ੴ ਸਤਿਗੁਰ ਪ੍ਰਸਾਦਿ ॥

# ਕਬਿੱਤ ਸਵੱਯੇ ਭਾਈ ਗੁਰਦਾਸ ਜੀ ਸਟੀਕ

## ਅਤੇ ਗੁਰਮਤਿ ਵਿਆਖਿਆ ਵਿਸਥਾਰ

## ਭਾਗ ਦੂਜਾ

ਟੀਕਾਕਾਰ :

**ਸਿੰਘ ਸਾਹਿਬ ਗਿਆਨੀ ਮਨੀ ਸਿੰਘ**

ਸਾਬਕਾ ਹੈੱਡ ਗ੍ਰੰਥੀ, ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅੰਮ੍ਰਿਤਸਰ

# ਕਬਿੱਤ ਸਵੱਯੇ ਭਾਈ ਗੁਰਦਾਸ ਜੀ ਸਟੀਕ

## ਅਤੇ ਗੁਰਮਤਿ ਵਿਆਖਿਆ ਵਿਸਥਾਰ

## ਭਾਗ ਦੂਜਾ

**(੩੧੯ ਤੋਂ ੬੭੫ ਤਕ)**

ਟੀਕਾਕਾਰ :

**ਸਿੰਘ ਸਾਹਿਬ ਗਿਆਨੀ ਮਨੀ ਸਿੰਘ**

*ਸਾਬਕਾ ਹੈੱਡ ਗ੍ਰੰਥੀ, ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅੰਮ੍ਰਿਤਸਰ*

ਪ੍ਰਕਾਸ਼ਕ :

**ਗਿਆਨੀ ਮਨੀ ਸਿੰਘ ਗੁਰਮਤਿ ਸਾਹਿਤ ਚੈਰੀਟੇਬਲ ਟ੍ਰਸਟ**

**ਸ੍ਰੀ ਅੰਮ੍ਰਿਤਸਰ**

ਪ੍ਰ: ਭਾਈ ਸਾਹਿਬ ਜੀਉ ! ਤੁਸੀਂ ਸੰਸਾਰੀ ਇਕ-ਅੰਗੀ ਪ੍ਰੀਤ ਵਿਚ ਤੇ ਗੁਰਸਿੱਖ ਸਤਿਗੁਰਾਂ ਦੀ ਪ੍ਰੇਮ-ਭਿੰਨੀ ਪ੍ਰੀਤ ਵਿਚ ਕਿਤਨਾ ਕੁ ਅੰਤਰਾ ਪ੍ਰਤੀਤ ਕਰਦੇ ਹੋ, ਇਸ ਪੱਖ ਨੂੰ ਖੁਲਾਸੇ ਰੂਪ ਵਿਚ ਪ੍ਰਗਟ ਕਰਨ ਦੀ ਕ੍ਰਿਪਾ ਕਰੋ ਤਾਕਿ ਸਾਨੂੰ ਭੀ ਕੁਝ ਹੋਰ ਸੋਝੀ ਮਿਲ ਸਕੇ ?

ਉ: ਹੇ ਭਾਈਓ ! ਮੈਂ ਤਾਂ ਗੁਰਬਾਣੀ ਦੀ ਰੌਸ਼ਨੀ ਵਿਚ ਇਉਂ ਹੀ ਤੱਕਿਆ ਹੈ ਕਿ ਸੰਸਾਰੀ ਇਕ-ਅੰਗੀ ਪ੍ਰੀਤੀ ਮਨੁੱਖ ਦੀ ਤਬਾਹੀ ਦਾ ਸਦੀਵੀ ਕਾਰਨ ਹੈ, ਅਤੇ ਗੁਰਸਿੱਖ ਲਈ ਸਤਿਗੁਰਾਂ ਦੀ ਪ੍ਰੀਤ ਸਦੀਵੀ ਸੁਖ ਦਾ ਕਾਰਨ ਹੈ, ਇਸ ਲਈ ਸਿੱਖ ਨੂੰ ਸਦਾ ਹੀ ਗੁਰੂ ਦੀ ਪ੍ਰੀਤ ਦਾ ਧਾਰਨੀ ਹੋਣਾ ਚਾਹੀਦਾ ਹੈ, ਇਸੇ ਭਾਵ ਨੂੰ ਮੈਂ ਬਾਣੀ ਤੋਂ ਪ੍ਰੇਰਨਾ ਲੈ ਕੇ ਚੰਦ ਪੰਗਤੀਆਂ ਵਿਚ ਉੱਕਰਿਆ ਹੈ ਕਿ ਸੰਸਾਰ ਦੀ ਇਕ-ਅੰਗੀ ਪ੍ਰੀਤ ਸਦਾ ਹੀ ਦੁਖ ਰੂਪ ਹੈ, ਜਿਵੇਂ ਕਿ :

**ਦੀਪਕ ਪੈ ਆਵਤ ਪਤੰਗ ਪ੍ਰੀਤਿ-ਰੀਤਿ ਲਗਿ,**
**ਦੀਪਕਹਿ ਮਹਾਂ ਬਿਪਰੀਤਿ ਮਿਲੇ ਜਾਰਿ ਹੈ ॥**

*ਅਰਥ :*

(ਪ੍ਰਤੱਖ ਹੀ ਦੇਖਣ ਵਿਚ ਆਉਂਦਾ ਹੈ ਕਿ) ਪਤੰਗਾ (ਭੰਬਟ) ਪ੍ਰੀਤੀ ਦੀ 'ਰੀਤਿ'—ਚਾਲ 'ਲਗਿ'—(ਪਿਛੇ ਪ੍ਰੀਤੀ ਦੀ ਲਗਨ ਵਾਲੀ ਮਰਯਾਦਾ ਕਾਰਨ) ਦੀਵੇ ਦੇ ਸਮੀਪ (ਪਾਸ) ਆਉਂਦਾ ਹੈ, ਤੇ 'ਦੀਪ'—ਦੀਵਾ 'ਕਹਿ ਮਹਾਂ ਬਿਪਰੀਤਿ'— ਕੀਹ ਅਤਿਅੰਤ ਉਲਟੀ ਰੀਤ (ਕਰਦਾ ਹੈ) ਕਿ 'ਮਿਲੇ ਜਾਰਿ ਹੈ' ਮਿਲਦੇ ਸਾਰ ਹੀ (ਉਸਨੂੰ) ਸਾੜ ਸਿੱਟਦਾ ਹੈ।

**ਅਲਿ ਚਲਿ ਆਵਤ ਕਮਲ ਪਹਿ ਸਨੇਹ ਕਰਿ,**
**ਕਮਲ ਸੰਪੁਟਿ ਬਾਂਧਿ ਪ੍ਰਾਨ ਪਰਹਾਰਿ ਹੈ ॥**

*ਅਰਥ :*

(ਇਸੇ ਤਰ੍ਹਾਂ) ਭੌਰਾ ਪਿਆਰ ਦੇ ਕਾਰਨ ਕੌਲ ਫੁਲ ਉਪਰ ਆਉਂਦਾ ਹੈ, ਪਰ ਕੌਲ ਫੁੱਲ (ਉਲਟਾ) ਆਪਣੇ 'ਸੰਪੁਟਿ'—ਸਿਮਟਾਉ ਵਿਚ ਉਸਨੂੰ ਜਕੜ ਕੇ (ਉਸਦੇ) ਪ੍ਰਾਨ (ਜਾਨ) ਦੀ ਘਾਤ ਕਰ ਸਿੱਟਦਾ ਹੈ।

**ਮਨ ਬਚ ਕ੍ਰਮ ਜਲ ਮੀਨ ਲਿਵਲੀਨ ਗਤਿ,**
**ਬਿਛੁਰਤਿ ਰਾਖਿ ਨ ਸਕਤ ਗਹਿ ਡਾਰਿ ਹੈ ॥**

*ਅਰਥ :*

(ਇਵੇਂ ਹੀ) ਮਨ ਬਾਣੀ ਸਰੀਰ ਕਰਕੇ—ਭਾਵ ਸਰਬ ਪ੍ਰਕਾਰ ਕਰਕੇ ਮੱਛਲੀ ਦੀ (ਦਸ਼ਾ) ਜਲ ਵਿਚ ਲਿਵਲੀਨ (ਸਨੇਹ ਵਿਚ ਮਗਨ) ਰਹਿਣਾ ਹੈ, ਪਰ ਵਿਛੁੜਨ ਲਗਿਆਂ ਬਚਾਅ ਨਹੀਂ ਸਕਦਾ, ਸਗੋਂ ਫੜ ਕੇ ਪਰੇ ਮਾਰਦਾ ਹੈ। (ਵਾ ਜਦੋਂ ਸ਼ਿਕਾਰੀ (ਜਾਲੀ) ਫੜ ਕੇ ਬਾਹਰ ਸੁੱਟਦਾ ਹੈ, ਤਾਂ ਵਿਛੜਦਿਆਂ ਬਚਾਅ ਨਹੀਂ ਸਕਦਾ)।

**ਦੁਖਦਾਈ ਪ੍ਰੀਤਿ ਕੀ ਪ੍ਰਤੀਤਿ ਕੈ ਮਰੈ, ਨ ਟਰੈ,**
**ਗੁਰ ਸਿਖ ਸੁਖਦਾਈ ਪ੍ਰੀਤਿ**
**ਕਿਉ ਬਿਸਾਰਿ ਹੈ ॥੩੧੮॥**

*ਅਰਥ :*

(ਜਿਵੇਂ ਉਪਰ ਦਰਸਾਏ ਹੋਏ ਜੀਵ ਜੰਤ) ਦੁਖਦਾਈ ਪ੍ਰੀਤੀ ਉਪਰ ਪ੍ਰਤੀਤ ਧਾਰ ਕੇ ਇਹ ਜੀਵ ਜੰਤ ਮਰ ਮਿਟਦੇ ਤੇ ਰੋਕੇ ਨਹੀਂ ਰੁਕਦੇ (ਤਿਵੇਂ ਹੀ ਜੇ ਕਰ ਗੁਰਸਿੱਖ ਬਣ ਕੇ ਐਸਿਆਂ ਵਿਸ਼ਿਆਂ ਪਿਛੇ ਮਰ ਮਿਟਣੋਂ ਨ ਹਟ ਕੇ) ਲੋਕ ਪ੍ਰਲੋਕ ਵਿਚ ਸੁਖਦਾਈ ਪ੍ਰੀਤੀ ਸਤਿਗੁਰੂ ਦੀ ਨੂੰ ਵਿਸਾਰਦਾ ਹੈ (ਤਾਂ ਬਹੁਤ ਭਾਰੀ ਸ਼ਰਮਸਾਰਤਾ ਦੀ, ਹੀਣਤਾ ਦੀ ਗੱਲ ਹੈ)।੩੧੮।

ਪ੍ਰ: ਭਾਈ ਸਾਹਿਬ ਜੀਉ ! ਪਿਛੇ ਆਪ ਜੀ ਇਕ-ਅੰਗੀ ਅਤੇ ਸਰਬੰਗੀ ਪ੍ਰੀਤ ਦਾ ਜ਼ਿਕਰ ਕਰਦੇ ਆ ਰਹੇ ਹੋ, ਭਾਵ ਪਤੰਗਾ, ਭੌਰਾ, ਮੱਛੀ ਆਦਿ ਦੀ ਇਕ-ਅੰਗੀ ਤੇ ਗੁਰੂ ਅਤੇ ਸਿੱਖ ਦੀ ਸਰਬੰਗੀ ਪ੍ਰੀਤ ਹੈ, ਪਰ ਇਨ੍ਹਾਂ ਦਾ ਪ੍ਰਸਪਰ ਕਿਤਨਾ ਕੁ ਅੰਤਰਾ ਹੈ, ਇਸ ਬਾਰੇ ਖੁਲਾਸੇ ਰੂਪ ਵਿਚ ਜਾਣਕਾਰੀ ਦਿਓ ਤਾਕਿ ਸਾਨੂੰ ਭੀ ਕੁਝ ਹੋਰ ਲਾਭ ਹੋ ਸਕੇ ?

ਉ: ਹੇ ਭਾਈਓ ! ਇਹ ਬੋਧ ਭੀ ਸਾਨੂੰ ਗੁਰਬਾਣੀ ਦੁਆਰੇ ਮਿਲਦਾ ਹੈ, ਜਿਵੇਂ ਕਿ ਅਸੀਂ ਪੜ੍ਹਦੇ ਹਾਂ ਕਿ :

ਦੀਪਕੁ ਸਹਜਿ ਬਲੈ ਤਤਿ ਜਲਾਇਆ ॥
ਦੀਪਕ ਰਸ ਤੇਲੋ ਧਨ ਪਿਰ ਮੇਲੋ ਧਨ ਓਮਾਹੈ ਸਰਸੀ ॥
*(ਤੁਖਾਰੀ ਮ: ੧, ਪੰਨਾ ੧੧੦੯)*

ਦੀਪਕ ਤੇ ਦੀਪਕੁ ਪਰਗਾਸਿਆ
ਤ੍ਰਿਭਵਣ ਜੋਤਿ ਦਿਖਾਈ ॥੭॥
*(ਰਾਮਕਲੀ ਮ: ੧, ਪੰਨਾ ੯੦੭)*

ਜਲ ਮਹਿ ਮੀਨ ਮਾਇਆ ਕੇ ਬੇਧੇ ॥
ਦੀਪਕ ਪਤੰਗ ਮਾਇਆ ਕੇ ਛੇਦੇ ॥ *(ਪੰਨਾ ੧੧੬੦)*

ਇਸ ਤਰ੍ਹਾਂ ਦੀਪਕ ਤੇ ਮੱਛੀ, ਭੰਵਰੇ ਆਦਿ ਬਾਰੇ ਕਈ ਥਾਵਾਂ 'ਤੇ ਬੋਧ ਬਾਣੀ ਦੁਆਰੇ ਮਿਲਦਾ ਹੈ, ਜਿਸ ਤੋਂ ਪ੍ਰੇਰਨਾ ਲੈ ਕੇ ਮੈਂ ਚੰਦ ਸਤਰਾਂ ਅੰਕਤ ਕੀਤੀਆਂ ਹਨ, ਜਿਵੇਂ ਕਿ :

**ਦੀਪਕ ਪਤੰਗ ਦਿਬਿ ਦ੍ਰਿਸਟਿ ਦਰਸ-ਹੀਨ,**
**ਸ੍ਰੀ ਗੁਰ ਦਰਸ-ਧਿਆਨ ਤ੍ਰਿਭਵਨ ਗੰਮਿਤਾ ॥**

***ਅਰਥ :***

(ਤ੍ਰਿਗਦ ਜੋਨਾਂ ਤੇ ਗੁਰੂ ਦੇ ਦਰਸ਼ਨਾਂ ਦਾ ਪ੍ਰਸਪਰ ਅੰਤਰਾ ਦਰਸਾਉਂਦੇ ਹਨ) ਜਿਵੇਂ ਦੀਵੇ ਦੇ ਪ੍ਰਕਾਸ਼ ਤੋਂ ਪਤੰਗੇ ਨੂੰ 'ਦਿਬ ਦ੍ਰਿਸ਼ਟੀ'—ਸੁਖ ਸਰੂਪ ਨੂੰ ਤੱਕਣਹਾਰੀ ਨਿਗ੍ਹਾ (ਅੰਤਰ ਦ੍ਰਿਸ਼ਟੀ) ਤਾਂ ਕੀ ਪ੍ਰਾਪਤ ਹੋਣੀ ਸੀ (ਸਗੋਂ ਉਸਦੇ) ਦਰਸ਼ਨਾਂ ਤੋਂ ਭੀ ਵਾਂਜਿਆਂ ਰਹਿੰਦਾ ਹੈ—ਭਾਵ ਝਲਕਾ ਮਾਤ੍ਰ 'ਤੇ ਭੀ ਉਸ ਦ੍ਰਿਸ਼ਟੀ ਦੀ ਝਾਕੀ ਨੂੰ ਨਹੀਂ ਪ੍ਰਾਪਤ ਕਰ ਸਕਦਾ। ਅਥਵਾ ਸਾਖਯਾਤ ਦੀਵੇ ਦੇ ਦਰਸ਼ਨਾਂ ਤੋਂ ਭੀ ਹੀਣਾ ਰਹਿੰਦਾ ਹੈ (ਕਿਉਂਕਿ ਸਾਹਮਣੇ ਆਉਂਦੇ ਸਾਰ ਹੀ ਸੜ ਮਰਦਾ ਹੈ)। ਪਰ ਸਤਿਗੁਰਾਂ ਦੇ ਦਰਸ਼ਨਾਂ ਤੋਂ (ਮਨੁੱਖ ਨੂੰ) ਧਿਆਨ ਦੁਆਰੇ (ਐਵੇਂ ਹੀ ਅੰਦਰ ਦ੍ਰਿਸ਼ਟੀ ਨੂੰ ਮੋੜਨ ਮਾਤ੍ਰ ਤੇ) ਤਿੰਨਾਂ ਲੋਕਾਂ ਦੇ ਗਿਆਨ ਦੀ 'ਗੰਮਿਤਾ'—ਪ੍ਰਾਪਤੀ ਹੋ ਆਇਆ ਕਰਦੀ ਹੈ। (ਭਾਵ ਗੁਰਸਿੱਖ ਨੂੰ ਸਤਿਗੁਰੂ ਦੇ ਧਿਆਨ ਤੋਂ ਦਿਬ ਦ੍ਰਿਸ਼ਟੀ ਮਿਲ ਜਾਂਦੀ ਹੈ।)

**ਬਾਸਨਾ ਕਮਲ ਅਲਿ ਭ੍ਰਮਤ ਨ ਰਾਖਿ ਸਕੈ,**
**ਚਰਨ ਸਰਨਿ ਗੁਰ, ਅਨਤ ਨ ਰੰਮਿਤਾ ॥**

***ਅਰਥ :***

(ਹੋਰ ਸੁਣੋ ਜਿਵੇਂ) ਕੌਲ ਫੁਲ ਦੀ ਸੁਗੰਧੀ ਭੌਰੇ ਨੂੰ ਭੌਣੋ (ਭਟਕਣੋਂ) ਨਹੀਂ ਬਚਾਅ ਸਕਦੀ ਅਰਥਾਤ ਉਸਨੂੰ ਐਸਾ ਸੰਤੋਖ ਨਹੀਂ ਦੇ ਸਕਦੀ ਕਿ ਉਸ ਕੌਲ ਫੁਲ ਨੂੰ ਛੱਡ ਕੇ ਦੂਏ ਫੁਲ ਉਪਰ ਉਹ ਮੁੜ ਨਾ ਜਾਵੇ। ਪਰ ਸਤਿਗੁਰਾਂ ਦੀ ਚਰਨ ਸ਼ਰਨ ਵਿਚ ਆਉਣ ਮਾਤ੍ਰ 'ਤੇ ਹੀ ਗੁਰਮੁਖ ਮੁੜ 'ਅਨਤ'—ਹੋਰ ਦਰ ਵਿਚ 'ਨ ਰੰਮਿਤਾ'—ਨਹੀਂ ਚਲ ਕੇ ਜਾਇਆ ਕਰਦਾ—ਭਾਵ ਉਸ ਸਿੱਖ ਦੀ ਨਜ਼ਰਾਂ ਵਿਚੋਂ ਹੋਰ ਕੋਈ ਵਰੋਸਾਉਣ ਵਾਲਾ ਦਿਸਣੋਂ ਉਠ ਜਾਇਆ ਕਰਦਾ ਹੈ। (ਭਾਵ ਜਿਸ ਤ੍ਰਿਸ਼ਨਾ ਵੱਸ ਹੋ ਕੇ ਭੌਰਾ ਚੇਤ ਦੇ ਮਹੀਨੇ ਵਿਚ ਅੱਕ ਦੇ ਫੁਲ ਉਤੇ ਭੀ ਜਾ ਬੈਠਦਾ ਹੈ, ਪਰ ਗੁਰੂ ਦੀ ਸੇਵਾ ਵਿਚ ਪੁੱਜ ਕੇ ਮਨੁੱਖ ਦੀ ਸਾਰੀ ਭਾਵਨਾ ਮੁੱਕ ਜਾਂਦੀ ਹੈ)।

**ਮੀਨ ਜਲ ਪ੍ਰੇਮ-ਨੇਮ ਅੰਤ ਨ ਸਹਾਈ ਹੋਤ,**
**ਗੁਰ ਸਿਖ ਸਾਗਰ ਹੈ ਇਤ ਉਤ ਸੰਮਿਤਾ ॥**

***ਅਰਥ :***

(ਹੋਰ ਮੱਛੀ ਦਾ ਉਦਾਹਰਣ ਦੇਂਦੇ ਹਨ ਕਿ ਜਿਵੇਂ) ਮੱਛੀ ਜਲ ਦੇ ਪ੍ਰੇਮ ਦੇ ਨੇਮ ਵਿਚ (ਜੀਉਂਦੇ ਜੀਅ) ਬੱਝੀ ਰਹਿੰਦੀ ਹੈ, ਪਰ ਓੜਕ ਸਿਰ (ਜਲ) ਉਸਦਾ ਸਹਾਇਕ ਨਹੀਂ ਬਣਿਆ ਕਰਦਾ, ਪਰ ਸਿੱਖ (ਦੇ ਪ੍ਰੇਮ ਦਾ ਅਸਥਾਨ) ਸਤਿਗੁਰੂ ਐਸਾ ਸਾਗਰ (ਅਥਾਹ ਅਨੰਤ ਰੂਪ) ਹਨ, ਕਿ 'ਇਤ' (ਇਸ ਲੋਕ ਵਿਚ) ਜੀਉਂਦੇ ਜੀਅ ਤੇ, 'ਉਤ' (ਸਰੀਰ ਤਿਆਗਿਆਂ) ਪ੍ਰਲੋਕ ਵਿਚ ਇਕ ਸਮਾਨ ਹੀ (ਸਿੱਖ ਦੀ) ਸਹਾਇਤਾ ਕਰਦੇ ਰਹਿੰਦੇ ਹਨ।

**ਏਕ ਏਕ ਟੇਕ ਸੈ ਟਰਤ ਨ, ਮਰਤ ਸਬੈ,**
**ਸ੍ਰੀ ਗੁਰ ਸਰਬੰਗੀ ਸੰਗੀ ਮਹਾਤਮ ਅੰਮ੍ਰਿਤਾ ॥੩੧੯॥**

***ਅਰਥ :***

(ਪਰ ਉਪਰ ਦਰਸਾਏ ਪਤੰਗਾ, ਭੌਰਾ, ਮੱਛੀ ਆਦਿ) ਸਾਰੇ ਇਕ ਇਕ ਟੇਕ (ਆਪਣੇ ਅੰਦਰ ਧਾਰ ਕੇ) ਓਸ ਵੱਲੋਂ ਨਹੀਂ ਟਲਦੇ ਤੇ ਓੜਕ ਨੂੰ ਮਰ ਜਾਂਦੇ (ਮੌਤ ਤੋਂ ਨਹੀਂ ਬਚ ਸਕਿਆ ਕਰਦੇ) ਹਨ। ਪਰ ਸਤਿਗੁਰੂ ਐਸੇ ਸਰਬੰਗੀ (ਸਰਬ ਸਰੂਪੀ) ਹਨ ਕਿ ਇਨ੍ਹਾਂ ਦਾ ਮਹਾਤਮ ਆਪਣੇ ਸੰਗੀਆਂ ਨੂੰ 'ਅੰਮ੍ਰਿਤਾ'—ਅ+ਮਰਤਾ ਅਬਿਨਾਸ਼ੀ ਪਦ ਮੌਤ ਤੋਂ ਰਹਿਤ—ਸਤਯ ਪਦਵੀ ਦੀ ਪ੍ਰਾਪਤੀ ਕਰਣਹਾਰਾ ਹੈ।੩੧੯।

***ਭਾਵਾਰਥ :*** ਸਤਿਗੁਰੂ ਆਪਣੇ ਸਾਥੀ ਨੂੰ ਮਰਨ ਤੋਂ ਬਚਾਂਦੇ ਹੀ ਨਹੀਂ, ਸਗੋਂ ਸਿੱਖ ਨੂੰ ਉਸ ਜਗ੍ਹਾ 'ਤੇ ਪੁਚਾਉਂਦੇ ਹਨ, ਜਿਥੇ ਗੁਰਬਾਣੀ ਵਿਚ ਫ਼ੁਰਮਾਨ ਕੀਤਾ ਹੈ, ਜਿਵੇਂ ਕਿ :

ਹਰਖ ਅਨੰਦ ਸੋਗ ਨਹੀ ਬੀਆ ॥
ਸੋ ਘਰੁ ਗੁਰਿ ਨਾਨਕ ਕਉ ਦੀਆ ॥੪॥ *(ਪੰਨਾ ੧੮੬)*

ਪਿਛੇ ਦਰਸਾਈ ਇਕ-ਅੰਗੀ ਪ੍ਰੀਤ ਨੂੰ ਹੀ ਮੁੜ ਜੁਗਤੀ ਪੂਰਬਕ ਦ੍ਰਿੜ ਕਰਵਾਉਣ ਦਾ ਯਤਨ ਕਰਦੇ ਹਨ :

**ਦੀਪਕ ਪਤੰਗ ਮਿਲਿ ਜਰਤ ਨ ਰਾਖਿ ਸਕੈ,**
**ਜਰੇ ਮਰੇ ਆਗੇ ਨ ਪਰਮ-ਪਦੁ ਪਾਏ ਹੈ ॥**

***ਅਰਥ :***

(ਇਕ-ਅੰਗੀ ਪ੍ਰੀਤ ਦਾ ਘਾਟਾ ਦਰਸਾਉਂਦੇ ਹਨ ਕਿ ਜਿਵੇਂ) ਦੀਵੇ ਨੂੰ ਪਤੰਗੇ ਦੇ ਮਿਲਦਿਆਂ ਸਾਰ ਸੜਨੋਂ (ਦੀਵਾ ਉਸਨੂੰ) ਨਹੀਂ ਬਚਾਅ ਸਕਿਆ ਕਰਦਾ (ਇਹ ਘਾਟਾ ਇਕ-ਅੰਗੀ ਪ੍ਰੀਤੀ ਵਿਚ ਜੀਉਂਦੇ ਜੀਅ ਇਹ ਪਾਉਂਦਾ ਹੈ) ਅਤੇ ਸੜ ਕੇ ਮਰ ਮਿਟਿਆਂ, 'ਆਗੇ'—ਪ੍ਰਲੋਕ ਵਿਚ 'ਪਰਮ ਪਦੁ'—ਮੁਕਤੀ ਇਸਨੂੰ ਪ੍ਰਾਪਤ ਨਹੀਂ ਹੁੰਦੀ।

**ਦੀਪਕ ਪਤੰਗ ਅਲਿ ਕਮਲ, ਸਲਿਲ ਮੀਨ,**
**ਚਕਈ ਚਕੋਰ ਮ੍ਰਿਗ, ਰਵਿ ਸਸਿ ਨਾਦ ਹੈ ॥**

*ਅਰਥ :*

(ਵੇਖਦੇ ਹਾਂ ਕਿ) ਦੀਵੇ ਨਾਲ ਪਤੰਗੇ ਦੀ, ਭੌਰੇ ਦੀ ਕੌਲ ਫੁਲ ਨਾਲ, ਪਾਣੀ ਨਾਲ ਮੱਛਲੀ ਦੀ, ਤੇ ਚਕਵੀ ਦੀ ਸੂਰਜ ਨਾਲ ਅਰ ਚਕੋਰ ਦੀ ਚੰਦ੍ਰਮਾ ਨਾਲ, ਤਥਾ ਮਿਰਗ ਦੀ ਨਾਦ (ਸ਼ਬਦ ਧੁਨੀ) ਨਾਲ (ਪ੍ਰੀਤੀ) ਹੁੰਦੀ ਹੈ।

**ਪ੍ਰੀਤਿ ਇਕ-ਅੰਗੀ ਬਹੁ-ਰੰਗੀ, ਨਹੀ ਸੰਗੀ ਕੋਊ,**
**ਸਬੈ ਦੁਖਦਾਈ, ਨ ਸਹਾਈ ਅੰਤਿ ਆਦਿ ਹੈ ॥**

*ਅਰਥ :*

ਇਹ ਪ੍ਰੀਤੀ ਇਕ-ਅੰਗੀ ਹੈ (ਪਰ ਨਾਲ ਹੀ) ਬਹੁ-ਰੰਗੀ ਭੀ ਜਿਸ ਕਰਕੇ ਕੋਈ ਸੰਗੀ ਸਾਥੀ ਨਹੀਂ ਬਣ ਸਕਦਾ (ਨਾਲ ਨਹੀਂ ਨਿਭ ਸਕਦਾ) ਕਿਉਂਕਿ ਇਹ ਸਾਰੀਆਂ ਪ੍ਰੀਤਾਂ ਹੀ ਇਕ-ਪਾਸੜੀਆਂ ਹੋਣ ਕਰਕੇ ਦੁਖਦਾਈ ਹਨ ਤੇ ਇਸੇ ਵਾਸਤੇ ਹੀ ਆਦਿ ਅੰਤ (ਕਦਾਚਿਤ ਭੀ) ਸਹਾਈ (ਸਹਾਇਤਾ ਕਰਣਹਾਰੀਆਂ) ਨਹੀਂ ਹੋ ਸਕਦੀਆਂ।

**ਜੀਵਤ ਨ ਸਾਧ ਸੰਗ, ਮੂਏ ਨ ਪਰਮ ਗਤਿ,**
**ਗਿਆਨ ਧਿਆਨ ਪ੍ਰੇਮ ਰਸ, ਪ੍ਰੀਤਮ ਪ੍ਰਸਾਦਿ ਹੈ ॥**

*ਅਰਥ :*

(ਸੋ, ਐਸੀਆਂ ਇਕ-ਅੰਗੀ ਸੰਸਾਰੀ ਪ੍ਰੀਤੀਆਂ ਦੇ ਓੜਕ ਦੀ ਹੱਦ ਤਕ ਨਿਬਾਹੁਣ ਵਿਚ ਏਸ ਮਨੁੱਖ ਨੂੰ ਇਨ੍ਹਾਂ ਉਕਤ ਜੀਵਾਂ ਵਾਂਗ ਹੀ) ਜੀਉਂਦੇ ਜੀਅ ਤਾਂ ਭਲੇ ਸੰਗ ਦਾ ਮਹਾਤਮ ਪ੍ਰਾਪਤ ਨਹੀਂ ਹੁੰਦਾ, ਤੇ ਮਰ ਗਿਆਂ ਪਰਮ ਗਤੀ (ਕਲਿਆਣ) ਨਹੀਂ ਪ੍ਰਾਪਤ ਹੋ ਜਾਂਦੀ (ਐਸਾ ਹੀ ਨਾ ਕਿਸੇ ਪ੍ਰਕਾਰ ਦਾ) ਗਿਆਨ ਧਿਆਨ ਯਾ ਗਿਆਨ ਧਿਆਨ ਤੋਂ ਪ੍ਰਾਪਤ ਹੋਣਹਾਰਾ ਪ੍ਰੇਮ-ਰਸ (ਪਰਮ ਅਨੰਦ) ਹੀ ਜੋ ਪ੍ਰੀਤਮ (ਪਿਆਰੇ) ਦਾ ਪ੍ਰਸਾਦਿ (ਬਖ਼ਸ਼ਸ਼ ਵਾ ਪ੍ਰਸੰਨਤਾ) ਰੂਪ (ਕਿਹਾ ਜਾਵੇ)।

**ਮਾਨਸ ਜਨਮੁ ਪਾਇ ਸ੍ਰੀ ਗੁਰ ਦਇਆ-ਨਿਧਾਨ,**
**ਚਰਨ ਸਰਨਿ ਸੁਖ ਫਲ ਬਿਸਮਾਦ ਹੈ ॥੩੨੧॥**

*ਅਰਥ :*

ਤਾਂ ਤੇ ਉਚਿਤ ਹੈ ਕਿ ਮਨੁੱਖਾ-ਜਨਮ ਨੂੰ ਪ੍ਰਾਪਤ ਹੋਏ (ਪੁਰਖ) ਦਇਆ ਦੇ ਸਾਗਰ ਸ੍ਰੀ ਗੁਰੂ ਮਹਾਰਾਜ ਜੀ ਦੇ ਚਰਨਾਂ ਦੀ ਸ਼ਰਨ ਨੂੰ ਪ੍ਰਾਪਤ ਹੋਣ (ਜਿਥੋਂ ਇਥੇ ਉਥੇ ਸਭ ਪ੍ਰਕਾਰ ਸੁਖਾਂ ਦਾ ਦਾਤਾ) ਬਿਸਮਾਦ ਰੂਪ ਸੁਖ ਫਲ ਪ੍ਰਾਪਤ ਹੁੰਦਾ ਹੈ ।੩੨੧।

**ਮਧੁਪ ਕਮਲ ਮਿਲਿ ਭ੍ਰਮਤ ਨ ਰਾਖਿ ਸਕੈ,**
**ਸੰਪੁਟ ਮੈ ਮੂਏ ਸੈ ਨ ਸਹਜਿ ਸਮਾਏ ਹੈ ॥**

*ਅਰਥ :*

(ਜਿਵੇਂ) ਭੌਰਾ ਕਮਲ ਫੁੱਲ ਨੂੰ ਮਿਲ ਪਵੇ ਤਾਂ ਉਹ ਕੌਲ ਉਸਨੂੰ ਭਰਮਣੋਂ (ਫੁੱਲ ਫੁੱਲ ਉਪਰ ਭਟਕਣੋਂ ਨਹੀਂ ਰੋਕ ਸਕਦਾ) ਤੇ ਜਦੋਂ ਸੁਗੰਧੀ ਦੀ ਲਪਟ ਉਪਰ (ਮਸਤ ਹੋਇਆ) ਕੌਲ ਫੁਲ ਵਿਚ ਸੰਧਿਆਂ ਸਮੇਂ ਸਮੇਟ ਕੇ ਮਰ ਜਾਂਦਾ ਹੈ, ਤਾਂ (ਇਸ ਮੌਤ ਤੋਂ) ਉਹ ਸਹਿਜ ਪਦ (ਸ਼ਾਂਤੀ ਸਰੂਪ-ਮੋਖ ਅਵਸਥਾ) ਵਿਚ ਸਮਾਈ ਨਹੀਂ ਪਾ ਸਕਿਆ ਕਰਦਾ। ਭਾਵ ਇਕ-ਅੰਗੀ ਸੰਸਾਰੀ ਪ੍ਰੀਤੀ ਐਸੀ ਪ੍ਰੀਤੀ ਦਾ ਪ੍ਰਣ ਪਾਲ ਮਰਨਾ ਲੋਕ ਪ੍ਰਲੋਕ ਵਿਚ ਕੁਝ ਨਹੀਂ ਸਵਾਰ ਸਕਦਾ।

**ਜਲ ਮਿਲਿ ਮੀਨ ਕੀ ਨ ਦੁਬਿਧਾ ਮਿਟਾਇ ਸਕੀ,**
**ਬਿਛੁਰਿ ਮਰਤ ਹਰਿ-ਲੋਕ ਨ ਪਠਾਏ ਹੈ ॥**

*ਅਰਥ :*

(ਜਿਵੇਂ) ਜਲ ਮੱਛਲੀ ਦੇ ਮੇਲ ਹੋਇਆਂ (ਇਸਦੀ) ਦੁਬਿਧਾ (ਜਲ ਤੋਂ) ਨਹੀਂ ਮਿਟਾਈ ਜਾ ਸਕੀ ਤੇ ਵਿਛੋੜੇ ਨੂੰ ਪ੍ਰਾਪਤ ਹੋਈ ਉਸਨੂੰ (ਇਹ ਜਲ) ਬੈਕੁੰਠ ਵਿਖੇ ਨਾ ਪੁਚਾ ਸਕਿਆ। ਭਾਵ—ਲੋਕ ਪ੍ਰਲੋਕ ਦੋਵੇਂ ਹੀ ਮੱਛਲੀ ਦੇ ਜਾਂਦੇ ਰਹਿੰਦੇ ਹਨ। ਐਸੇ ਹੀ ਸੰਸਾਰੀ ਪ੍ਰੀਤੀ ਪਿਛੇ ਮਰ ਮਿਟਣ ਵਾਲਿਆਂ ਦਾ ਹਾਲ ਹੁੰਦਾ ਹੈ।

**ਇਤ ਉਤ ਸੰਗਮ ਸਹਾਈ ਸੁਖਦਾਈ ਗੁਰ,**
**ਗਿਆਨ ਧਿਆਨ ਪ੍ਰੇਮ ਰਸ**
**ਅੰਮ੍ਰਿਤ ਪੀਆਏ ਹੈ ॥੩੨੦॥**

*ਅਰਥ :*

ਪਰ ਗੁਰੂ ਮਹਾਰਾਜ ਦਾ ਸੰਗਮ (ਮੇਲ) ਤਾਂ 'ਇਤ'—ਇਸ ਲੋਕ ਵਿਖੇ ਭੀ ਜੀਉਂਦੇ ਜੀਅ ਸੁਖਾਂ ਦੇ ਦੇਣਹਾਰਾ ਹੈ, ਅਤੇ 'ਉਤ'—ਸਰੀਰ ਤਿਆਗਣ ਉਪ੍ਰੰਤ ਪ੍ਰਲੋਕ-ਗਾਮੀ ਹੋਇਆ ਉਸ ਲੋਕ ਵਿਖੇ ਭੀ 'ਸਹਾਈ'—ਸਹਾਇਤਾ ਕਰਣਹਾਰਾ (ਪੂਰਾ ਨਿਭਦਾ) ਹੈ। ਕਿਉਂਕਿ (ਗੁਰੂ ਮਹਾਰਾਜ ਆਪਣੇ ਸੰਗੀ ਨੂੰ) ਆਪਣੇ ਗਿਆਨ (ਉਪਦੇਸ਼) ਦਾ ਧਿਆਨ (ਧਾਰਨ ਕਰਾਨ) ਕਰਕੇ ਪ੍ਰੇਮ-ਰਸ ਰੂਪ ਅੰਮ੍ਰਿਤ ਪਿਆਲ ਦਿੰਦੇ ਹਨ ਜਿਸ ਕਰਕੇ ਗੁਰਮੁਖ ਗੁਰਸਿੱਖ ਸਦਾ ਲਈ ਅਮਰ ਹੋ ਜਾਇਆ ਕਰਦਾ ਹੈ)।੩੨੦।

ਉਪਰ ਕਹੇ ਸਿਧਾਂਤ ਨੂੰ ਹੀ ਮੁੜ ਹੋਰ ਵਾਰਤਾ ਅਨੁਸਾਰ ਨਿਰੂਪਨ ਕਰਦੇ ਹਨ, ਜਿਸ ਵਿਚ ਭੀ ਇਕ-ਅੰਗੀ ਪ੍ਰੀਤ ਦਰਸਾਈ ਹੈ, ਜਿਵੇਂ ਕਿ :

ਪ੍ਰ: ਭਾਈ ਸਾਹਿਬ ਜੀਉ ! ਤੁਸੀਂ ਤਾਂ ਹਮੇਸ਼ਾਂ ਵੇਖ ਹੀ ਰਹੇ ਹੋ ਕਿ ਅਨੇਕਾਂ ਹੀ ਸੱਜਣ ਹਰ ਰੋਜ਼ ਸੰਗਤ ਵਿਚ ਆਉਂਦੇ ਹਨ, ਪਰ ਤੁਹਾਡੀਆਂ ਨਜ਼ਰਾਂ ਵਿਚ ਉਹ ਕੌਣ ਵਿਅਕਤੀ ਹੈ ਜਿਸਨੇ ਆਪਣੇ ਸਹੀ ਸਰੂਪ ਨਿਜ ਘਰ ਵਿਚ ਸਥਿਰਤਾ ਪਾ ਲਈ ਹੋਵੇ ਕਿਉਂਕਿ ਆਪ ਜੀ ਤਾਂ ਹਰ ਮਨੁੱਖ ਨੂੰ ਹਰ ਪਖੋਂ ਹੀ ਅਨੁਭਵ ਕਰਦੇ ਹੋ, ਉਸ ਬਾਰੇ ਸਾਨੂੰ ਭੀ ਸੋਝੀ ਦਿਓ ?

ਉ: ਹੇ ਭਾਈਓ ! ਸੰਗਤ ਵਿਚ ਆਉਣ ਵਾਲੇ ਲੋਕ ਤਾਂ ਭਾਵੇਂ ਸਰੀਰ ਕਰਕੇ ਸਮਾਨ ਹੀ ਵੇਖਣ ਵਿਚ ਆਉਂਦੇ ਹਨ, ਪਰ ਗੁਰੂ ਦੇ ਸੱਚੇ ਸੁੱਚੇ ਉਪਦੇਸ਼ ਨੂੰ ਧਾਰਨ ਕਰਕੇ ਮਾਨਸਕ ਅਵਸਥਾ ਨੂੰ ਬੁਲੰਦੀਆਂ 'ਤੇ ਲੈ ਜਾ ਕੇ ਸਥਿਰ ਕਰ ਲੈਣ ਵਾਲੇ ਵਧੇਰੇ ਲੋਕ ਨਹੀਂ, ਉਹ ਵਿਰਲੇ ਹੀ ਪਾਏ ਜਾਂਦੇ ਹਨ, ਅਜਿਹੇ ਵਿਅਕਤੀਆਂ ਬਾਰੇ ਹੀ ਬਾਣੀ ਵਿਚ ਜਾਣਕਾਰੀ ਦਿੱਤੀ ਹੈ, ਜਿਵੇਂ ਕਿ :

ਹੈਨਿ ਵਿਰਲੇ ਨਾਹੀ ਘਣੇ ਫੈਲ ਫਕੜੁ ਸੰਸਾਰੁ ॥੧੨॥
*(ਸਲੋਕ ਮ: ੧, ਪੰਨਾ ੧੪੧੧)*

ਕੋਟਿ ਮਧੇ ਕੋ ਵਿਰਲਾ ਸੇਵਕੁ ਹੋਰਿ ਸਗਲੇ ਬਿਉਹਾਰੀ ॥
*(ਗੂਜਰੀ ਮ: ੫, ਪੰਨਾ ੪੯੫)*

ਜਿਸੁ ਮਸਤਕਿ ਗੁਰਿ ਧਰਿਆ ਹਾਥੁ ।
ਕੋਟਿ ਮਧੇ ਕੋ ਵਿਰਲਾ ਦਾਸੁ ॥ *(ਪੰਨਾ ੧੩੪੦)*

ਕੋਟਨ ਮੈ ਨਾਨਕ ਕੋਊ ਨਾਰਾਇਨੁ ਜਿਹ ਚੀਤਿ ॥੨੪॥
*(ਸਲੋਕ ਮ: ੯, ਪੰਨਾ ੧੪੨੭)*

ਸੁਖੁ ਦੁਖੁ ਜਿਹ ਪਰਸੈ ਨਹੀ ਲੋਭੁ ਮੋਹੁ ਅਭਿਮਾਨੁ ॥
ਕਹੁ ਨਾਨਕ ਸੁਨੁ ਰੇ ਮਨਾ ਸੋ ਮੂਰਤਿ ਭਗਵਾਨ ॥੧੩॥
ਉਸਤਤਿ ਨਿੰਦਿਆ ਨਾਹਿ ਜਿਹਿ ਕੰਚਨ ਲੋਹ ਸਮਾਨਿ ॥
ਕਹੁ ਨਾਨਕ ਸੁਨਿ ਰੇ ਮਨਾ ਮੁਕਤਿ ਤਾਹਿ ਤੈ ਜਾਨਿ ॥੧੪॥
*(ਸਲੋਕ ਮ: ੯, ਪੰਨਾ ੧੪੨੭)*

ਇਸ ਤਰ੍ਹਾਂ ਦੇ ਸਾਨੂੰ ਬਾਣੀ ਵਿਚੋਂ ਹੋਰ ਭੀ ਕਈ ਪ੍ਰਮਾਣ ਮਿਲਦੇ ਹਨ, ਜਿਨ੍ਹਾਂ ਨੇ ਸੰਗਤ ਵਿਚੋਂ ਗੁਰੂ ਦੇ ਉਪਦੇਸ਼ ਦੇ ਧਾਰਨੀ ਹੋ ਕੇ ਆਪਣੇ ਜੀਵਨ ਨੂੰ ਗੁਰੂ ਦੇ ਭਗਤੀ-ਮਾਰਗ ਪਰ ਚਲਦਿਆਂ ਹੋਇਆਂ ਸਫਲਾ ਕੀਤਾ ਹੈ, ਪਰ ਅਜਿਹੀਆਂ ਵਿਅਕਤੀਆਂ ਵੇਖਣ ਵਿਚ ਬਹੁਤ ਹੀ ਘਟ ਆਉਂਦੀਆਂ ਹਨ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਅਜਿਹੇ ਗੁਰਮੁਖਾਂ ਦੇ ਸੰਬੰਧ ਵਿਚ ਚੰਦ ਸਤਰਾਂ ਉੱਕਰੀਆਂ ਹਨ, ਜਿਵੇਂ ਕਿ :

**ਗੁਰਮੁਖਿ ਪੰਥ ਗੁਰ ਧਿਆਨ ਸਾਵਧਾਨ ਰਹੈ,**
**ਲਹੈ ਨਿਜੁ ਘਰੁ ਅਰੁ ਸਹਜ ਨਿਵਾਸ ਜੀ ॥**

*ਅਰਥ :*

(ਜੋ ਮਨੁੱਖ) ਗੁਰਮੁਖੀ ਮਾਰਗ ਵਿਚ ਪ੍ਰਵੇਸ਼ ਕਰਕੇ ਗੁਰੂ ਦੇ ਗਿਆਨ ਧਿਆਨ ਵਿਚ ਸਾਵਧਾਨ ਰਹਿੰਦਾ ਹੈ, ਉਹ ਆਪਣੇ ਸਹੀ ਸਰੂਪ ਨੂੰ ਜਾਣ ਲੈਂਦਾ ਹੈ ਅਤੇ ਸਹਿਜ ਪਦ ਵਿਚ ਨਿਵਾਸ ਕਰਦਾ ਹੈ, ਜੋ ਇਸ ਦਾ ਆਪਣਾ ਘਰ ਹੈ, ਉਸਨੂੰ ਪ੍ਰਾਪਤ ਹੋ ਜਾਂਦਾ ਹੈ, ਭਾਵ ਅਗੇ ਲਈ ਕਿਸੇ ਤਰ੍ਹਾਂ ਦੀ ਰੋਕ ਟੋਕ ਨਹੀਂ ਰਹਿੰਦੀ।

**ਸਬਦ ਬਿਬੇਕ ਏਕ ਟੇਕ ਨਿਹਚਲ ਮਤਿ,**
**ਮਧੁਰ ਬਚਨ ਗੁਰ ਗਿਆਨ ਕੋ ਪ੍ਰਗਾਸ ਜੀ ॥**

*ਅਰਥ :*

(ਇਸੇ ਹੀ ਤਰ੍ਹਾਂ ਜੋ ਸਤਿਗੁਰਾਂ ਦੇ ਸ਼ਬਦ ਦੀ ਵੀਚਾਰ ਨੂੰ ਭਲੀ ਪ੍ਰਕਾਰ ਸਮਝ ਕੇ ਤੇ ਇਕੋ ਹੀ ਉਸੇ ਦੀ ਟੇਕ ਧਾਰ ਕੇ ਜਿਸਨੇ ਆਪਣੀ ਮਨੋ ਬ੍ਰਿਤੀਆਂ ਦੀ ਆਧਾਰ ਸ਼ਕਤੀ) ਨੂੰ ਅਚੱਲ ਕਰ ਲਿਆ ਹੈ—ਭਾਵ—ਜੋ ਸ਼ਬਦ ਨੂੰ ਤਿਆਗ ਕੇ ਏਧਰ ਉਧਰ ਮਨ ਨੂੰ ਭਟਕਣ ਨਹੀਂ ਦਿੰਦਾ ਅਤੇ ਮਿੱਠੀ ਬਾਣੀ ਹੀ ਬੋਲਦਾ ਹੈ, ਉਸਦੇ 'ਜੀ'—ਆਤਮੇ (ਆਪੇ) ਅੰਦਰ ਪ੍ਰਗਟ ਗੁਰੂਆਂ ਵਾਲਾ ਹੀ ਗਿਆਨ (ਬ੍ਰਹਮ ਗਿਆਨ) ਪ੍ਰਗਟ ਹੋ ਆਉਂਦਾ ਹੈ।

**ਚਰਨ ਕਮਲ ਚਰਨਾਮ੍ਰਿਤ ਨਿਧਾਨ ਪਾਨ,**
**ਪ੍ਰੇਮ ਰਸ ਬਸਿ ਭਏ, ਬਿਸਮ ਬਿਸ੍ਵਾਸ ਜੀ ॥**

*ਅਰਥ :*

(ਜੋ) ਸਤਿਗੁਰਾਂ ਦੇ ਚਰਨ ਕਮਲਾਂ ਦਾ ਚਰਨ (ਅੰਮ੍ਰਿਤ ਰੂਪ) ਅੰਮ੍ਰਿਤ ਦਾ ਭੰਡਾਰ ਹੈ, (ਜਿਸਨੇ ਇਸ ਅੰਮ੍ਰਿਤ ਨੂੰ) ਪੀਤਾ ਉਸਦੇ ਪ੍ਰੇਮ-ਰਸ (ਅਨੁਭਵ) ਅਧੀਨ ਹੋ ਆਉਂਦਾ ਹੈ, (ਭਾਵ ਅਨੁਭਵੀ ਅਵਸਥਾ ਵਿਚ ਹਰ ਸਮੇਂ ਸੁਤੇ ਹੀ ਉਹ ਟਿਕਿਆ ਰਹਿ ਸਕਦਾ ਹੈ) ਅਤੇ ਉਸਦੇ 'ਜੀ'— ਅੰਤਾਕਰਣ ਵਿਚ 'ਬਿਸਮ ਬਿਸ੍ਵਾਸ'—ਅਨੋਖੀ ਭਾਂਤ ਦਾ ਨਿਵਾਸ (ਆਤਮ ਭਰੋਸਾ) ਦ੍ਰਿੜ੍ਹ ਹੋ ਆਉਂਦਾ ਹੈ।

**ਗਿਆਨ ਧਿਆਨ ਪ੍ਰੇਮ ਨੇਮ**
**ਪੂਰਨ ਪ੍ਰਤੀਤਿ ਚੀਤਿ,**
**ਬਨ ਗ੍ਰਿਹ ਸਮਸਰਿ**
**ਮਾਇਆ ਮੈ ਉਦਾਸ ਜੀ ॥੩੨੨॥**

*ਅਰਥ :*

ਉਸਦੇ ਚਿਤ ਵਿਚ ਗਿਆਨ ਧਿਆਨ ਤੇ ਪ੍ਰੇਮ ਦੇ ਨੇਮ ਦੀ ਪੂਰਨ ਪ੍ਰਤੀਤ ਹੋ ਆਉਂਦੀ ਹੈ, ਇਸ ਲਈ ਉਹ ਮਾਇਆ ਵਿਚ ਮਾਇਆ ਤੋਂ ਉਦਾਸ ਹੋ ਕੇ ਵਰਤਦਾ ਹੈ ਅਤੇ ਉਹ ਘਰ ਤੇ ਬਨ ਨੂੰ ਇਕੋ ਸਮਾਨ ਹੀ ਜਾਣਦਾ ਹੈ।੩੨੨।

***ਭਾਵਾਰਥ :*** ਜੋ ਗੁਰਮੁਖ ਲੋਕ ਸਤਿਗੁਰੂ ਦੇ ਸਿੱਖੀ ਮੰਡਲ ਵਿਚ ਪ੍ਰਵੇਸ਼ ਹੋ ਕੇ ਇਕੋ ਗੁਰੂ ਦੇ ਗਿਆਨ ਧਿਆਨ ਅਤੇ ਚਰਨਾਂ ਕਮਲਾਂ ਦੇ ਪ੍ਰੇਮ ਵਿਚ ਸਾਵਧਾਨ ਰਹਿੰਦੇ ਹਨ, ਉਹ ਹੋਰਨਾਂ ਪਾਸਿਆਂ ਦੀਆਂ ਝਾਕਾਂ ਨੂੰ ਤਿਆਗ ਦੇਂਦੇ ਹਨ ਤੇ ਉਸਦੇ ਅੰਦਰ ਪੂਰਨ ਅਨੁਭਵ ਯਥਾਰਥ ਆਤਮ ਸਾਖਯਾਤਤਾ ਦੀ ਅਨੁਭਵਤਾ ਪ੍ਰਾਪਤ ਹੋ ਆਇਆ ਕਰਦੀ ਹੈ ਅਤੇ ਗ੍ਰਹਿਣ ਤੇ ਤਿਆਗ ਰੂਪ ਬਿਧੀ ਨਿਖੇਧ ਦੀ ਖਿੱਚ ਉਸ ਉਪਰ ਅਸਰ ਨਹੀਂ ਪਾ ਸਕਿਆ ਕਰਦੀ, ਉਹ ਸਦਾ ਹੀ ਮਨ ਕਰਕੇ ਨਿਰਲੇਪ ਤੇ ਨਿਰਖੋਭ ਜੀਵਨ ਗੁਜ਼ਾਰਦੇ ਹਨ, ਪਰ ਅਜਿਹੀਆਂ ਵਿਅਕਤੀਆਂ ਸੰਸਾਰ ਵਿਚ ਬਹੁਤ ਘਟ ਵੇਖਣ ਨੂੰ ਮਿਲਦੀਆਂ ਹਨ।

**ਪ੍ਰ:** ਭਾਈ ਸਾਹਿਬ ਜੀਉ ! ਵਧੇਰੇ ਗਿਣਤੀ ਦੇ ਲੋਕ ਤਾਂ ਉਹ ਹਨ ਜੋ ਸਾਰੀ ਉਮਰ ਭਰ ਸਾਧ ਸੰਗਤ ਦੁਆਰੇ ਗੁਰਮਤ ਦੇ ਧਾਰਨੀ ਹੀ ਨਹੀਂ ਹੁੰਦੇ, ਪਰ ਕਈ ਐਸੇ ਭੀ ਮਨੁੱਖ ਵੇਖਣ ਵਿਚ ਆਉਂਦੇ ਹਨ ਜੋ ਗੁਰਮਤ ਦੇ ਧਾਰਨੀ ਹੋ ਕੁਝ ਸਮੇਂ ਤੋਂ ਬਾਅਦ ਕੁਸੰਗਤ ਦਾ ਅਸਰ ਕਬੂਲ ਕਰਕੇ ਗੁਰਮਤ ਦਾ ਮਾਰਗ ਤਿਆਗ ਕੇ ਮਨਮਤ ਦਾ ਅਸਰ ਕਬੂਲ ਕਰ ਲੈਂਦੇ ਹਨ,ਕਿਉਂ ਜੀ ! ਉਹ ਲੋਕ ਐਸਾ ਕਿਉਂ ਕਰਦੇ ਹਨ, ਇਨ੍ਹਾਂ ਦੇ ਸੰਬੰਧ ਵਿਚ ਆਪ ਕਿਵੇਂ ਅਨੁਭਵ ਕਰਦੇ ਹੋ, ਇਸ ਬਾਰੇ ਗੁਰਮਤ ਦੇ ਵੀਚਾਰ ਪ੍ਰਗਟ ਕਰੋ ਤਾਕਿ ਅਸੀਂ ਭੀ ਇਸ ਪੱਖ ਤੋਂ ਜਾਣੂ ਹੋ ਸਕੀਏ ?

**ਉ:** ਹੇ ਭਾਈਓ ! ਇਸ ਪੱਖ ਬਾਰੇ ਜਦੋਂ ਅਸੀਂ ਗੁਰਬਾਣੀ ਦੁਆਰੇ ਵੀਚਾਰ ਕਰੀਏ ਤਾਂ ਇਹੋ ਬੋਧ ਮਿਲਦਾ ਹੈ ਕਿ ਜਿਤਨਾਂ ਚਿਰ ਕੋਈ ਮਨੁੱਖ ਗੁਰਮਤ ਨੂੰ ਕੇਵਲ ਲੋਕਾਚਾਰੀ ਧਾਰਨ ਕਰਦਾ ਹੈ, ਉਸਦਾ ਮਨ ਡਾਵਾਂ ਡੋਲਤਾ ਵਿਚ ਡੋਲਦਾ ਹੀ ਰਹਿੰਦਾ ਹੈ, ਉਹ ਆਪਣੇ ਮਨ 'ਤੇ ਕਈ ਪ੍ਰਕਾਰ ਦੇ ਲੋਕਾਂ ਦੇ ਅਸਰ ਕਬੂਲ ਕਰਦਾ ਹੈ। ਪਰ ਜੋ ਗੁਰਮੁਖ ਗੁਰਮਤ ਨੂੰ ਮਨ ਕਰਕੇ ਧਾਰਨ ਕਰ ਲੈਂਦਾ ਹੈ, ਉਹ ਫਿਰ ਪੂਰਨ ਦ੍ਰਿੜ੍ਹਤਾ ਦਾ ਧਾਰਨੀ ਹੋ ਜੀਵਨ ਭਰ ਹੀ ਨਹੀਂ ਡੋਲਦਾ, ਉਸਦੀ ਮਾਨਸਕ ਅਵਸਥਾ ਤਾਂ (ਆਖਾ ਜੀਵਾ ਵਿਸਰੈ ਮਰਿ ਜਾਉ) ਵਾਲੀ ਹੋ ਜਾਇਆ ਕਰਦੀ ਹੈ, ਉਹ ਸਦਾ ਹੀ ਬਾਣੀ ਤੋਂ ਪ੍ਰੇਰਨਾ ਲੈਂਦਾ ਹੈ, ਜਿਵੇਂ ਕਿ :

ਅਮਲੀ ਅਮਲੁ ਨ ਅੰਬੜੈ ਮਛੀ ਨੀਰੁ ਨ ਹੋਇ ॥
ਜੋ ਰਤੇ ਸਹਿ ਆਪਣੈ ਤਿਨ ਭਾਵੈ ਸਭੁ ਕੋਇ ॥੧॥

*(ਵਡਹੰਸੁ ਮ: ੧, ਪੰਨਾ ੫੫੭)*

ਹਟਵਾਣੀ ਧਨ ਮਾਲ ਹਾਟ ਕੀਤੁ ॥
ਜੂਆਰੀ ਜੂਏ ਮਾਹਿ ਚੀਤੁ ॥
ਅਮਲੀ ਜੀਵੈ ਅਮਲੁ ਖਾਇ ॥
ਤਿਉ ਹਰਿ ਜਨੁ ਜੀਵੈ ਹਰਿ ਧਿਆਇ ॥੧॥
ਅਪਨੈ ਰੰਗਿ ਸਭੁ ਕੋ ਰਚੈ ॥
ਜਿਤੁ ਪ੍ਰਭਿ ਲਾਇਆ ਤਿਤੁ ਤਿਤੁ ਲਗੈ ॥੧॥ਰਹਾਉ॥
ਮੇਘ ਸਮੈ ਮੋਰ ਨਿਰਤਿਕਾਰ ॥
ਚੰਦ ਦੇਖਿ ਬਿਗਸਹਿ ਕਉਲਾਰ ॥
ਮਾਤਾ ਬਾਰਿਕ ਦੇਖਿ ਅਨੰਦ ॥
ਤਿਉ ਹਰਿ ਜਨ ਜੀਵਹਿ ਜਪਿ ਗੋਬਿੰਦ ॥੨॥
ਸਿੰਘ ਰੁਚੈ ਸਦ ਭੋਜਨੁ ਮਾਸ ॥
ਰਣੁ ਦੇਖਿ ਸੂਰੇ ਚਿਤ ਉਲਾਸ ॥
ਕਿਰਪਨ ਕਉ ਅਤਿ ਧਨ ਪਿਆਰੁ ॥
ਹਰਿ ਜਨ ਕਉ ਹਰਿ ਹਰਿ ਆਧਾਰੁ ॥੩॥
ਸਰਬ ਰੰਗ ਇਕ ਰੰਗ ਮਾਹਿ ॥
ਸਰਬ ਸੁਖਾ ਸੁਖ ਹਰਿ ਕੈ ਨਾਇ ॥
ਤਿਸਹਿ ਪਰਾਪਤਿ ਇਹੁ ਨਿਧਾਨੁ ॥
ਨਾਨਕ ਗੁਰੁ ਜਿਸੁ ਕਰੇ ਦਾਨੁ ॥੪॥੨॥

*(ਬਸੰਤੁ ਮ: ੫, ਪੰਨਾ ੧੧੮੦)*

ਇਸ ਤੋਂ ਆਦਿ ਬਾਣੀ ਵਿਚੋਂ ਸਾਨੂੰ ਹੋਰ ਭੀ ਬਹੁਤ ਉਦਾਹਰਣ ਮਿਲਦੇ ਹਨ, ਜਿਨ੍ਹਾਂ ਦੁਆਰੇ ਹਰੀ ਦੇ ਜਨ ਗੁਰਮੁਖਾਂ ਦੀ ਮਾਨਸਕ ਅਵਸਥਾ ਦਾ ਬੋਧ ਮਿਲਦਾ ਹੈ ਕਿ ਉਨ੍ਹਾਂ ਦਾ ਨਿਸਚਾ ਸਦਾ ਹੀ ਅਡੋਲ ਟਿਕਿਆ ਰਹਿੰਦਾ ਹੈ, ਉਹ ਵਿਸ਼ਵਾਸ ਕਰਦੇ ਹਨ ਕਿ ਜਿਵੇਂ ਸੰਸਾਰੀ ਲੋਕ ਆਪੋ ਆਪਣੀ ਦੁਖਦਾਇਕ ਧਾਰਨਾ ਦਾ ਤਿਆਗ ਨਹੀਂ ਕਰਦੇ ਤਾਂ ਸਾਧ ਸੰਗਤ ਦਾ ਧਾਰਨੀ ਸੰਗਤ ਨੂੰ ਕਿਵੇਂ ਵਿਸਾਰ ਸਕਦਾ ਹੈ।

ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਉਲੀਕਿਆ ਹੈ ਕਿ ਗੁਰਮੁਖ ਜੋ ਸਾਧ ਸੰਗਤ ਦੇ ਧਾਰਨੀ ਹੋ ਚੁਕੇ ਹਨ ਉਹ ਇਸ ਧਾਰਨਾ ਦਾ ਜੀਵਨ ਭਰ ਹੀ ਤਿਆਗ ਨਹੀਂ ਕਰਦੇ, ਜਿਵੇਂ ਕਿ :

**ਮਾਰਬੇ ਕੋ ਤ੍ਰਾਸ ਦੇਖਿ ਚੋਰ ਨ ਤਜਤ ਚੋਰੀ,**
**ਬਟਵਾਰਾ ਬਟਵਾਰੀ ਸੰਗਿ ਹੁਇ ਤਕਤ ਹੈ ॥**

***ਅਰਥ :***

(ਗੁਰਮੁਖ ਹਮੇਸ਼ਾ ਹੀ ਪ੍ਰਤੱਖ ਦੁਖ ਰੂਪ ਧਾਰਨਾ ਕਰਨ ਵਾਲੇ ਲੋਕਾਂ ਤੋਂ ਪ੍ਰੇਰਨਾ ਲੈਂਦਾ ਹੈ ਕਿ ਜਿਵੇਂ) ਇਕ ਚੋਰ 'ਮਾਰਬੇ ਕੋ'—ਮਾਰ ਪਿੱਟ ਦੇ ਭੈ ਨੂੰ ਦੇਖਦਾ ਹੋਇਆ ਭੀ ਚੋਰੀ ਨੂੰ ਨਹੀਂ ਤਿਆਗਦਾ ਅਤੇ ਰਾਹ-ਮਾਰ, ਡਾਕੂ (ਧਾੜਵੀ) ਸੰਗੀ (ਸਾਥੀ—ਡਕੈਤਾਂ ਨਾਲ ਦਾ ਹੀ ਪੰਧਾਊ) ਬਣ ਕੇ ਭੀ

'ਬਟਵਾਰੀ'—ਧਾੜੇ ਨੂੰ ਹੀ ਤਕਦਾ, (ਚਿਤਵਿਆ) ਕਰਦਾ ਹੈ। ਭਾਵ ਡਕੈਤੀ ਕਰਨ ਦਾ ਵੇਲਾ ਤਕਦਾ ਹੈ।

**ਬੇਸ੍ਵਾ-ਰਤਿ ਬ੍ਰਿਥਾ ਭਏ, ਮਨ ਮੈ ਨ ਸੰਕਾ ਮਾਨੈ,**
**ਜੁਆਰੀ ਨ ਸਰਬਸੁ ਹਾਰੇ ਸੈ ਥਕਤ ਹੈ॥**

*ਅਰਥ :*

(ਇਸੇ ਹੀ ਤਰ੍ਹਾਂ) ਵੇਸਵਾ ਲੰਪਟ ਪੁਰਖ 'ਬ੍ਰਿਥਾ ਭਏ'—ਗਰਮੀ (ਆਤਸ਼ਕ, ਸੁਜ਼ਾਕ) ਆਦਿ ਪੀੜਾ ਦੇ ਹੋ ਗਿਆਂ ਭੀ (ਅਗੇ ਵਾਸਤੇ ਜਾਂ ਰੋਗੀ ਹੋ ਜਾਵਾਂਗੇ) ਮਨ ਵਿਚ ਐਸੀ 'ਸ਼ੰਕਾ'—ਗਿਲਾਨੀ ਨਹੀਂ ਮੰਨਦਾ, (ਮੁੜ ਮੁੜ ਨਿਰਲੱਜ ਹੋਇਆ ਉਸੇ ਪਾਸੇ ਹੀ ਤਾਂਘ ਰੱਖਦਾ ਹੈ) ਅਤੇ ਜੁਆਰੀਆ ਸਰਬੰਸ ਹਾਰ ਕੇ ਭੀ (ਮੁੜ ਮੁੜ ਦਾਅ ਲੈਣੋਂ) ਨਹੀਂ ਥਕਿਆ ਕਰਦਾ ਹੈ।

**ਅਮਲੀ ਨ ਅਮਲ ਤਜਤ ਜਿਉ ਧਿਕਾਰ ਕੀਏ,**
**ਦੋਖ ਦੁਖ ਲੋਗ ਬੇਦ ਸੁਨਤ ਛਕਤ ਹੈ॥**

*ਅਰਥ :*

(ਇਸੇ ਤਰ੍ਹਾਂ ਹੀ ਸ਼ਰਾਬੀ, ਅਫ਼ੀਮੀ, ਪੋਸਤੀ, ਚਰਸੀ ਆਦਿ) ਅਮਲੀ (ਨਸ਼ਈ ਆਦਮੀ) ਜਿਸ ਤਰ੍ਹਾਂ (ਹਿਤਕਾਰੀ ਸੰਬੰਧੀਆਂ ਮਿੱਤਰਾਂ ਦੁਆਰੇ ਬਾਰੰਬਾਰ) ਸ਼ਰਮਿੰਦਿਆਂ (ਲੱਜਿਤ) ਕੀਤਿਆਂ ਜਾ ਕੇ ਭੀ, ਤੇ (ਹਰ ਇਕ) ਅਮਲ ਦੇ ਔਗੁਣ ਤਥਾ ਦੁਖਾਂ ਬਾਰੇ ਲੋਕਾਂ ਜ਼ਬਾਨੀ ਵਾ ਬੇਦਾਂ ਸ਼ਾਸਤ੍ਰਾਂ ਦੁਆਰੇ ਸੁਣ ਸੁਣ ਕੇ ਭੀ ਮੁੜ ਮੁੜ ਛਕੀ ਜਾਂਦਾ ਹੈ।

**ਅਧਮ ਅਸਾਧ ਸੰਗ ਛਾਡਤ ਨ ਅੰਗੀਕਾਰ,**
**ਗੁਰਸਿਖ ਸਾਧ ਸੰਗਿ**
**ਛਾਡਿ ਕਿਉ ਸਕਤ ਹੈ॥੩੨੩॥**

*ਅਰਥ :*

(ਜਦੋਂ ਅਸੀਂ ਵੇਖਦੇ ਹਾਂ ਕਿ ਉਪਰ ਕਥਨ ਕੀਤੇ ਐਸੇ ਐਸੇ) ਅਧਮ (ਪਾਂਬਰ—ਨੀਚ) ਲੋਕ ਭੈੜੀ ਸੰਗਤ ਨੂੰ ਅੰਗੀਕਾਰ (ਪ੍ਰਵਾਨ) ਕਰਕੇ ਨਹੀਂ ਛੱਡਦੇ ਹਨ। (ਉਸ ਪਾਸੇ ਦੀ ਖਿੱਚ ਧਾਰੀ ਰਖਦੇ ਹਨ) ਤਾਂ ਗੁਰੂ ਕਾ ਸਿੱਖ (ਜਿਸਨੇ ਇਕ ਬਾਰ ਗੁਰੂ ਕੀ ਸਾਧ ਸੰਗਤ ਵਿਚ ਪ੍ਰਵੇਸ਼ ਪਾ ਲਿਆ ਹੈ) ਉਹ ਗੁਰੂ ਦਿਆਂ ਸਿੱਖਾਂ ਦੀ ਸੰਗਤ ਨੂੰ ਛਡ ਕੇ ਦੂਸਰੇ ਪਾਸੇ ਕਿਵੇਂ ਜਾ ਸਕਦਾ ਹੈ। (ਭਾਵ ਕਦੀ ਨਹੀਂ ਜਾ ਸਕਦਾ)।੩੨੩।

***ਭਾਵਾਰਥ :*** ਭਾਈ ਸਾਹਿਬ ਜੀ ਨੇ ਇਸ ਕਬਿੱਤ ਵਿਚ ਬੜੇ ਨੀਵੇਂ ਸ਼ਬਦ ਵਰਤ ਕੇ ਗੁਰੂ ਦੇ ਸਿੱਖਾਂ ਨੂੰ ਇਹੋ ਸੁਝਾਨ ਦਾ ਯਤਨ ਕੀਤਾ ਹੈ ਕਿ ਉਹ ਉਨ੍ਹਾਂ ਨੀਚਾਂ ਤੋਂ ਭੀ ਨੀਚ ਗਏ ਗੁਜ਼ਰੇ ਹੋਣਗੇ ਜੋ ਕਿ ਗੁਰੂ ਘਰ ਦੇ ਸਾਦਕ ਹੋ ਕੇ ਇਕ ਗੁਰਮਤ ਦੇ ਅਵਿਲੰਬੀ ਹੋਣ ਤੋਂ ਛੁੱਟ ਹੋਰਨਾਂ ਪਾਸਿਆਂ ਦਾ ਕਿਸੇ ਰੂਪ ਵਿਚ ਭੀ ਧਾਰਨ ਕਰਨ ਦਾ ਖ਼ਿਆਲ ਕਰਨਗੇ।

(ਉਪ੍ਰੋਕਤ ਭਾਵ ਨੂੰ ਹੀ ਮੁੜਕੇ ਗੁਰਸਿੱਖਾਂ ਸਾਧਾਂ ਦੇ ਮਨ ਵਿਚ ਪ੍ਰੇਮ ਉਪਜਾਉਣ ਲਈ ਤਾੜਨਾ ਰੂਪ ਬਚਨ ਕਰਦੇ ਹਨ) :

**ਦਮਕ ਦੈ ਦੋਖ ਦੁਖ, ਅਪ ਜਸ ਲੈ ਅਸਾਧ,**
**ਲੋਕ ਪਰਲੋਕ ਮੁਖ ਸਿਆਮਤਾ ਲਗਾਵਹੀ॥**

*ਅਰਥ :*

(ਸਾਧੂ ਜਨਾਂ ਨੂੰ ਪ੍ਰੇਰਨਾ ਕਰਦੇ ਹਨ ਕਿ ਦੇਖੋ ਭਾਈਓ!) ਭੈੜੇ ਆਦਮੀ (ਅਪਨੇ) ਤੇਜ ਪ੍ਰਤਾਪ ਇੱਜ਼ਤ ਰੂਪ ਦਮਕ ਨੂੰ 'ਦੈ' ਅਰਪ ਕੇ (ਉਸਦੇ ਬਦਲੇ) ਔਗੁਣ, ਦੁਖ ਤੇ ਅਪਕੀਰਤੀ (ਨਿੰਦਾ) ਨੂੰ 'ਲੈ'—ਲੈਂਦੇ (ਸਹੇੜਦੇ) ਹਨ, (ਜਿਸ ਕਰਕੇ) ਲੋਕ ਪ੍ਰਲੋਕ ਵਿਚ ਉਨ੍ਹਾਂ ਦੇ ਮੂੰਹ ਤੇ ਕਾਲਖ ਹੀ ਲਗਿਆ ਕਰਦੀ ਹੈ, ਭਾਵ ਉਨ੍ਹਾਂ ਦੀ ਜ਼ਿੰਦਗੀ ਲੋਕ ਪ੍ਰਲੋਕ ਵਿਚ ਕਲੰਕੀ ਮੰਨੀ ਜਾਇਆ ਕਰਦੀ ਹੈ।

**ਚੋਰ ਜਾਰ ਅਉ ਜੂਆਰ ਮਦ-ਪਾਨੀ ਦੁਕ੍ਰਿਤ ਸੈਂ,**
**ਕਲਹ-ਕਲੇਸ ਭੇਸ, ਦੁਬਿਧਾ ਕਉ ਧਾਵਹੀ॥**

*ਅਰਥ :*

(ਹੋਰ ਸੁਣੋ, ਇਸੇ ਤਰ੍ਹਾਂ) ਚੋਰ (ਪਰਾਏ ਮਾਲ ਨੂੰ ਚੁਰਾਨ ਹਾਰੇ)—ਪਰਾਈਆਂ ਇਸਤ੍ਰੀਆਂ ਨਾਲ ਨੇਹੁ ਲਗਾਨ ਵਾਲੇ ਵਿਭਚਾਰੀ ਲੋਗ, ਅਤੇ ਜੂਆ ਖੇਡਣ ਵਾਲੇ ਤਥਾ ਮਦ (ਸ਼ਰਾਬ) ਦੇ ਪੀਣ ਵਾਲੇ, 'ਦੁਕ੍ਰਿਤ ਸੈਂ'—ਭੈੜੀਆਂ ਕਰਤੂਤਾਂ (ਪਾਪਾਂ) ਦੇ ਕਰਨ ਕਰਕੇ 'ਕਲਹ'—ਲੜਾਈ ਤੇ 'ਕਲੇਸ'—ਬਖੇੜੇ (ਖੜੇ ਕਰਨ ਵਾਲਿਆਂ) ਅਤੇ ਦੁਬਿਧਾ (ਵਿਰੋਧ ਉਤਪੰਨ ਕਰਨਹਾਰਿਆਂ) ਭੇਸਾਂ (ਸਾਂਗਾਂ) ਨੂੰ ਧਾਰਨ ਵਲ ਹੀ ਦੌੜਿਆ ਕਰਦੇ ਹਨ। ਭਾਵ ਉਸੇ ਉਸੇ ਹੀ ਤਰ੍ਹਾਂ ਦੀਆਂ ਕਰਤੂਤਾਂ ਕਰਦੇ ਤੇ ਵਿਉਂਤਾਂ ਅਤੇ ਬਣਾਵਟਾਂ ਉਹ ਢਾਲਿਆ ਕਰਦੇ ਹਨ, ਜਿਹੜੀਆਂ ਕਲਹ ਕਲੇਸ਼ ਅਤੇ ਦੁਬਿਧਾ ਹੀ ਖੜੀਆਂ ਕਰਨ ਵਾਲੀਆਂ ਹੋਣ।

**ਮਤਿ ਪਤਿ ਹਾਨਿ, ਕਾਨਿ ਮੈ ਕਨੌਡੀ ਸਭਾ,**
**ਨਾਕ ਕਾਨ ਖੰਡ ਡੰਡ ਹੋਤ ਨ ਲਜਾਵਹੀ॥**

**ਅਰਥ :**

(ਇਵੇਂ ਹੀ) ਮਤਿ (ਸਿਆਣਪ) ਤੇ ਪਤਿ (ਪ੍ਰਤਿਸ਼ਟਾ) ਤਥਾ ਮਾਨ (ਆਦਰ ਭਾ) ਨੂੰ ਸਭ ਤਰ੍ਹਾਂ ਹਾਨਿ (ਗਵਾ ਕੇ) ਕਾਨਿ ਮੇਂ (ਆਨ ਸ਼ਾਨ ਵਲੋਂ) ਭੀ ਜੋ ਸਭਾ ਦੇ ਕਨੌਂਡੀ (ਕਲੰਕੀ—ਮੁਖ ਚੋਰ) ਹੋ ਚੁੱਕੇ ਹਨ—ਅਰਥਾਤ ਸਭਾ ਵਿਚ ਸੰਕੋਚ—(ਗੰਗਾ) ਨਾਲ ਗ਼ਰਕੇ ਹੋਏ ਹੋਣ 'ਤੇ ਭੀ ਨਕ ਕੰਨ ਕਟੇ (ਸਮਾਨ) ਡੰਡ (ਡੰਡੇ ਹੋਏ) ਲੱਜਾ ਸ਼ਰਮ ਨੂੰ ਨਹੀਂ ਮੰਨਿਆ ਕਰਦੇ।

**ਸਰਬ ਨਿਧਾਨ ਦਾਨ ਦਾਇਕ ਸੰਗਤਿ ਸਾਧ,**
**ਗੁਰ ਸਿਖ ਸਾਧੂ ਜਨ**
**ਕਿਉ ਨ ਚਲਿ ਆਵਹੀ ॥੩੨੪॥**

**ਅਰਥ :**

(ਭਾਵ ਹੈ ਕਿ ਜਦੋਂ ਭੈੜੇ ਲੋਕ 'ਸਰਬੰਸ ਗਵਾਨ' ਅਪਕੀਰਤੀ ਕਰਾਨ ਤਥਾ ਦੰਡ ਆਦਿ ਦੁਵਾਨ ਦਾ ਪ੍ਰਤੱਖ ਕਾਰਨ ਜਾਣ ਕੇ ਭੀ, ਜਦੋਂ ਭੈੜੇ—ਅਸਾਧੂ ਪੁਰਖ ਆਪਣੀਆਂ ਮਨਮਤਾਂ ਨੂੰ ਨਹੀਂ ਤਿਆਗਦੇ ਤਾਂ) ਸੰਪੂਰਨ ਨਿਧੀਆਂ (ਸੁਖ ਦਿਆਂ ਭੰਡਾਰਿਆਂ) ਦੀਆਂ ਬਖ਼ਸ਼ਸ਼ਾਂ ਦੀ ਦਾਤੀ ਸਾਧ ਸੰਗਤ (ਦੇ ਪੱਖੀ ਹੋ ਕੇ) ਗੁਰੂ ਦੇ ਸਿੱਖ ਸਾਧੂ ਜਨ (ਭਲੇ ਪੁਰਸ਼) ਗੁਰਮੁਖ ਸੇਵਕ ਕਿਉਂ (ਉਤਸ਼ਾਹੀ ਹੋ ਹੋ ਕੇ) ਨਹੀਂ ਚਲ ਚਲ ਕੇ ਆਉਂਦੇ—ਭਾਵ, ਉਨ੍ਹਾਂ ਭੈੜਿਆਂ ਕੋਲੋਂ ਕਿਉਂ ਨਿਘਰਦੇ ਹਨ, ਜਦ ਕਿ ਉਹ ਬਰਬਾਦੀ ਦੇ ਰਾਹ ਪੈ ਕੇ ਆਪਣੇ ਆਪਣੇ ਪੱਖ ਵਿਚ ਮਰ ਮਿਟਣਾ ਪ੍ਰਵਾਨ ਕਰਦੇ ਹਨ, ਤਾਂ ਕੀ ਸਦਾ ਹੀ ਅਬਾਦੀ ਵਾਲੇ ਅਗੰਮ ਪੁਰੇ ਦੇ ਮਾਰਗ ਵਿਖੇ ਪੈਰ ਧਰ ਕੇ ਗੁਰਸਿੱਖਾਂ ਸਾਧਾਂ ਨੂੰ ਆਪਣੇ ਪੱਖ ਸਿਰ ਪ੍ਰੇਮ ਖ਼ਾਤਰ ਨਾ ਮਰ ਮਿਟਣ ਦੀ ਸ਼ਰਮ ਹੈ।੩੨੪।

***ਭਾਵਾਰਥ :*** ਜਿਵੇਂ ਅਸੀਂ ਵੇਖਦੇ ਹਾਂ ਕਿ ਬਾਹਰੇ ਕੰਮਾਂ ਵਿਚ ਧਨ ਤੇ ਇਜ਼ਤ ਦਾ ਭਾਵੇਂ ਨਾਸ ਹੁੰਦਾ ਹੋਵੇ, ਭਾਵੇਂ ਨੱਕ, ਕੰਨ ਭੀ ਕਟਵਾਣਾ ਪੈ ਜਾਏ, ਭਾਵੇਂ ਜੁਰਮਾਨਾ ਭੀ ਭਰਨਾ ਪਵੇ, ਆਤਸ਼ਕ ਵਰਗਾ ਕੋੜ੍ਹ ਰੋਗ ਭੀ ਸਰੀਰ 'ਤੇ ਝਲਣਾ ਪਵੇ ਤਾਂ ਭੀ ਅੰਗੀਕਾਰ ਕੀਤੇ ਹੋਏ ਕਰਮ ਦਾ ਤਿਆਗ ਨਹੀਂ ਕਰਦੇ, ਤਾਂ ਫਿਰ ਜੋ ਸਾਰੇ ਸੁਖ ਪਦਾਰਥ ਦੇਣ ਵਾਲੀ ਹੈ ਅਤੇ ਇਨ੍ਹਾਂ ਪਦਾਰਥਾਂ ਦੇ ਬਦਲੇ ਵਿਚ ਕੁਝ ਲੈਂਦੀ ਨਹੀਂ ਹੈ ਉਸ ਸਾਧ ਸੰਗਤ ਵਿਚ ਆਉਣ ਵਲੋਂ ਗੁਰਸਿੱਖ ਸਾਧੂ ਜਨ ਕਿਉਂ ਝਿਜਕਦੇ ਹਨ। ਭਾਵ ਹੈ ਕੱਚੇ ਪਿੱਲੇ ਅਸਾਧੂ ਲੋਕ ਹੀ ਝਿਜਕਿਆ ਕਰਦੇ ਹਨ, ਪਰ ਜੋ ਪੂਰਨ ਦ੍ਰਿੜ੍ਹ ਵਿਸ਼ਵਾਸੀ ਗੁਰਮੁਖ ਸਿੱਖ ਹਨ ਉਹ ਜੀਵਨ ਭਰ ਹੀ ਆਪਣੇ ਆਪ ਨੂੰ ਅਡੋਲਤਾ ਵਿਚ ਹੀ ਕਾਇਮ ਰਖ ਕੇ ਸਫਲ ਕਰਦੇ ਹਨ।

**ਪ੍ਰ:** ਭਾਈ ਸਾਹਿਬ ਜੀਉ! ਆਪ ਜੀ ਜਿਥੇ ਸਾਧ ਸੰਗਤ ਵਿਚ ਸਾਧੂ ਜਨਾਂ ਦੀ ਵਧੇਰੇ ਇਕੱਤ੍ਰਤਾ ਹੁੰਦੀ ਹੈ, ਉਨ੍ਹਾਂ ਸਾਧੂ ਲੋਕਾਂ ਦੀ ਬਾਰ ਬਾਰ ਵਡਿਆਈ ਤੇ ਮਹਾਨਤਾ ਦਰਸਾਉਂਦੇ ਆ ਰਹੇ ਹੋ, ਕਿਉਂ ਜੀ! ਕੀ ਤੁਸੀਂ ਉਨ੍ਹਾਂ ਸਾਧੂ ਵਿਅਕਤੀਆਂ ਵਿਚ ਬਾਕੀ ਦੇ ਲੋਕਾਂ ਨਾਲੋਂ ਕੋਈ ਵਿਸ਼ੇਸ਼ ਗੁਣ ਤੱਕਦੇ ਹੋ, ਜੋ ਸਾਡੇ ਵੇਖਣ ਵਿਚ ਨਹੀਂ ਆਉਂਦੇ, ਉਸ ਬਾਰੇ ਸਾਨੂੰ ਭੀ ਕੁਝ ਜਾਣਕਾਰੀ ਦਿਓ, ਜਿਸਦਾ ਸਾਨੂੰ ਭੀ ਲਾਭ ਹੋ ਸਕੇ ?

**ਉ:** ਹੇ ਭਾਈਓ! ਇਸ ਤੁਹਾਡੇ ਪ੍ਰਸ਼ਨ ਦਾ ਉੱਤਰ ਜਦੋਂ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪਾਸੋਂ ਮੰਗ ਕਰੀਏ ਤਾਂ ਆਪ ਜੀ ਵੱਲੋਂ ਸਾਧ ਸੰਗਤ ਅਤੇ ਸਾਧੂਆਂ, ਸੰਤਾਂ ਤੇ ਗੁਰੂ ਦੇ ਪਿਆਰ ਵਾਲੇ ਮਹਾਂਪੁਰਖਾਂ ਦੀ ਬਾਰ ਬਾਰ ਮਹਿਮਾ ਦਰਸਾਈ ਹੈ, ਕਿਉਂਕਿ ਉਨ੍ਹਾਂ ਸਾਧੂ ਸੰਤਾਂ ਦਾ ਸੰਗਤ ਰੂਪ ਵਿਚ ਇਕੱਤ੍ਰ ਹੋਣਾ ਕੇਵਲ ਸੰਸਾਰ ਦੇ ਜੀਵਾਂ ਲਈ ਉਧਾਰ ਕਰਨ ਦਾ ਹੀ ਮੁਖ ਪ੍ਰਯੋਜਨ ਹੋਇਆ ਕਰਦਾ ਹੈ, ਉਹ ਜੀਵਾਂ ਦੇ ਉਧਾਰ ਕਰਨ ਲਈ ਹੀ ਇਸ ਸਰੀਰ ਵਿਚ ਵਿਸ਼ੇਸ਼ ਰੂਪ ਧਾਰ ਕੇ ਆਏ ਹਨ, ਇਸੇ ਭਾਵ ਨੂੰ ਬਾਣੀ ਵਿਚ ਦਰਸਾਇਆ ਗਿਆ ਹੈ, ਜਿਵੇਂ ਕਿ :

ਭਾਗਠੜੇ ਹਰਿ ਸੰਤ ਤੁਮਾਰੇ
ਜਿਨ ਘਰਿ ਧਨੁ ਹਰਿਨਾਮਾ ॥
ਪਰਵਾਣੁ ਗਣੀ ਸੇਈ ਇਹ ਆਏ
ਸਫਲ ਤਿਨਾ ਕੇ ਕਾਮਾ ॥੧॥
ਮੇਰੇ ਰਾਮ ਹਰਿ ਜਨ ਕੈ ਹਉ ਬਲਿ ਜਾਈ ॥
ਕੇਸਾ ਕਾ ਕਰਿ ਚਵਰੁ ਢੁਲਾਵਾ
ਚਰਣ ਧੂੜਿ ਮੁਖਿ ਲਾਈ ॥੧॥ ਰਹਾਉ ॥
ਜਨਮ ਮਰਣ ਦੁਹਹੂ ਮਹਿ ਨਾਹੀ
ਜਨ ਪਰਉਪਕਾਰੀ ਆਏ ॥
ਜੀਅ ਦਾਨੁ ਦੇ ਭਗਤੀ ਲਾਇਨਿ
ਹਰਿ ਸਿਉ ਲੈਨਿ ਮਿਲਾਏ ॥੨॥ *(ਪੰਨਾ ੭੪੯)*

ਨਹ ਸੀਤਲੰ ਚੰਦ੍ਰ ਦੇਵਹ
ਨਹ ਸੀਤਲੰ ਬਾਵਨ ਚੰਦਨਹ ॥
ਨਹ ਸੀਤਲੰ ਸੀਤ ਰੁਤੇਣ
ਨਾਨਕ ਸੀਤਲੰ ਸਾਧ ਸ੍ਵਜਨਹ ॥੩੯॥
ਮੰਤ੍ਰੰ ਰਾਮ ਰਾਮ ਨਾਮੰ ਧ੍ਯ੍ਾਨੰ ਸਰਬਤ੍ਰ ਪੂਰਨਹ ॥
ਗ੍ਯ੍ਾਨੰ ਸਮ ਦੁਖ ਸੁਖੰ ਜੁਗਤਿ ਨਿਰਮਲ ਨਿਰਵੈਰਣਹ ॥
ਦਯਾਲੰ ਸਰਬਤ੍ਰ ਜੀਆ ਪੰਚ ਦੋਖ ਬਿਵਰਜਿਤਹ ॥
ਭੋਜਨੰ ਗੋਪਾਲ ਕੀਰਤਨੰ ਅਲਪ ਮਾਯਾ

ਜਲ ਕਮਲ ਰਹਤਹ॥
ਉਪਦੇਸੰ ਸਮ ਮਿਤ੍ਰ ਸਤ੍ਰਹ ਭਗਵੰਤ ਭਗਤਿ ਭਾਵਨੀ॥
ਪਰਨਿੰਦਾ ਨਹ ਸ੍ਰੋਤਿ ਸ੍ਰਵਣੰ
ਆਪੁ ਤ੍ਰਿਆਗਿ ਸਗਲ ਰੇਣੁਕਹ॥
ਖਟ ਲਖ੍ਹਣ ਪੂਰਨੰ ਪੁਰਖਹ
ਨਾਨਕ ਨਾਮ ਸਾਧ ਸ੍ਵਜਨਹ॥੪੦॥ *(ਪੰਨਾ ੧੩੫੭)*

ਇਸ ਤਰ੍ਹਾਂ ਬਾਣੀ ਵਿਚ ਹੋਰ ਭੀ ਬਹੁਤ ਉਦਾਹਰਣ ਮਿਲਦੇ ਹਨ, ਜਿਨ੍ਹਾਂ ਦੀ ਇਕੱਤ੍ਰਤਾ ਸਾਧ ਸੰਗ ਵਿਚ ਹੋਇਆ ਕਰਦੀ ਹੈ, ਉਨ੍ਹਾਂ ਦੈਵੀ ਗੁਣਾਂ ਵਾਲਿਆਂ ਦਾ ਸੰਸਾਰ ਵਿਚ ਜਨਮ ਧਾਰ ਕੇ ਆਉਣਾ ਕੇਵਲ ਜੀਵਾਂ ਨੂੰ ਜੀਅ ਦਾਨ ਦੇ ਕੇ ਪਰਉਪਕਾਰ ਕਰਨ ਦਾ ਹੀ ਮੁਖ ਪ੍ਰਯੋਜਨ ਹੈ, ਉਹ ਸੰਸਾਰ ਦੇ ਜੰਮਣ ਮਰਨ ਦੇ ਚੱਕ੍ਰ ਵਿਚ ਆਉਣ ਜਾਣ ਵੱਲੋਂ ਸੁਤੰਤਰ ਹੀ ਹੋਇਆ ਕਰਦੇ ਹਨ।

ਸੋ, ਮੈਂ ਭੀ ਗੁਰਬਾਣੀ ਤੋਂ ਪ੍ਰੇਰਨਾ ਲੈ ਕੇ ਅਜਿਹੇ ਪਰਉਪਕਾਰੀ ਸਾਧੂ ਜਨਾਂ ਦੇ ਪਵਿੱਤ੍ਰ ਜੀਵਨ ਬਾਰੇ ਕੁਝ ਉਦਾਹਰਣਾਂ ਦੇਣ ਦਾ ਸੂਖਮ ਜਿਹਾ ਉਪਰਾਲਾ ਕੀਤਾ ਹੈ, ਜਿਵੇਂ ਕਿ :

**ਜੈਸੇ ਤਉ ਅਕਸਮਾਤ ਬਾਦਰ ਉਦੋਤ ਹੋਤ,**
**ਗਗਨ ਘਟਾ ਘਮੰਡ ਕਰਤ ਬਿਥਾਰ ਜੀ॥**

*ਅਰਥ :*

(ਹੇ ਪਿਆਰੇ! ਸਾਧੂਆਂ ਦਾ ਸੰਸਾਰ ਵਿਚ ਪ੍ਰਗਟ ਹੋਏ ਉਪਕਾਰ ਕਰਨਾ ਭੀ ਇਵੇਂ ਹੈ) 'ਜੈਸੇ ਤਉ'—ਜਿਸ ਤਰ੍ਹਾਂ ਨਾਲ 'ਅਕਸਮਾਤ'—ਪ੍ਰਮੇਸ਼ਰ ਦੇ ਹੁਕਮ ਅੰਦਰ (ਅਚਨਚੇਤ) ਕੁਦਰਤੋਂ ਹੀ ਬੱਦਲ ਉਦੇ ਹੋ ਕੇ (ਉਪਜ ਕੇ) ਅਕਾਸ਼ ਵਿਚ 'ਘਟਾ'—ਬਦਲੀਆਂ ਦੇ ਸੰਘਟ ਨੂੰ 'ਘਮੰਡ'—ਚਾਰੋਂ ਪਾਸੇ ਪਸਾਰਦਾ ਹੋਇਆ ਭਾਵ, ਭਾਰੀ ਝੜੀ ਦਾ ਰੂਪ ਬਣ ਪਸਾਰਾ ਪਸਾਰਿਆ ਕਰਦਾ ਹੈ।

**ਤਾਹੀ ਤੇ ਸਬਦ-ਧੁਨਿ ਘਨ ਗਰਜਤ ਅਤਿ,**
**ਚੰਚਲ ਚਰਿਤ੍ਰ ਦਾਮਨੀ ਚਮਤਕਾਰ ਜੀ॥**

*ਅਰਥ :*

(ਇਥੇ ਹੀ ਬੱਸ ਨਹੀਂ ਫਿਰ) ਤਿਸ ਝੜੀ ਤੋਂ ਸ਼ਬਦ ਧੁਨੀ (ਗਰਜਨਾ) ਪ੍ਰਗਟ ਕਰਕੇ ਬੱਦਲ ਅਤਿਅੰਤ ਗੱਜਿਆ ਕਰਦਾ ਹੈ, ਅਤੇ ਚੰਚਲ ਚੇਸ਼ਟਾ ਵਾਲੀ 'ਦਾਮਨੀ'—ਬਿਜਲੀ ਭੀ ਲਿਸ਼ਕਾਰੇ ਮਾਰਦੀ (ਬਹੁਤ ਕੜਕਿਆ ਕਰਦੀ) ਹੈ।

**ਬਰਖਾ ਅੰਮ੍ਰਿਤ ਜਲ ਮੁਕਤਾ ਕਪੂਰ ਤਾ ਤੇ,**
**ਅਉਖਧੀ ਉਪਾਰਜਨਾ ਅਨਿਕ ਪ੍ਰਕਾਰ ਜੀ॥**

*ਅਰਥ :*

ਤਿਸੇ ਬੱਦਲ ਤੋਂ ਹੀ ਅਮਰੀ ਜਲ ਦਾ ਮੀਂਹ ਵਰ੍ਹਦਾ ਹੈ, ਜਿਸ ਦੁਆਰੇ ਮੋਤੀ ਅਰੁ ਕਪੂਰ, ਤਥਾ ਭਾਂਤ ਭਾਂਤ ਦੀਆਂ 'ਅਉਖਧੀਆਂ'—ਜੜੀਆਂ ਬੂਟੀਆਂ ਵਾ ਅੰਨ ਫਲ ਆਦਿ ਉਤਪੰਨ ਹੁੰਦੇ ਹਨ।

**ਦਿਬ ਦੇਹ ਸਾਧ, ਜਨਮ ਮਰਨ ਰਹਿਤ ਜਗਿ,**
**ਪ੍ਰਗਟਤ ਕਰਬੇ ਕਉ**
**ਪਰ-ਉਪਕਾਰ ਜੀ॥੩੨੫॥**

*ਅਰਥ :*

ਜਿਸ ਤਰ੍ਹਾਂ ਅਸੀਂ ਪ੍ਰਤੱਖ ਹੀ ਵੇਖਦੇ ਹਾਂ ਕਿ ਬੱਦਲਾਂ ਦਾ ਅਚਾਨਕ ਹੀ ਪ੍ਰਗਟਾਣਾ, ਗੱਜਣਾ ਬਿਜਲੀਆਂ ਕੜਕਾਨਾ ਤਥਾ ਮੀਂਹ ਪਾਣਾ, ਇਹ ਸਭ ਕੁਝ ਹੀ ਜੀਵਾਂ ਦੇ ਜੀਵਨ ਰੱਖਿਆ ਲਈ ਅਨੇਕਾਂ ਤਰ੍ਹਾਂ ਦੀਆਂ ਬਨਸਪਤੀਆਂ ਆਦਿ ਪ੍ਰਗਟਾਣਾ ਉਸ ਵਾਹਿਗੁਰੂ ਦੀ ਕਲਾ ਦੇ ਅਧੀਨ ਹੈ।

ਇਸੇ ਪ੍ਰਕਾਰ 'ਸਾਧ'—ਭਲਿਆਂ ਪੁਰਖਾਂ ਗੁਰੂ ਕਿਆਂ ਸਿੱਖਾਂ ਦਾ ਦੇਹ 'ਦਿੱਬ'—ਦੈਵੀ ਹੁਕਮ ਤੋਂ ਹੀ ਪ੍ਰਗਟ ਹੋਇਆ ਹੁੰਦਾ ਹੈ, ਉਂਝ ਇਹ ਜਨਮ ਮਰਨ ਤੋਂ ਰਹਿਤ ਹੁੰਦੇ ਹਨ ਤੇ ਜਗਤ ਵਿਚ ਕੇਵਲ ਉਪਕਾਰ ਕਰਨ ਖ਼ਾਤਰ ਹੀ ਪ੍ਰਗਟਿਆ ਕਰਦੇ ਹਨ—ਭਾਵ ਇਨ੍ਹਾਂ ਦਾ ਅਚਨਚੇਤ ਦੇਸ਼ ਅੰਦਰ ਕਿਤੇ ਆ ਨਿਕਲਣਾ, ਸਤਿਸੰਗ ਦਾ ਠਾਠ ਇਕੱਠਿਆਂ ਕਰ ਬਹਿਣਾ, ਉਪਦੇਸ਼ ਰੂਪ ਗਰਜਨਾ ਅਤੇ ਨਾਨਾ ਪ੍ਰਕਾਰ ਦੇ ਦੈਵੀ ਚਮਤਕਾਰ (ਕਰਾਮਾਤ ਦੇ ਰੂਪ ਵਿਚ ਪ੍ਰਗਟਾਵਾ) ਤੇ ਗੁਰਮੁਖਾਂ ਨੂੰ ਵਰਸਾਉਣਾ ਅਤੇ ਅਰਥ ਪਰਮਾਰਥ ਸੰਬੰਧੀ ਬਖ਼ਸ਼ਸ਼ਾਂ ਦੀਆਂ ਬਰਕਤਾਂ ਬਖ਼ਸ਼ਨੀਆਂ—ਇਹ ਸਭ ਪਰਉਪਕਾਰ ਮਾਤ੍ਰ ਹੀ ਹੁੰਦੀਆਂ ਹਨ। ਐਸੇ ਕਰਨ ਵਿਚ ਉਨ੍ਹਾਂ ਦਾ ਆਪਣਾ ਪ੍ਰਯੋਜਨ ਕੋਈ ਭੀ ਨਹੀਂ ਹੋਇਆ ਕਰਦਾ।੩੨੫।

***ਭਾਵਾਰਥ :*** ਇਨ੍ਹਾਂ ਪਿਛੇ ਦਰਸਾਏ ਸਾਧੂਆਂ ਦੇ ਪਵਿੱਤ੍ਰ ਜੀਵਨ ਬਾਰੇ ਹੀ ਬਾਣੀ ਵਿਚ ਬਾਰ ਬਾਰ ਮਹਾਨਤਾ ਦਰਸਾਈ ਹੈ, ਜਿਵੇਂ ਕਿ :

ਸਾਧ ਕੈ ਸੰਗਿ ਮੁਖ ਊਜਲ ਹੋਤ॥
ਸਾਧ ਸੰਗਿ ਮਲੁ ਸਗਲੀ ਖੋਤ॥
ਸਾਧ ਕੈ ਸੰਗਿ ਮਿਟੈ ਅਭਿਮਾਨੁ॥
ਸਾਧ ਕੈ ਸੰਗਿ ਪ੍ਰਗਟੈ ਸੁਗਿਆਨੁ॥

ਸਾਧ ਕੈ ਸੰਗਿ ਬੁਝੈ ਪ੍ਰਭੁ ਨੇਰਾ॥
ਸਾਧ ਕੈ ਸੰਗਿ ਸਭੁ ਹੋਤ ਨਿਬੇਰਾ॥
ਸਾਧ ਕੈ ਸੰਗਿ ਪਾਏ ਨਾਮ ਰਤਨੁ॥
ਸਾਧ ਕੈ ਸੰਗਿ ਏਕ ਊਪਰਿ ਜਤਨੁ॥
ਸਾਧ ਕੀ ਮਹਿਮਾ ਬਰਨੈ ਕਉਨੁ ਪ੍ਰਾਨੀ॥
ਨਾਨਕ ਸਾਧ ਕੀ ਸੋਭਾ ਪ੍ਰਭ ਮਾਹਿ ਸਮਾਨੀ॥੧॥

*(ਸੁਖਮਨੀ ਸਾਹਿਬ, ਪੰਨਾ ੨੭੧)*

ਅਜਿਹੇ ਸਾਧੂਆਂ ਦਾ ਕਲਜੁਗ ਵਿਚ ਸਰੀਰ ਧਾਰ ਕੇ ਆਉਣਾ ਕੇਵਲ ਵਿਛੁੜੀਆਂ ਹੋਈਆਂ ਰੂਹਾਂ ਨੂੰ ਮੁੜ ਰੱਬ ਨਾਲ ਸੰਯੋਗ ਕਰਾਉਣਾ ਹੀ ਪਰਮ ਪ੍ਰਯੋਜਨ ਹੋਇਆ ਕਰਦਾ ਹੈ, ਪਰ ਅਜਿਹੇ ਸਾਧੂ (ਹੈਨਿ ਵਿਰਲੇ ਨਾਹੀ ਘਣੇ) ਜਾਂ ਕੋਟਨ ਮੈ ਨਾਨਕ ਕੋਊ ਨਾਰਾਇਨੁ ਜਿਹ ਚੀਤਿ॥ ਹੋਇਆ ਕਰਦੇ ਹਨ।

**ਪ੍ਰ:** ਭਾਈ ਸਾਹਿਬ ਜੀਉ ! ਜਿਨ੍ਹਾਂ ਸਾਧੂਆਂ ਦਾ ਆਪ ਜੀ ਪਿਛੇ ਜ਼ਿਕਰ ਕਰਦੇ ਆ ਰਹੇ ਹੋ, ਕੀ ਇਹ ਭੀ ਦੱਸਣ ਦੀ ਕ੍ਰਿਪਾ ਕਰੋਗੇ ਕਿ ਉਨ੍ਹਾਂ ਦਾ ਖ਼ੁਦ ਜਾਤੀ ਸੁਭਾਉ ਕਿਸ ਪ੍ਰਕਾਰ ਦਾ ਹੈ, ਭਾਵ ਉਹ ਆਮ ਲੁਕਾਈ ਨਾਲ ਕਿਹੋ ਜਿਹਾ ਵਰਤਾਉ ਵਰਤਦੇ ਹਨ, ਤਾਕਿ ਸਾਨੂੰ ਭੀ ਉਨ੍ਹਾਂ ਦੀ ਜਾਣਕਾਰੀ ਹੋ ਸਕੇ ?

**ਉ:** ਹੇ ਭਾਈਓ ! ਮੈਂ ਤਾਂ ਜਦੋਂ ਭੀ ਤਕਦਾ ਹਾਂ ਤਾਂ ਇਉਂ ਹੀ ਨਜ਼ਰ ਆਉਂਦਾ ਹੈ ਕਿ ਉਨ੍ਹਾਂ ਸਾਧੂਆਂ, ਸਿੱਖਾਂ ਨੇ ਆਪਣੇ ਸੁਭਾਉ ਨੂੰ ਬਾਣੀ ਅਨਕੂਲ ਹੀ ਢਾਲਿਆ ਹੋਇਆ ਹੈ, ਕਿਉਂਕਿ ਉਹ ਸਦਾ ਹੀ ਬਾਣੀ ਦੀ ਵੀਚਾਰ ਕਰਦੇ ਹਨ ਅਤੇ ਬਾਣੀ ਤੋਂ ਹੀ ਪ੍ਰੇਰਨਾ ਲੈਂਦੇ ਹਨ। ਸੋ, ਬਾਣੀ ਉਨ੍ਹਾਂ ਨੂੰ ਹਮੇਸ਼ਾਂ ਏਹੋ ਪ੍ਰੇਰਨਾ ਦੇਂਦੀ ਹੈ, ਕਿ ਹੇ ਸਾਧੂ ! ਹੇ ਸਿੱਖ ! ਤੂੰ ਸਦਾ ਨਿਰਵੈਰਤਾ ਭਾਵ ਨੂੰ ਹੀ ਧਾਰਨ ਕਰ, ਕਿਸੇ ਵੈਰ-ਭਾਵਨਾ ਰੱਖਣ ਵਾਲੇ ਨਾਲ ਭੀ ਵੈਰ ਨਾ ਕਰ, ਜਿਵੇਂ ਕਿ :

ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ॥
ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ॥੭੮॥

*(ਸਲੋਕ ਸੇਖ ਫ਼ਰੀਦ ਜੀ, ਪੰਨਾ ੧੩੮੨)*

ਫਰੀਦਾ, ਜੋ ਤੈ ਮਾਰਨਿ ਮੁਕੀਆਂ ਤਿਨ੍ਾ ਨ ਮਾਰੇ ਘੁੰਮਿ॥
ਆਪਨੜੈ ਘਰਿ ਜਾਈਐ ਪੈਰ ਤਿਨ੍ਾ ਦੇ ਚੁੰਮਿ॥੭॥

*(ਸਲੋਕ ਸੇਖ ਫਰੀਦ ਜੀ, ਪੰਨਾ ੧੩੭੮)*

ਬਿਸਰਿ ਗਈ ਸਭ ਤਾਤਿ ਪਰਾਈ॥
ਜਬ ਤੇ ਸਾਧ ਸੰਗਤਿ ਮੋਹਿ ਪਾਈ॥੧॥ ਰਹਾਉ॥
ਨਾ ਕੋ ਬੈਰੀ ਨਹੀ ਬਿਗਾਨਾ
ਸਗਲ ਸੰਗਿ ਹਮ ਕਉ ਬਨਿ ਆਈ॥੧॥
ਜੋ ਪ੍ਰਭ ਕੀਨੋ ਸੋ ਭਲ ਮਾਨਿਓ
ਏਹ ਸੁਮਤਿ ਸਾਧੂ ਤੇ ਪਾਈ॥੨॥
ਸਭ ਮਹਿ ਰਵਿ ਰਹਿਆ ਪ੍ਰਭੁ ਏਕੈ
ਪੇਖਿ ਪੇਖਿ ਨਾਨਕ ਬਿਗਸਾਈ॥੩॥੮॥

*(ਕਾਨੜਾ ਮ: ੫, ਪੰਨਾ ੧੨੯੯)*

ਸਾਧ ਸੰਗਿ ਚਿੰਤ ਬਿਰਾਨੀ ਛਾਡੀ॥
ਅਹੰਬੁਧਿ ਮੋਹ ਮਨ ਬਾਸਨ
ਦੇ ਕਰਿ ਗਡਹਾ ਗਾਡੀ॥੧॥ ਰਹਾਉ॥
ਨਾ ਕੋ ਮੇਰਾ ਦੁਸਮਨੁ ਰਹਿਆ
ਨਾ ਹਮ ਕਿਸ ਕੇ ਬੈਰਾਈ॥
ਬ੍ਰਹਮੁ ਪਸਾਰੁ ਪਸਾਰਿਓ ਭੀਤਰਿ
ਸਤਿਗੁਰ ਤੇ ਸੋਝੀ ਪਾਈ॥੨॥
ਸਭੁ ਕੋ ਮੀਤੁ ਹਮ ਆਪਨ ਕੀਨਾ
ਹਮ ਸਭਨਾ ਕੇ ਸਾਜਨ॥
ਦੂਰਿ ਪਰਾਇਓ ਮਨ ਕਾ ਬਿਰਹਾ
ਤਾ ਮੇਲੁ ਕੀਓ ਮੇਰੈ ਰਾਜਨ॥੩॥

*(ਧਨਾਸਰੀ ਮ: ੫, ਪੰਨਾ ੬੭੧)*

ਕਬੀਰ, ਸਭ ਤੇ ਹਮ ਬੁਰੇ ਹਮ ਤਜਿ ਭਲੋ ਸਭੁ ਕੋਇ॥
ਜਿਨਿ ਐਸਾ ਕਰਿ ਬੂਝਿਆ ਮੀਤੁ ਹਮਾਰਾ ਸੋਇ॥੭॥

*(ਸਲੋਕ ਕਬੀਰ ਜੀ, ਪੰਨਾ ੧੩੬੪)*

ਹਮ ਨਹੀ ਚੰਗੇ ਬੁਰਾ ਨਹੀ ਕੋਇ॥
ਪ੍ਰਣਵਤਿ ਨਾਨਕੁ ਤਾਰੇ ਸੋਇ॥੪॥੧॥੨॥

*(ਸੂਹੀ ਮ: ੧, ਪੰਨਾ ੭੨੮)*

ਇਸੇ ਤਰ੍ਹਾਂ ਉਨ੍ਹਾਂ ਨੂੰ ਬਾਣੀ ਵਿਚੋਂ ਹੋਰ ਭੀ ਬਹੁਤ ਉਦਾਹਰਣ ਮਿਲਦੇ ਹਨ, ਜਿਨ੍ਹਾਂ ਦੇ ਅਧਾਰਤ ਹੋ ਉਹ ਸਦਾ ਹੀ ਇਸ ਜੀਵਨ ਨੂੰ ਬਾਣੀ ਅਨਕੂਲ ਹੀ ਗੁਜ਼ਾਰਦੇ ਹਨ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਉਨ੍ਹਾਂ ਸਾਧੂਆਂ ਦੇ ਨਿਰਦੋਖ ਜੀਵਨ ਵੱਲ ਤੱਕ ਕੇ ਚੰਦ ਉਦਾਹਰਣਾਂ ਰਾਹੀਂ ਉਨ੍ਹਾਂ ਦੇ ਪਰਉਪਕਾਰੀ ਜੀਵਨ ਨੂੰ ਦਰਸਾਉਣ ਦਾ ਅੰਕਸ਼-ਮਾਤ੍ਰ ਜ਼ਿਕਰ ਕੀਤਾ ਹੈ, ਜਿਵੇਂ ਕਿ :

**ਸਫਲ ਬਿਰਖ ਫਲ ਦੇਤ ਜਿਉ ਪਾਖਾਨ ਮਾਰੇ,**
**ਸਿਰਿ ਕਰਵਤ ਸਹਿ ਗਹਿ ਪਾਰਿ ਪਾਰਿ ਹੈ॥**

***ਅਰਥ :***

(ਪਹਿਲਾ ਉਦਾਹਰਣ ਬ੍ਰਿਛ ਦਾ ਦੇਂਦੇ ਹਨ ਕਿ ਜਿਵੇਂ) ਫਲਦਾਰ ਬ੍ਰਿਛ ਜਿਸ ਤਰ੍ਹਾਂ 'ਪਾਖਾਨ'—ਪੱਥਰ (ਵੱਟਾ) ਮਾਰਿਆਂ (ਉਲਟ ਕੇ ਮਾਰਨ ਵਾਲੇ ਨੂੰ) ਫਲ ਦਿਆ ਕਰਦਾ ਹੈ—ਅਰਥਾਤ ਦੁਖ ਦੇਣ ਵਾਲੇ ਦਾ ਉਲਟਾ ਭਲਾ ਤੱਕਿਆ

ਕਰਦਾ ਹੈ। (ਇਥੇ ਹੀ ਬੱਸ ਨਹੀਂ ਫਿਰ ਇਹ ਬ੍ਰਿਛ) ਸਿਰ ਉਪਰ 'ਕਰਵਤ'—ਆਰੇ (ਦਾ ਚੀਰ) ਸਹਾਰ ਕੇ (ਚੀਰਨ ਵਾਲੇ ਵਾ ਉਸ ਦੇ ਸੰਗੀਆਂ ਸਾਥੀਆਂ ਮਿੱਤਰਾਂ ਨੂੰ ਭੀ) 'ਗਹਿ'—ਲੈ ਕੇ (ਆਪਣੇ ਉਤੇ ਬੇੜੀ ਰੂਪ ਹੋ ਕੇ ਆਪਣੇ ਅੰਦਰ) ਸ੍ਵਾਰ ਕਰਕੇ 'ਪਾਰਿ'—(ਨਦੀਓਂ ਲੰਘਾਉਂਦਾ) ਤਾਰਦਾ ਹੋਇਆ, 'ਪਾਰਿ'—ਪਾਰਲੇ ਕਿਨਾਰੇ 'ਤੇ (ਪਾਰ) ਕਰ ਦੇਂਦਾ ਹੈ।

**ਸਾਗਰ ਮੈ ਕਾਢਿ,**
**ਮੁਖ ਫੋਰੀਅਤਿ ਸੀਪ ਕੋ ਜਿਉ,**
**ਦੇਤ ਮੁਕਤਾਹਲ, ਅਵਗਿਆ ਨ ਬੀਚਾਰ ਹੈ ॥**

*ਅਰਥ :*

(ਫਿਰ ਹੋਰ ਤੱਕੋ) ਜਿਸ ਤਰ੍ਹਾਂ ਸਮੁੰਦਰ ਵਿਚੋਂ ਸਿੱਪ ਨੂੰ ਕੱਢ ਕੇ ('ਮਰਜੀਉੜਾ'—ਟੋਭਾ) ਉਸਦਾ ਮੂੰਹ ਫੋੜਦਾ ਹੈ, ਤੇ ਉਹ ਸਿੱਪ ਆਪਣੀ 'ਅਵਗਿਆ'—ਨਿਰਾਦਰੀ (ਤਾੜਨਾ) ਨੂੰ ਨਾ ਚਿਤਾਰ ਕੇ (ਸਗੋਂ ਉਸਨੂੰ) ਮੋਤੀ ਦੇ ਦੇਂਦਾ ਹੈ।

**ਜੈਸੇ ਖਨਵਾਰਾ ਖਾਨਿ ਖਨਤ ਹਨਤ ਘਨ,**
**ਮਾਨਿਕ ਹੀਰਾ ਅਮੋਲ ਪਰਉਪਕਾਰ ਹੈ ॥**

*ਅਰਥ :*

ਇਸੇ ਤਰ੍ਹਾਂ ਹੀ 'ਖਨਵਾਰਾ'—(ਜੈਸੇ) ਖਾਣਾਂ ਪੂਰਨ ਵਾਲਾ ਖਾਣ ਨੂੰ ਪੁੱਟਦਾ ਹੋਇਆ 'ਘਨ ਹਨਤ'—ਵਦਾਨ ਤੇ ਵਦਾਨ ਮਾਰਦਾ ਹੈ, ਤੇ (ਖਾਣ ਉਸਦੇ ਅਪਕਾਰ ਭੈੜਤਾਈ ਨੂੰ ਨਾ ਚਿਤਾਰ ਕੇ) ਅਗੋਂ ਅਮੋਲਕ—ਅਮੋਲਵੇਂ ਮਣੀਆਂ (ਰਤਨ ਜਵਾਹਰ) ਤੇ ਹੀਰਿਆਂ (ਆਦਿ ਦਾ ਪ੍ਰਸ਼ਾਦ ਅਰਪ ਕੇ) ਉਸ ਉਪਰ ਉਪਕਾਰ ਕਰਦਾ ਹੈ।

**ਊਖ ਮੈ ਪਿਊਖ ਜਿਉ ਪਰਗਾਸ ਹੋਤ ਕੋਲੂ ਪਚੈ,**
**ਅਵਗੁਨ ਕੀਏ ਗੁਨ,**
**ਸਾਧਨ ਕੈ ਦੁਆਰ ਹੈ ॥੩੨੬॥**

*ਅਰਥ :*

ਜਿਸ ਤਰ੍ਹਾਂ ਕੋਹਲੂ ਵਿਚ 'ਪਚੈ'—ਪੀੜਿਆ 'ਊਖ'—ਗੰਨੇ ਵਿਚੋਂ 'ਪਿਊਖ'—ਰਸ (ਰਹੁ) ਰੂਪ ਅੰਮ੍ਰਿਤ 'ਪਰਗਾਸ ਹੋਤ'—ਪ੍ਰਗਟ ਹੋਇਆ (ਉਪਜਿਆ) ਕਰਦਾ ਹੈ (ਇਸੇ ਤਰ੍ਹਾਂ ਹੀ) ਔਗੁਣ ਕੀਤਿਆਂ ਗੁਣ ਕਰਨਾ (ਬੁਰਾ ਕਰਨ ਵਾਲੇ ਦਾ ਭਲਾ ਕਰਨਾ) ਸਾਧਾਂ (ਗੁਰੂ ਕਿਆਂ ਸਿੱਖਾਂ—ਸੰਤਾਂ) ਦੇ ਦੁਆਰੇ (ਸਾਧ ਸੰਗਤ ਵਿਖੇ ਹੀ ਪਾਇਆ ਜਾਂਦਾ) ਹੈ। (ਇਸੇ ਲਈ ਕਿਸੇ ਨੇ ਕਿਹਾ ਹੈ ਕਿ):

ਬੁਰੇ ਨਾਲ ਸਭ ਕਰਨ ਬੁਰਾਈ
ਮਾਫ਼ ਕਰਨ ਕਈ ਸਿਆਣੇ।
ਬੁਰੇ ਨਾਲ ਭਲਿਆਈ ਕਰਨੀ
ਇਹ ਗੁਰੂ ਨਾਨਕ ਜਾਣੇ।

**ਪ੍ਰ:** ਭਾਈ ਸਾਹਿਬ ਜੀਉ ! ਆਪ ਜੀ ਜਿਨ੍ਹਾਂ ਸਾਧੂ, ਸੰਤਾਂ ਅਤੇ ਗੁਰਮੁਖਾਂ ਦੀ ਇਤਨੀ ਬੁਲੰਦੀਆਂ 'ਤੇ ਪੁੱਜੀ ਹੋਈ ਮਾਨਸਕ ਅਵਸਥਾ ਦਾ ਜ਼ਿਕਰ ਕਰਦੇ ਹੋ, ਕਿ ਉਨ੍ਹਾਂ ਦੇ ਹਿਰਦੇ ਤਲ ਵਿਚੋਂ ਵੈਰ-ਭਾਵਨਾ ਸਦਾ ਲਈ ਨਵਿਰਤ ਹੋ ਗਈ ਹੈ, ਕਿਉਂ ਜੀ ! ਦੱਸੋਗੇ ਕਿ ਉਨ੍ਹਾਂ ਨੂੰ ਇਹ ਇਤਨੀ ਉਚੇਰੀ ਦਾਤ ਕਿਥੋਂ ਪ੍ਰਾਪਤ ਹੋਈ ਹੈ, ਕਿਉਂਕਿ ਅਜਿਹੀ ਸਮ-ਦ੍ਰਿਸ਼ਟੀ ਤਾਂ ਆਮ ਸਾਧੂਆਂ ਦੇ ਲਿਬਾਸ ਵਿਚ ਵਿਚਰਨ ਵਾਲਿਆਂ ਲੋਕਾਂ ਵਿਚ ਨਹੀਂ ਪਾਈ ਜਾਂਦੀ, ਇਸ ਸੰਬੰਧ ਵਿਚ ਕੁਝ ਸੋਝੀ ਦਿਓ ਕਿ ਤੁਸੀਂ ਕਿਵੇਂ ਅਨੁਭਵ ਕਰਦੇ ਹੋ ?

**ਉ:** ਹੇ ਭਾਈਓ ! ਉਨ੍ਹਾਂ ਸਾਧੂਆਂ ਨੂੰ ਇਸ ਉਚੇਰੀ ਅਵਸਥਾ ਦੀ ਪ੍ਰਾਪਤੀ ਗੁਰਬਾਣੀ ਰਾਹੀਂ ਸਾਧ ਸੰਗਤ ਵਿਚੋਂ ਹਾਸਿਲ ਹੋਈ ਹੈ, ਕਿਉਂਕਿ ਉਨ੍ਹਾਂ ਨੂੰ ਜੋ ਸਾਧ ਸੰਗਤ ਦੁਆਰੇ ਪ੍ਰੇਰਨਾ ਮਿਲਦੀ ਹੈ, ਉਹ ਆਪਣੇ ਜੀਵਨ ਰਉ ਨੂੰ ਉਸੇ ਪਾਸੇ ਟੋਰਨ ਦਾ ਯਤਨ ਕਰਦੇ ਹਨ, ਉਨ੍ਹਾਂ ਨੂੰ ਬਾਣੀ ਦੁਆਰੇ ਸਾਧ ਸੰਗਤ ਵਿਚੋਂ ਹਮੇਸ਼ਾਂ ਇਹੋ ਸੋਝੀ ਮਿਲਦੀ ਹੈ ਕਿ :

ਬਿਸਰਿ ਗਈ ਸਭ ਤਾਤਿ ਪਰਾਈ ॥
ਜਬ ਤੇ ਸਾਧ ਸੰਗਤਿ ਮੋਹਿ ਪਾਈ ॥੧॥ ਰਹਾਉ ॥
ਨਾ ਕੋ ਬੈਰੀ ਨਹੀ ਬਿਗਾਨਾ
ਸਗਲ ਸੰਗਿ ਹਮ ਕਉ ਬਨਿ ਆਈ ॥੧॥
ਜੋ ਪ੍ਰਭ ਕੀਨੋ ਸੋ ਭਲ ਮਾਨਿਓ
ਏਹ ਸੁਮਤਿ ਸਾਧੂ ਤੇ ਪਾਈ ॥੨॥

*(ਕਾਨੜਾ ਮ: ੫, ਪੰਨਾ ੧੨੯੯)*

ਬਿਸਰੀ ਚਿੰਤ ਨਾਮਿ ਰੰਗੁ ਲਾਗਾ ॥
ਜਨਮ ਜਨਮ ਕਾ ਸੋਇਆ ਜਾਗਾ ॥੧॥
ਕਰਿ ਕਿਰਪਾ ਅਪਨੀ ਸੇਵਾ ਲਾਏ ॥
ਸਾਧੂ ਸੰਗਿ ਸਰਬ ਸੁਖ ਪਾਏ ॥

*(ਭੈਰਉ ਮ: ੫, ਪੰਨਾ ੧੧੪੮)*

ਸਿਮਰਿ ਸਿਮਰਿ ਪ੍ਰਭੁ ਆਪਨਾ ਨਾਠਾ ਦੁਖ ਠਾਉ ॥
ਬਿਸ੍ਰਾਮ ਪਾਏ ਮਿਲਿ ਸਾਧਸੰਗਿ
ਤਾ ਤੇ ਬਹੁੜਿ ਨ ਧਾਉ ॥੧॥

*(ਬਿਲਾਵਲੁ ਮ: ੫, ਪੰਨਾ ੮੧੮)*

ਸਾਧ ਸੰਗਿ ਹੋਇ ਸਭ ਕੀ ਰੇਨ॥
ਸਾਧ ਕੈ ਸੰਗਿ ਮਨੋਹਰ ਬੈਨ॥
ਸਾਧ ਕੈ ਸੰਗਿ ਨ ਕਤਹੂੰ ਧਾਵੈ॥
ਸਾਧ ਸੰਗਿ ਅਸਥਿਤਿ ਮਨੁ ਪਾਵੈ॥
ਸਾਧ ਕੈ ਸੰਗਿ ਮਾਇਆ ਤੇ ਭਿੰਨ॥
ਸਾਧ ਸੰਗਿ ਨਾਨਕ ਪ੍ਰਭ ਸੁ ਪ੍ਰਸੰਨ॥੨॥
ਸਾਧ ਸੰਗਿ ਦੁਸਮਨ ਸਭਿ ਮੀਤ॥
ਸਾਧੂ ਕੈ ਸੰਗਿ ਮਹਾ ਪੁਨੀਤ॥
ਸਾਧ ਸੰਗਿ ਕਿਸ ਸਿਉ ਨਹੀ ਬੈਰੁ॥
ਸਾਧ ਕੈ ਸੰਗਿ ਨ ਬੀਗਾ ਪੈਰੁ॥
ਸਾਧ ਕੈ ਸੰਗਿ ਨਾਹੀ ਕੋ ਮੰਦਾ॥
ਸਾਧ ਸੰਗਿ ਜਾਨੇ ਪਰਮਾਨੰਦਾ॥
ਸਾਧ ਕੈ ਸੰਗਿ ਨਾਹੀ ਹਉ ਤਾਪੁ॥
ਸਾਧ ਕੈ ਸੰਗਿ ਤਜੈ ਸਭੁ ਆਪੁ॥ *(ਪੰਨਾ ੨੭੧)*

ਬੈਰੀ ਉਲਟਿ ਭਏ ਹੈ ਮੀਤਾ॥
ਸਾਕਤ ਉਲਟਿ ਸੁਜਨ ਭਏ ਚੀਤਾ॥੧॥
ਅਬ ਮੋਹਿ ਸਰਬ ਕੁਸਲ ਕਰਿ ਮਾਨਿਆ॥
ਸਾਂਤਿ ਭਈ ਜਬ ਗੋਬਿਦੁ ਜਾਨਿਆ॥
*(ਗਉੜੀ ਕਬੀਰ ਜੀ, ਪੰਨਾ ੩੨੬)*

ਬੈਰੀ ਸਭਿ ਹੋਵਹਿ ਮੀਤ॥
ਨਿਰਮਲੁ ਤੇਰਾ ਹੋਵੈ ਚੀਤ॥੨॥
*(ਰਾਮਕਲੀ ਮ: ੫, ਪੰਨਾ ੮੯੫)*

ਬੈਰੀ ਮੀਤ ਹੋਏ ਸੰਮਾਨ॥
ਸਰਬ ਮਹਿ ਪੂਰਨ ਭਗਵਾਨ॥
ਪ੍ਰਭ ਕੀ ਆਗਿਆ ਮਾਨਿ ਸੁਖੁ ਪਾਇਆ॥
ਗੁਰਿ ਪੂਰੈ ਹਰਿ ਨਾਮੁ ਦ੍ਰਿੜਾਇਆ॥੩॥
*(ਭੈਰਉ ਮ: ੫, ਪੰਨਾ ੧੧੪੭)*

ਇਸ ਤਰ੍ਹਾਂ ਬਾਣੀ ਵਿਚੋਂ ਉਨ੍ਹਾਂ ਸਾਧੂ, ਸੰਤਾਂ, ਗੁਰਮੁਖਾਂ ਨੂੰ ਹੋਰ ਭੀ ਬਹੁਤ ਉਦਾਹਰਣ ਮਿਲਦੇ ਹਨ, ਜਿਨ੍ਹਾਂ ਦੇ ਆਧਾਰਤ ਹੋ ਉਨ੍ਹਾਂ ਨੇ ਆਪਣੇ ਮਨ ਨੂੰ ਪ੍ਰੇਰਿਤ ਕਰਕੇ ਸਮ-ਦ੍ਰਿਸ਼ਟੀ ਨੂੰ ਧਾਰਨ ਕਰ ਲਿਆ ਹੈ, ਜਿਸਦਾ ਸਦਕਾ ਉਨ੍ਹਾਂ ਨੂੰ ਜਿਧਰ ਭੀ ਵੇਖਦੇ ਹਨ ਕੇਵਲ ਬ੍ਰਹਮ ਦਾ ਸਰੂਪ ਹੀ ਨਜ਼ਰ ਆਉਂਦਾ ਹੈ, ਕਿਉਂਕਿ ਉਨ੍ਹਾਂ ਦੇ ਸਾਹਮਣੇ ਸਦਾ ਇਹੋ ਗੁਰੂ ਦਾ ਫ਼ੁਰਮਾਨ ਹੋਇਆ ਕਰਦਾ ਹੈ ਕਿ:

ਬ੍ਰਹਮੁ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ॥
ਆਤਮ ਪਸਾਰਾ ਕਰਣਹਾਰਾ
ਪ੍ਰਭ ਬਿਨਾ ਨਹੀ ਜਾਣੀਐ॥
ਆਪਿ ਕਰਤਾ ਆਪਿ ਭੁਗਤਾ ਆਪਿ ਕਾਰਣੁ ਕੀਆ॥
ਬਿਨਵੰਤਿ ਨਾਨਕ ਸੇਈ ਜਾਣਹਿ
ਜਿਨ੍ਹੀ ਹਰਿ ਰਸੁ ਪੀਆ॥੪॥੨॥ *(ਬਿਲਾਵਲੁ ਮ: ੫, ੮੪੬)*

ਸੋ, ਮੈਂ ਭੀ ਅਜਿਹੇ ਸਮ-ਦ੍ਰਿਸ਼ਟੀ ਦੇ ਧਾਰਨੀ ਸਾਧੂਆਂ ਦੇ ਪਵਿੱਤ੍ਰ ਜੀਵਨ ਨੂੰ ਤੱਕ ਕੇ, ਬਾਣੀ ਤੋਂ ਪ੍ਰੇਰਨਾ ਲੈ ਕੇ ਚੰਦ ਸਤਰਾਂ ਉਲੀਕੀਆਂ ਹਨ, ਜਿਨ੍ਹਾਂ ਦੀ ਮਾਨਸਕ ਉਡਾਣ ਬੁਲੰਦੀਆਂ 'ਤੇ ਪੁੱਜੀ ਹੋਈ ਸਦਾ ਰੱਬੀ ਪਿਆਰ ਵਿਚ ਰੱਤੀ ਰਹਿੰਦੀ ਹੈ, ਜਿਵੇਂ ਕਿ:

**ਸਾਧ ਸੰਗ ਦਰਸਨ ਕੋ ਹੈ ਨਿਤਨੇਮ ਜਾ ਕੋ,**
**ਸੋਈ ਦਰਸਨੀ ਸਮ-ਦਰਸ ਧਿਆਨੀ ਹੈ॥**

*ਅਰਥ:*

(ਸਮ-ਦਰਸੀ ਉਸੇ ਨੂੰ ਹੀ ਕਿਹਾ ਜਾਂਦਾ ਹੈ ਕਿ) ਜਿਸਨੂੰ ਸਾਧ ਸੰਗਤ ਦੇ ਦਰਸ਼ਨਾਂ ਦਾ ਨਿੱਤ ਹੀ ਨੇਮ ਹੋਵੇ, ਭਾਵ ਜਿਸਨੇ ਹਰ ਰੋਜ਼ ਸੰਗਤ ਵਿਚ ਪੁੱਜਣ ਦਾ ਬੰਧਾਨ ਬੰਨ੍ਹ ਲਿਆ ਹੈ। ਉਹੋ ਹੀ 'ਸਮ'—ਸਰੂਪ ਪਾਰਬ੍ਰਹਮ ਦੇ ਦਰਸ਼ਨਾਂ ਦੇ ਧਿਆਨ ਕਰਨਹਾਰਾ, 'ਦਰਸਨੀ'—ਸਾਧ ਸੰਗਤ ਦੇ ਮਾਰਗ ਦਾ ਪੰਧਾਊ ਹੈ। ਅਰਥਾਤ ਉਹ ਸਭਨਾਂ ਨੂੰ ਬ੍ਰਹਮ ਸਰੂਪ ਸਮਝ ਕੇ ਸਭਨਾਂ ਵਿਚ ਬ੍ਰਹਮ ਦੇ ਦਰਸ਼ਨਾਂ ਦਾ ਹੀ ਧਿਆਨ ਕਰਦਾ ਹੈ।

**ਸਬਦ-ਬਿਬੇਕ ਏਕ ਟੇਕ ਜਾ ਕੈ ਮਨਿ ਬਸੈ,**
**ਮਾਨ ਗੁਰ-ਗਿਆਨ, ਸੋਈ ਬ੍ਰਹਮ ਗਿਆਨੀ ਹੈ॥**

*ਅਰਥ:*

(ਜਿਸਨੂੰ) 'ਸਬਦ'—ਗੁਰੂ ਦੇ ਉਪਦੇਸ਼ ਦਾ 'ਬਿਬੇਕ'—(ਮਰਮ) ਜਾਣ ਲੈਣ ਕਰਕੇ ਮਨ ਵਿਚ ਇਕ ਉਸੇ ਦੀ ਹੀ ਟੇਕ ਵੱਸ ਗਈ (ਤੇ ਇਸੇ ਕਰਕੇ ਉਸਨੇ) ਉਸ ਸ਼ਬਦ ਨੂੰ ਹੀ ਗੁਰੂ ਗਿਆਨ ਰੂਪ ਨਿਸਚੇ ਕਰ ਲਿਆ ਹੈ (ਬੱਸ) ਉਹੋ ਹੀ 'ਬ੍ਰਹਮ ਗਿਆਨੀ' ਹੈ।

**ਦ੍ਰਿਸਟਿ ਦਰਸ ਅਰੁ ਸਬਦ ਸੁਰਤਿ ਮਿਲਿ,**
**ਪ੍ਰੇਮੀ ਪ੍ਰਿਅ-ਪ੍ਰੇਮ ਉਨਮਨ ਉਨਮਾਨੀ ਹੈ॥**

*ਅਰਥ:*

(ਜਿਸ ਦੀ) ਨਜ਼ਰ ਗੁਰ ਦਰਸ਼ਨ ਵਿਚ ਅਤੇ ਸੁਰਤੀ ਗੁਰ ਸ਼ਬਦ ਵਿਚ ਮਿਲੀ ਹੋਈ ਹੈ, ਉਹੀ ਪਿਆਰੇ ਦੇ ਪ੍ਰੇਮ ਦੀ ਵੀਚਾਰ ਵਾਲਾ ਵੀਚਾਰੀ ਹੈ।

**ਸਹਜ ਸਮਾਧਿ ਸਾਧ ਸੰਗਿ ਇਕ ਰੰਗ ਜੋਈ,**
**ਸੋਈ ਗੁਰਮੁਖਿ ਨਿਰਮਲ ਨਿਰਬਾਨੀ ਹੈ ॥੩੨੭॥**

***ਅਰਥ :***

ਇਸ ਪ੍ਰਕਾਰ ਜੋ ਸਾਧ ਸੰਗਤ ਦੁਆਰੇ ਸ਼ਬਦ ਦੇ ਗਿਆਨ ਨੂੰ ਪ੍ਰਾਪਤ ਹੋ ਕੇ ਇਕ ਵਾਹਿਗੁਰੂ ਦੇ ਪ੍ਰਕਾਸ਼ ਨੂੰ ਰਮਿਆ ਹੋਇਆ ਜਾਣ ਕੇ ਜਿਸਨੇ ਹੋਰ ਸਭ ਪ੍ਰਕਾਰ ਦੇ ਤ੍ਰਿਪੁਟੀ ਗਿਆਨ ਨੂੰ ਅੰਦਰੋਂ ਲੋਪ ਕਰ ਦਿੱਤਾ ਹੈ। ਇਸ ਤਰ੍ਹਾਂ ਉਹ ਆਪਣੇ ਅੰਦਰ ਤੇ ਸਾਧ ਸੰਗਤ ਅੰਦਰ ਇਕ ਹੀ ਅਕਾਲ ਪੁਰਖ ਨੂੰ ਅਨੁਭਵ ਕਰਕੇ ਇਕ-ਰੰਗੀ (ਤਾਰ) ਵਿਚ ਹੀ ਸਹਜੇ 'ਸਮਾਧਿ'—ਟਿਕਾਉ ਪ੍ਰਾਪਤ ਕਰੀ ਰਖਦਾ ਹੈ। ਓਹੀ ਗੁਰਮੁਖ (ਗੁਰੂ ਕਾ ਸਿਖ)—ਖ਼ਾਲਸਾ ਉਹੀ ਨਿਰਮਲ (ਨਿਰਮਲਾ) ਤੇ ਉਹੀ ਨਿਰਬਾਣ ਬੰਧਨਾਂ ਤੋਂ ਰਹਿਤ ਹੋਇਆ ਉਦਾਸੀ।੩੨੭।

***ਭਾਵਾਰਥ :*** ਜਿਹੜਾ ਸਾਧ ਸੰਗਤ ਕਰਦਾ ਹੋਇਆ ਇਸ ਸਹਿਜ ਸਮਾਧੀ ਦੇ ਰੰਗ ਵਾਲਾ ਹੈ, ਉਹੀ ਗੁਰਮੁਖ ਨਿਰਮਲ ਤੇ ਨਿਰਬਾਨੀ ਹੈ।

**ਪ੍ਰ:** ਭਾਈ ਸਾਹਿਬ ਜੀਉ ! ਜਿਸ ਸਾਧ ਸੰਗਤ ਦੀ ਆਪ ਜੀ ਮਹਾਨ ਮਹਿਮਾ ਕਥਨ ਕਰਦੇ ਆ ਰਹੇ ਹੋ, ਉਸ ਦੀ ਸਹੀ ਰੂਪ-ਰੇਖਾ ਕੈਸੀ ਹੈ, ਗੁਰਮਤ ਅਨੁਸਾਰ ਇਸ ਦਾ ਬੋਧ ਦਿਓ ਤਾਕਿ ਅਸੀਂ ਭੀ ਅਨੁਭਵ ਕਰ ਸਕੀਏ ?

**ਉ:** ਹੇ ਭਾਈਓ! ਮੈਨੂੰ ਤਾਂ ਗੁਰਬਾਣੀ ਦੁਆਰੇ ਇਹੋ ਜਾਣਕਾਰੀ ਮਿਲ ਸਕੀ ਹੈ, ਕਿ ਗੁਰਸਿੱਖਾਂ ਦੀ ਇਕੱਤ੍ਰਤਾ ਨੂੰ ਹੀ ਸਾਧ ਸੰਗਤ ਕਿਹਾ ਜਾਂਦਾ ਹੈ, ਜਿਵੇਂ ਕਿ ਗੁਰੂ ਫ਼ੁਰਮਾਨ ਹੈ ਕਿ :

ਸਤ ਸੰਗਤਿ ਕੈਸੀ ਜਾਣੀਐ ॥
ਜਿਥੈ ਏਕੋ ਨਾਮੁ ਵਖਾਣੀਐ ॥
ਏਕੋ ਨਾਮੁ ਹੁਕਮੁ ਹੈ
ਨਾਨਕ ਸਤਿਗੁਰਿ ਦੀਆ ਬੁਝਾਇ ਜੀਉ ॥੫॥

*(ਸ੍ਰੀ ਰਾਗੁ ਮ: ੧, ਪੰਨਾ ੭੨)*

ਭਾਵ ਹੈ ਕਿ ਸਾਧ ਸੰਗਤ ਕਿਸੇ ਵਧੇਰੇ ਇਕੱਠ ਦਾ ਨਾਮ ਨਹੀਂ ਸਾਧ ਸੰਗਤ ਉਸੇ ਨੂੰ ਹੀ ਮੰਨਿਆ ਗਿਆ ਹੈ, ਜਿਥੇ ਗੁਰਮੁਖ ਲੋਕ ਇਕੱਠੇ ਹੋ ਕੇ ਉਸ ਸੱਚੇ ਪ੍ਰਭੂ ਦਾ ਨਾਮ ਸਿਮਰਨ ਕਰਦੇ ਹੋਣ, ਇਕੋ ਨਾਮ ਤੋਂ ਭਾਵ ਹੈ ਕਿ ਉਸ ਹੁਕਮੀ ਦੇ ਹੁਕਮ ਦੀ ਪਾਲਣਾ ਕੀਤੀ ਜਾਵੇ, ਉਸੇ ਇਕੱਤ੍ਰਤਾ ਨੂੰ ਹੀ ਸਾਧ ਸੰਗਤ ਦਾ ਸਹੀ ਰੂਪ ਕਿਹਾ ਜਾਂਦਾ ਹੈ।

**ਪ੍ਰ:** ਕਿਉਂ ਜੀ! ਇਸ ਇਕੱਠ ਵਿਚ ਜੋ ਧਿਆਨੀ, ਗਿਆਨੀ, ਉਦਾਸੀ, ਤਿਆਗੀ, ਬੈਰਾਗੀ ਅਤੇ ਅਭਿਆਸੀ ਨਾਮਾਂ ਨਾਲ ਪੁਕਾਰੇ ਜਾਂਦੇ ਹਨ, ਇਨ੍ਹਾਂ ਵਿਚ ਪ੍ਰਸਪਰ ਕੀ ਅੰਤਰਾ ਹੈ, ਇਹ ਭੀ ਦੱਸ ਦਿਓ ?

**ਉ:** ਹੇ ਭਾਈਓ ! ਇਸ ਭੇਦ ਦੇ ਖ਼ੁਲਾਸੇ ਨੂੰ ਮੈਂ ਗੁਰਬਾਣੀ ਤੋਂ ਪ੍ਰੇਰਨਾ ਲੈ ਕੇ ਚੰਦ ਸਤਰਾਂ ਵਿਚ ਅੰਕਤ ਕਰਨ ਦਾ ਨਿਮਾਣਾ ਜਿਹਾ ਯਤਨ ਕੀਤਾ ਹੈ, ਜਿਵੇਂ ਕਿ :

**ਦਰਸ ਧਿਆਨ ਧਿਆਨੀ,**
**ਸਬਦ ਗਿਆਨ ਗਿਆਨੀ,**
**ਚਰਨ ਸਰਨਿ ਦ੍ਰਿੜ, ਮਾਇਆ ਮੈ ਉਦਾਸੀ ਹੈ ॥**

***ਅਰਥ :***

(ਹੇ ਭਾਈ ! ਜਦੋਂ ਬਾਣੀ ਦੀ ਰੌਸ਼ਨੀ ਵਿਚ ਤੱਕੀਏ ਤਾਂ ਕੇਵਲ ਇਕੋ) ਦਰਸ਼ਨਾਂ ਦਾ ਧਿਆਨ (ਕਰਨ ਵਾਲਾ ਹੀ) ਧਿਆਨ ਹੈ, ਅਤੇ ਸ਼ਬਦ ਦੇ ਮਰਮ ਦੀ ਬੂਝ ਵਾਲਾ ਗਿਆਨੀ ਹੈ, ਤਥਾ ਚਰਨਾਂ ਦੀ ਸ਼ਰਣ ਵਿਚ ਪੱਕਿਆਂ ਰਹਿਣ ਵਾਲਾ ਪੁਰਖ ਮਾਇਆ ਵਿਚ ਉਦਾਸੀ ਪ੍ਰਮਾਣਿਆਂ ਗਿਆ ਹੈ।

**ਹਉਮੈ ਤਿਆਗਿ ਤਿਆਗੀ,**
**ਬਿਸਮਾਦ ਕੈ ਬੈਰਾਗੀ ਭਏ,**
**ਤ੍ਰਿਗੁਨ ਅਤੀਤ ਚੀਤ, ਅਨਭੈ ਅਭਿਆਸੀ ਹੈ ॥**

***ਅਰਥ :***

(ਇਸੇ ਤਰ੍ਹਾਂ ਹੀ) ਹਉਮੈ (ਦੇਹ ਵਿਚ ਆਪਾ ਅਰੋਪਣ ਬੁਧੀ—ਦੇਹ ਅਧਿਆਸ) ਨੂੰ ਤਿਆਗ ਕੇ ਤਿਆਗੀ ਬਣਦਾ ਹੈ—ਭਾਵ, ਦਰਸ਼ਨ ਦੇ ਪ੍ਰੇਮ ਵਿਚ ਮਗਨ ਰਹਿਣ ਕਰਕੇ ਆਪੇ ਦੀ ਸੁਧ ਗਵਾ ਬੈਠਣ ਵਾਲਾ ਤਿਆਗੀ ਪ੍ਰਮਾਣਿਆਂ ਗਿਆ ਹੈ, ਤੇ ਅੰਦਰ ਅਸਚਰਜ ਰੂਪ ਚਮਤਕਾਰੀ ਅਵਸਥਾ ਕਾਰਨ ਜੋ ਅਸਚਰਜਤਾ ਨੂੰ ਪ੍ਰਾਪਤ ਹੋਇਆ ਰਹਿੰਦਾ ਹੈ, ਉਹ ਬੈਰਾਗੀ ਕਿਹਾ ਜਾਂਦਾ ਹੈ, ਅਤੇ ਜਾਗ੍ਰਤ ਸੁਪਨ ਸਖੋਪਤੀ ਅੰਦਰ ਵਰਤਦੀ ਚਿੱਤ ਬਿਰਤੀ ਨੂੰ ਸਤੋ, ਰਜੋ, ਤਮੋ, ਗੁਣਮਈ ਪ੍ਰਵਿਰਤੀ ਵਲੋਂ ਰਹਿਤ ਕਰਕੇ ਇਨ੍ਹਾਂ ਸਮੂੰਹ ਹਾਲਤਾਂ ਦੇ ਕ੍ਰਮ ਨੂੰ ਅਨੁਭਵ ਕਰਨ ਵਾਲੀ ਚੇਤੰਨ ਸਤਜਾ ਦੇ ਪਰਾਇਣ ਹੀ ਰਹਿਣ ਦਾ ਜੋ ਬਾਰੰਬਾਰ ਜਤਨ ਕਰਦਾ ਰਹੇ, ਉਹ ਅਭਿਆਸੀ ਸੱਦਿਆ ਜਾਂਦਾ ਹੈ।

**ਦੁਬਿਧਾ ਅਪਰਸ,**
**ਅਉ ਸਾਧ ਇੰਦ੍ਰੀ ਨਿਗ੍ਰਹ ਕੈ,**
**ਆਤਮ ਪੂਜਾ ਬਿਬੇਕੀ, ਸੁੰਨ ਮੈ ਸੰਨਿਆਸੀ ਹੈ ॥**

*ਅਰਥ :*

(ਇਸੇ ਹੀ ਤਰ੍ਹਾਂ) ਦੂਈ ਦ੍ਵੈਤ ਤੋਂ ਅਛੋਹ ਪੁਰਖ ਨੂੰ ਅਪਰਸ ਤੇ ਇੰਦ੍ਰੀਆਂ ਨੂੰ ਆਪੋ ਆਪਣੇ ਵਿਖਿਆਂ ਵੱਲ ਦੌੜਨੋਂ ਰੋਕ ਰਖਣ ਵਾਲਾ ਹੋਣ ਕਰਕੇ ਸਾਧ ਅਤੇ ਸਰੀਰ ਇੰਦ੍ਰੀਆਂ ਤਥਾ ਮਨ ਆਦਿ ਦੇ ਸਾਖੀ ਸਰੂਪ ਚਿਤੰਨ ਆਤਮਾ ਦਾ ਹੀ ਅੰਦਰ ਪ੍ਰਪੱਕ ਨਿਸਚਾ ਧਾਰਨ ਰੂਪ ਪੂਜਾ ਕਰਤਾ ਬਿਬੇਕੀ, ਅਰੁ ਅਫੁਰ (ਸਰਬ ਸੰਕਲਪ ਰਹਿਤ—ਸੁੰਨ ਸਰੂਪ) ਹੋਏ ਰਹਿਣ ਵਾਲਾ ਗੁਰਮੁਖ—ਸੰਨਿਆਸੀ ਪ੍ਰਮਾਣਿਆਂ ਹੈ।

**ਸਹਜ ਸੁਭਾਵ ਕਰਿ ਜੀਵਨ-ਮੁਕਤਿ ਭਏ,**
**ਸੇਵਾ ਸਰਬਾਤਮ ਕੈ ਬ੍ਰਹਮ ਬਿਸ੍ਵਾਸੀ ਹੈ ॥੩੨੮॥**

*ਅਰਥ :*

(ਇਸ ਪ੍ਰਕਾਰ ਜੋ ਆਤਮ ਪ੍ਰਾਇਣ ਹੋ ਅਫੁਰ ਰਹਿੰਦਾ ਹੋਇਆ ਕਿਸੇ ਕਾਰਜ ਆਦਿ ਦਾ ਸਮਾਗਮ ਆਣ ਬਣਿਆਂ) ਜਦ ਸਹਿਜ ਸੁਭਾਵਕ ਹੀ ਕਾਰਜ ਕਰਨ ਵਾਲਾ ਹੋ ਰਹੇ, ਤਾਂ ਉਹ ਜੀਵਨ-ਮੁਕਤ ਹੁੰਦਾ ਹੈ ਅਤੇ ਜਦ ਸਮੂੰਹ ਜੀਵਾਂ ਅੰਦਰ ਸਰਬਾਤਮ ਸਰੂਪ ਤੱਕਦਾ ਹੋਇਆ ਸੇਵਾ ਕਰਨ ਵਾਲਾ ਹੋ ਰਹੇ, ਤਾਂ ਉਸਨੂੰ ਸੇਵਕ ਵਾ ਬ੍ਰਹਮ ਭਾਵੀ—(ਬ੍ਰਹਮ ਗਿਆਨੀ) ਕਿਹਾ ਜਾਂਦਾ ਹੈ।੩੨੮।

***ਭਾਵਾਰਥ :*** ਭਾਵੇਂ ਪ੍ਰਤੱਖ ਵਿਚ ਤਿਆਗ ਬ੍ਰਿਤੀ ਧਾਰੀ ਸਾਧੂਆਂ ਦੀ ਸੰਗਤ ਹੀ 'ਸਾਧ ਸੰਗਤ' ਮੰਨੀ ਗਈ ਹੈ, ਪਰ ਗੁਰੂ ਘਰ ਵਿਚ ਐਸਾ ਨਹੀਂ ਕਿਉਂਕਿ ਗੁਰਸਿੱਖ ਹੀ ਨਿਆਰੀ ਨਿਆਰੀ ਪ੍ਰਵਿਰਤੀ ਨਵਿਰਤੀ ਵਰਤੋਂ ਅਨੁਸਾਰ ਸਭ ਕੁਝ ਗਿਆਨੀ, ਧਿਆਨੀ, ਉਦਾਸੀ, ਬੈਰਾਗੀ, ਸੰਨਿਆਸੀ ਆਦਿ ਪ੍ਰਮਾਣੇ ਜਾਂਦੇ ਹਨ, ਉਹ ਗ੍ਰਿਹਸਤੀ ਹੋਣ ਭਾਵੇਂ ਤਿਆਗੀ ਉਹੋ ਹੀ ਗੁਰੂ ਘਰ ਦੇ ਸਾਧੂ ਮੰਨੀਦੇ ਹਨ ਤੇ ਇਨ੍ਹਾਂ ਦਾ ਸੰਗ ਹੀ ਸਾਧੂ ਸੰਗ। ਭਾਵ ਜਿਸ ਤਰ੍ਹਾਂ ਸਾਧਾਂ ਦੇ ਭੇਖ ਵਿਚ ਸੰਪ੍ਰਦਾਵਾਂ ਦੇ ਭੇਦ ਕਾਰਨ ਉਨ੍ਹਾਂ ਦੇ ਨਾਮ ਨਿਆਰੇ ਨਿਆਰੇ ਪ੍ਰਸਿੱਧ ਹੋ ਗਏ ਹਨ, ਇਸੇ ਤਰ੍ਹਾਂ ਗੁਰਸਿੱਖਾਂ ਦੀਆਂ ਪ੍ਰਮਾਰਥੀ ਰੁਚੀਆਂ ਦੇ ਨਿਆਰੇ ਨਿਆਰੇ ਰੂਪਾਂ ਵਿਚ ਹੋਣ ਕਰਕੇ ਤਿਨ੍ਹਾਂ ਦੇ ਭੀ ਦਰਜੇ ਵਾਰ ਨਿਆਰੇ ਨਿਆਰੇ ਨਾਮ ਉਚਾਰੇ ਜਾਂਦੇ ਹਨ, ਜਿਵੇਂ ਕਿ ਦਰਸ਼ਨ ਦੀ ਸਿੱਕ ਕਾਰਨ ਇਕ ਇਹੋ ਹੀ ਤਾਂਘ ਲੱਗੀ ਰਹੇ, ਉਹ ਦਰਸ ਧਿਆਨੀ ਆਖਿਆ ਜਾਂਦਾ ਹੈ, ਜਿਹੜਾ ਸ਼ਬਦ ਵਿਚ ਪਰਚਿਆ ਰਹੇ ਉਹ ਗਿਆਨੀ। ਇਸੇ ਤਰ੍ਹਾਂ ਹੀ ਬਾਕੀ ਦੇ ਤਿਆਗੀ, ਬੈਰਾਗੀ, ਅਭਿਆਸੀ, ਆਦਿ ਸਮਝੇ ਜਾਂਦੇ ਹਨ।

**ਪ੍ਰ:** ਭਾਈ ਸਾਹਿਬ ਜੀਉ! ਜਿਸ ਸਾਧ ਸੰਗਤ ਦੀ ਆਪ ਜੀ ਮਹਾਨ ਮਹੱਤਤਾ ਕਥਨ ਕਰਦੇ ਆ ਰਹੇ ਹੋ, ਇਸ ਵਿਚ ਤਾਂ ਵੇਖਣ ਵਿਚ ਆਉਂਦਾ ਹੈ ਕਿ ਬਹੁਤ ਲੁਕਾਈ ਸਾਲਾਂ ਬੱਧੀ ਦੇਰ-ਕਾਲ ਤੋਂ ਹੀ ਇਸ ਸੰਗਤ ਦੇ ਇਕੱਠ ਵਿਚ ਨਿਵਾਸ ਕਰਨ ਦੀ ਧਾਰਨੀ ਹੈ, ਪਰ ਉਨ੍ਹਾਂ ਦੇ ਮਨ ਵਿਚ ਜਦੋਂ ਗਹੁ ਨਾਲ ਤੱਕੀਏ, ਤਾਂ ਕਪਟ, ਸਨੇਹ ਪਹਿਲੋਂ ਵਾਂਗ ਹੀ ਦਿੱਸ ਆਉਂਦਾ ਹੈ, ਕਿਉਂ ਜੀ! ਉਨ੍ਹਾਂ ਦੇ ਅੰਤਰ-ਆਤਮੇ ਸਾਧ ਸੰਗਤ ਦੇ ਦੈਵੀ ਗੁਣਾਂ ਦਾ ਨਿਵਾਸ ਕਿਉਂ ਨਹੀਂ ਹੁੰਦਾ, ਇਹ ਐਸਾ ਕਿਉਂ ਹੈ, ਇਸ ਸੰਬੰਧ ਵਿਚ ਆਪਣੇ ਵੀਚਾਰ ਦਿਓ?

**ਉ:** ਹੇ ਭਾਈਓ! ਅਸਲ ਵਿਚ ਬਹੁਤ ਲੋਕਾਂ ਦਾ ਸੰਗਤ ਵਿਚ ਆਉਣਾ ਤਾਂ ਕੇਵਲ ਰਸਮ ਪੂਰੀ ਕਰਨ ਲਈ ਜਾਂ ਲੋਕ-ਪ੍ਰਚਾਵਾ ਹੀ ਹੋਇਆ ਕਰਦਾ ਹੈ, ਜਿਸ ਕਰਕੇ ਉਨ੍ਹਾਂ ਦੇ ਸੁਭਾਉ ਵਿਚ ਬਦਲ ਨਹੀਂ ਆਇਆ ਕਰਦੀ, ਉਨ੍ਹਾਂ ਲੋਕਾਂ ਬਾਰੇ ਹੀ ਬਾਣੀ ਵਿਚ ਕਈ ਉਦਾਹਰਣ ਦਿੱਤੇ ਗਏ ਹਨ:

ਜੈਸੇ ਪਾਹਨੁ ਜਲ ਮਹਿ ਰਾਖਿਓ
ਭੇਦੈ ਨਾਹਿ ਤਿਹ ਪਾਨੀ ॥
ਤੈਸੇ ਹੀ ਤੁਮ ਤਾਹਿ ਪਛਾਨਹੁ
ਭਗਤਿ ਹੀਨ ਜੋ ਪ੍ਰਾਨੀ ॥੨॥

*(ਬਿਲਾਵਲੁ ਮ: ੯, ਪੰਨਾ ੮੩੧)*

ਨਾਵਣ ਚਲੇ ਤੀਰਥੀ ਮਨਿ ਖੋਟੈ ਤਨਿ ਚੋਰ ॥
ਇਕੁ ਭਾਉ ਲਥੀ ਨਾਤਿਆ ਦੁਇ ਭਾ ਚੜੀਅਸੁ ਹੋਰ ॥
ਬਾਹਰਿ ਧੋਤੀ ਤੂਮੜੀ ਅੰਦਰਿ ਵਿਸੁ ਨਿਕੋਰ ॥
ਸਾਧ ਭਲੇ ਅਣਨਾਤਿਆ ਚੋਰ ਸਿ ਚੋਰਾ ਚੋਰ ॥੨॥

*(ਪੰਨਾ ੭੮੯)*

ਚੰਦਨ ਵਾਸੁ ਭੁਇਅੰਗਮ ਵੇੜੀ
ਕਿਵ ਮਿਲੀਐ ਚੰਦਨੁ ਲੀਜੈ ॥
ਕਾਢਿ ਖੜਗੁ ਗੁਰ ਗਿਆਨੁ ਕਰਾਰਾ
ਬਿਖੁ ਛੇਦਿ ਛੇਦਿ ਰਸੁ ਪੀਜੈ ॥੩॥

*(ਕਲਿਆਨ ਮ: ੪, ਪੰਨਾ ੧੩੨੪)*

ਕਬੀਰ, ਬਾਂਸੁ ਬਡਾਈ ਬੂਡਿਆ
ਇਉ ਮਤ ਡੂਬਹੁ ਕੋਇ ॥
ਚੰਦਨ ਕੈ ਨਿਕਟੇ ਬਸੈ ਬਾਂਸੁ ਸੁਗੰਧੁ ਨ ਹੋਇ ॥੧੨॥

*(ਸਲੋਕ ਕਬੀਰ ਜੀ, ਪੰਨਾ ੧੩੬੫)*

ਇਸ ਤਰ੍ਹਾਂ ਬਾਣੀ ਵਿਚੋਂ ਸਾਨੂੰ ਹੋਰ ਭੀ ਬਹੁਤ ਉਦਾਹਰਣ ਮਿਲਦੇ ਹਨ, ਜੋ ਆਪਣੇ ਆਪ ਨੂੰ ਉੱਤਮ ਸ਼ੈਆਂ ਦੀ ਸੰਗਤ ਕਰਦੇ ਰਹਿਣ ਨਾਲ ਭੀ ਲਾਭ ਨਹੀਂ ਲੈ ਸਕਦੇ, ਜਿਵੇਂ ਕਿ ਪੱਥਰ, ਤੂੰਬੜੀ ਤੇ ਸਰਪ, ਸ੍ਰੇਸ਼ਟ ਸੰਗਤ ਕਰਦੇ ਹੋਏ ਭੀ ਸੱਖਣੇ ਰਹਿ ਜਾਂਦੇ ਹਨ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਕਲਮ-ਬੰਦ ਕਰਨ ਦਾ ਯਤਨ ਕੀਤਾ ਹੈ, ਜਿਵੇਂ ਕਿ :

**ਜੈਸੇ ਜਲ ਅੰਤਰਿ ਜੁਗੰਤਰਿ ਬਸੈ ਪਾਖਾਨ,**
**ਭਿਦੈ ਨ ਰਿਦੈ ਕਠੋਰ, ਬੂਡੈ ਬਜਰ ਭਾਰ ਕੈ ॥**

*ਅਰਥ :*

(ਪ੍ਰਤੱਖ ਹੀ ਵੇਖਣ ਵਿਚ ਆਉਂਦਾ ਹੈ ਕਿ) ਜਿਸ ਤਰ੍ਹਾਂ ਪੱਥਰ 'ਜੁਗੰਤਰਿ'—ਜੁਗ ਭਰ (ਲੱਖਾਂ ਬਰਸਾਂ ਤਾਈਂ) ਜਲ ਦੇ ਅੰਦਰ ਵੱਸਦਾ ਰਹੇ, ਪਰ ਉਹ 'ਰਿਦੈ'—ਅੰਦਰੋਂ ਕਠੋਰਤਾ ਕਾਰਨ ਨਹੀਂ ਭਿੱਜਿਆ ਕਰਦਾ ਤੇ 'ਬਜਰ ਭਾਰ'—ਅਤਯੰਤ ਭਾਰ ਕਰਕੇ ਉਹ ਡੁਬਿਆ ਹੀ ਰਹਿੰਦਾ ਹੈ।

**ਅਠਸਠਿ ਤੀਰਥ ਮਜਨ ਕਰੈ ਤੋਂਬਰੀ ਤਊ,**
**ਮਿਟਤ ਨ ਕਰਵਾਈ, ਧੋਏ ਵਾਰ-ਪਾਰ ਕੈ ॥**

*ਅਰਥ :*

(ਇਸੇ ਤਰ੍ਹਾਂ ਹੀ) ਤੂੰਬੀ ਚਾਹੇ ਅਠਾਹਠ (ਪ੍ਰਸਿੱਧ) ਤੀਰਥਾਂ ਵਿਚ ਅਸ਼ਨਾਨ ਕਰਾ ਲਿਆਈਏ, ਤਦ ਭੀ (ਭਾਵੇਂ) ਉਰਾਰ ਧੋਈਏ ਤੇ (ਭਾਵੇਂ) ਪਾਰ ਉਸਦੀ ਕੁੜੱਤਣ ਨਹੀਂ ਮਿਟਿਆ ਕਰਦੀ।

**ਅਹਿਨਿਸਿ ਅਹਿ ਲਪਟਾਨੇ ਰਹੈ ਚੰਦਨਹਿ,**
**ਤਜਤ ਨ ਬਿਖੁ ਤਊ ਹਉਮੈ ਅਹੰਕਾਰ ਕੈ ॥**

*ਅਰਥ :*

(ਇਵੇਂ ਹੀ) ਦਿਨੇ ਰਾਤ 'ਅਹਿ'—ਸਰਪ ਚੰਦਨ ਦੇ ਬੂਟੇ ਨੂੰ ਚੰਬੜਿਆ ਰਹਿੰਦਾ ਹੈ, (ਉਹ ਐਡੀ ਅਤਿਅੰਤ ਸੀਤਲਤਾ ਦਾ ਹਰ ਵੇਲੇ ਭੀ ਭਾਵੇਂ ਸਮੀਪੀ ਰਹਿੰਦਾ ਹੈ ਤਦ ਭੀ ਸ਼ੇਖ ਨਾਗ ਦੀ ਕੁਲ ਵਿਚੋਂ ਹੋਣ ਦੇ ਕਾਰਨ ਤਥਾ ਇੱਛਾਧਾਰੀ ਨਾਗਾਂ ਦੇ ਬੰਸ ਦਾ ਅੰਗ ਹੋਣ ਦੇ ਮਦ ਰੂਪ) ਹਉਮੈਂ ਅਹੰਕਾਰ ਤੋਂ ਪ੍ਰਗਟ ਹੋਈ ਵਿਹੁ ਨੂੰ ਨਹੀਂ ਤਿਆਗਿਆ ਕਰਦਾ।

**ਕਪਟ ਸਨੇਹ ਦੇਹ ਨਿਹਫਲ ਭਏ ਜਗਤ ਮੈ,**
**ਸੰਤਨ ਕੋ ਹੈ ਦੋਖੀ ਦੁਬਿਧਾ ਬਿਕਾਰ ਕੈ ॥੩੨੯॥**

*ਅਰਥ :*

(ਅਜਿਹੇ ਲੋਕ ਅਸਲ ਵਿਚ) ਦਿਖਾਵੇ ਦੇ ਪ੍ਰੇਮ ਵਾਲੇ ਹੁੰਦੇ ਹਨ ਤੇ (ਆਪ ਹੀ) 'ਦੁਬਿਧਾ'—ਦ੍ਵੈਤ (ਵੈਰ ਵਿਰੋਧ) ਦਾ 'ਬਿਕਾਰ'—(ਵਿਗਾੜ)—ਬਖੇੜਾ ਰਖ ਕੇ ਸੰਤ ਜਨਾਂ ਦੇ ਦੋਖੀ (ਉਲਟੇ ਸੰਤ ਜਨਾਂ, ਸਾਧਾਂ ਉਪਰ ਦੂਸ਼ਣ ਅਰੋਪਨ ਕਰਨ ਵਾਲੇ) ਬਣਦੇ ਹਨ—ਜਿਸ ਕਰਕੇ ਇਹ ਮਾਨੋਂ ਜਗਤ ਅੰਦਰ ਅਫਲ ਹੀ ਜੰਮੇ ਹੁੰਦੇ ਹਨ।੩੨੯।

***ਭਾਵਾਰਥ :*** ਇਸ ਤੋਂ ਸਾਬਤ ਹੁੰਦਾ ਹੈ ਕਿ ਜਿਸਦਾ ਹਿਰਦਾ ਕਠੋਰ ਕੌੜਾ ਅਤੇ ਹੰਕਾਰੀ ਹੋਵੇ, ਉਹ ਭਾਵੇਂ ਦਿਨ ਰਾਤ ਸਤਿਸੰਗ ਵਿਚ ਹੀ ਰਹੇ, ਪਰ ਉਹ ਕਲਿਆਣ ਰੂਪ ਲਾਭ ਕਦਾਚਿਤ ਭੀ ਪ੍ਰਾਪਤ ਨਹੀਂ ਕਰ ਸਕਦਾ। ਹਾਂ! ਕਪਟ ਪਿਆਰ-ਦਿਖਾਵੇ ਦਾ ਪ੍ਰੇਮ ਵਰਤ ਵਰਤ ਕੇ ਅੰਦਰੋਂ ਐਸੇ ਲੋਕ ਸਤਿਸੰਗ ਦੇ ਮੰਡਲ ਵਿਖੇ ਦ੍ਵੈਤ ਯਾ ਵੈਰ ਵਿਰੋਧ ਦਾ ਬਖੇੜਾ ਖੜਾ ਕਰੀ ਰਖਦੇ ਹਨ ਤੇ ਦੂਸ਼ਣ ਉਲਟਾ ਸੰਤਾਂ ਉਪਰ ਲਗਾਉਂਦੇ ਹਨ ਕਿ ਇਹ ਅਮਕੇ ਦਾ ਪੱਖ ਕਰਦੇ ਹਨ ਤੇ ਅਮਕੇ ਦੀ ਜਾਣ ਬੁਝ ਕੇ ਹੇਠੀ ਕਰਦੇ ਹਨ, ਐਸਾ ਸੁਭਾਵ ਰੱਖਣ ਵਾਲਿਆਂ ਦਾ ਜਨਮ ਹੀ ਨਿਸਫਲ ਹੈ। ਇਸ ਲਈ ਸਤਿਸੰਗੀ ਜਨਾਂ ਨੂੰ ਆਪਣੇ ਅੰਦਰ ਨੂੰ ਅੰਦਰੋਂ ਬਾਹਰੋਂ ਇਕੋ ਜਿਹਾ ਰੱਖ ਕੇ ਹਿਰਦੇ ਨੂੰ ਨਿੰਮਰਤਾ ਭਰਿਆ ਮਿੱਠੇ ਸੁਭਾਵ ਵਾਲਾ ਹਉਮੈਂ ਤੇ ਅਭਿਮਾਨ ਤੋਂ ਰਹਿਤ ਬਣਾ ਕੇ ਵਰਤਣਾ ਚਾਹੀਦਾ ਹੈ, ਜਿਸ ਕਰਕੇ ਸੰਗਤ ਵਿਚ ਵੱਸਦੇ ਰਹਿਣ ਦਾ ਪੂਰਨ ਲਾਭ ਪ੍ਰਾਪਤ ਹੋ ਸਕਦਾ ਹੈ। ਧਾਰਨਾ ਤੋਂ ਸੱਖਣੇ ਲੋਕ ਭਾਵੇਂ ਉਹ ਸਾਰੀ ਜ਼ਿੰਦਗੀ ਭਰ ਸੰਗਤ ਵਿਚ ਵੱਸਦੇ ਰਹਿਣ ਤਾਂ ਭੀ ਉਨ੍ਹਾਂ ਨੂੰ ਕੋਈ ਲਾਭ ਪ੍ਰਾਪਤ ਨਹੀਂ ਹੋ ਸਕਦਾ।

**ਪ੍ਰ:** ਭਾਈ ਸਾਹਿਬ ਜੀਉ! ਜਦ ਕਿ ਸਾਰੇ ਹੀ ਲੋਕ ਇਕੋ ਹੀ ਗੁਰੂ ਦੀ ਸੰਗਤ ਵਿਚ ਆਉਂਦੇ ਹਨ, ਉਨ੍ਹਾਂ ਸਾਰਿਆਂ ਨੂੰ ਹੀ ਇਕੋ ਨਾਮ ਰਸ ਦੀ ਪ੍ਰਾਪਤੀ ਕਿਉਂ ਨਹੀਂ ਹੁੰਦੀ ਇਸਦਾ ਸਹੀ ਕਾਰਨ ਕੀ ਹੈ, ਇਸ ਬਾਰੇ ਭੀ ਕੁਝ ਜਾਣਕਾਰੀ ਦਿਓ ?

**ਉ:** ਹੇ ਭਾਈਓ! ਇਸਦਾ ਸਹੀ ਕਾਰਨ ਹੈ ਉਨ੍ਹਾਂ ਲੋਕਾਂ ਦੀ ਆਪੋ ਆਪਣੀ ਭਾਵਨਾ ਕਿਉਂਕਿ ਜਿਸ ਜਿਸ ਭਾਵਨਾ ਨਾਲ ਕੋਈ ਗੁਰੂ ਦੀ ਸੰਗਤ ਵਿਚ ਆ ਕੇ ਗੁਰੂ ਨੂੰ ਅਰਾਧਦਾ ਹੈ, ਓਹੋ ਜਿਹੀ ਗੁਰੂ ਦਰੋਂ ਮੁਰਾਦ ਅਥਵਾ ਫਲ ਦੀ ਪ੍ਰਾਪਤੀ ਹੁੰਦੀ ਹੈ, ਇਸ ਭਾਵ ਨੂੰ ਕਬੀਰ ਸਾਹਿਬ ਜੀ ਨੇ ਭੀ ਅਤੇ ਹੋਰ ਕਈ ਬੁੱਧੀਜੀਵੀਆਂ ਨੇ ਭੀ ਆਪਣੇ ਆਪਣੇ ਵੀਚਾਰ ਦਿੱਤੇ ਹਨ, ਜਿਵੇਂ ਕਿ ਅਸੀਂ ਪੜ੍ਹਦੇ ਹਾਂ ਕਿ ਭਾਵੇਂ ਕੋਈ ਸ਼ੈ ਚੰਗੀ ਸੰਗਤ ਵਿਚ ਭੀ

ਰਵੇ ਉਹ ਉਸਦੀ ਸੰਗਤ ਤੋਂ ਲਾਭ ਨਹੀਂ ਉਠਾ ਸਕਿਆ ਕਰਦੀ, ਜਿਵੇਂ ਕਿ ਅਸੀਂ ਆਮ ਹੀ ਪੜ੍ਹਦੇ ਹਾਂ ਕਿ :

ਕੋਰੜ ਮੋਠ ਨ ਰੀਝਤ ਭੀਜਤ ਕੈ
ਸਲਲੇ ਅਤਿ ਆਗ ਦਵਈਯੇ॥
ਸੌ ਵਰਸਾਂ ਜਲ ਮਾਂਹਿ ਰਹੇ ਪਰ
ਆਗ ਰਖੇ ਮੁਖ ਨਾਹ ਤਜਈਯੇ॥
ਨਿੰਮ ਕੁੜਤਨ ਨਾਹਿ ਤਜੇ
ਲਖ ਮੂਲ ਵਿਖੇ ਗੁੜ ਘਿਉ ਪਵਈਯੇ॥
ਦਾਸ ਗੁਲਾਬ ਕਠੋਰ ਨ ਭੀਜਤ
ਕੈ ਉਪਦੇਸ ਘਨੇ ਦ੍ਰਿੜਈਯੇ॥

ਚੰਦਨ ਬਾਂਸ ਸਮੀਪ ਰਹੇ,
ਪਰ ਬਾਂਸ ਸੁਗੰਧ ਪਰੇ ਹੀ ਨਾਂਹੀ॥
ਸਾਲਣ ਮਾਹਿ ਫਿਰੇ ਕੜਛੀ ਸਦਿ
ਕੋਏ ਸਵਾਦ ਨ ਆਵਤ ਤਾਂਹੀ॥
ਕੌਲ ਜੜ੍ਹਾਂ ਮੈਂ ਮੇਂਡਕ ਬਾਸਤ
ਕੌਲ ਸੁਗੰਧ ਸੁ ਨਾਸਨ ਨਾਂਹੀ॥
ਦਾਸ ਗੁਲਾਬ ਤਿਵੇਂ ਸਤਿ ਸੰਗਤ,
ਮੂਰਖ ਕੋ ਗੁਣ ਭਾਵਤ ਨਾਂਹੀ॥

ਇਸੇ ਤਰ੍ਹਾਂ ਸਾਨੂੰ ਹੋਰ ਭੀ ਬਹੁਤ ਉਦਾਹਰਣ ਮਿਲਦੇ ਹਨ, ਕਿ ਜਿਤਨਾ ਚਿਰ ਕੋਈ ਸਰੋਤਾ ਗੁਰੂ ਦੀ ਸੰਗਤ ਵਿਚ ਮਨ ਦੀ ਸ਼ੁਧ ਭਾਵਨਾ ਤੋਂ ਸੱਖਣਾ ਆਉਂਦਾ ਹੈ, ਉਸਨੂੰ ਸੰਗਤ ਵਿਚੋਂ ਕੋਈ ਭੀ ਲਾਭ ਨਹੀਂ ਹਾਸਲ ਹੋ ਸਕਦਾ, ਉਹ ਭਾਵੇਂ ਸਾਰੀ ਜ਼ਿੰਦਗੀ ਭਰ ਹੀ ਸੰਗਤ ਵਿਚ ਆਉਂਦਾ ਰਵੇ। ਸੋ, ਮੈਂ ਭੀ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਕਲਮ-ਬੰਦ ਕੀਤਾ ਹੈ, ਜਿਸ ਵਿਚ ਦੋ ਤਿੰਨ ਉਦਾਹਰਣ ਦਿੱਤੇ ਹਨ ਕਿ ਜੇਹੋ ਜਿਹੀ ਭਾਵਨਾ ਕੋਈ ਕਰਦਾ ਹੈ, ਉਸੇ ਭਾਵਨਾ ਨੂੰ ਗੁਰੂ ਪੂਰੀ ਕਰਦੇ ਹਨ :

**ਜੈਸੇ ਨਿਰਮਲ ਦਰਪਨ ਮੈ ਨ ਚਿਤ੍ਰ ਕਛੁ,**
**ਸਕਲ ਚਰਿਤ੍ਰ ਚਿਤ੍ਰ ਦੇਖਤ ਦਿਖਾਵਈ॥**

***ਅਰਥ :***

(ਪਹਿਲਾ ਉਦਾਹਰਣ ਦੇਂਦੇ ਹਨ ਕਿ) ਜਿਸ ਤਰ੍ਹਾਂ 'ਨਿਰਮਲ'—ਸਾਫ਼ ਸ਼ੀਸ਼ੇ ਵਿਚ 'ਕੁਛ'—ਥੋੜ੍ਹਾ ਮਾਤ੍ਰ ਭੀ 'ਚਿਤ੍ਰ'—ਚਿਹਰੇ ਦਾ ਪ੍ਰਤਿਬਿੰਬ (ਬੁੱਤ) ਨਹੀਂ ਹੁੰਦਾ 'ਦੇਖਤ'—ਉਸ ਵਿਚੋਂ ਦੇਖਿਆਂ ਤੇ (ਉਹ) 'ਚਿਤ੍ਰ'—ਚਿਹਰੇ ਦੇ ਬੁੱਤ ਵਿਚਲੇ ਸਾਰੇ 'ਚਰਿਤ੍ਰ'—ਦੀ ਜਿਉਂ ਕੀ ਤਿਉਂ ਚੇਸ਼ਟਾ (ਦਸ਼ਾ) ਦਿਖਾਲ ਦੇਂਦਾ ਹੈ।

**ਜੈਸੇ ਨਿਰਮਲ ਜਲ ਬਰਨ ਅਤੀਤ ਰੀਤਿ,**
**ਸਕਲ ਬਰਨ ਮਿਲਿ ਬਰਨ ਬਨਾਵਈ॥**

***ਅਰਥ :***

ਜਿਸ ਤਰ੍ਹਾਂ ਨਿਰਮਲ ਪਾਣੀ ਦੀ 'ਰੀਤਿ'—ਸੁਭਾਵ ਵਾ ਚਾਲ 'ਬਰਨ ਅਤੀਤ'—ਰੰਗ ਤੋਂ ਰਹਿਤ ਹੁੰਦੀ ਹੈ, ਪ੍ਰੰਤੂ ਸਭ ਪ੍ਰਕਾਰ ਦਿਆਂ ਰੰਗਾਂ ਨੂੰ ਹੀ ਮਿਲ ਕੇ ਉਹ ਉਹੋ ਉਹੋ ਜਿਹੇ ਰੰਗ ਨੂੰ ਹੀ ਆਪਣਾ ਬਣਾ ਲਿਆ ਕਰਦਾ ਹੈ।

**ਜੈਸੇ ਤਉ ਬਸੁੰਧਰਾ ਸੁਆਦ ਬਾਸਨਾ ਰਹਿਤ,**
**ਅਉਖਧੀ ਅਨੇਕ ਰਸ ਗੰਧ ਉਪਜਾਵਈ॥**

***ਅਰਥ :***

ਜਿਸ ਤਰ੍ਹਾਂ ਫੇਰ 'ਬਸੁੰਧਰਾ'—ਧਰਤੀ ਵਿਚ ਨਾ ਤਾਂ ਕੋਈ ਸ੍ਵਾਦ ਹੀ ਹੈ ਤੇ ਨਾਹੀ ਕੋਈ ਸੁਗੰਧੀ ਹੁੰਦੀ ਹੈ, ਪਰ (ਸਮਾਂ ਸੰਜੋਗ ਪਾ ਕੇ ਬੀਆਂ ਦੇ ਸੁਭਾਵਾਂ ਅਨੁਸਾਰ) ਅਨੇਕਾਂ ਤਰ੍ਹਾਂ ਦੀਆਂ 'ਅਉਖਧੀਆਂ'—ਬਨਾਸਪਤੀਆਂ ਤੇ ਅਨੇਕ ਪ੍ਰਕਾਰ ਦੇ ਉਨ੍ਹਾਂ ਦੇ ਰਸ ਤਥਾ 'ਗੰਧ'—ਮਹਿਕਾਰਾਂ, ਵਾਸ਼ਨਾਵਾਂ (ਸੁਗੰਧੀਆਂ) ਉਪਜਾਇਆ ਕਰ ਦੇਂਦੀ ਹੈ।

**ਤੈਸੇ ਗੁਰਦੇਵ ਸੇਵ ਅਲਖ ਅਭੇਵ ਗਤਿ,**
**ਜੈਸੋ ਜੈਸੋ ਭਾਉ**
**ਤੈਸੀ ਕਾਮਨਾ ਪੁਜਾਵਈ॥੩੩੦॥**

***ਅਰਥ :***

ਇਸੇ ਹੀ ਤਰ੍ਹਾਂ ਪ੍ਰਕਾਸ਼ ਸਰੂਪ ਸਤਿਗੁਰੂ 'ਅਲਖ'—ਸਰੂਪ ਨਾ ਲਖੇ ਜਾਣ ਵਾਲੇ ਹਨ ਤੇ ਉਨ੍ਹਾਂ ਦੀ 'ਗਤਿ'—ਮਿਤ (ਮਰਯਾਦਾ) ਦਾ ਮਰਮ ਭੀ ਨਹੀਂ ਪਾਇਆ ਜਾ ਸਕਦਾ, ਪਰ ਜਿਹੋ ਜਿਹੇ ਭਾਵ (ਭਾਉਣੀ) ਨੂੰ ਲੈ ਕੇ (ਕੋਈ ਉਨ੍ਹਾਂ ਨੂੰ) ਸੇਵੇ (ਅਰਾਧੇ) ਉਹ ਵੈਸੀ ਵੈਸੀ ਹੀ ਕਾਮਨਾ (ਮੁਰਾਦ) ਨੂੰ ਪੂਰਿਆਂ ਕਰਿਆ ਕਰਦੇ ਹਨ। ਭਾਵ ਜਿਹੜਾ ਕੋਈ ਮਾਤਾ ਪਿਤਾ ਸਮਾਨ ਸਮਝ ਕੇ ਪੂਜਨਾ ਕਰੇ, ਉਸਦੀ ਉਸੇ ਤਰ੍ਹਾਂ ਭਾਵਨਾ ਪੂਰੀ ਕਰਦੇ ਹਨ, ਪਰ ਜੋ ਸਤਿਗੁਰੂ ਨੂੰ ਪਾਰਬ੍ਰਹਮ ਸਰੂਪ ਜਾਣ ਕੇ ਅਰਾਧਨਾ ਕਰੇ ਉਹ ਆਪਣੇ ਨਿਜ ਸਰੂਪ ਵਿਚ ਸਮਾਵਣਹਾਰੇ ਹੋ ਫਲਿਆ ਕਰਦੇ ਹਨ।੩੩੦।

**ਪ੍ਰ:** ਭਾਈ ਸਾਹਿਬ ਜੀਉ! ਜਿਵੇਂ ਕਿ ਆਪ ਜੀ ਇਹ ਕਹਿ ਰਹੇ ਹੋ ਕਿ ਗੁਰੂ ਮਹਾਰਾਜ ਸਿੱਖ ਦੀ ਭਾਵਨਾ ਅਨੁਸਾਰ ਹੀ ਕਾਮਨਾ ਪੂਰਨ ਕਰਦੇ ਹਨ ਤਾਂ ਫਿਰ ਇਸ ਗੁਰੂ

ਘਰ ਵਿਚ ਕਰਮਾਂ ਦੀ ਵਿਵਸਥਾ ਕਿਵੇਂ ਭੁਗਤਦੀ ਹੈ, ਐਸੀ ਜਗਿਆਸਾ ਪ੍ਰਥਾਏ ਆਪ ਜੀ ਕੀ ਕਹਿਣਾ ਚਾਹੋਗੇ, ਦੱਸਣ ਦੀ ਕ੍ਰਿਪਾ ਕਰੋ ?

**ਉ:** ਹੇ ਭਾਈਓ ! ਮੈਂ ਤਾਂ ਜਦੋਂ ਇਸ ਪੱਖ ਨੂੰ ਬਾਣੀ ਦੁਆਰੇ ਵੇਖਦਾ ਜਾਂ ਵੀਚਾਰ ਕਰਦਾ ਹਾਂ ਤਾਂ ਇਉਂ ਹੀ ਬੋਧ ਮਿਲਦਾ ਹੈ ਕਿ ਇਹ ਕਰਮਾਂ ਦੀ ਵਿਵਸਥਾ, ਦੁਖ ਸੁਖ, ਹਾਨਿ ਮ੍ਰਿਤ, ਇਹ ਸਭੋ ਹਾਲਤਾਂ ਜੋ ਮਨੁੱਖ ਦੇ ਸਰੀਰ ਪਰ ਵਰਤਦੀਆਂ ਹਨ, ਇਹ ਸਭੇ ਉਸ ਕਰਤਾਰ ਦਾ ਹੁਕਮ ਹੈ, ਇਸ ਬਾਰੇ ਸਰੀਰ-ਧਾਰੀਆਂ ਦੇ ਅਧੀਨ ਕੁਝ ਭੀ ਨਹੀਂ, ਇਸ ਬਾਰੇ ਬਾਣੀ ਦਾ ਫ਼ੁਰਮਾਨ ਹੈ, ਜਿਵੇਂ ਕਿ :

ਸੁਖੁ ਦੁਖੁ ਤੇਰੀ ਆਗਿਆ ਪਿਆਰੇ
ਦੂਜੀ ਨਾਹੀ ਜਾਇ ॥੩॥
ਜੋ ਤੂੰ ਕਰਾਵਹਿ ਸੋ ਕਰੀ ਪਿਆਰੇ
ਅਵਰੁ ਕਿਛੁ ਕਰਣੁ ਨ ਜਾਇ ॥੪॥
*(ਆਸਾ ਮ: ੫, ਪੰਨਾ ੪੩੨)*

ਨਾਨਕ ਬੋਲਣੁ ਝਖਣਾ ਦੁਖ ਛਡਿ ਮੰਗੀਅਹਿ ਸੁਖ ॥
ਸੁਖੁ ਦੁਖੁ ਦੁਇ ਦਰਿ ਕਪੜੇ ਪਹਿਰਹਿ ਜਾਇ ਮਨੁਖ ॥
*(ਮ: ੧, ਪੰਨਾ ੧੪੯)*

ਮਨਮੁਖ ਕਉ ਦੁਖੁ ਦਰਦੁ ਵਿਆਪਸਿ
ਮਨਮੁਖਿ ਦੁਖੁ ਨ ਜਾਈ ॥
ਸੁਖ ਦੁਖ ਦਾਤਾ ਗੁਰਮੁਖਿ ਜਾਤਾ
ਮੇਲਿ ਲਏ ਸਰਣਾਈ ॥੨॥ *(ਪ੍ਰਭਾਤੀ ਮ: ੧, ਪੰਨਾ ੧੩੪੫)*

ਸੁਖ ਦੁਖ ਦਾਤਾ ਮਨਿ ਵਸੈ
ਤਿਤੁ ਤਨਿ ਕੈਸੀ ਭੁਖ ਜੀਉ ॥੪॥
*(ਸੂਹੀ ਮ: ੧, ਪੰਨਾ ੭੫੧)*

ਸੁਖੁ ਦੁਖੁ ਪੁਰਬ ਜਨਮ ਕੇ ਕੀਏ ॥
ਸੋ ਜਾਣੈ ਜਿਨਿ ਦਾਤੈ ਦੀਏ ॥ *(ਮਾਰੂ ਮ: ੧, ਪੰਨਾ ੧੦੩੦)*

ਇਸੇ ਭਾਵ ਨੂੰ ਪ੍ਰਗਟ ਕਰਨ ਵਾਲੇ ਸਾਨੂੰ ਹੋਰ ਭੀ ਬਹੁਤ ਬਾਣੀ ਵਿਚੋਂ ਪ੍ਰਮਾਣ ਮਿਲਦੇ ਹਨ ਕਿ ਸੁਖ ਦੁਖ ਤੇ ਜਨਮ ਮਰਨ ਦਾ ਚਕ੍ਰ ਸਾਨੂੰ ਪੂਰਬ ਜਨਮ ਦੇ ਕੀਤੇ ਕਰਮਾਂ ਅਨੁਸਾਰ ਉਸ ਕਰਤਾਰ ਦੇ ਹੁਕਮ ਵਿਚ ਹੀ ਚਲਦਾ ਆ ਰਿਹਾ ਹੈ। ਜਿਸ ਨੂੰ ਰੋਕ-ਥਾਮ ਪਾਉਣੀ ਜੀਵ ਦੇ ਅਧੀਨ ਨਹੀਂ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਚੰਦ ਸਤਰਾਂ ਅੰਕਤ ਕਰੀਆਂ ਹਨ, ਜਿਵੇਂ ਕਿ :

**ਸੁਖ ਦੁਖ ਹਾਨਿ ਮ੍ਰਿਤ ਪੂਰਬ ਲਿਖਤ ਲੇਖ,**
**ਜੰਤ੍ਰਨ ਕੈ ਨ ਬਸਿ ਕਛੁ, ਜੰਤ੍ਰੀ ਜਗਦੀਸ ਹੈ ॥**

***ਅਰਥ :***

(ਜਦੋਂ ਬਾਣੀ ਦੁਆਰੇ ਵੀਚਾਰ ਕਰੀਏ ਤਾਂ ਬੋਧ ਮਿਲਦਾ ਹੈ ਕਿ ਜੋ) 'ਪੂਰਬ'—ਧੁਰ ਦੀ ਲਿਖੀ ਲਿਖਤ (ਨੇਤ) ਹੈ ਕਿ ਸੁਖ ਦੁਖ, ਹਾਨ ਲਾਭ, ਮ੍ਰਿਤ (ਮੌਤ, ਜਨਮਨਾਂ) ਇਹ ਸਭ ਹਾਲਤਾਂ ਸਰੀਰ-ਧਾਰੀਆਂ ਉਪਰ ਵਰਤਣ। (ਇਸ ਲਈ ਇਨ੍ਹਾਂ ਖ਼ਾਤਰ) 'ਜੰਤ੍ਰ'—ਵਾਜੇ ਵਾ ਮਸ਼ੀਨਾਂ ਸਮਾਨ ਸਰੀਰ-ਧਾਰੀਆਂ ਦੇ ਅਧੀਨ ਕੁਛ ਭੀ ਨਹੀਂ, ਕਿਉਂਕਿ ਸਰੀਰ ਜੰਤ੍ਰਾਂ ਦਾ 'ਜੰਤ੍ਰ' ਵਜੰਤ੍ਰੀ ਵਾ ਇਨ੍ਹਾਂ ਮਸ਼ੀਨਾਂ ਦਾ ਤੋਰਨ ਵਾਲਾ ਪੁਰਖ ਜਗਤ ਦਾ ਈਸ਼ਰ (ਆਪ) ਹੈ।

**ਭੋਗਤ ਬਿਵਸਿ-ਮੇਵ ਕਰਮ ਕਿਰਤ ਗਤਿ,**
**ਜਸਿ ਕਰ ਤਸਿ, ਲੇਪ-ਕਾਰਨ ਕੋ ਈਸ ਹੈ ॥**

***ਅਰਥ :***

(ਇਸੇ ਕਾਰਨ) ਜਿਸ ਤਰ੍ਹਾਂ ਦਾ ਕਰਮ ਕੀਤਾ ਹੈ (ਉਸ) ਕ੍ਰਿਤ ਦੀ ਗਤੀ ਅਨੁਸਾਰ ਜ਼ਰੂਰ ਹੀ ਫਲ ਭੋਗਣਾ ਪੈਂਦਾ ਹੈ (ਇਸ ਵਿਚ) ਈਸ਼੍ਵਰ ਨੂੰ ਕੋਈ ਲੇਪ ਦੀ ਕਾਰ ਨਹੀਂ ਹੈ, (ਅਰਥਾਤ ਸਾਨੂੰ ਸਾਡੇ ਕੀਤੇ ਕਰਮਾਂ ਦੇ ਅਨੁਸਾਰ ਸੁਖ ਜਾਂ ਦੁਖ ਜ਼ਰੂਰ ਭੁਗਤਣਾ ਪੈਂਦਾ ਹੈ ਅਤੇ ਉਹ ਸੁਖ ਜਾਂ ਦੁਖ ਪ੍ਰਭੂ ਦੇ ਭਾਣੇ ਵਿਚ ਸਾਨੂੰ ਮਿਲਦਾ ਹੈ, ਇਸ ਤਰ੍ਹਾਂ ਸਾਨੂੰ ਸੁਖ ਜਾਂ ਦੁਖ ਭੁਗਤਦਿਆਂ ਹੋਇਆਂ ਈਸ਼੍ਵਰ ਨੂੰ ਕੋਈ ਲੇਪ ਛੇਪ ਨਹੀਂ ਹੁੰਦਾ ਹੈ)।

**ਕਰਤਾ ਪ੍ਰਧਾਨ, ਕਿਧੌ ਕਰਮ, ਕਿਧੌ ਹੈ ਜੀਉ,**
**ਘਾਟਿ ਬਾਢਿ ਕਉਨ,**
**ਕਉਨ ਮਤਿ ਬਿਸ੍ਵਾ ਬੀਸ ਹੈ ॥**

***ਅਰਥ :***

(ਇਨ੍ਹਾਂ ਉਪ੍ਰੋਕਤ ਸੁਖ ਦੁਖ ਦੀਆਂ ਗੱਲਾਂ ਵਿਚ) ਕਰਤਾ ਪ੍ਰਧਾਨ ਹੈ ਜਾਂ ਕਰਮ ਪ੍ਰਧਾਨ ਹੈ, ਜਾਂ ਜੀਵ ਪ੍ਰਧਾਨ ਹੈ ? ਘਟ ਕੌਣ ਹੈ ? ਵਧ ਕੌਣ ਹੈ ? ਕਿਹੜਾ ਮਤ ਵੀਹ ਵਿਸਵੇ ਹੈ ? ਅਰਥਾਤ ਕਰਮਾਂ ਦਾ ਫਲ ਭੋਗਣ ਵਿਚ ਪ੍ਰਧਾਨ ਕੌਣ ਹੈ ? ਫਿਰ ਵੱਡਾ ਕੌਣ ਹੈ ਤੇ ਛੋਟਾ ਕੌਣ ਹੈ ? ਅਤੇ ਪੂਰਾ ਕੌਣ ਹੈ ਜਾਂ ਛੋਟਾ ਕੌਣ ਹੈ, ਐਸਾ ਕੀ ਆਖਿਆ ਜਾਵੇ (ਭਾਵ ਇਨ੍ਹਾਂ ਗੱਲਾਂ ਵੱਲ ਤਾਂ ਸੋਚਣਾ ਹੀ ਵਿਅਰਥ ਹੈ)।

**ਅਸਤੁਤਿ ਨਿੰਦਾ ਕਹਾ ਬਿਆਪਤ ਹਰਖ ਸੋਗ,**
**ਹੋਨਹਾਰ ਕਹੌ,**
**ਕਹਾ ਗਾਰਿ ਅਉ ਅਸੀਸ ਹੈ ॥੩੩੧॥**

**ਅਰਥ :**

(ਇਸ ਤਰ੍ਹਾਂ) ਕੀ ਉਸਤਤੀ ਤੇ ਨਿੰਦਿਆ, ਤੇ ਕੀ ਹਰਖ ਸੋਗ ਦਾ ਸੁਖ ਦੁਖ ਰੂਪ ਹੋ ਕੇ ਬਿਆਪਨਾ, ਅਤੇ ਕੀ ਗਾਲੀ ਅਰ ਅਸੀਸ ਬਾਬਤ ਆਖਾਂ, ਇਹ ਸਭ ਲੋਕਾਂ ਦੀਆਂ ਆਪੋ ਆਪਣੀਆਂ ਭਾਵਨਾ ਅਨੁਸਾਰ ਹੀ ਸਭ ਠਾਠ ਭੁਗਤ ਰਿਹਾ ਹੈ ਤੇ ਅੰਤਰਜਾਮੀ ਦੀ ਨੇਤ ਮੂਜਬ ਐਸੀਆਂ ਰੂਪਾਂ ਵਿਚ ਸੁਖ ਦੁਖ ਆਦਿ ਦੇ ਭੁਗਤਾਨ ਨਮਿੱਤਕ ਇਹ ਵਿਓਂਤ ਸਭ 'ਹੋਨਹਾਰ'—ਵਾਹਿਗੁਰੂ ਦੀ ਨੇਤ, ਰਜ਼ਾ ਜਾਂ ਭਾਣਾ ਹੈ, ਹੋਰ ਕੁਝ ਭੀ ਨਹੀਂ ਕਿਹਾ ਜਾ ਸਕਦਾ।੩੩੧।

**ਪ੍ਰ:** ਭਾਈ ਸਾਹਿਬ ਜੀਉ ! ਗੁਰੂ ਦੀ ਸਾਧ ਸੰਗਤ ਵਿਚ ਉਪਦੇਸ਼ ਤਾਂ ਸਾਰਿਆਂ ਨੂੰ ਹੀ ਸਮਾਨ ਰੂਪ ਵਿਚ ਹਿਤੋਮਈ ਵਿਤਕਰੇ ਤੋਂ ਰਹਿਤ ਹੀ ਦਿੱਤਾ ਜਾਂਦਾ ਹੈ, ਭਾਵ ਸਾਰੇ ਲੋਕਾਂ ਲਈ ਨਾਮ ਅੰਮ੍ਰਿਤ ਦੀ ਸਾਂਝੀ ਵਰਖਾ ਹੁੰਦੀ ਹੈ, ਜਿਸ ਤੋਂ ਕਈ ਪ੍ਰੇਮੀ ਇਸ ਨਾਮ ਦੀ ਅੰਮ੍ਰਿਤ-ਰੂਪ ਬਾਰਸ਼ ਵਿਚੋਂ ਸਦੀਵੀ ਮਾਨਸਕ ਤ੍ਰਿਪਤੀ ਨੂੰ ਹਾਸਲ ਕਰਕੇ ਸਦਾ ਹੀ ਸ਼ਾਂਤ-ਚਿੱਤ ਹੋ ਜੀਵਨ ਗੁਜ਼ਾਰ ਜਾਂਦੇ ਹਨ, ਪਰ ਵਧੇਰੇ ਉਹ ਲੋਕ ਭੀ ਨਜ਼ਰ ਆਉਂਦੇ ਹਨ ਜੋ ਰਹਿੰਦੇ ਤਾਂ ਹਮੇਸ਼ਾਂ ਗੁਰੂ ਦੀ ਸੰਗਤ ਵਿਚ ਹੀ ਹਨ, ਪਰ ਉਨ੍ਹਾਂ ਨੂੰ ਨਾਮ ਅੰਮ੍ਰਿਤ ਦੀ ਪਵਿੱਤ੍ਰ ਖ਼ੁਰਾਕ ਭਾਉਂਦੀ ਹੀ ਨਹੀਂ, ਉਹ ਸੰਗਤ ਕਰਦੇ ਹੋਏ ਭੀ ਸੰਤ ਜਨਾਂ ਦੇ ਦੋਖੀ ਹੀ ਰਹਿੰਦੇ ਹਨ, ਕਿਉਂ ਜੀ ! ਦੱਸੋਗੇ ਕਿ ਉਨ੍ਹਾਂ ਨੂੰ ਸੰਗਤ ਵਿਚ ਮਿਲ ਰਹੀ ਨਾਮ ਅੰਮ੍ਰਿਤ ਦੀ ਪਵਿੱਤ੍ਰ ਦਾਤ ਕਿਉਂ ਨਹੀਂ ਭਾਉਂਦੀ, ਇਸ ਦਾ ਸਹੀ ਕਾਰਨ ਕੀ ਹੈ ?

**ਉ:** ਹੇ ਭਾਈਓ ! ਇਸ ਤੁਹਾਡੇ ਪ੍ਰਸ਼ਨ ਦੇ ਉੱਤਰ ਦੀ ਮੰਗ ਜਦੋਂ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਕਰੀਏ ਤਾਂ ਸਾਨੂੰ ਇਹੋ ਬੋਧ ਮਿਲਦਾ ਹੈ ਕਿ ਜਦੋਂ ਕੋਈ ਕਿਸੇ ਗੰਦੀ ਖ਼ੁਰਾਕ ਖਾਣ ਦਾ ਆਦੀ ਹੋ ਜਾਏ ਤਾਂ ਉਸਨੂੰ ਪਵਿੱਤ੍ਰ ਤੋਂ ਭੀ ਪਵਿੱਤ੍ਰ ਖ਼ੁਰਾਕ ਨਹੀਂ ਭਾਇਆ ਕਰਦੀ, ਇਸ ਭਾਵ ਨੂੰ ਗੁਰਬਾਣੀ ਵਿਚ ਕਈ ਥਾਵਾਂ 'ਤੇ ਉਜਾਗਰ ਕੀਤਾ ਗਿਆ ਹੈ, ਜਿਵੇਂ ਕਿ :

ਕਹਾ ਸੁਆਨ ਕਉ ਸਿਮ੍ਰਿਤਿ ਸੁਨਾਏ ॥
ਕਹਾ ਸਾਕਤ ਪਹਿ ਹਰਿ ਗੁਨ ਗਾਏ ॥੧॥.....
ਕਊਆ ਕਹਾ ਕਪੂਰ ਚਰਾਏ ॥
ਕਹ ਬਿਸੀਅਰ ਕਉ ਦੂਧੁ ਪੀਆਏ ॥੨॥.....
ਅੰਮ੍ਰਿਤੁ ਲੈ ਲੈ ਨੀਮੁ ਸਿੰਚਾਈ ॥
ਕਹਤ ਕਬੀਰ ਉਆ ਕੋ ਸਹਜੁ ਨ ਜਾਈ ॥੫॥੭॥੨੦॥

*(ਆਸਾ, ਪੰਨਾ ੪੮੧)*

ਦੁਰਮਤਿ ਭਾਗਹੀਨ ਮਤਿ ਫੀਕੇ
ਨਾਮੁ ਸੁਨਤ ਆਵੈ ਮਨਿ ਰੋਹੈ ॥
ਕਊਆ ਕਾਗ ਕਉ ਅੰਮ੍ਰਿਤ ਰਸੁ ਪਾਈਐ
ਤ੍ਰਿਪਤੈ ਵਿਸਟਾ ਖਾਇ ਮੁਖਿ ਗੋਹੈ ॥੩॥

*(ਗੂਜਰੀ ਮ: ੪, ਪੰਨਾ ੪੯੩)*

ਹੰਸਾ ਵਿਚਿ ਬੈਠਾ ਬਗੁ ਨ ਬਣਈ
ਨਿਤ ਬੈਠਾ ਮਛੀ ਨੋ ਤਾਰ ਲਾਵੈ ॥
ਜਾ ਹੰਸ ਸਭਾ ਵੀਚਾਰੁ ਕਰਿ ਦੇਖਨਿ
ਤਾ ਬਗਾ ਜਾਲਿ ਜੋੜੁ ਕਦੇ ਨ ਆਵੈ ॥
ਹੰਸਾ ਹੀਰਾ ਮੋਤੀ ਚੁਗਣਾ ਬਗੁ ਡਡਾ ਭਾਲਣ ਜਾਵੈ ॥
ਉਡਰਿਆ ਵੇਚਾਰਾ ਬਗੁਲਾ ਮਤੁ ਹੋਵੈ ਮੰਞੁ ਲਖਾਵੈ ॥
ਜਿਤੁ ਕੋ ਲਾਇਆ ਤਿਤ ਹੀ ਲਾਗਾ
ਕਿਸੁ ਦੋਸੁ ਦਿਚੈ ਜਾ ਹਰਿ ਏਵੈ ਭਾਵੈ ॥
ਸਤਿਗੁਰੁ ਸਰਵਰੁ ਰਤਨੀ ਭਰਪੂਰੇ
ਜਿਸੁ ਪ੍ਰਾਪਤਿ ਸੋ ਪਾਵੈ ॥
ਸਿਖ ਹੰਸ ਸਰਵਰਿ ਇਕਠੇ ਹੋਏ
ਸਤਿਗੁਰ ਕੈ ਹੁਕਮਾਵੈ ॥
ਰਤਨ ਪਦਾਰਥ ਮਾਣਕ ਸਰਵਰਿ ਭਰਪੂਰੇ
ਖਾਇ ਖਰਚਿ ਰਹੇ ਤੋਟਿ ਨ ਆਵੈ ॥
ਸਰਵਰ ਹੰਸੁ ਦੂਰਿ ਨ ਹੋਈ ਕਰਤੇ ਏਵੈ ਭਾਵੈ ॥
ਜਨ ਨਾਨਕ ਜਿਸ ਦੈ ਮਸਤਕਿ ਭਾਗੁ ਧੁਰਿ ਲਿਖਿਆ
ਸੋ ਸਿਖੁ ਗੁਰੂ ਪਹਿ ਆਵੈ ॥ *(ਸਲੋਕ ਮ: ੫, ਪੰਨਾ ੯੬੦)*

ਇਸ ਤਰ੍ਹਾਂ ਹੋਰ ਭੀ ਬਹੁਤ ਉਦਾਹਰਣ ਮਿਲਦੇ ਹਨ ਕਿ ਸੰਗਤ ਰੂਪ ਸਰੋਵਰ ਵਿਚ ਕੇਵਲ ਸ਼ਰਧਾਵਾਨ ਸਿੱਖਾਂ ਰੂਪ ਹੀ ਹੰਸ ਇਕੱਠੇ ਹੁੰਦੇ ਹਨ ਜੋ ਨਾਮ ਰੂਪ ਹੀਰੇ ਮੋਤੀਆਂ ਦਾ ਚੋਗਾ ਚੁਗਦੇ ਹਨ, ਪਰ ਜੋ ਕਾਗਾਂ ਦੀ ਬ੍ਰਿਤੀ ਵਾਲੇ ਲੋਕ ਹਨ ਉਹ ਸੰਗਤ ਰੂਪ ਸਰੋਵਰ ਵਿਚ ਜੇ ਕਦੀ ਜਾ ਭੀ ਬੈਠਣ ਤਾਂ ਭੀ ਉਹ ਉਪ੍ਰਾਮ ਹੀ ਰਹਿੰਦੇ ਹਨ ਕਿਉਂਕਿ ਉਨ੍ਹਾਂ ਦੀ ਨਿੰਦਾ ਕਰਨ ਰੂਪ ਖ਼ੁਰਾਕ ਉਨ੍ਹਾਂ ਨੂੰ ਉਥੋਂ ਨਹੀਂ ਮਿਲਦੀ, ਇਸ ਕਰਕੇ ਉਹ ਆਪਣੀ (ਸੰਤਾਂ ਦੀ) ਨਿੰਦਾ ਕਰਨ ਰੂਪ ਖ਼ੁਰਾਕ ਹੀ ਖਾਂਦੇ ਰਹਿੰਦੇ ਹਨ, ਜਿਸ ਦਾ ਫਲ ਉਨ੍ਹਾਂ ਨੂੰ ਚੌਰਾਸੀ ਲੱਖ ਜੂਨਾਂ ਵਿਚ ਭੌਂਦੇ ਰਹਿਣਾ ਹੀ ਮਿਲਿਆ ਕਰਦਾ ਹੈ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਕਲਮ-ਬੰਦ ਕੀਤਾ ਹੈ, ਜੈਸੇ ਕਿ :

**ਮਾਨਸਰ ਪਰ ਜਉ ਬੈਠਾਈਐ ਲੇ ਜਾਇ ਬਗ,**
**ਮੁਕਤਾ ਅਮੋਲ ਤਜਿ ਮੀਨ ਬੀਨਿ ਖਾਤ ਹੈ ॥**

***ਅਰਥ :***

(ਸੰਗਤ ਵਿਚ ਆ ਕੇ ਭੀ ਜੋ ਲੋਕ ਸੱਖਣੇ ਰਹਿੰਦੇ ਹਨ, ਉਨ੍ਹਾਂ ਨੂੰ ਚਾਰ ਰੂਪਾਂ ਵਿਚ ਦਰਸਾਇਆ ਹੈ)। (ਅੰਮ੍ਰਿਤ ਦੇ ਸੋਮੇ) ਮਾਨ ਸਰੋਵਰ ਦੇ ਕਿਨਾਰੇ ਜੇਕਰ ਬਗਲੇ ਨੂੰ ਲਿਜਾ ਬਿਠਾਈਏ, ਤਾਂ ਉਹ ਅਨਮੋਲਕ ਮੋਤੀਆਂ ਨੂੰ ਤਿਆਗ ਕੇ ਮੱਛੀਆਂ ਨੂੰ ਹੀ 'ਬੀਨਿ'—ਚੁਣ ਚੁਣ ਕੇ ਖਾਇਆ ਕਰਦਾ ਹੈ (ਕਿਉਂਕਿ ਉਸਦੀ ਭਾਵਨਾ ਹੀ ਮੱਛੀਆਂ ਦੀ ਖ਼ੁਰਾਕ ਲਈ ਬੱਝੀ ਹੋਈ ਹੈ, ਤੇ ਮੋਤੀਆਂ ਨੂੰ ਚੰਗਾ ਚੋਗਾ ਉਸਨੇ ਸਮਝਿਆ ਹੀ ਨਹੀਂ ਹੁੰਦਾ)।

**ਅਸਥਨ ਪਾਨ ਕਰਬੇ ਕਉ**
**ਜਉ ਲਗਾਈਐ ਜੋਂਕ,**
**ਪੀਅਤ ਨ ਪੈ, ਲੈ ਲੋਹੂ ਅਚਏ ਅਘਾਤ ਹੈ॥**

***ਅਰਥ :***

(ਇਸੇ ਤਰ੍ਹਾਂ ਦੂਜਾ ਦ੍ਰਿਸ਼ਟਾਂਤ ਦੇਂਦੇ ਹਨ ਕਿ) ਜੇਕਰ ਜੋਕ ਨੂੰ ਥਨ (ਮੰਮਾ) ਪੀਣ ਵਾਸਤੇ ਲਾਈਏ ਤਾਂ ਉਹ 'ਪੈ'—ਦੁੱਧ ਨਹੀਂ ਪੀਆ ਕਰਦੀ, ਸਗੋਂ (ਆਪਣੀ ਪ੍ਰਪੱਕ ਭਾਵਨਾ ਅਨੁਸਾਰ) ਲਹੂ ਨੂੰ ਹੀ ਲੈ—ਗ੍ਰਹਿਣ ਕਰ ਕਰਕੇ 'ਅਚਈ'—ਛਕਦੀ ਤੇ ਰੱਜਿਆ ਕਰਦੀ ਹੈ।

**ਪਰਮ ਸੁਗੰਧ ਪਰਿ ਮਾਖੀ ਨ ਰਹਿਤ ਰਾਖੀ,**
**ਮਹਾਂ ਦੁਰਗੰਧ ਪਰਿ ਬੇਗ ਚਲਿ ਜਾਤ ਹੈ॥**

***ਅਰਥ :***

(ਇਸ ਭਾਂਤ ਹੀ) ਅਤਿਅੰਤ ਵਾਸ਼ਨਾ ਵਾਲੀ ਵਸਤੂ ਫੁਲਾਂ ਦੇ ਅਤਰ ਆਦਿ ਖ਼ੁਸ਼ਬੂਈ ਉਪਰ ਮੱਖੀ ਰੱਖੀ (ਮਜਬੂਰ ਕੀਤੀ—ਹੋੜੀ ਹੋਈ) ਨਹੀਂ ਰਿਹਾ ਕਰਦੀ। (ਤੇ ਆਪਣੀ ਭੌਣੀ ਦੀ ਪ੍ਰੇਰੀ) ਝਟ ਹੀ ਮਹਾਨ ਦੁਰਗੰਧੀ ਵਾਲੀ ਗੰਦੀ ਥਾਂ—(ਫੋੜੇ ਫਿੰਸੀ ਆਦਿ ਲਹੂ ਪਾਕ ਭਰੇ ਟਿਕਾਣੇ) ਵੱਲ ਦੌੜ ਜਾਇਆ ਕਰਦੀ ਹੈ।

**ਜੈਸੇ ਗਜ ਮਜਨ ਕੈ ਡਾਰਤ ਹੈ ਛਾਰੁ ਸਿਰਿ,**
**ਸੰਤਨ ਕੈ ਦੋਖੀ ਸੰਤ ਸੰਗੁ ਨ ਸੁਹਾਤ ਹੈ ॥੩੩੨॥**

***ਅਰਥ :***

(ਐਸੇ ਹੀ ਤਰ੍ਹਾਂ) ਜਿਸ ਪ੍ਰਕਾਰ ਹਾਥੀ ਸ਼ਨਾਨ ਕਰਕੇ (ਸੁਧ ਪਵਿੱਤ੍ਰ ਹੋ ਕੇ) ਭੀ ਆਪਣੇ ਸਿਰ ਵਿਚ ਮਿੱਟੀ ਪਾ ਲਿਆ ਕਰਦਾ ਹੈ—(ਇਸੇ ਪ੍ਰਕਾਰ ਖੋਟੀ ਭਾਵਨਾ ਰੂਪੀ ਦੂਖਣਾਂ ਨਾਲ ਦੂਖਿਤ ਹਿਰਦੇ ਵਾਲੇ) ਸੰਤਾਂ ਦੇ ਦੋਖੀ ਨੂੰ (ਸੰਤਾਂ ਦੀ ਸੰਗਤ ਦਾ ਸਮਾਗਮ ਹੋ ਜਾਣ 'ਤੇ ਭੀ) ਸੰਤਾਂ ਦੀ ਸੰਗਤ ਚੰਗੀ ਨਹੀਂ ਲਗਿਆ ਕਰਦੀ। ਉਹ ਸੰਗਤ ਵਿਚ ਦੋਸ਼ ਹੀ ਅਰੋਪਨ ਕਰਿਆ ਕਰਦਾ ਹੈ।

**ਪ੍ਰ:** ਭਾਈ ਸਾਹਿਬ ਜੀਉ! ਪਿਛੇ ਆਪ ਜੀ ਗੁਰਮਤ ਦੇ ਵਿਧਾਨ ਪੱਖ ਨੂੰ ਇਸ਼ਾਰੇ ਮਾਤ੍ਰ ਦਰਸਾਉਂਦੇ ਆ ਰਹੇ ਹੋ, ਪਰ ਅਸੀਂ ਚਾਹੁੰਦੇ ਹਾਂ ਕਿ ਹੁਣ ਤੁਸੀਂ ਸਾਨੂੰ ਗੁਰਮਤ ਦੇ ਸਿਧਾਂਤ ਨੂੰ ਪੂਰੀ ਤਰ੍ਹਾਂ ਸਪਸ਼ਟ ਰੂਪ ਵਿਚ ਖ਼ੁਲਾਸਾ ਕਰਕੇ ਦਰਸਾਉਣ ਦੀ ਕ੍ਰਿਪਾ ਕਰੋ, ਤਾਕਿ ਸਾਨੂੰ ਭੀ ਹੋਰ ਬੋਧ ਹੋ ਸਕੇ ?

**ਉ:** ਹੇ ਭਾਈਓ! ਬਾਣੀ ਦ੍ਵਾਰਾ ਜਿਤਨੀ ਭੀ ਗੁਰਮਤ ਸਿਧਾਂਤ ਦੀ ਖੋਜ ਕੀਤੀ ਜਾਏ ਉਹ ਅੱਗੇ ਤੋਂ ਅੱਗੇ ਹੋਰ ਹੋਰ ਗਿਆਨ ਦਾ ਪ੍ਰਕਾਸ਼ ਹੁੰਦਾ ਦਿੱਸ ਆਉਂਦਾ ਹੈ, ਜਿਸ ਦੀ ਗੰਮਤਾ ਹੀ ਨਹੀਂ ਪਾਈ ਜਾ ਸਕਦੀ, ਪਰ ਮੈਨੂੰ ਤਾਂ ਬਾਣੀ ਦੀ ਪੜਚੋਲ ਕਰਨ ਤੋਂ ਇਹੋ ਬੋਧ ਮਿਲਿਆ ਹੈ ਕਿ ਗੁਰਮਤ ਕੇਵਲ ਇਕੋ ਪ੍ਰਮੇਸ਼ਰ ਨੂੰ ਸਤਿ ਸਰੂਪ ਹੀ ਨਿਸਚੇ ਕਰਦੀ ਹੈ ਅਤੇ ਉਸ ਪ੍ਰਭੂ ਤੋਂ ਭਿੰਨ ਹੋਰ ਕਿਸੇ ਸ਼ਿਵ ਸ਼ਕਤੀ ਦੀ ਕੋਈ ਗੰਮਤਾ ਹੀ ਨਹੀਂ ਹੈ, ਇਸ ਸਾਰੇ ਪ੍ਰਪੰਚ ਦੀ ਰਚਨਾ ਦਾ ਕਾਰਨ ਉਹ ਕਰਤਾ ਕਰਤਾਰ ਹੀ ਹੈ, ਇਸ ਸਿਧਾਂਤ ਨੂੰ ਬਾਣੀ ਦ੍ਵਾਰੇ ਕਈ ਥਾਵਾਂ 'ਤੇ ਪ੍ਰਗਟ ਕੀਤਾ ਗਿਆ ਹੈ, ਜੈਸਾ ਕਿ :

ਕਰਣ ਕਾਰਣ ਏਕ ਓਹੀ ਜਿਨਿ ਕੀਆ ਆਕਾਰੁ॥
ਤਿਸਹਿ ਧਿਆਵਹੁ ਮਨ ਮੇਰੇ ਸਰਬ ਕੋ ਆਧਾਰੁ॥੧॥
*(ਸ੍ਰੀ ਰਾਗੁ ਮ: ੫, ਪੰਨਾ ੫੧)*

ਜੋਤਿ ਸਰੂਪ ਜਾ ਕੀ ਸਭ ਵਥੁ॥
ਕਰਣ ਕਾਰਣ ਪੂਰਨ ਸਮਰਥੁ॥੧॥
ਪ੍ਰਭ ਕੀ ਓਟ ਗਹਹੁ ਮਨ ਮੇਰੇ॥
ਚਰਨ ਕਮਲ ਗੁਰਮੁਖਿ ਆਰਾਧਹੁ
ਦੁਸਮਨ ਦੂਖੁ ਨ ਆਵੈ ਨੇਰੇ॥ *(ਪੰਨਾ ੧੧੫੦)*

ਕਰਣ ਕਾਰਣ ਪ੍ਰਭੁ ਏਕੁ ਹੈ ਦੂਸਰ ਨਾਹੀ ਕੋਇ॥
ਨਾਨਕ ਤਿਸੁ ਬਲਿਹਾਰਣੈ
ਜਲਿ ਥਲਿ ਮਹੀਅਲਿ ਸੋਇ॥੧॥
ਕਰਨ ਕਰਾਵਨ ਕਰਨੈ ਜੋਗੁ॥
ਜੋ ਤਿਸੁ ਭਾਵੈ ਸੋਈ ਹੋਗੁ॥
ਖਿਨ ਮਹਿ ਥਾਪਿ ਉਥਾਪਨਹਾਰਾ॥
ਅੰਤੁ ਨਹੀ ਕਿਛੁ ਪਾਰਾਵਾਰਾ॥
ਹੁਕਮੇ ਧਾਰਿ ਅਧਰ ਰਹਾਵੈ॥
ਹੁਕਮੇ ਉਪਜੈ ਹੁਕਮਿ ਸਮਾਵੈ॥

ਹੁਕਮੇ ਊਚ ਨੀਚ ਬਿਉਹਾਰ ॥
ਹੁਕਮੇ ਅਨਿਕ ਰੰਗ ਪਰਕਾਰ ॥
ਕਰਿ ਕਰਿ ਦੇਖੈ ਅਪਨੀ ਵਡਿਆਈ ॥
ਨਾਨਕ ਸਭ ਮਹਿ ਰਹਿਆ ਸਮਾਈ ॥੧॥

*(ਸੁਖਮਨੀ, ਪੰਨਾ ੨੭੬)*

ਇਸ ਤਰ੍ਹਾਂ ਬਾਣੀ ਰਾਹੀਂ ਗੁਰਮਤ ਸਿਧਾਂਤ ਨੂੰ ਕਈ ਥਾਵਾਂ 'ਤੇ ਦਰਸਾਇਆ ਹੈ ਕਿ ਇਹ ਸਾਰੀ ਰਚਨਾ ਉਸ ਕਰਤਾਰ ਦੀ ਕ੍ਰਿਤ ਹੈ ਅਤੇ ਇਹ ਬ੍ਰਹਮਾ, ਵਿਸ਼ਨੂੰ, ਸ਼ਿਵ ਸ਼ਕਤੀ ਆਦਿ ਉਸਦੇ ਚੇਲੇ ਹਨ ਜੋ ਉਸ ਕਰਤੇ ਨੂੰ ਤੱਕ ਨਹੀਂ ਸਕਦੇ, ਉਹ ਕਰਤਾ ਇਨ੍ਹਾਂ ਸਭ ਸ਼ਕਤੀਆਂ ਨੂੰ ਆਪਣੇ ਹੁਕਮ ਵਿਚ ਕਾਰ ਕਰਾਉਂਦਾ ਹੈ। ਸੋ, ਗੁਰਮਤ ਨੇ ਉਸੇ ਕਰਤਾਰ ਨੂੰ ਚਿੰਤਨ ਕਰਨ ਦੀ ਪ੍ਰੇਰਨਾ ਕੀਤੀ ਹੈ, ਇਸ ਲਈ ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਗੁਰਮਤ ਦੇ ਸਿਧਾਂਤ ਨੂੰ ਚੰਦ ਸਤਰਾਂ ਵਿਚ ਉਲੀਕਿਆ ਹੈ, ਜਿਵੇਂ ਕਿ :

**ਗੁਰਮਤਿ ਸਤਿ ਏਕ ਟੇਕ, ਦੁਤੀਆ ਨਾਸਤਿ,**
**ਸਿਵ ਨ ਸਕਤਿ ਗਤਿ, ਅਨਭੈ ਅਭਿਆਸੀ ਹੈ ॥**

*ਅਰਥ :*

(ਗੁਰਮਤ ਸਿਧਾਂਤ ਦੀ ਪੂਰਨ ਰੂਪ ਵਿਚ ਰੂਪ-ਰੇਖਾ ਅੰਕਤ ਕਰਦੇ ਹਨ) ਕਿ ਹੇ ਭਾਈਓ! ਗੁਰਮਤ ਵਿਚ (ਕੇਵਲ) 'ਇਕ'—ਮਾਤ੍ਰ ਵਸਤੂ ਹੀ ਸਤਯ ਸਰੂਪ ਹੈ, ਤੇ ਉਸੇ ਹੀ ਇਕ ਦੀ 'ਟੇਕ'—ਧਾਰੀ ਜਾਂਦੀ ਹੈ, ਭਾਵ, ਉਸੇ ਵਿਚ ਹੀ ਸਦੀਵਕਾਲ ਟਿਕਾਉ ਨੂੰ ਪ੍ਰਮਾਣਿਆ ਗਿਆ ਹੈ, (ਇਸ ਇਕ ਤੋਂ ਭਿੰਨ) ਹੋਰ ਦੂਸਰਾ ਕੁਛ (ਕਰਮ ਆਦਿ ਪ੍ਰਪੰਚ ਪਸਾਰਾ) ਨਹੀਂ ਹੈ। (ਅਤੇ ਇਸ ਇਕ ਵਿਚ ਕਿਸੇ) ਸ਼ਿਵ ਸ਼ਕਤੀ ਦੀ ਕੋਈ ਗਤੀ (ਗੰਮਤਾ) ਨਹੀਂ। ਸੋ, (ਗੁਰੂ ਘਰ ਵਿਚ) ਇਸੇ ਇਕੋ ਦੇ ਹੀ ਅਭਿਆਸੀ ਹੋਈਦਾ ਹੈ।

**ਤ੍ਰਿਗੁਨ ਅਤੀਤ, ਜੀਤ ਹਾਰ ਨ ਹਰਖ ਸੋਗ,**
**ਸੰਜੋਗ ਬਿਓਗ ਮੇਟਿ, ਸਹਜ ਨਿਵਾਸੀ ਹੈ ॥**

*ਅਰਥ :*

(ਗੁਰਮੁਖ ਲੋਕ ਇਸੇ ਅਭਿਆਸ ਦੇ ਕਾਰਨ ਸਦਾ) ਤਿੰਨਾਂ ਗੁਣਾਂ ਤੋਂ ਅਤੀਤ (ਰਹਿਤ) ਹੋਇਆ, ਭਾਵ ਤੁਰੀਆ ਪਦ ਗਾਮੀ ਹੋ, ਹਾਰ ਤੇ ਜਿੱਤ ਦਾ ਹਰਖ ਸੋਗ ਨਹੀਂ ਹੁੰਦਾ, ਇਸ ਲਈ ਸੰਜੋਗ ਤੇ ਵਿਜੋਗ ਦੇ ਖ਼ਿਆਲ ਨੂੰ ਮੇਟ ਕੇ ਚਿੱਤ ਵਿਚੋਂ ਦੂਰ ਕਰਕੇ 'ਸਹਜ'—ਪਦ ਆਤਮ ਪਦ—(ਸਤਿ ਸਰੂਪ ਚੇਤੰਨਯ ਪਦ) ਵਿਚ ਇਸਥਿਤ ਹੋਏ ਰਹੀਦਾ ਹੈ।

**ਚਤੁਰ ਬਰਨ ਇਕ ਬਰਨ ਹੁਇ ਸਾਧ ਸੰਗਿ,**
**ਪੰਚ ਪਰਪੰਚ ਤਿਆਗਿ ਬਿਸਮ ਬਿਸ੍ਵਾਸੀ ਹੈ ॥**

*ਅਰਥ :*

(ਸਹੀ ਸਿਧਾਂਤ ਇਹੋ ਹੈ ਕਿ) ਸਾਧ ਸੰਗਤ (ਗੁਰ ਸਿੱਖੀ ਮੰਡਲ) ਵਿਚ ਚਾਰੇ ਹੀ ਵਰਨਾਂ ਦਾ (ਬ੍ਰਹਮਣ, ਖੱਤ੍ਰੀ, ਵੈਸ਼ ਤੇ ਸੂਦਰ ਆਦਿਕਾਂ ਵਿਚੋਂ ਭਾਵੇਂ ਕੋਈ) ਹੋਵੇ, 'ਇਕ ਬਰਨ'—ਇਕ ਗੁਰੂ ਬੰਸੀਆ ਸਿੱਖ ਬਣ ਕੇ 'ਪੰਚ ਪਰਪੰਚ' ਪੰਚ ਤੱਤ ਰਚਿਤ ਪ੍ਰਪੰਚ ਦੇਹ ਆਦਿ ਸਥੂਲ (ਸੰਗਾਤ) ਨੂੰ ਤਿਆਗ ਕਰਕੇ 'ਬਿਸਮ'—ਅਸਚਰਜ ਰੂਪ, ਪਾਰਬ੍ਰਹਮ ਪਰਮਾਤਮਾ ਇਕੋ ਹੀ ਇਕ ਹੈ—ਐਸਾ ਨਿਸਚੇ ਬਿਸ੍ਵਾਸ—ਭਰੋਸੇ ਵਾਲਾ ਹੋ ਰਹਿੰਦਾ ਹੈ।

**ਖਟ ਦਰਸਨ ਪਰੈ ਪਾਰ ਹੁਇ ਸਪਤ ਸਰ,**
**ਨਵ ਦੁਆਰ ਉਲੰਘਿ**
**ਦਸਮਈ ਉਦਾਸੀ ਹੈ ॥੩੩੩॥**

*ਅਰਥ :*

(ਗੁਰਮੁਖ) ਛੇ ਦਰਸ਼ਨਾਂ ਤੋਂ ਪਰੇ ਸੱਤਾਂ ਸਰੋਵਰਾਂ ਤੋਂ ਪਾਰ ਹੋਇਆ ਹੈ ਅਤੇ ਨੌਂ ਦੁਆਰਿਆਂ ਤੋਂ ਉਲੰਘ ਕੇ ਦਸਮ ਦੁਆਰ ਵਿਚ ਹੀ (ਨਿਵਾਸ ਕਰਨ ਵਾਲਾ) ਉਦਾਸੀ (ਅਤੀ ਮਹਾਤਮਾ) ਹੈ।

ਇਸਦਾ ਭਾਵ ਇਹ ਹੈ, ਕਿ ਪੰਜ ਗਿਆਨ ਇੰਦ੍ਰੇ ਤੇ ਛੇਵਾਂ ਮਨ ਇਨ੍ਹਾਂ ਦੇ ਦਰਸ਼ਨ ਤੋਂ ਰਹਿਤ ਹੋ ਕੇ ਅਰਥਾਤ ਸ਼ਬਦ, ਸਪਰਸ਼, ਰੂਪ, ਰਸ ਗੰਧ ਤੇ ਸੰਕਲਪ ਆਦਿਕਾਂ ਤੋਂ ਗੁਰਸਿੱਖ ਰਹਿਤ ਹੋ ਕੇ ਸੱਤਾਂ ਸਰੋਵਰਾਂ ਤੋਂ ਪਰੇ ਹੋ ਗਿਆ ਹੈ। ਚਤੁਸਟੇ ਅੰਤਾਕਰਣ ਤੇ ਤਿੰਨਾਂ ਅਵਸਥਾ ਇਹ ਸੱਤ ਸਰੋਵਰ ਹਨ, ਗੁਰਸਿੱਖ ਇਨ੍ਹਾਂ ਤੋਂ ਪਰ੍ਹੇ ਹੋ ਗਿਆ ਹੈ, ਅਰਥਾਤ ਮਨ, ਬੁਧ ਚਿਤ ਤੇ ਹੰਕਾਰ, ਜਾਗ੍ਰਤ, ਸੁਪਨ ਤੇ ਸਖੋਪਤੀ, ਇਨ੍ਹਾਂ ਸੱਤਾਂ ਵਿਚ ਭੀ ਉਹ ਫਸ ਨਹੀਂ ਰਿਹਾ, ਇਨ੍ਹਾਂ ਦਾ ਸਾਖੀ ਰੂਪ ਆਪ ਨੂੰ ਅਨੁਭਵ ਕਰਕੇ ਇਨ੍ਹਾਂ ਤੋਂ ਨਿਰਲੇਪ ਵਰਤਦਾ ਹੈ, ਇਸ ਤਰ੍ਹਾਂ ਨੌਂ ਗੋਲਕਾਂ ਰੂਪ ਜੋ ਨੌਂ ਦੁਆਰ ਹਨ, ਉਨ੍ਹਾਂ ਤੋਂ ਲੰਘ ਕੇ ਦਸਵਾਂ ਦੁਆਰ ਜੋ ਪ੍ਰੇਮਾ-ਭਗਤੀ ਹੈ, ਉਸਦੇ ਵਿਚ ਮਨ ਚਿਤ ਹੋ ਕੇ ਲੱਗਾ ਰਹਿੰਦਾ ਹੈ ਤੇ ਉਸਨੇ ਜਗਤ ਤੋਂ ਉਦਾਸੀ ਧਾਰੀ ਹੋਈ ਹੈ ਅਤੇ ਉਹੀ ਜੀਵਨ-ਮੁਕਤ ਕਿਹਾ ਜਾਂਦਾ ਹੈ।੩੩੩।

ਪ੍ਰ: ਭਾਈ ਸਾਹਿਬ ਜੀਉ! ਜਿਨ੍ਹਾਂ ਜੀਵਨ-ਮੁਕਤਾਂ ਦਾ ਆਪ ਜੀ ਜ਼ਿਕਰ ਕਰਦੇ ਹੋ ਕਿ ਉਹ ਪ੍ਰਵਾਰ ਵਿਚ ਰਹਿੰਦੇ ਹੋਏ ਭੀ ਸੁਖਦਾਈ ਜੀਵਨ ਗੁਜ਼ਾਰਦੇ ਹਨ, ਪਰ

ਕਿਉਂ ਜੀ! ਪ੍ਰਵਾਰ ਵਿਚ ਰਹਿੰਦਿਆਂ ਤਾਂ ਕਈ ਪ੍ਰਕਾਰ ਦੀਆਂ ਜ਼ਿੰਮੇਵਾਰੀਆਂ ਦੇ ਨਿਭਾਉਣ ਦਾ ਸੰਸਾ ਬਣਿਆਂ ਰਹਿੰਦਾ ਹੈ, ਪਰ ਉਨ੍ਹਾਂ ਦੇ ਸੁਖਦਾਈ ਜੀਵਨ ਗੁਜ਼ਾਰਨ ਦੀ ਰੂਪ-ਰੇਖਾ ਕੈਸੀ ਹੈ, ਭਾਵ ਉਨ੍ਹਾਂ ਦੀ ਮਾਨਸਕ ਅਵਸਥਾ ਕਿਵੇਂ ਗੁਜ਼ਰਦੀ ਹੈ, ਜੋ ਉਨ੍ਹਾਂ ਨੂੰ ਹਮੇਸ਼ਾਂ ਸੁਖ ਤੇ ਖੇੜੇ ਵਿਚ ਰਖਦੀ ਹੈ, ਇਸ ਸੰਬੰਧ ਵਿਚ ਆਪ ਕਿਵੇਂ ਅਨੁਭਵ ਕਰਦੇ ਹੋ, ਜਾਣਕਾਰੀ ਦਿਓ ?

**ਉ:** ਹੇ ਭਾਈਓ! ਉਨ੍ਹਾਂ ਜੀਵਨ-ਮੁਕਤਾਂ ਨੇ ਬਾਣੀ ਦੀ ਪ੍ਰੇਰਨਾ ਦੁਆਰੇ ਆਪਣੀ ਮਾਨਸਕ ਅਵਸਥਾ ਨੂੰ ਇਤਨੀਆਂ ਬੁਲੰਦੀਆਂ 'ਤੇ ਜਾ ਠਹਿਰਾਇਆ ਹੈ, ਜਿਥੇ ਟਿਕਿਆਂ ਹੁਣ ਉਨ੍ਹਾਂ ਨੂੰ ਸੰਸਾਰ ਵਿਚ ਰਹਿੰਦਿਆਂ ਪ੍ਰਵਾਰ ਦੀ ਕੋਈ ਭੀ ਗ਼ਮ ਚਿੰਤਾ ਨਹੀਂ ਰਿਹਾ ਕਰਦੀ ਕਿਉਂਕਿ ਉਹ ਸਦਾ ਹੀ ਬਾਣੀ ਤੋਂ ਪ੍ਰੇਰਨਾ ਲੈ ਕੇ ਜ਼ੀਵਨ-ਜਾਤ੍ਰਾ ਨੂੰ ਸਦਾ ਹੀ ਅਚਿੰਤ ਪਦਵੀ ਵਿਚ ਗੁਜ਼ਾਰਦੇ ਹਨ, ਉਨ੍ਹਾਂ ਨੂੰ ਇਲਾਹੀ ਬਾਣੀ ਦੀ ਸਦਾ ਹੀ ਇਹੋ ਪ੍ਰੇਰਨਾ ਮਿਲਦੀ ਹੈ, ਜਿਵੇਂ ਕਿ :

ਨਾਨਕ ਚਿੰਤਾ ਮਤਿ ਕਰਹੁ ਚਿੰਤਾ ਤਿਸ ਹੀ ਹੇਇ॥
ਜਲ ਮਹਿ ਜੰਤ ਉਪਾਇਅਨੁ ਤਿਨਾ ਭਿ ਰੋਜੀ ਦੇਇ॥
ਓਥੈ ਹਟੁ ਨ ਚਲਈ ਨਾ ਕੋ ਕਿਰਸ ਕਰੇਇ॥
ਸਉਦਾ ਮੂਲਿ ਨ ਹੋਵਈ ਨਾ ਕੋ ਲਏ ਨ ਦੇਇ॥
ਜੀਆ ਕਾ ਆਹਾਰੁ ਜੀਅ ਖਾਣਾ ਏਹੁ ਕਰੇਇ॥
ਵਿਚਿ ਉਪਾਏ ਸਾਇਰਾ ਤਿਨਾ ਭਿ ਸਾਰ ਕਰੇਇ॥
ਨਾਨਕ ਚਿੰਤਾ ਮਤ ਕਰਹੁ ਚਿੰਤਾ ਤਿਸ ਹੀ ਹੇਇ॥੧॥
*(ਸਲੋਕ ਮ: ੨, ਪੰਨਾ ੯੫੫)*

ਨਾਨਕ ਜੰਤ ਉਪਾਇ ਕੈ ਸੰਮਾਲੇ ਸਭਨਾਹ॥
ਜਿਨਿ ਕਰਤੈ ਕਰਣਾ ਕੀਆ ਚਿੰਤਾ ਭਿ ਕਰਣੀ ਤਾਹ॥
ਸੋ ਕਰਤਾ ਚਿੰਤਾ ਕਰੇ ਜਿਨਿ ਉਪਾਇਆ ਜਗੁ॥
*(ਪੰਨਾ ੪੬੭)*

ਕਾਹੇ ਰੇ ਮਨ ਚਿਤਵਹਿ ਉਦਮੁ
ਜਾ ਆਹਰਿ ਹਰਿ ਜੀਉ ਪਰਿਆ॥
ਸੈਲ ਪੱਥਰ ਮਹਿ ਜੰਤ ਉਪਾਏ
ਤਾ ਕਾ ਰਿਜਕੁ ਆਗੈ ਕਰਿ ਧਰਿਆ॥.....
ਜਨਨਿ ਪਿਤਾ ਲੋਕ ਸੁਤ ਬਨਿਤਾ
ਕੋਇ ਨ ਕਿਸ ਕੀ ਧਰਿਆ॥
ਸਿਰਿ ਸਿਰਿ ਰਿਜਕੁ ਸੰਬਾਹੇ ਠਾਕੁਰੁ
ਕਾਹੇ ਮਨ ਭਉ ਕਰਿਆ॥੨॥
ਊਡੇ ਊਡਿ ਆਵੈ ਸੈ ਕੋਸਾ ਤਿਸੁ ਪਾਛੈ ਬਚਰੇ ਛਰਿਆ॥
ਤਿਨ ਕਵਣੁ ਖਲਾਵੈ ਕਵਣੁ
ਚੁਗਾਵੈ ਮਨ ਮਹਿ ਸਿਮਰਨੁ ਕਰਿਆ॥੩॥
ਸਭਿ ਨਿਧਾਨ ਦਸ ਅਸਟ ਸਿਧਾਨ
ਠਾਕੁਰ ਕਰ ਤਲ ਧਰਿਆ॥
ਜਨ ਨਾਨਕ ਬਲਿ ਬਲਿ ਸਦ ਬਲਿ ਜਾਈਐ
ਤੇਰਾ ਅੰਤੁ ਨ ਪਾਰਾਵਰਿਆ॥੪॥੫॥ *(ਪੰਨਾ ੧੦)*

ਨਾ ਕਰਿ ਚਿੰਤ ਚਿੰਤਾ ਹੈ ਕਰਤੇ॥
ਹਰਿ ਦੇਵੈ ਜਲਿ ਥਲਿ ਜੰਤਾ ਸਭਤੈ॥
*(ਮਾਰੂ ਮ: ੪, ਪੰਨਾ ੧੦੭੦)*

ਪਹਿਲੋ ਦੇ ਤੈਂ ਰਿਜਕੁ ਸਮਾਹਾ॥
ਪਿਛੋ ਦੇ ਤੈ ਜੰਤੁ ਉਪਾਹਾ॥ *(ਮਾਝ ਮ: ੫, ਪੰਨਾ ੧੩੦)*

ਇਸ ਤੋਂ ਆਦਿ ਹੋਰ ਭੀ ਬਾਣੀ ਵਿਚੋਂ ਉਨ੍ਹਾਂ ਨੂੰ ਬਹੁਤ ਪ੍ਰਮਾਣ ਮਿਲੇ ਹਨ, ਜਿਸਦੇ ਅਧਾਰਤ ਹੋ ਉਹ ਆਪਣਾ ਜੀਵਨ ਅਚਿੰਤ, ਬੇਗ਼ਮ ਹੋ ਗੁਜ਼ਾਰਦੇ ਹਨ ਅਤੇ ਜੋ ਉਨ੍ਹਾਂ ਦਾ ਪ੍ਰਵਾਰ ਤੇ ਮਿੱਤਰਾਂ ਸੱਜਨਾਂ ਨਾਲ ਸੰਜੋਗ ਹੈ, ਉਹ ਉਸ ਸੰਜੋਗ ਨੂੰ ਇਉਂ ਹੀ ਅਨੁਭਵ ਕਰਦੇ ਹਨ ਕਿ ਜਿਸ ਤਰ੍ਹਾਂ ਨਦੀ ਤੋਂ ਪਾਰ ਹੋਣ ਸਮੇਂ ਬੇੜੀ ਅੰਦਰ ਬੈਠਿਆਂ ਕਈ ਕੁ ਲੋਕਾਂ ਨਾਲ ਸੁਭਾਵਕ ਹੀ ਸੰਜੋਗ ਮੇਲਾ ਹੋ ਜਾਂਦਾ ਹੈ, ਪਰ ਉਹ ਉਸ ਇਕੱਠ ਨੂੰ ਸਦੀਵੀ ਨਹੀਂ ਅਨੁਭਵ ਕਰਦੇ, ਕੇਵਲ ਥੋੜ੍ਹੇ ਸਮੇਂ ਦਾ ਹੀ ਮਿਲਾਪ ਜਾਣ ਕੇ ਉਨ੍ਹਾਂ ਵਿਚ ਉਹ ਮਨ ਕਰਕੇ ਖੁਭਿਆ ਨਹੀਂ ਕਰਦੇ, ਉਹ ਪਿਆਰ ਤਾਂ ਸਭ ਨਾਲ ਕਰਦੇ ਹਨ, ਪਰ ਮਨ ਕਰਕੇ ਸਾਰਾ ਸਮਾਂ ਨਿਰਲੇਪ ਰਹਿ ਕੇ ਹੀ ਗੁਜ਼ਾਰ ਲਿਆ ਕਰਦੇ ਹਨ।

ਇਸੇ ਤਰ੍ਹਾਂ ਉਹ ਜੀਵਨ-ਮੁਕਤ ਗੁਰਮੁਖ ਲੋਕ ਪ੍ਰਵਾਰ ਵਿਚ ਰਹਿੰਦੇ ਹੋਏ ਇਸੇ ਤਰ੍ਹਾਂ ਅਨੁਭਵ ਕਰਦੇ ਹਨ, ਜਿਵੇਂ ਉਨ੍ਹਾਂ ਨੂੰ ਬਾਣੀ ਤੋਂ ਪ੍ਰੇਰਨਾ ਮਿਲੀ ਹੈ, ਜਿਵੇਂ ਕਿ :

ਮਾਤ ਪਿਤਾ ਬਨਿਤਾ ਸੁਤ ਬੰਧਪ
ਇਸਟ ਮੀਤ ਅਰੁ ਭਾਈ॥
ਪੂਰਬ ਜਨਮ ਕੇ ਮਿਲੇ ਸੰਜੋਗੀ,
ਅੰਤਹਿ ਕੋ ਨ ਸਹਾਈ॥੧॥ *(ਜੈਤਸਰੀ ਮ: ੫, ਪੰਨਾ ੭੦੦)*

ਮਾਤ ਪਿਤਾ ਸੁਤ ਨੇਹੁ ਘਨੇਰਾ ਮਾਇਆ ਮੋਹੁ ਸਬਾਈ॥
ਸੰਜੋਗੀ ਆਇਆ ਕਿਰਤੁ ਕਮਾਇਆ
ਕਰਣੀ ਕਾਰ ਕਰਾਈ॥ *(ਸਿਰੀਰਾਗੁ ਮ: ੧, ਪੰਨਾ ੭੫)*

ਜੋ ਸੰਸਾਰੈ ਕੇ ਕੁਟੰਬ ਮਿਤ੍ਰ ਭਾਈ ਦੀਸਹਿ ਮਨ ਮੇਰੇ
ਤੇ ਸਭਿ ਅਪਨੈ ਸੁਆਇ ਮਿਲਾਸਾ॥
ਜਿਤੁ ਦਿਨਿ ਉਨ ਕਾ ਸੁਆਉ ਹੋਇ ਨ ਆਵੈ
ਤਿਤੁ ਦਿਨਿ ਨੇੜੈ ਕੋ ਨ ਢੁਕਾਸਾ॥
ਮਨ ਮੇਰੇ ਅਪਨਾ ਹਰਿ ਸੇਵਿ ਦਿਨੁ ਰਾਤੀ
ਜੋ ਤੁਧੁ ਉਪਕਰੈ ਦੂਖਿ ਸੁਖਾਸਾ॥

ਤਿਸ ਕਾ ਭਰਵਾਸਾ ਕਿਉ ਕੀਜੈ ਮਨ ਮੇਰੇ
ਜੋ ਅੰਤੀ ਅਉਸਰਿ ਰਖਿ ਨ ਸਕਾਸਾ ॥

*(ਗੋਂਡ ਮ: ੪, ਪੰਨਾ ੮੬੦)*

ਇਸ ਤਰ੍ਹਾਂ ਹੋਰ ਭੀ ਬਾਣੀ ਦੇ ਪ੍ਰਮਾਣ ਉਨ੍ਹਾਂ ਨੂੰ ਮਿਲਦੇ ਹਨ, ਜਿਨ੍ਹਾਂ ਦੇ ਅਧਾਰਤ ਹੋ ਉਹ ਆਪਣੇ ਜੀਵਨ ਨੂੰ ਵੈਰਾਗ-ਮਈ ਅਵਸਥਾ ਵਿਚ ਰਹਿ ਕੇ ਇਸੇ ਤਰ੍ਹਾਂ ਗੁਜ਼ਾਰਦੇ ਹਨ (ਜਿਉ ਕਮਲ ਰਹੈ ਵਿਚਿ ਪਾਣੀ ਹੇ)। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਉਨ੍ਹਾਂ ਜੀਵਨ-ਮੁਕਤਾਂ ਦੇ ਜੀਵਨ ਤੋਂ ਪ੍ਰਭਾਵਤ ਹੋ ਚੰਦ ਸਤਰਾਂ ਅੰਕਤ ਕੀਤੀਆਂ ਹਨ :

**ਨਦੀ ਨਾਵ ਕੋ ਸੰਜੋਗ ਸੁਜਨ ਕੁਟੰਬ ਲੋਗੁ,**
**ਹੋਇਗੋ ਜੋ ਦੀਓ, ਸੋਈ ਮਿਲੈ ਆਗੈ ਜਾਇ ਕੈ ॥**

*ਅਰਥ :*

(ਉਨ੍ਹਾਂ ਜੀਵਨ-ਮੁਕਤਾਂ ਦੀ ਮਾਨਸਕ ਅਵਸਥਾ ਐਸੀ ਹੈ, ਜਿਵੇਂ) ਨਦੀਓਂ ਪਾਰ ਹੋਣ ਲੱਗਿਆਂ, ਬੇੜੀ ਅੰਦਰ ਬੈਠਿਆਂ ਦਾ (ਸੁਭਾਵਕ ਹੀ) ਸੰਜੋਗ ਮੇਲਾ ਹੋ ਪੈਂਦਾ ਹੈ, (ਇਸੇ ਤਰ੍ਹਾਂ ਹੀ) 'ਸੁਜਨ'—ਪ੍ਰਵਾਰ ਦੇ 'ਕੁਟੰਬ'—ਕੋੜਮੇ ਦੇ ਲੋਕਾਂ ਦਾ ਮੇਲ ਹੋਇਆ ਕਰਦਾ ਹੈ (ਇਵੇਂ ਹੀ ਨਦੀ ਨਾਵ ਦੇ ਵਿਜੋਗ ਵਾਂਗ ਮਰਨ ਕਾਲ ਦੇ ਵਿਛੋੜੇ ਭੀ ਆਨ ਹੁੰਦੇ ਹਨ) ਅਤੇ ਜੋ (ਵਰਤਮਾਨ) ਸਰੀਰ ਵਿਚ (ਇਸ ਜੀਵਨ ਅੰਦਰ) ਲੋੜਵੰਦਾਂ ਦੀ ਲੋੜ ਪੂਰੀ ਕਰਨ ਖ਼ਾਤਰ ਦਿੱਤਾ ਜਾਂਦਾ ਹੈ, ਉਹੋ ਹੀ ਅਗੇ ਜਾਣ 'ਤੇ (ਦੂਸਰੇ ਸਰੀਰਾਂ ਦੇ ਧਾਰਨ ਤੋਂ) ਹੋਰਨਾਂ ਜੂਨਾਂ ਦੁਆਰੇ ਪ੍ਰਲੋਕ ਵਿਚ ਗਿਆਂ ਮਿਲਿਆ ਕਰਦਾ ਹੈ।

**ਅਸਨ ਬਸਨ ਧਨ ਸੰਗਿ ਨ ਚਲਤ, ਚਲੇ,**
**ਅਰਪੇ ਦੀਜੈ ਧਰਮਸਾਲਾ ਪਹੁਚਾਇ ਕੈ ॥**

*ਅਰਥ :*

(ਇਸ ਤੋਂ ਇਲਾਵਾ ਹੋਰ ਜੋ ਕੁਝ ਭੀ) 'ਅਸਨ'—ਅਹਾਰ ਰੂਪ ਖਾਣ ਪਾਣ ਆਦਿ ਦੇ ਪਦਾਰਥ ਧਨ ਦੌਲਤ ਹੋਵੇ ਸਾਥ ਨਹੀਂ ਜਾਵੇਗਾ 'ਚਲੇ'—ਜਾਵੇਗਾ ਤਾਂ ਕੇਵਲ ਉਹੋ ਹੀ ਸਾਥ, ਜੋ ਕੁਝ ਧਰਮਸਾਲਾ ਵਿਚ ਧਰਮ ਦੇ ਅਰਥ (ਵਾਹਿਗੁਰੂ ਦੇ ਨਾਮ 'ਤੇ) ਅਰਪਨ ਕਰ ਦਿੱਤਾ ਹੋਵੇ।

**ਆਠੋ ਜਾਮ ਸਾਠੋ ਘਰੀ ਨਿਹਫਲ ਮਾਇਆ ਮੋਹ,**
**ਸਫਲ ਪਲਕ ਸਾਧ ਸੰਗਤਿ ਸਮਾਇ ਕੈ ॥**

*ਅਰਥ :*

(ਉਨ੍ਹਾਂ ਜੀਵਨ-ਮੁਕਤਾਂ ਦਾ ਨਿਸਚਾ ਹੈ ਕਿ ਭਾਵੇਂ) ਅੱਠੇ ਪਹਿਰ ਤੇ ਸੱਠ ਘੜੀਆਂ (ਦਿਨ ਰਾਤ ਹੀ) ਮਾਇਆ ਦਾ (ਵਿਹਾਰਾਂ ਕਾਰਾਂ ਦਾ) ਮੋਹ (ਪਿਆਰ—ਪਰਚਾ) ਕੋਈ ਪਾਲਦਾ ਰਹੇ, ਇਹ ਵਿਅਰਥ ਹੀ ਹੁੰਦਾ ਹੈ—ਅਰਥਾਤ ਕਿਸੇ ਅਰਥ ਨਹੀਂ ਲਗਦਾ, ਹਾਂ! ਸਾਧ ਸੰਗਤ ਅੰਦਰ ਜੇਕਰ 'ਪਲਕ'—ਅੱਖ ਦੇ ਫੋਰ ਮਾਤ੍ਰ ਭੀ 'ਸਮਾਈ ਕਰੇ' ਰਲ ਬੈਠੇ, ਤਾਂ ਉਹ ਪਲ ਮਾਤ੍ਰ ਸਮਾਂ ਭੀ ਸਫਲਾ ਹੋਇਆ (ਵਾਹਿਗੁਰੂ ਦੇ ਲੇਖੇ ਪਿਆ) ਕਰਦਾ ਹੈ।

**ਮਲ ਮੂਤ੍ਰ-ਧਾਰੀ ਅਉ ਬਿਕਾਰੀ ਨਿਰੰਕਾਰੀ ਹੋਤ,**
**ਸਬਦ ਸੁਰਤਿ ਸਾਧ ਸੰਗਿ**
**ਲਿਵ ਲਾਇ ਕੈ ॥੩੩੪॥**

*ਅਰਥ :*

(ਇਸ ਲਈ ਜੀਵਨ-ਮੁਕਤਾਂ ਦਾ ਨਿਸਚਾ ਹੈ ਕਿ ਹਰ ਮਨੁੱਖ ਸਫਲ ਸਾਧ ਸੰਗਤ ਵੱਲੋਂ ਆਪਣਾ ਸਮਾਂ ਨਾ ਖੁੰਝਾਵੇ, ਕਿਉਂਕਿ) ਸਾਧ ਸੰਗਤ ਦੁਆਰੇ ਸ਼ਬਦ ਵਿਚ ਸੁਰਤ ਦੀ ਲਿਵ (ਤਾਰ) ਲਗਾਣ ਕਰਕੇ ਇਸਤ੍ਰੀ ਪੁੱਤਰ ਆਦਿ ਦੇ ਪਿਆਰੇ, ਤਥਾ ਅਪਣਾਇਆਂ ਮਲ ਮੂਤ੍ਰ ਦੇ ਭਰਿਆਂ (ਗੰਦਿਆਂ) ਸਰੀਰਾਂ ਨਾਲ ਪਿਆਰ ਕਰਨ ਵਾਲੇ ਅਥਵਾ ਵਿਸ਼ੇ ਵਾਸ਼ਨਾ ਦੇ ਅਧੀਨ ਇਨ੍ਹਾਂ ਸਰੀਰਾਂ ਦੇ ਲਿਪਨ-ਪੋਚਨ ਸੁਆਰਣ ਵਿਚ ਰੁੱਝੇ ਰਹਿਣ ਵਾਲੇ (ਮਲ ਮੂਤ੍ਰ ਧਾਰੀ) ਅਰੁ ਵਿਖੇ ਭੋਗਾਂ ਵਿਚ ਲੰਪਟ (ਵਿਕਾਰੀ) ਲੋਗ ਭੀ 'ਨਿਰੰਕਾਰੀ'—ਗੁਰਮੁਖ (ਰੱਬੀ ਬੰਦੇ) ਗੁਰੂ ਦੇ ਸਿੱਖ ਸੱਚੇ ਸਾਦਕ ਪ੍ਰੇਮੀ ਬਣ ਜਾਂਦੇ ਹਨ।੩੩੪।

***ਭਾਵਾਰਥ :*** ਗੁਰੂ ਦੀ ਸਾਧ ਸੰਗਤ ਦਾ ਇਕ ਐਸਾ ਅਮੋਲਕ ਪਵਿੱਤਰ ਇਕੱਠ ਹੈ ਜੋ ਨੀਚ ਪਾਮਰਾਂ ਨੂੰ ਭੀ ਗੁਰਮੁਖ ਬਣਾ ਦੇਂਦਾ ਹੈ। ਪਰ ਇਸ ਅਮੋਲਕ ਸਾਧ ਸੰਗਤ ਬਾਰੇ ਗੁਰੂ ਫ਼ੁਰਮਾਨ ਹੈ ਕਿ :

ਵਡਭਾਗੀ ਹਰਿ ਸੰਗਤਿ ਪਾਵਹਿ ॥
ਭਾਗਹੀਨ ਭ੍ਰਮਿ ਚੋਟਾ ਖਾਵਹਿ ॥
ਬਿਨੁ ਭਾਗਾ ਸਤਸੰਗੁ ਨ ਲਭੈ
ਬਿਨੁ ਸੰਗਤਿ ਮੈਲੁ ਭਰੀਜੈ ਜੀਉ ॥੩॥

*(ਮਾਝ ਮ: ੪, ਪੰਨਾ ੯੪)*

ਬਿਨੁ ਭਾਗਾ ਸਤਸੰਗੁ ਨ ਪਾਈਐ
ਕਰਮਿ ਮਿਲੈ ਹਰਿ ਨਾਮੁ ਹਰੀ ॥੨॥

*(ਬਸੰਤੁ ਮ: ੧, ਪੰਨਾ ੧੧੭੨)*

ਪ੍ਰ: ਭਾਈ ਸਾਹਿਬ ਜੀਉ! ਸਾਡੇ ਆਮ ਵੇਖਣ ਵਿਚ ਤਾਂ ਸੈਂਕੜੇ ਨਹੀਂ ਸਗੋਂ ਹਜ਼ਾਰਾਂ ਦੀ ਗਿਣਤੀ ਵਿਚ ਲੋਕ ਸੰਗਤ ਵਿਚ ਮਿਲ ਕੇ ਬੈਠਦੇ ਹਨ, ਪਰ ਸਾਨੂੰ ਤਾਂ

ਉਨ੍ਹਾਂ ਸਾਰਿਆਂ ਦੇ ਬੈਠਣ ਵਿਚ ਭੀ ਸਮਾਨਤਾ ਹੀ ਨਜ਼ਰ ਆਉਂਦੀ ਹੈ, ਪਰ ਤੁਸੀਂ ਤਾਂ ਉਨ੍ਹਾਂ ਸਾਰੇ ਮਨੁੱਖਾਂ ਨੂੰ ਹਰ ਪੱਖੋਂ ਹੀ ਅਨੁਭਵ ਕਰਦੇ ਹੋ, ਉਨ੍ਹਾਂ ਵਿੱਚੋਂ ਤੁਸੀਂ ਸਹੀ ਰੂਪ ਵਿਚ ਆਉਣ ਵਾਲਿਆਂ ਦੀ ਮਾਨਸਕ ਅਵਸਥਾ ਦੀ ਰੂਪ-ਰੇਖਾ ਨੂੰ ਕਿਵੇਂ ਅਨੁਭਵ ਕਰਦੇ ਹੋ, ਇਸ ਪੱਖ ਵਿਚ ਸਾਨੂੰ ਭੀ ਕੁਝ ਬੋਧ ਦਿਓ ਤਾਕਿ ਉਨ੍ਹਾਂ ਬਾਰੇ ਸਾਨੂੰ ਭੀ ਕੁਝ ਜਾਣਕਾਰੀ ਹੋ ਸਕੇ, ਕਿਉਂਕਿ ਉਨ੍ਹਾਂ ਬਾਰੇ ਸਾਨੂੰ ਭੀ ਕਈ ਵਾਰ ਭਰਮ ਭੁਲੇਖਾ ਪੈ ਜਾਂਦਾ ਹੈ। ਤੁਹਾਡੇ ਦੱਸਣ ਦੁਆਰਾ ਸਾਨੂੰ ਭੀ ਜਾਣਕਾਰੀ ਹੋ ਜਾਵੇਗੀ ?

**ਉ**: ਹੇ ਭਾਈਓ ! ਅਸਲ ਵਿਚ ਤਾਂ ਮੈਂ ਭੀ ਕਿਸੇ ਦੀ ਮਾਨਸਕ ਅਸਵਥਾ ਨੂੰ ਕਹਿਣ ਵੱਲੋਂ ਅਸਮਰਥ ਹਾਂ, ਕਿਉਂਕਿ ਹਰ ਮਨੁੱਖ ਆਪੋ ਆਪਣੀ ਮਾਨਸਕ ਦਸ਼ਾ ਨੂੰ ਸਹੀ ਰੂਪ ਵਿਚ ਉਹ ਆਪ ਹੀ ਅਨੁਭਵ ਕਰ ਸਕਦਾ ਹੈ, ਇਸ ਸੰਬੰਧ ਵਿਚ ਬਾਣੀ ਦਾ ਭੀ ਇਹੋ ਫ਼ੁਰਮਾਨ ਹੈ ਕਿ :

ਮਨ ਕੀ ਬਿਰਥਾ ਮਨ ਹੀ ਜਾਣੈ
ਅਵਰੁ ਕਿ ਜਾਣੈ ਕੋ ਪੀਰ ਪਰਈਆ ॥੧॥ *(ਪੰਨਾ ੮੩੬)*

ਮਨ ਕੀ ਬਿਰਥਾ ਮਨੁ ਹੀ ਜਾਨੈ
ਕੈ ਬੂਝਲ ਆਗੈ ਕਹੀਐ ॥ *(ਪੰਨਾ ੧੩੫੦)*

ਭਾਵ ਹੈ, ਆਪਣੇ ਮਨ ਦੀ ਬਿਰਥਾ ਨੂੰ ਤਾਂ ਆਪ ਹੀ ਜਾਣ ਸਕੀਦਾ ਹੈ, ਜੇ ਕਿਸੇ ਨੂੰ ਕਹੋ ਭੀ ਉਹ ਦੂਸਰਾ ਕਿਸੇ ਦੀ ਪੀੜਾ ਨੂੰ ਸਹੀ ਰੂਪ ਵਿਚ ਜਾਣ ਭੀ ਨਹੀਂ ਸਕਦਾ, ਪਰ ਹਾਂ, ਇਕ ਅੰਤਰਜਾਮੀ ਸਤਿਗੁਰੂ ਜੀ ਹੀ ਹਨ ਜੋ ਹਰ ਇਕ ਮਨ ਦੀ ਦਸ਼ਾ ਨੂੰ ਸਹੀ ਰੂਪ ਵਿਚ ਅਨੁਭਵ ਕਰ ਸਕਦੇ ਹਨ।

ਪਰ ਜਦੋਂ ਸੰਗਤ ਕਰਦਿਆਂ ਕਰਦਿਆਂ ਕਿਸੇ ਸਿੱਖ ਦੀ ਸੁਰਤੀ ਸਹਿਜੇ ਸਹਿਜੇ ਪ੍ਰੇਮ-ਰੰਗ ਵਿਚ ਰੰਗੀ ਹੋਈ ਪੂਰਨ ਬੁਲੰਦੀਆਂ 'ਤੇ ਪੁੱਜ ਜਾਏ, ਉਹ ਭੀ ਉਸ ਦਸ਼ਾ ਨੂੰ ਦੱਸਣ ਵਲੋਂ ਅਸਮਰਥ ਹੋ ਜਾਇਆ ਕਰਦਾ ਹੈ। ਪਰ ਹਾਂ ! ਕਈ ਲੋਕ ਸੂਧੇ ਸਾਧੇ ਲੋਕਾਂ ਨੂੰ ਭਰਮਾਉਣ ਲਈ ਵਧਾ ਚੜ੍ਹਾ ਕੇ ਜੋ ਦੱਸਣ ਦਾ ਯਤਨ ਕਰਦੇ ਹਨ, ਉਨ੍ਹਾਂ ਦਾ ਕੇਵਲ ਆਪਣੇ ਆਪ ਨੂੰ ਬਨਾਉਟੀ ਵਿਖਾ ਕੇ ਲੋਕਾਂ ਨੂੰ ਭਰਮ ਭੁਲੇਖੇ ਵਿਚ ਪਾਉਣਾ ਹੀ ਹੁੰਦਾ ਹੈ। ਅਜੋਕੇ ਸਮੇਂ ਦੇ ਲੋਕਾਂ ਦੀ ਮਾਨਸਕ ਦਸ਼ਾ ਅਜਿਹੀ ਕਮਜ਼ੋਰ ਹੈ, ਕਿ ਉਹ ਕਿਸੇ ਗੱਲ ਨੂੰ ਬਾਰ ਬਾਰ ਸੁਣ ਕੇ ਜਾਂ ਵੇਖ ਕੇ ਉਸਦੇ ਅਸਰ ਨੂੰ ਸਹਿਜੇ ਸਹਿਜੇ ਕਬੂਲ ਹੀ ਕਰ ਲੈਂਦਾ ਹੈ। ਜਿਵੇਂ ਸਤਿਗੁਰੂ ਜੀ ਨੇ ਅਜਿਹੀ ਭੁੱਲ ਨੂੰ ਬਾਣੀ ਵਿਚ ਭੀ ਦਰਸਾਇਆ ਹੈ :

ਪੇਖੰਦੜੋ ਕੀ ਭੁਲੁ ਤੁੰਮਾ ਦਿਸਮੁ ਸੋਹਣਾ ॥
ਅਢੁ ਨ ਲਹੰਦੜੋ ਮੁਲੁ
ਨਾਨਕ ਸਾਥਿ ਨ ਜੁਲਈ ਮਾਇਆ ॥੨॥
*(ਸਲੋਕ, ਪੰਨਾ ੭੦੮)*

ਭਾਵ ਜੋ ਬਾਹਰਲਾ ਵਿਖਾਵਾ ਵਿਖਾ ਕੇ ਲੋਕਾਂ ਨੂੰ ਭਰਮਾਉਣ ਵਾਲੇ ਦੰਭੀ ਲੋਕ ਐਸੇ ਹੀ ਜਾਣੋਂ ਜਿਸ ਤਰ੍ਹਾਂ ਕਿਸੇ ਤੁੰਮੇਂ ਨੂੰ ਬਾਹਰੋਂ ਵੇਖਣ ਵਾਲਾ ਉਸਦੀ ਸੁਹੱਪਣ ਤੋਂ ਭਰਮ ਕੇ ਉਸਨੂੰ ਖਾਣ ਵਾਲਾ ਖ਼ਰਬੂਜ਼ਾ ਸਮਝ ਕੇ ਖਾਣਾ ਅਰੰਭ ਕਰ ਦੇਵੇ ਤਾਂ ਆਖ਼ਰ ਉਸਨੂੰ ਪਛੋਤਾਵਾ ਹੀ ਕਰਨਾ ਪੈਂਦਾ ਹੈ, ਇਸ ਤਰ੍ਹਾਂ ਪਖੰਡੀ ਲੋਕਾਂ ਨੂੰ ਭੀ ਸਹੀ ਸੰਤ ਅਨੁਭਵ ਕਰਨ ਵਾਲੇ ਲੋਕ ਭੀ ਭਰਮ ਭੁਲੇਖੇ ਵਿਚ ਪਏ ਆਖ਼ਰ ਪਛਤਾਵਾ ਹੀ ਕਰਦੇ ਵੇਖਣ ਵਿਚ ਆਉਂਦੇ ਹਨ।

ਸੋ, ਮੈਨੂੰ ਤਾਂ ਗੁਰਬਾਣੀ ਅਨੁਸਾਰ ਸਾਧ ਸੰਗਤ ਵਿਚ ਮਿਲ ਕੇ ਬੈਠਣ ਵਾਲੇ ਸਹੀ ਰੂਪ ਵਿਚ ਉਹੀ ਸਤਿਸੰਗੀ ਦਿੱਸਣ ਵਿਚ ਆਉਂਦੇ ਹਨ, ਜਿਨ੍ਹਾਂ ਨੇ ਆਪਣੇ ਅੰਦਰੋਂ ਹਉਮੈਂ ਅਭਿਮਾਨ ਨੂੰ ਤਿਆਗ ਕੇ ਹੋਰ ਸਾਰੀਆਂ ਹੀ ਬਾਹਰਲੀਆਂ ਭਟਕਣਾਂ ਨੂੰ ਤਿਆਗ ਦਿੱਤਾ ਹੈ ਅਤੇ ਸਾਰੇ ਹੀ ਸਰੀਰਕ ਇੰਦ੍ਰਿਆਂ ਦੀਆਂ ਵਾਸ਼ਨਾਂ ਨੂੰ ਰੋਕ ਰਖਿਆ ਹੈ। ਇਸੇ ਲਈ ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਐਸੇ ਸਤਿਸੰਗੀਆਂ ਦੀ ਉਚੇਰੀ ਮਾਨਸਕ ਅਵਸਥਾ ਨੂੰ ਅਨੁਭਵ ਕਰਕੇ ਚੰਦ ਸਤਰਾਂ ਵਿਚ ਕਲਮ-ਬੰਦ ਕੀਤਾ ਹੈ, ਜਿਵੇਂ ਕਿ :

**ਹਉਮੈ ਅਭਿਮਾਨ ਅਸਥਾਨ ਤਜਿ ਬੰਝ ਬਨ,**
**ਚਰਨ ਕਮਲ ਗੁਰ-ਸੰਪਟ ਸਮਾਏ ਹੈ ॥**

***ਅਰਥ :***

(ਅਸਲ ਵਿਚ ਸਤਿਸੰਗੀ ਉਸੇ ਨੂੰ ਹੀ ਕਿਹਾ ਜਾਂਦਾ ਹੈ ਜਿਸਨੇ) 'ਬੰਝ ਬਨ'—ਵੰਝਾਂ (ਵਾਂਸਾਂ) ਦਾ ਜੋ ਜੰਗਲ ਜੋ ਦੂਰੋਂ ਉੱਚਾ ਦਿੱਸਦਾ ਹੈ ਤੇ ਨੇੜੇ ਆਇਆਂ ਗੰਢੀਲਾ ਅਤੇ ਚਿਕਟਾਹਟ ਮਾਰਿਆ ਹੁੰਦਾ ਹੈ, (ਉਸੇ ਸਮਾਨ ਹੀ) ਜੋ ਬਾਹਰੋਂ ਮੈਂ ਮੇਰੀ ਵਿਚ ਵਰਤਣਹਾਰਾ ਤੇ ਅੰਦਰੋਂ ਮਨ ਮਤੀ ਦਸ਼ਾ ਦਾ ਗ੍ਰਸਿਆ ਹੋਇਆ ਇਹ 'ਹਉਮੈਂ ਤੇ ਅਭਿਮਾਨ' ਦਾ ਟਿਕਾਣਾ (ਜੋ ਸੰਸਾਰ ਹੈ ਸੁਗੰਧੀਓਂ ਸੁੰਨ ਜਾਨ ਇਸਨੂੰ) ਤਿਆਗ ਕੇ (ਸਾਧ ਸੰਗਤ ਵਿਚ ਆਏ ਪੁਰਖ ਦਾ ਮਨ ਰੂਪੀ ਭੌਰਾ) ਸਤਿਗੁਰਾਂ ਦੇ ਚਰਨ ਕਮਲਾਂ ਰੂਪ ਡੱਬੇ ਵਿਚ ਸਮਾ ਜਾਂਦਾ (ਮਗਨ ਹੋ ਜਾਂਦਾ) ਹੈ।

**ਅਤਿ ਹੀ ਅਨੂਪ ਰੂਪ, ਹੇਰਤ ਹਿਰਾਨੇ ਦ੍ਰਿਗ,**
**ਅਨਹਦ ਗੁੰਜਤ ਸ੍ਰਵਨ ਹੂ ਸਿਰਾਏ ਹੈ ॥**

*ਅਰਥ :*

(ਇਥੇ ਹੀ ਬੱਸ ਨਹੀਂ ਫਿਰ ਉਹ ਚਰਨ ਕਮਲਾਂ ਵਿਚ ਪਰਚਦੇ ਸਾਰ ਹੀ) ਅਤਿਅੰਤ ਕਰਕੇ ਉਪਮਾ ਤੋਂ ਰਹਿਤ 'ਰੂਪ'—ਪ੍ਰਕਾਸ਼ ਨੂੰ 'ਹੇਰਤ'—ਤੱਕਦਿਆਂ 'ਦ੍ਰਿਗ'—ਨੇਤਰ ਭੀ 'ਹਿਰਾਨੇ'—ਥਕਤ ਹੋ ਜਾਂਦੇ ਹਨ (ਮਗਨਤਾ ਨਾਲ ਗੁੱਟ ਹੋ ਜਾਂਦੇ) ਹਨ ਅਰੁ ਅਨਹਦ ਧੁਨੀ ਦੀ ਗੂੰਜ ਨਾਲ ਕੰਨ ਹੋਰਨਾਂ ਸ਼ਬਦਾਂ ਦੇ ਸੁਣਨ ਵੱਲੋਂ ਸ਼ਾਂਤ ਹੋਏ ਰਹਿੰਦੇ ਹਨ।

**ਰਸਨਾ ਬਿਸਮ ਅਤਿ ਮਧੁ ਮਕਰੰਦ ਰਸ,**
**ਨਾਸਿਕਾ ਚਕਿਤ ਹੀ ਸੁਬਾਸੁ ਮਹਿਕਾਏ ਹੈ॥**

*ਅਰਥ :*

(ਉਹ ਹੁਣ ਚਰਨ ਕਮਲਾਂ ਦੀ ਧੂੜੀ ਰੂਪ) ਮਕਰੰਦ ਰਸ ਜੋ ਅਤਿਅੰਤ ਹੀ 'ਮਧੁ'—ਮਿੱਠਾ ਹੈ (ਪਾਨ ਕਰਨ ਛਕਣ ਸਾਰ) ਰਸਨਾ 'ਬਿਸਮ'—ਰਸਾਂ ਵੱਲ ਭਟਕਣੋਂ ਵਿਸਮਤਾ (ਵਿਖਮਤਾ) ਨੂੰ ਧਾਰ ਲੈਂਦੀ ਹੈ, (ਅਸਚਰਜ ਹੋ ਰਹਿੰਦੀ ਹੈ) ਅਤੇ ਐਸਾ ਹੀ ਉਕਤ (ਧੂੜੀ ਦੀ) ਸੁਗੰਧੀ ਦੀ ਮਹਿਕ (ਲਪਟ) ਆਉਂਦੇ ਸਾਰ ਨਾਸਾਂ 'ਚਕਿਤ'—ਹੈਰਾਨ ਹੋਈਆਂ ਰਹਿੰਦੀਆਂ ਹਨ, ਭਾਵ ਗੁਰਮੁਖ ਸਤਿਸੰਗੀ ਦਾ ਦਿਮਾਗ਼ ਭੀ ਮਸਤੀ ਨਾਲ ਖੀਵਾ ਰਹਿੰਦਾ ਹੈ।

**ਕੋਮਲਤਾ ਸੀਤਲਤਾ ਪੰਗ ਸਰਬੰਗ ਭਏ,**
**ਮਨ-ਮਧੁਕਰ ਪੁਨਿ ਅਨਤ ਨ ਧਾਏ ਹੈ ॥੩੩੫॥**

*ਅਰਥ :*

(ਇਸੇ ਪ੍ਰਕਾਰ ਇਥੇ ਪੁੱਜ ਕੇ ਚਰਨ ਕਮਲਾਂ ਦੀ) ਕੋਮਲਤਾ ਨੂੰ ਅਨੁਭਵ ਕਰਦਿਆਂ ਸਾਰ ਗੁਰਮੁਖ ਦੇ ਮਨ ਰੂਪੀ 'ਮਧੁਕਰ'—ਭੌਰੇ ਦੇ 'ਸੀਤਲਤਾ'—ਸ਼ਾਂਤੀ ਨੂੰ ਪ੍ਰਾਪਤ ਹੋ 'ਸਰਬੰਗ'—ਸਭੇ ਹੀ ਤਰ੍ਹਾਂ ਦੇ ਅੰਗ 'ਪੰਗ'—ਪਿੰਗਲੇ ਹੋ ਜਾਂਦੇ ਹਨ, ਜਿਸ ਕਰਕੇ 'ਪੁਨਿ' ਫੇਰ ਇਹ 'ਅਨਤ'—ਹੋਰ ਦਿਸ਼ਾ (ਹੋਰਨਾਂ ਰਸਾਂ ਕਸਾਂ ਵਾ ਸੰਸਾਰੀ ਪ੍ਰਵਿਰਤੀਆਂ ਵੱਲ) ਨਹੀਂ ਧੌਂਦਾ (ਭਟਕਦਾ) ਹੈ।੩੩੫।

***ਭਾਵਾਰਥ :*** ਭਾਈ ਸਾਹਿਬ ਨੇ ਇਥੇ ਉਸ ਸਤਿਸੰਗੀ ਦੀ ਮਾਨਸਕ ਉਚੇਰੀ ਦਸ਼ਾ ਦਰਸਾਈ ਹੈ ਜਿਸਨੂੰ ਕਬੀਰ ਸਾਹਿਬ ਦੇ ਫ਼ੁਰਮਾਨ ਅਨੁਸਾਰ ਸਤਿਸੰਗਤ ਵਿਚੋਂ ਸਤਿਗੁਰੂ ਦੇ ਸ਼ਬਦ ਦਾ ਬਾਣ ਅੰਤਰ-ਆਤਮੇ ਪ੍ਰਵੇਸ਼ ਕਰ ਗਿਆ ਹੈ, ਜਿਵੇਂ ਕਿ :

ਕਬੀਰ, ਗੂੰਗਾ ਹੂਆ ਬਾਵਰਾ ਬਹਰਾ ਹੂਆ ਕਾਨ॥
ਪਾਵਹੁ ਤੇ ਪਿੰਗੁਲ ਭਇਆ
ਮਾਰਿਆ ਸਤਿਗੁਰ ਬਾਨ॥੧੯੩॥

ਕਬੀਰ ਸਤਿਗੁਰ ਸੂਰਮੇ ਬਾਹਿਆ ਬਾਨੁ ਜੁ ਏਕੁ॥
ਲਾਗਤ ਹੀ ਭੁਇ ਗਿਰਿ ਪਰਿਆ
ਪਰਾ ਕਰੇਜੇ ਛੇਕੁ॥੧੯੪॥

*(ਸਲੋਕ ਕਬੀਰ ਜੀ, ਪੰਨਾ ੧੩੭੪)*

ਉਹ ਐਸਾ ਗੁਰਮੁਖ ਸਤਿਸੰਗੀ ਸੰਸਾਰ ਦੇ ਝੰਮੇਲੇ ਵਿਚੋਂ ਸੰਭਲ ਕੇ ਜੀਵਨ ਸਫ਼ਰ ਦੇ ਮਾਰਗ ਪਰ ਟੁਰਦਾ ਹੈ ਅਤੇ ਮਾਨ ਅਭਿਮਾਨ ਤੋਂ ਰਹਿਤ ਹੋ ਜਾਂਦਾ ਹੈ, ਉਸਦੇ ਨੇਤਰ ਮਸਤਾਨੇ ਤੇ ਅਨਹਦ ਧੁਨੀ ਦੀ ਝੁਣਕਾਰ ਸੁਣਦਿਆਂ ਹੀ ਉਸਦਾ ਦਿਮਾਗ਼ ਸਰਸ਼ਾਰ (ਖੀਵਾ) ਰਹਿੰਦਾ ਹੈ ਅਤੇ ਰਸਨਾ ਹੋਰਨਾਂ ਸੁਾਦਾਂ ਵੱਲ ਨਹੀਂ ਭਟਕਿਆ ਕਰਦੀ। ਉਹ ਕਿਸੇ ਦੀ ਨਿੰਦਾ ਕਰਨ ਜਾਂ ਵਿਅਰਥ ਬੋਲ ਬੋਲਣ ਵੱਲੋਂ ਗੂੰਗੇ ਹੋਏ ਰਹਿੰਦੇ ਹਨ, ਉਹ ਕੰਨਾਂ ਵਲੋਂ ਭੀ ਬੋਲੇ ਹੋਏ ਰਹਿੰਦੇ ਹਨ, ਕਿਸੇ ਵਲੋਂ ਕੀਤੀ ਗਈ ਆਪਣੀ ਸਿਫ਼ਤ ਜਾਂ ਨਿੰਦਾ ਨੂੰ ਉਹ ਸੁਣਦੇ ਹੀ ਨਹੀਂ। ਉਹ ਪੈਰਾਂ ਵਲੋਂ ਭੀ ਪਿੰਗਲੇ ਹੋ ਗਏ, ਭਾਵ ਕੁਸੰਗਤ ਵਿਚ ਕਦੀ ਟੁਰਕੇ ਜਾਂਦੇ ਹੀ ਨਹੀਂ। ਭਾਵ ਉਨ੍ਹਾਂ ਨੂੰ ਸਾਧ ਸੰਗਤ ਦੁਾਰੇ ਅਜਿਹੀ ਸੂਝ-ਬੂਝ ਮਿਲ ਗਈ ਹੈ ਕਿ ਉਨ੍ਹਾਂ ਦਾ ਮਨ ਰੂਪ ਭਵਰਾ ਸਦਾ ਹੀ ਨਾਮ ਰਸ ਵਿਚ ਮਸਤ ਰਹਿੰਦਾ ਹੈ।

**ਪ੍ਰ:** ਭਾਈ ਸਾਹਿਬ ਜੀਉ! ਜਿਨ੍ਹਾਂ ਗੁਰਮੁਖਾਂ ਨੂੰ ਸਾਧ ਸੰਗਤ ਦਾ ਸਦਕਾ ਅੰਤਰ-ਆਤਮਾ ਵਿਚ ਸਥਿਰਤਾ ਪ੍ਰਾਪਤ ਹੋ ਆਈ ਹੈ, ਉਨ੍ਹਾਂ ਦੀ ਮਾਨਸਕ ਕ੍ਰਿਆ ਦੀ ਰੂਪ-ਰੇਖਾ ਕਿਸ ਸ਼ਕਲ ਵਿਚ ਵਰਤਾਉ ਕਰਦੀ ਹੈ, ਕਿਉਂਕਿ ਸਰੀਰਕ ਰੂਪ ਵਿਚ ਤਾਂ ਸਾਰੀਆਂ ਸ਼ਕਲਾਂ ਸਮਾਨ ਹੀ ਦਿੱਸਣ ਵਿਚ ਆਉਂਦੀਆਂ ਹਨ, ਪਰ ਉਨ੍ਹਾਂ ਆਤਮ-ਦਰਸ਼ੀਆਂ ਦਾ ਸੰਸਾਰ ਵਿਚ ਰਹਿੰਦਿਆਂ ਵਰਤਾਉ ਕਿਵੇਂ ਵਰਤਦਾ ਹੈ, ਇਸ ਸੰਬੰਧ ਵਿਚ ਕੁਝ ਜਾਣਕਾਰੀ ਦਿਓ ?

**ਉ:** ਹੇ ਭਾਈਓ ! ਜਦੋਂ ਗੁਰਬਾਣੀ ਦੁਾਰੇ ਐਸੇ ਆਤਮਕ-ਦਰਸ਼ੀਆਂ ਬਾਰੇ ਅਸੀਂ ਵੀਚਾਰ ਪੜ੍ਹਦੇ ਹਾਂ ਤਾਂ ਬੋਧ ਮਿਲਦਾ ਹੈ ਕਿ ਉਹ ਆਤਮਕ-ਦਰਸ਼ੀ ਸਰੀਰ ਕਰਕੇ ਤਾਂ ਭਾਵੇਂ ਸਾਰੀ ਕ੍ਰਿਆ ਕਰਦੇ ਨਜ਼ਰ ਆਉਂਦੇ ਹਨ ਪਰ ਉਨ੍ਹਾਂ ਦੀ ਮਾਨਸਕ ਕ੍ਰਿਆ ਅਡੋਲ ਹੈ, ਭਾਵ ਉਨ੍ਹਾਂ ਦੀ ਵਾਸ਼ਨਾਵਾਂ ਵਲੋਂ ਭਟਕਣਾ ਮਿਟ ਗਈ ਹੈ, ਉਹ ਜਿਧਰ ਭੀ ਤੱਕਦੇ ਹਨ ਉਨ੍ਹਾਂ ਨੂੰ ਸਾਰੀਆਂ ਸ਼ਕਲਾਂ ਵਿਚ ਪਰੀ-ਪੂਰਨ ਪਰਮਾਤਮਾ ਹੀ ਨਜ਼ਰ ਆਉਂਦਾ ਹੈ, ਇਹ ਬੋਧ ਭੀ ਉਨ੍ਹਾਂ ਨੂੰ ਸਾਧ ਸੰਗਤ ਦੁਾਰੇ ਗੁਰਬਾਣੀ ਰਾਹੀਂ ਹਾਸਲ ਹੋਇਆ ਹੈ, ਜਿਵੇਂ ਕਿ :

ਬ੍ਰਹਮੁ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ॥
ਆਤਮ ਪਸਾਰਾ ਕਰਣਹਾਰਾ
ਪ੍ਰਭ ਬਿਨਾ ਨਹੀ ਜਾਣੀਐ॥
ਆਪਿ ਕਰਤਾ ਆਪਿ ਭੁਗਤਾ ਆਪਿ ਕਾਰਣੁ ਕੀਆ॥
ਬਿਨਵੰਤਿ ਨਾਨਕ ਸੇਈ ਜਾਣਹਿ
ਜਿਨ੍ਹੀ ਹਰਿ ਰਸੁ ਪੀਆ॥੪॥੨॥

*(ਬਿਲਾਵਲੁ ਮ: ੫, ਪੰਨਾ ੮੪੬)*

ਏਕ ਅਨੇਕ ਬਿਆਪਕ ਪੂਰਕ ਜਤ ਦੇਖਉ ਤਤ ਸੋਈ॥
ਮਾਇਆ ਚਿਤ੍ਰ ਬਚਿਤ੍ਰ ਬਿਮੋਹਿਤ ਬਿਰਲਾ ਬੂਝੈ ਕੋਈ॥੧॥
ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ
ਗੋਬਿੰਦ ਬਿਨੁ ਨਹੀ ਕੋਈ॥
ਸੂਤੁ ਏਕੁ ਮਣਿ ਸਤ ਸਹੰਸ ਜੈਸੇ
ਓਤਿ ਪੋਤਿ ਪ੍ਰਭੁ ਸੋਈ॥੧॥ ਰਹਾਉ॥
ਜਲ ਤਰੰਗ ਅਰੁ ਫੇਨ ਬੁਦਬੁਦਾ ਜਲ ਤੇ ਭਿੰਨ ਨ ਹੋਈ॥
ਇਹੁ ਪਰਪੰਚੁ ਪਾਰਬ੍ਰਹਮ ਕੀ ਲੀਲਾ
ਬਿਚਰਤ ਆਨ ਨ ਹੋਈ॥੨॥.....
ਕਹਤ ਨਾਮਦੇਉ ਹਰਿ ਕੀ ਰਚਨਾ
ਦੇਖਹੁ ਰਿਦੈ ਬੀਚਾਰੀ॥
ਘਟ ਘਟ ਅੰਤਰਿ ਸਰਬ ਨਿਰੰਤਰਿ
ਕੇਵਲ ਏਕ ਮੁਰਾਰੀ॥੪॥੧॥ *(ਆਸਾ, ਪੰਨਾ ੪੮੫)*

ਏਕੈ ਏਕੈ ਏਕ ਤੂਹੀ॥
ਏਕੈ ਏਕੈ ਤੂ ਰਾਇਆ॥
ਤਉ ਕਿਰਪਾ ਤੇ ਸੁਖੁ ਪਾਇਆ॥

*(ਰਾਮਕਲੀ ਮ: ੫, ਪੰਨਾ ੮੮੪)*

ਏਕੋ ਏਕੁ ਏਕੁ ਪਛਾਨੈ॥
ਇਤ ਉਤ ਕੀ ਓਹੁ ਸੋਝੀ ਜਾਨੈ॥ *(ਸੁਖਮਨੀ, ਪੰਨਾ ੨੮੧)*

ਏਕੋ ਏਕੀ ਨੈਨ ਨਿਹਾਰਉ॥
ਸਦਾ ਸਦਾ ਹਰਿ ਨਾਮੁ ਸਮ੍ਹਾਰਉ॥੧॥

*(ਆਸਾ ਮ: ੫, ਪੰਨਾ ੩੮੬)*

ਏਕੋ ਏਕੁ ਰਵਿਆ ਸਭ ਅੰਤਰਿ
ਸਭਨਾ ਜੀਆ ਕਾ ਆਧਾਰੀ ਹੇ॥੧੩॥ *(ਪੰਨਾ ੧੦੫੧)*

ਇਸੇ ਤਰ੍ਹਾਂ ਬਾਣੀ ਦੁਆਰੇ ਉਨ੍ਹਾਂ ਨੂੰ ਹੋਰ ਭੀ ਇਸੇ ਤਰ੍ਹਾਂ ਦੀ ਬਹੁਤ ਪ੍ਰੇਰਨਾ ਮਿਲੀ ਹੈ, ਜਿਸਦਾ ਸਦਕਾ ਉਨ੍ਹਾਂ ਨੂੰ ਸਾਧ ਸੰਗਤ ਦ੍ਵਾਰੇ ਇਹ ਨਿਸਚਾ ਹੋ ਗਿਆ ਹੈ ਕਿ ਘਟ ਘਟ ਵਿਚ ਉਹ ਪਰੀਪੂਰਨ-ਪ੍ਰਮੇਸ਼ਰ ਹੀ ਵਿਆਪਕ ਹੈ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਉਨ੍ਹਾਂ ਦੀ ਮਾਨਸਕ ਅਵਸਥਾ ਨੂੰ ਚੰਦ ਸਤਰਾਂ ਦ੍ਵਾਰੇ ਅੰਕਤ ਕੀਤਾ ਹੈ, ਜਿਵੇਂ ਕਿ:

**ਬਾਸਨਾ ਕੌ ਬਾਸੁ, ਦੂਤ ਸੰਗਤਿ ਬਿਨਾਸ-ਕਾਲ,**
**ਚਰਨ ਕਮਲ ਗੁਰ ਏਕ ਟੇਕ ਪਾਈ ਹੈ॥**

***ਅਰਥ :***

(ਉਨ੍ਹਾਂ ਗੁਰਮੁਖਾਂ ਦੀ ਮਾਨਸਕ ਉਡਾਣ ਇਤਨੀ ਉਚੇਰੀ ਹੋ ਜਾਂਦੀ ਹੈ ਕਿ ਜਿਸ ਦਿਨ ਤੋਂ ਉਨ੍ਹਾਂ ਨੂੰ) ਸਤਿਗੁਰਾਂ ਦੇ ਚਰਨ ਕਮਲਾਂ ਦੀ ਇਕੋ ਟੇਕ ਪ੍ਰਾਪਤ ਹੋਈ ਹੈ (ਉਦੋਂ ਤੋਂ ਹੀ) ਕੌ+ਬਾਸੁ—ਕੁਬਾਸ ਰੂਪ, ਭਾਵ ਭੈੜੀ ਵਾਸ਼ਨਾ ਦੇ ਅਧੀਨ (ਜੀਵਨ ਗੁਜ਼ਾਰਨਾ) ਤੇ ਦੁਸ਼ਟਾਂ ਦੀ ਸੰਗਤ, ਤਥਾ ਕਾਲ (ਸਗਨ ਅਪਸਗਨ, ਦਿਸਾ—ਸੂਲ ਆਦਿ ਦੀ ਤੱਕਣੀ) 'ਬਿਨਾਸ'—ਨਾਸ ਹੋ ਗਈ, ਭਾਵ ਦੂਰ ਹੋ ਜਾਂਦੀ ਹੈ।

**ਭੈਜਲ ਭਇਆਨਕ ਲਹਰਿ ਨ ਬਿਆਪਿ ਸਕੈ,**
**ਨਿਜ ਘਰ ਸੰਪਟ ਕੈ ਦੁਬਿਧਾ ਮਿਟਾਈ ਹੈ॥**

***ਅਰਥ :***

(ਹੁਣ ਉਨ੍ਹਾਂ ਨੂੰ ਐਸਾ) ਸੰਸਾਰ ਸਾਗਰ ਜੋ ਅਤਿਅੰਤ ਡਰਾਉਣਾ ਹੈ, ਜਿਸ ਵਿਚ ਭੈ ਹੀ ਜਲ ਹੈ, ਜਿਸ ਵਿਚ ਹਰਦਮ ਪੈਰ ਪੈਰ ਉਪਰ ਡਰ ਸੰਸੇ ਤੇ ਤੌਖਲੇ ਹੀ ਵਾਪਰਦੇ ਰਹਿੰਦੇ ਹਨ ਤੇ ਆਤਮਾ ਦੇ ਸਥਾਨ ਰੂਪ ਨਿਜ ਘਰ ਵਿਚ 'ਸੰਪਟ ਕੈ' ਲਿਵਲੀਨ ਹੋਣ ਕਰਕੇ ਦੁਬਿਧਾ (ਦੁਚਿਤਾਈ) ਭੀ (ਉਸਦੀ) ਦੂਰ ਹੋਈ ਰਹਿੰਦੀ ਹੈ।

**ਆਨ ਗਿਆਨ ਧਿਆਨ**
**ਸਿਮਰਨ ਬਿਸਿਮਰਨ ਕੈ,**
**ਪ੍ਰੇਮ ਰਸਿ ਬਸਿ, ਆਸਾ ਮਨਸਾ ਨ ਪਾਈ ਹੈ॥**

***ਅਰਥ :***

(ਉਨ੍ਹਾਂ ਦੀ ਸੁਰਤ ਇਤਨੀ ਉਚੇਰੀ ਹੋ ਗਈ ਹੈ ਕਿ ਹੁਣ ਉਨ੍ਹਾਂ ਨੂੰ) ਪ੍ਰਮਾਰਥ ਗਿਆਨ ਤੋਂ ਬਿਨਾਂ ਹੋਰ ਗਿਆਨ (ਜਾਣਕਾਰੀਆਂ—ਸਿਆਣਪਾਂ) ਤਥਾ ਧਿਆਨ (ਦੇਵੀ ਦੇਵਤੇ ਅਰਾਧਨੇ) ਸਿੱਧਾਂ ਭੂਤਾਂ (ਤਥਾ ਬੀਰ ਅਰਾਧਨ ਆਦਿ ਦੀਆਂ ਤਾਂਘਾਂ) ਅਤੇ ਨਾਮ ਤੋਂ ਛੁੱਟ ਹੋਰ ਹੋਰ ਜਪ ਮੰਤ੍ਰ ਆਦਿਕਾਂ ਦੇ ਸਿਮਰਨ ਨੂੰ 'ਬਿਸਿਮਰਨ ਕੈ'—ਭੁਲ ਹੀ ਜਾਂਦਾ ਹੈ ਤੇ ਪ੍ਰੇਮ-ਰਸ ਦੇ ਵੱਸ ਹੋਏ ਉਸਦੇ ਅੰਦਰ 'ਆਸਾ'—ਸੰਸਾਰਕ ਪਦਾਰਥਾਂ ਦੀਆਂ (ਉਮੀਦਾਂ) ਅਰੁ 'ਮਨਸਾ'—ਐਸੀਆਂ ਵਸਤੂਆਂ ਦਾ ਮਨੋਰਥ ਵਾ ਕਾਮਨਾ 'ਨ ਪਾਈ ਹੈ'—ਨਹੀਂ ਲੱਭੀਦੇ, ਪਾਈਦੇ ਹੀ ਨਹੀਂ।

**ਦੁਤੀਆ ਨਾਸਤਿ, ਏਕ ਟੇਕ ਨਿਹਚਲ ਮਤਿ,**
**ਸਹਜ ਸਮਾਧਿ ਉਨਮਨਿ**
**ਲਿਵ ਲਾਈ ਹੈ ॥੩੩੬॥**

*ਅਰਥ :*

ਦੂਜੀ ਗੱਲ (ਦ੍ਵੈਤ-ਭਾਵ) ਦੀ 'ਨਾਸਤਿ'—ਨਮੋਂ ਨਾਸਤੀ ਵਰਤ ਜਾਂਦੀ ਹੈ ਤੇ ਇਕ ਅਦ੍ਵੈਤ ਬ੍ਰਹਮ ਭਾਵ ਦੀ ਟੇਕ (ਸਹਾਰੇ—ਨਿਸਚੇ) ਕਾਰਣ 'ਮਤਿ'—ਉਸਦੀ ਮਨੋਂ ਬ੍ਰਿਤੀ ਅਚਲ ਹੋਈ, ਉਨਮਨੀ ਦਸ਼ਾ ਵਿਖੇ ਲਿਵ ਲਗਾ ਕੇ ਸਹਿਜੇ ਹੀ ਇਸਥਿਤ ਹੋਈ ਰਹਿੰਦੀ ਹੈ।੩੩੬।

***ਭਾਵਾਰਥ :*** ਜੋ ਗੁਰਮੁਖਾਂ ਨੇ ਉਨਮਨੀ ਅਵਸਥਾ ਵਿਚ ਲਿਵ ਲਾਈ ਹੈ ਇਹੋ ਹੀ ਮਾਨੋ ਉਨ੍ਹਾਂ ਦੇ ਮਨ ਨੇ ਸਹਿਜ ਸਮਾਧੀ ਲਾਈ ਹੋਈ ਹੈ, ਜਿਸ ਵਿਚ ਉਹ ਸਦਾ ਹੀ ਮਸਤ ਰਹਿੰਦੇ ਹਨ।

**ਪ੍ਰ:** ਭਾਈ ਸਾਹਿਬ ਜੀਉ ! ਜੋ ਗੁਰਮੁਖ ਹਨ, ਉਨ੍ਹਾਂ ਦਾ ਸਤਿਗੁਰ ਦੀ ਪੂਜਾ ਕਰਨ ਦਾ ਵਿਸ਼ੇਸ਼ ਸਾਧਨ ਕੀ ਹੈ ? ਤੁਸੀਂ ਕਿਵੇਂ ਅਨੁਭਵ ਕਰਦੇ ਹੋ, ਇਸ ਬਾਰੇ ਭੀ ਕੁਝ ਸੋਝੀ ਦਿਓ ਤਾਕਿ ਸਾਡੇ ਅੰਦਰ ਭੀ ਕੁਝ ਲਗਨ ਉਪਜ ਆਵੇ ?

**ਉ:** ਹੇ ਭਾਈਓ ! ਮੈਂ ਤਾਂ ਜਦੋਂ ਗੁਰਮੁਖਾਂ ਦੀ ਘਾਲ ਕਮਾਈ ਵੱਲ ਤੱਕਦਾ ਹਾਂ ਤਾਂ ਉਨ੍ਹਾਂ ਦਾ ਸਤਿਗੁਰੂ ਦੇ ਚਰਨਾਂ ਕਮਲਾਂ ਨੂੰ ਸੇਵਨ ਦਾ ਨਿਆਰਾ ਨਿਆਰਾ ਢੰਗ ਹੈ, ਅਤੇ ਉਸੇ ਉਸੇ ਢੰਗ ਨਾਲ ਕੀਤੀ ਹੋਈ ਸੇਵਨਾ ਦਾ ਉਨ੍ਹਾਂ ਨੂੰ ਭਿੰਨ ਭਿੰਨ ਮਹਾਤਮ ਪ੍ਰਾਪਤ ਹੋਇਆ ਕਰਦਾ ਹੈ, ਜਿਵੇਂ ਕਿ ਮੈਨੂੰ ਗੁਰਬਾਣੀ ਤੋਂ ਪ੍ਰੇਰਨਾ ਮਿਲੀ ਹੈ, ਉਸਨੂੰ ਮੈਂ ਚੰਦ ਸਤਰਾਂ ਵਿਚ ਅੰਕਤ ਕੀਤਾ ਹੈ, ਜਿਵੇਂ ਕਿ :

**ਚਰਨ ਕਮਲ ਰਜ ਮਸਤਕਿ ਲੇਪਨ ਕੈ,**
**ਭਰਮ ਕਰਮ ਲੇਖ ਸਿਆਮਤਾ ਮਿਟਾਈ ਹੈ ॥**

*ਅਰਥ :*

(ਉਨ੍ਹਾਂ ਗੁਰਮੁਖਾਂ ਦੇ) ਰਜ ਮਹਾਤਮ : ਸਤਿਗੁਰਾਂ ਦੇ ਚਰਨ ਕਮਲਾਂ ਦੀ ਧੂੜ ਮੱਥੇ ਉਪਰ ਲਗਾਉਣ ਕਰਕੇ ਪੂਰਬਲੇ ਜਨਮਾਂ ਦੇ ਕੀਤੇ ਕਰਮਾਂ ਦੀ ਲਿਖਤ ਦੇ ਭਰਮ ਦੀ ਕਾਲਖ ਮਿਟ ਜਾਂਦੀ ਹੈ।

**ਚਰਨ ਕਮਲ ਚਰਨਾਮ੍ਰਿਤ ਮਲੀਨ ਮਨਿ,**
**ਕਰਿ ਨਿਰਮਲ, ਦੂਤ ਦੁਬਿਧਾ ਮਿਟਾਈ ਹੈ ॥**

*ਅਰਥ :*

(ਉਨ੍ਹਾਂ ਦੇ) ਚਰਨਾਮ੍ਰਿਤ ਪਾਨ : ਚਰਨ ਕਮਲਾਂ ਦੇ ਚਰਨਾਮ੍ਰਿਤ ਨੂੰ ਪਾਨ ਕਰਕੇ (ਛਕਨ ਕਰਕੇ) ਮੈਲਾ ਮਨ ਨਿਰਮਲ ਹੋ ਜਾਂਦਾ ਹੈ, (ਭੈੜੇ ਮਨੋਰਥ ਕਰਨੇ ਤਿਆਗ ਦਿੰਦਾ ਹੈ) ਤੇ ਕਾਮ ਕ੍ਰੋਧ ਆਦਿਕ ਦੂਤ ਜੋ ਦੁਬਿਧਾ (ਦੁਚਿਤਾਈ) ਇਸਦੇ ਅੰਦਰ ਬਣਾਈ ਰਖਦੇ ਸਨ, ਉਹ ਭੀ ਮਿਟ ਜਾਂਦੀ ਹੈ।

**ਚਰਨ ਕਮਲ ਸੁਖ-ਸੰਪਟ ਸਹਜ ਘਰਿ,**
**ਨਿਹਚਲ ਮਤਿ ਏਕ ਟੇਕ ਠਹਿਰਾਈ ਹੈ ॥**

*ਅਰਥ :*

ਗੁਰੂ ਦੇ ਚਰਨ ਕਮਲਾਂ ਦੇ ਸੁਖ ਰੂਪ ਸੰਪਟ ਨੂੰ ਆਪਣਾ ਸਹਿਜ ਘਰ ਬਣਾ ਕੇ ਬੁੱਧੀ ਨੂੰ ਅਚਲ ਕਰਕੇ ਇਕ ਦੀ ਓਟ 'ਤੇ ਟਿਕਾ ਲਿਆ ਹੈ।

**ਚਰਨ ਕਮਲ ਗੁਰ ਮਹਮਾ ਅਗਾਧਿ ਬੋਧਿ,**
**ਸਰਬ ਨਿਧਾਨ ਅਉ**
**ਸਕਲ ਫਲ-ਦਾਈ ਹੈ ॥੩੩੭॥**

*ਅਰਥ :*

(ਗੁਰੂ ਮਹਾਰਾਜ ਦੇ) ਚਰਨ ਕਮਲਾਂ ਦੀ ਮਹਿਮਾ ਦਾ ਬੋਧ (ਗਿਆਨ) ਅਗਾਧ ਹੈ ਜੋ ਸਾਰੇ ਭੰਡਾਰੇ ਤੇ ਸਾਰੇ ਫਲ ਦੇਣ ਵਾਲਾ ਹੈ।੩੩੭।

***ਭਾਵਾਰਥ :*** ਉਨ੍ਹਾਂ ਗੁਰਮੁਖਾਂ ਨੂੰ ਬਾਣੀ ਦੁਆਰੇ ਇਹੋ ਪ੍ਰੇਰਨਾ ਮਿਲੀ ਹੈ ਕਿ :

ਚਰਣ ਪਖਾਰਿ ਕਰਉ ਗੁਰ ਸੇਵਾ
ਆਤਮ ਸੁਧੁ ਬਿਖੁ ਤਿਆਸ ਨਿਵਾਰੀ ॥ *(ਪੰਨਾ ੩੭੭)*

ਮੇਰੀ ਹਰਹੁ ਬਿਪਤਿ ਜਨ ਕਰਹੁ ਸੁਭਾਈ ॥
ਚਰਣ ਨ ਛਾਡਉ ਸਰੀਰ ਕਲ ਜਾਈ ॥੨॥
*(ਪੰਨਾ ੩੪੫)*

(ਉਪਰਲੇ ਭਾਵ ਨੂੰ ਹੀ ਮੁੜ ਹੋਰ ਵੱਖਰੇ ਭਾਵ ਨਾਲ ਨਿਰੂਪਨ ਕਰਦੇ ਹਨ) ਜਿਵੇਂ ਕਿ :

**ਚਰਨ ਕਮਲ ਰਜ ਮਜਨ ਕੈ ਦਿਬਿ ਦੇਹ,**
**ਮਹਾ ਮਲ-ਮੂਤ੍ਰ-ਧਾਰੀ ਨਿਰੰਕਾਰੀ ਕੀਨੇ ਹੈ ॥**

*ਅਰਥ :*

(ਉਨ੍ਹਾਂ ਗੁਰਮੁਖਾਂ ਦਾ ਨਿਸਚਾ ਹੈ ਕਿ) ਚਰਨ ਕਮਲਾਂ ਦੀ ਧੂੜੀ ਸਰੀਰ ਉਪਰ ਮਰਦਨ ਕਰਨ ਨਾਲ ਦੇਹ ਦਿਬਯ

ਭਾਵ ਵਾਲੀ ਅਤਿਅੰਤ ਮਨੋਹਰ ਸੁੰਦਰ—ਤੇਜ ਪ੍ਰਤਾਪ ਭਰੀ (ਦਮਕ ਵਾਲੀ) ਬਣ ਜਾਂਦੀ ਹੈ ਅਤੇ 'ਮਹਾ ਮਲ ਮੂਤ੍ਰ ਧਾਰੀ'—ਅਤਿਅੰਤ ਕਰਕੇ ਹੱਡ ਚੰਮ ਦੀ ਲਿੰਬਾ ਪੋਚੀ ਤੇ ਸਵਾਰ ਸ਼ਿੰਗਾਰੀ ਪ੍ਰਵਿਰਤੀ ਵਿਚ ਆਯੂ, ਉਮਰ ਬਿਤੀਤ ਕਰਣਹਾਰੇ, ਨਿਰੰਕਾਰੀ—ਰੱਬੀ ਲੋਕ (ਨਿਰੰਕਾਰ ਵਾਲੇ) ਗੁਰਸਿੱਖ ਬਣ ਜਾਂਦੇ ਹਨ, (ਭਾਵ ਮਲ ਮੂਤ੍ਰ ਦੇ ਆਸਰਾ ਰੂਪ ਮਹਾਂ ਗੰਦੀ ਦੇਹ ਵਾਲੇ ਨੂੰ) ਨਿਰੰਕਾਰ ਦਾ ਪਿਆਰਾ ਗੁਰਸਿੱਖ ਕਰ ਲਿਆ ਕਰਦਾ ਹੈ।

**ਚਰਨ ਕਮਲ ਚਰਨਾਮ੍ਰਿਤ ਨਿਧਾਨ ਪਾਨ,**
**ਤ੍ਰਿਗੁਨ ਅਤੀਤ ਚੀਤ, ਆਪਾ ਆਪ ਚੀਨੇ ਹੈ ॥**

*ਅਰਥ :*

(ਉਹ ਫਿਰ) 'ਅੰਮ੍ਰਿਤ ਨਿਧਾਨ'—ਅੰਮ੍ਰਿਤ ਦੇ ਭੰਡਾਰ ਚਰਨ ਕਮਲਾਂ ਦੇ ਅੰਮ੍ਰਿਤ ਨੂੰ ਪਾਨ ਕੀਤਿਆਂ (ਛਕਿਆਂ) ਚਿਤ ਤਿੰਨਾਂ ਗੁਣਾਂ ਦੀ ਰਾਜਸੀ, ਤਾਮਸੀ, ਸਾਤਕੀ ਪ੍ਰਵਿਰਤੀ ਤੋਂ 'ਅਤੀਤ'—ਅਸੰਗ ਹੋ ਕੇ ਆਪਣੇ ਆਪ ਨੂੰ ਸਰਬ ਸਰੂਪੀ ਆਪ ਹੀ (ਭਗਵੰਤ ਰਮਿਆਂ) ਹੋਇਆ ਪਛਾਣ ਲੈਂਦੇ ਹਨ।

**ਚਰਨ ਕਮਲ ਨਿਜ ਆਸਨ ਸਿੰਘਾਸਨ ਕੈ,**
**ਤ੍ਰਿਭਵਨ ਅਉ ਤ੍ਰਿਕਾਲ ਗੰਮਿਤਾ ਪ੍ਰਬੀਨੇ ਹੈ ॥**

*ਅਰਥ :*

(ਉਹ ਹੁਣ ਗੁਰੂ ਦੇ) ਚਰਨ ਕਮਲਾਂ ਦੀ ਧੂੜੀ ਦੇ ਪ੍ਰਤਾਪ ਕਰਕੇ ਆਪਣੇ ਆਤਮ ਸਰੂਪ ਟਿਕਾਣੇ ਨੂੰ ਹੀ ਸਿੰਘਾਸਣ ਕਰਕੇ ਤਿੰਨਾਂ ਲੋਕਾਂ ਤੇ ਤਿੰਨਾਂ ਕਾਲਾਂ ਦੀ ਗੰਮਤਾ ਵਿਚ ਪ੍ਰਬੀਨ (ਬੜੇ ਹੀ ਚਤੁਰ ਸਿਆਣੇ ਹੋ ਗਏ ਹਨ) ਭਾਵ ਦੂਰ ਬੈਠੇ ਹੀ ਤੱਕਣਹਾਰੇ ਅਰਥਾਤ ਇਸ ਸਥੂਲ ਸਰੀਰ ਅੰਦਰ ਹੁੰਦਿਆਂ ਹੀ ਸਾਰਾ ਪਸਾਰਾ ਜਿਉਂ ਕਾ ਤਿਉਂ ਦੇਖਣ ਵਾਲੇ (ਤੱਤ ਦਰਸ਼ੀ) ਬਣ ਜਾਂਦੇ ਹਨ।

**ਚਰਨ ਕਮਲ ਰਸ ਗੰਧ ਰੂਪ ਸੀਤਲਤਾ,**
**ਦੁਤੀਆ ਨਾਸਤਿ,**
**ਏਕ ਟੇਕ ਲਿਵ ਲੀਨੇ ਹੈ ॥੩੩੮॥**

*ਅਰਥ :*

(ਹੁਣ ਉਹ) ਚਰਨ ਕਮਲਾਂ ਦੇ ਅੰਮ੍ਰਿਤ ਰਸ ਦੇ ਪੀਣਹਾਰੇ, ਰਜ ਨੂੰ ਮਸਤਕ 'ਤੇ ਲਾਉਂਦੇ ਮਾਨੋਂ ਸੁੰਘਣਹਾਰੇ, ਤੇ 'ਰੂਪ'—ਉਨ੍ਹਾਂ ਦਾ ਦਰਸ਼ਨ ਕਰਨਹਾਰੇ ਤਥਾ ਉਨ੍ਹਾਂ ਨੂੰ ਹੱਥਾਂ ਨਾਲ ਸਪਰਸ਼ ਕਰ ਦਿਬਜ ਸੀਤਲਤਾ ਨੂੰ ਅਨੁਭਵ ਕਰਨਹਾਰੇ (ਪੁਰਖ) ਦੀ ਦ੍ਰਿਸ਼ਟੀ ਵਿਚੋਂ ਦੂਈ (ਦ੍ਵੈਤ) ਮੂਲੋਂ ਹੀ ਨਸ਼ਟ ਹੋ ਜਾਂਦੀ ਹੈ, ਉਹ ਇਕੋ ਚਰਨਾਂ ਕਮਲਾਂ ਦੀ ਹੀ ਟੇਕ ਧਾਰ ਕੇ ਲਿਵ ਲਗਾਈ—ਮਗਨ ਰਿਹਾ ਕਰਦਾ ਹੈ।੩੩੮।

**ਪ੍ਰ:** ਭਾਈ ਸਾਹਿਬ ਜੀਉ ! ਜਦੋਂ ਪੰਡਤਾਂ ਦੁਆਰੇ ਪੁਰਾਣਕ ਕਥਾਵਾਂ ਸੁਣਦੇ ਹਾਂ, ਤਾਂ ਉਨ੍ਹਾਂ ਤੋਂ ਇਹੋ ਹੀ ਸੂਝ-ਬੂਝ ਮਿਲਦੀ ਹੈ ਕਿ ਪੁਰਬਾਂ ਦੇ ਦਿਨ ਅਠਾਹਠ ਤੀਰਥਾਂ 'ਤੇ ਜਾ ਕੇ ਇਸ਼ਨਾਨ ਕਰਨ ਦਾ ਬਹੁਤ ਵੱਡਾ ਫਲ ਪ੍ਰਾਪਤ ਹੁੰਦਾ ਹੈ, ਇਸੀ ਕਰਕੇ ਲੋਕ ਹਜ਼ਾਰਾਂ ਦੀ ਗਿਣਤੀ ਵਿਚ ਸਦਾ ਤੀਰਥਾਂ 'ਤੇ ਜਾ ਇਸ਼ਨਾਨ ਕਰਦੇ ਹਨ, ਕਿਉਂ ਜੀ ! ਤੁਸੀਂ ਇਸ ਪੱਖ ਵਿਚ ਗੁਰਮਤ ਅਨੁਸਾਰ ਕਿਵੇਂ ਅਨੁਭਵ ਕੀਤਾ ਹੈ, ਇਸ ਬਾਰੇ ਸਾਨੂੰ ਭੀ ਜਾਣਕਾਰੀ ਦਿਓ ਤਾਕਿ ਸਾਡਾ ਭਰਮ ਭੁਲੇਖਾ ਦੂਰ ਹੋ ਜਾਏ ?

**ਉ:** ਹੇ ਭਾਈਓ ! ਮੈਨੂੰ ਤਾਂ ਗੁਰਬਾਣੀ ਦੁਆਰੇ ਇਹੋ ਹੀ ਬੋਧ ਮਿਲਿਆ ਹੈ ਕਿ ਸੱਚਾ ਤੀਰਥਾਂ ਦਾ ਇਸ਼ਨਾਨ ਕਰਨਾ ਇਹੋ ਹੈ ਜੋ ਗੁਰੂ ਦੇ ਰਾਹੀਂ ਨਾਮ ਦਾ ਚਿੰਤਨ ਕਰਨਾ ਤੇ ਗੁਰੂ ਦੇ ਸ਼ਬਦ ਦੀ ਵੀਚਾਰ ਕਰਨੀ ਇਹੋ ਇਕ ਗਿਆਨ ਦੀ ਪ੍ਰਾਪਤੀ ਦਾ ਉੱਤਮ ਸਾਧਨ ਹੈ ਅਤੇ ਇਹੋ ਹੀ ਦਸਾਂ ਪੁਰਬਾਂ 'ਤੇ ਇਸ਼ਨਾਨ ਦਾ ਕਰਨਾ ਹੈ, ਇਸੇ ਭਾਵ ਨੂੰ ਬਾਣੀ ਦੁਆਰੇ ਪ੍ਰਗਟ ਕੀਤਾ ਗਿਆ ਹੈ, ਜਿਵੇਂ ਕਿ :

ਤੀਰਥਿ ਨਾਵਣ ਜਾਉ ਤੀਰਥੁ ਨਾਮੁ ਹੈ ॥
ਤੀਰਥੁ ਸਬਦ ਬੀਚਾਰੁ ਅੰਤਰਿ ਗਿਆਨੁ ਹੈ ॥
ਗੁਰ ਗਿਆਨੁ ਸਾਚਾ ਥਾਨੁ ਤੀਰਥੁ
ਦਸ ਪੁਰਬ ਸਦਾ ਦਸਾਹਰਾ ॥

*(ਧਨਾਸਰੀ ਮ: ੧, ਪੰਨਾ ੬੮੭)*

ਗੰਗਾ ਜਮੁਨਾ ਗੋਦਾਵਰੀ ਸਰਸੁਤੀ
ਤੇ ਕਰਹਿ ਉਦਮੁ ਧੂਰਿ ਸਾਧੂ ਕੀ ਤਾਈ ॥
ਕਿਲਵਿਖ ਮੈਲੁ ਭਰੇ ਪਰੇ ਹਮਰੈ ਵਿਚਿ
ਹਮਰੀ ਮੈਲੁ ਸਾਧੂ ਕੀ ਧੂਰਿ ਗਵਾਈ ॥੧॥
ਤੀਰਥਿ ਅਠਸਠਿ ਮਜਨੁ ਨਾਈ ॥
ਸਤਸੰਗਤਿ ਕੀ ਧੂਰਿ ਪਰੀ ਉਡਿ ਨੇਤ੍ਰੀ
ਸਭ ਦੁਰਮਤਿ ਮੈਲੁ ਗਵਾਈ ॥.....
ਜਿਤਨੇ ਤੀਰਥ ਦੇਵੀ ਥਾਪੇ
ਸਭਿ ਤਿਤਨੇ ਲੋਚਹਿ ਧੂਰਿ ਸਾਧੂ ਕੀ ਤਾਈ ॥
ਹਰਿ ਕਾ ਸੰਤੁ ਮਿਲੈ ਗੁਰ ਸਾਧੂ
ਲੈ ਤਿਸ ਕੀ ਧੂਰਿ ਮੁਖਿ ਲਾਈ ॥੩॥

ਜਿਤਨੀ ਸ੍ਰਿਸਟਿ ਤੁਮਰੀ ਮੇਰੇ ਸੁਆਮੀ
ਸਭ ਤਿਤਨੀ ਲੋਚੈ ਧੂਰਿ ਸਾਧੂ ਕੀ ਤਾਈ॥

*(ਮਲਾਰ ਮ: ੪, ਪੰਨਾ ੧੨੬੩)*

ਨਾਮੁ ਲੈਤ ਸਗਲ ਪੁਰਬਾਇਆ॥
ਨਾਮੁ ਲੈਤ ਅਠਸਠਿ ਮਜਨਾਇਆ॥੧॥
ਤੀਰਥੁ ਹਮਰਾ ਹਰਿ ਕੋ ਨਾਮੁ॥
ਗੁਰਿ ਉਪਦੇਸਿਆ ਤਤੁ ਗਿਆਨੁ॥

*(ਭੈਰਉ ਮ: ੫, ਪੰਨਾ ੧੧੪੨)*

ਅੰਤਰਜਾਮੀ ਸੋ ਪ੍ਰਭੁ ਪੂਰਾ॥
ਦਾਨੁ ਦੇਇ ਸਾਧੂ ਕੀ ਧੂਰਾ॥

*(ਵਡਹੰਸੁ ਮ: ੫, ਪੰਨਾ ੫੬੩)*

ਦਾਨੁ ਮਹਿੰਡਾ ਤਲੀ ਖਾਕੁ
ਜੇ ਮਿਲੈ ਤ ਮਸਤਕਿ ਲਾਈਐ॥ *(ਪਉੜੀ, ਪੰਨਾ ੪੬੮)*

ਮਾਘਿ ਮਜਨੁ ਸੰਗਿ ਸਾਧੂਆ ਧੂੜੀ ਕਰਿ ਇਸਨਾਨੁ॥

*(ਬਾਰਾ ਮਾਹਾ ਮਾਝ, ਪੰਨਾ ੧੩੫)*

ਇਸੇ ਭਾਵ ਦੇ ਸਾਨੂੰ ਬਾਣੀ ਦ੍ਵਾਰੇ ਹੋਰ ਭੀ ਬਹੁਤ ਉਦਾਹਰਣ ਮਿਲਦੇ ਹਨ, ਜਿਨ੍ਹਾਂ ਦ੍ਵਾਰੇ ਬੋਧ ਮਿਲਦਾ ਹੈ ਕਿ ਗੁਰੂ ਦੀ ਸਾਧ ਸੰਗਤ ਵਿਚੋਂ ਉਸ ਪ੍ਰਭੂ ਦਾ ਨਾਮ ਸਿਮਰਨ ਕਰਨਾ ਤੇ ਸਾਧ ਸੰਗਤ ਦੀ ਚਰਨ ਧੂੜ ਨੂੰ ਮਸਤਕ ਪਰ ਲਾਉਣਾ ਇਹੋ ਸਾਰੇ ਤੀਰਥਾਂ ਦੇ ਇਸ਼ਨਾਨ ਕਰਨ ਦਾ ਸ਼੍ਰੋਮਣੀ ਤੀਰਥ ਹੈ, ਕਿਉਂਕਿ ਅਠਾਹਠ ਤੀਰਥ ਗੁਰੂ ਦੇ ਸੰਗਤ ਦੀ ਚਰਨ ਸ਼ਰਨ ਵਿਚ ਨਿਵਾਸ ਕਰਦੇ ਹਨ।

ਸੋ, ਮੈਂ ਭੀ ਗੁਰਬਾਨੀ ਤੋਂ ਪ੍ਰੇਰਨਾ ਲੈ ਕੇ ਚੰਦ ਸਤਰਾਂ ਵਿਚ ਇਸੇ ਭਾਵ ਨੂੰ ਉਲੀਕਿਆ ਹੈ, ਕਿ ਜੋ ਗੁਰੂ ਦੇ ਚਰਨ ਕਮਲਾਂ ਦੀ ਧੂੜੀ ਵਿਚ ਇਸ਼ਨਾਨ ਕਰਨਾ ਹੈ, ਇਹੋ ਹੀ ਇਕ ਸ਼ਰੋਮਣੀ ਤੀਰਥ ਦਾ ਇਸ਼ਨਾਨ ਹੈ। ਜਿਵੇਂ ਕਿ:

**ਚਰਨ ਕਮਲ ਰਜ ਮਜਨ ਪ੍ਰਤਾਪ ਅਤਿ,**
**ਪੁਰਬ ਤੀਰਥ ਕੋਟਿ ਚਰਨ ਸਰਨਿ ਹੈ॥**

***ਅਰਥ :***

(ਮੈਂ ਤਾਂ ਗੁਰਬਾਣੀ ਦ੍ਵਾਰੇ ਇਹੋ ਅਨੁਭਵ ਕੀਤਾ ਹੈ ਕਿ ਗੁਰੂ ਦੇ) ਚਰਨ ਕਮਲਾਂ ਦੀ ਧੂੜੀ ਦੇ ਸਰੀਰ ਉਪਰ ਮਾਰਜਨ (ਮਰਦਨ) ਕਰਨ ਦਾ ਅਰਥਾਤ ਮਲਣ ਦਾ ਮਹਾਤਮ ਅਤਿਅੰਤ ਹੀ ਅਧਿਕ ਹੈ, ਕਿਉਂ ਜੋ (ਸਤਿਗੁਰਾਂ ਦੇ) ਚਰਨਾਂ ਦੀ ਸ਼ਰਨ ਵਿਚ ਕ੍ਰੋੜਾਂ ਹੀ ਤੀਰਥਾਂ ਦੇ ਪੁਰਬ ਸਦਾ ਹੀ ਟਿਕੇ ਰਹਿੰਦੇ ਹਨ (ਜਿਸ ਕਰਕੇ 'ਰਜ'—ਧੂੜੀ ਦੇ ਸੇਵਨ ਕਰਨ ਵਾਲੇ ਪੁਰਸ਼ ਨੂੰ ਸੁਤੇ ਹੀ ਅਨੰਤ ਪੁਰਬਾਂ ਸਮੇਂ ਤੀਰਥ ਪਰਸਨ ਦਾ ਫਲ ਪ੍ਰਾਪਤ ਹੋ ਜਾਂਦਾ ਹੈ)। ਭਾਵ ਉਨ੍ਹਾਂ ਦੇ ਤੀਰਥ ਪਰਸਨ ਦੀ ਲੋੜ ਉੱਕਾ ਹੀ ਚੁੱਕੀ ਜਾਂਦੀ ਹੈ।

**ਚਰਨ ਕਮਲ ਰਜ ਮਜਨ ਪ੍ਰਤਾਪ ਅਤਿ,**
**ਦੇਵੀ ਦੇਵ ਸੇਵਕ ਹੁਇ ਪੂਜਤ ਚਰਨ ਹੈ॥**

***ਅਰਥ :***

ਚਰਨ ਕਮਲਾਂ ਦੀ 'ਰਜ'—ਧੂੜੀ ਦ੍ਵਾਰੇ 'ਮਜਨ'—ਉੱਜਲਿਆਂ (ਸ਼ੁੱਧ) ਹੋਣ ਦਾ ਪ੍ਰਤਾਪ ਇਥੋਂ ਤਕ ਅਤਿਅੰਤ ਅਧਿਕ ਹੈ, ਕਿ ਸਮੂੰਹ ਦੇਵੀਆਂ ਅਰੁ ਦੇਵਤੇ ਸੇਵਕ ਬਣੇ ਹੋਏ ਰਜ ਸੇਵਕਾਂ ਦੇ ਚਰਨਾਂ ਦੀ ਪੂਜਾ ਬੰਦਨਾ ਕਰਨ ਲਗ ਪੈਂਦੇ ਹਨ—ਭਾਵ ਚਰਨ ਰਜ ਸੇਵਨ ਕਾਰਨ ਸਭ ਦੇਵੀ ਦੇਵਤਿਆਂ ਆਦਿ ਸ੍ਵਯੰ ਅਰਾਧਨ ਯੋਗ ਦੇਵਤਾ ਬਣ ਜਾਈਦਾ ਹੈ ਅਤੇ ਮੁੜ ਕਦੀ ਕਿਸੇ ਹੋਰ ਦੇ ਪੂਜਨ ਦੀ ਲੋੜ ਹੀ ਨਹੀਂ ਰਿਹਾ ਕਰਦੀ।

**ਚਰਨ ਕਮਲ ਰਜ ਮਜਨ ਪ੍ਰਤਾਪ ਅਤਿ,**
**ਕਾਰਨ ਅਧੀਨ ਕੀਨ, ਕਾਰਨ ਕਰਨ ਹੈ॥**

***ਅਰਥ :***

ਚਰਨ ਕਮਲਾਂ ਦੀ ਧੂੜੀ ਦਾ ਮਹਾਤਮ ਇਸ ਕਰਕੇ ਬਹੁਤ ਹੀ ਅਧਿਕ ਹੈ, ਕਿ ਇਸਦੇ ਸੇਵਾ ਕਰਨ ਮਾਤ੍ਰ 'ਤੇ ਹੀ ਜੋ (ਮਨੁੱਖ) 'ਕਾਰਨ'—ਨਮਿਤਾਂ (ਪ੍ਰਯੋਜਨਾਂ) ਦੇ ਅਧੀਨ (ਦਾਸ ਵਤ) ਸਦਾ ਵਰਤਿਆ ਕਰਦੇ ਹਨ, (ਉਨ੍ਹਾਂ ਨੂੰ ਇਹ) 'ਕਾਰਨ ਕਰਨ'—ਸ੍ਵਯੰ ਨਮਿਤਾਂ ਦੇ ਰਚਨਹਾਰੇ (ਵਾ ਘੜਨ ਭੰਨਣ ਸਮਰਥ) ਬਣਾ ਦਿਆ ਕਰਦੇ ਹਨ।

**ਚਰਨ ਕਮਲ ਰਜ ਮਜਨ ਪ੍ਰਤਾਪ ਅਤਿ,**
**ਪਤਿਤ ਪੁਨੀਤ ਭਏ, ਤਾਰਨ ਤਰਨ ਹੈ॥੩੩੯॥**

***ਅਰਥ :***

ਸਤਿਗੁਰਾਂ ਦੇ ਚਰਨਾਂ ਕਮਲਾਂ ਦੀ ਧੂੜੀ ਸਰੀਰ ਉਪਰ ਲਗਾਉਣ ਦਾ ਐਡਾ ਪ੍ਰਤਾਪ ਹੈ ਕਿ 'ਪਤਿਤ'—ਅਨਚਾਰੀ ਪਾਪੀ ਪੁਰਖ ਭੀ 'ਪੁਨੀਤ'—ਪਵਿੱਤ੍ਰਾਂ ਤੋਂ ਪਵਿੱਤ੍ਰ ਹੋ (ਜੀਵਾਂ ਨੂੰ ਸੰਸਾਰ ਸਾਗਰੋਂ) 'ਤਾਰਨ'—(ਪਾਰ ਕਰਨ ਲਈ) 'ਤਰਨ'—ਜਹਾਜ਼ ਰੂਪ ਬਣ ਜਾਂਦੇ ਹਨ।੩੩੯।

ਗੁਰੂ ਫ਼ੁਰਮਾਨ ਇਹੋ ਹੈ ਕਿ:

ਗੁਰ ਕੇ ਚਰਣ ਧੋਇ ਧੋਇ ਪੀਵਾ॥੧॥
ਗੁਰ ਕੀ ਰੇਣੁ ਨਿਤ ਮਜਨੁ ਕਰਉ॥
ਜਨਮ ਜਨਮ ਕੀ ਹਉਮੈ ਮਲੁ ਹਰਉ॥੨॥

*(ਗਉੜੀ ਮ: ੫, ਪੰਨਾ ੨੩੯)*

**ਪ੍ਰ:** ਭਾਈ ਸਾਹਿਬ ਜੀਉ! ਪੁਰਾਣਕ ਸ਼ਾਸਤ੍ਰ ਕਰਤਿਆਂ ਨੇ ਮਾਨਸਰੋਵਰ ਦੀ ਬੜੀ ਮਹਿਮਾ ਦਰਸਾਈ ਹੈ, ਜਿਸ ਵਿਚ ਅਨੰਤ ਹੀ ਮੋਤੀ ਹਨ ਅਤੇ ਉਨ੍ਹਾਂ ਨੂੰ ਖਾਣ ਲਈ ਦੇਸ ਦਿਸੰਤਰਾਂ ਤੋਂ ਹੰਸ ਚਲ ਕੇ ਆਉਂਦੇ ਹਨ ਅਤੇ ਇਸਦਾ ਜ਼ਿਕਰ ਤੁਸੀਂ ਭੀ ਕਈ ਬਾਰ ਬਾਣੀ ਦੁਆਰੇ ਦਰਸਾਇਆ ਕਰਦੇ ਹੋ: ਜਿਵੇਂ (ਮਾਨ ਸਰੋਵਰਿ ਕਰਿ ਇਸਨਾਨੁ)

ਪਰ ਵਧੇਰੇ ਆਪ ਜੀ ਸਾਧ ਸੰਗੱਤ ਰੂਪ ਸਰੋਵਰ ਨੂੰ ਹੀ ਉੱਤਮ ਦਰਜਾ ਦਿਆ ਕਰਦੇ ਹੋ, ਕਿਉਂ ਜੀ! ਦੱਸੋਗੇ ਕਿ ਮਾਨ ਸਰੋਵਰ ਤੇ ਸਾਧ ਸੰਗਤ ਸਰੋਵਰ ਵਿਚ ਕਿਤਨਾ ਕੁ ਅੰਤਰਾ ਹੈ ਤਾਕਿ ਸਾਨੂੰ ਭੀ ਜਾਣਕਾਰੀ ਹੋ ਆਵੇ?

**ਉ:** ਹੇ ਭਾਈਓ! ਇਹ ਠੀਕ ਹੈ ਕਿ ਪੁਰਾਤਨ ਗ੍ਰੰਥਾਂ ਵਿਚ ਮਾਨਸਰੋਵਰ ਦਾ ਕਈ ਥਾਵਾਂ 'ਤੇ ਜ਼ਿਕਰ ਆਉਂਦਾ ਹੈ, ਜਿਸ ਵਿਚੋਂ ਮੋਤੀਆਂ ਦਾ ਚੋਗਾ ਚੁਗਣ ਲਈ ਦੂਰ ਦੂਰ ਦੇਸ਼ਾਂ ਤੋਂ ਚਲ ਕੇ ਹੰਸਾਂ ਦੀਆਂ ਡਾਰਾਂ ਆਉਂਦੀਆਂ ਹਨ, ਪਰ ਜਦੋਂ ਗੁਰਬਾਣੀ ਦੀ ਵੀਚਾਰ ਕਰਦੇ ਹਾਂ ਤਾਂ ਬੋਧ ਮਿਲਦਾ ਹੈ ਕਿ ਗੁਰੂ ਰੂਪ ਸਾਗਰ ਮਾਨ ਸਰੋਵਰ ਤੋਂ ਅਧਿਕ ਵਿਸ਼ੇਸ਼ਤਾ ਰਖਦਾ ਹੈ, ਜਿਸ ਵਿਚੋਂ ਅਨੰਤ ਹੀ ਅਮੋਲਕ ਪਦਾਰਥ ਪਾਏ ਜਾਂਦੇ ਹਨ, ਜਿਵੇਂ ਕਿ ਗੁਰਬਾਣੀ ਵਿਚ ਬਾਰ ਬਾਰ ਫ਼ੁਰਮਾਨ ਆਇਆ ਹੈ ਕਿ:

ਗੁਰੁ ਸਾਗਰੁ ਰਤਨੀ ਨਹੀ ਤੋਟ॥
ਲਾਲ ਪਦਾਰਥ ਸਾਚੁ ਅਖੋਟ॥ *(ਪੰਨਾ ੬੩੩)*

ਗੁਰੁ ਸਾਗਰੁ ਰਤਨੀ ਭਰਪੂਰੇ॥
ਅੰਮ੍ਰਿਤੁ ਸੰਤ ਚੁਗਹਿ ਨਹੀ ਦੂਰੇ॥
ਹਰਿ ਰਸੁ ਚੋਗ ਚੁਗਹਿ ਪ੍ਰਭ ਭਾਵੈ॥
ਸਰਵਰ ਮਹਿ ਹੰਸੁ ਪ੍ਰਾਨਪਤਿ ਪਾਵੈ॥੧॥
*(ਧਨਾਸਰੀ ਮ: ੧, ਪੰਨਾ ੬੮੫)*

ਗੁਰੁ ਸਮੁੰਦੁ ਨਦੀ ਸਭਿ ਸਿਖੀ ਨਾਤੈ ਜਿਤੁ ਵਡਿਆਈ॥
*(ਸਲੋਕ ਮ: ੧, ਪੰਨਾ ੧੫੦)*

ਸੋ ਬ੍ਰਹਿਮੰਡ ਪਿੰਡਿ ਸੋ ਜਾਨੁ॥
ਮਾਨ ਸਰੋਵਰਿ ਕਰਿ ਇਸਨਾਨੁ॥
ਸੋਹੰ ਸੋ ਜਾ ਕਉ ਹੈ ਜਾਪੁ॥
ਜਾ ਕਉ ਲਿਪਤ ਨ ਹੋਇ ਪੁੰਨ ਅਰੁ ਪਾਪ॥੬॥
*(ਭੈਰਉ ਕਬੀਰ ਜੀ, ਪੰਨਾ ੧੧੬੨)*

ਇਸੇ ਤਰ੍ਹਾਂ ਦੇ ਬਾਣੀ ਦੁਆਰੇ ਸਾਨੂੰ ਹੋਰ ਭੀ ਬਹੁਤ ਪ੍ਰਮਾਣ ਮਿਲਦੇ ਹਨ, ਜਿਨ੍ਹਾਂ ਦੁਆਰਾ ਸਾਨੂੰ ਸੱਚੇ ਮਾਨ ਸਰੋਵਰ ਸਾਧ ਸੰਗਤ ਤੇ ਗੁਰੂ ਰੂਪ ਸਾਗਰ ਦੀ ਅਧਿਕਤਾ ਦਿੱਸ ਆਉਂਦੀ ਹੈ, ਜਿਸ ਵਿਚ ਨਾਮ ਰੂਪ ਮਾਣਕ ਮੋਤੀ ਲਬਾ ਲਬ ਭਰਪੂਰ ਹਨ, ਜਿਨ੍ਹਾਂ ਨੂੰ ਸੰਤਾਂ ਰੂਪ ਹੰਸ ਸਦਾ ਹੀ ਪ੍ਰਾਪਤ ਕਰਦੇ ਹਨ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਗੁਰੂ ਦੀ ਸਾਧ ਸੰਗਤ ਰੂਪ ਮਾਨਸਰੋਵਰ ਦੀ ਚੰਦ ਸਤਰਾਂ ਵਿਚ ਅਧਿਕਤਾਈ ਅੰਕਤ ਕੀਤੀ ਹੈ, ਜਿਵੇਂ ਕਿ:

**ਮਾਨਸਰ ਹੰਸ, ਸਾਧ ਸੰਗਤਿ ਪਰਮ-ਹੰਸ,**
**ਧਰਮ ਧੁਜਾ ਧਰਮਸਾਲਾ ਚਲਿ ਆਵਹੀ॥**

*ਅਰਥ:*

ਮਾਨ ਸਰੋਵਰ ਉਪਰ ਹੰਸ ਪੰਛੀ ਦੂਰੋਂ ਦੂਰੋਂ ਚਲ ਕੇ ਆਇਆ ਕਰਦੇ ਹਨ ਤੇ ਇਹੋ ਹੀ ਉਸਦੇ ਧਰਮ (ਪ੍ਰਭਾਵ) ਦੀ 'ਧੁਜਾ'—ਨਿਸ਼ਾਨੀ ਰੂਪ ਹੁੰਦੇ ਹਨ, ਤਿਵੇਂ ਹੀ ਸਾਧ ਸੰਗਤ ਕਰਨ ਖ਼ਾਤਰ ਹੰਸ (ਪਰਮ ਵਿਵੇਕੀ) ਗੁਰੂ ਦੇ ਸਿੱਖ ਜੋ ਧਰਮ ਦੀ ਧੁਜਾ ਰੂਪ ਹਨ, ਉਹ ਧਰਮ ਸਾਲਾ (ਗੁਰੂ ਦੇ ਦੁਆਰੇ) ਦੇਸ ਦਿਸੰਤ੍ਰਾਂ ਤੋਂ ਚਲੇ ਆਇਆ ਕਰਦੇ ਹਨ।

**ਉਤ ਮੁਕਤਾਹਲ ਅਹਾਰ ਦੁਤੀਆ ਨਾਸਤਿ,**
**ਇਤ ਗੁਰ ਸਬਦ ਸੁਰਤਿ ਲਿਵ ਲਾਵਹੀ॥**

*ਅਰਥ:*

(ਜਿਵੇਂ ਕਿ) 'ਉਤ'—ਉਥੇ (ਮਾਨ ਸਰੋਵਰ ਵਿਚ) ਤਾਂ (ਹੰਸਾਂ ਨੂੰ ਮੋਤੀ ਚੁਗਣ ਲਈ ਮਿਲਦੇ ਹਨ) ਹੋਰ ਕੁਛ ਨਹੀਂ, ਅਤੇ ਇਤ (ਇਥੇ ਗੁਰੂ ਦੇ ਦਰਬਾਰ ਅੰਦਰ ਸਾਧ ਸੰਗਤ ਵਿਖੇ ਗੁਰਸਿੱਖ) ਸ਼ਬਦ ਨਾਲ ਸੁਰਤ ਦੀ ਲਿਵ ਲਗਾਇਆ (ਪਰਚਿਆ) ਕਰਦੇ ਹਨ।

**ਉਤ ਖੀਰ ਨੀਰ ਨਿਰਵਾਰੋ ਕੈ ਬਖਾਨੀਅਤ,**
**ਇਤ ਗੁਰਮਤਿ ਦੁਰਮਤਿ ਸਮਝਾਵਹੀ॥**

*ਅਰਥ:*

ਉਤ (ਉਥੇ) ਦੁਧ ਪਾਣੀ ਦੇ 'ਨਿਰਵਾਰੋ ਕੈ'—ਨਿਆਰਾ ਨਿਆਰਾ ਕਰਨ ਲਈ ਚਾਲ, ਆਖਣ ਵਿਚ ਆਉਂਦੀ—ਭਾਵ ਪ੍ਰਸਿੱਧ ਹੈ ਤੇ ਇਥੇ ਗੁਰੂ ਕੀ ਸੰਗਤ ਵਿਚ ਐਸੇ ਵੀਚਾਰਾਂ ਦਾ ਨਿਰਣਾ ਸਮਝਾਇਆ ਜਾਂਦਾ ਹੈ ਕਿ ਗੁਰਮਤ ਆਹ ਹੈ ਤੇ ਦੁਰਮਤ ਇਹ ਹੈ। ਅਰਥਾਤ ਸਾਧ ਸੰਗਤ ਵਿਚ ਗੁਰੂ ਦੀ ਸਿਖਿਆ ਤੇ ਬੁਰੀ ਸਿਖਿਆ ਦੀ ਸੋਝੀ ਹਾਸਲ ਹੁੰਦੀ ਹੈ।

**ਉਤ ਬਗ ਹੰਸ ਬੰਸ ਦੁਬਿਧਾ ਨ ਮੇਟਿ ਸਕੈ,**
**ਇਤ ਕਾਗ ਪਾਗਿ**
**ਸਮ ਰੂਪ ਕੈ ਮਿਲਾਵਹੀ ॥੩੪੦॥**

***ਅਰਥ :***

ਉਧਰ ਮਾਨਸਰੋਵਰ ਤੋਂ ਬਗਲੇ ਅਤੇ ਹੰਸ ਦੇ ਬੰਸ ਦੀ (ਧੁਰ ਦੀ) ਦੁਬਿਧਾ (ਨਿਖੇੜ) ਨਹੀਂ ਮਿਟ ਸਕਦੀ, ਪਰ ਏਧਰ ਗੁਰੂ ਦੀ ਸੰਗਤ ਵਿਚ ਕਾਂ ਸਮਾਨ (ਮਲ ਭੱਛੀ)—ਪਾਪੀ ਜੀਵਾਂ ਨੂੰ ਭੀ 'ਪਾਗਿ'—ਸਤਿਸੰਗ ਵਿਚ ਪਰਚਾ ਕੇ 'ਸਮ ਰੂਪ ਕੈ'—ਆਪਣੇ ਸਮਾਨ ਹੀ (ਪਰਮ ਹੰਸ ਸਰੂਪ ਗੁਰੂ ਦਾ ਸਿੱਖ ਬਣਾ) ਮਿਲਾ ਲਿਆ (ਅਭੇਦ ਕੀਤਾ) ਜਾਂਦਾ ਹੈ।੩੪੦।

***ਭਾਵਾਰਥ :*** ਬਗਲਿਆਂ ਦੀ ਬੰਸ ਤੇ ਹੰਸਾਂ ਦੀ ਬੰਸ ਇਕੋ ਥਾਂ ਇਕੱਠੇ ਰਹਿੰਦੇ ਹਨ, ਪਰ ਉਹ ਪਰਪਸਰ ਆਪੋ ਵਿਚ ਦੀ ਦੁਬਿਧਾ ਨੂੰ ਮੇਟ ਨਹੀਂ ਸਕਦੇ ਅਰਥਾਤ ਨਾ ਤਾਂ ਹੰਸ ਬਗਲਿਆਂ ਨੂੰ ਹੰਸ ਕਰ ਸਕਦੇ ਹਨ ਅਤੇ ਨਾਹੀ ਬਗਲੇ ਹੰਸਾਂ ਨੂੰ ਬਗਲੇ ਬਣਾ ਸਕਦੇ ਹਨ, ਇਹ ਦੋਵੇਂ ਕੁਲਾਂ ਉਥੇ ਇਕ ਦੂਜੇ ਦੀਆਂ ਵਿਰੋਧੀ ਹੋ ਕੇ ਵੱਸਦੀਆਂ ਹਨ, ਪਰ ਇਧਰ ਸਾਧ ਸੰਗਤ ਵਿਚ ਕਾਂ ਵਰਗੇ ਮਲਭੱਖੀ ਤੇ ਜਨਮ ਜਨਮਾਂ ਤੋਂ ਪਾਪਾਂ ਦੀ ਕਾਲਖ ਨਾਲ ਕਾਲੇ ਹੋਏ ਹੋਏ ਕਾਂ ਵਰਗੇ ਜੀਵਾਂ ਨੂੰ ਗੁਰੂ ਦੇ ਸਿੱਖ ਸਮਾਨ ਰੂਪ ਕਰਕੇ ਆਪਣੇ ਨਾਲ ਹੀ ਮਿਲਾ ਲੈਂਦੇ ਹਨ, ਭਾਵ ਨੀਚ ਤੋਂ ਨੀਚ ਭੀ ਸਾਧ ਸੰਗਤ ਕਰਕੇ ਗੁਰਸਿੱਖ ਹੋ ਕੇ ਗੁਰਸਿੱਖਾਂ ਨਾਲ ਮਿਲ ਜਾਂਦਾ ਤੇ ਉਨ੍ਹਾਂ ਦੇ ਵਿਚ ਹੀ ਅਭੇਦ ਹੋ ਜਾਂਦਾ ਹੈ।

ਜੋ ਜੈਸੀ ਸੰਗਤਿ ਮਿਲੈ ਸੋ ਤੈਸੋ ਫਲੁ ਖਾਇ ॥੮੬॥
*(ਸਲੋਕ ਕਬੀਰ ਜੀ, ਪੰਨਾ ੧੩੬੯)*

**ਪ੍ਰ:** ਭਾਈ ਸਾਹਿਬ ਜੀਉ! ਜਿਸ ਸਾਧ ਸੰਗਤ ਦੀ ਇਕੱਤ੍ਰਤਾ ਵਿਚ ਵੱਸਦੇ ਰਹਿਣ ਦਾ ਸਦਕਾ ਸਦੀਵੀ-ਸੁਖ ਪ੍ਰਾਪਤ ਹੁੰਦਾ ਹੈ, ਕੀ ਉਸ ਦਾ ਭੀ ਕੋਈ ਸਮਾਂ ਨੀਅਤ ਹੈ, ਭਾਵ ਕਿਤਨੀ ਦੇਰ ਤਕ ਸਾਧ ਸੰਗਤ ਕਰਦੇ ਰਹਿਣਾ ਚਾਹੀਦਾ ਹੈ ਅਤੇ ਉਸ ਸਾਧ ਸੰਗਤ ਦੀ ਰੂਪ-ਰੇਖਾ ਕੈਸੀ ਹੈ, ਉਸਦੀ ਜਾਣਕਾਰੀ ਭੀ ਸਾਨੂੰ ਦਿਓ ?

**ਉ:** ਹੇ ਭਾਈਓ ! ਇਸਦੀ ਜਾਣਕਾਰੀ ਭੀ ਸਾਨੂੰ ਗੁਰੂ ਗ੍ਰੰਥ ਸਾਹਿਬ ਜੀ ਤੋਂ ਹੀ ਮਿਲਦੀ ਹੈ, ਕਿਉਂਕਿ ਇਹ ਹੁਕਮ ਹੈ ਕਿ :

ਸਤਸੰਗਤਿ ਕੈਸੀ ਜਾਣੀਐ ॥
ਜਿਥੈ ਏਕੋ ਨਾਮੁ ਵਖਾਣੀਐ ॥ *(ਪੰਨਾ ੭੨)*

ਭਾਵ ਹੈ ਜੇ ਅਸੀਂ ਪ੍ਰਸ਼ਨ ਕਰੀਏ ਕਿ ਸਤਿ ਸੰਗਤ ਕਿਸਨੂੰ ਕਿਹਾ ਜਾਂਦਾ ਹੈ ਤਾਂ ਉਸਦਾ ਉੱਤਰ ਇਹੋ ਮਿਲਦਾ ਹੈ ਕਿ ਜਿਥੇ ਇਕੋ ਹੀ ਪ੍ਰਮੇਸ਼ਰ ਦਾ ਨਾਮ ਉੱਚਾਰਨ ਕੀਤਾ ਜਾਂਦਾ ਹੋਵੇ, ਉਸੇ ਇਕੱਠ ਨੂੰ ਸਾਧ ਸੰਗਤ ਕਿਹਾ ਜਾਂਦਾ ਹੈ। ਉਸ ਸਾਧ ਸੰਗਤ ਕਰਦੇ ਦਾ ਕੋਈ ਖ਼ਾਸ ਸਮਾਂ ਨਿਰਧਾਰਤ ਨਹੀਂ ਕਬੀਰ ਸਾਹਿਬ ਜੀ ਨੇ ਤਾਂ ਇਹੋ ਵੀਚਾਰ ਦਿੱਤਾ ਹੈ ਕਿ :

ਕਬੀਰ, ਏਕ ਘੜੀ ਆਧੀ ਘਰੀ ਆਧੀ ਹੂੰ ਤੇ ਆਧ ॥
ਭਗਤਨ ਸੇਤੀ ਗੋਸਟੇ ਜੋ ਕੀਨੇ ਸੋ ਲਾਭ ॥੨੩੨॥
*(ਪੰਨਾ ੧੩੭੭)*

ਭਾਵ ਹੈ ਜਿਤਨਾ ਭੀ ਵਧ ਤੋਂ ਵਧ ਸਮਾਂ ਸੰਗਤ ਕਰੋਗੇ ਉਤਨਾ ਹੀ ਵਧੇਰੇ ਸੁਖ ਪ੍ਰਾਪਤੀ ਦਾ ਲਾਭ ਹਾਸਲ ਹੋਵੇਗਾ। ਪਰ ਇਸ ਸਾਧ ਸੰਗਤ ਦਾ ਸੰਜੋਗ ਭੀ ਵੱਡੇ ਭਾਗਾਂ ਦਾ ਸਦਕਾ ਹਾਸਲ ਹੁੰਦਾ ਹੈ, ਜਿਵੇਂ ਕਿ ਹੁਕਮ ਹੈ :

ਬਿਨੁ ਭਾਗਾ ਸਤਸੰਗੁ ਨ ਪਾਈਐ
ਕਰਮਿ ਮਿਲੈ ਹਰਿ ਨਾਮੁ ਹਰੀ ॥ *(ਪੰਨਾ ੧੧੭੧)*

ਬਿਨੁ ਭਾਗਾ ਸਤਸੰਗੁ ਨ ਲਭੈ
ਬਿਨੁ ਸੰਗਤਿ ਮੈਲੁ ਭਰੀਜੈ ਜੀਉ ॥੩॥ *(ਪੰਨਾ ੯੫)*

ਸਤ ਸੰਗਤਿ ਸਾਧ ਪਾਈ ਵਡਭਾਗੀ
ਸੰਗਿ ਸਾਧੂ ਪਾਰਿ ਪਇਆ ॥੧॥ *(ਪੰਨਾ ੧੨੬੪)*

ਜਦੋਂ ਬਾਣੀ ਦੀ ਵੀਚਾਰ ਕਰਦੇ ਹਾਂ ਤਾਂ ਸੋਝੀ ਮਿਲਦੀ ਹੈ ਕਿ ਸੰਗਤ ਤੋਂ ਸੱਖਣੇ ਬ੍ਰਹਮਾ ਤੇ ਸ਼ਿਵ ਆਦਿ ਭੀ ਇਸ ਸੱਚੇ ਸੁਖ ਤੋਂ ਖ਼ਾਲੀ ਹੀ ਰਹਿ ਗਏ, ਜਿਵੇਂ ਕਿ :

ਸਨਕ ਸਨੰਦ ਅੰਤੁ ਨਹੀ ਪਾਇਆ ॥
ਬੇਦ ਪੜੇ ਪੜਿ ਬ੍ਰਹਮੇ ਜਨਮੁ ਗਵਾਇਆ ॥੧॥
*(ਪੰਨਾ ੪੭੮)*

ਸਨਕਾਦਿਕ ਨਾਰਦ ਮੁਨਿ ਸੇਖਾ ॥
ਤਿਨ ਭੀ ਤਨ ਮਹਿ ਮਨੁ ਨਹੀ ਪੇਖਾ ॥੩॥
*(ਪੰਨਾ ੩੩੦)*

ਇਸੇ ਭਾਵ ਦੇ ਬਾਣੀ ਵਿਚੋਂ ਹੋਰ ਭੀ ਸਾਨੂੰ ਬਹੁਤ ਉਦਾਹਰਣ ਮਿਲਦੇ ਹਨ ਕਿ ਗੁਰਸਿੱਖਾਂ ਦੀ ਸਾਧ ਸੰਗਤ ਵਿਚੋਂ ਜੋ ਇਕ ਖਿਨ ਮਾਤ੍ਰ ਦਾ ਸੁਖ ਹੈ, ਇਸ ਦੀ ਪ੍ਰਾਪਤੀ ਸਨਕ ਸਨੰਦਨ ਆਦਿ ਦੇਵਤੇ ਭੀ ਪ੍ਰਾਪਤ ਨਹੀਂ ਕਰ ਸਕਦੇ, ਇਸੇ ਭਾਵ ਨੂੰ ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਚੰਦ ਸਤਰਾਂ ਉੱਕਰੀਆਂ ਹਨ, ਜਿਵੇਂ ਕਿ :

**ਗੁਰਸਿਖ ਸੰਗਤਿ ਮਿਲਾਪ ਕੋ ਪ੍ਰਤਾਪ ਛਿਨ,**
**ਸਿਵ ਸਨਕਾਦਿ ਬ੍ਰਹਮਾਦਿਕ ਨ ਪਾਵਹੀ ॥**

*ਅਰਥ :*

(ਬਾਣੀ ਦੁਆਰੇ ਸੋਝੀ ਮਿਲਦੀ ਹੈ ਕਿ) ਜੋ ਐਸੀ ਗੁਰਸਿੱਖਾਂ ਦੀ ਸਾਧ ਸੰਗਤ ਹੈ ਇਸਦੇ ਇਕ ਛਿਨ ਭਰ ਦੇ ਮਿਲਾਪ ਦਾ ਮਹੱਤ ਸ਼ਿਵਜੀ ਸਨਕਾਦਿਕ ਤਥਾ ਬ੍ਰਹਮਾ ਤੋਂ ਆਦਿ ਲੈ ਸਾਰੇ ਦੇਵਤੇ (ਪ੍ਰਾਪਤ ਕਰਨਾ ਲੋਚਦੇ ਰਹਿੰਦੇ ਹਨ)—ਅਰਥਾਤ ਉਨ੍ਹਾਂ ਨੂੰ ਇਕ ਖਿਨ ਭਰ ਦੇ ਭੀ ਏਸ ਸਤਿਸੰਗ ਦੀ ਸਿੱਕ ਲੱਗੀ ਰਹਿੰਦੀ ਹੈ, ਪਰ ਉਹ ਤਦ ਭੀ ਪ੍ਰਾਪਤੀ ਨਹੀਂ ਕਰ ਸਕਦੇ (ਕਿਉਂਕਿ ਇਹ ਸੰਗਤ ਦੀ ਮੌਜ, ਕਰਮ ਭੂਮੀ ਹੋਣ ਕਾਰਨ ਇਸ ਮਾਤ-ਲੋਕ ਵਿਚ ਹੀ ਸਤਿਗੁਰੂ ਨੇ ਵਰਤਾਈ ਹੋਈ ਹੈ) ਇਸੇ ਭਾਵ ਨੂੰ ਬਾਣੀ ਦੂਾਰੇ ਦਰਸਾਇਆ ਗਿਆ ਹੈ, ਜਿਵੇਂ ਕਿ :

ਇਸ ਦੇਹੀ ਕਉ ਸਿਮਰਹਿ ਦੇਵ ॥
ਸੋ ਦੇਹੀ ਭਜੁ ਹਰਿ ਕੀ ਸੇਵ ॥੧॥ *(ਪੰਨਾ ੧੧੫੯)*

**ਸਿਮ੍ਰਿਤਿ ਪੁਰਾਨ ਬੇਦ ਸਾਸਤ੍ਰ ਅਉ ਨਾਦ ਬਾਦ,**
**ਰਾਗ ਰਾਗਨੀ ਹੂ ਨੇਤਿ ਨੇਤਿ ਕਰਿ ਗਾਵਹੀ ॥**

*ਅਰਥ :*

(ਇਸੇ ਤਰ੍ਹਾਂ ਹੀ) ੨੭ ਸਿਮ੍ਰਿਤੀਆਂ ਤੇ ੧੮ ਪੁਰਾਣ, ੪ ਬੇਦ, ੬ ਸ਼ਾਸਤ੍ਰ ਅਤੇ ਗੰਧਰਬ ਵਿਦਿਆ ਸੰਬੰਧੀ ਸੁਰ ਸਾਜ ਆਦਿ ਤਥਾ ਰਾਗ ਰਾਗਨੀਆਂ ਭੀ (ਇਸਦੀ ਮਹਿਮਾ ਨੂੰ) ਨਹੀਂ ਬੱਸ (ਅਨੰਤ, ਅਨੰਤ) ਆਖ ਆਖ ਕੇ ਗਾਇਨ ਕਰਦੀਆਂ ਹਨ।

**ਦੇਵੀ ਦੇਵ ਸਰਬ ਨਿਧਾਨ ਅਉ ਸਕਲ ਫਲ,**
**ਸੂਰਗ ਸਮੂਹ ਸੁਖ ਧਿਆਨ ਧਰਿ ਧਿਆਵਹੀ ॥**

*ਅਰਥ :*

(ਇਥੇ ਹੀ ਬੱਸ ਨਹੀਂ) ਦੇਵੀਆਂ ਅਤੇ ਦੇਵਤਾ (ਸ਼ਕਤੀਆਂ ਆਪਣੇ ਸ਼ਕਤੀਧਰ ਦੇਵਤਿਆਂ ਸਮੇਤ) ਤਥਾ ਸਭ ਪ੍ਰਕਾਰ ਦੀਆਂ ਨਿਧੀਆਂ (ਵਿਭੂਤੀਆਂ) ਅਤੇ ਧਰਮ, ਅਰਥ, ਕਾਮ, ਮੋਖ ਰੂਪ ਸਾਰੇ ਫਲ ਸੂਰਗ ਲੋਕ (ਤੋਂ ਲੈ ਕੇ ਸਭ ਉਪਰਲੇ ਲੋਕਾਂ) ਦੇ ਸਮੂੰਹ ਸੁਖ, ਧਿਆਨ ਧਰ ਧਰ ਕੇ (ਇਸੇ) ਸਤਿਸੰਗ ਨੂੰ ਹੀ ਧਿਆਉਂਦੇ ਰਹਿੰਦੇ ਹਨ।

**ਪੂਰਨ ਬ੍ਰਹਮ ਸਤਿਗੁਰ ਸਾਵਧਾਨ ਜਾਨਿ,**
**ਗੁਰਸਿਖ ਸਬਦ ਸੁਰਤਿ ਲਿਵ ਲਾਵਹੀ ॥੩੪੧॥**

*ਅਰਥ :*

(ਇਸਦਾ ਅਸਲ ਭਾਵ ਇਹੋ ਹੈ ਕਿ ਇਸ ਸਾਧ ਸੰਗਤ ਅੰਦਰ ਇਕੱਤਰ ਹੋ ਕੇ) ਗੁਰੂ ਦੇ ਸਿੱਖ ਪੂਰਨ ਬ੍ਰਹਮ ਸਰੂਪ ਸਤਿਗੁਰਾਂ ਨੂੰ 'ਸਾਵਧਾਨ'—ਹਾਜ਼ਰ ਨਾਜ਼ਰ ਜਾਣ ਕੇ (ਉਨ੍ਹਾਂ ਦੇ ਉਪਦੇਸ਼ੇ ਹੋਏ) ਸ਼ਬਦ ਵਿਚ ਸੁਰਤ ਦੀ ਲਿਵ ਲਗਾਉਂਦੇ ਹਨ।੩੪੧।

***ਭਾਵਾਰਥ :*** ਸਾਧ ਸੰਗਤ ਵਿਚ ਸਤਿਗੁਰ ਦੇ ਸਰੂਪ ਵਿਖੇ ਪ੍ਰਗਟੀ ਨਿਰੰਕਾਰੀ ਜੋਤ ਦੀ ਹਾਜ਼ਰੀ ਵਿਚ ਸੁਭਾਵਕ ਹੀ ਸਭ ਦੀ ਸੁਰਤ ਏਕਤਾ ਨੂੰ ਪ੍ਰਾਪਤ ਹੋ ਜਾਂਦੀ ਹੈ, ਜਿਸ ਕਰਕੇ ਸਮੂੰਹ ਲੋਕ ਵਾਸੀ ਐਸੀ ਲਾਲਸਾ ਕਰਦੇ ਹਨ, ਕਿ ਕਿਵੇਂ ਉਨ੍ਹਾਂ ਨੂੰ ਇਸ ਸਤਸੰਗਤ ਦਾ ਛਿਨ ਭਰ ਭੀ ਸਮਾਂ ਮਿਲੇ ਤਾਕਿ ਉਹ ਭੀ ਹਜ਼ੂਰੀ ਦੇ ਅਨੰਦ ਨੂੰ ਮਾਣ ਕੇ ਆਪਣੇ ਆਪ ਨੂੰ ਸਫਲ ਕਰ ਸਕਣ।

**ਪ੍ਰ:** ਭਾਈ ਸਾਹਿਬ ਜੀਉ! ਤੁਸੀਂ ਤਾਂ ਸੰਗਤ ਵਿਚ ਆਉਣ ਵਾਲੇ ਹਰ ਮਨੁੱਖ ਮਾਤਰ ਨੂੰ ਦਿਬਜ-ਦ੍ਰਿਸ਼ਟੀ ਰਾਹੀਂ ਤੱਕਦੇ ਹੋ, ਪਰ ਜੋ ਗੁਰਸਿੱਖ ਸੁਰਤ ਨੂੰ ਇਕਾਗ੍ਰਤਾ ਵਿਚ ਸਥਿਰ ਕਰਕੇ ਉਚੇਰੀ ਮਾਨਸਕ ਅਵਸਥਾ ਵਿਚ ਸਹਿਜੇ ਸਹਿਜੇ ਬੁਲੰਦੀਆਂ 'ਤੇ ਜਾ ਪੁੱਜਦੇ ਹਨ, ਉਨ੍ਹਾਂ ਗੁਰਸਿੱਖਾਂ ਨੂੰ ਕਿਵੇਂ ਅਨੁਭਵ ਹੁੰਦਾ ਰਹਿੰਦਾ ਹੈ, ਇਸ ਬਾਰੇ ਸਾਨੂੰ ਭੀ ਕੁਝ ਬੋਧ ਦਿਓ ?

**ਉ:** ਹੇ ਭਾਈਓ ! ਉਨ੍ਹਾਂ ਗੁਰਸਿੱਖਾਂ ਨੂੰ ਜੋ ਸੰਗਤ ਦੂਾਰੇ ਗੁਰੂ ਦਾ ਸੱਚਾ ਉਪਦੇਸ਼ ਮਿਲਿਆ ਹੈ, ਉਸ ਦੀ ਕਮਾਈ ਕਰਕੇ ਉਨ੍ਹਾਂ ਦੀ ਸੁਰਤੀ ਇਤਨੀਆਂ ਬੁਲੰਦੀਆਂ 'ਤੇ ਜਾ ਸਥਿਰ ਹੋਈ ਹੈ, ਕਿ (ਜੱਤ੍ਰ ਜੱਤ੍ਰ ਮਨੋਂ ਜਾਤੀ, ਤੱਤ੍ਰ ਤਤ੍ਰ ਬ੍ਰਹਮ ਦ੍ਰਿਸ਼ਟਾਤੀ) ਭਾਵ ਜਿਥੇ ਤਕ ਉਨ੍ਹਾਂ ਦੇ ਮਨ ਦੀ ਗੰਮਤਾ ਹੈ, ਉਹ ਸਮੂੰਹ ਬ੍ਰਹਿਮੰਡਤਾ ਦੀ ਅਨੇਕਤਾ ਵਿਚ ਉਸੇ ਇਕੋ ਪ੍ਰਮੇਸ਼ਰ ਨੂੰ ਬਿਆਪਕ ਰੂਪ ਵੇਖਦੇ ਹਨ, ਕਿਉਂਕਿ ਉਨ੍ਹਾਂ ਨੂੰ ਸਾਧ ਸੰਗਤ ਵਿਚੋਂ ਬਾਣੀ ਦੂਾਰੇ ਇਹੋ ਹੀ ਪ੍ਰੇਰਨਾ ਮਿਲੀ ਹੈ, ਜਿਵੇਂ ਕਿ :

ਏਕ ਅਨੇਕ ਬਿਆਪਕ ਪੂਰਕ ਜਤ ਦੇਖਉ ਤਤ ਸੋਈ ॥
ਮਾਇਆ ਚਿਤ੍ਰ ਬਚਿਤ੍ਰ ਬਿਮੋਹਿਤ
ਬਿਰਲਾ ਬੂਝੈ ਕੋਈ ॥੧॥
ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ
ਗੋਬਿੰਦ ਬਿਨੁ ਨਹੀ ਕੋਈ ॥
*(ਆਸਾ ਨਾਮਦੇਉ ਜੀ, ਪੰਨਾ ੪੮੫)*

ਤੁਧੁ ਬਿਨੁ ਦੂਜੇ ਕਿਸੁ ਸਾਲਾਹੀ ॥
ਏਕੋ ਏਕੁ ਜਪੀ ਮਨ ਮਾਹੀ ॥ *(ਪੰਨਾ ੧੦੭੭)*

ਏਕੋ ਏਕੀ ਨੈਨ ਨਿਹਾਰਉ ॥
ਸਦਾ ਸਦਾ ਹਰਿ ਨਾਮੁ ਸਮਾਰਉ ॥੧॥ *(ਪੰਨਾ ੩੮੬)*

ਨਾ ਕਿਛੁ ਭਰਮੁ ਨ ਦੁਬਿਧਾ ਦੂਜਾ ॥
ਏਕੋ ਏਕੁ ਨਿਰੰਜਨੁ ਪੂਜਾ ॥
ਜਤ ਕਤ ਦੇਖਉ ਆਪਿ ਦਇਆਲ ॥
ਕਹੁ ਨਾਨਕ ਪ੍ਰਭ ਮਿਲੇ ਰਸਾਲ ॥੪॥੪॥੧੫॥
*(ਪੰਨਾ ੮੮੭)*

ਏਕੋ ਏਕੁ ਬਖਾਨੀਐ ਬਿਰਲਾ ਜਾਣੈ ਸ੍ਵਾਦੁ ॥
ਗੁਣ ਗੋਬਿੰਦ ਨ ਜਾਣੀਐ ਨਾਨਕ ਸਭੁ ਬਿਸਮਾਦੁ ॥੧੧॥
*(ਸਲੋਕ, ਪੰਨਾ ੨੯੯)*

ਏਕੋ ਏਕੁ ਰਹਿਆ ਭਰਪੂਰਿ ॥
ਸਾਕਤ ਨਰ ਲੋਭੀ ਜਾਣਹਿ ਦੂਰਿ ॥੩॥
ਏਕੋ ਏਕੁ ਵਰਤੈ ਹਰਿ ਲੋਇ ॥
ਨਾਨਕ ਹਰਿ ਏਕੋ ਕਰੇ ਸੁ ਹੋਇ ॥੪॥੧॥ *(ਪੰਨਾ ੧੧੭੭)*

ਏਕੋ ਏਕੁ ਰਵਿਆ ਸਭ ਠਾਈ ॥
ਤਿਸੁ ਬਿਨੁ ਦੂਜਾ ਕੋਈ ਨਾਹੀ ॥
ਆਦਿ ਮਧਿ ਅੰਤਿ ਪ੍ਰਭੁ ਰਵਿਆ
ਤ੍ਰਿਸਨ ਬੁਝੀ ਭਰਮੰਗਨਾ ॥੧੧॥ *(ਮਾਰੂ ਮ: ੫, ਪੰਨਾ ੧੦੮੦)*

ਇਸ ਤਰ੍ਹਾਂ ਉਨ੍ਹਾਂ ਗੁਰਮੁਖਾਂ ਨੂੰ ਬਾਣੀ ਦੁਆਰੇ ਸੰਗਤ ਵਿਚੋਂ ਹੋਰ ਭੀ ਬਹੁਤ ਉਦਾਹਰਣ ਮਿਲੇ ਹਨ, ਜਿਨ੍ਹਾਂ ਦੀ ਧਾਰਨਾ ਦਾ ਸਦਕਾ ਉਨ੍ਹਾਂ ਦੀ ਸੁਰਤ ਉੱਚੀਆਂ ਸਿਖ਼ਰਾਂ 'ਤੇ ਜਾ ਟਿਕੀ ਹੈ, ਜਿਸ ਕਰਕੇ ਉਹ ਹੁਣ ਇਹੋ ਤੱਕਦੇ ਹਨ ਕਿ :

ਅਪਨੀ ਮਾਇਆ ਆਪਿ ਪਸਾਰੀ ਆਪਹਿ ਦੇਖਨਹਾਰਾ ॥
ਨਾਨਾ ਰੂਪੁ ਧਰੇ ਬਹੁਰੰਗੀ ਸਭ ਤੇ ਰਹੈ ਨਿਆਰਾ ॥੨॥
*(ਬਿਹਾਗੜਾ ਮ: ੯, ਪੰਨਾ ੫੩੭)*

ਭਾਵ, ਜਿਥੇ ਉਹ ਇਕੋ ਪ੍ਰਭੂ ਨੂੰ ਅਨੇਕਾਂ ਰੂਪਾਂ ਵਿਚ ਵਿਆਪਕ ਵੇਖਦੇ ਹਨ, ਉਥੇ ਇਹ ਭੀ ਤੱਕਦੇ ਹਨ ਕਿ ਉਹ ਸਭ ਤੋਂ ਨਿਆਰਾ ਹੁੰਦਾ ਹੋਇਆ ਭੀ ਇਕ ਦੂਜੇ ਦੇ ਰੂਪ ਤੋਂ ਵਿਲੱਖਣਤਾਈ ਵਿਚ ਨਜ਼ਰ ਆਉਂਦਾ ਹੈ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਇਸ ਭਾਵ ਨੂੰ ਚੰਦ ਸਤਰਾਂ ਵਿਚ ਉਲੀਕਿਆ ਹੈ, ਜਿਵੇਂ ਕਿ :

**ਰਚਨਾ ਚਰਿਤ੍ਰ ਚਿਤ੍ਰ, ਬਿਸਮ ਬਚਿਤ੍ਰ-ਪਨ,**
**ਕਾਹੂ ਸੋ ਨ ਕੋਊ ਕੀਨੋ, ਏਕ ਹੀ ਅਨੇਕ ਹੈ ॥**

***ਅਰਥ :***

(ਉਨ੍ਹਾਂ ਗੁਰਮੁਖਾਂ ਦੀ ਸੁਰਤ ਜਦੋਂ ਬੁਲੰਦੀਆਂ 'ਤੇ ਜਾ ਸਥਿਰ ਹੁੰਦੀ ਹੈ ਤਾਂ ਉਨ੍ਹਾਂ ਨੂੰ ਇਸ ਸ੍ਰਿਸ਼ਟੀ ਦੀ) ਰਚਨਾ ਦਾ ਚਰਿਤ੍ਰ (ਸੁਪਨੇ ਦੇ ਸਮਾਨ ਪ੍ਰਗਟ ਹੋ ਕੇ) ਜਿਵੇਂ ਚਿਤ੍ਰਕਾਰ (ਸਾਕਾਰ ਭਾਵ ਵਿਖੇ) ਹੋ ਪਸਰਦਾ ਹੈ, ਅਤੇ ਇਸਦੀ ਵਿਚਿਤ੍ਰਤਾ (ਅਨੇਕ ਰੰਗਾਂ ਵਿਚ ਨਾਨਾਭਾਵ ਧਾਰ ਕੇ) ਇਸੇ ਤਰ੍ਹਾਂ ਸਾਮਰਤੱਖ ਪ੍ਰਤੀਤ ਹੋਇਆ ਕਰਦੀ ਹੈ, ਜਿਸ ਤੋਂ ਉਨ੍ਹਾਂ ਨੂੰ ਇਹੋ ਬਾਤ ਅਨਭਉ ਵਿਖੇ ਸਪਸ਼ਟ ਜਾਪਿਆ ਕਰਦੀ ਹੈ ਕਿ 'ਕਾਹੂ ਸੋ ਨ ਕੋਊ ਕੀਨੋ'—ਕਿਸੇ ਹੋਰ ਵਸਤੂ ਤੋਂ ਕੁਛ ਨਹੀਂ ਰਚਿਆ ਗਿਆ, ਤੇ ਇਕ ਆਪਣੇ ਆਪ ਤੋਂ ਹੀ (ਰਚਨਾ ਕਰਦਿਆਂ ਸਿਰਜਨਹਾਰ ਨੇ) ਅਨੇਕਾਂ ਰੂਪ (ਆਪਣੇ ਵਿਚੋਂ ਪ੍ਰਗਟ) ਕਰ ਦਿੱਤੇ ਹਨ।

**ਨਿਪਟ ਕਪਟ, ਘਟਿ-ਘਟਿ ਨਟ-ਵਟ ਨਟ,**
**ਗੁਪਤ ਪ੍ਰਗਟ ਅਟ-ਪਟ ਜਾਵਦੇਕ ਹੈ ॥**

***ਅਰਥ :***

(ਉਨ੍ਹਾਂ ਦੀ ਦੂਰ-ਦਰਸ਼ੀ ਨਜ਼ਰ ਇਉਂ ਹੀ ਤੱਕਦੀ ਹੈ ਕਿ ਉਹ ਅੰਤਰਜਾਮੀ ਹੀ) ਨਟ ਦੇ ਨਿਪਟ (ਸਾਰੇ) ਕਪਟ—ਭਰਮ ਦੇ ਛਲਾਵੇ ਵਾਂਗ ਹੀ ਸਰੀਰ (ਅਨੇਕਾਂ ਅਕਾਰਾਂ) ਦੇ ਰੂਪ ਵਿਚ ਵੱਟ ਵੱਟ ਕੇ (ਬਦਲ ਬਦਲ ਕੇ) ਜਿਥੋਂ ਤਕ ਭੀ (ਕਿਹਾ ਸੁਣਿਆ ਯਾ ਧਿਆਨ ਵਿਚ ਲਿਆਂਦਾ ਜਾ ਸਕਦਾ ਹੈ) ਗੁਪਤ (ਸੂਖਮ) ਸਰੂਪ ਵਿਚ ਵੀ, ਅਰਥ ਪ੍ਰਗਟ (ਸਥੂਲ) ਸਰੂਪ ਵਿਚ ਭੀ ਸਭ ਇਕ ਆਪਣੇ ਤੋਂ ਹੀ 'ਅਟ ਪਟ'—ਉਲਝਣਾਂ ਭਰਿਆ (ਮਨ ਬਾਣੀ ਆਦਿ ਤੋਂ ਅਗੰਮ) ਖੇਲ ਵਰਤਾ ਰਿਹਾ ਹੈ।

**ਦ੍ਰਿਸਟਿ ਸੀ ਦ੍ਰਿਸਟਿ ਨ ਦਰਸਨ ਸੋ ਦਰਸੁ,**
**ਬਚਨ ਸੋ ਬਚਨ ਨ ਸੁਰਤਿ ਸਮੇਕ ਹੈ ॥**

***ਅਰਥ :***

(ਫਿਰ ਉਹ ਇਉਂ ਭੀ ਤੱਕਦੇ ਹਨ ਕਿ ਵੇਖੋ) ਨਜ਼ਰ ਜਿਹੀ ਨਜ਼ਰ ਜਾਂ ਅੱਖਾਂ ਜੈਸੀ ਅੱਖ ਨਹੀਂ ਦਰਸ਼ਨ ਜਿਹਾ ਦਰਸ਼ਨ ਨਹੀਂ, ਭਾਵ ਸੂਰਤਾਂ ਭੀ ਆਪੋ ਵਿਚ ਨਹੀਂ ਮਿਲਦੀਆਂ। ਬੋਲੀ ਵਰਗੀ ਬੋਲੀ ਨਹੀਂ (ਇਕ ਦੂਸਰੇ ਦੀ) ਤੇ ਇਵੇਂ ਹੀ ਸੁਣਾਵਟ ਵਰਗੀ ਸੁਣਾਵਟ ਨਹੀਂ—ਉਞ 'ਸਮੇਕ ਹੈ'—ਸਮਤਾ ਵਿਚ ਇਕੋ ਹੀ (ਵਸਤੂ ਭਾਸ ਰਹੀ) ਹੈ। ਅਰਥਾਤ ਬਣਾਵਟ ਦਾ ਢੰਗ ਇਹੋ ਜਿਹਾ ਦਿੱਸਦਿਆਂ ਭੀ ਇਉਂ ਸਭ ਵਿਚ ਏਕਤਾ ਵਰਤਦੇ ਹੋਇਆਂ ਸਾਰਿਆਂ ਦੇ ਅੰਦਰ ਅੱਡਰਾ-ਪਨ (ਅਨੇਕਤਾ) ਪ੍ਰਤੱਖ ਹੀ ਦਿੱਸ ਆਉਂਦੀ ਹੈ।

**ਰੂਪ ਰੇਖ ਲੇਖ ਭੇਖ ਨਾਦ ਬਾਦ ਨਾਨਾ ਬਿਧਿ,**
**ਅਗਮ ਅਗਾਧਿ ਬੋਧ ਬ੍ਰਹਮ ਬਿਬੇਕ ਹੈ ॥੩੪੨॥**

**ਅਰਥ :**

(ਗੱਲ ਕੀ) ਰੂਪ (ਸੂਰਤ) ਅਰੁ ਰੇਖਾਂ (ਹੱਥਾਂ ਪੈਰਾਂ ਆਦਿ ਦੇ ਚਿੰਨ੍ਹ) ਐਸਾ ਹੀ ਸੁਖ ਦੁਖ ਆਦਿ ਭੋਗ ਰੂਪ ਲਿਖਤ ਤਥਾ 'ਭੇਖ'—ਸਰੀਰ ਵਾ ਪਹਿਰਾਵੇ ਆਦਿ ਦੀ ਡੌਲ ਅਤੇ 'ਨਾਦ ਬਾਦ'—ਸੁਰ ਤਾਲ ਆਦਿ ਦੇ ਵਰਤਾਰੇ ਵਜੋਂ (ਸਭ ਕੁਝ ਹੀ) 'ਨਾਨਾ ਬਿਧਿ'—ਨਿਆਰੀ ਨਿਆਰੀ ਭਾਂਤ ਦਾ ਹੀ (ਠਾਠ) ਦਿਖਾਈ ਦੇ ਰਿਹਾ ਹੈ; ਪਰ ਜਿਸਦਾ ਬੋਧ (ਬੁਝਨਾ) ਅਗੰਮ (ਗੰਮਤਾ ਤੋਂ ਦੂਰ) ਤਥਾ 'ਅਗਾਧਿ'—ਅਸਗਾਹ (ਅਥਾਹ) ਹੈ, ਕਿਉਂਕਿ ਅਸਲ ਵਿਚ ਉਹ ਬ੍ਰਹਮ 'ਬਿਬੇਕ ਹੈ'—ਬਿਬ+ਏਕ ਹੈ—ਦੋ (ਦ੍ਵੈਤ) ਅਰਥਾਤ ਵੱਖੋ ਵਖ ਵਿਖਾਲਨ ਦੀ ਸਾਧਨ ਰੂਪ ਦੂਈ ਵਿਚ ਭੀ ਇਕ ਹੀ ਸਰੂਪ ਹੋਇਆ (ਰਮਿਆ) ਪਿਆ ਹੈ।

***ਭਾਵਾਰਥ :*** ਉਪ੍ਰੋਕਤ ਦਰਸਾਏ ਬ੍ਰਹਮ 'ਚ ਬਿਬੇਕ, ਅਗਮ ਤੇ ਅਗਾਧ ਹੈ, ਉਸ ਦੇ ਇਕ ਮਾਤ੍ਰ ਦਾ ਵਿਚਾਰ ਤੇ ਗਿਆਨ ਸਾਡੇ ਮਨ ਤੇ ਸਾਡੀ ਬੁੱਧੀ ਦੀ ਪਹੁੰਚ ਤੋਂ ਪਰ੍ਹੇ ਹੈ, ਉਸ ਲਿਵ ਦੀ ਅਵਸਥਾ ਵਿਚ ਗੁਰਮੁਖਾਂ ਨੂੰ ਇਉਂ ਹੀ ਅਨੁਭਵ ਹੁੰਦਾ ਹੈ।

**ਪ੍ਰ:** ਭਾਈ ਸਾਹਿਬ ਜੀਉ! ਤੁਸੀਂ ਜਿਨ੍ਹਾਂ ਗੁਰਮੁਖਾਂ ਦੀ ਅਨੁਭਵਤਾ ਦਾ ਜ਼ਿਕਰ ਕਰਦੇ ਹੋ, ਉਸ ਦੀ ਰੂਪ-ਰੇਖਾ ਕੈਸੀ ਹੋਇਆ ਕਰਦੀ ਹੈ, ਇਸ ਪੱਖ ਸੰਬੰਧੀ ਭੀ ਕੁਝ ਸਾਨੂੰ ਸੋਝੀ ਦਿਓ ?

**ਉ:** ਹੇ ਭਾਈਓ! ਅਸਲ ਵਿਚ ਜੋ ਗੁਰਮੁਖਾਂ ਨੂੰ ਸਰਬ ਥਾਵਾਂ ਵਿਚ ਉਸ ਸਤਿ ਸਰੂਪ ਦੀ ਸਾਖਯਾਤਤਾ ਪ੍ਰਤੀਤ ਹੋ ਆਈ ਹੈ, ਇਸੇ ਦਾ ਨਾਮ ਅਨੁਭਵ ਕਿਹਾ ਜਾਂਦਾ ਹੈ। ਸੋ, ਮੈਂ ਗੁਰਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਦਰਸਾਇਆ ਹੈ ਕਿ ਗੁਰਮੁਖਾਂ ਦਾ ਸਤ ਸਰੂਪ ਬਾਰੇ ਨਿਸਚਾ ਕੀ ਹੈ, ਜਿਵੇਂ ਕਿ :

**ਸਤਿ ਰੂਪ ਸਤਿਗੁਰ ਪੂਰਨ ਬ੍ਰਹਮ ਧਿਆਨ,**
**ਸਤਿ ਨਾਮੁ ਸਤਿਗੁਰ ਤੇ ਪਾਰਬ੍ਰਹਮ ਹੈ॥**

**ਅਰਥ :**

(ਗੁਰਮੁਖ ਇਉਂ ਹੀ ਅਨੁਭਵ ਕਰਦੇ ਹਨ ਕਿ) ਸਤਿਗੁਰਾਂ ਦਾ 'ਰੂਪ' ਦਰਸ਼ਨ ਸਤ੍ਯ ਸਰੂਪ ਹੈ, ਤੇ ਏਹੋ ਹੀ ਪੂਰਨ ਬ੍ਰਹਮ ਦਾ ਧਿਆਨ ਹੈ। ਸਤਿਗੁਰਾਂ ਦਾ 'ਨਾਮੁ' ਉਪਦੇਸ਼ਿਆ ਹੋਇਆ ਸਿਮਰਨ ਯੋਗ ਮੰਤ੍ਰ ਸਤਿ ਸਰੂਪ ਹੈ, ਤੇ 'ਸਤਿ'—ਸੱਚਮੁੱਚ ਇਹ ਨਾਮ ਹੀ (ਸਾਖਯਾਤ ਨਾਮ ਸਰੂਪ) ਪਾਰਬ੍ਰਹਮ ਹੈ।

**ਸਤਿ ਗੁਰ ਸਬਦ ਅਨਾਹਦ ਬ੍ਰਹਮ-ਗਿਆਨ,**
**ਗੁਰਮੁਖਿ ਪੰਥ ਸਤਿ, ਗੰਮਿਤਾ ਅਗਮ ਹੈ।**

**ਅਰਥ :**

(ਫਿਰ ਉਨ੍ਹਾਂ ਗੁਰਮੁਖਾਂ ਦਾ ਨਿਸਚਾ ਹੈ ਕਿ ਅਗੰਮੀ ਧੁਨ ਦੇ ਰੂਪਾਂ ਵਿਚ ਸੁਤੇ ਹੀ ਲਗ ਜਾਣ ਵਾਲੀ ਨਾਮ ਦੀ ਤਾਰ) ਅਨਹਦ ਬਾਣੀ ਰੂਪ ਜੋ ਗੁਰ ਸ਼ਬਦ ਹੈ, ਇਹੋ ਸਤਿ ਸਰੂਪ ਹੈ—ਏਸੇ ਨੂੰ ਹੀ ਸ਼ਬਦ ਬ੍ਰਹਮ, ਗਿਆਨ (ਜਾਨੋ)। (ਐਸਾ ਮਾਰਗ ਜਿਸ ਰਸਤੇ ਤੁਰਿਆਂ ਪ੍ਰਾਪਤ ਹੋਵੇ ਉਹ) ਗੁਰਮੁਖੀ ਪੰਥ (ਗੁਰੂ ਮਹਾਰਾਜ ਦਾ ਚਲਾਇਆ ਹੋਇਆ ਗੁਰਸਿੱਖੀ ਦਾ ਪੰਥ) ਸਤਿ ਸਰੂਪ ਹੈ, ਸੱਚਮੁੱਚ ਹੀ (ਇਸ ਵਿਚ ਮਿਲਿਆਂ) ਅਗੰਮ ਪਦ (ਅਗਮ ਸਰੂਪ) ਦੀ ਗੰਮਿਤਾ (ਪ੍ਰਾਪਤੀ) ਹੋ ਆਇਆ ਕਰਦੀ ਹੈ।

**ਗੁਰ ਸਿਖ ਸਾਧ ਸੰਗ ਬ੍ਰਹਮ-ਸਥਾਨ ਸਤਿ,**
**ਕੀਰਤਨ ਸਮੈ ਹੁਇ ਸਾਵਧਾਨ ਸਮ ਹੈ॥**

**ਅਰਥ :**

ਗੁਰੂ ਦੇ ਸਿੱਖਾਂ ਦੀ ਸਾਧ ਸੰਗਤ ਸੱਚਮੁੱਚ ਹੀ ਬ੍ਰਹਮ ਦਾ ਨਿਵਾਸ ਸਥਾਨ (ਸੱਚਖੰਡ) ਹੈ। ਕਿਉਂਕਿ ਜਦੋਂ ਸਤਿਸੰਗਤ ਦਾ ਠਾਠ (ਜੰਮਿਆ ਹੋਇਆ) ਕੀਰਤਨ ਦਾ ਸਮਾਂ ਹੁੰਦਾ ਹੈ, ਉਸ ਵੇਲੇ ਦੇ ਸੰਮਤਾ ਭਾਵ ਵਿਚ (ਵਾਹਿਗੁਰੂ ਦੀ ਏਕਤਾ ਦੀ ਤਾਰ ਵਿਚ ਪਰਚੇ ਸਭ ਹੀ) ਸਾਵਧਾਨ (ਵਾਹਿਗੁਰੂ ਦੀ ਹਜ਼ੂਰੀ ਵਿਚ ਜੁਟੇ ਹੋਏ) ਹੁੰਦੇ ਹਨ। (ਮਾਨੋ ਆਪੇ ਦੀ ਕਿਸੇ ਨੂੰ ਸੁੱਧ ਹੀ ਨਹੀਂ ਹੁੰਦੀ ਤੇ ਆਪਿਓਂ ਬਾਹਰ ਹੋਏ ਹੋਏ ਉਹ ਸਭ ਇਕ ਬ੍ਰਹਮ ਸਰੂਪ ਹੀ ਦਿਖਾਈ ਦਿੰਦੇ ਹਨ) ਉਨ੍ਹਾਂ ਦੀ ਇਹੋ ਅਵਸਥਾ ਹੋ ਜਾਂਦੀ ਹੈ ਕਿ :

ਆਪੁ ਗਇਆ ਤ ਆਪਹਿ ਭਏ॥

**ਗੁਰਮੁਖਿ ਭਾਵਨੀ ਭਗਤਿ ਭਾਉ ਚਾਉ ਸਤਿ,**
**ਸਹਜ ਸੁਭਾਉ ਗੁਰਮੁਖਿ ਨਮੋ ਨਮ ਹੈ॥੩੪੩॥**

**ਅਰਥ :**

(ਉਹ ਗੁਰਮੁਖ ਇਸੇ ਕਰਕੇ ਹੀ) ਗੁਰਮੁਖ ਭੌਣੀ ਤੇ ਭਗਤੀ ਭਾਵ—ਪ੍ਰੇਮ ਭਰਿਆ ਭਾਵ, ਤਥਾ ਚਾਉ (ਉਤਸ਼ਾਹ) ਸਤ੍ਯ ਸਰੂਪ (ਪ੍ਰਮਾਣੇ ਗਏ) ਹਨ। ਗੁਰਮੁਖਾਂ ਦਾ ਐਸਾ ਸਹਿਜੇ ਹੀ ਸੁਭਾਉ ਹੈ—ਅਰਥਾਤ ਉਨ੍ਹਾਂ ਦੀ ਐਸੀ ਸੁਭਾਵਕੀ ਪ੍ਰਵਿਰਤੀ ਹੁੰਦੀ ਹੈ, ਕੋਈ ਖ਼ਾਸ ਸਮੇਂ ਜਾਂ ਪ੍ਰੇਰਨਾ ਦੀ ਮੁਥਾਜ ਨਹੀਂ ਹੋਇਆ ਕਰਦੀ। ਸੋ, ਐਸਿਆਂ ਗੁਰਮੁਖਾਂ ਤਾਈਂ ਬਾਰ ਬਾਰ ਨਮਸਕਾਰ ਹੈ।੩੪੩।

ਪ੍ਰ: ਭਾਈ ਸਾਹਿਬ ਜੀਉ ! ਜਿਨ੍ਹਾਂ ਗੁਰਮੁਖਾਂ ਨੂੰ ਸਤਿਗੁਰੂ ਦੁਆਰੇ ਐਸੇ ਪ੍ਰਭੂ ਦੀ ਐਸੀ ਅਨੁਭਵ ਦ੍ਰਿਸ਼ਟੀ ਪ੍ਰਾਪਤ ਹੋ ਆਉਂਦੀ ਹੈ ਉਸ ਪ੍ਰਭੂ ਦੇ ਨਿਜ-ਸਰੂਪ ਬਾਰੇ ਕੁਝ ਵਰਣਨ ਕਰੋ, ਤਾਕਿ ਸਾਨੂੰ ਭੀ ਉਸਦਾ ਬੋਧ ਹੋ ਆਵੇ ?

ਉ: ਹੇ ਭਾਈਓ ! ਮੈਂ ਤਾਂ ਇਸ ਸੰਬੰਧ ਵਿਚ ਜਦੋਂ ਗੁਰਬਾਣੀ ਦੁਆਰੇ ਪੜਚੋਲ ਕੀਤੀ ਹੈ, ਤਾਂ ਉਸ ਪ੍ਰਭੂ ਦਾ ਕੋਈ ਐਸ਼ਾ ਅਸਥੂਲ ਸਰੂਪ ਨਹੀਂ ਜਿਸਨੂੰ ਕਿ ਇਹ ਸਾਡੇ ਅਸਥੂਲ ਇੰਦ੍ਰੇ ਅਨੁਭਵ ਕਰ ਸਕਣ, ਕਿਉਂਕਿ ਉਹ ਤਾਂ ਕੇਵਲ ਸੂਖਮ ਸਰੂਪ ਨਿਰਾਕਾਰ ਹੈ, ਜਿਸਦਾ ਚਕ੍ਰ, ਚਿਹਨ, ਰੂਪ, ਰੰਗ, ਰੇਖ, ਭੇਖ ਕੁਝ ਭੀ ਨਹੀਂ ਕਿਹਾ ਜਾ ਸਕਦਾ। ਇਸ ਗੁੱਝੇ ਭਾਵ ਨੂੰ ਬਾਣੀ ਰਾਹੀਂ ਕਈ ਥਾਵਾਂ 'ਤੇ ਪ੍ਰਗਟਾਇਆ ਗਿਆ ਹੈ, ਜਿਵੇਂ ਕਿ :

ਰੂਪੁ ਨ ਰੇਖਿਆ ਜਾਤਿ ਨ ਹੋਤੀ
ਤਉ ਅਕੁਲੀਣਿ ਰਹਤਉ ਸਬਦੁ ਸੁ ਸਾਰੁ ॥
ਗਉਨੁ ਗਗਨੁ ਜਬ ਤਬਹਿ ਨ ਹੋਤਉ
ਤ੍ਰਿਭਵਣ ਜੋਤਿ ਆਪੇ ਨਿਰੰਕਾਰੁ ॥ *(ਪੰਨਾ ੯੪੫)*

ਖਿਨ ਮਹਿ ਢਾਹੇ ਫੇਰਿ ਉਸਾਰੇ ॥
ਰੂਪੁ ਨ ਰੇਖਿਆ ਮਿਤਿ ਨਹੀ ਕੀਮਤਿ
ਸਬਦਿ ਭੇਦਿ ਪਤੀਆਇਦਾ ॥੯॥ *(ਪੰਨਾ ੧੦੩੪)*

ਰੂਪੁ ਨ ਰੇਖ ਨ ਰੰਗੁ ਕਿਛੁ ਤ੍ਰਿਹੁ ਗੁਣ ਤੇ ਪ੍ਰਭ ਭਿੰਨ ॥
ਤਿਸਹਿ ਬੁਝਾਏ ਨਾਨਕਾ ਜਿਸੁ ਹੋਵੈ ਸੁਪ੍ਰਸੰਨ ॥੧॥
*(ਸਲੋਕ, ਪੰਨਾ ੨੮੩)*

ਸਭ ਤੇ ਦੂਰਿ ਸਭਹੂ ਕੈ ਸੰਗਿ ॥
ਬੂਝੈ ਦੇਖੈ ਕਰੈ ਬਿਬੇਕ ॥
ਆਪਹਿ ਏਕ ਆਪਹਿ ਅਨੇਕ ॥
ਮਰੈ ਨ ਬਿਨਸੈ ਆਵੈ ਨ ਜਾਇ ॥
ਨਾਨਕ ਸਦ ਹੀ ਰਹਿਆ ਸਮਾਇ ॥੬॥ *(ਪੰਨਾ ੨੭੯)*

ਸਭ ਮਹਿ ਏਕੁ ਰਹਿਆ ਭਰਪੂਰਾ ॥
ਸੋ ਜਾਪੈ ਜਿਸੁ ਸਤਿਗੁਰੁ ਪੂਰਾ ॥ *(ਪੰਨਾ ੧੧੪੩)*

ਸਭ ਮਹਿ ਏਕ ਵਰਤਦਾ
ਜਿਨਿ ਆਪੇ ਰਚਨ ਰਚਾਈ ॥੧੫॥ *(ਪੰਨਾ ੯੫੪)*

ਸਭ ਮਹਿ ਜੋਤਿ ਜੋਤਿ ਹੈ ਸੋਇ ॥
ਤਿਸਦੈ ਚਾਨਣਿ ਸਭ ਮਹਿ ਚਾਨਣੁ ਹੋਇ ॥ *(ਪੰਨਾ ੧੩)*

ਇਸ ਤਰ੍ਹਾਂ ਬਾਣੀ ਦੁਆਰੇ ਸਾਨੂੰ ਹੋਰ ਭੀ ਉਦਾਹਰਣ ਮਿਲਦੇ ਹਨ, ਕਿ ਉਹ ਜੋਤੀ ਸਰੂਪ ਦੀ ਜੋਤ ਸਾਰਿਆਂ ਥਾਵਾਂ ਵਿਚ ਵਿਆਪਕ ਹੋ ਰਹੀ ਹੈ, ਪਰ ਉਸਨੂੰ ਸਤਿਗੁਰੂ ਰਾਹੀਂ ਹੀ ਅਨੁਭਵ ਕੀਤਾ ਜਾ ਸਕਦਾ ਹੈ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਕਲਮ-ਬੰਦ ਕੀਤਾ ਹੈ, ਜਿਵੇਂ ਕਿ :

**ਨਿਰੰਕਾਰ ਨਿਰਾਧਾਰ ਨਿਰਾਹਾਰ ਨਿਰ-ਬਿਕਾਰ,**
**ਅਜੋਨੀ ਅਕਾਲ ਅਪਰੰਪਰ ਅਭੇਵ ਹੈ ॥**

*ਅਰਥ :*

ਬਾਣੀ ਦੁਆਰੇ ਇਹੋ ਅਨੁਭਵ ਹੁੰਦਾ ਹੈ ਕਿ ਉਹ ਨਿਰਾਕਾਰ—ਅਕਾਰ ਤੋਂ ਰਹਿਤ ਹੈ, (ਭਾਵ ਕਿਸੇ ਤਰ੍ਹਾਂ ਕਰਕੇ ਪ੍ਰਤੱਖ ਨਿਗ੍ਹਾ ਗੋਚਰ) ਕਹੇ ਜਾਣ ਵਾਲਾ ਨਹੀਂ, ਅਤੇ ਆਸਰੇ (ਸਹਾਰੇ) ਤੋਂ ਬਿਨਾਂ—ਸ੍ਵੈਭਾਵ ਵਿਖੇ ਇਸਥਿਤ ਹੈ, ਭੋਜਨ ਆਦਿ ਦੀ ਭੀ ਲੋੜ ਨਹੀਂ ਰਖਦਾ, ਨਿਰਬਿਕਾਰ (ਇਕਰਸ ਸਰੂਪ) ਹੈ, ਮਾਤਾ ਦੀ ਜੋਨੀ ਵਿਚ ਆਉਣ ਵਾਲਾ ਨਹੀਂ, ਕਾਲ ਦੀ ਗੰਮਤਾ ਤੋਂ ਦੂਰ—ਅਕਾਲ (ਅਬਿਨਾਸੀ) ਹੈ, ਸਥੂਲ, ਸੂਖਮ, ਆਦਿ ਕਰਯ ਕਾਰਨ ਭਾਵ ਤੋਂ ਪਰੇ, ਅਰੁ ਜਿਸ ਤੋਂ ਪਰੇ ਹੋਰ ਕੋਈ ਨਹੀਂ, ਐਸਾ ਅਪਰੰਪਰ, ਅਭੇਵ ਹੈ—ਅਰਥਾਤ ਜਿਸਦਾ ਭੇਵ (ਮਰਮ) ਕਿਸੇ ਪ੍ਰਕਾਰ ਭੀ ਨਹੀਂ ਪਾਇਆ ਜਾ ਸਕਦਾ।

**ਨਿਰਮੋਹ ਨਿਰਵੈਰ ਨਿਰਲੇਪ ਨਿਰਦੋਖ,**
**ਨਿਰਭੈ ਨਿਰੰਜਨ, ਅਤਹ ਪਰ ਅਤੇਵ ਹੈ ॥**

*ਅਰਥ :*

(ਉਹ ਜੋਤੀ ਸਰੂਪ) ਮੋਹ ਤੋਂ ਰਹਿਤ ਹੈ, ਵੈਰ ਤੋਂ ਰਹਿਤ ਹੈ, ਭਾਵ ਵੈਰ-ਭਾਵ ਭੀ ਉਸ ਵਿਚ ਨਹੀਂ ਹੈ, ਸਭ ਦੇ ਅੰਦਰ ਸਰਬ ਰੂਪ ਹੋ ਸੰਪੂਰਨ ਅਵਸਥਾ ਵਿਚ ਵਰਤਮਾਨ ਹੋ ਕੇ ਭੀ ਲਿਪਾਏਮਾਨ ਨਹੀਂ ਹੁੰਦਾ, (ਅਰੁ ਐਸਾ ਹੀ) ਦੂਖਣਾ ਕਲੰਕ ਤੋਂ ਰਹਿਤ ਹੈ। 'ਨਿਰਵੈਰ' ਸਰੂਪ, ਮਾਇਆ ਅਵਿਦਿਆ ਰੂਪ ਅੰਜਨ, (ਸਿਆਮਤਾ) ਤੋਂ ਹੀਨ 'ਅਤਹ ਪਰ ਅਤੇਵ ਹੈ' ਏਵ—ਨਿਸਚੇ ਕਰਕੇ ਅਤਿਅੰਤ ਤੋਂ ਭੀ ਅਤਿਅੰਤ ਪਰੇ ਹੈ, ਭਾਵ, ਅਤੀ, ਅਤੀ ਅਧਿਕ ਤੇ (ਅਤੀ+ਅੰਤ) ਅਤਯੰਤ—ਇਹ ਤਿੰਨ ਦਰਜੇ ਹਦੋਂ ਟੱਪੀ ਹੋਈ ਵਸਤੂ ਦੇ ਹੁੰਦੇ ਹਨ। ਸੋ, ਐਸੇ ਹੱਦ ਤੋਂ ਵਧਵੇ ਅੰਤਲੇ ਦਰਜੇ ਤੋਂ ਭੀ ਅਤਿਅੰਤ ਪਰੇ ਹੈ।

**ਅਬਿਗਤਿ ਅਗਮ ਅਗੋਚਰ ਅਗਾਧਿ ਬੋਧਿ,**
**ਅਚੁਤ ਅਲਖ ਅਤਿ ਅਛਲ ਅਛੇਵ ਹੈ ॥**

***ਅਰਥ :***

ਉਸਦਾ ਪ੍ਰਾਪਤ ਕਰਨਾ ਕਠਨ ਹੈ, ਪਹੁੰਚ ਤੋਂ ਪਰੇ ਹੈ, (ਅ+ਗੋਚਰ) ਇੰਦ੍ਰਿਆਂ ਦੇ ਵਿਸ਼ਯ ਨਹੀਂ ਹੈ, ਮਹਾਨ ਡੂੰਘਾ ਹੈ, ਗਿਆਨ ਰੂਪ ਹੈ, ਟਿਕਾਣੇ ਤੋਂ ਡਿਗਦਾ ਨਹੀਂ ਹੈ, ਜਾਣਿਆ ਨਹੀਂ ਜਾਂਦਾ, ਛਲਿਆ ਨਹੀਂ ਜਾਂਦਾ ਅਤੇ ਵੱਡਾ ਹੀ ਅਛੇਦ (ਅਕਟ) ਰੂਪ ਹੈ।

**ਬਿਸਮੈ ਬਿਸਮ ਅਸਚਰਜੈ ਅਸਚਰਜ-ਮੈ**
**ਅਦਭੁਤ ਪਰਮਦਭੁਤ ਗੁਰਦੇਵ ਹੈ ॥੩੪੪॥**

***ਅਰਥ :***

(ਫਿਰ ਉਹ) ਅਚੰਭੇ ਨੂੰ ਭੀ ਅਚੰਭੇ ਵਿਚ ਪਾਉਣਹਾਰਾ ਤੇ ਅਲੌਕਿਕਤਾ (ਅਪੂਰਬਤਾ) ਨੂੰ ਭੀ ਅਸਚਰਜ ਮੈ ਅਚੰਭਾ ਬਣਾਵਣਹਾਰਾ, ਅਨੋਖੇ ਪਨ ਦਾ ਭੀ ਪਰਮ ਅਨੋਖਾ ਪਨ ਐਸਾ 'ਦੇਵ' ਪ੍ਰਕਾਸ਼ ਸਰੂਪ ਗੁਰੂ ਹੈ।੩੪੪।

ਪ੍ਰ: ਭਾਈ ਸਾਹਿਬ ਜੀਉ ! ਪੁਰਾਤਨ ਜੁਗਾਂ ਵਿਚ ਭਿੰਨ ਭਿੰਨ ਅਵਤਾਰ ਆਏ ਹਨ, ਜਿਨ੍ਹਾਂ ਨੇ ਆਪੋ ਆਪਣਾ ਉਪਦੇਸ਼ ਆਪੋ ਆਪਣੀ ਸਤਾ ਅਨੁਸਾਰ ਦੇਸ ਦੇ ਵੱਖੋ ਵੱਖ ਦਿਸ਼ਾਂ ਵਿਚ ਕਰਨ ਦਾ ਉਪਰਾਲਾ ਕੀਤਾ, ਕਿਉਂਕਿ ਉਹ ਸੰਸਾਰ ਵਿਚ ਗਿਣਤੀ ਦੀਆਂ ਕਲਾ, (ਚਾਰ, ਛੇ, ਚੌਦਾਂ, ਸੋਲ੍ਹਾਂ) ਆਦਿ ਲੈ ਕੇ ਆਏ ਸਨ, ਪਰ ਗੁਰੂ ਨਾਨਕ ਦੇਵ ਜੀ ਦੇ ਸੰਸਾਰ ਵਿਚ ਅਵਤਾਰ ਧਾਰ ਕੇ ਪ੍ਰਗਟ ਹੋਣ ਦਾ ਆਪ ਜੀ ਮੁਖ ਪ੍ਰਯੋਜਨ ਕਿਵੇਂ ਅਨੁਭਵ ਕਰਦੇ ਹੋ ਅਤੇ ਉਨ੍ਹਾਂ ਨੇ ਸੰਸਾਰ ਵਿਚ ਗੁਰਮੁਖਾਂ ਦੀ ਸੰਗਤ ਕਿਵੇਂ ਸਥਾਪਨ ਕੀਤੀ, ਇਸ ਬਾਰੇ ਭੀ ਸਾਨੂੰ ਸੋਝੀ ਦਿਓ ?

ਉ: ਇਸ ਕਬਿੱਤ ਵਿਚ ਭਾਈ ਸਾਹਿਬ ਜੀ ਨੇ ਕਤਕ ਪੂਰਨਮਾਸ਼ੀ ਦੇ ਦਿਨ ਨੂੰ ਸਤਿਗੁਰੂ ਜੀ ਦੇ ਅਵਤਾਰ ਲੈਣ ਦਾ ਦਿਨ ਜਾਣ ਕੇ, ਸਤਿਗੁਰੂ ਜੀ ਦੇ ਸਨਮੁਖ ਬੇਨਤੀ ਕੀਤੀ ਹੈ, ਫਿਰ ਸਤਿਗੁਰੂ ਜੀ ਨੂੰ ਪਤਿਬ੍ਰਤਾ ਇਸਤ੍ਰੀ ਦੇ ਰੂਪ ਵਿਚ ਵਰਣਨ ਕੀਤਾ ਹੈ। ਆਪ ਜੀ ਦੇ ਪ੍ਰਗਟ ਸਰੂਪ ਧਰ ਆਉਣ ਦਾ ਬ੍ਰਿਤਾਂਤ ਸੰਖੇਪ ਰੂਪ ਵਿਚ ਇਉਂ ਵਰਣਨ ਕਰਦੇ ਹਨ, ਜਿਵੇਂ ਕਿ :

**ਕਾਰਤਕ ਮਾਸ ਰੁਤਿ ਸਰਦ ਪੂਰਨਮਾਸੀ,**
**ਆਠ ਜਾਮ ਸਾਠਿ ਘਰੀ ਆਜ ਤੇਰੀ ਬਾਰੀ ਹੈ ॥**

***ਅਰਥ :***

ਬ੍ਰਿਤਾਂਤ ਅਰੰਭ ਕਰਨ ਸਮੇਂ ਹੀ ਪ੍ਰੇਮ ਵਿਚ ਮਗਨ ਹੋਏ ਮਾਨੋ ਪ੍ਰਤੱਖ ਰੂਪ ਵਿਚ ਸਤਿਗੁਰਾਂ ਨੂੰ ਦਰਸਾਂਦੇ ਹੋਏ ਮਾਨੋ ਇਉਂ ਬੋਲੇ ਹਨ ਕਿ :

ਕਤਕ ਦਾ ਮਹੀਨਾ ਸਰਦ ਰੁਤ ਦੀ ਪੂਰਨਮਾਸ਼ੀ ਦਾ ਦਿਨ ਅੱਠਾਂ ਪਹਿਰਾਂ ਦੀਆਂ ਸੱਠੇ ਘੜੀਆਂ ਧੰਨ ਹੀ ਹਨ, ਕਿਉਂਕਿ ਅਜ ਪ੍ਰਗਟ ਹੋਣ ਦੀ ਤੇਰੀ ਆਪਣੀ ਵਾਰੀ ਹੈ। (ਅਰਥਾਤ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਸਨਮੁਖ ਹੋ ਬੇਨਤੀ ਕਰਦੇ ਹਨ, ਤੇ ਆਪ ਨਾਰਾਇਣ ਕਲਾ ਧਾਰ ਮੰਨ ਕੇ ਅਰਜ਼ ਕਰਦੇ ਹਨ, ਕਿ ਜਿਹੜਾ ਵਿਸ਼ਨੂੰ ਅਵਤਾਰ ਧਾਰ ਕੇ ਭੀ ਪੂਰਾ ਕਾਰਜ ਨਹੀਂ ਸੀ ਕਰ ਸਕਿਆ, ਉਸਨੂੰ ਪੂਰਾ ਕਰਨ ਲਈ) ਅਜ ਆਪ ਦੀ ਵਾਰੀ ਆਈ ਹੈ (ਆਪ ਅਵਤਾਰ ਹੋ ਕੇ ਆਏ ਹੋ)।

**ਅਉਸਰ ਅਭੀਚ**
**ਬਹੁ ਨਾਇਕ ਕੀ ਨਾਇਕਾ ਹੁਇ,**
**ਰੂਪ ਗੁਨ ਜੋਬਨ ਸਿੰਗਾਰ ਅਧਿਕਾਰੀ ਹੈ ॥**

***ਅਰਥ :***

(ਜੋਤਸ਼ ਦੇ ਗ੍ਰੰਥਾਂ ਅਨੁਸਾਰ) ਜੋ 'ਅਭੀਚ'—ਅਭਿਜਿਤ, ਦੇ ਸਮੇਂ ਵਿਚ ਆਪ ਜੀ ਬਹੁਤ ਵੱਡੇ ਨਾਇਕ ਦੀ ਨਾਇਕਾ ਹੋਏ ਹੋ, ਆਪ ਦਾ ਰੂਪ, ਆਪ ਦੇ ਗੁਣ, ਆਪ ਦਾ ਜੋਬਨ ਤੇ ਆਪ ਦਾ ਸ਼ਿੰਗਾਰ ਭੀ ਅਧਿਕ ਤੋਂ ਅਧਿਕ ਹੈ, (ਅਰਥਾਤ ਹੇ ਗੁਰੂ ਜੀ !) ਆਪ ਬਹੁਤ ਵੱਡੇ ਸੁਆਮੀ ਜੀ ਦੀ ਸੁਆਮਨੀ ਹੋ ਕੇ ਅਵਤਾਰ ਹੋ, ਫਿਰ ਆਪ ਦਾ ਰੂਪ ਅੰਤਹਕਰਣ ਦੀ ਸੁਧਤਾ ਗੁਨ ਦੈਵੀ ਸੰਪਦਾ, ਜੋਬਨ ਪ੍ਰੇਮ ਪਰਿਪੂਰਨ ਅਵਸਥਾ ਤੇ ਸ਼ਿੰਗਾਰ (ਮਨ ਮੋਤੀ ਜੇ ਗਹਿਣਾ ਹੋਵੇ, ਆਦਿਕ) ਸਭ ਤਰ੍ਹਾਂ ਕਰਕੇ ਆਪ ਉੱਤਮ ਤੇ ਉੱਤਮ ਹੋ ਕੇ ਪ੍ਰਗਟੇ ਹੋ (ਸਭ ਅਵਤਾਰਾਂ ਦੇ ਸ਼੍ਰੋਮਣੀ ਹੋ)।

**ਚਾਤਿਰ ਚਤੁਰ ਪਾਠ, ਸੇਵਕ ਸਹੇਲੀ ਸਾਂਤਿ,**
**ਸੰਪਦਾ ਸਮਗ੍ਰੀ ਸੁਖ ਸਹਜ ਸੁਚਾਰੀ ਹੈ ॥**

***ਅਰਥ :***

ਆਪ ਚਾਤਰ (ਪ੍ਰੇਰਕ ਰੂਪ ਹੋ) ਸਿਆਣੇ ਹੋ ਪਾਠਕ (ਗੁਰਬਾਣੀ ਦੇ ਰਚਨਹਾਰ ਹੋ) ਸੇਵਕਾਂ ਰੂਪ ਸਹੇਲੀਆਂ ਆਪਣੇ ਨਾਲ (ਸਾਂਤਿ) ਜੋੜ ਕੇ ਲਿਆਏ ਹੋ, ਸੰਪਦਾ ਤੇ ਸਮਿਗ੍ਰੀ ਤੇ ਸਹਜ ਸੁਖ ਆਦਿਕਾਂ ਨੂੰ (ਸੁਚਾਰੀ) ਇਕੱਠਾ ਕਰਨ ਵਾਲੇ ਹੋ।

**ਸੁੰਦਰ ਮੰਦਰ, ਸੁਭ ਲਗਨ ਸੰਜੋਗ ਭੋਗ,**
**ਜੀਵਨ ਜਨਮ**
**ਧੰਨਿ ਪ੍ਰੀਤਮ ਪਿਆਰੀ ਹੈ ॥੩੪੫॥**

**ਅਰਥ :**

ਮਾਤ-ਲੋਕ ਰੂਪ ਸੁੰਦਰ ਮੰਦਰ ਹੈ। ਸ਼ੁਭ ਲਗਨ ਦਾ ਸੰਜੋਗ (ਮੁਰਦਿਆਂ ਨੂੰ) ਜੀਵਨ ਬਖ਼ਸ਼ਣ ਲਈ ਆਏ ਹੋ, ਆਪ ਦਾ ਜਨਮ ਧੰਨ ਹੈ, ਹੇ ਪ੍ਰੀਤਮ ਦੀ ਪਿਆਰੀ !੩੪੫।

(***ਨੋਟ :*** ਭਾਵ ਗੁਰੂ ਜੀ ਨੇ ਆਪ ਆਪਣੇ ਆਪ ਨੂੰ ਮਹਲਾ ੧ ਕਰਕੇ ਪ੍ਰਸਿੱਧ ਕੀਤਾ ਸੀ ਤੇ ਬਹੁਤ ਕਰਕੇ 'ਠਾਕੁਰ ਏਕ ਸਬਾਈ ਨਾਰਿ' ਵਾਲੇ ਪਖ ਅਨੁਸਾਰੀ ਹੀ ਉਪਦੇਸ਼ ਕਰਦੇ ਰਹੇ ਹਨ, ਇਸ ਕਰਕੇ ਭਾਈ ਸਾਹਿਬ ਨੇ ਉਸੇ ਹੀ ਰੀਤੀ ਦੇ ਅਨੁਸਾਰ ਗੁਰੂ ਜੀ ਨੂੰ ਨਿਰੰਕਾਰੀ ਸ਼ਕਤੀ ਦੇ ਸਰੂਪ ਵਿਚ ਵਰਣਨ ਕੀਤਾ ਹੈ)।

ਇਸ ਕਬਿੱਤ ਤੋਂ ਧੁਨੀ ਵਿਚ ਇਉਂ ਮਲੂਮ ਹੁੰਦਾ ਹੈ ਕਿ ਜਿਵੇਂ ਕਤਕ ਪੁਨਿਆਂ ਦੇ ਦਿਨ ਹੀ ਸੰਗਤ ਦੇ ਵਿਚ ਭਾਈ ਸਾਹਿਬ ਜੀ ਨੇ ਇਹ ਕਬਿੱਤ ਦੀ ਰਚਨਾ ਸੁਣਾਈ ਹੋਵੇ, ਹੋ ਸਕਦਾ ਹੈ, ਜਿਵੇਂ ਅਜ ਕਲ ਗੁਰਪੁਰਬਾਂ ਦੇ ਦਿਨ ਕਵੀ ਜਨ ਗੁਰ ਚਰਨਾਂ ਉਤੇ ਸ਼ਰਧਾ ਦੇ ਫੁਲ ਭੇਟਾ ਕਰਦੇ ਹਨ, ਉਸੇ ਤਰ੍ਹਾਂ ਹੀ ਭਾਈ ਸਾਹਿਬ ਜੀ ਨੇ ਸ੍ਰੀ ਗੁਰੂ ਦੀ ਹਜ਼ੂਰੀ ਵਿਚ ਅਪਰੋਖੇ ਹੀ ਸੰਗਤ ਵਿਚ ਗੁਰਪੁਰਬ ਦੇ ਸਮੇਂ ਇਹ ਕਬਿੱਤ ਦੀ ਰਚਨਾ ਸੰਗਤ ਦੇ ਵਿਚ ਪੜ੍ਹੀ ਹੋਵੇਗੀ।

***ਨੋਟ :*** ਗੁਰੂ ਨਾਨਕ ਦੇਵ ਜੀ ਦੇ ਅਵਤਾਰ ਧਾਰਨ ਦੇ ਸੰਬੰਧ ਵਿਚ ਕਈ ਕੁ ਬੁੱਧੀ-ਜੀਵੀਆਂ ਨੇ ਆਪੋ ਆਪਣੀ ਪੜਚੋਲ ਅਨੁਸਾਰ ਵੀਚਾਰ ਪ੍ਰਗਟ ਕੀਤੇ ਹਨ, ਜਿਵੇਂ ਕਿ (ਕਤਕ ਕਿ ਵਿਸਾਖ) ਜਾਂ ਵਿਸਾਖ ਨਹੀਂ ਕਤਕ।

ਇਹ ਲਿਖਤਾਂ ਪੜ੍ਹਨ ਵਿਚ ਬਹੁਤ ਪਾਠਕਾਂ ਦੇ ਆਈਆਂ ਹਨ ਜਾਂ ਪੜ੍ਹ ਸਕਦੇ ਹਨ।

**ਪ੍ਰ:** ਭਾਈ ਸਾਹਿਬ ਜੀਉ ! ਜਿਵੇਂ ਪੁਰਾਤਨ ਜੁਗਾਂ ਵਿਚ ਸ੍ਰੀ ਰਾਮਚੰਦ ਅਤੇ ਕ੍ਰਿਸ਼ਨ ਜੀ ਅਵਤਾਰ ਪ੍ਰਗਟ ਹੋਏ, ਉਨ੍ਹਾਂ ਨੂੰ ਗੁਰੂ ਧਾਰਨ ਕਰਨ ਦੀ ਲੋੜ ਪਈ (ਜਿਵੇਂ ਸ੍ਰੀ ਰਾਮ ਚੰਦਰ ਜੀ ਨੂੰ ਵਸ਼ਿਸ਼ਟ ਅਤੇ ਕ੍ਰਿਸ਼ਨ ਜੀ ਨੂੰ ਸੰਦੀਪਨ ਗੁਰੂ ਧਾਰਨ ਦੀ ਲੋੜ ਪਈ) ਇਸੇ ਤਰ੍ਹਾਂ ਹੀ ਕਈ ਲਿਖਾਰੀ ਆਪੋ ਆਪਣੀਆਂ ਲਿਖਤਾਂ ਵਿਚ ਆਪੋ ਆਪਣੀਆਂ ਸੰਪ੍ਰਦਾਵਾਂ ਨੂੰ ਸ਼੍ਰੋਮਣੀ ਦਰਸਾਉਣ ਲਈ ਭਿੰਨ ਭਿੰਨ ਸੰਤਾਂ, ਮਹੰਤਾਂ ਅਤੇ ਮੁਖੀਆਂ ਦਾ ਜ਼ਿਕਰ ਕਰਦੇ ਆ ਰਹੇ ਹਨ ਕਿ ਗੁਰੂ ਨਾਨਕ ਦੇਵ ਜੀ ਨੇ ਭੀ ਇਨ੍ਹਾਂ ਨੂੰ ਗੁਰੂ ਧਾਰਨ ਕੀਤਾ ਸੀ, ਕਿਉਂ ਜੀ ! ਇਸ ਉਨ੍ਹਾਂ ਦੇ ਪੱਖ ਸੰਬੰਧੀ ਆਪ ਜੀ ਕੀ ਅਨੁਭਵ ਕਰਦੇ ਹੋ, ਇਸਦੀ ਅਸਲੀਅਤ ਬਾਰੇ ਸਾਨੂੰ ਭੀ ਜਾਣੂ ਕਰਾਓ ਤਾਂ ਕਿ ਅਸੀਂ ਭੀ ਨਿਰਸੰਦੇਹ ਹੋ ਜਾਵੀਏ ?

**ਉ:** ਹੇ ਭਾਈਓ ! ਇਸ ਪੱਖ ਬਾਰੇ ਮੇਰਾ ਕੁਝ ਅਨੁਭਵ ਕਰਨਾ ਇਸ ਲਈ ਬੇ-ਅਰਥ ਹੈ, ਕਿਉਂਕਿ ਗੁਰੂ ਨਾਨਕ ਦੇਵ ਜੀ ਦੇ ਗੁਰੂ ਧਾਰਨ ਕਰਨ ਦੀ ਕਲਪਨਾ ਜੋ ਭੀ ਲਿਖਾਰੀ ਲਿਖਣ ਵਾਲੇ ਹਨ, ਉਨ੍ਹਾਂ ਦੀ ਕਪੋਲ ਕਲਪਨਾ ਨੂੰ ਗੁਰੂ ਨਾਨਕ ਦੇਵ ਜੀ ਦੀ ਖ਼ੁਦ ਆਪਣੀ ਲਿਖਤ—ਗੁਰਬਾਣੀ ਖੰਡਨ ਕਰ ਦੇਂਦੀ ਹੈ, ਜਦੋਂ ਕਿ ਉਹ ਆਪਣੇ ਗੁਰੂ ਦੀ ਜਾਣਕਾਰੀ ਸਪਸ਼ਟ ਰੂਪ ਵਿਚ ਆਪ ਪ੍ਰਗਟ ਕਰ ਦੇਂਦੇ ਹਨ, ਜਿਵੇਂ ਕਿ :

ਸਤਿਗੁਰੁ ਮੇਰਾ ਸਦਾ ਸਦਾ ਨਾ ਆਵੈ ਨਾ ਜਾਇ ॥
ਓਹੁ ਅਬਿਨਾਸੀ ਪੁਰਖੁ ਹੈ
ਸਭ ਮਹਿ ਰਹਿਆ ਸਮਾਇ ॥੧੩॥

*(ਸੂਹੀ ਮ: ੪, ਪੰਨਾ ੭੫੯)*

ਤਤੁ ਨਿਰੰਜਨੁ ਜੋਤਿ ਸਬਾਈ ਸੋਹੰ ਭੇਦੁ ਨ ਕੋਈ ਜੀਉ ॥
ਅਪਰੰਪਰ ਪਾਰਬ੍ਰਹਮੁ ਪਰਮੇਸਰੁ
ਨਾਨਕ ਗੁਰੁ ਮਿਲਿਆ ਸੋਈ ਜੀਉ ॥੫॥੧੧॥

*(ਸੋਰਠਿ ਮ: ੧, ਪੰਨਾ ੫੯੯)*

ਇਨ੍ਹਾਂ ਬਾਣੀ ਦੁਆਰੇ ਉਦਾਹਰਣਾਂ ਰਾਹੀਂ ਗੁਰੂ ਨਾਨਕ ਦੇਵ ਜੀ ਨੇ ਪ੍ਰਤੱਖ ਰੂਪ ਵਿਚ ਪ੍ਰਗਟ ਕਰ ਦਿੱਤਾ ਹੈ, ਕਿ ਮੇਰਾ ਗੁਰੂ ਉਹੀ ਅਬਿਨਾਸ਼ੀ ਪੁਰਖ ਜੋ ਆਵਾਗਵਨ ਤੋਂ ਰਹਿਤ ਹੈ ਤੇ ਸਭ ਵਿਚ ਸਮਾਇਆ ਹੋਇਆ ਪਾਰਬ੍ਰਹਮ ਪ੍ਰਮੇਸ਼ਰ ਹੀ ਹੈ, ਇਸ ਪ੍ਰਤੱਖ ਸਬੂਤ ਦੇ ਹੁੰਦਿਆਂ ਗੁਰੂ ਨਾਨਕ ਦੇਵ ਜੀ ਦਾ ਕਿਸੇ ਹੋਰ ਵਿਅਕਤੀ ਨੂੰ ਗੁਰੂ ਦਰਸਾਉਣ ਦੀ ਕੇਵਲ ਕਪੋਲ ਕਲਪਨਾ ਹੀ ਮੰਨਣ ਵਿਚ ਆਉਂਦੀ ਹੈ, ਇਸ ਲਈ ਗੁਰੂ ਨਾਨਕ ਨਾਮ ਲੇਵਾ ਨੂੰ ਗੁਰੂ ਨਾਨਕ ਦੇਵ ਜੀ ਦੇ ਇਸੇ ਹੁਕਮ ਦੀ ਪਾਲਣਾ ਕਰਨੀ ਯੋਗ ਹੈ।

**ਪ੍ਰ:** ਭਾਈ ਸਾਹਿਬ ਜੀਉ ! ਗੁਰੂ ਨਾਨਕ ਦੇਵ ਜੀ ਦੇ ਗੁਰੂ ਬਾਰੇ ਤਾਂ ਗੁਰਬਾਣੀ ਦੁਆਰੇ ਆਪ ਜੀ ਨੇ ਸਾਨੂੰ ਨਿਰਸੰਦੇਹ ਕਰ ਦਿੱਤਾ ਹੈ, ਪਰ ਅਸੀਂ ਹੁਣ ਇਹ ਜਾਣਨਾ ਚਾਹੁੰਦੇ ਹਾਂ ਕਿ ਜਿਥੇ ਆਪ ਜੀ ਨੇ ਗੁਰੂ ਨਾਨਕ ਦੇਵ ਜੀ ਦਾ ਕਤਕ ਦੇ ਮਹੀਨੇ ਦੀ ਪੂਰਨਮਾਸ਼ੀ ਦੇ ਸਮੇਂ ਅਵਤਾਰ ਧਾਰਨ ਦਾ ਸ਼ੁਭ ਸਮਾਂ ਦਰਸਾਇਆ ਹੈ, ਉਥੇ ਸਾਨੂੰ ਇਹ ਭੀ ਸੂਝ-ਬੂਝ ਦਿਓ ਕਿ ਉਸ ਸਮੇਂ ਆਮ ਲੋਕਾਂ ਵਿਚ ਕਿਵੇਂ ਉਤਸ਼ਾਹ ਪ੍ਰਗਟਾਇਆ ਜਾਂਦਾ ਸੀ, ਇਸ ਬਾਰੇ ਭੀ ਆਪ ਜੀ ਨੂੰ ਸੀਨੇ-ਬ-ਸੀਨੇ ਜ਼ਰੂਰ ਸਰੋਤ ਮਿਲੀ ਹੋਵੇਗੀ, ਉਸ ਸ਼ੁਭ ਸਮੇਂ ਦਾ ਉਤਸ਼ਾਹ ਸਾਨੂੰ ਭੀ ਸਰੋਤ ਕਰਵਾਓ, ਧੰਨਵਾਦੀ ਹੋਵਾਂਗੇ :

**ਉ:** ਹੇ ਭਾਈਓ ! ਜੋ ਗੁਰੂ ਨਾਨਕ ਦੇਵ ਜੀ ਦੇ ਅਵਤਾਰ ਧਾਰਨ ਦਾ ਤਲਵੰਡੀ ਦੇ ਵਾਸੀਆਂ ਨੂੰ ਖ਼ੁਸ਼ੀ ਭਰਿਆ

ਅਨੰਦ ਖੇੜਾ ਹਾਸਲ ਹੋਇਆ ਹੋਵੇਗਾ ਉਸਨੂੰ ਤਾਂ ਕਿਸੇ ਹੋਰ ਵਿਅਕਤੀ ਦਾ ਕਥਨ ਕਰਨਾ ਅਸੰਭਵ ਹੈ, ਕਿਉਂਕਿ ਉਸ ਸਮੇਂ ਦੇ ਪ੍ਰਕਾਸ਼ ਖੇੜੇ ਨੂੰ ਉਨ੍ਹਾਂ ਲੋਕਾਂ ਨੇ ਹੀ ਅਨੁਭਵ ਕੀਤਾ ਹੋਵੇਗਾ, ਪਰ ਹਾਂ ਉਸ ਸਮੇਂ ਦੇ ਬਜ਼ੁਰਗਾਂ ਦੁਆਰੇ ਜੋ ਸੀਨੇ-ਬ-ਸੀਨੇ ਸਰੋਤ ਚਲਦੀ ਆ ਰਹੀ ਹੈ, ਉਸਦੀ ਕਨਸੋਅ ਜੋ ਮੇਰੇ ਤਕ ਪੁੱਜੀ ਹੈ, ਉਸ ਤੋਂ ਪ੍ਰੇਰਤ ਹੋ ਕੇ ਮੈਂ ਉਸ ਨੂੰ ਆਪਣੀ ਤੁੱਛ-ਬੁੱਧੀ ਅਨੁਸਾਰ ਚੰਦ ਸਤਰਾਂ ਵਿਚ ਅੰਕਤ ਕਰਨ ਦਾ ਤੁੱਛ-ਮਾਤ੍ਰ ਉੱਦਮ ਕੀਤਾ ਹੈ, ਜਿਸ ਵਿਚ ਗੁਰੂ ਨਾਨਕ ਦੇਵ ਦੇ ਪ੍ਰਗਟ ਹੋਣ ਦੇ ਸਮੇਂ ਆਪ ਜੀ ਦੇ ਸਰੀਰਕ ਸੁਧੀ ਇਸ਼ਨਾਨ ਆਦਿ ਕਰਮ ਦੁਆਰੇ ਬਾਲਕ ਪੁਣੇ ਵਾਲੇ ਗੁਰੂ ਸਤਿਕਾਰ ਦਾ ਨਮੂੰਨਾ ਦਰਸਾਇਆ ਹੈ, ਜਿਵੇਂ ਕਿ :

**ਦਿਨਕਰ ਕਿਰਨਿ ਸੁਹਾਤ ਸੁਖਦਾਈ ਅੰਗ,**
**ਰਚਤ ਸਿੰਗਾਰ ਅਭਰਨ, ਸਖੀ ਆਇ ਕੈ ॥**

*ਅਰਥ :*

(ਹੇ ਗੁਰੂ ਨਾਨਕ ਦੇਵ ਜੀਉ ! ਤੁਹਾਡੇ ਪ੍ਰਗਟ ਹੋਣ ਦਾ ਸੁਹਾਵਣਾ ਸਮਾਂ ਤਾਂ ਮੈਨੂੰ ਇਉਂ ਹੀ ਪ੍ਰਤੀਤ ਹੁੰਦਾ ਹੈ ਕਿ ਉਸ ਸਮੇਂ) 'ਦਿਨਕਰ ਕਿਰਨਿ'—ਸੂਰਜ ਦੀਆਂ ਕਿਰਨਾਂ 'ਸੁਹਾਤ'—ਸੁਹੌਂਦੇ (ਸੂਰਜ ਚੜ੍ਹੇ) ਸਾਰ ਹੀ ਸਖੀ ਆਣ ਕੇ ਤੇਰੇ ਸੁਖਦਾਈ ਅੰਗਾਂ ਨੂੰ 'ਅਭਰਨ'—ਗਹਿਣਿਆਂ ਨਾਲ ਸੁਆਰ (ਸ਼ਿੰਗਾਰ) ਦਿੰਦੀ ਸੀ (ਭਾਵ ਗਹਿਣੇ ਪਹਿਨਾਇਆ ਕਰਦੀ ਸੀ)।

**ਪ੍ਰਿਥਮ ਉਬਟਨਾ ਕੈ, ਸੀਸ ਮੈ ਮਲਉਨੀ ਮੇਲਿ,**
**ਮਜਨ ਉਸਨ ਜਲ, ਨਿਰਮਲ ਭਾਇ ਕੈ ॥**

*ਅਰਥ :*

(ਉਪਰੰਤ ਉਹ ਇਉਂ) ਪਹਿਲੇ ਵਟਨਾ (ਪਿੰਡੇ 'ਤੇ ਮਲ ਕੇ) ਅਤੇ ਸਿਰ ਵਿਚ ਮੈਲ ਨਿਵਾਰਣੀ (ਉਸ ਸਮੇਂ ਅਨੁਸਾਰ ਦਹੀਂ ਸਾਬਣ ਵਾਂਗ ਕੇਸਾਂ ਵਿਚ ਪੌਣ ਜੋਗ ਵਸਤੂ) ਪਾ ਕੇ 'ਉਸਨ ਜਲ'—ਗਰਮ ਜਲ ਨਾਲ 'ਭਾਇ ਕੈ'—ਪ੍ਰੇਮ ਪੂਰਬਕ (ਸੁਧ ਭੌਣੀ ਸਹਿਤ)—ਚੰਗੀ ਤਰ੍ਹਾਂ ਇਸ਼ਨਾਨ ਕਰਾਉਂਦੀ ਸੀ।

**ਕੁਸਮ ਅਵੇਸ ਕੇਸ, ਬਾਸਤ ਫੁਲੇਲ ਮੇਲਿ,**
**ਅੰਗ ਅਰਗਜਾ ਲੇਪ, ਹੇਤ ਉਪਜਾਇ ਕੈ ॥**

*ਅਰਥ :*

(ਫਿਰ ਉਹ) 'ਕੁਸਮ'—ਫੁਲ ਤੇਲ ਵਿਚ ਅਵੇਸ਼ ਕੀਤੇ—ਮਿਲਾ ਕੇ ਤਿਆਰ ਹੋਏ ਹੋਏ (ਸੁਗੰਧਿਤ ਫੁਲੇਲ) 'ਮੇਲ'—ਮੇਲਿਆ ਹੋਇਆ ਹੈ 'ਅਰਗਜਾ'—ਅਤਰ ਅਬੀਰ (ਜਿਸ ਵਿਚ) ਪਿਆਰੀਆਂ ਪਿਆਰੀਆਂ ਗੱਲਾਂ ਕਰਦਿਆਂ ਕੇਸਾਂ ਅਤੇ ਅੰਗਾਂ (ਸਰੀਰ) ਉਪਰ ਲਗਾਉਂਦੀ ਹੈ (ਸੀ)

**ਚੀਰ ਚਾਰ ਦਰਪਨ ਮਧਿ ਆਪਾ ਆਪੁ ਚੀਨਿ,**
**ਬੈਠੀ ਪਰਜੰਕ ਪਰਿ ਧਾਵਰੀਨ ਧਾਇ ਕੈ ॥੩੪੬॥**

*ਅਰਥ :*

(ਏਸੇ ਤਰ੍ਹਾਂ ਫੇਰ) 'ਚਾਰ ਚੀਰ'—ਸੁੰਦਰ ਬਸਤ੍ਰ ਪਹਿਰਾ ਅਤੇ ਆਰਸੀ ਵਿਚ ਮੂੰਹ ਦਿਖਾ (ਜਦ ਤੂੰ) 'ਪ੍ਰਯੰਕ'—ਪਲੰਗ ਉਤੇ ਬੈਠਾਈ ਗਈਓਂ; (ਬੈਠਾਈ ਜਾਂਦੀ ਸੀ) ਤਾਂ 'ਧਾਵਰੀਨ'—ਦੂਤੀਆਂ (ਦਾਸੀਆਂ) ਦੌੜ ਕੇ ਆ ਗਈਆਂ (ਆ ਜਾਂਦੀਆਂ ਸਨ)।੩੪੬।

***ਭਾਵਾਰਥ :*** ਭਾਈ ਸਾਹਿਬ ਜੀ ਨੇ ਇਸ ਕਬਿੱਤ ਵਿਚ ਗੁਰੂ ਜੋਤੀ ਦੇ ਬਾਲ ਵਰੇਸ ਦੀ ਸੇਵਾ ਦਾ ਵਰਣਨ ਕੀਤਾ ਹੈ ਕਿ ਜਦੋਂ ਸ੍ਰੀ ਗੁਰੂ ਜੀ ਮਾਤਾ ਦੀ ਗੋਦੀ ਤੋਂ ਵਡੇਰੀ ਅਵਸਥਾ ਵਿਚ ਹੋ ਕੇ ਪਲੰਗ ਜਾਂ ਭੰਗੂੜੇ ਵਿਚ ਵਿਰਾਜਨ ਲਗੇ ਉਸ ਵੇਲੇ ਆਪ ਜੀ ਦੀ ਇਸ ਤਰ੍ਹਾਂ ਨਾਲ ਸੇਵਾ ਕੀਤੀ ਜਾਂਦੀ ਸੀ।

ਇਸ ਤੋਂ ਅਗਲਾ ਕਬਿੱਤ ਭੀ ਇਸੇ ਸ਼ਿੰਗਾਰ ਕਰਨ ਦੀ ਪ੍ਰਸੰਸਾ ਵਿਚ ਉਚਾਰਨ ਕਰਦੇ ਹਨ।

(ਹੋਰ ਭੀ ਸਰੀਰਕ ਸ਼ਿੰਗਾਰ ਸੰਬੰਧੀ ਉਚਾਰਦੇ ਹਨ, ਜਿਵੇਂ ਕਿ) :

**ਕਕਹੀ ਦੈ ਮਾਂਗ ਉਰਝਾਏ ਸੁਰਝਾਏ ਕੇਸ,**
**ਕੁੰਕਮ ਚੰਦਨ ਕੋ, ਤਿਲਕ ਦੈ ਲਿਲਾਰ ਮੈ ॥**

*ਅਰਥ :*

(ਫਿਰ ਉਹ ਸੇਵਕਣ) ਜਿਸ (ਟਿਕਾਣੇ) ਮਾਂਗ (ਸੰਧੂਰ ਦੀ ਧੜੀ) ਸੁਵਾਰੀ ਜਾਇਆ ਕਰਦੀ ਹੈ, 'ਕਕਹੀ'—ਕੰਘੀ (ਨਾਲ ਵਾਹ ਕੇ) ਉਲਝਿਆਂ ਕੇਸਾਂ ਨੂੰ ਸੁਲਝਾ (ਵਾਹ ਸੁਆਰ) 'ਦੈ'—ਦਿੱਤਾ, ਤੇ 'ਲਿਲਾਰ ਮੈ'—ਮਸਤਕ ਵਿਖੇ ਕੇਸਰ ਚੰਦਨ ਦਾ ਤਿਲਕ ਲਗਾ ਦਿੱਤਾ।

**ਅੰਜਨ ਖੰਜਨ ਦ੍ਰਿਗ, ਬੇਸਰਿ ਕਰਨ-ਫੂਲ,**
**ਬਾਰੀ ਸੀਸ-ਫੂਲ ਦੈ, ਤਮੋਲ ਮੁਖ ਦੁਆਰ ਮੈ ॥**

*ਅਰਥ :*

(ਉਪਰੰਤ) 'ਖੰਜਨ'—ਮਮੋਲੇ ਦੇ ਸਮਾਨ ਸਿਆਮ ਰੰਗ ਵਾਲੇ ਨੇਤਰਾਂ ਵਿਚ 'ਅੰਜਨ'—ਸੁਰਮਾ ਪਾ ਕੇ, 'ਬੇਸਰਿ'—

ਨਕੌੜਾ (ਨੱਕ ਵਿਚ ਪਾ ਦਿੱਤਾ) ਤੇ 'ਕਰਨ ਫੂਲ'—(ਕੰਨਾਂ ਵਿਚ) ਝੁਮਕੇ ਪਾ ਦਿੱਤੇ ਅਤੇ ਨਾਲ ਹੀ ਬਾਗੀ (ਵਾਲੀਆਂ) ਮੁਰਕੀਆਂ ਭੀ ਅਰੁ 'ਸੀਸ ਫੂਲ'—ਸਿਰ 'ਤੇ ਫੁੱਲ (ਚੌਕ ਫੂਲ) ਪਾਏ ਤੇ ਮੂੰਹ ਵਿਚ 'ਤਮੋਲ'—ਪਾਨ ਚਬਾਇਆ।

**ਕੰਠ ਸਰੀ ਕਪੋਤਿ ਮਰਕਤ ਅਉ ਮੁਕਤਾਹਲ,**
**ਬਰਨ ਬਰਨ ਫੂਲ ਸੋਭਾ ਉਰ ਹਾਰ ਮੈ॥**

*ਅਰਥ :*

(ਫਿਰ ਇਥੇ ਹੀ ਬੱਸ ਨਹੀਂ) ਕੰਠ ਮਾਲਾ (ਜਿਸ ਥੱਲੇ) ਕਬੂਤਰ (ਦੇ ਅਕਾਰ ਵਰਗੀ ਇਨਾਮੀ ਪਰੁਚੀ ਹੋਈ ਹੈ), ਅਤੇ 'ਮਰਕਤ'—ਸਬਜ਼ ਰੰਗੀ ਨਗੀਨੇ ਤੇ ਮੋਤੀ 'ਬਰਨ ਬਰਨ'—ਵੰਨੋ ਵੰਨੋ ਭਾਂਤ ਦਿਆਂ ਫੂਲਾਂ ਦੇ ਰੂਪ ਵਿਚ ਜੜੇ ਹੋਏ ਹਨ, (ਜਿਸ ਵਿਚ ਐਸਾ ਸੁੰਦਰ) ਹਾਰ 'ਉਰ'—ਛਾਤੀ ਨਾਲ ਸੋਭਾ ਦੇ ਰਿਹਾ ਹੈ।

**ਚਚਰ-ਚਰੀ ਕੰਕਨ ਮੁੰਦ੍ਰਿਕਾ ਮਹਦੀ ਬਨੀ,**
**ਅੰਗੀਆ ਅਨੂਪ,**
**ਛੁਦ੍ਰਪੀਠਿ ਕਟਿ ਧਾਰ ਮੈ॥੩੪੭॥**

*ਅਰਥ :*

'ਚਚਰ-ਚਰੀ'—ਆਰਸੀ, 'ਕੰਕਨ'—ਕੜੇ, 'ਮੁੰਦ੍ਰਿਕਾ'—ਮੁੰਦਰੀਆਂ ਤੇ [੧]'ਮਹਦੀ'—ਉਂਗਲੀਆਂ ਉਪਰ 'ਬਨੀ'—ਫਬ ਰਹੀ ਹੈ। ਅਰੁ 'ਕਟਿ ਧਾਰ'—ਲੱਕ ਦੇ ਆਲੇ ਦੁਆਲੇ 'ਛੁਦ੍ਰ ਪੀਠਿ'—ਸੋਹਣੀ ਤੜਾਗੀ ਕਸੀ ਹੋਈ ਹੈ।੩੪੭।

ਪਿਛਲੇ ਤਿੰਨਾਂ ਕਬਿੱਤਾਂ ਵਿਚ ਭਾਈ ਸਾਹਿਬ ਜੀ ਨੇ ਗੁਰੂ ਨਾਨਕ ਦੇਵ ਜੀ ਦੀ ਬਾਲ ਅਵਸਥਾ ਦਾ ਬਿਰਤਾਂਤ ਬੜੇ ਪਿਆਰ ਭਰੇ ਸ਼ਰਧਾ ਸਪੰਨ ਹੋ, ਸਨੇਹੀ ਸ਼ਬਦਾਂ ਵਿਚ ਨਿਰੂਪਨ ਕੀਤਾ ਹੈ, ਜਿਸ ਦੇ ਪੜ੍ਹਨ ਤੇ ਸੁਣਨ ਵਾਲੇ ਪਾਠਕਾਂ ਦੇ ਮਨਾਂ ਅੰਦਰ ਭੀ ਗੁਰੂ ਨਾਨਕ ਦੇਵ ਜੀ ਬਾਰੇ ਉਤਸ਼ਾਹ ਉਪਜਦਾ ਹੈ, ਹੁਣ ਅਗੇ ਸਪਸ਼ਟ ਕਰਦੇ ਹਨ, ਕਿ ਗੁਰੂ ਨਾਨਕ ਦੇਵ ਜੀ ਦੇ ਵਰ੍ਹੇ ਗੰਢ ਦੇ ਦਿਹਾੜੇ ਗੁਰੂ ਕਾ ਜੀਵਨ ਬਿਰਤਾਂਤ ਕੀ ਕੁਝ ਸਿਖਾਂਦਾ ਹੈ, ਭਾਵ ਹੈ ਕਿ ਹਰ ਇਕ ਸਿੱਖ ਹਰ ਇਕ ਮਨੁੱਖ-ਮਾਤ੍ਰ ਨੂੰ ਗੁਰੂ ਦਾ ਜਿਸ ਤਰ੍ਹਾਂ ਭੀ ਹੋ ਸਕੇ ਪ੍ਰੇਮੀ ਬਣਾਣ ਦਾ ਯਤਨ ਕਰੇ, ਉਸ ਭਾਵ ਨੂੰ ਭਾਈ ਸਾਹਿਬ ਚੰਦ ਸਤਰਾਂ ਵਿਚ ਅੰਕਤ ਕਰਦੇ ਹਨ :

**ਸੋਭਿਤ ਸਰਦ ਨਿਸਿ ਜਗਮਗ ਜੋਤਿ ਸਸਿ,**
**ਪ੍ਰਥਮ ਸਹੇਲੀ ਕਹੈ, ਪ੍ਰੇਮ ਰਸੁ ਚਾਖੀਐ॥**

*ਅਰਥ :*

(ਗੁਰੂ ਦੀ ਭਾਵਨਾ ਵਿਚ ਭਰੀ ਹੋਈ ਸਿੱਖ ਸਖੀ ਇਉਂ ਪ੍ਰੇਰਦੀ ਹੈ ਕਿ ਹੇ ਸਿੱਖ ਸਖੀਓ!) ਸਰਦ ਰਾਤ੍ਰੀ ਵਿਚ 'ਸਸਿ' ਚੰਦ ਦੀ ਚਾਨਣੀ ਜਗਮਗ ਜਗਮਗ ਕਰ ਰਹੀ ਹੈ। 'ਪ੍ਰਥਮ ਸਹੇਲੀ'—ਮੁਖ ਸਖੀ ਆਖਦੀ ਹੈ ਕਿ (ਆਓ) ਪ੍ਰੇਮ ਰਸ ਨੂੰ ਚਖੀਏ (ਮਾਣੀਏ)।

**ਪੂਰਨ ਕ੍ਰਿਪਾ ਕੈ ਤੇਰੈ ਆਏ ਹੈ ਕ੍ਰਿਪਾ ਨਿਧਾਨ,**
**ਮਿਲੀਐ ਨਿਰੰਤਰ ਹੁਇ, ਅੰਤਰੁ ਨ ਰਾਖੀਐ॥**

*ਅਰਥ :*

(ਹੇ ਸਿੱਖ ਰੂਪ ਸਖੀਏ! ਵੇਖ) ਤੁਹਾਡੇ ਘਰ (ਭਾਵ ਮਾਤ-ਲੋਕ ਵਿਚ ਉਹ) ਕ੍ਰਿਪਾ ਨਿਧਾਨ (ਆਪ ਮਹਾਰਾਜ ਪੂਰਨ ਕ੍ਰਿਪਾ ਕਰਕੇ ਤੇਰੇ) ਮੇਰੇ (ਉਧਾਰ ਲਈ ਸੰਸਾਰ ਵਿਚ ਆਏ ਹਨ)। (ਨਿਰੰਤਰ ਆਓ) ਅੰਤਰਾਯ ਤੋਂ ਰਹਿਤ ਹੋ ਭਾਵ ਨਿਸੰਗ ਹੋ ਕੇ—ਸੰਗ ਲਾਹ ਕੇ ਮਿਲੀਏ ਤੇ ਵਿਚਾਲੇ ਕੋਈ ਅੰਤਰਾ ਪੜਦਾ ਜਾਂ ਵਿੱਥ ਨ ਰਖੀਏ। (ਅਰਥਾਤ ਸਾਧ ਸੰਗਤ ਵਿਚ ਜਾਂਦੇ ਹੋਏ ਕੋਈ ਸੰਗ ਸੰਕੋਚ ਜਾਂ ਲੱਜਾ ਨ ਕਰੀਏ ਤੇ ਨਾ ਕੋਈ ਲੁਕਾ ਛਪਾ ਰਖੀਏ, ਆਪਣੇ ਮਨ ਦੀਆਂ ਸਾਰੀਆਂ ਬੁਰਿਆਈਆਂ ਗੁਰੂ ਜੀ ਕੋਲ ਅਰਜ਼ ਕਰ ਦੇਵੀਏ ਤਾਂ ਉਹ ਜ਼ਰੂਰ ਹੀ ਇਸਦੇ ਸੁਧਾਰਨ ਦੀ ਕ੍ਰਿਪਾ ਕਰ ਦੇਣਗੇ ਤੇ ਫਿਰ ਇਹ ਵਸ ਹੋ ਜਾਵੇਗਾ)।

**ਚਰਨ ਕਮਲ ਮਕਰੰਦ ਰਸ ਲੁਭਿਤ ਹੁਇ,**
**ਮਨ ਮਧੁਕਰ ਸੁਖ ਸੰਪਟ ਭਿਲਾਖੀਐ॥**

*ਅਰਥ :*

(ਭਾਵ ਹੈ ਕਿ) ਸਤਿਗੁਰਾਂ ਦੇ ਚਰਨ ਕਮਲਾਂ ਦੀ ਧੂੜੀ ਰੂਪ ਮਕਰੰਦ ਰਸ ਖ਼ਾਤਰ ਲੁਭਾਇਮਾਨ ਹੋਏ ਮਨ ਰੂਪ 'ਮਧੁਕਰ'—ਭੌਰਿਆਂ ਨੂੰ 'ਸੁਖ ਸੰਪਟ'—ਸੁਖ ਵਿਚ ਮਗਨ ਹੋਣ ਦੇ 'ਅਭਿਲਾਖੀ'—ਸਿਕਵੰਦ ਬਣਾਈਏ (ਸੱਚੀ ਜਗਿਆਸਾ ਵਾਲੇ ਗੁਰਮੁਖ ਪ੍ਰੇਮੀ ਬਣਾ ਜਾਈਏ)।

**ਜੋਈ ਲਜਾਇ, ਪਾਈਐ ਨ ਪੁਨਿ ਪਦਮ ਦੈ,**
**ਪਲਕ ਅਮੋਲ ਪ੍ਰਿਅ**
**ਸੰਗ ਮੁਖ ਸਾਖੀਐ॥੩੪੮॥**

---

੧. ਮਹਦੀ—ਨਾਮ ਦਾ ਇਕ ਗਹਿਣਾ ਜੜਾਊ ਜਾਲੀਦਾਰ ਸ਼ਕਲ ਦਾ ਹੁੰਦਾ ਹੈ, ਜੋ ਚਾਰੋਂ ਉਂਗਲਾਂ ਦੇ ਅੰਤਲੇ ਪੋਟਿਆਂ ਉਤੇ ਪਾਇਆ ਹੋਇਆ ਫੈਲ ਜਾਇਆ ਕਰਦਾ ਹੈ।

*ਅਰਥ :*

(ਹੇ ਸਖੀਏ! ਵੇਖ) ਜਿਹੜਾ ਕੋਈ (ਇਸ ਸਮੇਂ ਨੂੰ ਸੰਭਾਲਨੋਂ ਕਿਸ ਤਰ੍ਹਾਂ) ਲੱਜਾ ਨੂੰ ਧਾਰੇਗਾ (ਸੰਕੋਚ—ਸੰਗਾ ਸਿੱਖੀ ਵਿਚ ਸ਼ਾਮਲ ਹੋਣ ਦੀ ਕਰੇਗਾ) ਉਹ ਮੁੜਕੇ 'ਪਦਮ'—(ਪਦਮਾਂ ਦੰਮ—ਅਸੰਖਾਂ ਰੁਪਏ) ਖ਼ਰਚਿਆਂ ਭੀ ਪ੍ਰੀਤਮ ਗੁਰੂ ਮਹਾਰਾਜ ਦੇ ਮੇਲ ਦੀ ਅਮੋਲਕ ਪਲਕ—ਪਲਕਾਰ (ਵਾ ਘੜੀ) ਨਹੀਂ ਮਿਲੇਗੀ, 'ਮੁਖ ਸਾਖੀਐ'—ਪ੍ਰਧਾਨ ਪ੍ਰਧਾਨ ਲੋਕ (ਸਮੇਂ ਦੇ ਮੁਖੀਏ ਰਿਖੀ ਮਹਾਤਮਾਂ) ਇਸ ਵਿਚ ਸਾਖੀ ਹਨ।

ਉਸ ਪਿਆਰੇ ਦੇ ਨਾਲ ਮਿਲਣ ਦਾ ਜੋ ਅਨੰਦ ਪ੍ਰਾਪਤ ਹੁੰਦਾ ਹੈ ਉਸਦੀ ਇਕ ਪਲਕ ਦਾ ਭੀ ਮੁਲ ਨਹੀਂ ਪਾਇਆ ਜਾ ਸਕਦਾ, ਇਸ ਵਿਚ ਗੁਰਬਾਣੀ ਦੀ ਭੀ ਗਵਾਹੀ ਹੈ। ਜਿਵੇਂ ਕਿ :

ਯਥਾ—"ਸੋ ਸੁਖ ਮੁਤ ਤੇ ਬਰਨ ਨ ਜਾਵਤ"

ਅਤੇ—

ਕਬੀਰ—ਚਰਨ ਕਮਲ ਦੀ ਮਉਜ ਕੋ<br>
ਕਹਿ ਕੈਸੇ ਉਨਮਾਨ॥<br>
ਕਹਿਬੇ ਕਉ ਸੋਭਾ ਨਹੀ<br>
ਦੇਖਾ ਹੀ ਪਰਵਾਨੁ॥੧੨੧॥ *(ਪੰਨਾ ੧੩੭੦)*

***ਭਾਵਾਰਥ :*** ਭਾਈ ਸਾਹਿਬ ਦਾ ਇਸ ਕਬਿੱਤ ਦਾ ਮੁੱਖ ਆਸ਼ਯ ਵਰ੍ਹੇ-ਗੰਢ (ਗੁਰਪੁਰਬ) ਸਮੇਂ ਸਿੱਖਾਂ ਦੇ ਹਿਰਦਿਆਂ ਦੇ ਉਤਸ਼ਾਹ ਨੂੰ ਸੂਚਨਾ ਕਰਾਉਣ ਦਾ ਹੈ ਤੇ ਨਿਰੰਤਰ ਗੁਰਪੁਰਬਾਂ ਸਮੇਂ ਦੀਵਾਨ ਲਗਾ ਗੁਰੂ-ਜਸ ਪ੍ਰਚਾਰ ਦਾ ਢੰਗ ਭੀ ਨਾਲ ਹੀ ਦਰਸਾਇਆ ਹੈ।

**ਪ੍ਰ:** ਭਾਈ ਸਾਹਿਬ ਜੀਉ! ਜੋ ਨਾਨਕ ਨਿਰੰਕਾਰੀ ਗੁਰੂ ਅਵਤਾਰੀ ਦੇ ਗੁਰੂ ਪੁਰਬਾਂ ਦੀ ਸੰਗਤ ਵਿਚ ਆ ਕੇ ਜੋ ਗੁਰੂ ਉਪਦੇਸ਼ ਨੂੰ ਮਨੁੱਖ ਧਾਰਨ ਕਰਦਾ ਹੈ, ਆਖ਼ਰ ਉਸਨੂੰ ਫਲ ਕੀ ਪ੍ਰਾਪਤ ਹੁੰਦਾ ਹੈ, ਇਸ ਸੰਬੰਧ ਵਿਚ ਕੁਝ ਬੋਧ ਦਿਓ ?

**ਉ:** ਹੇ ਭਾਈਓ! ਇਹ ਤਾਂ ਭਾਵੇਂ ਵੇਖਣ ਵਿਚ ਆਮ ਹੀ ਆਉਂਦਾ ਹੈ ਕਿ ਲੁਕਾਈ ਬਹੁਤ ਗਿਣਤੀ ਵਿਚ ਸੰਗਤ ਦੀ ਹਾਜ਼ਰੀ ਭਰਦੀ ਹੈ, ਪਰ ਉਨ੍ਹਾਂ ਵਿਚੋਂ ਜੋ ਗੁਰੂ ਦੇ ਦਿਤੇ ਉਪਦੇਸ਼ ਨੂੰ ਆਪਣੇ ਜੀਵਨ ਦਾ ਅਧਾਰ ਬਣਾ ਲੈਂਦਾ ਹੈ, ਉਸਨੂੰ ਫਿਰ ਇਸ ਚੌਰਾਸੀ ਲੱਖ ਜੂਨ ਦਾ ਚੱਕ੍ਰ ਨਹੀਂ ਸਤਾਉਂਦਾ ਉਸਨੂੰ ਸਦੀਵੀ ਅਚਲ ਪਦਵੀ ਪ੍ਰਾਪਤ ਹੋ ਜਾਂਦੀ ਹੈ, ਜਿਸਨੂੰ ਮੈਂ ਚੰਦ ਸਤਰਾਂ ਵਿਚ ਉਲੀਕਿਆ ਹੈ, ਜਿਵੇਂ ਕਿ :

**ਕੰਚਨ ਅਸੁਧ ਜੈਸੇ ਭ੍ਰਮਤ ਕੁਠਾਲੀ ਬਿਖੈ,<br>
ਸੁਧ ਭਏ ਭ੍ਰਮਤ ਨ, ਪਾਵਕ ਪ੍ਰਗਾਸ ਹੈ॥**

*ਅਰਥ :*

(ਹੇ ਭਾਈਓ! ਜਿਵੇਂ ਅਸੀਂ ਵੇਖਦੇ ਹਾਂ ਕਿ) ਕੁਠਾਲੀ ਵਿਚ 'ਅਸੁਧ'—ਖੋਟਾ ਸੋਨਾ, (ਤਾਇਆਂ) ਜਿਵੇਂ ਭ੍ਰਮਿਆ (ਚੱਕ੍ਰ ਲਾਉਣ ਲਗ ਪਿਆ) ਕਰਦਾ ਹੈ, ਅਤੇ (ਖੋਟ ਦੇ ਸੜ ਜਾਣ ਤੋਂ) ਸੁੱਧ ਹੋ ਗਿਆ 'ਪਾਵਕ ਪ੍ਰਗਾਸ ਹੈ'—ਅੱਗ ਵਾਂਗੂੰ ਲਟ ਲਟ ਦਮਕਣ ਲਗ ਪੈਂਦਾ ਹੈ (ਤੇ ਫੇਰ) ਨਹੀਂ ਭਵਿਆਂ ਕਰਦਾ। ਅਰਥਾਤ ਭਾਵੇਂ ਅੱਗ ਦਾ ਕਿਤਨਾ ਭੀ ਤੇਜ ਹੋਵੇ ਤਾਂ ਭੀ ਚੱਕ੍ਰ ਨਹੀਂ ਖਾਂਦਾ ਅਡੋਲ ਹੀ ਟਿਕਿਆ ਰਹਿੰਦਾ ਹੈ।

**ਜੈਸੇ ਕਰ ਕੰਕਨ ਅਨੇਕ ਸੈ ਪ੍ਰਗਟ ਧੁਨਿ,<br>
ਏਕੈ ਏਕ ਟੇਕ ਪੁਨਿ ਧੁਨਿ ਕੋ ਬਿਨਾਸ ਹੈ॥**

*ਅਰਥ :*

(ਹੋਰ ਸੁਣੋ) ਜਿਸ ਤਰ੍ਹਾਂ ਹੱਥਾਂ ਵਿਚ ਕੜੇ ਕੰਗਣ ਆਦਿ 'ਅਨੇਕ'—ਗਹਿਣਿਆਂ ਤੋਂ 'ਧੁਨਿ'—ਛਣਕਾਰ ਹੋਇਆ ਕਰਦੀ ਹੈ, ਪਰ (ਜਦੋਂ ਉਹ ਅਨੇਕਤਾ ਨੂੰ ਤਿਆਗ ਕੇ) ਇਕੋ ਇਕ ਮਾਤ੍ਰ ਹੋਣ ਦੀ ਟੇਕ ਧਾਰ ਕੇ, ਆਪਣੇ ਨਿਜ ਰੂਪ ਵਿਚ ਟਿਕ 'ਏਕੈ'—ਇਕ ਸਰੂਪ ਹੀ ਬਣ ਜਾਇਆ ਕਰਦੇ ਹਨ, ਤਾਂ ਫੇਰ ਉਨ੍ਹਾਂ ਦੀ ਛਣਕਾਰ ਭੀ ਮਿਟ ਜਾਇਆ ਕਰਦੀ ਹੈ।

**ਖੁਧਿਆ ਕੈ ਬਾਲਕ ਬਿਲਲਾਤ ਅਕੁਲਾਤ ਅਤਿ,<br>
ਅਸਥਨ ਪਾਨ ਕਰਿ ਸਹਜਿ ਨਿਵਾਸ ਹੈ॥**

*ਅਰਥ :*

(ਇਸੇ ਹੀ ਤਰ੍ਹਾਂ) ਭੁਖ ਨਾਲ ਅਤਿਅੰਤ ਵਿਆਕੁਲ ਹੋਇਆ ਹੋਇਆ (ਦੁਖੀ ਹੋਇਆ ਹੋਇਆ) ਬੱਚਾ 'ਬਿਲਲਾਤ'—ਰੋਂਦਾ ਰਹਿੰਦਾ ਹੈ, (ਪਰ) ਥਨ ਪੀਂਦੇ ਸਾਰ ਹੀ (ਜਿਸ ਤਰ੍ਹਾਂ) 'ਸਹਜਿ'—ਸੁਖ ਵਿਚ ਟਿਕ ਜਾਂਦਾ, (ਮਗਨ ਹੋ ਜਾਂਦਾ ਹੈ)।

**ਤੈਸੇ ਮਾਇਆ ਭ੍ਰਮਤ ਚਤੁਰ ਕੁੰਟ ਧਾਵੈ,<br>
ਗੁਰ ਉਪਦੇਸ ਨਿਹਚਲ<br>
ਗ੍ਰਿਹਿ ਪਦ ਬਾਸ ਹੈ॥੩੪੯॥**

*ਅਰਥ :*

ਇਸੀ ਤਰ੍ਹਾਂ ਹੀ ਪੁਰਖਾਂ ਦਾ ਮਨ 'ਮਾਇਆ'—ਧਨ ਦੌਲਤ ਦੇ ਵਾ ਮੋਹ ਮਮਤਾ (ਅਗਿਆਨ) ਦੇ ਅਧੀਨ

ਭਰਮਿਆ (ਭਟਕਿਆ) ਹੋਇਆ ਚਾਰੇ ਕੁਛਾਂ ਵਿਚ (ਅੰਡਜ, ਜੇਰਜ, ਸੇਤਜ, ਉਤਭੁਜ, ਰੂਪ ਚਾਰੇ ਖਾਣਾਂ ਵਿਚ) ਜਨਮ-ਜਨਮਾਤ੍ਰਾਂ ਅੰਦਰ ਧਾਉਂਦਾ (ਦੌੜ ਭੱਜ ਕਰਦਾ) ਰਹਿੰਦਾ ਹੈ, ਪਰ ਜਦੋਂ ਇਹ ਗੁਰੂ ਉਪਦੇਸ਼ ਨੂੰ ਧਾਰਨ ਕਰ ਲਵੇ, (ਤਾਂ ਫਿਰ ਇਹ) ਨਿਹਚਲ ਘਰ (ਸੱਚਖੰਡ) ਰੂਪ 'ਪਦ'—ਸਥਾਨ ਵਿਚ ਨਿਵਾਸ ਪਾ ਲਿਆ ਕਰਦਾ ਹੈ। ਭਾਵ ਭ੍ਰਮਨਾ ਭਟਕਣਾ ਤੋਂ ਸਦਾ ਲਈ ਛੁਟ ਜਾਇਆ ਕਰਦਾ ਹੈ।੩੪੯।

**ਪ੍ਰ:** ਭਾਈ ਸਾਹਿਬ ਜੀਓ! ਇਹ ਤਾਂ ਠੀਕ ਹੈ ਕਿ ਤੁਸੀਂ ਸਾਨੂੰ ਗੁਰੂ ਨਾਨਕ ਦੇਵ ਜੀ ਦੀ ਕਲਜੁਗੀ ਜੀਵਾਂ ਦੇ ਉਧਾਰ ਹਿਤ ਜੋ ਸੰਗਤ ਕਾਇਮ ਕੀਤੀ ਗਈ ਹੈ ਉਸ ਵਿਚ ਵਧ ਤੋਂ ਵਧ ਸਮਾਂ ਗੁਜ਼ਾਰਨ ਦੀ ਪ੍ਰੇਰਨਾ ਕਰਦੇ ਰਹਿੰਦੇ ਹੋ, ਪਰ ਸਾਡੇ ਮਨਾਂ ਉਤੇ ਇਸ ਸਮੇਂ ਦਾ ਅਜਿਹਾ ਪ੍ਰਭਾਵ ਹੈ ਕਿ ਅਸੀਂ ਸਦਾ ਇਹੋ ਹੀ ਸੋਚਦੇ ਰਹਿੰਦੇ ਹਾਂ ਕਿ ਪਹਿਲੋਂ ਸਾਨੂੰ ਪ੍ਰਵਾਰਕ ਜ਼ਿੰਮੇਵਾਰੀਆਂ ਨਿਭਾ ਲੈਣੀਆਂ ਯੋਗ ਹਨ, ਉਪ੍ਰੰਤ ਪਿਛਲੀ ਉਮਰ ਵਿਚ ਬੁਢਾਪੇ ਦਾ ਸਮਾਂ ਵੇਹਲਾ ਹੀ ਹੋਵੇਗਾ ਫਿਰ ਵਧੇਰੇ ਸਮਾਂ ਸੰਗਤ ਵਿਚ ਭਜਨ ਸਿਮਰਨ ਕਰਦੇ ਰਹਿਣ ਵਿਚ ਗੁਜ਼ਾਰਦੇ ਰਵਾਂਗੇ, ਕਿਉਂ ਜੀ! ਇਸ ਬਾਰੇ ਕੀ ਕਹਿਣਾ ਚਾਹੋਗੇ, ਤੁਸੀਂ ਸਾਨੂੰ ਆਪਣੇ ਵੀਚਾਰ ਦਿਓ, ਜਿਸ ਦੁਆਰਾ ਸਾਨੂੰ ਸਹੀ ਬੋਧ ਮਿਲ ਸਕੇ?

**ਉ:** ਹੇ ਭਾਈਓ! ਇਸ ਸੰਬੰਧ ਵਿਚ ਮੇਰੇ ਜਾਂ ਕਿਸੇ ਹੋਰ ਦੇ ਵੀਚਾਰ ਦੇਣ ਦੀ ਇਸ ਲਈ ਲੋੜ ਨਹੀਂ ਹੈ ਕਿਉਂਕਿ ਸਤਿਗੁਰੂ ਜੀ ਨੇ ਇਸ ਬਾਰੇ ਪਹਿਲੋਂ ਹੀ ਬਾਣੀ ਵਿਚ ਖੁਲਾਸੇ ਰੂਪ ਵਿਚ ਕਈ ਥਾਵਾਂ 'ਤੇ ਬਾਰ ਬਾਰ ਸੰਕੇਤ ਕਰਨ ਦਾ ਉਪਕਾਰ ਕਰ ਦਿਤਾ ਹੈ ਕਿ ਜੋ ਇਸ ਭਰੋਸੇ 'ਤੇ ਰਹਿਣਗੇ ਉਨ੍ਹਾਂ ਦਾ ਖ਼ਿਆਲ ਕੇਵਲ ਕਲਪਨਾ ਰੂਪ ਹੈ, ਜਿਸਨੂੰ ਬਾਣੀ ਦੁਆਰੇ ਸਤਿਗੁਰੂ ਨੇ ਪ੍ਰਵਾਨ ਨਹੀਂ ਕੀਤਾ, ਕਿਉਂਕਿ ਇਹ ਭੀ ਕਿਸੇ ਨੂੰ ਕੀ ਗਿਆਨ ਹੈ ਕਿ ਅੰਤ ਦਾ ਸਮਾਂ ਕਦੋਂ ਆ ਜਾਣਾ ਹੈ, ਇਸੇ ਭਾਵ ਨੂੰ ਬਾਣੀ ਨੇ ਬਾਰ ਬਾਰ ਪ੍ਰਗਟਾਇਆ ਹੈ ਕਿ ਹੇ ਮਨੁੱਖ! ਯਾਦ ਰੱਖ ਕਿ:

ਹਮ ਆਦਮੀ ਹਾਂ ਇਕ ਦਮੀ
ਮੁਹਲਤਿ ਮੁਹਤੁ ਨ ਜਾਣਾ॥
ਨਾਨਕੁ ਬਿਨਵੈ ਤਿਸੈ ਸਰੇਵਹੁ
ਜਾ ਕੇ ਜੀਅ ਪਰਾਣਾ॥੧॥
ਅੰਧੇ ਜੀਵਨਾ ਵੀਚਾਰਿ ਦੇਖਿ ਕੇਤੇ ਕੇ ਦਿਨਾ॥

*(ਧਨਾਸਰੀ ਮ: ੧, ਪੰਨਾ ੬੬੦)*

ਜਬ ਲਗੁ ਜਰਾ ਰੋਗੁ ਨਹੀ ਆਇਆ॥
ਜਬ ਲਗੁ ਕਾਲਿ ਗ੍ਰਸੀ ਨਹੀ ਕਾਇਆ॥
ਜਬ ਲਗੁ ਬਿਕਲ ਭਈ ਨਹੀ ਬਾਨੀ॥
ਭਜਿ ਲੇਹਿ ਰੇ ਮਨ ਸਾਰਿਗਪਾਨੀ॥੨॥
ਅਬ ਨ ਭਜਸਿ ਭਜਸਿ ਕਬ ਭਾਈ॥
ਆਵੈ ਅੰਤੁ ਨ ਭਜਿਆ ਜਾਈ॥
ਜੋ ਕਿਛੁ ਕਰਹਿ ਸੋਈ ਅਬ ਸਾਰੁ॥
ਫਿਰਿ ਪਛੁਤਾਹੁ ਨ ਪਾਵਹੁ ਪਾਰੁ॥੩॥

*(ਭੈਰਉ ਬਾਣੀ ਕਬੀਰ ਜੀ, ਪੰਨਾ ੧੧੫੯)*

ਇਸ ਤਰ੍ਹਾਂ ਦੀ ਬਾਣੀ ਵਿਚੋਂ ਸਾਨੂੰ ਬਾਰ ਬਾਰ ਪ੍ਰੇਰਨਾ ਮਿਲਦੀ ਹੈ ਕਿ ਹੇ ਮਨੁੱਖ! ਸਾਨੂੰ ਇਹ ਕੋਈ ਸੋਝੀ ਨਹੀਂ ਕਿ ਅੰਤ ਦਾ ਸਮਾਂ ਕਦੋਂ ਆ ਜਾਣਾ ਹੈ, ਕਿਉਂਕਿ:

ਗਗਾ ਗੋਬਿਦ ਗੁਣ ਰਵਹੁ ਸਾਸਿ ਸਾਸਿ ਜਪਿ ਨੀਤ॥
ਕਹਾ ਬਿਸਾਸਾ ਦੇਹ ਕਾ ਬਿਲਮ ਨ ਕਰਿਹੋ ਮੀਤ॥
ਨਹ ਬਾਰਿਕ ਨਹ ਜੋਬਨੈ ਨਹ ਬਿਰਧੀ ਕਛੁ ਬੰਧੁ॥
ਓਹ ਬੇਰਾ ਨਹ ਬੂਝੀਐ ਜਉ ਆਇ ਪਰੈ ਜਮ ਫੰਧੁ॥

*(ਪਉੜੀ, ਪੰਨਾ ੨੫੪)*

ਇਸ ਲਈ ਜਦੋਂ ਸਾਨੂੰ ਇਹ ਸੋਝੀ ਹੀ ਨਹੀਂ ਕਿ ਸਾਡਾ ਅੰਤ ਦਾ ਸ੍ਵਾਸ ਕਿਹੜਾ ਹੈ ਤਾਂ ਫਿਰ ਬੁਢਾਪੇ ਵਿਚ ਜਾ ਕੇ ਸਿਮਰਨ ਕਰਨ ਦਾ ਸਾਡਾ ਖ਼ਿਆਲ ਤਾਂ ਬਿਲਕੁਲ ਹੀ ਗ਼ਲਤ ਹੈ। ਸੋ, ਮੈਂ ਬਾਣੀ ਤੋਂ ਪ੍ਰੇਰਨਾ ਲੈ ਕੇ ਇਹ ਚੰਦ ਸਤਰਾਂ ਉੱਕਰੀਆਂ ਹਨ ਕਿ ਹੇ ਮਨੁੱਖ! ਜੇ ਤੂੰ ਸਤਿਗੁਰੂ ਦੀ ਸੰਗਤ ਦੁਆਰਾ ਸਿਮਰਨ ਕਰਨ ਦਾ ਸਮਾਂ ਨਾ ਸਾਂਭ ਸਕਿਆ ਤਾਂ ਕੇਵਲ ਪਛਤਾਵਾ ਹੀ ਰਹਿ ਜਾਵੇਗਾ, ਇਸ ਲਈ ਇਕ ਸਿਮਰਨ ਹੀ ਹੈ, ਜਿਸਦਾ ਸਦਕਾ ਸਾਨੂੰ ਅੰਤਰ-ਆਤਮੇ ਗਿਆਨ ਦਾ ਉਜਾਲਾ ਹੋ ਆਉਂਦਾ ਹੈ, ਜਿਸ ਦੁਆਰੇ ਅੰਦਰ ਬਾਹਰ ਦੀ ਸਾਰੀ ਸੂਖਮ ਅਸਥੂਲ ਸਮਗਰੀ ਪ੍ਰਤੱਖ ਦਿਸ ਆਉਂਦੀ ਹੈ। ਜਿਵੇਂ ਕਿ:

**ਜੈਸੇ ਦੀਪ ਦਿਪਤ ਭਵਨ ਉਜਿਆਰੋ ਹੋਤ,**
**ਸਗਲ ਸਮਗ੍ਰੀ ਗ੍ਰਿਹਿ ਪ੍ਰਗਟਿ ਦਿਖਾਤ ਹੈ॥**

***ਅਰਥ:***

(ਉਦਾਹਰਣ ਦੇਂਦੇ ਹਨ ਕਿ) ਜਿਸ ਪ੍ਰਕਾਰ ਦੀਵੇ ਦੇ ਜਗਦਿਆਂ ਹੋਇਆਂ ਮੰਦਰ (ਘਰ) ਅੰਦਰ ਚਾਨਣਾ ਹੀ ਚਾਨਣਾ ਹੁੰਦਾ ਹੈ ਤੇ ਸਾਰੀ ਸਮਗ੍ਰੀ (ਘਰ ਦੀ ਵਿਭੂਤੀ) ਘਰ ਵਿਚ 'ਪ੍ਰਗਟਿ'—ਜਿਉਂ ਕੀ ਤਿਉਂ (ਸਾਫ਼ ਪਈ ਹੋਈ) ਦਿਖਾਈ ਦਿਆ ਕਰਦੀ ਹੈ।

**ਓਤਿ ਪੋਤਿ ਜੋਤਿ ਹੋਤ, ਕਾਰਜ ਬਾਛਤ ਸਿਧਿ,**
**ਆਨੰਦ ਬਿਨੋਦ ਸੁਖ ਸਹਜਿ ਬਿਹਾਤ ਹੈ ॥**

*ਅਰਥ :*

(ਇਸੇ ਤਰ੍ਹਾਂ) 'ਜੋਤਿ'—ਚਾਨਣੇ ਦੇ 'ਓਤਿ ਪੋਤਿ'—ਇਉਂ ਅੰਦਰ ਬਾਹਰ ਰਮਿਆ ਹੋਇਆ ਸਾਰੇ ਕਾਰਜ ਮਨ ਦੀ ਇੱਛਾ ਮੁਤਾਬਕ 'ਸਿਧ ਹੋਤ'—ਸਿਰੇ ਚੜ੍ਹਦੇ ਰਹਿੰਦੇ ਹਨ। ਅਤੇ ਮੌਜ ਅਰੁ ਅਨੰਦ ਪੂਰਬਕ ਸਹਿਜੇ ਹੀ ਸੁਖ ਵਿਚ ਸਮਾਂ ਬੀਤਿਆ ਕਰਦਾ ਹੈ।

**ਲਾਲਚ ਲੁਭਾਇ ਰਸ ਲੁਭਿਤ ਨਾਨਾ ਪਤੰਗ,**
**ਬੁਝਤ ਹੀ ਅੰਧਕਾਰ ਭਏ ਅਕੁਲਾਤ ਹੈ ॥**

*ਅਰਥ :*

(ਉਪ੍ਰੰਤ) ਲਾਟ ਦੇ ਦਰਸ਼ਨ ਕਰਨ ਦੇ ਰਸ ਖ਼ਾਤਰ ਅਨੇਕਾਂ ਹੀ ਪਤੰਗੇ ਲਾਲਚ ਦੇ ਭ੍ਰਮਾਇ ਹੋਏ (ਉਸ ਉਪਰ) 'ਲੁਭਿਤ'—ਲਟੂ ਹੋ ਹੋ ਪਿਆ ਕਰਦੇ ਹਨ—ਪਰ ਜਦੋਂ ਦੀਵਾ ਬੁਝ ਕੇ (ਉਸਦੀ ਲਾਟ ਲੋਪ ਹੋ ਜਾਇਆ ਕਰਦੀ ਹੈ) ਤਾਂ ਹਨ੍ਹੇਰੇ ਦੇ ਪਸਰ ਪਿਆਂ ਸਭੇ ਹੀ ਦੁਖੀ ਹੋ ਜਾਇਆ ਕਰਦੇ ਹਨ।

**ਤੈਸੇ ਬਿਦਮਾਨਿ ਜਾਨੀਐ ਨ ਮਹਿਮਾ ਮਹਾਂਤ,**
**ਅੰਤਿਰੀਛ ਭਏ ਪਾਛੇ**
**ਲੋਗ ਪਛੁਤਾਤ ਹੈ ॥੩੫੦॥**

*ਅਰਥ :*

ਤਿਸੀ ਪ੍ਰਕਾਰ ਹੀ 'ਬਿਦਮਾਨਿ'—ਪ੍ਰਗਟ ਹੁੰਦਿਆਂ ਹੋਇਆਂ ਧਰਤੀ ਮੰਡਲ ਉਪਰ (ਸਤਿਗੁਰਾਂ ਦੀ) ਮਹਿਮਾ ਦੇ ਮਹਾਤਮ ਨੂੰ ਨਹੀਂ ਪਛਾਣੀਦਾ, ਪਰ ਜਦ ਉਹ 'ਅੰਤਿਰੀਛ'—ਅੰਤਰ ਧਿਆਨ (ਲੋਪ) ਹੋ ਜਾਂਦੇ ਹਨ, ਤਾਂ ਪਿਛੋਂ ਲੋਕ ਪਛੋਤਾਪ ਕਰਿਆ ਕਰਦੇ ਹਨ।੩੫੦।

***ਭਾਵਾਰਥ :*** ਪਿਉ ਦਾਦੇ ਜਾਂ ਗੁਰੂ ਸੰਤ ਦੇ ਮੌਜੂਦ ਹੁੰਦਿਆਂ ਘਰ ਪ੍ਰਵਾਰ ਦੇ ਬੰਦੇ ਉਸਦੀ ਕਦਰ ਨਹੀਂ ਜਾਣਦੇ, ਪਰ ਜਦ ਉਹ ਦੇਹ ਤਿਆਗ ਜਾਂਦਾ ਹੈ ਤਾਂ ਫਿਰ ਸਾਰੇ ਹੀ ਉਸਦੇ ਗੁਣਾਂ ਨੂੰ ਯਾਦ ਕਰ ਕਰ ਰੋਂਦੇ ਤੇ ਪਛਤਾਵਾ ਕਰਿਆ ਕਰਦੇ ਹਨ।

ਪਿਛਲੇ ਪ੍ਰਕਰਨ ਦੀ ਪੁਸ਼ਟੀ ਲਈ ਹੋਰ ਵੀਚਾਰ ਅੰਕਤ ਕਰਦੇ ਹਨ :

**ਜੈਸੇ ਦੀਪ ਦਿਪਤ ਮਹਾਤਮੈ ਨ ਜਾਨੈ ਕੋਊ,**
**ਬੁਝਤ ਹੀ ਅੰਧਕਾਰ ਭਟਕਤ ਰਾਤ ਹੈ ॥**

*ਅਰਥ :*

ਜਿਸ ਤਰ੍ਹਾਂ ਦੀਵੇ ਦੇ ਜਗਦਿਆਂ ਹੋਇਆਂ ਉਸਦੇ ਮਹਾਤਮ (ਲਾਭ) ਨੂੰ ਕੋਈ ਨਹੀਂ ਜਾਣਦਾ ਅਰਥਾਤ ਉਸਦੀ ਕੋਈ ਐਡੀ ਗਹੁ ਨਹੀਂ ਕੀਤੀ ਜਾਂਦੀ, ਪਰ ਬੁਝਨ ਸਾਰ (ਜਦ) ਹਨ੍ਹੇਰਾ ਹੀ ਹਨ੍ਹੇਰਾ ਹੋ ਜਾਂਦਾ ਹੈ ਤਾਂ ਫਿਰ ਸਾਰੀ ਰਾਤ ਭਰ ਹੀ ਭਟਕਦੇ ਰਹੀਦਾ ਹੈ।

**ਜੈਸੇ ਦ੍ਰੁਮ ਆਂਗਨਿ ਅਛਿਤ ਮਹਿਮਾ ਨ ਜਾਨੈ,**
**ਕਟਤ ਹੀ ਛਾਂਹਿ ਬੈਠਬੇ ਕਉ ਬਿਲਲਾਤ ਹੈ ॥**

*ਅਰਥ :*

(ਹੋਰ ਉਦਾਹਰਣ ਦੇਂਦੇ ਹਨ ਕਿ) ਜਿਸ ਤਰ੍ਹਾਂ 'ਆਂਗਨਿ'—ਵਿਹੜੇ ਵਿਚ 'ਦ੍ਰੁਮ'—ਬਿਰਛ ਦੇ 'ਅਛਿਤ'—ਹੁੰਦਿਆਂ ਹੋਇਆਂ (ਉਸਦੀ) 'ਮਹਿਮਾ'—ਕਦਰ ਨਹੀਂ ਜਾਣੀ ਦੀ, ਪਰ 'ਕਟਤ'—ਕਟਦਿਆਂ ਸਾਰ ਹੀ (ਫੇਰ) ਛਾਵੇਂ ਬੈਠਣ ਵਾਸਤੇ ਪਏ ਬਿਆਕੁਲ ਹੋਇ (ਘਬਰਾਇਆਂ) ਫਿਰੀਦਾ ਹੈ।

**ਜੈਸੇ ਰਾਜਨੀਤਿ ਬਿਖੈ ਚੈਨ ਹੁਇ ਚਤੁਰ ਕੁੰਟ,**
**ਛਤ੍ਰ ਢਾਲਾ ਚਾਲ ਭਏ ਜਤ੍ਰ ਕਤ੍ਰ ਜਾਤ ਹੈ ॥**

*ਅਰਥ :*

ਜਿਸ ਤਰ੍ਹਾਂ 'ਰਾਜ ਨੀਤੀ'—ਰਾਜ ਸਾਸਨਾ ਵਿਖੇ (ਰਾਜ ਦੀ ਮਰਯਾਦਾ ਸਥਾਪਨ) ਰਹਿੰਦਿਆਂ ਚਹੁੰ ਚੱਕਾਂ ਵਿਚ ਅਰਾਮ ਚੈਨ (ਵਰਤਿਆ) ਰਹਿੰਦਾ ਹੈ, ਪਰ ਛਤ੍ਰ ਦੀ ਢਾਲ (ਓਟ ਤੇ ਚਲਾਇਮਾਨ ਹੋਇਆਂ) ਚਾਲੂ ਹੋਇਆਂ—(ਰਾਜ ਗਰਦੀ ਦੀ ਮਰਯਾਦਾ ਵਿਚ ਗੜਬੜ ਵਾਪਰਿਆਂ) ਪਰਜਾ ਜਿਧਰ ਕਿਧਰ ਤੁਰਦੀ (ਹੁੰਦੀ) ਹੈ। ਭਾਵ ਰਾਜ, ਮਰਯਾਦਾ ਨੂੰ ਤਿਆਗ ਜਾਂਦੀ ਹੈ, (ਭਾਵ ਜਿਥੇ ਕਿਥੇ ਚਲਾ ਜਾਂਦਾ ਹੈ)।

**ਤੈਸੇ ਗੁਰਸਿਖ ਸਾਧ ਸੰਗਮ ਜੁਗਤਿ ਜਗਿ,**
**ਅੰਤਿਰੀਛ ਭਏ ਪਾਛੇ**
**ਲੋਗ ਪਛੁਤਾਤ ਹੈ ॥੩੫੧॥**

*ਅਰਥ :*

ਇਸੇ ਤਰ੍ਹਾਂ ਹੀ ਜਗਤ ਵਿਚ ਗੁਰੂ ਅਤੇ ਸਿੱਖਾਂ ਦੀ ਸਾਧ ਸੰਗਤ ਦੀ, ਜੁਗਤ ਦਾ (ਜੋੜ ਮੇਲੇ ਦਾ ਵਰਤਾਰਾ ਸਮਝੋ) ਜਦ ਅੰਤਰ ਧਿਆਨ (ਲੋਪ) ਹੋ ਜਾਵੇ, ਤਾਂ ਪਿਛੋਂ ਪਏ ਪਛਤਾਵਾ ਕਰਿਆ ਕਰਦੇ ਹਨ।੩੫੧।

***ਭਾਵਾਰਥ :*** ਲੋਕ ਕਹਾਵਤ ਹੈ ਕਿ ਸਿਆਣੇ ਦੀ ਕਹੀ ਹੋਈ ਗੱਲ ਦਾ ਸੁਆਦ ਪਿਛੋਂ ਹੀ ਆਇਆ ਕਰਦਾ ਹੈ ਇਸੇ ਹੀ ਭਾਵ ਨੂੰ ਸਪਸ਼ਟ ਕਰਨ ਲਈ ਭਾਈ ਸਾਹਿਬ ਜੀ ਨੇ ਕਈ ਉਦਾਹਰਣ ਦਿਤੇ ਹਨ ਕਿ ਗੁਰੂ ਜੀ ਦੇ ਸੱਚਖੰਡ ਪਧਾਰ ਜਾਣ ਤੋਂ ਮਗਰੋਂ ਲੋਕਾਂ ਨੂੰ ਉਨ੍ਹਾਂ ਦੇ ਵਿਛੋੜੇ ਦਾ ਮਹਾਨ ਦੁਖ ਹੋਇਆ ਸੀ। ਉਨ੍ਹਾਂ ਦੀ ਮੌਜੂਦਗੀ ਵਿਚ ਜੋ ਲੋਕਾਂ ਵਰਤਾਰਾ ਵਰਤਿਆ ਉਸ ਨੂੰ ਆਪ ਜੀ ਨੇ ਆਪ ਹੀ ਅੰਕਤ ਕੀਤਾ ਸੀ, ਜਿਵੇਂ ਕਿ :

ਕੋਈ ਆਖੈ ਭੂਤਨਾ ਕੋ ਕਹੈ ਬੇਤਾਲਾ॥
ਕੋਈ ਆਖੈ ਆਦਮੀ ਨਾਨਕੁ ਵੇਚਾਰਾ॥੧॥
ਭਇਆ ਦਿਵਾਨਾ ਸਾਹ ਕਾ ਨਾਨਕੁ ਬਉਰਾਨਾ॥
ਹਉ ਹਰਿ ਬਿਨੁ ਅਵਰੁ ਨ ਜਾਨਾ॥

*(ਮਾਰੂ ਮ: ੧, ਪੰਨਾ ੯੯੧)*

**ਪ੍ਰ:** ਭਾਈ ਸਾਹਿਬ ਜੀਉ ! ਸਾਨੂੰ ਆਮ ਹੀ ਗਾਹੇ ਬਗਾਹੇ ਸਾਧ ਸੰਗਤਾਂ ਵਿਚ ਜਾਣ ਦਾ ਸੁਭਾਗ ਮਿਲਦਾ ਰਹਿੰਦਾ ਹੈ ਜਿਥੇ ਕਿ ਬਹੁਤ ਲੋਕ ਸ੍ਰੋਤੇ ਹੋਇਆ ਕਰਦੇ ਹਨ ਅਤੇ ਕਈ ਸਿਆਣੇ ਕਥਾਕਾਰ ਭੀ ਸੁਣਨ ਵਿਚ ਆਉਂਦੇ ਹਨ, ਪਰ ਉਨ੍ਹਾਂ ਬਕਤੇ ਤੇ ਸ੍ਰੋਤਿਆਂ ਦੀ ਮਾਨਸਕ ਅਵਸਥਾ ਉਨ੍ਹਾਂ ਸਿਖ਼ਰਾਂ 'ਤੇ ਪੁੱਜੀ ਹੋਈ ਨਹੀਂ ਦਿੱਸ ਆਉਂਦੀ ਜਿਨ੍ਹਾਂ ਸਿਖ਼ਰਾਂ ਦਾ ਕਈ ਵਾਰੀ ਆਪ ਜੀ ਜ਼ਿਕਰ ਕਰਿਆ ਕਰਦੇ ਹੋ, ਕਿਉਂ ਜੀ ! ਦੱਸੋਗੇ ਕਿ ਇਸ ਦਾ ਸਹੀ ਕਾਰਨ ਕੀ ਹੈ, ਜੋ ਚਾਲੀ ਚਾਲੀ ਸਾਲ ਤੋਂ ਕਥਾ ਕਰਦੇ ਤੇ ਸੁਣਦੇ ਆ ਰਹੇ ਹਨ ?

**ਉ:** ਹੇ ਭਾਈਓ ! ਇਸ ਤੁਹਾਡੇ ਪ੍ਰਸ਼ਨ ਦਾ ਉੱਤਰ ਜੇ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਮੰਗ ਕਰੀਏ ਤਾਂ ਆਪ ਜੀ ਵਲੋਂ ਤਾਂ ਇਹੋ ਹੀ ਜੁਆਬ ਮਿਲਦਾ ਹੈ ਕਿ ਅਜਿਹੇ ਲੋਕਾਂ ਨੇ ਸੰਗਤ ਵਿਚ ਆ ਕੇ ਕਥਾ, ਕੀਰਤਨ ਦੇ ਮੁਖ ਪ੍ਰਯੋਜਨ ਨੂੰ ਸਹੀ ਰੂਪ ਵਿਚ ਅਪਨਾਉਣ ਦਾ ਯਤਨ ਹੀ ਨਹੀਂ ਕੀਤਾ, ਉਹ ਸੰਗਤ ਵਿਚ ਆਉਣ ਦੀ ਰਸਮ ਪੂਰੀ ਕਰਕੇ ਆਪਣੀ ਪ੍ਰਸੰਸਾ ਕਰਾਉਣ ਦੀ ਹੀ ਚਾਹਤ ਕਰਦੇ ਹਨ, ਇਹ ਇੱਛਾ ਤਾਂ ਉਨ੍ਹਾਂ ਦੀ ਪੂਰੀ ਹੋ ਜਾਂਦੀ ਹੈ, ਕਿਉਂਕਿ ਲੋਕ ਉਸਨੂੰ ਸਤਿਸੰਗੀ ਜਾਣ ਕੇ ਮਾਣ ਸਤਿਕਾਰ ਦੇਣ ਲੱਗ ਪੈਂਦੇ ਹਨ, ਪਰ ਇਸਦਾ ਫਲ ਉਸਨੂੰ ਇਹੋ ਹੀ ਮਿਲਦਾ ਹੈ ਕਿ ਉਹ ਰੱਬੀ-ਦਰਬਾਰ ਵਿਚ ਪੁੱਜਣ ਦਾ ਹੱਕਦਾਰ ਨਹੀਂ ਹੋ ਸਕਦਾ। ਇਸ ਲਈ ਉਨ੍ਹਾਂ ਕਥਾਕਾਰਾਂ ਤੇ ਕੀਰਤਨੀਆਂ ਦੇ ਸੰਬੰਧ ਵਿਚ ਬਾਣੀ ਦਾ ਇਹੋ ਫ਼ੁਰਮਾਨ ਹੈ ਕਿ ਐਸੇ ਕਥਾਕਾਰ ਜੋ ਲੋਕਾਂ ਨੂੰ ਉਪਦੇਸ਼ ਕਰਦੇ ਹਨ ਅਤੇ ਆਪ ਧਾਰਨਾ ਤੋਂ ਸੱਖਣੇ ਹਨ, ਉਹ ਜੰਮਣ ਮਰਨ ਦੇ ਚੱਕਰ ਵਿਚ ਸਦਾ ਹੀ ਭਰਮਦੇ ਰਹਿਣਗੇ, ਜਿਵੇਂ ਗੁਰਬਾਣੀ ਦਾ ਫ਼ੁਰਮਾਨ ਹੈ :

ਅਵਰ ਉਪਦੇਸੈ ਆਪਿ ਨ ਬੂਝੈ॥
ਐਸਾ ਬ੍ਰਾਹਮਣੁ ਕਹੀ ਨ ਸੀਝੈ॥੩॥

*(ਆਸਾ ਮ: ੫, ਪੰਨਾ ੩੭੨)*

ਰਹਤ ਅਵਰ ਕਛੁ ਅਵਰ ਕਮਾਵਤ॥
ਮਨਿ ਨਹੀ ਪ੍ਰੀਤਿ ਮੁਖਹੁ ਗੰਢ ਲਾਵਤ॥
ਜਾਨਨਹਾਰ ਪ੍ਰਭੂ ਪਰਬੀਨ॥
ਬਾਹਰਿ ਭੇਖ ਨ ਕਾਹੂ ਭੀਨ॥
ਅਵਰ ਉਪਦੇਸੈ ਆਪਿ ਨ ਕਰੈ॥
ਆਵਤ ਜਾਵਤ ਜਨਮੈ ਮਰੈ॥

*(ਗਉੜੀ ਸੁਖਮਨੀ ਮ: ੫, ਪੰਨਾ ੨੬੯)*

ਕਬੀਰ, ਅਵਰਹ ਕਉ ਉਪਦੇਸਤੇ ਮੁਖ ਮੈ ਪਰਿ ਹੈ ਰੇਤੁ॥
ਰਾਸ ਬਿਗਾਨੀ ਰਾਖਤੇ ਖਾਯਾ ਘਰ ਕਾ ਖੇਤੁ॥੯੮॥

*(ਸਲੋਕ ਕਬੀਰ ਜੀ, ਪੰਨਾ ੧੩੬੯)*

ਕੂੜੁ ਬੋਲਿ ਮੁਰਦਾਰੁ ਖਾਇ॥
ਅਵਰੀ ਨੋ ਸਮਝਾਵਣਿ ਜਾਇ॥
ਮੁਠਾ ਆਪਿ ਮੁਹਾਏ ਸਾਥੈ॥
ਨਾਨਕ ਐਸਾ ਆਗੂ ਜਾਪੈ॥੧॥

*(ਸਲੋਕੁ ਮ: ੧, ਪੰਨਾ ੧੪੦)*

ਇਸ ਤਰ੍ਹਾਂ ਹੋਰ ਭੀ ਗੁਰੂ ਫ਼ੁਰਮਾਨ ਪੜ੍ਹਨ ਵਿਚ ਆਉਂਦੇ ਹਨ, ਜਿਨ੍ਹਾਂ ਤੋਂ ਇਹੋ ਸਿੱਧ ਹੁੰਦਾ ਹੈ ਕਿ ਤਮਾਸ਼-ਬੀਨਾਂ ਵਾਂਗ ਸਤਿਸੰਗਤ ਵਿਚ ਆ ਕੇ ਵੇਖਣਾ ਸੁਣਨਾ ਲੇਖੇ ਵਿਚ ਨਹੀਂ ਪੈ ਸਕਦਾ, ਜਦ ਤਕ ਮਰਯਾਦਾ ਪੂਰਬਕ ਗੁਰੂ ਦੇ ਉਪਦੇਸ਼ ਨੂੰ ਆਪਣੇ ਹਿਰਦੇ ਤਲ ਵਿਚ ਧਾਰਨ ਨ ਕੀਤਾ ਜਾਏ। ਸੋ, ਮੈਂ ਭੀ ਗੁਰਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਚੰਦ ਉਦਾਹਰਣਾਂ ਰਾਹੀਂ ਪ੍ਰਗਟਾਉਣ ਦਾ ਤੁਛ ਬੁੱਧੀ ਅਨੁਸਾਰ ਉਪਰਾਲਾ ਕੀਤਾ ਹੈ, ਜਿਵੇਂ ਕਿ :

**ਜਉਪੈ ਜਾਨੈ ਅਨੂਪ ਰੂਪ ਦ੍ਰਿਗਨ ਕੈ ਦੇਖੀਅਤ,**
**ਲੋਚਨ ਅਛਤ ਅੰਧ ਕਾਹੇ ਨ ਪੇਖਹੀ॥**

***ਅਰਥ :***

(ਧਾਰਨਾ ਤੋਂ ਸੱਖਣੇ ਲੋਕਾਂ ਪ੍ਰਤੀ ਉਦਾਹਰਣ ਦੇਂਦੇ ਹਨ ਕਿ) ਜੇ ਕਰਕੇ ਇਹੋ ਜਾਣੀਏ ਕਿ ਸੁੰਦਰ ਸਰੂਪ (ਦਰਸ਼ਨ) ਨੇਤਰਾਂ ਦੁਆਰੇ ਤੱਕੀਦੇ ਹਨ, ਪਰ ਅੰਨ੍ਹੇ ਐਹੋ ਜਿਹੇ ਭੀ ਹੁੰਦੇ ਹਨ ਕਿ ਜਿਨ੍ਹਾਂ ਦੀਆਂ ਅੱਖੀਆਂ ਤਾਂ ਨੌ-ਬਰ-ਨੌ ਜਾਪਦੀਆਂ ਹਨ, (ਪਰ ਉਨ੍ਹਾਂ ਨੂੰ ਦਿੱਸਦਾ ਕੱਖ ਨਹੀਂ, ਸੋ ਐਸੇ ਦੇਖਣ

ਮਾਤ੍ਰ ਦੇ) 'ਲੋਚਨ ਅਛਤ'—ਲੋਚਨ ਹੁੰਦਿਆਂ ਅੰਨ੍ਹਾ ਕਿਉਂ ਨਹੀਂ ਦੇਖ ਸਕਿਆ ਕਰਦਾ।

**ਜਉ ਜਾਨੈ ਸਬਦ ਰਸ ਰਸਨਾ ਬਖਾਨੀਅਤ,**
**ਜਿਹਬਾ ਅਛਤ ਕਤ ਗੁੰਗ ਨ ਸਰੇਖ ਹੀ॥**

***ਅਰਥ :***

(ਹੋਰ ਸੁਣੋ) ਜੇਕਰ ਇਹ ਜਾਣੀਏ ਕਿ ਸ਼ਬਦ ਦੇ ਰਸ ਨੂੰ ਰਸਨਾ ਹੀ ਵਰਣਨ ਕਰ ਸਕਦੀ ਹੈ, ਤਾਂ ਗੂੰਗਾ ਆਦਮੀ ਜੀਭ ਦੇ ਪ੍ਰਤੱਖ ਵਿਚ ਹੁੰਦਿਆਂ ਸੁੰਦਿਆਂ (ਬੋਲਣ ਵਾਲਿਆਂ) ਸਰੀਖਾ ਕਿਉਂ ਨਹੀਂ ਬੋਲ ਸਕਦਾ, (ਭਾਵ ਉਹ ਕਿਸ ਕਾਰਨ ਕਰਕੇ ਨਹੀਂ ਬੋਲ ਸਕਦਾ)।

***ਭਾਵਾਰਥ :*** ਕਈ ਗੂੰਗੇ ਅਜਿਹੇ ਭੀ ਹੁੰਦੇ ਹਨ, ਜਿਨ੍ਹਾਂ ਦੀ ਜੀਭ ਵਿਚ ਕੋਈ ਨੁਕਸ ਨਹੀਂ ਹੁੰਦਾ, ਪਰ ਉਨ੍ਹਾਂ ਦੀ ਜੀਭ ਵਿਚ ਬੋਲਣ ਸ਼ਕਤੀ ਨਾ ਹੋਣ ਕਰਕੇ ਉਹ ਬੋਲ ਨਹੀਂ ਸਕਦੇ।

**ਜਉਪੈ ਜਾਨੈ ਰਾਗ ਨਾਦ ਸੁਨੀਅਤ ਸ੍ਰਵਨ ਕੈ,**
**ਸ੍ਰਵਨ ਸਹਤ ਕਿਉ ਬਹਰੋ ਬਿਸੇਖ ਹੀ॥**

***ਅਰਥ :***

ਜੇਕਰ ਏਹੋ ਜਾਣੀਏ ਕਿ ਰਾਗ ਨਾਦ ਕੰਨਾਂ ਦ੍ਵਾਰੇ ਸੁਣੀਦਾ ਹੈ, ਤਾਂ ਕੰਨਾਂ ਸਮੇਤ ਬੋਲੇ ਦੇ ਹੁੰਦਿਆਂ ਹੋਇਆਂ ਭੀ ਕਿਉਂ ਉਸ ਵਿਚ (ਵਿਸੇਖਤਾ) ਫ਼ਰਕ ਪਿਆ ਕਰਦਾ ਹੈ, ਅਰਥਾਤ ਦੂਸਰੇ ਸੁਣਦੇ ਹਨ ਇਹ ਨਹੀਂ ਸੁਣ ਸਕਦਾ। (ਅਰਥਾਤ ਕੰਨ ਤਾਂ ਦੋਹਾਂ ਦੇ ਇਕੋ ਸਮਾਨ ਹਨ, ਪਰ ਇਕ ਸੁਣ ਸਕਦਾ ਹੈ, ਦੂਸਰਾ ਸੁਣ ਨਹੀਂ ਸਕਦਾ।)

**ਨੈਨ ਜਿਹਵਾ ਸ੍ਰਵਨ ਕੋ ਨ ਕਛੂਐ ਬਸਾਇ,**
**ਸਬਦ ਸੁਰਤਿ ਸੋ ਅਲੇਖ ਲੇਖ ਲੇਖਹੀ॥੩੫੨॥**

***ਅਰਥ :***

(ਸੱਚ ਤਾਂ ਇਹੋ ਹੀ ਮੰਨਣਾ ਪਵੇਗਾ ਕਿ) ਅੱਖਾਂ ਦੇ, ਰਸਨਾ ਦੇ ਵਾ ਕੰਨਾਂ ਦੇ ਵੱਸ ਕੁਝ ਨਹੀਂ—ਚਾਹੇ ਸਤਿਗੁਰੂ ਵਾ ਸਤਿ ਸੰਗ ਸਮਾਗਮ ਦੇ ਜੋੜ ਮੇਲਿਆਂ ਦੀ ਰੌਣਕ ਅੱਖਾਂ ਨਾਲ ਕੋਈ ਕਿਤਨਾ ਹੀ ਤੱਕ ਛੱਡੇ, ਅਥਵਾ ਸ਼ਬਦ ਕੀਰਤਨ ਦੇ ਬੁਲੇਲ ਕੰਨੀਂ ਸੁਣ ਆਵੇ, ਜਾਂ ਆਪਣੀ ਵਿਦਿਆ ਚਤੁਰਾਈ ਦੇ ਚਮਤਕਾਰ ਵਜੋਂ ਚਰਚਾ ਗੋਸ਼ਟ ਭੀ ਕਰਕੇ ਸਿਰ ਖਪਾ ਆਵੇ, (ਪਰ ਜਦ ਤਕ) ਸ਼ਬਦ (ਗੁਰੂ ਮਹਾਰਾਜ ਦ੍ਵਾਰੇ ਉਪਦੇਸ਼ੇ ਸ਼ਬਦ) ਵਿਚ ਸੁਰਤ ਜੋੜਨ ਦਾ ਅਭਿਆਸ ਕੀਤਿਆਂ ਹੀ ਉਸ ਅਲੇਖ ਦੇ ਲੇਖੇ (ਗਿਆਨ) ਨੂੰ 'ਲੇਖ' ਲਖਤਾ ਵਿਚ ਲਿਆ ਸਕਦਾ ਹੈ।੩੫੨।

***ਭਾਵਾਰਥ :*** ਉਨ੍ਹਾਂ ਅਜਿਹੇ ਧਾਰਨਾ ਤੋਂ ਸੱਖਣੇ ਲੋਕਾਂ ਦਾ ਵਰਤਾਰਾ ਇਹੋ ਹੀ ਸਮਝਣਾ ਪਵੇਗਾ ਜਿਵੇਂ, ਕੜਛੀ ਅਨੇਕਾਂ ਰਸਾਂ ਵਿਚ ਦਿਨੇ ਰਾਤ ਫਿਰਦੀ ਰਸਾਂ ਤੋਂ ਸੱਖਣੀ ਹੀ ਰਹਿੰਦੀ ਹੈ।

**ਪ੍ਰ:** ਭਾਈ ਸਾਹਿਬ ਜੀਉ ! ਜਦ ਕੋਈ ਸ਼ਰਧਾਵਾਨ ਸਿੱਖ ਗੁਰੂ ਦੀ ਸਾਧ ਸੰਗਤ ਵਿਚ ਆਉਣਾ ਆਰੰਭ ਕਰਦਾ ਹੈ ਤਾਂ ਚੰਚਲ ਮਨ ਆਪਣੇ ਸੁਭਾਉ ਅਨੁਸਾਰ ਅਨੇਕਾਂ ਹੀ ਭੁੱਲਾਂ ਕਰਦਾ ਹੈ, ਉਨ੍ਹਾਂ ਭੁੱਲਾਂ ਜਾਂ ਕੋਝੀਆਂ ਹਰਕਤਾਂ ਨੂੰ ਤੱਕ ਕੇ ਸਤਿਗੁਰੂ ਜੀ ਵੱਲੋਂ ਕਿਹੋ ਜਿਹਾ ਵਰਤਾਰਾ ਹੋਇਆ ਕਰਦਾ ਹੈ, ਕੀ ਫਿਰ ਭੀ ਗੁਰੂ ਸਿੱਖ ਦੇ ਪੱਖ ਵਿਚ ਵਰਤਦੇ ਹਨ, ਜਾਂ ਕਿ ਉਸ ਦੇ ਅਪਰਾਧਾਂ ਨੂੰ ਤੱਕ ਕੇ ਕ੍ਰੋਪ ਹੋ ਉਸਨੂੰ ਹਮੇਸ਼ਾਂ ਲਈ ਵਿਸਾਰ ਹੀ ਦੇਂਦੇ ਹਨ, ਇਸ ਬਾਰੇ ਤੁਸੀਂ ਕਿਵੇਂ ਅਨੁਭਵ ਕਰਦੇ ਹੋ, ਗੁਰਮਤ ਅਨੁਸਾਰ ਜਾਣਕਾਰੀ ਦਿਓ ਤਾਕਿ ਅਸੀਂ ਭੀ ਨਿਰਸੰਦੇਹ ਹੋ ਸਕੀਏ ?

**ਉ:** ਹੇ ਭਾਈਓ ! ਇਸ ਤੁਹਾਡੇ ਪ੍ਰਸ਼ਨ ਦੇ ਸੰਬੰਧੀ ਜਦ ਮੈਂ ਗੁਰਬਾਣੀ ਦ੍ਵਾਰੇ ਵੀਚਾਰ ਕਰਦਾ ਹਾਂ ਤਾਂ ਇਹੋ ਬੋਧ ਮਿਲਦਾ ਹੈ ਕਿ ਉਹ ਮੇਰਾ ਸਤਿਗੁਰੂ ਸਿੱਖ ਦੀ ਹਰ ਸਮੇਂ ਹੀ ਮਾਤਾ, ਪਿਤਾ ਦੀ ਨਿਆਈਂ ਸਦਾ ਹੀ ਪ੍ਰਿਤਪਾਲ ਕਰਦੇ ਹਨ ਤੇ ਅਜਾਣ ਸਿੱਖ ਅਜਾਣ ਬੱਚੇ ਦੀ ਤਰ੍ਹਾਂ ਅਨੇਕਾਂ ਭੁੱਲਾਂ ਭੀ ਕਰਦਾ ਹੈ ਤਾਂ ਮਾਤਾ-ਪਿਤਾ ਦੀ ਨਿਆਈਂ ਗੁਰੂ ਸਿੱਖ ਨੂੰ ਹਮੇਸ਼ਾਂ ਗਲੇ ਨਾਲ ਹੀ ਲਗਾਉਂਦਾ ਤੇ ਪਿਆਰ ਕਰਦਾ ਹੈ, ਜਿਵੇਂ ਕਿ ਇਸ ਪੱਖ ਵਿਚ ਬਾਣੀ ਦ੍ਵਾਰੇ ਸਾਨੂੰ ਅਨੇਕ ਪ੍ਰਮਾਣ ਮਿਲਦੇ ਹਨ :

ਸੁਤੁ ਅਪਰਾਧ ਕਰਤ ਹੈ ਜੇਤੇ॥
ਜਨਨੀ ਚੀਤਿ ਨ ਰਾਖਸਿ ਤੇਤੇ॥੧॥
ਰਾਮਈਆ ਹਉ ਬਾਰਿਕੁ ਤੇਰਾ॥
ਕਾਹੇ ਨ ਖੰਡਸਿ ਅਵਗਨੁ ਮੇਰਾ॥੧॥ ਰਹਾਉ॥
ਜੇ ਅਤਿ ਕ੍ਰੋਪ ਕਰੇ ਕਰਿ ਧਾਇਆ॥
ਤਾ ਭੀ ਚੀਤਿ ਨ ਰਾਖਸਿ ਮਾਇਆ॥੨॥ *(ਪੰਨਾ ੪੭੮)*

ਸਤਿਗੁਰੁ ਸਿਖ ਕੀ ਕਰੈ ਪ੍ਰਤਿਪਾਲ॥
ਸੇਵਕ ਕਉ ਗੁਰ ਸਦਾ ਦਇਆਲ॥
ਸਿਖ ਕੀ ਗੁਰੁ ਦੁਰਮਤਿ ਮਲੁ ਹਿਰੈ॥
ਗੁਰਬਚਨੀ ਹਰਿ ਨਾਮੁ ਉਚਰੈ॥

ਸਤਿਗੁਰੁ ਸਿਖ ਕੇ ਬੰਧਨ ਕਾਟੈ॥
ਗੁਰ ਕਾ ਸਿਖੁ ਬਿਕਾਰ ਤੇ ਹਾਟੈ॥
ਸਤਿਗੁਰੁ ਸਿਖ ਕਉ ਨਾਮ ਧਨੁ ਦੇਇ॥
ਗੁਰ ਕਾ ਸਿਖੁ ਵਡਭਾਗੀ ਹੇ॥
ਸਤਿਗੁਰੁ ਸਿਖ ਕਾ ਹਲਤ ਪਲਤੁ ਸਵਾਰੈ॥
ਨਾਨਕ ਸਤਿਗੁਰੁ ਸਿਖ ਕਉ ਜੀਅ ਨਾਲਿ ਸਮਾਰੈ॥੧॥

*(ਪੰਨਾ ੨੮੬)*

ਸਤਿਗੁਰੁ ਮੇਰਾ ਸਰਬ ਪ੍ਰਤਿਪਾਲੈ॥
ਸਤਿਗੁਰੁ ਮੇਰਾ ਮਾਰਿ ਜੀਵਾਲੈ॥
ਸਤਿਗੁਰ ਮੇਰੇ ਕੀ ਵਡਿਆਈ॥
ਪ੍ਰਗਟੁ ਪਈ ਹੈ ਸਭਨੀ ਥਾਈ॥੨॥
ਸਤਿਗੁਰੁ ਮੇਰਾ ਤਾਣੁ ਨਿਤਾਣੁ॥
ਸਤਿਗੁਰੁ ਮੇਰਾ ਘਰਿ ਦੀਬਾਣੁ॥
ਸਤਿਗੁਰ ਕੈ ਹਉ ਸਦ ਬਲਿ ਜਾਇਆ॥
ਪ੍ਰਗਟੁ ਮਾਰਗੁ ਜਿਨਿ ਕਰਿ ਦਿਖਲਾਇਆ॥੩॥
ਜਿਨਿ ਗੁਰੁ ਸੇਵਿਆ ਤਿਸੁ ਭਉ ਨ ਬਿਆਪੈ॥
ਜਿਨਿ ਗੁਰੁ ਸੇਵਿਆ ਤਿਸੁ ਦੁਖੁ ਨ ਸੰਤਾਪੈ॥

*(ਪੰਨਾ ੧੧੪੨)*

ਇਸ ਤਰ੍ਹਾਂ ਬਾਣੀ ਵਿਚੋਂ ਸਾਨੂੰ ਬਹੁਤ ਉਦਾਹਰਨ ਮਿਲਦੇ ਹਨ ਕਿ ਸਤਿਗੁਰੂ ਜੀ ਦਿਆਲੂ ਹਨ, ਜੋ ਮਾਤਾ-ਪਿਤਾ ਦੀ ਨਿਆਈਂ ਸਿੱਖ ਸਰੂਪ ਬਾਲਕਾਂ ਨੂੰ ਗਿਆਨ ਦੀ ਦਾਤ ਪ੍ਰਦਾਨ ਕਰਦੇ ਹੋਏ ਸਦਾ ਹੀ ਪ੍ਰਿਤਪਾਲਦੇ ਹਨ।

ਸੋ, ਮੈਂ ਭੀ ਗੁਰਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਦਰਸਾਉਣ ਲਈ ਚੰਦ ਪੰਗਤੀਆਂ ਰਾਹੀਂ ਮਾਂ ਦਾ ਉਦਾਹਰਣ ਦੇ ਕੇ ਸਿੱਧ ਕਰਨ ਦਾ ਤੁਛ-ਮਾਤ੍ਰ ਯਤਨ ਕੀਤਾ ਹੈ, ਜਿਵੇਂ ਕਿ :

**ਜਨਨੀ ਜੁਗਤ ਕਰਿ ਜੁਗਵੈ ਜਠਰ ਰਾਖੈ,**
**ਤਾ ਤੇ ਪਿੰਡ ਪੂਰਨ ਹੁਇ ਸੁਤ ਜਨਮਤ ਹੈ॥**

***ਅਰਥ :***

(ਜਿਵੇਂ ਅਸੀਂ ਪ੍ਰਤੱਖ ਵੇਖਦੇ ਹਾਂ ਕਿ) 'ਜਨਨੀ'—ਮਾਤਾ (ਜਨਣਹਾਰੀ) 'ਜੁਗਤ ਕਰਿ'—ਜੁਗਤੀ ਨਾਲ (ਸੰਜਮ ਸਾਧਦੀ) 'ਜੁਗਵੈ'—ਸੰਭਾਲ ਸੰਭਾਲ ਰਖਿਆ ਕਰਦੀ ਹੋਈ (ਦਿਨਾਂ ਨੂੰ ਗਿਣ ਗਿਣ ਕੇ) 'ਜਠਰ ਰਾਖੈ'—ਗਰਭ ਦੀ ਪਾਲਣਾ ਕਰਿਆ ਕਰਦੀ ਹੈ, ਜਿਸ ਕਰਕੇ 'ਪਿੰਡ'—ਸਰੀਰ (ਬਾਲਕ) ਦਾ ਪੂਰੀ ਤਰ੍ਹਾਂ ਬਣ ਕੇ, ਪੁੱਤਰ ਜੰਮਿਆ ਕਰਦਾ ਹੈ।

**ਬਹੁਰਿਓ ਅਖਾਦਿ ਖਾਦਿ ਸੰਜਮ ਸਹਿਤ ਰਹੈ,**
**ਤਾਹੀ ਤੇ ਪੈ ਪੀਅਤ ਅਰੋਗ-ਪਨ ਪਤ ਹੈ॥**

***ਅਰਥ :***

(ਉਪ੍ਰੰਤ ਉਹ ਮਾਂ) 'ਅਖਾਦਿ'—(ਇਹ ਕੁਛ) ਨਹੀਂ ਖਾਣ ਯੋਗ ਤੇ (ਆਹ ਕੁਛ) 'ਖਾਦਿ'—ਖਾਣ ਲਾਇਕ ਹੈ (ਐਸਾ ਸਮਝ ਕੇ ਵਰਤਨਾ ਰੂਪ) ਸੰਜਮ ਸਮੇਤ 'ਰਹੈ'—ਰਹਿੰਦੀ (ਵਰਤਦੀ) ਹੈ। ਤਿਸੇ ਕਰਕੇ ਹੀ (ਬਾਲਕ) ਦੁੱਧ ਪੀਂਦਾ ਅਰੋਗਪੁਣੇ (ਸੁਸਥਤਾ) ਨੂੰ 'ਪਤ'—ਪ੍ਰਾਪਤ ਰਹਿੰਦਾ ਹੈ।

**ਮਲ ਮੂਤ੍ਰ ਧਾਰਕੋ ਬਿਚਾਰ ਨ ਬਿਚਾਰੈ ਚਿਤ,**
**ਕਰੈ ਪ੍ਰਤਿਪਾਲ ਬਾਲੁ, ਤਊ ਤਨ ਗਤ ਹੈ॥**

***ਅਰਥ :***

(ਇਥੇ ਹੀ ਬੱਸ ਨਹੀਂ ਫਿਰ ਮਾਂ) ਬਾਲਕ ਦੇ ਮਲ-ਮੂਤ੍ਰ ਧਾਰਨਹਾਰਾ (ਵਿਸ਼ਟਾ) ਮੂਤ੍ਰ ਵਿਚ ਲਿਬੜਿਆ—ਗੰਦਾ ਹੋਣ ਦੀ 'ਬਿਚਾਰ'—ਸੋਚ ਚਿਤ ਅੰਦਰ ਨਹੀਂ ਫੁਰੌਂਦੀ ਤੇ (ਉਸਦੀ) ਪ੍ਰਿਤਪਾਲਾ ਕਰਦੀ ਰਹਿੰਦੀ ਹੈ, 'ਤਊ'—ਤਦੇ ਹੀ (ਉਹ) 'ਤਨ ਗਤ'—(ਸਰੀਰ ਯਾਤਰਾ) ਦੇ (ਲਾਇਕ—ਆਪਣਾ ਜੀਵਨ ਨਿਰਬਾਹਨਹਾਰਾ) ਬਣ ਜਾਂਦਾ ਹੈ।

**ਤੈਸੇ ਅਰਭਕ ਰੂਪ ਸਿਖ ਹੈ ਸੰਸਾਰ ਮਧਿ,**
**ਸ੍ਰੀ ਗੁਰ ਦਇਆਲ ਕੀ**
**ਦਇਆ ਕੈ ਸਨ ਗਤ ਹੈ॥੩੫੩॥**

***ਅਰਥ :***

ਤਿਸੇ ਹੀ ਪ੍ਰਕਾਰ ਸਿੱਖ ਸੰਸਾਰ ਅੰਦਰ 'ਅਰਭਕ'—ਬੱਚਾ (ਬਾਲਕ) ਸਰੂਪ ਹੁੰਦਾ ਹੈ, ਤੇ (ਮਾਤਾ ਸਮਾਨ) ਦਿਆਲੂ ਗੁਰੂ ਮਹਾਰਾਜ ਦੀ ਦਇਆ ਕਰਕੇ 'ਸਨ ਗਤ'—ਗਤੀ ਦੇ ਸਹਿਤ (ਸਿੱਧੀ ਸੰਪੰਨ ਵਾ ਗਿਆਨ ਸੰਜੁਗਤ (ਭਾਵ, ਗਿਆਨਵਾਨ ਬਣ ਜਾਇਆ ਕਰਦਾ ਹੈ।੩੫੩।

***ਭਾਵਾਰਥ :*** ਇਸੇ ਭਾਵ ਨੂੰ ਪ੍ਰਗਟ ਰੂਪ ਵਿਚ ਦਰਸਾਉਣ ਲਈ ਸਾਨੂੰ ਸਿੱਖ ਇਤਿਹਾਸ ਵਿਚ ਇਕ ਦੋ ਨਹੀਂ ਸਗੋਂ ਅਨੇਕਾਂ ਹੀ ਪ੍ਰਸੰਗ ਪੜ੍ਹਨ ਸੁਣਨ ਵਿਚ ਆਉਂਦੇ ਹਨ ਕਿ ਗੁਰੂ ਨੇ ਮਾਤਾ-ਪਿਤਾ ਤੋਂ ਭੀ ਵਧ ਚੜ੍ਹ ਕੇ ਸਮੇਂ ਸਮੇਂ ਸਿੱਖਾਂ ਦੀ ਸਹਾਇਤਾ ਕੀਤੀ ਹੈ। ਇਸੇ ਲਈ ਗੁਰੂ ਫੁਰਮਾਨ ਹੈ ਕਿ :

ਜਹ ਜਹ ਕਾਜ ਕਿਰਤਿ ਸੇਵਕ ਕੀ
ਤਹਾ ਤਹਾ ਉਠਿ ਧਾਵੈ॥੧॥ *(ਪੰਨਾ ੪੦੩)*

ਪ੍ਰ: ਭਾਈ ਸਾਹਿਬ ਜੀਉ! ਆਪ ਜੀ ਪੁਰਾਤਨ ਸਮੇਂ ਦੇ ਅਤੇ ਅਜੋਕੇ ਸਮੇਂ ਦੇ ਸਿੱਖਾਂ ਨੂੰ ਭੀ ਤੱਕਦੇ ਆ ਰਹੇ ਹੋ, ਪਰ ਤੁਹਾਡੀਆਂ ਨਜ਼ਰਾਂ ਵਿਚ ਉਹ ਕਿਹੜੇ ਸਿੱਖ ਹਨ, ਜਿਨ੍ਹਾਂ ਨੂੰ ਗੁਰੂ ਆਪਣੀ ਕ੍ਰਿਪਾ ਦ੍ਰਿਸ਼ਟੀ ਦਾ ਸਦਕਾ ਨਿਰਦੋਖਤਾ ਵਿਚ ਰੱਖ ਕੇ ਪਰਮ ਪਦਵੀ ਵਿਚ ਟਿਕੇ ਰਹਿਣ ਦੀ ਯੋਗਤਾ ਬਖ਼ਸ਼ਦੇ ਹਨ, ਇਸ ਬਾਰੇ ਸਾਨੂੰ ਕੁਝ ਜਾਣਕਾਰੀ ਦਿਓ, ਧੰਨਵਾਦੀ ਹੋਵਾਂਗੇ ?

ਉ: ਹੇ ਭਾਈਓ! ਜਦੋਂ ਇਸ ਪੱਖ ਨੂੰ ਗੁਰਬਾਣੀ ਦੀਆਂ ਦੂਰ-ਦਰਸ਼ੀ ਨਜ਼ਰਾਂ ਦੁਆਰੇ ਤੱਕਿਆ ਜਾਵੇ ਤਾਂ ਇਹੋ ਬੋਧ ਮਿਲਦਾ ਹੈ ਕਿ ਸਤਿਗੁਰ ਆਪਣੇ ਦਰਬਾਰ ਵਿਚ ਆਉਣ ਵਾਲੇ ਸਿੱਖਾਂ ਦੀ ਬਾਹਰਲੀ ਰੂਪ-ਰੇਖਾ ਨਹੀਂ ਤੱਕਦੇ, ਸਗੋਂ ਉਸਦੇ ਅੰਤਰ-ਆਤਮੇ ਦੀ ਧਾਰਨਾ ਨੂੰ ਤੱਕਦੇ ਹਨ, ਜੇ ਉਸਦੇ ਅੰਤਰ-ਆਤਮੇ ਦੀ ਮਾਨਸਕ ਕਮਜ਼ੋਰੀ ਪ੍ਰਬਲ ਹੈ ਤਾਂ ਗੁਰੂ ਉਸਦੇ ਬਾਹਰੇ ਭੇਖ 'ਤੇ ਉੱਕਾ ਹੀ ਪ੍ਰਸੰਨ ਨਹੀਂ ਹੁੰਦੇ, ਇਸ ਬਾਰੇ ਭੀ ਸਾਨੂੰ ਗੁਰਬਾਣੀ ਤੋਂ ਬੋਧ ਮਿਲਦਾ ਹੈ:

ਫਰੀਦਾ ਕੰਨਿ ਮੁਸਲਾ ਸੂਫੁ ਗਲਿ
ਦਿਲਿ ਕਾਤੀ ਗੁੜੁ ਵਾਤਿ ॥
ਬਾਹਰਿ ਦਿਸੈ ਚਾਨਣਾ ਦਿਲਿ ਅੰਧਿਆਰੀ ਰਾਤਿ ॥੫੦॥
(ਪੰਨਾ ੧੩੮੦)

ਬਾਹਰੁ ਧੋਇ ਅੰਤਰੁ ਮਨੁ ਮੈਲਾ
ਦੁਇ ਠਉਰ ਅਪੁਨੇ ਖੋਏ ॥
ਈਹਾ ਕਾਮਿ ਕ੍ਰੋਧਿ ਮੋਹਿ ਵਿਆਪਿਆ
ਅਗੈ ਮੁਸਿ ਮੁਸਿ ਰੋਏ ॥੧॥ (ਆਸਾ ਮ: ੫, ਪੰਨਾ ੩੮੧)

ਨਾਵਣ ਚਲੇ ਤੀਰਥੀ ਮਨਿ ਖੋਟੇ ਤਨਿ ਚੋਰ ॥
ਇਕੁ ਭਾਉ ਲਥੀ ਨਾਤਿਆ ਦੁਇ ਭਾ ਚੜੀਅਸੁ ਹੋਰ ॥
ਬਾਹਰਿ ਧੋਤੀ ਤੂਮੜੀ ਅੰਦਰਿ ਵਿਸੁ ਨਿਕੋਰ ॥
ਸਾਧ ਭਲੇ ਅਣਨਾਤਿਆ ਚੋਰ ਸਿ ਚੋਰਾ ਚੋਰ ॥੨॥
(ਮ: ੧, ਪੰਨਾ ੭੮੯)

ਬਾਹਰਿ ਪਾਖੰਡ ਸਭ ਕਰਮ ਕਰਹਿ
ਮਨਿ ਹਿਰਦੈ ਕਪਟੁ ਕਮਾਇ ॥
ਖੇਤਿ ਸਰੀਰਿ ਜੋ ਬੀਜੀਐ ਸੋ ਅੰਤਿ ਖਲੋਆ ਆਇ ॥
(ਸਲੋਕ ਮ: ੩, ਪੰਨਾ ੧੪੧੭)

ਬਾਹਰਿ ਭੇਖ ਅੰਤਰਿ ਮਲੁ ਮਾਇਆ ॥
ਛਪਸਿ ਨਾਹਿ ਕਛੁ ਕਰੈ ਛਪਾਇਆ ॥
ਬਾਹਰਿ ਗਿਆਨ ਧਿਆਨ ਇਸਨਾਨ ॥
ਅੰਤਰਿ ਬਿਆਪੈ ਲੋਭੁ ਸੁਆਨੁ ॥
ਅੰਤਰਿ ਅਗਨਿ ਬਾਹਰਿ ਤਨੁ ਸੁਆਹ ॥
ਗਲਿ ਪਾਥਰ ਕੈਸੇ ਤਰੈ ਅਥਾਹ ॥
(ਸੁਖਮਨੀ ਮ: ੫, ਪੰਨਾ ੨੬੭)

ਬਾਹਰਿ ਭੇਖ ਕਰਹਿ ਘਨੇਰੇ ॥
ਅੰਤਰਿ ਬਿਖਿਆ ਉਤਰੀ ਘੇਰੇ ॥
ਅਵਰ ਉਪਦੇਸੈ ਆਪਿ ਨ ਬੂਝੈ ॥
ਐਸਾ ਬ੍ਰਾਹਮਣੁ ਕਹੀ ਨ ਸੀਝੈ ॥੩॥
ਆਸਾ ਮ: ੫, ਪੰਨਾ ੩੭੨)

ਰਹਤ ਅਵਰ ਕਛੁ ਅਵਰ ਕਮਾਵਤ ॥
ਮਨਿ ਨਹੀ ਪ੍ਰੀਤਿ ਮੁਖਹੁ ਗੰਢ ਲਾਵਤ ॥
ਜਾਨਨਹਾਰ ਪ੍ਰਭੂ ਪਰਬੀਨ ॥
ਬਾਹਰਿ ਭੇਖ ਨ ਕਾਹੂ ਭੀਨ ॥
ਅਵਰ ਉਪਦੇਸੈ ਆਪਿ ਨ ਕਰੈ ॥
ਆਵਤ ਜਾਵਤ ਜਨਮੈ ਮਰੈ ॥
(ਸੁਖਮਨੀ ਮ: ੫, ਪੰਨਾ ੨੬੯)

ਬਾਹਰ ਭੇਖਿ ਨ ਪਾਈਐ ਪ੍ਰਭੂ ਅੰਤਰਜਾਮੀ ॥
ਇਕਸੁ ਹਰਿ ਜੀਉ ਬਾਹਰੀ ਸਭ ਫਿਰੈ ਨਿਕਾਮੀ ॥
(ਪਉੜੀ, ਪੰਨਾ ੧੦੯੯)

ਬਾਹਰਿ ਭੇਖ ਬਹੁਤ ਚਤੁਰਾਈ
ਮਨੂਆ ਦਹਦਿਸਿ ਧਾਵੈ ॥
ਹਉਮੈ ਬਿਆਪਿਆ ਸਬਦੁ ਨ ਚੀਨੈ
ਫਿਰਿ ਫਿਰਿ ਜੂਨੀ ਆਵੈ ॥੩॥
(ਸੂਹੀ ਮ: ੪, ਪੰਨਾ ੭੩੨)

ਇਸੇ ਤਰ੍ਹਾਂ ਬਾਣੀ ਵਿਚ ਹੋਰ ਭੀ ਸਾਨੂੰ ਬਹੁਤ ਪ੍ਰਮਾਣ ਮਿਲਦੇ ਹਨ, ਜਿਨ੍ਹਾਂ ਤੋਂ ਸਾਬਤ ਹੁੰਦਾ ਹੈ ਕਿ ਜੋ ਸਿੱਖ ਕੇਵਲ ਬਾਹਰ ਮੁਖੀ ਰਹਿਤ ਰੱਖਣ ਵਿਚ ਹੀ ਆਪਣੇ ਆਪ ਨੂੰ ਤ੍ਰਿਪਤ ਹੋਇਆ ਮੰਨਦਾ ਹੈ ਉਹ ਗੁਰੂ ਦੇ ਦਰਬਾਰ ਵਿਚ ਕਬੂਲਿਆ ਨਹੀਂ ਜਾਂਦਾ। ਇਸ ਲਈ ਸਤਿਗੁਰੂ ਜੀ ਨੇ ਸਿੱਖ ਨੂੰ ਨਿਰ-ਵਿਕਾਰ ਰਹਿਣ ਲਈ ਮਾਨਸਕ ਰਹਿਤ ਰੱਖਣ ਦੀ ਬਾਣੀ ਦੁਆਰੇ ਪ੍ਰੇਰਨਾ ਕੀਤੀ ਹੈ, ਜਿਸ ਰਹਿਤ ਦਾ ਸਦਕਾ ਸਤਿਗੁਰ ਆਪਣੀ ਰਹਿਣੀ ਦੇ ਸੰਚੇ ਵਿਚ ਢਾਲ ਕੇ ਪਰਮ ਪਦਵੀ ਦੀ ਦਾਤ ਬਖ਼ਸ਼ਸ਼ ਕਰਦੇ ਹਨ। ਸੋ, ਮੈਂ ਭੀ ਬਾਣੀ ਦੁਆਰੇ ਪ੍ਰੇਰਨਾ ਲੈ ਕੇ ਗੁਰੂ ਦੇ (ਹੁਕਮ) (ਰਹਤ ਰਹਤ ਰਹਿ ਜਾਹਿ ਬਿਕਾਰਾ) ਭਾਵ ਗੁਰੂ ਦੇ ਦਿਤੇ ਉਪਦੇਸ਼ ਦੀ ਮਾਨਸਕ ਧਾਰਨਾ ਨੂੰ ਧਾਰ ਕੇ ਸਿੱਖ ਵਿਕਾਰਾਂ ਦੇ ਦੀਰਘ ਰੋਗਾਂ ਵਲੋਂ ਸਦੀਵੀ-ਕਾਲ ਲਈ ਅਰੋਗ ਹੋ ਜਾਂਦਾ ਹੈ। ਜਿਵੇਂ ਇਕ ਮਾਂ ਖਾਨ ਪਾਨ ਦਾ ਸੰਜਮ ਧਾਰਨ ਕਰਕੇ ਆਪਣੇ ਪੁੱਤਰ ਨੂੰ ਰੋਗਾਂ ਤੋਂ ਰਹਿਤ ਰਖਦੀ ਹੈ।

ਸੋ, ਮੈਂ ਭੀ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਉਲੀਕਿਆ ਹੈ, ਜਿਵੇਂ ਕਿ:

**ਜੈਸੇ ਤਉ ਜਨਨੀ ਖਾਨ ਪਾਨ ਕਉ ਸੰਜਮੁ ਕਰੈ,**
**ਤਾ ਤੇ ਸੁਤ ਰਹੈ ਨਿਰਬਿਘਨ ਅਰੋਗ ਜੀ॥**

*ਅਰਥ :*

(ਗੁਰੂ ਭੀ ਸਿੱਖ ਦੀ ਇਉਂ ਹੀ ਪਾਲਣਾ ਕਰਦੇ ਹਨ) 'ਜੈਸੇ ਤਉ ਜਨਨੀ'—ਜਿਸ ਤਰ੍ਹਾਂ ਮਾਤਾ ਖਾਨ ਪੀਨ ਆਦਿ ਵਲੋਂ ਸੰਜਮ (ਪ੍ਰਹੇਜ਼) ਰਖਿਆ ਕਰਦੀ ਹੈ, ਤਾਂ ਓਸ ਤੋਂ ਪੁੱਤਰ (ਉਸਦਾ) ਵਿਘਨਾਂ ਤੋਂ ਰਹਿਤ ਹੋ ਕੇ ਅਰੋਗ ਰਹਿੰਦਾ ਹੈ।

**ਜੈਸੇ ਰਾਜਨੀਤਿ ਰੀਤਿ ਚਕ੍ਰਵੈ ਚੈਤੰਨ ਰੂਪ,**
**ਤਾ ਤੇ ਨਿਹਚਿੰਤ ਨਿਰਭੈ ਬਸਤ ਲੋਗ ਜੀ॥**

*ਅਰਥ :*

(ਇਵੇਂ ਹੀ) ਜਿਸ ਤਰ੍ਹਾਂ ਰਾਜਨੀਤੀ (ਰਾਜ ਧਰਮ) ਦੀ ਮਰਯਾਦਾ ਵਿਖੇ ਰਾਜਾ ਸਾਵਧਾਨ ਰਹਿੰਦਾ ਹੈ, ਤਾਂ ਪਰਜਾ ਦੇ ਲੋਗ ਅੰਦਰੋਂ ਨਿਰਭੈ ਤੇ ਨਿਸਚਿੰਤ ਹੋਏ (ਦੇਸ ਵਿਚ) ਵੱਸਿਆ ਕਰਦੇ ਹਨ।

**ਜੈਸੇ ਕਰੀਆ ਸਮੁੰਦ੍ਰ ਬੋਹਿਥ ਮੈ ਸਾਵਧਾਨ,**
**ਤਾ ਤੇ ਪਾਰਿ ਪਹੁੰਚਤ ਪਥਿਕ ਅਸੋਗ ਜੀ॥**

*ਅਰਥ :*

(ਇਵੇਂ ਹੀ) ਜਿਸ ਤਰ੍ਹਾਂ 'ਕਰੀਆ'—ਮਲਾਹ ਸਮੁੰਦਰ ਅੰਦਰ 'ਬੋਹਿਥ'—ਜਹਾਜ਼ ਵਿਚ ਸਾਵਧਾਨ (ਸੁਚੇਤ) ਰਹੇ ਤਾਂ ਇਸ ਤੋਂ ਪਾਂਧੀ—ਲੋਕ ਚਿਤੋਂ ਅਨੰਦ ਪ੍ਰਸੰਨ ਰਹਿੰਦੇ, ਪਾਰ ਜਾ ਪਹੁੰਚਿਆ ਕਰਦੇ ਹਨ।

**ਤੈਸੇ ਗੁਰ ਪੂਰਨ ਬ੍ਰਹਮ ਗਿਆਨ ਧਿਆਨ ਲਿਵ,**
**ਤਾਂ ਤੇ ਨਿਰਦੋਖ ਸਿਖ**
**ਨਿਜ ਪਦ ਜੋਗ ਜੀ॥੩੫੪॥**

*ਅਰਥ :*

ਇਸੇ ਤਰ੍ਹਾਂ ਪੂਰਨ ਬ੍ਰਹਮ ਸਰੂਪ ਗੁਰੂ, ਬ੍ਰਹਮ ਦੇ ਗਿਆਨ ਨੂੰ ਪ੍ਰਾਪਤ ਹੋਏ (ਓਸੇ) ਧਿਆਨ ਵਿਖੇ ਲਿਵ ਲਗਾਈ ਰੱਖਦੇ ਹਨ ਤੇ ਇਸੇ ਕਰਕੇ ਹੀ ਸਿੱਖ ਭੀ (ਉਸੇ ਢਾਲ ਦੀ ਚਾਲ ਧਾਰਨ ਕਰਕੇ) 'ਜੀ'—ਜੀਵਨ ਭਰ ਹੀ 'ਨਿਜ ਪਦ'—ਆਤਮ ਪਦ (ਪਰਮ ਪਦ) ਵਿਖੇ 'ਜੋਗ'—ਜੁੜਿਆ ਰਹਿੰਦਾ ਹੈ।੩੫੪।

**ਪ੍ਰ:** ਭਾਈ ਸਾਹਿਬ ਜੀਉ! ਆਪ ਜੀ ਤਾਂ ਸਤਿਗੁਰੂ ਦੇ ਸੰਬੰਧ ਵਿਚ ਸਦਾ ਇਹੋ ਹੀ ਵੀਚਾਰ ਪ੍ਰਗਟਾਇਆ ਕਰਦੇ ਹੋ ਕਿ ਗੁਰੂ ਜੀ ਸਿੱਖਾਂ ਦੀ ਹਰ ਪੱਖੋਂ ਹੀ ਸਹਾਇਤਾ ਕਰਦੇ ਹਨ, ਪਰ ਕਈ ਕਮਜ਼ੋਰ ਮਨਾਂ ਵਾਲੇ ਸਿੱਖ ਆਪਣੇ ਪਰ ਗੁਰੂ ਦੀ ਕ੍ਰੋਪੀ ਅਨੁਭਵ ਕਰਕੇ ਗੁਰੂ ਦੀ ਚਰਨ ਸ਼ਰਨ ਨੂੰ ਤਿਆਗ ਕੇ ਹੋਰਨਾਂ ਨਾਮ ਧਰੀਕਾਂ ਦੇ ਦਰ-ਬ-ਦਰ ਭਟਕਦੇ ਹੋਏ ਵੇਖਣ ਵਿਚ ਆਉਂਦੇ ਹਨ, ਇਨ੍ਹਾਂ ਬਾਰੇ ਤੁਸੀਂ ਕੀ ਕਹਿਣਾ ਚਾਹੁੰਦੇ ਹੋ, ਇਸਦੇ ਸੰਬੰਧ ਵਿਚ ਸਾਨੂੰ ਭੀ ਜਾਣਕਾਰੀ ਦਿਓ?

**ਉ:** ਹੇ ਭਾਈਓ! ਜੋ ਪੂਰਨ ਭਾਵਨਾ ਵਾਲਾ ਸਿੱਖ ਗੁਰੂ 'ਤੇ ਦ੍ਰਿੜ੍ਹ ਵਿਸ਼ਵਾਸ ਰੱਖਦਾ ਹੈ, ਉਹ ਸਤਿਗੁਰੂ ਵਲੋਂ ਜੋ ਭੀ ਵਰਤਾਰਾ ਵਰਤਦਾ ਹੈ ਉਸਨੂੰ ਆਪਣੀ ਭਲਾਈ ਦਾ ਕਾਰਨ ਹੀ ਅਨੁਭਵ ਕਰਦਾ ਹੈ, ਕਿਉਂਕਿ ਉਸਨੂੰ ਬਾਣੀ ਦੁਆਰੇ ਇਹ ਪ੍ਰੇਰਨਾ ਮਿਲ ਚੁੱਕੀ ਹੈ, ਕਿ ਗੁਰੂ ਦਾ ਸਿੱਖ ਹੋਣ ਲਈ ਕਿਸੇ ਧਾਰਨਾ ਵਿਚ ਰਹਿਣਾ ਜ਼ਰੂਰੀ ਹੈ, ਜਿਵੇਂ ਕਿ:

ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ
ਹੁਕਮਿ ਮੰਨਿਐ ਪਾਈਐ॥ *(ਪੰਨਾ ੯੧੮)*

ਤਨੁ ਮਨੁ ਧਨੁ ਅਰਪਉ ਤਿਸੈ ਪ੍ਰਭੂ ਮਿਲਾਵੈ ਮੋਹਿ॥
*(ਸਲੋਕ, ਪੰਨਾ ੨੫੬)*

ਜੇ ਸੁਖੁ ਦੇਹਿ ਤ ਤੁਝਹਿ ਅਰਾਧੀ
ਦੁਖਿ ਭੀ ਤੁਝੈ ਧਿਆਈ॥੨॥
ਜੇ ਭੁਖ ਦੇਹਿ ਤ ਇਤ ਹੀ ਰਾਜਾ
ਦੁਖ ਵਿਚਿ ਸੂਖ ਮਨਾਈ॥੩॥
ਤਨੁ ਮਨੁ ਕਾਟਿ ਕਾਟਿ ਸਭੁ ਅਰਪੀ
ਵਿਚਿ ਅਗਨੀ ਆਪੁ ਜਲਾਈ॥੪॥
ਪਖਾ ਫੇਰੀ ਪਾਣੀ ਢੋਵਾ ਜੋ ਦੇਵਹਿ ਸੋ ਖਾਈ॥੫॥
*(ਸੂਹੀ ਮ: ੪, ਪੰਨਾ ੭੫੭)*

ਗੁਰ ਕੀ ਸਾਖੀ ਰਾਖੈ ਚੀਤਿ॥
ਮਨੁ ਤਨੁ ਅਰਪੈ ਕ੍ਰਿਸਨ ਪਰੀਤਿ॥੬॥ *(ਪੰਨਾ ੯੭੪)*

ਇਸ ਤਰ੍ਹਾਂ ਗੁਰੂ ਦੇ ਸਿੱਖ ਨੂੰ ਬਾਣੀ ਦੁਆਰੇ ਹੋਰ ਭੀ ਬਹੁਤ ਉਦਾਹਰਣ ਮਿਲੇ ਹਨ, ਜਿਨ੍ਹਾਂ ਦੇ ਅਧਾਰਤ ਹੋ ਉਹ ਆਪਣਾ ਜੀਵਨ ਗੁਜ਼ਾਰਦਾ ਹੈ, ਅਤੇ ਗੁਰੂ ਵੱਲੋਂ ਜੋ ਉਸਨੂੰ ਸੁਖ ਦੁਖ ਦੀ ਪ੍ਰੇਰਨਾ ਹੁੰਦੀ ਹੈ ਉਹ ਉਸਨੂੰ ਆਪਣੀ ਭਲਾਈ ਦਾ ਸਾਧਨ ਹੀ ਅਨੁਭਵ ਕਰਦਾ ਹੈ ਭਾਵ ਉਹ ਗੁਰੂ ਵੱਲੋਂ ਕੀਤੀ ਹੋਈ ਕਿਸੇ ਭੀ ਕਿਰਤ 'ਤੇ ਸੰਦੇਹ ਨਹੀਂ ਕਰਦਾ, ਉਸਦਾ ਦ੍ਰਿੜ੍ਹ ਨਿਸਚਾ ਹੈ ਕਿ (ਸੁਖ ਦੁਖ ਤੇਰੀ ਆਗਿਆ ਪਿਆਰੇ) ਉਸਦਾ ਨਿਸਚਾ ਹੈ ਕਿ ਜਿਵੇਂ ਇਕ ਮਾਂ ਆਪਣੇ

ਬੱਚੇ ਨਾਲ ਜੋ ਭੀ ਵਰਤਾਉ ਕਰਦੀ ਹੈ ਉਹ ਉਸਦੇ ਭਲੇ ਲਈ ਹੀ ਕਰਿਆ ਕਰਦੀ ਹੈ।

ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਪੰਗਤੀਆਂ ਅੰਦਰ ਉਲੀਕਣ ਦਾ ਤੁੱਛ-ਮਾਤ੍ਰ ਯਤਨ ਕੀਤਾ ਹੈ, ਜਿਵੇਂ ਕਿ :

**ਜਨਨੀ ਸੁਤਹਿ ਜਉ ਧਿਕਾਰ ਮਾਰਿ,**
**ਪਿਆਰੁ ਕਰੈ, ਪਿਆਰ ਝਿਰਕਾਰ**
**ਦੇਖਿ ਸਕਤ ਨ ਆਨ ਕੋ ॥**

***ਅਰਥ :***

(ਅਸੀਂ ਵੇਖਦੇ ਹਾਂ ਕਿ) ਮਾਤਾ ਪੁੱਤਰ ਨੂੰ ਜੇਕਰ 'ਧਿਕਾਰ'—ਫਿਟਕਾਰ ਕੇ ਭਾਵ (ਨਿਰਾਦਰ ਕਰਕੇ) ਮਾਰੇ (ਅਤੇ ਮੁੜ) ਪਿਆਰ ਕਰੇ—ਅਰਥਾਤ ਗਲ ਨਾਲ ਲਾਵੇ (ਤਾਂ ਸਭ ਤਰ੍ਹਾਂ ਪੁੱਤਰ ਉਸੇ ਦਾ ਹੀ ਹੈ, ਅਤੇ ਅਜਿਹਾ ਵਰਤਾਰਾ ਉਹ ਆਪ ਹੀ ਵਰਤਦੀ ਹੈ, ਪਰ ਜੇਕਰ ਕੋਈ ਦੂਸਰਾ ਉਸ ਬਾਲਕ ਨਾਲ ਇਸ ਤਰ੍ਹਾਂ ਕਰਨਾ ਚਾਹੇ) ਤਾਂ 'ਪਿਆਰ'—ਆਦਰ, ਵਾ 'ਧਿਰਕਾਰ'—ਨਿਰਾਦਰ, ਦੂਸਰੇ, ਕਿਸੇ ਦਾ ਕਦੀ ਭੀ ਨਹੀਂ ਸਹਾਰ ਸਕਿਆ ਕਰਦੀ।

**ਜਨਨੀ ਕੋ ਪਿਆਰੁ ਅਉ ਧਿਕਾਰ ਉਪਕਾਰ ਹੇਤ,**
**ਆਨ ਕੋ ਧਿਕਾਰ ਪਿਆਰ ਹੈ**
**ਬਿਕਾਰ ਪ੍ਰਾਨ ਕੋ ॥**

***ਅਰਥ :***

(ਕਿਉਂਕਿ ਜੋ) ਮਾਂ ਦਾ ਪਿਆਰ ਤਥਾ ਫਿਟਕਾਰ (ਦੋਵੇਂ ਹੀ ਬਾਲਕ ਦੇ) ਭਲੇ ਦੀ ਖ਼ਾਤਰ ਹੁੰਦੇ ਹਨ, ਪ੍ਰੰਤੂ ਦੂਸਰੇ ਦੀ ਫਿਟਕਾਰ ਵਾ ਪਿਆਰ ਉਸਦੇ ਪ੍ਰਾਣਾਂ ਦਾ 'ਬਿਕਾਰ'—ਖੌ ਹੁੰਦਾ ਹੈ, ਭਾਵ ਬੱਚੇ ਦੇ ਪ੍ਰਾਣਾਂ ਨੂੰ ਬਿਗਾੜਨ ਦਾ ਕਾਰਨ ਹੁੰਦਾ ਹੈ (ਕਿਉਂਕਿ ਦੂਸਰੇ ਅੰਦਰ ਉਹ ਦਰਦ ਨਹੀਂ ਹੋਇਆ ਕਰਦਾ)।

**ਜੈਸੇ ਜਲ ਅਗਨਿ ਮੈ ਪਰੈ, ਬੂਡ ਮਰੈ ਜਰੈ,**
**ਤੈਸੇ ਕ੍ਰਿਪਾ ਕ੍ਰੋਪ ਆਨ ਬਨਿਤਾ ਅਗਿਆਨ ਕੋ ॥**

***ਅਰਥ :***

ਇਸੇ ਤਰ੍ਹਾਂ ਜਿਵੇਂ ਜਲ ਵਿਚ ਪਿਆਂ (ਕੁੱਦਿਆਂ) ਡੁੱਬ ਮਰੀਦਾ ਹੈ (ਚਾਹੇ ਉਹ ਠੰਡਾ ਹੈ) ਅਰੁ ਅੱਗ ਵਿਚ ਪਿਆਂ ਸੜ ਮਰੀਦਾ ਹੈ, (ਕਿਉਂਕਿ ਉਹ ਤੱਤੀ ਹੁੰਦੀ ਹੈ) ਇਸੇ ਤਰ੍ਹਾਂ 'ਆਨ ਬਨਿਤਾ'—ਦੂਸਰੀ ਇਸਤ੍ਰੀ ਨੂੰ (ਹੋਰ ਹੋਰ ਲੋਕਾਂ ਦੀ ਕ੍ਰਿਪਾ ਹੋਵੇ ਭਾਵੇਂ ਕ੍ਰੋਧ ਹੋਵੇ) ਅਗਿਆਨ ਦਾ ਹੀ ਕਾਰਨ ਹੈ। ਅਰਥਾਤ ਆਪਣੇ ਗੁਰੂ ਤੋਂ ਬਿਨਾਂ ਕਿਸੇ ਹੋਰ ਦੇਵੀ ਦੇਵਤੇ ਦੀ ਭਾਵੇਂ ਕ੍ਰਿਪਾ ਹੋ ਜਾਵੇ ਪਰ ਉਹ ਇਸਤ੍ਰੀ ਦੇ ਪਰ-ਪੁਰਖ ਦੇ ਪਿਆਰ ਵਾਲੀ ਹੀ ਗੱਲ ਹੈ ਕ੍ਰੋਧ ਤਾਂ ਪ੍ਰਤੱਖ ਮਾਰਨ ਦਾ ਕਾਰਨ ਦਿੱਸਦਾ ਹੀ ਹੈ। ਅਰਥਾਤ ਵਰ ਸਰਾਪ (ਇਹ ਸਭ) ਅਗਿਆਨ ਦਾ ਮੂਲ ਹੈ।

**ਤੈਸੇ ਗੁਰ ਸਿਖਨ ਕੋ ਜੁਗਵਤ ਜਤਨ ਕੈ,**
**ਦੁਬਿਧਾ ਨ ਬਿਆਪੈ,**
**ਪ੍ਰੇਮ ਪਰਮ ਨਿਧਾਨ ਕੋ ॥੩੫੫॥**

***ਅਰਥ :***

ਤਿਸੀ ਪ੍ਰਕਾਰ ਹੀ (ਮਾਤਾ ਦੀ ਤਰ੍ਹਾਂ) ਗੁਰੂ ਮਹਾਰਾਜ ਸਿੱਖਾਂ ਨੂੰ ਸੰਭਾਲਣ ਦਾ ਯਤਨ ਕਰਦੇ ਹਨ, (ਪ੍ਰੇਮ ਦੇ ਸਮੇਂ ਕ੍ਰਿਪਾ ਦ੍ਵਾਰੇ, ਅਰੁ ਵਿਕਾਰੀ ਦਸ਼ਾ ਤੱਕਿਆਂ ਕ੍ਰੋਪੀ ਦ੍ਵਾਰੇ, ਇਹ ਦੋਨੋਂ ਭਾਵ ਹੀ ਸਿੱਖ ਦੀ ਕਲਿਆਣ ਖ਼ਾਤਰ ਹੀ ਹੁੰਦੇ ਹਨ) ਕਿਉਂਕਿ ਪਰਮ ਪ੍ਰੇਮ ਦੇ ਨਿਧਾਨ (ਭੰਡਾਰ) ਸਾਗਰ ਰੂਪ ਸਤਿਗੁਰਾਂ ਦੇ ਅੰਦਰ ਦੁਬਿਧਾ ਦੁਚਿਤਾਈ ਕਦੀ ਵਰਤਿਆ ਹੀ ਨਹੀਂ ਕਰਦੀ। ਭਾਵ, ਉਹ ਤਾਂ ਸਦੀਵ-ਕਾਲ ਇਕ ਸਮ ਕ੍ਰਿਪਾਲੂ ਹੀ ਹੁੰਦੇ ਹਨ, ਪਰ ਸਿੱਖ ਦੇ ਭਲੇ ਖ਼ਾਤਰ ਸਮੇਂ ਸਮੇਂ ਸਿਰ ਯੋਗ ਭਾਣੇ ਨੂੰ ਵਰਤਾਇਆ ਕਰਦੇ ਹਨ।੩੫੫।

***ਭਾਵਾਰਥ :*** ਸਤਿਗੁਰੂ ਜੀ ਸਭ ਪ੍ਰਕਾਰ ਆਪਣੇ ਸਿੱਖ ਬਾਲਕਿਆਂ ਦੀ ਸੰਭਾਲ ਵਾ ਖ਼ਾਤਰਦਾਰੀ ਲਈ ਸ੍ਵਯੰ ਸਮਰਥ ਹਨ। ਉਹ ਸਿੱਖ ਲੱਜਾ ਦੇ ਧਾਰਨੀ ਹੋਣਗੇ ਜੋ ਪੂਰੇ ਗੁਰੂ ਦੇ ਪੱਖ ਉਪਰ ਪੂਰਾ ਵਿਸ਼ਵਾਸ ਨ ਕਰਦੇ ਹੋਏ ਦੂਸਰੇ ਦੇਵੀ ਦੇਵਤਿਆਂ ਦੇ ਦਰ-ਬ-ਦਰਾਂ 'ਤੇ ਭਟਕਿਆ ਕਰਦੇ ਹਨ।

**ਪ੍ਰ:** ਭਾਈ ਸਾਹਿਬ ਜੀਉ ! ਪਿਛੇ ਆਪ ਜੀ ਸਤਿਗੁਰੂ ਨੂੰ ਮਾਤਾ-ਪਿਤਾ ਦੀ ਤੁਲਨਾ ਦੇਂਦੇ ਆ ਰਹੇ ਹੋ, ਕੀ ਇਸ ਪੱਖ ਨੂੰ ਵਿਸ਼ੇਸ਼ ਰੂਪ ਵਿਚ ਦਰਸਾਓਗੇ ਕਿ ਗੁਰੂ ਵਿਚ ਮਾਤਾ ਵਾਂਗ ਕਿਸ ਤਰ੍ਹਾਂ ਦੀ ਅਧਿਕਤਾ ਹੈ ਤਾਕਿ ਸਾਨੂੰ ਭੀ ਵਿਸ਼ੇਸ਼ ਜਾਣਕਾਰੀ ਹੋ ਆਵੇ ?

**ਉ:** ਹੇ ਭਾਈਓ ! ਇਸ ਪੱਖ ਨੂੰ ਜਦੋਂ ਮੈਂ ਬਾਣੀ ਦ੍ਵਾਰੇ ਪੜਚੋਲਦਾ ਹਾਂ ਤਾਂ ਸਤਿਗੁਰੂ ਦੀ ਵਿਸ਼ੇਸ਼ਤਾ ਮਾਤਾ ਨਾਲੋਂ ਅਧਿਕ ਰੂਪ ਵਿਚ ਦਿੱਸ ਆਉਂਦੀ ਹੈ, ਕਿਉਂਕਿ ਸਤਿਗੁਰੂ ਸਿੱਖ ਨੂੰ ਆਤਮਿਕ ਉੱਨਤੀ ਦੀ ਦਾਤ ਬਖ਼ਸ਼ਸ਼ ਕਰਕੇ ਜੀਵਨ ਮੁਕਤੀ ਦੀ ਸਥਿਰ ਪਦਵੀ ਪਰ ਜਾ ਟਿਕਾਉਂਦੇ ਹਨ, ਜਿਥੇ ਪੁੱਜਿਆਂ ਜੰਮਣ ਮਰਨ ਦਾ

ਚੱਕ੍ਰ ਮੁਕ ਜਾਂਦਾ ਹੈ, ਇਸ ਲਈ ਫ਼ੁਰਮਾਨ ਹੈ ਕਿ (ਸਤਿਗੁਰੁ ਮੇਰਾ ਮਾਰਿ ਜੀਵਾਲੇ) ਇਹ ਮਾਤਾ ਨਾਲੋਂ ਗੁਰੂ ਵਿਚ ਵਿਸ਼ੇਸ਼ ਉੱਨਤੀ ਹੈ।

ਪਰ ਜੋ ਮਾਤਾ ਦੀ ਪ੍ਰਤੱਖ ਰੂਪ ਵਿਚ ਅਧਿਕਤਾ ਦਿੱਸ ਆਉਂਦੀ ਹੈ ਉਸਨੂੰ ਭੀ ਬਾਣੀ ਅੰਦਰ ਅੰਕਤ ਕੀਤਾ ਗਿਆ ਹੈ, ਜਿਵੇਂ ਕਿ :

ਸੁਤੁ ਅਪਰਾਧ ਕਰਤ ਹੈ ਜੇਤੇ ॥
ਜਨਨੀ ਚੀਤਿ ਨ ਰਾਖਸਿ ਤੇਤੇ ॥੧॥
ਰਾਮਈਆ ਹਉ ਬਾਰਿਕੁ ਤੇਰਾ ॥
ਕਾਹੇ ਨ ਖੰਡਸਿ ਅਵਗਨੁ ਮੇਰਾ ॥੧॥ ਰਹਾਉ ॥
ਜੇ ਅਤਿ ਕ੍ਰੋਪ ਕਰੇ ਕਰਿ ਧਾਇਆ ॥
ਤਾ ਭੀ ਚੀਤਿ ਨ ਰਾਖਸਿ ਮਾਇਆ ॥੨॥
*(ਆਸਾ, ਪੰਨਾ ੪੭੮)*

ਖੀਰ ਅਧਾਰਿ ਬਾਰਿਕੁ ਜਬ ਹੋਤਾ
ਬਿਨੁ ਖੀਰੈ ਰਹਨੁ ਨ ਜਾਈ ॥
ਸਾਰਿ ਸਮ੍ਹਾਲਿ ਮਾਤਾ ਮੁਖਿ ਨੀਰੈ
ਤਬ ਓਹੁ ਤ੍ਰਿਪਤਿ ਅਘਾਈ ॥੧॥
ਹਮ ਬਾਰਿਕ ਪਿਤਾ ਪ੍ਰਭੁ ਦਾਤਾ ॥
ਭੂਲਹਿ ਬਾਰਿਕ ਅਨਿਕ ਲਖ ਬਰੀਆ
ਅਨ ਠਉਰ ਨਾਹੀ ਜਹ ਜਾਤਾ ॥੧॥ ਰਹਾਉ ॥
ਚੰਚਲ ਮਤਿ ਬਾਰਿਕ ਬਪੁਰੇ ਕੀ
ਸਰਪ ਅਗਨਿ ਕਰ ਮੇਲੈ ॥
ਮਾਤਾ ਪਿਤਾ ਕੰਠਿ ਲਾਇ ਰਾਖੈ
ਅਨਦ ਸਹਜਿ ਤਬ ਖੇਲੈ ॥ *(ਮਲਾਰ ਮ: ੫, ਪੰਨਾ ੧੨੬੬)*

ਇਸ ਤਰ੍ਹਾਂ ਬਾਣੀ ਵਿਚੋਂ ਹੋਰ ਭੀ ਬਹੁਤ ਪ੍ਰਮਾਣ ਮਿਲਦੇ ਹਨ ਕਿ ਪੁੱਤਰ ਕਿਤਨੇ ਹੀ ਅਪਰਾਧ ਕਰਦਾ ਹੈ, ਤਾਂ ਮਾਂ ਉਨ੍ਹਾਂ ਸਾਰੇ ਗੁਨਾਹਾਂ ਨੂੰ ਕਦੀ ਚੇਤੇ ਹੀ ਨਹੀਂ ਕਰਦੀ ਸਗੋਂ ਉਹ ਭੁਲਾ ਕੇ ਉਸਨੂੰ ਅਗੇ ਲਈ ਚੰਗੀ ਸਿਖਿਆ ਦੇਣ ਦਾ ਉਪਕਾਰ ਹੀ ਕਰਦੀ ਹੈ। ਇਸੇ ਤਰ੍ਹਾਂ ਜੇ ਕਦੀ ਬਾਰਕਾ ਚੰਚਲ ਮਤ ਦਾ ਪ੍ਰੇਰਿਆ ਹੋਇਆ ਸਰਪ ਨੂੰ ਤੇ ਅੱਗ ਨੂੰ ਪਕੜਨਾ ਚਾਹੁੰਦਾ ਹੈ ਮਾਤਾ-ਪਿਤਾ ਉਸਨੂੰ ਬਚਾਉਣ ਦਾ ਹੀ ਉਪਰਾਲਾ ਕਰਦੇ ਹਨ, ਇਸੇ ਤਰ੍ਹਾਂ ਸਤਿਗੁਰੂ ਜੀ ਸਿੱਖ ਦੀਆਂ ਭੁੱਲਾਂ ਵੱਲ ਨਹੀਂ ਤੱਕਦੇ, ਸਗੋਂ ਬਾਰ ਬਾਰ ਚੰਗਿਆਈਆਂ ਦੇ ਮਾਰਗ ਵੱਲ ਪ੍ਰੇਰਦੇ ਹੋਏ ਉਸ 'ਤੇ ਉਪਕਾਰ ਹੀ ਕਰਦੇ ਹਨ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਪੰਗਤੀਆਂ ਵਿਚ ਉੱਕਰਿਆ ਹੈ ਕਿ ਸਤਿਗੁਰੂ ਭੀ ਮਾਤਾ-ਪਿਤਾ ਦੀ ਨਿਆਈਂ ਸਿੱਖ ਦੇ ਅਵਗੁਣਾਂ ਨੂੰ ਭੁਲਾ ਕੇ ਪੂਰਨ ਵਿਵੇਕ ਦੀ ਦਾਤ ਬਖ਼ਸ਼ਸ਼ ਕਰਦੇ ਹਨ, ਜਿਵੇਂ ਕਿ :

**ਜੈਸੇ ਕਰ ਗਹਤ ਸਰਪ ਸੁਤ ਪੇਖਿ ਮਾਤਾ,**
**ਕਹੈ ਨ ਪੁਕਾਰ, ਫੁਸਲਾਇ ਉਰ ਮੰਡ ਹੈ ॥**

***ਅਰਥ :***

(ਅਸੀਂ ਪ੍ਰਤੱਖ ਵੇਖਦੇ ਹਾਂ ਕਿ) ਜਿਸ ਤਰ੍ਹਾਂ ਮਾਤਾ ਪੁੱਤਰ ਨੂੰ ਸੱਪ ਹੱਥ ਵਿਚ ਫੜਦਿਆਂ ਤੱਕ ਕੇ ਲਲਕਾਰਾ ਮਾਰਦੀ ਹੋਈ (ਉਸਨੂੰ) ਕੁਝ ਨਹੀਂ ਕਹਿੰਦੀ (ਰੋਕਦੀ) ਅਤੇ ਦਿਲਾਸਾ ਦੇ ਕੇ (ਵਲਾ ਕੇ ਉਸਨੂੰ ਟਾਲ ਕੇ) ਛਾਤੀ ਨਾਲ ਲਾ ਲਿਆ ਕਰਦੀ ਹੈ।

**ਜੈਸੇ ਬੈਦ ਰੋਗੀ ਪ੍ਰਤਿ ਕਹੈ ਨ ਬਿਥਾਰ ਬ੍ਰਿਥਾ,**
**ਸੰਜਮ ਕੈ ਅਉਖਦਿ ਖਵਾਇ ਰੋਗ ਡੰਡ ਹੈ ॥**

***ਅਰਥ :***

ਜਿਸ ਤਰ੍ਹਾਂ ਵੈਦ ਰੋਗੀ ਤਾਈਂ ਉਸਦੇ ਰੋਗ (ਬ੍ਰਿਥਾ—ਪੀੜਾ) ਨੂੰ ਵਿਸਤਾਰ ਕਰਕੇ ਨਹੀਂ ਦੱਸਿਆ ਕਰਦਾ, ਪਰ ਸੰਜਮ ਪੂਰਬਕ (ਅਨੂਪਾਨ ਦਾ ਪੱਥ ਕਰਾਉਂਦਿਆਂ) ਦਵਾਈ ਖੁਆ ਕੇ ਰੋਗ ਨੂੰ ਦੂਰ ਕਰ ਦੇਂਦਾ ਹੈ।

**ਜੈਸੇ ਭੂਲਿ ਚੂਕਿ ਚਟੀਆ ਕੀ ਨ ਬੀਚਾਰੈ ਪਾਂਧਾ,**
**ਕਹਿ ਕਹਿ ਸੀਖਿਆ ਮੂਰਖਤ ਮਤਿ ਖੰਡ ਹੈ ॥**

***ਅਰਥ :***

ਜਿਸ ਤਰ੍ਹਾਂ ਪਾਂਧਾ ਚਾਟੜੇ (ਸ਼ਾਗਿਰਦ) ਦੀ ਭੁੱਲ ਚੁੱਕ ਨੂੰ ਚਿਤਾਰਿਆ ਨਹੀਂ ਕਰਦਾ, ਸਗੋਂ ਸਿਖਿਆ (ਪਾਠ—ਸਬਕ) (ਕਹਿ ਕਹਿ—ਪੜ੍ਹਾ ਪੜ੍ਹਾ) ਕੇ (ਉਸਦੀ) ਮੂਰਖਤਾ ਵਾਲੀ ਮਤਿ (ਬੇ-ਸਮਝੀ) ਗਵਾ ਸਿੱਟਦਾ ਹੈ।

**ਤੈਸੇ ਪੇਖਿ ਅਉਗੁਨ ਕਹੈ ਨ ਸਤਿਗੁਰ ਕਾਹੂ,**
**ਪੂਰਨ ਬਿਬੇਕ ਸਮਝਾਵਤ, ਪ੍ਰਚੰਡ ਹੈ ॥੩੫੬॥**

***ਅਰਥ :***

ਇਸੇ ਤਰ੍ਹਾਂ ਸਤਿਗੁਰੂ ਭੀ ਕਿਸੇ (ਆਪਣੇ ਸਿੱਖ ਸੇਵਕ) ਦੇ ਅਉਗੁਨ (ਅਪਰਾਧ) ਨੂੰ ਤੱਕ ਕੇ (ਸਪਸ਼ਟ) ਨਹੀਂ ਆਖਿਆ ਕਰਦੇ, ਸਗਮਾ ਪੂਰੀ ਪੂਰੀ ਵੀਚਾਰ (ਸਮਝੌਤੀ) ਦੂਾਰੇ ਸਮਝਾਉਂਦੇ ਸਮਝਾਉਂਦੇ ਹੀ, 'ਪ੍ਰਚੰਡ'— ਭਲੀ ਪ੍ਰਕਾਰ (ਉਸਨੂੰ) ਚੰਡ ਘੱਤਦੇ ਹਨ—ਭਾਵ, ਸਿਆਣਾ (ਤਿਖੀ ਮਤ ਵਾਲਾ) ਬਲੀ ਬਣਾ ਦਿੰਦੇ ਹਨ,

ਜਿਸ ਕਰਕੇ ਉਹ ਅਗੇ ਲਈ ਕਿਸੇ ਭੀ ਅਪ੍ਰਾਧ ਕਰਨ ਜੋਗਾ ਹੀ ਨਾ ਰਹੇ।੩੫੬।

***ਭਾਵਾਰਥ***: ਸਤਿਗੁਰੂ ਜਦੋਂ ਸਿੱਖ ਦੀ ਨਿਰਮਾਣਤਾ, ਭਾਉ, ਭਗਤੀ, ਪੂਰਨ ਸ਼ਰਧਾ ਵੱਲ ਤੱਕਦੇ ਹਨ ਕਿ ਸਿੱਖ ਦੀ ਮਾਨਸਕ ਅਵਸਥਾ ਇਤਨੀ ਉਚਾਣਾਂ 'ਤੇ ਜਾ ਪੁੱਜੀ ਹੈ ਕਿ ਉਹ ਅੱਠੇ ਪਹਿਰ ਮਨ ਕਰਕੇ ਗੁਰੂ ਦੇ ਸਨਮੁਖ ਹੋ ਇਉਂ ਜੋਦੜੀਆਂ ਕਰਦਾ ਹੈ ਕਿ:

ਜੇਤਾ ਸਮੁੰਦੁ ਸਾਗਰੁ ਨੀਰਿ ਭਰਿਆ
ਤੇਤੇ ਅਉਗਣ ਹਮਾਰੇ॥
ਦਇਆ ਕਰਹੁ ਕਿਛੁ ਮਿਹਰ ਉਪਾਵਹੁ
ਡੁਬਦੇ ਪਥਰ ਤਾਰੇ॥੫॥ *(ਗਉੜੀ ਮ: ੧, ਪੰਨਾ ੧੫੬)*

ਹਮ ਅਵਗੁਣਿ ਭਰੇ ਏਕੁ ਗੁਣੁ ਨਾਹੀ
ਅੰਮ੍ਰਿਤੁ ਛਾਡਿ ਬਿਖੈ ਬਿਖੁ ਖਾਈ॥ *(ਪੰਨਾ ੧੪੦੬)*

ਹਮ ਅਪਰਾਧ ਪਾਪ ਬਹੁ ਕੀਨੇ
ਕਰਿ ਦੁਸਟੀ ਚੋਰ ਚੁਰਾਇਆ॥
ਅਬ ਨਾਨਕ ਸਰਣਾਗਤਿ ਆਏ
ਹਰਿ ਰਾਖਹੁ ਲਾਜ ਹਰਿ ਭਾਇਆ॥੪॥੧੧॥
*(ਗਉੜੀ ਮ: ੪, ਪੰਨਾ ੧੭੨)*

ਇਸ ਤਰ੍ਹਾਂ ਭਾਵਨਾ-ਭਰੀ ਸਿੱਖ ਦੀ ਅਰਦਾਸ ਜਦੋਂ ਸੁਣਦੇ ਹਨ ਤਾਂ ਗੁਰੂ (ਜਹ ਜਹ ਕਾਜ ਕਿਰਤਿ ਸੇਵਕ ਕੀ ਤਹਾ ਤਹਾ ਉਠਿ ਧਾਵੈ)।੧।

ਸੇਵਕ ਨੂੰ ਪ੍ਰਤੱਖ ਰੂਪ ਹੋ ਦਰਸ਼ਨ ਦੇਂਦੇ ਹਨ।

**ਪ੍ਰ:** ਭਾਈ ਸਾਹਿਬ ਜੀਉ! ਜਦੋਂ ਅਸੀਂ ਸੰਸਾਰ ਦੇ ਮਾਇਕੀ ਪਦਾਰਥਾਂ ਵੱਲ ਨਜ਼ਰ ਮਾਰਦੇ ਹਾਂ ਤਾਂ ਇਨ੍ਹਾਂ ਵਿਚ ਇਤਨੀ ਵਧੇਰੇ ਸ਼ਕਤੀ ਹੈ ਕਿ ਇਹ ਮਨੁੱਖਾਂ ਦੇ ਮਨਾਂ ਨੂੰ ਰੋਕਦਿਆਂ ਰੋਕਦਿਆਂ ਭੀ ਆਪਣੇ ਤਰਫ਼ ਨੂੰ ਖਿੱਚਣ ਵਿਚ ਕਾਮਯਾਬ ਰਹਿੰਦੇ ਹਨ। ਇਸ ਪੱਖ ਵਿਚ ਆਪ ਭੀ ਕਈ ਵਾਰ ਪੁਰਾਤਨ ਮੰਨੇ ਪ੍ਰਮੰਨੇ ਜੋਗੀਆਂ ਤੇ ਰਿਖੀ ਮੁਨੀ ਦੇਵਤਿਆਂ ਦੇ ਪ੍ਰਸੰਗ ਸੁਣਾਇਆ ਕਰਦੇ ਹੋ ਕਿ ਇਸ ਮਾਇਕੀ ਪਦਾਰਥਾਂ ਦੀ ਪ੍ਰਬਲ ਸ਼ਕਤੀ ਨੇ ਬ੍ਰਹਮਾ ਜੈਸੇ ਸ਼ਕਤੀ-ਸ਼ਾਲੀਆਂ ਨੂੰ ਭੀ ਆਪਣੇ ਵਿਚ ਲੁਭਾਇਮਾਨ ਕਰ ਲਿਆ ਸੀ। ਕਿਉਂ ਜੀ! ਦੱਸੋਗੇ ਕਿ ਸਤਿਗੁਰੂ ਜੀ ਆਪਣੇ ਸਿੱਖਾਂ ਨੂੰ ਇਨ੍ਹਾਂ ਪਦਾਰਥਾਂ ਦੀਆਂ ਮਹਾਨ ਪ੍ਰਬਲ ਸ਼ਕਤੀਆਂ ਤੋਂ ਕਿਵੇਂ ਬਚਾਈ ਰੱਖਦੇ ਹਨ, ਇਸ ਸੰਬੰਧ ਵਿਚ ਸਾਡੀ ਸੋਚ ਤਾਂ ਕੰਮ ਨਹੀਂ ਕਰਦੀ, ਤੁਸੀਂ ਸਾਨੂੰ ਸੋਝੀ ਦਿਓ?

**ਉ:** ਹੇ ਭਾਈਓ! ਇਹ ਤਾਂ ਮੰਨਣਾ ਹੀ ਪਵੇਗਾ ਕਿ ਇਨ੍ਹਾਂ ਮਾਇਕੀਂ ਪਦਾਰਥਾਂ ਦੀਆਂ ਵਾਸ਼ਨਾਵਾਂ ਬੜੀਆਂ ਪ੍ਰਬਲ ਹਨ, ਜਿਨ੍ਹਾਂ ਦਾ ਭਰਮਾਇਆ ਹੋਇਆ ਮਨੁੱਖ ਜੀਵਨ ਭਰ ਹੀ ਭਟਕਦਾ ਰਹਿੰਦਾ ਹੈ, ਪਰ ਸਤਿਗੁਰੂ ਜੀ ਸਿੱਖ ਨੂੰ ਘਰ ਬਾਰ ਤੇ ਪ੍ਰਵਾਰ ਤਿਆਗ ਕਰਾਉਣ ਦਾ ਫੋਕਾ ਵੈਰਾਗ ਦ੍ਰਿੜ੍ਹ ਨਹੀਂ ਕਰਾਉਂਦੇ, ਸਗੋਂ ਸਿੱਖ ਦੀਆਂ ਗ੍ਰਿਹਸਤ ਵਿਚ ਰਖਦਿਆਂ ਹੋਇਆਂ ਆਸਾਂ ਪੂਰੀਆਂ ਕਰਦੇ ਹੋਏ ਉਸ਼ਨੂੰ ਨਿਰਾਸ ਪਦ ਦੀ ਪ੍ਰਾਪਤੀ ਕਰਾ ਦੇਂਦੇ ਹਨ। ਕਿਉਂਕਿ ਗ੍ਰਿਹਸਤ ਵਿਚ ਰਹਿੰਦਿਆਂ ਹੋਇਆਂ ਸਿੱਖ ਦੇ ਮਨ ਦੀਆਂ ਵਾਸ਼ਨਾਵਾਂ ਸਹਿਜੇ ਸਹਿਜੇ ਕਮਜ਼ੋਰ ਹੋ ਜਾਂਦੀਆਂ ਹਨ, ਜਿਸ ਕਰਕੇ ਉਨ੍ਹਾਂ ਦਾ ਮਨ ਸੰਸਾਰਕ ਵਾਸ਼ਨਾ ਦੇ ਵੇਗ ਵਿਚ ਨਹੀਂ ਵਗਦਾ। ਕਿਉਂਕਿ ਜਿਨ੍ਹਾਂ ਵਾਸ਼ਨਾਂ ਨੇ ਮਨ ਨੂੰ ਭਟਕਾਉਣਾ ਸੀ ਉਨ੍ਹਾਂ ਦੀ ਪੂਰਤੀ ਗ੍ਰਿਹਸਤ ਵਿਚ ਰਹਿ ਕੇ ਪੂਰੀ ਹੋ ਗਈ ਹੈ ਹੁਣ ਉਨ੍ਹਾਂ ਨੂੰ ਕੋਈ ਸੰਸਾ ਨਹੀਂ ਰਹਿ ਗਿਆ, ਹੁਣ ਇਸ ਮਹਾਂਵਾਕ ਅਨੁਸਾਰ ਇਥੇ ਹੀ ਟਿਕੇ ਰਹਿੰਦੇ ਹਨ, ਜਿਵੇਂ ਕਿ:

ਚਖਿ ਛੋਡੀ ਸਹਸਾ ਨਹੀ ਕੋਇ॥ *(ਪੰਨਾ ੭੯੬)*

ਭਾਵ ਜਿਹੜੀ ਵਸਤੂ ਖਾ ਛੱਡੀ ਹੈ ਉਸ ਦੇ ਬਾਰੇ ਵਿਚ ਕੋਈ ਸੰਦੇਹ ਨਹੀਂ ਰਹਿ ਜਾਂਦਾ, ਇਸ ਲਈ ਸਤਿਗੁਰੂ ਜੀ ਸਿੱਖ ਨੂੰ ਗ੍ਰਿਹਸਤ ਆਸ਼੍ਰਮ ਵਿਚ ਰਹਿਣ ਦੀ ਪ੍ਰੇਰਨਾ ਦੇਂਦੇ ਹਨ ਕਿ ਸਿੱਖ ਦੇ ਮਨ ਵਿਚ ਸੰਸਾਰ ਦੀਆਂ ਵਾਸ਼ਨਾਂ ਦਾ ਪ੍ਰਵਾਹ ਸਦਾ ਲਈ ਰੁਕਿਆ ਰਵੇ ਜਿਸਦਾ ਸਦਕਾ ਸਿੱਖ ਨੂੰ ਨਿਰਾਸ ਪਦਵੀ ਦੀ ਪ੍ਰਾਪਤੀ ਹੁੰਦੀ ਹੈ। ਸੋ, ਮੈਂ ਭੀ ਇਸੇ ਭਾਵ ਨੂੰ ਬਾਣੀ ਤੋਂ ਪ੍ਰੇਰਨਾ ਲੈ ਕੇ ਚੰਦ ਸਤਰਾਂ ਵਿਚ ਚੰਦ ਉਦਾਹਰਣਾਂ ਦੁਆਰੇ ਅੰਕਤ ਕਰਨ ਦਾ ਤੁੱਛ-ਮਾਤ੍ਰ ਉਪਰਾਲਾ ਕੀਤਾ ਹੈ, ਜਿਵੇਂ ਕਿ:

**ਜੈਸੇ ਮਿਸਟਾਨ ਪਾਨ ਪੋਖਿ ਤੋਖਿ ਬਾਲਕਹਿ,**
**ਅਸਥਨ ਪਾਨ ਬਾਨਿ ਜਨਨੀ ਮਿਟਾਵਈ॥**

***ਅਰਥ:***

(ਭਾਈ ਸਾਹਿਬ ਜੀ, ਇਨ੍ਹਾਂ ਅਗਲੇ ਤਿੰਨਾਂ ਉਦਾਹਰਣਾਂ ਦੁਆਰਾ ਇਹ ਦਰਸਾ ਰਹੇ ਹਨ ਕਿ ਸਤਿਗੁਰੂ ਸਿੱਖ ਨੂੰ ਸੰਸਾਰਕ ਪਦਾਰਥਾਂ ਦੀਆਂ ਵਾਸ਼ਨਾਂ ਵੱਲੋਂ ਸਹਿਜੇ ਸਹਿਜੇ ਕਿਵੇਂ ਵਾਸ਼ਨਾ-ਰਹਿਤ ਕਰਦੇ ਹਨ, ਪਹਿਲਾ ਉਦਾਹਰਣ ਦੇਂਦੇ ਹਨ ਕਿ):

ਜਿਸ ਤਰ੍ਹਾਂ ਮਿੱਠੇ ਮਿੱਠੇ ਪਦਾਰਥ ਬਾਲਕ ਨੂੰ ਖੁਆਲ ਪਿਆਲ ਰਜਾ ਪੁਜਾ ਕੇ ਮਾਤਾ (ਉਸਦੀ) ਦੁਧ ਚੁੰਘਨ ਦੀ ਆਦਤ ਨੂੰ ਹਟਾ ਲਿਆ ਕਰਦੀ ਹੈ।

**ਮਿਸਰੀ ਮਿਲਾਇ ਜੈਸੇ ਅਉਖਦ ਖਵਾਵੈ ਬੈਦੁ,**
**ਮੀਠੋ ਕਰਿ ਖਾਤ ਰੋਗੀ, ਰੋਗਹਿ ਘਟਾਵਈ ॥**

*ਅਰਥ :*

ਜਿਸ ਤਰ੍ਹਾਂ ਵੈਦ ਮਿਸਰੀ ਖੰਡ ਦਵਾਈ ਵਿਚ ਮਿਲਾ ਕੇ ਰੋਗੀ ਨੂੰ ਖੁਵਾਲਦਾ ਅਤੇ ਉਹ ਮਿੱਠੀ ਦੱਵਾਈ ਸਮਝ ਕੇ ਖਾ ਜਾਂਦਾ ਹੈ (ਉਹ ਇਸ ਤਰ੍ਹਾਂ ਕਰਕੇ) ਉਸਦੇ ਰੋਗ ਨੂੰ ਘਟਾ ਦਿੰਦੀ ਹੈ।

**ਜੈਸੇ ਜਲੁ ਸੀਚਿ ਸੀਚਿ ਧਾਨਹਿ ਕ੍ਰਿਸਾਨ ਪਾਲੈ,**
**ਪਰਪਕ ਭਏ ਕਟਿ ਘਰ ਮੈ ਲਿਆਵਈ ॥**

*ਅਰਥ :*

ਅਤੇ ਜਿਸ ਤਰ੍ਹਾਂ 'ਕ੍ਰਿਸਾਨ'—ਖੇਤੀ ਵਾਹੀ ਕਰਨ ਵਾਲਾ ਜ਼ਿਮੀਦਾਰ ਪਾਣੀ ਸਿੰਜ ਸਿੰਜ ਕੇ ਧਾਨਾਂ ਨੂੰ ਪਾਲਦਾ ਹੈ, ਪਰ ਜਦ ਉਹ ਚੰਗੀ ਤਰ੍ਹਾਂ ਪੱਕ ਜਾਂਦੇ ਹਨ, ਤਾਂ ਵੱਢ ਕੇ ਘਰ ਲੈ ਆਉਂਦਾ ਹੈ।

**ਤੈਸੇ ਗੁਰ ਕਾਮਨਾ ਪੁਜਾਇ, ਨਿਹਕਾਮ ਕਰਿ,**
**ਨਿਜ ਪਦ ਨਾਮੁ ਧਾਮੁ ਸਿਖੈ ਪਹੁਚਾਵਈ ॥੩੫੭॥**

*ਅਰਥ :*

ਓਸੀ ਪ੍ਰਕਾਰ ਹੀ ਗੁਰੂ, ਸਿੱਖ ਦੀਆਂ ਕਾਮਨਾਂ (ਮਨੋਰਥ—ਮੁਰਾਦਾਂ) ਪੂਰੀਆਂ ਕਰ ਕਰਕੇ (ਫੇਰ ਉਸਨੂੰ) ਨਿਸ਼ਕਾਮ (ਕਾਮਨਾ ਤੋਂ ਰਹਿਤ) ਬਣਾ ਕੇ ਨਿਜ ਪਦ ਹੈ ਨਾਮ ਜਿਸ ਧਾਮ (ਪ੍ਰਮਾਰਥ ਪਦਵੀ) ਦਾ ਉਸ ਵਿਖੇ (ਉਸਨੂੰ) ਪ੍ਰਾਪਤ ਕਰ ਦਿੰਦੇ ਹਨ।੩੫੭।

***ਭਾਵਾਰਥ :*** ਸਤਿਗੁਰੂ ਤਾਂ ਸਿੱਖ ਦੀਆਂ ਸਾਰੀਆਂ ਹੀ ਇੱਛਾਵਾਂ ਪੂਰਨ ਕਰਨ ਦੀ ਸਮਰਥਾ ਰਖਦੇ ਹਨ, ਪਰ ਉਨ੍ਹਾਂ ਇੱਛਾਂ ਦੀ ਚੋਣ ਜ਼ਰੂਰ ਕਰਦੇ ਹਨ ਜੋ ਇੱਛਾ ਗੁਰਮਤ ਅਨੁਸਾਰ ਯੋਗ ਹੈ ਉਸਨੂੰ ਸਫਲ ਕਰਦੇ ਹਨ ਜੋ ਇੱਛਾ ਸਿੱਖ ਨੂੰ ਮਾਨਸਕ ਕਲੇਸ਼ ਦਾ ਕਾਰਨ ਹੈ, ਉਸਨੂੰ ਮਿਟਾ ਦਿਆ ਕਰਦੇ ਹਨ। ਜਿਵੇਂ ਅਨਜਾਣ ਬੱਚਾ ਅੱਗ ਤੇ ਸੱਪ ਨਾਲ ਖੇਡਣਾ ਚਾਹੇ ਤਾਂ ਸਿਆਣੇ ਮਾਤਾ-ਪਿਤਾ ਉਸਦੀ ਇਹ ਗ਼ਲਤ ਮੰਗ ਪੂਰੀ ਨਹੀਂ ਕਰਦੇ ਉਹ ਬੱਚਾ ਉਸ ਅਨਜਾਣ ਪੁਣੇ ਦੀ ਅਵਸਥਾ ਵਿਚ ਤਾਂ ਭਾਵੇਂ ਉਪਰਾਮ ਹੁੰਦਾ ਹੈ, ਪਰ ਕੁਝ ਸਮਾਂ ਬੀਤ ਜਾਣ ਤੋਂ ਬਾਅਦ ਉਸਨੂੰ ਖ਼ੁਦ ਹੀ ਸੂਝ ਹੋ ਆਉਂਦੀ ਹੈ ਕਿ ਮਾਤਾ-ਪਿਤਾ ਦਾ ਮੇਰੇ 'ਤੇ ਬਹੁਤ ਪਰਉਪਕਾਰ ਸੀ ਜੋ ਮੈਨੂੰ ਸੱਪ ਤੇ ਅੱਗ ਤੋਂ ਬਚਾਅ ਹੋ ਸਕਿਆ ਹੈ। ਇਸੇ ਤਰ੍ਹਾਂ ਸਿੱਖ ਦੇ ਮਨ ਵਿਚ ਭੀ ਜੇ ਕਦੀ ਗ਼ਲਤ ਮੰਗ ਉਪਜ ਆਉਂਦੀ ਹੈ ਤਾਂ ਉਸਨੂੰ ਨਾ ਪੂਰਨ ਕਰਨ ਦਾ ਭੀ ਗੁਰੂ ਦਾ ਉਪਕਾਰ ਹੋਇਆ ਕਰਦਾ ਹੈ, ਕਿਉਂਕਿ ਉਸ ਗ਼ਲਤ ਮੰਗ ਦਾ ਜੋ ਕਲੇਸ਼ ਹੋਣਾ ਸੀ ਉਸ ਤੋਂ ਬਚਾਅ ਹੋ ਜਾਂਦਾ ਹੈ।

**ਪ੍ਰ:** ਭਾਈ ਸਾਹਿਬ ਜੀਉ ! ਗੁਰੂ ਦੀ ਚਰਨ ਸ਼ਰਨ ਵਿਚ ਆਉਣ ਵਾਲੇ ਸਿੱਖਾਂ ਦੀ ਤਾਂ ਬਹੁਤ ਗਿਣਤੀ ਹੋਇਆ ਕਰਦੀ ਹੈ, ਪਰ ਕੀ ਸਤਿਗੁਰੂ ਉਨ੍ਹਾਂ ਸਾਰਿਆਂ ਦੇ ਹੀ ਅੰਗ ਸੰਗ ਸਹਾਇਕ ਹੋਇਆ ਕਰਦੇ ਹਨ, ਇਸ ਬਾਰੇ ਤੁਸੀਂ ਆਪਣਾ ਵੀਚਾਰ ਕਿਵੇਂ ਰੱਖਦੇ ਹੋ, ਇਸ ਪੱਖ ਦੇ ਸੰਬੰਧ ਵਿਚ ਸਾਨੂੰ ਭੀ ਕੁਝ ਬੋਧ ਕਰਾਓ ?

**ਉ:** ਹੇ ਭਾਈਓ ! ਇਸ ਤੁਹਾਡੇ ਪ੍ਰਸ਼ਨ ਦਾ ਉੱਤਰ ਜਦੋਂ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਮੰਗ ਕਰੀਏ ਤਾਂ ਉਨ੍ਹਾਂ ਵੱਲੋਂ ਇਹੋ ਫ਼ੁਰਮਾਨ ਮਿਲਦਾ ਹੈ ਕਿ :

ਸਤਿਗੁਰੁ ਸਭਨਾ ਦਾ ਭਲਾ ਮਨਾਇਦਾ
ਤਿਸ ਦਾ ਬੁਰਾ ਕਿਉ ਹੋਇ ॥
ਸਤਿਗੁਰ ਨੋ ਜੇਹਾ ਕੋ ਇਛਦਾ ਤੇਹਾ ਫਲੁ ਪਾਏ ਕੋਇ ॥
*(ਸਲੋਕ ਮ: ੪, ਪੰਨਾ ੩੦੨)*

ਭਾਵ, ਸਤਿਗੁਰੂ ਤਾਂ ਸਮ-ਦ੍ਰਿਸ਼ਟੀ ਦੇ ਮਾਲਕ ਹਨ, ਉਹ ਸਭ ਦਾ ਹੀ ਭਲਾ ਮਨਾਉਂਦੇ ਹਨ, ਉਹ ਕਿਸੇ ਦੀ ਭੀ ਬੁਰਾਈ ਕਰਨ ਦੇ ਹੱਕ ਵਿਚ ਨਹੀਂ ਹੋਇਆ ਕਰਦੇ। ਪਰ ਇਹ ਸੰਕੇਤ ਅਵੱਸ਼ ਹੈ ਕਿ ਸਤਿਗੁਰੂ ਜੀ ਨੂੰ ਜਿਸ ਭਾਵਨਾ ਨਾਲ ਭੀ ਕੋਈ ਤੱਕਦਾ ਹੈ, ਉਸ ਭਾਵਨਾ ਦਾ ਉਸਨੂੰ ਸ਼ੁਭ ਜਾਂ ਅਸ਼ੁਭ ਫਲ ਅਵੱਸ਼ ਮਿਲਦਾ ਹੈ, ਇਹ ਆਪੋ ਆਪਣੀ ਭਾਵਨਾ ਹੈ ਜਿਸਦਾ ਹਰ ਸਿੱਖ ਨੂੰ ਹੀ ਫਲ ਭੁਗਤਣਾ ਪੈਂਦਾ ਹੈ, ਜਿਵੇਂ ਅਸੀਂ ਵੇਖਦੇ ਹਾਂ ਕਿ :

ਸਤਿਗੁਰ ਨੋ ਸਭੁ ਕੋ ਵੇਖਦਾ ਜੇਤਾ ਜਗਤੁ ਸੰਸਾਰੁ ॥
ਡਿਠੈ ਮੁਕਤਿ ਨ ਹੋਵਈ
ਜਿਚਰੁ ਸਬਦਿ ਨ ਕਰੇ ਵੀਚਾਰੁ ॥
ਹਉਮੈ ਮੈਲੁ ਨ ਚੁਕਈ ਨਾਮਿ ਨ ਲਗੈ ਪਿਆਰੁ ॥
*(ਸਲੋਕੁ ਮ: ੩, ਪੰਨਾ ੫੯੪)*

ਜੇ ਕੋ ਸਿਖੁ ਗੁਰੂ ਸੇਤੀ ਸਨਮੁਖੁ ਹੋਵੈ ॥
ਹੋਵੈ ਤ ਸਨਮੁਖੁ ਸਿਖੁ ਕੋਈ ਜੀਅਹੁ ਰਹੈ ਗੁਰ ਨਾਲੇ ॥
ਗੁਰ ਕੇ ਚਰਨ ਹਿਰਦੈ ਧਿਆਏ ਅੰਤਰ ਆਤਮੈ ਸਮਾਲੇ ॥
ਆਪੁ ਛਡਿ ਸਦਾ ਰਹੈ ਪਰਣੈ
ਗੁਰ ਬਿਨੁ ਅਵਰੁ ਨ ਜਾਣੈ ਕੋਏ ॥
ਕਹੈ ਨਾਨਕੁ ਸੁਣਹੁ ਸੰਤਹੁ ਸੋ ਸਿਖੁ ਸਨਮੁਖੁ ਹੋਏ ॥੨੧॥
*(ਪੰਨਾ ੯੧੯)*

ਭਾਵ ਹੈ, ਉਨ੍ਹਾਂ ਸਾਰੇ ਗੁਰੂ ਨੂੰ ਦੇਖਣ ਵਾਲਿਆਂ ਵਿਚੋਂ ਜੋ ਸਿੱਖ ਆਪਾ-ਭਾਵ ਤਿਆਗ ਕੇ ਗੁਰੂ ਦੇ ਹੁਕਮ ਦੀ ਪਾਲਣਾ ਕਰਦਾ ਹੋਇਆ ਸਦਾ ਹੀ ਗੁਰੂ ਦੇ ਸਨਮੁਖ ਰਹਿੰਦਾ ਅਤੇ (ਗੁਰ ਮੇਰੇ ਸੰਗ ਸਦਾ ਹੈ ਨਾਲੇ) ਦੀ ਭਾਵਨਾ ਰਖਦਾ ਹੈ, ਤਾਂ ਗੁਰੂ ਭੀ ਸਿੱਖ ਦੇ ਹਰ ਸਮੇਂ ਹਰ ਕਾਰਜ ਵਿਚ ਸਹਾਇਕ ਹੁੰਦੇ ਹਨ।

ਜਿਵੇਂ ਇਕ ਮਾਤਾ ਉਸ ਪੁੱਤਰ ਨੂੰ ਸਦਾ ਹੀ ਆਪਣੇ ਧਿਆਨ ਗੋਚਰੇ ਰੱਖਦੀ ਹੈ, ਜੋ ਮਾਂ ਨੂੰ ਆਪਣੀ ਸਾਰੀ ਸਿਆਣਪ, ਗਿਆਨ, ਧਿਆਨ, ਚਾਤੁਤਾ ਤਿਆਗ ਕੇ ਮਾਤਾ ਨੂੰ ਹੀ ਆਪਣਾ ਆਸਰਾ ਰੂਪ ਜਾਣਦਾ ਹੈ, ਮਾਂ ਭੀ ਆਪਣੇ ਉਸ ਪੁੱਤਰ ਦੇ ਕਿਸੇ ਵੱਡੇ ਤੋਂ ਵੱਡੇ ਕੀਤੇ ਗੁਨਾਹ ਨੂੰ ਚਿਤ ਵਿਚ ਨਹੀਂ ਰਖਿਆ ਕਰਦੀ, ਇਸ ਭਾਵ ਦਾ ਬੋਧ ਸਾਨੂੰ ਬਾਣੀ ਦੁਆਰੇ ਕਈ ਥਾਵਾਂ 'ਤੇ ਪੜ੍ਹਨ ਵਿਚ ਆਉਂਦਾ ਹੈ। ਸੋ, ਮੈਂ ਭੀ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਅੰਕਤ ਕਰਨ ਦਾ ਤੁੱਛ-ਬੁੱਧੀ ਅਨੁਸਾਰ ਯਤਨ ਕੀਤਾ ਹੈ, ਜਿਵੇਂ ਕਿ :

**ਗਿਆਨ ਧਿਆਨ ਪ੍ਰਾਨ ਸੁਤ**
**ਰਾਖਤ ਜਨਨੀ ਪ੍ਰਤਿ,**
**ਅਵਗੁਨ ਗੁਨ ਮਾਤਾ ਚਿਤ ਮੈ ਨ ਚੇਤ ਹੈ ॥**

*ਅਰਥ :*

(ਗੁਰੂ ਭੀ ਉਸੇ ਸਿੱਖ ਦੇ ਗੁਨਾਹਾਂ ਨੂੰ ਨਹੀਂ ਚਿਤਾਰਿਆ ਕਰਦਾ) ਜਿਵੇਂ ਪੁੱਤਰ ਆਪਣੇ ਗਿਆਨ (ਸੂਝ-ਬੂਝ) ਨੂੰ ਧਿਆਨ (ਸੋਚ ਫ਼ਿਕਰ ਵਾ ਤਾਂਘ) ਨੂੰ ਅਤੇ ਪ੍ਰਾਨ ਆਪਣੀ ਜਾਨ ਦੀ ਰਖਿਆ—(ਪ੍ਰਿਤਪਾਲਾ) ਨੂੰ (ਜਨਨੀ ਪ੍ਰਤਿ)— ਮਾਤਾ ਤਾਈਂ (ਸੌਂਪੀ) ਰੱਖਦਾ ਹੈ (ਅਤੇ ਇਸੇ ਕਰਕੇ ਮਾਂ ਭੀ ਉਸਦੇ) ਔਗੁਣਾਂ ਨੂੰ ਨਾ 'ਗੁਨ'—ਵੀਚਾਰ ਕੇ ਚਿਤ ਅੰਦਰ ਨਹੀਂ ਚਿਤਾਰਿਆ ਕਰਦੀ।

**ਜੈਸੇ ਭਰਤਾਰਿ ਭਾਰਿ ਨਾਰਿ ਉਰ ਹਾਰਿ ਮਾਨੈ,**
**ਤਾਂ ਤੇ ਲਾਲੁ ਲਲਨਾ ਕੋ ਮਾਨੁ ਮਨਿ ਲੇਤ ਹੈ ॥**

*ਅਰਥ :*

(ਇਵੇਂ ਹੀ) ਜਿਸ ਤਰ੍ਹਾਂ ਪਤੀ ਦੇ ਭਾਰ ਨੂੰ ਇਸਤ੍ਰੀ ਆਪਣੇ 'ਉਰ'—ਹਿਰਦੇ (ਗਲੇ) ਦਾ ਹਾਰ ਮੰਨਿਆ ਕਰਦੀ ਹੈ, ਤੇ ਇਸ ਕਰਕੇ ਹੀ ਭਰਤਾ ਭੀ ਆਪਣੀ ਪ੍ਰਿਯਾ ਦੇ ਮਾਨ ਨੂੰ ਮੰਨ ਲਿਆ ਕਰਦਾ ਹੈ, ਵਾ ਉਸਦੇ ਆਦਰ ਨੂੰ ਹਿਰਦੇ (ਮਨ) ਵਿਚ ਲਈ (ਧਾਰੀ) ਰਖਿਆ ਕਰਦਾ ਹੈ।

**ਜੈਸੇ ਚਟੀਆ ਸਭੀਤਿ ਸਕੁਚਤ ਪਾਂਧਾ ਪੇਖਿ,**
**ਤਾਂ ਤੇ ਭੂਲਿ ਚੂਕਿ ਪਾਂਧਾ ਛਾਡ ਤਨ ਹੇਤ ਹੈ ॥**

*ਅਰਥ :*

ਜਿਸ ਤਰ੍ਹਾਂ ਚਾਟੜੇ (ਵਿਦਿਆਰਥੀ ਬਾਲਕੇ) ਪਾਂਧੇ (ਪੜ੍ਹਾਉਣ ਹਾਰੇ) ਨੂੰ ਤੱਕ ਕੇ 'ਸਭੀਤਿ'—ਭੈ ਵਾਨ ਹੋ 'ਸਕੁਚਤਾ'—ਸੰਗ ਧਾਰ ਜਾਂਦੇ, ਸੰਕੋਚ ਖਾ ਜਾਂਦੇ ਹਨ, (ਤੇ ਏਸੇ ਕਰਕੇ ਹੀ ਪਾਂਧਾ ਭੁੱਲ ਚੁੱਕ ਉਨ੍ਹਾਂ ਦੀ) ਛੱਡ ਕੇ (ਵਿਸਾਰ ਕੇ) ਤਨ ਬਾਲਕਿਆਂ (ਸ਼ਾਗਿਰਦਾਂ) ਨਾਲ ਹਿਤ ਹੀ ਕਰਿਆ ਕਰਦਾ ਹੈ। (ਅਰਥਾਤ ਵਿਦਿਆਰਥੀ ਪਾਂਧੇ ਤੋਂ ਡਰਦੇ ਹਨ, ਮੁੰਡਿਆਂ ਦੇ ਮਨ ਵਿਚ ਡਰ ਵੇਖ ਕੇ ਪਾਂਧਾ ਉਨ੍ਹਾਂ ਦੀ ਕੀਤੀ ਹੋਈ ਭੁੱਲ ਨੂੰ ਭੁੱਲ ਜਾਂਦਾ ਹੈ, ਕਿਉਂਕਿ ਜਦ ਭੀ ਕੋਈ ਸਮਾਂ ਆਉਂਦਾ ਹੈ ਤਾਂ ਪਾਂਧਾ ਬੱਚਿਆਂ ਦੀ ਉਪਮਾ ਕਰਨ ਲੱਗ ਜਾਂਦਾ ਹੈ ਕਿ ਮੇਰੇ ਇਹ ਵਿਦਿਆਰਥੀ ਸਿਆਣੇ ਹਨ) ਭਾਵ ਉਨ੍ਹਾਂ ਦੇ ਪਿਆਰ ਨੂੰ ਨਹੀਂ ਛੱਡਦਾ।

**ਮਨ ਬਚ ਕ੍ਰਮ ਗੁਰ ਚਰਨ ਸਰਨਿ ਸਿਖ,**
**ਤਾ ਤੇ ਸਤਿਗੁਰ ਜਮ-ਦੂਤਹਿ**
**ਨ ਦੇਤ ਹੈ ॥੩੫੮॥**

*ਅਰਥ :*

(ਇਸੇ ਹੀ ਤਰ੍ਹਾਂ) ਸਿੱਖ ਭੀ ਗੁਰੂ ਮਹਾਰਾਜ ਦੇ ਚਰਨਾਂ ਦੀ ਸ਼ਰਨ, ਮਨ ਬਾਣੀ ਸਰੀਰ ਕਰਕੇ ਹੋਇਆ ਰਹਿੰਦਾ ਹੈ, ਅਰਥਾਤ ਉਨ੍ਹਾਂ ਦੇ ਹੀ ਪ੍ਰਾਯਣ (ਆਸਰੇ ਪਰਣੇ) ਰਹਿੰਦਾ ਹੈ ਤੇ ਇਸੇ ਕਰਕੇ ਹੀ ਸਤਿਗੁਰੂ ਵੀ ਉਸਨੂੰ ਜਮਦੂਤਾਂ ਦੇ ਸਪੁਰਦ ਨਹੀਂ ਕਰਦੇ, ਭਾਵ ਵੱਸ ਵਿਚ ਕਦਾਚਿਤ ਨਹੀਂ ਪੈਣ ਦਿੰਦੇ।੩੫੮।

ਜਿਵੇਂ ਗੁਰੂ ਫ਼ੁਰਮਾਨ ਹੈ ਕਿ :

ਸੰਤ ਕਉ ਰਾਖਉ ਅਪਨੇ ਜੀਅ ਨਾਲਿ ॥
ਸੰਤ ਉਧਾਰਉ ਤਤਖਿਣ ਤਾਲਿ ॥੧॥ *(ਪੰਨਾ ੯੬੭)*

ਪ੍ਰ: ਭਾਈ ਸਾਹਿਬ ਜੀਓ ! ਪੁਰਾਤਨ ਸ਼ਾਸਤ੍ਰਾਂ ਦੁਆਰੇ ਇਹ ਆਮ ਹੀ ਕਥਾਵਾਂ ਸੁਣਦੇ ਆ ਰਹੇ ਹਾਂ ਕਿ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਇਹ ਬੜੇ ਹੀ ਸ਼ਕਤੀ-ਸ਼ਾਲੀ ਅਜਿੱਤ ਸੂਰਮੇ ਹਨ, ਜਿਨ੍ਹਾਂ ਨੇ ਬੜੇ ਬੜੇ ਜਪੀਆਂ ਤਪੀਆਂ ਨੂੰ ਭੀ ਹਾਰ ਦਿੱਤੀ ਹੈ, ਇਹ ਤਾਂ ਇੱਕੋ ਇਕ ਸੂਰਮਾ ਬਹੁਤ ਵੱਡਾ ਅਜਿੱਤ ਮੰਨਿਆ ਗਿਆ ਹੈ, ਪਰ ਇਸ ਮਨੁੱਖ ਦੇ ਸਰੀਰ ਵਿਚ ਤਾਂ ਪੰਜੇ ਹੀ ਹਰ ਸਮੇਂ ਕਾਬਜ਼ ਰਹਿੰਦੇ ਹਨ, ਇਨ੍ਹਾਂ ਨੂੰ ਗੁਰੂ ਦੇ ਸਿੱਖਾਂ ਨੇ ਕਿਵੇਂ ਕਾਬੂ ਕਰ ਲਿਆ ਹੈ, ਇਸ ਸੰਬੰਧ ਵਿਚ ਆਪ ਜੀ ਸਾਨੂੰ ਜਾਣਕਾਰੀ ਦਿਓ, ਤਾਕਿ ਸਾਨੂੰ ਭੀ ਸਿੱਖੀ ਮਾਰਗ 'ਤੇ ਸਫ਼ਰ ਕਰਨ ਲਈ ਢਾਰਸ ਮਿਲ ਸਕੇ ?

**ਉ:** ਹੇ ਭਾਈਓ ! ਮੈਂ ਭੀ ਜਦੋਂ ਇਨ੍ਹਾਂ ਕਾਮਾਦਿਕ ਸੂਰਮਿਆਂ ਬਾਰੇ ਬਾਣੀ ਦੀ ਪੜਚੋਲ ਕਰਦਾ ਹਾਂ ਤਾਂ ਬੋਧ ਮਿਲਦਾ ਹੈ ਕਿ ਇਨ੍ਹਾਂ ਦੀ ਸ਼ਕਤੀ ਨੂੰ ਬਾਣੀ ਵਿਚ ਕਈ ਰੂਪਾਂ ਵਿਚ ਦਰਸਾਇਆ ਹੈ, ਜਿਵੇਂ ਕਿ ਕਈ ਜਗ੍ਹਾ ਇਨ੍ਹਾਂ ਨੂੰ ਪੰਜ ਸੂਰਬੀਰ ਕਿਹਾ ਹੈ, ਕਿਸੇ ਥਾਂ ਇਨ੍ਹਾਂ ਨੂੰ ਪੰਜ ਚੋਰਾਂ ਦਾ ਰੂਪ ਦਰਸਾਇਆ ਗਿਆ ਹੈ, ਕਿਸੇ ਜਗ੍ਹਾ ਇਨ੍ਹਾਂ ਨੂੰ ਪੰਜ ਚੰਡਾਲ ਕਿਹਾ ਗਿਆ ਹੈ, ਕਿਤੇ ਇਨ੍ਹਾਂ ਨੂੰ ਪੰਜਾਂ ਦੂਤਾਂ ਦਾ ਰੂਪ ਦਿੱਤਾ ਗਿਆ ਹੈ, ਕਿਸੇ ਜਗ੍ਹਾ ਇਨ੍ਹਾਂ ਨੂੰ ਬਟਵਾਰੇ ਰਾਹ-ਮਾਰ ਦੱਸਿਆ ਹੈ, ਜਿਵੇਂ ਕਿ ਬਾਣੀ ਦਾ ਫ਼ੁਰਮਾਨ ਹੈ ਕਿ :

ਇਸੁ ਦੇਹੀ ਅੰਦਰਿ ਪੰਚ ਚੋਰ ਵਸਹਿ
ਕਾਮੁ ਕ੍ਰੋਧੁ ਲੋਭੁ ਮੋਹੁ ਅਹੰਕਾਰਾ ॥
ਅੰਮ੍ਰਿਤੁ ਲੂਟਹਿ ਮਨਮੁਖ ਨਹੀ ਬੂਝਹਿ
ਕੋਇ ਨ ਸੁਣੈ ਪੂਕਾਰਾ ॥ *(ਸੋਰਠਿ ਮ: ੩, ਪੰਨਾ ੬੦੦)*

ਇਸ ਤੋਂ ਆਦਿ ਹੋਰ ਭੀ ਕਈ ਉਦਾਹਰਣ ਮਿਲਦੇ ਹਨ ਕਿ ਇਹ ਪੰਜੇ ਕਾਮਾਦਿਕ ਧਾੜਵੀ ਮਨੁੱਖ ਦੇ ਅੰਦਰ ਹਰ ਵਕਤ ਹੀ ਕਾਬਜ਼ ਰਹਿੰਦੇ ਹਨ, ਜੋ ਦਿਨੇ ਰਾਤ ਦੈਵੀ ਗੁਣਾਂ ਦੀ ਸਮੱਗਰੀ ਨੂੰ ਲੁੱਟੀ ਜਾ ਰਹੇ ਹਨ, ਕੋਈ ਭੀ ਪੁਕਾਰ ਸੁਣਨ ਵਾਲਾ ਨਹੀਂ ਹੈ, ਮੈਂ ਇਕੱਲਾ ਹਾਂ ਇਹ ਪੰਜੇ ਕਾਮਾਦਿਕ ਬਲੀ, ਸ਼ਕਤੀਸ਼ਾਲੀ ਸੂਰਮੇ ਹਨ, ਇਨ੍ਹਾਂ ਤੋਂ ਬਚਨ ਲਈ ਸਤਿਗੁਰੂ ਜੀ ਨੇ ਕੇਵਲ ਇਕੋ ਹੀ ਉਪਾਉ ਬਾਣੀ ਦੁਆਰੇ ਫ਼ੁਰਮਾਇਆ ਹੈ, ਕਿ ਹੇ ਭਾਈ ! ਜੇ ਬਚਨਾ ਹੈ ਤਾਂ :

ਸ੍ਰੀ ਰਾਮ ਨਾਮਾ ਉਚਰੁ ਮਨਾ ॥ *(ਪੰਨਾ ੧੫੫)*

ਇਸ ਲਈ ਜਦ ਭੀ ਕੋਈ ਸਿੱਖ ਗੁਰੂ ਦੀ ਚਰਨ ਸ਼ਰਨ ਵਿਚ ਆ ਜਾਂਦਾ ਹੈ, ਤਾਂ ਉਸ ਗੁਰਸਿੱਖ 'ਤੇ ਕਿਸੇ ਭੀ ਵਿਕਾਰ ਦਾ ਵਾਰ ਨਹੀਂ ਚਲ ਸਕਦਾ, ਇਕ ਨਹੀਂ ਭਾਵੇਂ ਕ੍ਰੋੜਾਂ ਹੀ ਕਾਮਾਦਿਕ ਦੀਆਂ ਸੈਨਾ ਚੜ੍ਹਾਈ ਕਰਕੇ ਆ ਜਾਵਨ ਕਿਉਂਕਿ ਗੁਰੂ ਨੇ ਉਸ ਸਿੱਖ ਨੂੰ ਸ਼ਬਦ ਦੀ ਸੰਜੋਅ ਪਹਿਨਾ ਦਿੱਤੀ ਹੈ। ਸੋ, ਮੈਂ ਭੀ ਗੁਰਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਉਲੀਕਿਆ ਹੈ, ਜਿਵੇਂ ਕਿ :

**ਕੋਟਿਨ ਕੋਟਾਨਿ ਕਾਮ ਕਟਕ ਹੁਇ ਕਾਮਾਰਥੀ,**
**ਕੋਟਿਨ ਕੋਟਾਨਿ ਕ੍ਰੋਧ ਕ੍ਰੋਧੀ-ਵੰਤ ਆਹਿ ਜੀ ॥**

***ਅਰਥ :***

(ਹੇ ਭਾਈਓ ! ਮੇਰਾ ਤਾਂ ਇਹੋ ਨਿਸਚਾ ਹੈ ਕਿ ਜਿਸ ਸਿੱਖ 'ਤੇ ਗੁਰੂ ਦੀ ਮੇਹਰ ਹੈ ਉਸਨੂੰ ਇਕ ਨਹੀਂ ਭਾਵੇਂ) ਕ੍ਰੋੜਾਂ ਕੋਟੀਆਂ ਹੀ ਕਾਮ ਦੇਵ 'ਕਾਮਾਰਥੀ'—ਕਾਮ ਦਾ ਪ੍ਰਯੋਜਨ ਸਾਧਨਹਾਰੇ ਕਾਮੀਆਂ ਦੀ ਸੈਨਾ ਬਣਾ ਕੇ (ਚੜ੍ਹ, ਆਉਣ) ਤੇ ਕ੍ਰੋੜਾਂ ਕੋਟੀਆਂ ਹੀ ਕ੍ਰੋਧ, ਕ੍ਰੋਧਵੰਤਿਆਂ ਦੀ ਸੈਨਾ ਬਣ, ਕ੍ਰੋਧਵੰਤਿਆਂ ਨੂੰ ਵੈਰ-ਭਾਵ ਲਈ (ਜੋੜ) ਲਿਆਉਣ।

**ਕੋਟਿਨ ਕੋਟਾਨਿ ਲੋਭ ਲੋਭੀ ਹੁਇ ਲਾਲਚ ਕਰੈ,**
**ਕੋਟਿਨ ਕੋਟਾਨਿ ਮੋਹ ਮੋਹਿ ਅਵਗਾਹਿ ਜੀ ॥**

***ਅਰਥ :***

(ਇਥੇ ਹੀ ਬੱਸ ਨਹੀਂ) ਕ੍ਰੋੜਾਂ ਕੋਟੀਆਂ ਹੀ ਲੋਭ, ਲੋਭੀ ਬਣ ਕੇ, ਲਾਲਚ ਕਰਨ (ਲੁੱਟਣਾ ਚਾਹੁਣ) ਅਤੇ ਕ੍ਰੋੜਾਂ ਕੋਟੀਆਂ ਹੀ ਮੋਹ ਭੀ (ਇਕੱਠੇ ਹੋ ਕੇ) ਮੋਹਿਤ ਕਰਨ ਲਈ 'ਅਵਗਾਹਿ'—ਹੇਠਾਂ ਉਤਾਹਾਂ ਹੋਣ (ਗੋਤੇ ਲਾਉਣ) ਅਰਥਾਤ ਮਨਸੂਬੇ ਬੰਨ੍ਹਣ।

**ਕੋਟਿਨ ਕੋਟਾਨਿ ਅਹੰਕਾਰ ਅਹੰਕਾਰੀ ਹੁਇ,**
**ਰੂਪ ਰਿਪੁ ਸੰਪੈ ਸੁਖ ਬਲ ਛਲ ਚਾਹਿ ਜੀ ॥**

***ਅਰਥ :***

(ਅਤੇ) ਕ੍ਰੋੜਾਂ ਕੋਟੀਆਂ ਹੀ ਹੰਕਾਰ, ਹੰਕਾਰੀਆਂ (ਦੀ ਸੈਨਾ) ਬਣ ਆਵਨ, (ਅਤੇ ਕਾਮ, ਕ੍ਰੋਧ, ਲੋਭ, ਮੋਹ ਦੀਆਂ ਸੈਨਾ ਭੀ ਭਾਵੇਂ ਨਾਲ ਹੀ ਰਲ ਆਣ ਕੇ) 'ਰੂਪ'—(ਸੁੰਦਰਤਾ), 'ਸੰਪੈ'—(ਸੰਪਦਾ)—ਵਿਭੂਤੀ। 'ਸੁਖੁ'— ਅਨੰਦ ਬਿਲਾਸ, ਤਥਾ 'ਬਲ'—ਤੇਜ ਪ੍ਰਤਾਪ ਦੇ 'ਰਿਪੁ'—ਸ਼ਤਰੂ ਹੋ ਕੇ ਛਲਣਾ ਚਾਹੁਣ।

**ਸਤਿਗੁਰ ਸਿਖਨ ਕੇ ਰੋਮਾਹਿ ਨ ਚਾਪ ਸਕੈ,**
**ਜਾ ਮੈ ਗੁਰ ਗਿਆਨ ਧਿਆਨ**
**ਸਸਤ੍ਰ ਸਨਾਹਿ ਜੀ ॥੩੫੯॥**

***ਅਰਥ :***

(ਭਾਵ ਹੈ) ਜਿਨ੍ਹਾਂ ਨੇ ਗੁਰੂ ਮਹਾਰਾਜ ਦੇ ਗਿਆਨ ਦੇ ਸ਼ਸਤ੍ਰ ਪਹਿਰੇ ਹੋਏ ਹਨ, ਤੇ ਧਿਆਨ ਦਾ ਸੰਜੋਅ ਧਾਰਿਆ ਹੋਇਆ ਹੈ (ਉਨ੍ਹਾਂ) ਸਤਿਗੁਰਾਂ ਦੇ ਸਿੱਖਾਂ ਦੇ ਵਾਲ ਨੂੰ ਭੀ ਵਿੰਗਿਆਂ ਨਹੀਂ ਕਰ ਸਕਦੇ।੩੫੯।

***ਭਾਵਾਰਥ :*** ਗੁਰਮੁਖ ਦਾ ਹਿਰਦਾ ਗੁਰਬਾਣੀ ਅਨੁਸਾਰ (ਵੈਰ ਵਿਰੋਧ ਮਿਟਾਵੈ) ਦੀ ਧਾਰਨਾ ਵਿਚ ਸਦਾ ਵਰਤਦਾ ਹੈ, ਉਸਦੇ ਹਿਰਦੇ ਵਿੱਚੋਂ ਸਾਰੇ ਹੀ ਦੋਖ ਦੂਰ ਹੋ ਜਾਂਦੇ ਹਨ, ਉਨ੍ਹਾਂ ਦੇ ਅੰਦਰੋਂ ਕਦੀ ਭੀ ਕਿਸੇ ਦੇ ਬੁਰਾ ਕਰਨ ਦਾ ਸੰਕਲਪ ਨਹੀਂ ਉੱਠਿਆ ਕਰਦਾ, ਉਨ੍ਹਾਂ ਦਾ ਸੁਭਾਵ

ਸਦਾ ਹੀ ਸਭ ਦਾ ਭਲਾ ਹੀ ਤੱਕਣਾ ਹੋਇਆ ਕਰਦਾ ਹੈ। ਪਰ ਫਿਰ ਭੀ ਧੁਰ ਦੇ ਮਾਰੇ ਹੋਏ ਜਨਮ-ਜਨਮਾਤ੍ਰਾਂ ਤੋਂ ਭੁਲਾਂ ਕਰਦੇ ਚਲੇ ਆ ਰਹੇ ਕੁਮਾਰਗੀ ਕੁਪੱਤੇ ਲੋਗ ਇਹ ਆਪਨੀ ਧੁਰਾਹੂੰ ਨੀਚਤਾ ਕਾਰਨ ਇਨ੍ਹਾਂ ਨਿਰਵੈਰਾਂ ਨਾਲ ਅਕਾਰਣ ਹੀ ਵੈਰ ਵਿਹਾਝਦੇ ਰਹਿੰਦੇ ਤੇ ਇਨ੍ਹਾਂ ਗੁਰਮੁਖਾਂ ਨੂੰ ਭੀ ਹਰ ਪ੍ਰਕਾਰ ਸਤਾਨ ਵਿਚ ਹੀ ਤਤਪਰ ਰਹਿੰਦੇ ਹਨ—ਸੋ ਅਜਿਹਿਆਂ ਵੈਰ-ਭਾਵ ਰੱਖਣ ਵਾਲੇ ਕਾਮਾਦਿਕ ਦੁਸ਼ਟਾਂ ਵੱਲੋਂ ਧੀਰਜ ਦ੍ਰਿੜ੍ਹ ਕਰਾਉਣ ਲਈ ਗੁਰੂ ਮਹਾਰਾਜ ਦੀ ਚਰਨ ਸ਼ਰਨ ਦਾ ਸੱਚਾ ਪ੍ਰਭਾਵ ਭਾਈ ਸਾਹਿਬ ਜੀ ਨਿਰੂਪ ਕੇ ਦਰਸਾਉਂਦੇ ਹਨ। ਇਤਿਹਾਸ ਵਿਚ ਐਸੀਆਂ ਘਟਨਾਵਾਂ ਸਾਮ੍ਰਤੱਖ ਸਾਖ ਭਰਨ ਵਾਲੀਆਂ ਹਨ, ਜੋ ਮਿਲ ਸਕਦੀਆਂ ਹਨ, ਪਰ ਇਹ ਸਾਰੇ ਕਾਮਾਦਿਕ ਵੈਰੀ, ਲੁਟੇਰੇ ਆਪੋ ਆਪਣੇ ਸਾਰੇ ਵਲ ਛਲਾਂ ਨੂੰ ਵਰਤ ਕੇ ਗੁਰਸਿੱਖਾਂ ਉਪਰ ਵਾਰ ਕਰਨ ਵਿਚ ਕਦੀ ਸਫਲ ਨਹੀਂ ਹੋ ਸਕੇ ਅਤੇ ਨਾ ਹੀ ਹੋ ਸਕਣਗੇ।

**ਪ੍ਰ:** ਭਾਈ ਸਾਹਿਬ ਜੀਉ! ਗੁਰੂ ਨਾਨਕ ਪਾਤਸ਼ਾਹ ਦੇ ਕਥਨ ਅਨੁਸਾਰ ਕਿ (ਨਾਨਕ ਦੁਖੀਆ ਸਭੁ ਸੰਸਾਰੁ) ਭਾਵ ਸੰਸਾਰ ਦੀ ਸਾਰੀ ਲੁਕਾਈ ਵੇਖਣ ਵਿਚ ਆਉਂਦੀ ਹੈ ਕਿ ਉਹ ਦਿਨੇ ਰਾਤ ਅਪਦਾ ਵਿਚ ਵਿਲਕਦੀ ਹੈ। ਉਂਝ ਭਾਵੇਂ ਬਾਹਰੋਂ ਵੇਖਣ ਵਿਚ ਬੇਸ਼ਕ ਕੋਈ ਸੁਖੀਆ ਨਜ਼ਰ ਆਵੇ, ਪਰ ਜਦੋਂ ਉਸਦੇ ਨੇੜੇ ਹੋ ਕੇ ਪੁੱਛੀਏ ਕਿ ਹੇ ਸੱਜਣਾ! ਤੂੰ ਬਹੁਤ ਸੁਖੀ ਹੈਂ? ਤਾਂ ਅੱਗੋਂ ਉਸਦਾ ਉੱਤਰ ਇਹੋ ਹੋਵੇਗਾ ਕਿ ਮੈਂ ਬਹੁਤ ਮਨ ਕਰਕੇ ਦੁਖੀਆ ਹਾਂ, ਕਿਉਂਕਿ ਮੇਰੇ ਮਨ ਵਿਚ ਇਤਨੀਆਂ ਕਲਪਨਾਵਾਂ ਦਾ ਵੇਗ ਵਗਦਾ ਹੈ, ਜੋ ਕਦੀ ਰੁਕਦਾ ਹੀ ਨਹੀਂ। ਕਿਉਂ ਜੀ! ਜਿਨ੍ਹਾਂ ਗੁਰਮੁਖ ਗੁਰਸਿੱਖਾਂ ਦਾ ਆਪ ਜੀ ਕਥਨ ਕਰਦੇ ਹੋ ਕਿ ਸੰਸਾਰਕ ਅਪਦਾ ਔਕੜਾਂ ਆਉਣ ਸਮੇਂ ਉਨ੍ਹਾਂ ਦੀ ਭੀ ਮਾਨਸਕ ਦਸ਼ਾ ਡਾਵਾਂ ਡੋਲ ਰਹਿੰਦੀ ਹੈ, ਉਨ੍ਹਾਂ ਬਾਰੇ ਤੁਸੀਂ ਕਿਵੇਂ ਅਨੁਭਵ ਕਰਦੇ ਹੋ, ਸਾਨੂੰ ਭੀ ਜਾਣਕਾਰੀ ਦਿਓ?

**ਉ:** ਹੇ ਭਾਈਓ! ਮੇਰੇ ਪਰਖਣ ਵਿਚ ਤਾਂ ਇਉਂ ਹੀ ਆਇਆ ਹੈ ਕਿ ਗੁਰੂ ਦਾ ਸਿੱਖ ਅਪਦਾ ਔਕੜਾਂ ਆਉਣ ਸਮੇਂ ਕਦਾਚਿਤ ਭੀ ਨਹੀਂ ਡੋਲਦਾ, ਦੁਖਾਂ ਵਿਚ ਸਗੋਂ ਸਿੱਖ ਸਿੱਖੀ ਵਿਚ ਦਮਕਦਾ ਹੈ, ਕਿਉਂਕਿ ਉਸਨੂੰ ਗੁਰੂ ਦੀ ਬਾਣੀ ਦੁਆਰੇ ਇਹ ਸਿਖਿਆ ਮਿਲੀ ਹੈ ਕਿ ਜਿਸਦੀ ਉਸਨੇ ਧਾਰਨਾ ਨੂੰ ਪ੍ਰਪੱਕ ਰੂਪ ਵਿਚ ਧਾਰਨ ਕਰ ਲਿਆ ਹੈ, ਜਿਵੇਂ ਕਿ:

ਸੁਖੁ ਦੁਖੁ ਜਿਹ ਪਰਸੈ ਨਹੀ ਲੋਭੁ ਮੋਹੁ ਅਭਿਮਾਨੁ ॥
ਕਹੁ ਨਾਨਕ ਸੁਨੁ ਰੇ ਮਨਾ ਸੋ ਮੂਰਤਿ ਭਗਵਾਨ ॥੧੩॥
ਉਸਤਤਿ ਨਿੰਦਿਆ ਨਾਹਿ ਜਿਹਿ ਕੰਚਨ ਲੋਹ ਸਮਾਨਿ ॥
ਕਹੁ ਨਾਨਕ ਸੁਨਿ ਰੇ ਮਨਾ
ਮੁਕਤਿ ਤਾਹਿ ਤੈ ਜਾਨਿ ॥੧੪॥
ਹਰਖੁ ਸੋਗੁ ਜਾ ਕੈ ਨਹੀ ਬੈਰੀ ਮੀਤ ਸਮਾਨਿ ॥
ਕਹੁ ਨਾਨਕ ਸੁਨਿ ਰੇ ਮਨਾ
ਮੁਕਤਿ ਤਾਹਿ ਤੈ ਜਾਨਿ ॥੧੫॥

*(ਸਲੋਕ ਮ: ੯, ਪੰਨਾ ੧੪੨੭)*

ਸੁਖੁ ਦੂਖੁ ਤੇਰੀ ਆਗਿਆ ਪਿਆਰੇ
ਦੂਜੀ ਨਾਹੀ ਜਾਇ ॥੩॥
ਜੋ ਤੂੰ ਕਰਾਵਹਿ ਸੋ ਕਰੀ ਪਿਆਰੇ
ਅਵਰੁ ਕਿਛੁ ਕਰਣੁ ਨ ਜਾਇ ॥੪॥

*(ਆਸਾ ਮ: ੫, ਪੰਨਾ ੪੩੨)*

ਨਾਨਕ ਬੋਲਣੁ ਝਖਣਾ ਦੁਖ ਛਡਿ ਮੰਗੀਅਹਿ ਸੁਖ ॥
ਸੁਖੁ ਦੁਖੁ ਦੁਇ ਦਰਿ ਕਪੜੇ ਪਹਿਰਹਿ ਜਾਇ ਮਨੁਖ ॥
ਜਿਥੈ ਬੋਲਣਿ ਹਾਰੀਐ ਤਿਥੈ ਚੰਗੀ ਚੁਪ ॥੨॥

*(ਸਲੋਕੁ ਮ: ੧, ਪੰਨਾ ੧੪੯)*

ਸੁਖੁ ਦੁਖੁ ਦੋਨੋ ਸਮ ਕਰਿ ਜਾਨੈ ਅਉਰੁ ਮਾਨੁ ਅਪਮਾਨਾ ॥
ਹਰਖ ਸੋਗ ਤੇ ਰਹੈ ਅਤੀਤਾ
ਤਿਨਿ ਜਗਿ ਤਤੁ ਪਛਾਨਾ ॥੧॥

*(ਗਉੜੀ ਮ: ੯, ਪੰਨਾ ੨੧੯)*

ਇਸੇ ਤਰ੍ਹਾਂ ਹੋਰ ਭੀ ਗੁਰਮੁਖਾਂ ਨੂੰ ਬਾਣੀ ਵਿੱਚੋਂ ਬਹੁਤ ਉਦਾਹਰਣ ਪੜ੍ਹਨ ਵਿਚ ਆਏ ਹਨ, ਜਿਨ੍ਹਾਂ ਦੇ ਅਧਾਰਤ ਹੋ ਉਨ੍ਹਾਂ ਨੇ ਆਪਣੀ ਮਾਨਸਕ ਅਵਸਥਾ ਨੂੰ ਅਡੋਲ ਕਰ ਲਿਆ ਹੈ, ਜਿਸ ਕਰਕੇ ਹੁਣ ਉਨ੍ਹਾਂ ਦਾ ਮਨ ਸੁਖ ਦੁਖ ਵਿਚ ਅਡੋਲ ਰਹਿੰਦਾ ਹੈ, ਬਿਪਤਾ ਦੇ ਆਉਣ ਸਮੇਂ ਭੀ ਉਹ ਸੁਮੇਰ ਪਰਬਤ ਵਾਂਗ ਅਚੱਲ ਰਹਿੰਦੇ ਹਨ। ਸੋ, ਮੈਂ ਭੀ ਉਨ੍ਹਾਂ ਦੀ ਸਥਿਰਤਾ ਨੂੰ ਤੱਕ ਕੇ ਉਨ੍ਹਾਂ ਦੀ ਤ੍ਰਿਗੁਣ ਅਤੀਤ ਅਵਸਥਾ ਨੂੰ ਚੰਦ ਸਤਰਾਂ ਵਿਚ ਇਉਂ ਅੰਕਤ ਕੀਤਾ ਹੈ, ਜਿਵੇਂ ਕਿ:

**ਜੈਸੇ ਤਉ ਸੁਮੇਰ ਊਚ ਅਚਲ ਅਗੰਮ ਅਤਿ,**
**ਪਾਵਕ ਪਵਨ ਜਲ ਬਿਆਪ ਨ ਸਕਤਿ ਹੈ ॥**

***ਅਰਥ :***

(ਸਿੱਖ ਦਾ ਮਨ) 'ਤਉ'—ਤੈਸੇ ਹੀ ਫੇਰ ਜਿਸ ਪ੍ਰਕਾਰ ਸੁਮੇਰ 'ਅਚਲ'—ਪਰਬਤ ਅਤਿਅੰਤ ਅਗੰਮ ਅਤੇ ਉੱਚਾ ਹੈ, ਤੇ (ਇਸੇ ਕਰਕੇ ਹੀ) 'ਪਾਵਕ'—ਅੱਗ, ਪੌਣ ਪਾਣੀ ਦਾ (ਅਸਰ) ਉਸ ਉਪਰ ਨਹੀਂ ਵਾਪਰ ਸਕਦਾ।

**ਪਾਵਕ ਪ੍ਰਗਾਸ ਤਾਸ ਬਾਨੀ ਚਉਗਨੀ ਚੜ੍ਹਤ,**
**ਪਉਨ ਗਉਨ ਧੂਰਿ ਦੂਰਿ ਹੋਇ ਚਮਕਤਿ ਹੈ ॥**

*ਅਰਥ :*

(ਜੇਕਰ) ਅੱਗ ਪ੍ਰਗਾਸ ਕਰੇ (ਉਸ ਸੁਮੇਰ ਉਪਰ) ਪ੍ਰਚੰਡਤਾ ਵਰਤਾਵੇ, ਤਾਂ ਉਸਨੂੰ ਚੌਗੁਣੀ ਵੰਨੀ ਚੜ੍ਹਦੀ ਹੈ—ਭਾਵ ਉਹ ਚੌਗੁਣਾ ਹੋ ਚਮਕਦਾ ਹੈ, ਅਤੇ ਪਉਣ ਜੇਕਰ ਉਸ ਉਪਰ ਗਉਨ ਕਰੇ (ਆਪਣਾ ਹੁੱਲੜ ਚਲਾਵੇ) ਤਾਂ ਧੂੜ ਉਸ ਤੋਂ ਦੂਰ ਹੋਣ ਨਾਲ ਉਹ ਅਧਿਕ ਚਮਕਿਆ ਕਰਦਾ ਹੈ।

**ਸੰਗਮ ਸਲਿਲ ਮਲੁ ਧੋਇ, ਨਿਰਮਲ ਕਰੈ,**
**ਹਰੈ ਦੂਖ ਦੇਖਿ ਸੁਨਿ ਸੁਜਸ ਬਕਤਿ ਹੈ ॥**

*ਅਰਥ :*

(ਤੇ ਜੇਕਰ) 'ਸਲਿਲ'—ਜਲ ਦਾ ਸੰਗਮ (ਸਮਾਗਮ) ਉਸ ਉਪਰ ਆਣ ਮਿਲੇ (ਮੋਹਲੇਧਾਰ ਬਰਖਾ ਪੈਣ) ਤਾਂ ਸਗੋਂ ਉਸਦੀ ਮੈਲ ਧੋਤੀ ਜਾ ਕੇ ਉਸਨੂੰ ਨਿਰਮਲ (ਸਵੱਛ) ਬਣਾ ਦਿੱਤਾ ਕਰਦੀ ਹੈ। ਜਿਹੜਾ ਕੋਈ ਭੀ ਐਸੇ (ਅਪਦਾ ਆਦਿ ਸਮਿਆਂ ਉਪਰ ਭੀ ਅਹਿੱਲ ਅਡੋਲ ਰਹਿਣ ਵਾਲੇ ਤੇ ਉਲਟਾ ਇਨ੍ਹਾਂ ਆਫ਼ਤਾਂ ਤੋਂ ਦ੍ਰਿੜ੍ਹਤਾ ਗ੍ਰਹਿਣ ਕਰਨ ਵਾਲੇ ਸ੍ਵਰਨ ਦੇ ਪਰਬਤ ਸੁਮੇਰੁ) ਨੂੰ ਦੇਖ ਲਵੇ, ਸੁਣ ਲਵੇ ਜਾਂ ਇਸਦੇ ਸੁਜਸ ਨੂੰ ਵਰਣਨ ਕਰੇ, ਉਸਦੇ ਦੁੱਖਾਂ ਨੂੰ ਦੂਰ ਕਰ ਦਿੰਦਾ ਹੈ, (ਮਾਨੋ ਐਸਾ ਸੁੱਧ ਅਰੁ ਪ੍ਰਭਾਵਵਾਨ ਇਹ ਹੈ)।

**ਤੈਸੇ ਗੁਰ ਸਿਖ ਜੋਗੀ ਤ੍ਰਿਗੁਣ ਅਤੀਤ ਚੀਤ,**
**ਸ੍ਰੀ ਗੁਰ ਸਬਦ ਰਸ**
**ਅੰਮ੍ਰਿਤ ਛਕਤਿ ਹੈ ॥੩੬੦॥**

*ਅਰਥ :*

ਤਿਸ ਸੁਮੇਰ ਪਰਬਤ ਦੀ ਨਿਆਈਂ ਹੀ ਉਸ ਵਾਹਿਗੁਰੂ ਅੰਤਰਜਾਮੀ ਸਤਿਗੁਰੂ ਦੇ ਸਰੂਪ ਵਿਚ ਜੁੜਿਆ ਹੋਇਆ ਸਿੱਖ ਤਿਨ੍ਹਾਂ ਦੇ ਪ੍ਰਭਾਵ ਪੈਣੋਂ ਅਪਰਸ ਚਿੱਤ ਵਾਲਾ ਸ੍ਰੀ ਗੁਰੂ ਮਹਾਰਾਜ ਦੇ ਸ਼ਬਦ ਦੇ ਰਸ ਰੂਪ ਅੰਮ੍ਰਿਤ ਨੂੰ ਜਿਸਨੇ ਛਕਿਆ (ਅਘਾਇਆ) ਹੋਇਆ ਸਿੱਖ ਸਮਝੋ।੩੬੦।

***ਭਾਵਾਰਥ :*** ਇਸੇ ਹੀ ਤਰ੍ਹਾਂ ਗੁਰੂ ਦੇ ਸਿੱਖ ਭੀ ਸੁਮੇਰ ਪਰਬਤ ਦੀ ਨਿਆਈਂ ਦੁੱਖਾਂ ਦੇ ਪ੍ਰਾਪਤ ਹੋਇਆਂ ਕੇਵਲ ਅਡੋਲ ਹੀ ਨਹੀਂ ਰਹਿੰਦੇ, ਸਗੋਂ ਸ਼ਬਦ ਰਸ ਵਿਚ ਅਧਿਕ ਤੋਂ ਅਧਿਕ ਹੀ ਛਕਿਆਂ ਤੇ ਆਪਣੀ ਸਿੱਖੀ ਦੀ ਦਮਕ ਵਿਚ ਦਮਕਿਆ ਕਰਦੇ ਹਨ।

**ਪ੍ਰ:** ਭਾਈ ਸਾਹਿਬ ਜੀਉ ! ਜਿਸ ਗੁਰੂ ਦੀ ਸੰਗਤ ਦੀ ਆਪ ਜੀ ਮਹਾਨ ਮਹਿਮਾ ਕਥਨ ਕਰਦੇ ਹੋ, ਕੀ ਉਸ ਵਿੱਚੋਂ ਭੀ ਕੋਈ ਖ਼ਾਸ ਸਮਾਂ ਨੀਅਤ ਹੈ, ਜਦੋਂ ਕਿ ਪਰਮਾਰਥੀ ਬਰਕਤ ਦੀ ਬਾਰਸ਼ ਬਰਸਦੀ ਹੈ, ਇਸ ਬਾਰੇ ਕੁਝ ਜਾਣਕਾਰੀ ਦਿਓ ਤਾਕਿ ਸਾਨੂੰ ਭੀ ਸਹੀ ਬੋਧ ਹੋ ਸਕੇ ?

**ਉ:** ਹੇ ਭਾਈਓ ! ਇਸ ਤੁਹਾਡੇ ਪ੍ਰਸ਼ਨ ਦੇ ਸੰਬੰਧੀ ਜਦੋਂ ਵੀਚਾਰ ਕਰੀਏ ਤਾਂ ਇਹੋ ਹੀ ਸੂਝ-ਬੂਝ ਮਿਲਦੀ ਹੈ ਕਿ ਉਸ ਪ੍ਰਭੂ ਦੇ ਪਿਆਰੇ ਸੰਤ, ਭਗਤ, ਗੁਰਮੁਖਾਂ ਦੀ ਸੰਗਤ ਵਿਚ ਜੁੜ ਕੇ ਉਸ ਕਰਤਾਰ ਦੀ ਯਾਦ ਵਿਚ ਜੁੜਨ ਦਾ ਕੋਈ ਖ਼ਾਸ ਸਮਾਂ ਨੀਅਤ ਨਹੀਂ ਕਿ ਉਸੇ ਹੀ ਸਮੇਂ ਵਿਚ ਬੰਦਗੀ ਕੀਤੀ ਜਾਂਦੀ ਹੈ, ਹੋਰ ਕਿਸੇ ਅੱਗੇ ਪਿਛੇ ਕੀਤਾ ਸਿਮਰਨ ਕਬੂਲ ਨਹੀਂ ਹੋ ਸਕਦਾ, ਇਸ ਦਾ ਬੋਧ ਭੀ ਸਾਨੂੰ ਬਾਣੀ ਦੁਆਰੇ ਮਿਲਦਾ ਹੈ, ਜਿਵੇਂ ਕਿ ਬਾਣੀ ਵਿਚ ਫ਼ੁਰਮਾਨ ਆਉਂਦਾ ਹੈ ਕਿ :

ਹਰਿ ਜਪਦਿਆ ਖਿਨੁ ਢਿਲ ਨ ਕੀਜਈ ਮੇਰੀ ਜਿੰਦੁੜੀਏ
ਮਤੁ ਕਿ ਜਾਪੈ ਸਾਹੁ ਆਵੈ ਕਿ ਨ ਆਵੈ ਰਾਮ ॥
ਸਾ ਵੇਲਾ ਸੋ ਮੂਰਤੁ ਸਾ ਘੜੀ ਸੋ ਮੁਹਤੁ ਸਫਲੁ ਹੈ
ਮੇਰੀ ਜਿੰਦੁੜੀਏ ਜਿਤੁ ਹਰਿ ਮੇਰਾ ਚਿਤਿ ਆਵੈ ਰਾਮ ॥
*(ਬਿਹਾਗੜਾ ਮ: ੪, ਪੰਨਾ ੫੪੦)*

ਸਾ ਵੇਲਾ ਕਹੁ ਕਉਣੁ ਹੈ ਜਿਤੁ ਪ੍ਰਭ ਕਉ ਪਾਈ ॥
ਸੋ ਮੂਰਤੁ ਭਲਾ ਸੰਜੋਗੁ ਹੈ ਜਿਤੁ ਮਿਲੈ ਗੁਸਾਈ ॥
ਆਠ ਪਹਰ ਹਰਿ ਧਿਆਇ ਕੈ ਮਨ ਇਛ ਪੁਜਾਈ ॥
*(ਪਉੜੀ, ਪੰਨਾ ੭੦੯)*

ਸਾ ਵੇਲਾ ਪਰਵਾਣੁ ਜਿਤੁ ਸਤਿਗੁਰੁ ਭੇਟਿਆ ॥
ਹੋਆ ਸਾਧੂ ਸੰਗੁ ਫਿਰਿ ਦੂਖ ਨ ਤੇਟਿਆ ॥
*(ਪਉੜੀ, ਪੰਨਾ ੫੨੦)*

ਕਬੀਰ, ਸਾਧੂ ਸੰਗੁ ਪਰਾਪਤੀ
ਲਿਖਿਆ ਹੋਇ ਲਿਲਾਟ ॥
ਮੁਕਤਿ ਪਦਾਰਥੁ ਪਾਈਐ
ਠਾਕ ਨ ਅਵਘਟ ਘਾਟ ॥੨੩੧॥ *(ਪੰਨਾ ੧੩੭੬)*

ਕਬੀਰ, ਏਕ ਘੜੀ ਆਧੀ ਘਰੀ ਆਧੀ ਹੂੰ ਤੇ ਆਧ ॥
ਭਗਤਨ ਸੇਤੀ ਗੋਸਟੇ ਜੋ ਕੀਨੇ ਸੋ ਲਾਭ ॥੨੩੨॥
*(ਪੰਨਾ ੧੩੭੭)*

ਕਬੀਰ, ਸਾਧੂ ਕੀ ਸੰਗਤਿ ਰਹਉ ਜਉ ਕੀ ਭੂਸੀ ਖਾਉ ॥
ਹੋਨਹਾਰੁ ਸੋ ਹੋਇ ਹੈ ਸਾਕਤ ਸੰਗਿ ਨ ਜਾਉ ॥੯੯॥

ਕਬੀਰ, ਸੰਗਤਿ ਸਾਧ ਕੀ ਦਿਨ ਦਿਨ ਦੂਨਾ ਹੇਤੁ॥
ਸਾਕਤ ਕਾਰੀ ਕਾਂਬਰੀ ਧੋਏ ਹੋਇ ਨ ਸੇਤੁ॥੧੦੦॥

*(ਪੰਨਾ ੧੩੬੯)*

ਇਸੇ ਭਾਵ ਦੇ ਸਾਨੂੰ ਹੋਰ ਭੀ ਬਾਣੀ ਰਾਹੀਂ ਬਹੁਤ ਪ੍ਰਮਾਣ ਮਿਲਦੇ ਹਨ, ਜਿਨ੍ਹਾਂ ਵਿਚੋਂ ਇਹੋ ਹੀ ਪ੍ਰੇਰਨਾ ਮਿਲਦੀ ਹੈ ਕਿ ਮਨੁੱਖ ਨੂੰ ਸਤਿ ਸੰਗਤ ਕਰਨ ਦੇ ਸਮੇਂ ਦੀ ਇਹ ਇੰਤਜ਼ਾਰ ਨਹੀਂ ਕਰਨੀ ਚਾਹੀਦੀ ਕਿ ਮਹਾਪੁਰਖਾਂ ਦੀ ਸੰਗਤ, ਕਦੋਂ, ਕਿਸ ਸਮੇਂ ਕਰੀਏ, ਜਦੋਂ ਭੀ ਵਕਤ ਮਿਲੇ ਉਸਨੂੰ ਸਫਲ ਕਰਨ ਦਾ ਉਪਰਾਲਾ ਕਰਦੇ ਰਹਿਣਾ ਚਾਹੀਦਾ ਹੈ ਉਹ ਗੁਜ਼ਰ ਗਿਆ ਸਮਾਂ ਮੁੜ ਹਾਸਲ ਨਹੀਂ ਹੋ ਸਕੇਗਾ, ਕਿਉਂਕਿ ਇਹ ਕਿਸੇ ਨੂੰ ਭੀ ਕੋਈ ਸੋਝੀ ਨਹੀਂ ਕਿ ਸਵਾਸਾਂ ਦੀ ਸਮੱਗਰੀ ਕਦੋਂ ਮੁੱਕ ਜਾਵੇਗੀ।

ਸੋ, ਮੈਂ ਭੀ ਇਸੇ ਭਾਵ ਨੂੰ ਦਰਸਾਉਣ ਲਈ ਚੰਦ ਸਤਰਾਂ ਉੱਕਰੀਆਂ ਹਨ, ਜਿਨ੍ਹਾਂ ਵਿਚ ਗੁਰੂ ਮਹਾਰਾਜ ਦੇ ਅਵਤਾਰ ਸਮੇਂ ਦਾ ਨਿੱਤ ਹੀ ਵਿਸ਼ੇਸ਼ ਪ੍ਰਭਾਵ ਨਿਰੂਪਨ ਕੀਤਾ ਹੈ, ਜਿਵੇਂ ਕਿ:

**ਜੈਸੇ ਸੁਕਦੇਵ ਕੋ ਜਨਮ ਸਮੈ ਜਾ ਕੋ ਜਾ ਕੋ,**
**ਜਨਮੁ ਭਇਓ, ਤੇ ਸਕਲ ਸਿਧ ਜਾਨੀਐ॥**

***ਅਰਥ :***

ਜਿਸ ਪ੍ਰਕਾਰ ਸੁਕਦੇਵ ਮੁਨੀ ਦੇ ਜਨਮ ਲੈਣ ਵੇਲੇ ਜਿਸ ਜਿਸ ਦਾ ਜਨਮ ਹੋਇਆ ਉਹ ਸਾਰੇ ਹੀ ਸਿੱਧ (ਸਿੱਧੀ ਸੰਪੰਨ) ਲੋਕ ਜਾਣੇ ਗਏ—ਭਾਵ ਪ੍ਰਸਿੱਧ ਹੋਏ।

ਭਾਵ ਭਾਈ ਸਾਹਿਬ ਜੀ, ਏਥੇ ਸੁਕਦੇਵ ਮੁਨੀ ਦੀ ਪੁਰਾਣਕ ਕਥਾ ਜੋ ਸੀਨੇ-ਬ-ਸੀਨੇ ਚਲੀ ਆ ਰਹੀ ਹੈ, ਉਸਦਾ ਜ਼ਿਕਰ ਕਰਦੇ ਹਨ ਕਿ ਜਿਸ ਸਮੇਂ ਇਹ ਮੁਨੀ ਪ੍ਰਗਟਿਆ, ਕੇਵਲ ਉਸੇ ਛਿਨ ਵਿਚ ਹੀ ਮਾਇਆ ਦਾ ਸਮੇਟਿਆ ਜਾਣਾ ਹੋਣ ਕਾਰਨ ੮੮੦੦੦ ਹਜ਼ਾਰ ਰਿਖੀਆਂ ਦੀ ਉਤਪਤੀ ਦਾ ਹੇਤੂ ਉਹ ਛਿਨ ਹੋਇਆ।

ਪੁਰਾਣਕ ਕਥਾ ਹੈ ਕਿ ਕਸ਼ਮੀਰ ਰਿਆਸਤ ਦੀ ਅਮਰਨਾਥ ਨਾਮੀ ਪਹਾੜੀ ਦੀ ਕੰਦਰਾ ਦੁਆਰ ਉਪਰ ਸ਼ਿਵਜੀ ਦੇ ਪਾਰਬਤੀ ਨੂੰ ਅਮਰ ਕਥਾ ਸੁਣਾਂਦਿਆਂ—ਪਾਰਬਤੀ ਨੂੰ ਨੀਂਦ ਆ ਜਾਣ 'ਤੇ ਬੋਹੜ ਉਪਰ ਛਿਪ ਕੇ ਤੋਤੇ ਨੇ ਹੀ ਹੁੰਗਾਰਾ ਦੇ ਦੇ ਸਾਰੀ ਕਥਾ ਸੁਣ ਲਈ, ਅਤੇ ਸੁਕਦੇਵ ਮੁਨੀ ਦੀ ਪਦਵੀਂ ਪਾਈ, ਜਦੋਂ ਸ਼ਿਵਜੀ ਨੇ ਕਥਾ ਸਮਾਪਤ ਕਰ ਧਿਆਨ ਖੋਲ੍ਹਿਆ ਤਾਂ ਪਾਰਬਤੀ ਨੂੰ ਨੀਂਦ ਮਗਨ ਦੇਖ ਸੋਤੇ (ਤੋਤੇ) ਨੂੰ ਭਾਲਿਆ, ਜਿਸਨੇ ਅਮਰ ਕਥਾ ਦੇ ਪ੍ਰਭਾਵ ਸੂਖਮ ਸਰੀਰ ਧਾਰਨ ਕਰਕੇ ਸ਼ਿਵ ਸਰਾਪ ਤੇ ਭੈ ਤੋਂ ਬਿਆਸ ਜੀ ਦੀ ਇਸਤ੍ਰੀ ਦੇ ਗਰਭ ਦੀ ਓਟ ਲਈ ਅਰੁ ਬਾਰਾਂ ਬਰਸ ਉਥੇ ਹੀ ਵਾਸਾ ਰਖਿਆ ਜਦ ਕਿ ਬ੍ਰਹਮਾ ਸਮੇਤ ਸਭ ਦੇਵਤਿਆਂ ਦੀ ਪ੍ਰਾਰਥਨਾ ਅਨੁਸਾਰ ਵਿਸ਼ਨੂੰ ਜੀ ਦੇ ਆਪਣੀ ਮਾਇਆ ਸਮੇਟਨ ਤੇ ਉਹ ਬਾਹਰ ਆਏ। ਉਸ ਪ੍ਰਗਟ ਹੋਣ ਦੇ ਸਮੇਂ ਵਿਚ ਹੀ ਜਿਹੜੇ ਪ੍ਰਗਟੇ ਉਹ ਸਿੱਧ ਮੁਨੀ ਹੋਏ। ਐਸੀ ਪੁਰਾਣਕ ਕਥਾ ਹੈ।

ਇਸੇ ਤਰ੍ਹਾਂ ਹੀ ਦੋ ਉਦਾਹਰਣ (ਸ੍ਵਾਂਤੀ ਬੂੰਦ ਦਾ ਅਤੇ ਬਾਵਨ ਚੰਦਨ ਦੀ ਸੁਗੰਧੀ ਦਾ) ਦੇਂਦੇ ਹਨ, ਜਿਵੇਂ ਕਿ:

**ਸ੍ਵਾਂਤਿ ਬੂੰਦ ਜੋਈ ਜੋਈ ਪਰਤ ਸਮੁੰਦ੍ਰ ਬਿਖੈ,**
**ਸੀਪ ਕੈ ਸੰਜੋਗ ਮੁਕਤਾਹਲ ਬਖਾਨੀਐ॥**

***ਅਰਥ :***

ਸ੍ਵਾਂਤੀ ਨਛੱਤ੍ਰ ਅੰਦਰ ਬਰਸੀ ਹੋਈ ਜਿਹੜੀ ਜਿਹੜੀ ਬੂੰਦ ਸਮੁੰਦਰ ਵਿਚ ਪੈ ਕੇ ਸਿੱਪ ਨਾਲ ਸੰਬੰਧ ਪਾਉਂਦੀ ਹੈ (ਉਹੀ ਉਹੀ ਹੀ) ਮੋਤੀ ਮੋਤੀ (ਨਾਮ ਦੁਆਰੇ) ਪੁਕਾਰੀ ਜਾਂਦੀ ਹੈ।

**ਬਾਵਨ ਸੁਗੰਧ ਸਨਬੰਧ ਪਉਨ ਗਉਨ ਕਰੈ,**
**ਲਾਗੈ ਜਾਹੀ ਜਾਹੀ ਦ੍ਰੁਮ, ਚੰਦਨ ਸਮਾਨੀਐ॥**

***ਅਰਥ :***

(ਜਿਵੇਂ) ਬਾਵਨ ਚੰਦਨ ਦੀ ਸੁਗੰਧੀ ਨਾਲ ਸੰਬੰਧ (ਮੇਲ) ਪਾ ਕੇ ਪੌਣ ਚਲਦੀ ਚਲਦੀ ਜਿਸ ਜਿਸ ਬ੍ਰਿਛ ਨੂੰ ਲਗਦੀ (ਛੂੰਹਦੀ) ਜਾਵੇ, ਉਹੋ ਉਹੋ ਹੀ ਚੰਦਨ ਦੀ ਸੰਮਤਾ (ਨੂੰ) ਧਾਰ ਲਿਆ ਕਰਦਾ ਹੈ।

**ਤੈਸੇ ਗੁਰ ਸਿਖ ਸੰਗ ਜੋ ਜੋ**
**ਜਾਗਤ ਅੰਮ੍ਰਿਤ ਜੋਗ,**
**ਸਬਦ ਪ੍ਰਸਾਦਿ ਮੋਖ ਪਦ ਪਰਵਾਨੀਐ॥੩੬੧॥**

***ਅਰਥ :***

ਤਿਸੀ ਪ੍ਰਕਾਰ ਹੀ 'ਅੰਮ੍ਰਿਤ ਜੋਗ'—ਅੰਮ੍ਰਿਤ ਵੇਲੇ ਗੁਰੂ ਸਿੱਖਾਂ ਦੀ ਸੰਗਤ ਵਿਚ ਜਿਹੜਾ ਜਿਹੜਾ ਭੀ ਕੋਈ ਜਾਗਦਾ ਹੈ, ਗੁਰ ਸ਼ਬਦ ਦੇ ਪ੍ਰਭਾਵ ਕਰਕੇ ਓਸੇ ਓਸੇ ਨੂੰ ਹੀ ਮੋਖ ਪਦਵੀ (ਦੀ ਪ੍ਰਾਪਤੀ) ਪ੍ਰਮਾਣੀ ਜਾਂਦੀ ਹੈ ਭਾਵ ਓਹੋ ਓਹੋ ਹੀ ਮੋਖ ਪਦਵੀ ਦਾ ਅਧਿਕਾਰੀ ਥਾਪਿਆ ਜਾਂਦਾ ਹੈ।੩੬੧।

***ਭਾਵਾਰਥ :*** ਅੰਤਲੀ ਤੁਕ ਵਿਚ ਪਹਿਲੀਆਂ ਤਿੰਨਾਂ ਤੁਕਾਂ ਅੰਦਰ ਨਿਰੂਪੇ ਉਦਾਹਰਣਾਂ ਨਾਲੋਂ ਗੁਰੂ ਮਹਾਰਾਜ ਦੇ

ਅਵਤਾਰ ਸਮੇਂ ਦਾ ਨਿਤ ਹੀ ਵਿਸ਼ੇਸ਼ ਪ੍ਰਭਾਵ ਨਿਰੂਪ ਕੇ ਭਾਈ ਸਾਹਿਬ ਜੀ ਸਤਿਗੁਰਾਂ ਦੇ ਅਵਤਾਰ ਦੀ ਮਹਾਨਤਾ ਨਿਰੂਪਨ ਕਰਦੇ ਹਨ।

**ਪ੍ਰ:** ਭਾਈ ਸਾਹਿਬ ਜੀਉ ! ਸਿੱਖਾਂ ਦੇ ਪੰਥ ਵਿਚ ਤਾਂ ਕਈ ਵੱਖੋ ਵੱਖ ਸੰਪ੍ਰਦਾਵਾਂ ਵੇਖਣ ਵਿਚ ਆਉਂਦੀਆਂ ਹਨ, ਪਰ ਤੁਸੀਂ ਕਿਹੜੀ ਸ਼੍ਰੇਣੀ ਨੂੰ ਮੁਕਤੀ ਦਾ ਸਹੀ ਸਾਧਨ ਮੰਨਦੇ ਹੋ, ਇਸ ਸੰਬੰਧੀ ਗੁਰਮਤ ਅਨੁਸਾਰ ਆਪਣਾ ਨਿਸਚਾ ਦਰਸਾਓ ਤਾਕਿ ਅਸੀਂ ਭੀ ਉਸੇ ਹੀ ਮਾਰਗ ਪਰ ਟੁਰਨ ਦਾ ਉਪਰਾਲਾ ਕਰੀਏ ?

**ਉ:** ਹੇ ਭਾਈਓ ! ਮੈਂ ਤਾਂ ਇਉਂ ਹੀ ਅਨੁਭਵ ਕਰਦਾ ਹਾਂ ਕਿ ਸਤਿਗੁਰੂ ਦੀ ਹਰ ਇਕ ਸ਼੍ਰੇਣੀ ਦੀ ਸੰਗਤ ਵਿਚ ਮਿਲ ਕੇ ਜੋ ਸੱਚ ਦਾ ਧਾਰਨੀ ਹੋ ਜਾਏ ਉਹੀ ਮੁਕਤ ਹੋ ਸਕਦਾ ਹੈ, ਪਰ ਗੁਰਮਤ ਅਨੁਸਾਰ ਹਰ ਸ਼੍ਰੇਣੀ ਪਰਖ ਲੈਣੀ ਭੀ ਅਤਿ ਜ਼ਰੂਰੀ ਹੈ ਕਿਉਂਕਿ ਹਰ ਸ਼੍ਰੇਣੀ ਦਾ ਹਰ ਬੰਦਾ ਹੀ ਆਪਣੇ ਆਪ ਨੂੰ ਸਹੀ ਸੱਚ ਦਾ ਧਾਰਨੀ ਦਰਸਾਉਣ ਦਾ ਯਤਨ ਕਰਦਾ ਹੈ ਕਿਉਂਕਿ ਗੁਰਬਾਣੀ ਅਨੁਸਾਰ ਮੇਰੇ ਵੇਖਣ ਵਿਚ ਭੀ ਕਈ ਸ਼੍ਰੇਣੀਆਂ ਦੇ ਲੋਕ ਨਜ਼ਰ ਆਏ ਹਨ, ਜਿਵੇਂ ਕਿ :

ਧਿਆਨੀ ਧਿਆਨੁ ਲਾਵਹਿ ॥
ਗਿਆਨੀ ਗਿਆਨੁ ਕਮਾਵਹਿ ॥
ਪ੍ਰਭੁ ਕਿਨਹੀ ਜਾਤਾ ॥੧॥
ਭਗਉਤੀ ਰਹਤ ਜੁਗਤਾ ॥
ਜੋਗੀ ਕਹਤ ਮੁਕਤਾ ॥
ਤਪਸੀ ਤਪਹਿ ਰਾਤਾ ॥੨॥
ਮੋਨੀ ਮੋਨਿਧਾਰੀ ॥
ਸਨਿਆਸੀ ਬ੍ਰਹਮਚਾਰੀ ॥
ਉਦਾਸੀ ਉਦਾਸਿ ਰਾਤਾ ॥੩॥
ਭਗਤਿ ਨਵੈ ਪਰਕਾਰਾ ॥
ਪੰਡਿਤੁ ਵੇਦੁ ਪੁਕਾਰਾ ॥
ਗਿਰਸਤੀ ਗਿਰਸਤਿ ਧਰਮਾਤਾ ॥੪॥
ਇਕ ਸਬਦੀ ਬਹੁ ਰੂਪਿ ਅਵਧੂਤਾ ॥
ਕਾਪੜੀ ਕਉਤੇ ਜਾਗੂਤਾ ॥
ਇਕਿ ਤੀਰਥਿ ਨਾਤਾ ॥੫॥
ਨਿਰਹਾਰ ਵਰਤੀ ਅਪਰਸਾ ॥
ਇਕਿ ਲੂਕਿ ਨ ਦੇਵਹਿ ਦਰਸਾ ॥
ਇਕਿ ਮਨ ਹੀ ਗਿਆਤਾ ॥੬॥
ਘਾਟਿ ਨ ਕਿਨਹੀ ਕਹਾਇਆ ॥
ਸਭ ਕਹਤੇ ਹੈ ਪਾਇਆ ॥ *(ਸ੍ਰੀ ਰਾਗੁ ਮ: ੫, ਪੰਨਾ ੭੧)*

ਜੋਗੀ ਕਹਹਿ ਜੋਗੁ ਭਲ ਮੀਠਾ ਅਵਰੁ ਨ ਦੂਜਾ ਭਾਈ ॥
ਰੁੰਡਿਤ ਮੁੰਡਿਤ ਏਕੈ ਸਬਦੀ
ਏਇ ਕਹਹਿ ਸਿਧਿ ਪਾਈ ॥੧॥
ਹਰਿ ਬਿਨੁ ਭਰਮਿ ਭੁਲਾਨੇ ਅੰਧਾ ॥
ਜਾ ਪਹਿ ਜਾਉ ਆਪੁ ਛੁਟਕਾਵਨਿ
ਤੇ ਬਾਧੇ ਬਹੁ ਫੰਧਾ ॥ *(ਪੰਨਾ ੩੩੪)*

ਇਸ ਤਰ੍ਹਾਂ ਬਾਣੀ ਵਿਚੋਂ ਸਾਨੂੰ ਹੋਰ ਭੀ ਬਹੁਤ ਸੋਝੀ ਮਿਲਦੀ ਹੈ, ਕਿ ਭਿੰਨ ਭਿੰਨ ਮਾਰਗਾਂ 'ਤੇ ਚਲਣ ਵਾਲੇ ਵੱਖੋ ਵੱਖ ਸ਼੍ਰੇਣੀਆਂ ਦੇ ਲੋਕ ਨਜ਼ਰ ਆਉਂਦੇ ਹਨ, ਜਿਨ੍ਹਾਂ ਦਾ ਦਾਅਵਾ ਹੈ ਕਿ ਅਸੀਂ ਸੱਚੇ ਮਾਰਗ ਨੂੰ ਖੋਜ ਲਿਆ ਹੈ, ਪਰ ਗੁਰਮੁਖ ਨੇ ਉਨ੍ਹਾਂ ਦੀ ਗੁਰਬਾਣੀ ਅਨੁਸਾਰ ਖੋਜ ਕਰਨੀ ਹੈ, ਜੇ ਉਹ ਗੁਰਮਤ ਅਨੁਸਾਰ ਸਹੀ ਰੂਪ ਵਿਚ ਸੱਚ ਦੇ ਧਾਰਨੀ ਹਨ ਤਾਂ ਉਸ ਸ਼੍ਰੇਣੀ ਦੇ ਮਾਰਗ ਨੂੰ ਧਾਰਨ ਕਰਨ ਵਿਚ ਕੋਈ ਸੰਦੇਹ ਨਹੀਂ ਕਰਨਾ ਚਾਹੀਦਾ। ਕਿਉਂਕਿ ਸੱਚੇ ਮਾਰਗ 'ਤੇ ਚਲਣ ਵਾਲਾ ਸਾਧੂ ਆਪਣਾ ਤਾਂ ਉਧਾਰ ਕਰ ਹੀ ਲੈਂਦਾ ਹੈ ਪਰ ਉਹ ਹੋਰ ਭੀ ਕਈਆਂ ਦੀ ਕਲਿਆਣ ਕਰਦਾ ਹੈ। ਇਸੇ ਭਾਵ ਨੂੰ ਮੈਂ ਬਾਣੀ ਤੋਂ ਪ੍ਰੇਰਨਾ ਲੈ ਕੇ ਚੰਦ ਸਤਰਾਂ ਵਿਚ ਗੁੰਥਨ ਕੀਤਾ ਹੈ :

**ਤੀਰਥ ਜਾਤ੍ਰਾ ਸਮੈ ਨ ਏਕਸੈ ਆਵਤ ਸਬੈ,**
**ਕਾਹੂ ਸਾਧੂ ਪਾਛੈ ਪਾਪ ਸਬਨ ਕੇ ਜਾਤ ਹੈ ॥**

*ਅਰਥ :*

(ਜਿਵੇਂ ਅਸੀਂ ਪ੍ਰਤੱਖ ਵੇਖਦੇ ਹਾਂ ਕਿ) ਤੀਰਥ ਯਾਤ੍ਰਾ ਦੇ (ਪੁਰਬ) ਸਮੇਂ ਸਾਰੇ ਦੇ ਸਾਰੇ ਯਾਤ੍ਰੀ ਇਕੋ ਜਿਹੇ ਨਹੀਂ ਆਇਆ ਕਰਦੇ—ਅਰਥਾਤ ਸਾਰੇ ਯਾਤਰੂਆਂ ਵਿਚੋਂ ਸਾਰੇ ਹੀ ਭਲੇ ਮਨੋਰਥ ਵਾਲੇ ਨਹੀਂ ਹੁੰਦੇ (ਐਸਾ ਕੋਈ ਵਿਰਲਾ ਮਹਾਂਪੁਰਸ਼ ਹੁੰਦਾ ਹੈ ਜਿਸ) ਕਿਸੇ (ਸਾਧੂ) ਭਲੇ (ਮਹਾਂਪੁਰਖ) ਪਿੱਛੇ ਸਾਰਿਆਂ ਦੇ ਪਾਪ ਦੂਰ ਹੋ ਜਾਂਦੇ ਹਨ, ਐਸਾ ਕੋਈ ਹੁੰਦਾ ਹੈ ਜੋ ਇਸ਼ਨਾਨ ਕਰਨ ਵਾਲਿਆਂ ਨੂੰ ਪਾਪਾਂ ਤੋਂ ਰਹਿਤ ਬਣਾ ਸਕਦਾ ਹੈ।

**ਜੈਸੇ ਨ੍ਰਿਪ-ਸੈਨਾ ਸਮਸਰਿ ਨ ਸਕਲ ਹੋਤ,**
**ਏਕ ਏਕ ਪਾਛੈ ਕਈ ਕੋਟਿ ਪਰੇ ਖਾਤ ਹੈ ॥**

*ਅਰਥ :*

(ਇਸੇ ਹੀ ਤਰ੍ਹਾਂ) ਜਿਵੇਂ ਰਾਜੇ ਦੀ ਸੈਨਾ ਵਿਚ ਸਾਰੇ ਦੇ ਸਾਰੇ ਇਕ ਸਮਾਨ (ਯੋਧੇ) ਨਹੀਂ ਹੁੰਦੇ, ਪਰ ਕਿਸੇ ਕਿਸੇ (ਵਿਰਲੇ ਸੂਰਮੇ) ਪਿਛੇ ਹੀ ਕਈ ਕ੍ਰੋੜਾਂ (ਸਿਪਾਹੀ ਲੋਗ) ਪਏ ਖਾਇਆ ਕਰਦੇ ਹਨ।

**ਜੈਸੇ ਤਉ ਸਮੁਦ੍ਰ ਜਲ ਬਿਮਲ ਬੋਹਿਥ ਬਸੈ,**
**ਏਕ ਏਕ ਪੈ ਅਨੇਕ ਪਾਰਿ ਪਹੁਚਾਤ ਹੈ॥**

***ਅਰਥ :***

'ਤਉ'—ਫੇਰ ਜਿਸ ਤਰ੍ਹਾਂ ਸਮੁੰਦ੍ਰ ਦੇ 'ਬਿਮਲ'—ਨਿਰਮਲ (ਗੰਭੀਰ—ਡੂੰਘੇ) ਜਲ ਵਿਚ ਜਹਾਜ਼ ਟਿਕੇ ਹੋਏ ਹੁੰਦੇ ਹਨ, 'ਪੈ'—ਪ੍ਰੰਤੂ 'ਏਕ ਏਕ'—ਕੋਈ ਕੋਈ ਹੀ (ਉਨ੍ਹਾਂ ਵਿਚੋਂ ਐਸਾ ਦ੍ਰਿੜ੍ਹ) ਹੁੰਦਾ ਹੈ, ਜੋ ਅਨੇਕਾਂ ਨੂੰ (ਆਪਣੇ ਉਪਰ ਚੜ੍ਹਾ ਕੇ) ਪਾਰ ਪੁਚਾ ਦਿਆ ਕਰਦਾ ਹੈ।

**ਤੈਸੇ ਗੁਰ ਸਿਖ ਸਾਖਾ ਅਨਿਕ ਸੰਸਾਰ ਦੁਆਰ,**
**ਸਨਮੁਖ ਓਟ ਗਹੇ ਕੋਟਿ ਬਿਆਸਾਤ ਹੈ ॥੩੬੨॥**

***ਅਰਥ :***

ਤਿਸੀ ਪ੍ਰਕਾਰ ਹੀ ਗੁਰਸਿੱਖਾਂ ਦੀਆਂ (ਨਿਰਮਲੇ, ਨਿਹੰਗ, ਖ਼ਾਲਸੇ ਅਰੁ ਉਦਾਸੀ ਆਦਿ) ਅਨੇਕਾਂ ਸ਼ਾਖ਼ਾਂ (ਸੰਪ੍ਰਦਾਵਾਂ) ਸੰਸਾਰ ਦੇ ਦ੍ਵਾਰੇ 'ਤੇ ਵਰਤਮਾਨ ਹਨ, ਪਰ ਜਿਸਨੂੰ ਸਨਮੁਖ ਰਖ ਕੇ ਓਟ ਧਾਰ ਲਈ ਜਾਵੇ, ਤਾਂ ਕ੍ਰੋੜਾਂ ਈ ਲੋਕ (ਓਸ ਓਸ ਸਿੱਖ ਸੰਪ੍ਰਦਾ ਦ੍ਵਾਰੇ ਹੀ) ਵਰੋਸਾਅ ਜਾਂਦੇ ਹਨ (ਉਧਾਰ ਨੂੰ ਪ੍ਰਾਪਤ ਕਰ ਲੈਂਦੇ ਹਨ)।੩੬੨।

**ਪ੍ਰ:** ਭਾਈ ਸਾਹਿਬ ਜੀਉ! ਆਪ ਜੀ ਗਾਹੇ ਬਗਾਹੇ ਸੰਗਤ ਵਿਚ ਆਪਣੇ ਇਹ ਵੀਚਾਰ ਦਿਆ ਕਰਦੇ ਹੋ ਕਿ ਉਹ ਪਰੀ-ਪੂਰਨ-ਪ੍ਰਮੇਸ਼ਰ ਦਾ ਸਾਰਿਆਂ ਘਟਾਂ ਘਟਾਂ ਵਿਚ ਪ੍ਰਕਾਸ਼ ਹੋ ਰਿਹਾ ਹੈ, ਪਰ ਉਹ ਪ੍ਰਕਾਸ਼ ਸਾਡੀ ਦ੍ਰਿਸ਼ਟੀ-ਗੋਚਰ ਕਿਉਂ ਨਹੀਂ ਹੋ ਰਿਹਾ, ਇਸ ਬਾਰੇ ਕੁਝ ਬੋਧ ਦਿਓ ਤਾਕਿ ਸਾਨੂੰ ਭੀ ਕੁਝ ਸੋਝੀ ਹੋ ਆਵੇ?

**ਉ:** ਹੇ ਭਾਈਓ! ਜੋ ਤੁਸੀਂ ਇਹ ਕਹਿ ਰਹੇ ਹੋ ਕਿ ਉਸ ਪ੍ਰਭੂ ਦੀ ਵਿਆਪਕਤਾ ਬਾਰੇ ਮੈਂ ਵੀਚਾਰ ਦਿਆ ਕਰਦਾ ਹਾਂ, ਅਸਲ ਵਿਚ ਉਹ ਵੀਚਾਰ ਮੇਰੇ ਆਪਣੇ ਨਹੀਂ ਹੋਇਆ ਕਰਦੇ ਮੈਨੂੰ ਤਾਂ ਜੋ ਭੀ ਵੀਚਾਰ ਗੁਰਬਾਣੀ ਤੋਂ ਮਿਲਦੇ ਹਨ, ਉਨ੍ਹਾਂ ਦੇ ਅਧਾਰਿਤ ਹੋ ਮੈਂ ਕੁਝ ਸੰਗਤ ਵਿਚ ਕਹਿਣ ਦਾ ਉਪਰਾਲਾ ਕਰਦਾ ਹਾਂ। ਸੋ, ਉਸ ਪ੍ਰਭੂ ਦੀ ਹਰ ਘਟ ਘਟ ਵਿਚ ਵਿਆਪਕਤਾ ਦੀ ਬਾਣੀ ਵਿਚ ਕਈ ਥਾਵਾਂ 'ਤੇ ਲੱਖਤਾ ਦਰਸਾਈ ਹੈ, ਜਿਵੇਂ ਕਿ:

ਘਟ ਹੀ ਮਾਹਿ ਨਿਰੰਜਨੁ ਤੇਰੈ ਤੈ ਖੋਜਤ ਉਦਿਆਨਾ ॥੨॥
*(ਪੰਨਾ ੬੩੨)*

ਘਟ ਘਟ ਅੰਤਰਿ ਬ੍ਰਹਮੁ ਲੁਕਾਇਆ
ਘਟਿ ਘਟਿ ਜੋਤਿ ਸਬਾਈ॥ *(ਪੰਨਾ ੫੯੭)*

ਵਾਸੁਦੇਵ ਸਰਬਤ੍ਰ ਮੈ ਊਨ ਨ ਕਤਹੂ ਠਾਇ॥
ਅੰਤਰਿ ਬਾਹਰਿ ਸੰਗਿ ਹੈ ਨਾਨਕ ਕਾਇ ਦੁਰਾਇ॥੧॥
*(ਪੰਨਾ ੨੫੯)*

ਘਟ ਘਟ ਅੰਤਰਿ ਰਵਿ ਰਹਿਆ ਸਦਾ ਸਹਾਈ ਸੰਗਿ॥
*(ਪੰਨਾ ੪੮)*

ਘਟ ਘਟ ਵਾਸੀ ਸਰਬ ਨਿਵਾਸੀ ਨੇਰੈ ਹੀ ਤੇ ਨੇਰਾ॥
*(ਪੰਨਾ ੭੮੪)*

ਘਟਿ ਘਟਿ ਵਸਹਿ ਜਾਣਹਿ ਥੋਰਾ॥
ਹੈ ਕੋਈ ਸਾਜਣੁ ਪਰਦਾ ਤੋਰਾ॥ *(ਪੰਨਾ ੫੬੨)*

ਘਟ ਘਟ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ॥
*(ਪੰਨਾ ੧੪੨੬)*

ਇਸੇ ਤਰ੍ਹਾਂ ਬਾਣੀ ਦ੍ਵਾਰੇ ਸਾਨੂੰ ਹੋਰ ਭੀ ਕਈ ਪ੍ਰਮਾਣ ਮਿਲਦੇ ਹਨ ਕਿ ਉਹ ਬ੍ਰਹਮ, ਪ੍ਰਭੂ ਪ੍ਰਮੇਸ਼ਰ ਸਾਰੀਆਂ ਸੂਖਮ ਅਸਥੂਲ ਵਸਤੂਆਂ ਵਿਚ ਵਿਆਪਕ ਹੈ, ਪਰ ਉਸ ਰੋਮ ਰੋਮ ਵਿਚ ਰਮੇ ਹੋਏ ਰਾਮ ਜੀ ਨੂੰ ਤੱਕਣ ਦੀ ਸਮਰਥਾ ਇਨ੍ਹਾਂ ਅਸਥੂਲ ਅੱਖੀਆਂ ਵਿਚ ਨਹੀਂ ਇਹ ਤਾਂ ਕੇਵਲ ਅਸਥੂਲ ਪਦਾਰਥਾਂ ਨੂੰ ਹੀ ਵੇਖ ਸਕਦੀਆਂ ਹਨ, ਉਸ ਵਿਆਪਕ ਸਰੂਪ ਨੂੰ ਵੇਖਣ ਲਈ:

ਨਾਨਕ ਸੇ ਅਖੜੀਆ ਬਿਅੰਨਿ
ਜਿਨੀ ਡਿਸੰਦੋ ਮਾ ਪਿਰੀ॥੩॥ *(ਪੰਨਾ ੧੧੦੦)*

ਭਾਵ ਜਿਨ੍ਹਾਂ ਅੰਤ੍ਰੀਵ ਗਿਆਨ ਦੇ ਲੋਚਨਾਂ ਦ੍ਵਾਰੇ ਉਹ ਪ੍ਰਮੇਸ਼ਰ ਵੇਖਿਆ ਜਾਂਦਾ ਹੈ ਉਹ ਹੋਰ ਹੀ ਹਨ, ਪਰ ਉਹ ਵੀਚਾਰ-ਰੂਪ ਨੇਤ੍ਰ ਗੁਰੂ ਦੀ ਕ੍ਰਿਪਾ ਦਾ ਸਦਕਾ ਹੀ ਖੁੱਲ੍ਹਦੇ ਹਨ, ਗੁਰੂ ਦੇ ਬਖ਼ਸ਼ੇ ਗਿਆਨ ਤੋਂ ਬਿਨਾਂ ਇਸ ਸੰਸਾਰ ਵਿਚ ਅੰਧੇਰਾ ਬਣਿਆ ਹੀ ਰਹਿੰਦਾ ਹੈ, ਇਹ ਠੀਕ ਹੈ ਕਿ ਇਸ ਸੰਸਾਰ ਦਾ ਪ੍ਰਤੱਖ ਅੰਧੇਰਾ ਇਹ ਪ੍ਰਤੱਖ ਸੂਰਜ ਚੰਦ੍ਰਮਾ ਦੂਰ ਕਰ ਦੇਂਦੇ ਹਨ, ਪਰ ਜੋ ਅਗਿਆਨਤਾ ਦਾ ਅੰਧੇਰਾ ਹੈ, ਉਸਨੂੰ ਸੂਰਜ ਤੇ ਚੰਦ੍ਰਮਾ ਜੇ ਲੱਖਾਂ ਹੀ ਚੜ੍ਹ ਆਉਣ ਤਾਂ ਭੀ ਦੂਰ ਨਹੀਂ ਕਰ ਸਕਦੇ, ਗੁਰੂ ਫ਼ੁਰਮਾਨ ਹੈ:

ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ॥
ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ॥੨॥
*(ਮ: ੨, ਪੰਨਾ ੪੬੩)*

ਇਸ ਲਈ ਉਸ ਗਿਆਨ ਦੇ ਅੰਦਰ ਜਗ ਰਹੇ ਪ੍ਰਕਾਸ਼ ਨੂੰ ਵੇਖਣ ਲਈ ਗੁਰੂ ਦੇ ਉਪਦੇਸ਼ ਦੀ ਅਵੱਸ਼ਜ ਹੀ ਲੋੜ ਹੈ। ਸੋ, ਮੈਂ ਭੀ ਗੁਰਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਉਲੀਕਿਆ ਹੈ, ਜਿਵੇਂ ਕਿ:

**ਭਾਂਜਨ ਕੈ ਜੈਸੇ ਕੋਊ ਦੀਪਕੈ ਦੁਰਾਇ ਰਾਖੈ,**
**ਮੰਦਰ ਮੈ ਅਛਤ ਹੀ ਦੂਸਰੋ ਨ ਜਾਨਈ॥**

*ਅਰਥ :*

(ਅਸੀਂ ਪ੍ਰਤੱਖ ਹੀ ਵੇਖਦੇ ਹਾਂ ਕਿ) ਜਿਸ ਤਰ੍ਹਾਂ ਕੋਈ (ਆਦਮੀ) ਦੀਵੇ ਨੂੰ 'ਭਾਂਜਨ ਕੈ'—ਬਰਤਨ ਨਾਲ ਢੱਕ ਰਖੇ ਤਾਂ ਮੰਦਰ ਵਿਚ (ਉਸਦੇ) ਹੁੰਦਿਆਂ ਭੀ ਦੂਆ (ਇਸ ਭੇਦ ਨੂੰ) ਨਹੀਂ ਜਾਣ ਸਕਿਆ ਕਰਦਾ।

**ਜਉ ਪੈ ਰਖਵਈਆ ਪੁਨਿ ਪ੍ਰਗਟ ਪ੍ਰਗਾਸ ਕਰੈ,**
**ਹਰੈ ਤਮ ਤਿਮਰ, ਉਦੋਤਿ ਜੋਤਿ ਠਾਨਈ॥**

*ਅਰਥ :*

ਪਰ ਜੇਕਰ ਰਖਵਾਲਾ (ਢਕਣਹਾਰਾ) ਫੇਰ ਉਸਦਾ ਪ੍ਰਗਾਸ (ਉਜਾਲਾ) ਪ੍ਰਗਟ ਕਰ ਦੇਵੇ—ਅਰਥਾਤ ਢਕਣਾ (ਬਰਤਨ) ਉਪਰੋਂ ਚੁੱਕ ਦੇਵੇ ਤਾਂ 'ਜੋਤਿ'—ਲਾਟ 'ਉਦੋਤਿ'—ਉਦੇ (ਉੱਘੀ) ਹੋ ਕੇ, 'ਤਮ ਤਿਮਰ'—ਅੰਧਕਾਰ (ਹਨੇਰੇ ਘੁੱਪ) ਨੂੰ ਦੂਰ ਕਰ ਦਿੱਤਾ ਕਰਦੀ ਹੈ।

**ਸਕਲ ਸਮਗ੍ਰੀ ਗ੍ਰਿਹਿ ਪੇਖੀਐ ਪ੍ਰਤਛਿ ਰੂਪ,**
**ਦੀਪਕ ਦਿਪਈਆ ਤਤ-ਖਿਨ ਪਹਿਚਾਨਈ॥**

*ਅਰਥ :*

ਅਤੇ ਸਾਰੀ ਸਮੱਗਰੀ ਘਰ ਦੀ ਸਾਮ੍ਹਤੱਖ ਦਿਖਾਈ ਦੇਣ ਲਗ ਪਿਆ ਕਰਦੀ ਹੈ, ਤੇ ਦੀਵੇ ਦੇ ਜਗਾਉਣ ਵਾਲਾ ਭੀ ਤਤਕਾਲ ਪਛਾਣਿਆ ਜਾਣ ਲਗ ਪੈਂਦਾ ਹੈ।

**ਤੈਸੇ ਅਵਘਟ-ਘਟ ਗੁਪਤ ਜੋਤੀ ਸਰੂਪ,**
**ਗੁਰ ਉਪਦੇਸ ਉਨਮਾਨੀ ਉਨਮਾਨਈ ॥੩੬੩॥**

*ਅਰਥ :*

ਤਿਸੀ ਪ੍ਰਕਾਰ ਹੀ 'ਘਟ'—ਸਰੀਰ ਅੰਦਰ 'ਅਵਘਟ'—ਉਲਟਾ ਘਟ ਵਾ ਉੱਚਾ ਘਟ ਜੋ ਦਸਮ ਦ੍ਵਾਰੀ ਮੰਡਲ ਹੈ, ਉਸ ਵਿਚ ਪ੍ਰਮਾਤਮ ਜੋਤੀ ਗੁਪਤ ਹੋਈ ਹੋਈ (ਛਪੀ ਹੋਈ) ਹੈ, (ਜਦ) ਗੁਰ ਉਪਦੇਸ਼ ਦੇ 'ਉਨਮਾਨੀ'—ਉਨਮਾਨ ਕਰਣਹਾਰੇ (ਪ੍ਰਮਾਣ ਕਰਤੇ—ਅੰਦਰ ਵਸਾਣ ਵਾਲੇ) ਬਣ ਜਾਈਏ ਤਾਂ 'ਉਨਮਾਨੀਏ'—ਉਸਦਾ ਪ੍ਰਮਾਣ (ਥੌਹ) ਨਿਸਚਾ ਆ ਜਾਇਆ ਕਰਦਾ ਹੈ। ਭਾਵ ਜਿਉਂ ਕਿ ਤਿਉਂ ਉਸਦਾ ਸਾਖਯਾਤਕਾਰ ਹੋ ਆਇਆ ਕਰਦਾ ਹੈ।੩੬੩।

***ਭਾਵਾਰਥ :*** ਹੈ ਤਉ ਸਹੀ ਲਖੈ ਜਉ ਕੋਈ॥
ਤਬ ਓਹੀ ਉਹੁ ਏਹੁ ਨ ਹੋਈ॥੪੨॥ *(ਪੰਨਾ ੩੪੨)*

ਭਾਵ, ਉਹ ਤਾਂ ਪ੍ਰਮੇਸ਼ਰ ਸਹੀ ਸਰੂਪ ਸਾਰਿਆਂ ਵਿਚ ਵਿਆਪਕ ਹੈ, ਪਰ ਗੁਰੂ ਰਾਹੀਂ ਹੀ ਲਖਿਆ ਜਾਂਦਾ ਹੈ।

**ਪ੍ਰ:** ਭਾਈ ਸਾਹਿਬ ਜੀਉ! ਕਈ ਵਾਰ ਆਪ ਜੀ ਇਹ ਵੀਚਾਰ ਭੀ ਦਿਆ ਕਰਦੇ ਹੋ ਕਿ ਇਸ ਮਨ ਨੂੰ ਇਕ ਜਨਮ ਦੀ ਨਹੀਂ ਸਗੋਂ ਕਈ ਜਨਮ-ਜਨਮਾਤ੍ਰਾਂ ਦੀ ਪਾਪਾਂ ਦੀ ਮੈਲ ਲੱਗੀ ਹੋਈ ਹੈ, ਜਿਸ ਅਵਿਦਿਆ ਦਾ ਸਦਕਾ ਇਹ ਮਲੀਨਤਾ ਨਾਲ ਅਤਿਅੰਤ ਕਾਲਾ ਹੋ ਚੁੱਕਾ ਹੈ, ਪਰ ਕਈ ਵਾਰ ਸਾਡੇ ਮਨਾਂ ਵਿਚ ਇਹ ਸੰਦੇਹ ਹੋ ਆਉਂਦਾ ਹੈ ਕਿ ਇਸ ਪਾਪਾਂ ਦੀ ਮੈਲ ਦਾ ਸਦਕਾ ਤਾਂ ਸਾਨੂੰ ਬਾਰ ਬਾਰ ਜੰਮਣ ਮਰਨ ਦਾ ਕਸ਼ਟ ਹੀ ਭੁਗਤਣਾ ਪਵੇਗਾ? ਕਿਉਂ ਜੀ! ਆਪ ਦੱਸੋਗੇ ਕਿ ਇਸ ਮਨ ਦੇ ਵਿਕਾਰਾਂ ਦੀ ਮੈਲ ਨੂੰ ਕਿਵੇਂ ਦੂਰ ਕੀਤਾ ਜਾ ਸਕਦਾ ਹੈ, ਕਿਉਂਕਿ ਸਾਨੂੰ ਤਾਂ ਕੋਈ ਇਸਦਾ ਉਪਾਉ ਨਹੀਂ ਸੁਝਦਾ, ਪਰ ਤੁਸੀਂ ਹੀ ਸਾਨੂੰ ਗੁਰਮਤ ਅਨੁਸਾਰ ਕੋਈ ਸਾਧਨ ਦੱਸੋ?

**ਉ:** ਹੇ ਭਾਈਓ! ਇਸ ਸਚਾਈ ਨੂੰ ਤਾਂ ਬਾਣੀ ਅਨੁਸਾਰ ਕਬੂਲ ਹੀ ਕਰਨ ਯੋਗ ਹੈ, ਕਿਉਂਕਿ ਇਸ ਮਨ ਦੀ ਮਲੀਨਤਾ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੇ ਭੀ ਫ਼ੁਰਮਾਇਆ ਹੈ, ਜਿਵੇਂ ਕਿ :

ਜਨਮ ਜਨਮ ਕੀ ਇਸੁ ਮਨ ਕਉ ਮਲੁ ਲਾਗੀ
ਕਾਲਾ ਹੋਆ ਸਿਆਹੁ॥ *(ਪੰਨਾ ੬੫੧)*

ਭਾਵ ਜਿਸ ਤਰ੍ਹਾਂ ਕਿਸੇ ਬਸਤ੍ਰ ਨੂੰ ਥੋੜ੍ਹੀ ਮੈਲ ਲੱਗੀ ਹੋਵੇ, ਉਸਨੂੰ ਥੋੜ੍ਹੇ ਸਮੇਂ ਵਿਚ ਥੋੜ੍ਹੇ ਯਤਨ ਨਾਲ ਦੂਰ ਕੀਤਾ ਜਾਂਦਾ ਹੈ, ਪਰ ਜਦ ਕਿਸੇ ਬਸਤ੍ਰ ਨੂੰ ਵਧੇਰੇ ਮੈਲ ਲੱਗੀ ਹੋਵੇ ਤਾਂ ਉਸਨੂੰ ਵਧੇਰੇ ਸਮਾਂ ਲਾ ਕੇ ਵਧੇਰੇ ਮਸ਼ੱਕਤ ਕਰਨੀ ਪਿਆ ਕਰਦੀ ਹੈ, ਜਿਵੇਂ ਗੁਰੂ ਫ਼ੁਰਮਾਨ ਹੈ ਕਿ :

ਭਰੀਐ ਹਥੁ ਪੈਰੁ ਤਨੁ ਦੇਹ॥
ਪਾਣੀ ਧੋਤੈ ਉਤਰਸੁ ਖੇਹ॥
ਮੂਤ ਪਲੀਤੀ ਕਪੜੁ ਹੋਇ॥
ਦੇ ਸਾਬੂਣੁ ਲਈਐ ਓਹੁ ਧੋਇ॥
ਭਰੀਐ ਮਤਿ ਪਾਪਾ ਕੈ ਸੰਗਿ॥
ਓਹੁ ਧੋਪੈ ਨਾਵੈ ਕੈ ਰੰਗਿ॥ *(ਜਪੁਜੀ, ਪੰਨਾ ੪)*

ਜੇ ਕਦੀ ਸਰੀਰ ਦੇ ਹੱਥ ਪੈਰ ਆਦਿ ਸਾਰੇ ਅੰਗ ਮਿੱਟੀ ਨਾਲ ਭਰ ਜਾਣ ਤਾਂ ਉਸ ਨੂੰ ਪਾਣੀ ਨਾਲ ਧੋ ਲਈਦਾ ਹੈ, ਜੇ ਕਦੀ ਪਿਸ਼ਾਬ ਨਾਲ ਕੱਪੜਾ ਗ਼ਲੀਜ਼ ਹੋ ਜਾਏ ਤਾਂ

ਉਸਨੂੰ ਸਾਬਣ ਨਾਲ ਸਾਫ਼ ਕਰ ਲਈਦਾ ਹੈ। ਪਰ ਜੋ ਮਤ ਪਾਪਾਂ ਨਾਲ ਲਬਾ ਲਬ ਭਰ ਰਹੀ ਹੈ, ਉਸਨੂੰ ਤਾਂ ਕੇਵਲ ਨਾਮ ਦੇ ਸਿਮਰਨ ਦ੍ਵਾਰਾ ਹੀ ਧੋਤਾ ਜਾ ਸਕਦਾ ਹੈ। ਸੋ, ਮੈਂ ਭੀ ਇਸੇ ਭਾਵ ਨੂੰ ਬਾਣੀ ਤੋਂ ਪ੍ਰੇਰਨਾ ਲੈ ਕੇ ਚੰਦ ਸਤਰਾਂ ਵਿਚ ਅੰਕਤ ਕਰਨ ਦਾ ਯਤਨ ਕੀਤਾ ਹੈ ਤੇ ਦੋ ਤਿੰਨ ਪ੍ਰਮਾਣਾਂ ਰਾਹੀਂ ਸਿੱਧ ਕੀਤਾ ਹੈ ਕਿ ਗੁਰੂ ਦੇ ਉਪਦੇਸ਼ ਨੂੰ ਹਿਰਦੇ ਅੰਦਰ ਧਾਰਨ ਦਾ ਸਦਕਾ ਹੀ ਮਨ ਦੀ ਸ਼ੁੱਧਤਾ ਹੋ ਆਉਂਦੀ ਹੈ, ਜਿਸ ਕਰਕੇ ਜਨਮ ਮਰਨ ਦਾ ਕਸ਼ਟ ਸਦਾ ਲਈ ਮਿਟ ਜਾਂਦਾ ਹੈ, ਜਿਵੇਂ ਕਿ :

**ਜੈਸੇ ਬ੍ਰਿਥਾਵੰਤ ਜੰਤ ਅਉਖਧ ਹਿਤਾਇ ਰਿਦੈ,**
**ਬ੍ਰਿਥਾ ਬਲ ਬਿਮੁਖ ਹੋਇ, ਸਹਜਿ ਨਿਵਾਸ ਹੈ ॥**

***ਅਰਥ :***

(ਹੇ ਭਾਈਓ ! ਸੁਣੋ) ਜਿਸ ਤਰ੍ਹਾਂ 'ਬ੍ਰਿਥਾ ਵੰਤ ਜੰਤ'—ਪੀੜਾ ਵਾਲੇ (ਰੋਗੀ) ਆਦਮੀ ਨੂੰ ਦਵਾਈ ਆਪਣੇ ਅੰਦਰ ਸੁਖਾ ਜਾਵੇ, ਤਾਂ ਉਸਦੀ 'ਬ੍ਰਿਥਾ'—ਪੀੜਾ (ਰੋਗ) ਦਾ ਬਲ (ਜੋਰ—ਵੇਗ) 'ਬਿਮੁਖ'—ਬੇਮੁਖ (ਉਲਟੇ ਰੁਖ) ਹੋ (ਟਲ ਜਾਂਦਾ) ਹੈ ਤੇ 'ਸਹਜਿ'—ਸੁਖ ਸ਼ਾਂਤੀ (ਅਰੋਗਤਾ) ਦਾ ਵਾਸੀ (ਉਹ) ਬਣ ਜਾਇਆ ਕਰਦਾ ਹੈ। ਅਰਥਾਤ ਰੋਗ ਦਾ ਜ਼ੋਰ ਘਟ ਜਾਂਦਾ ਹੈ।

**ਜੈਸੇ ਆਨ ਧਾਤ ਮੈ ਤਨਕ ਹੀ ਕਲੰਕ ਡਾਰੇ,**
**ਅਨਿਕ ਬਰਨ ਮੇਟਿ ਕਨਿਕ ਪ੍ਰਗਾਸ ਹੈ ॥**

***ਅਰਥ :***

(ਹੋਰ ਸੁਣੋ) ਜਿਸ ਤਰ੍ਹਾਂ ਹੋਰਨਾਂ ਧਾਤੂਆਂ (ਲੋਹੇ ਤਾਂਬੇ ਕਲੀ ਆਦਿ) ਵਿਚ 'ਤਨਕ ਹੀ'—ਥੋੜੀ ਮਾਤ੍ਰ ਹੀ (ਨਿਹਕਲੰਕ ਬੂਟੀ) ਰਸਾਇਣ ਬੂਟੀ ਪੌਣ ਸਾਰ, ਜੋ ਉਨ੍ਹਾਂ ਧਾਤਾਂ ਦੇ ਅਨੇਕ ਰੰਗ (ਨਿਆਰੇ ਨਿਆਰੇ ਭਾਂਤਾਂ ਦੇ ਭੇਦ) ਹੁੰਦੇ ਹਨ (ਉਹਨ੍ਹਾਂ ਸਾਰਿਆਂ ਨੂੰ) ਮਿਟਾ ਕੇ (ਉਨ੍ਹਾਂ ਤੋਂ ਇਕੋ ਹੀ) ਸੁੱਧਾ ਸੋਨਾ ਹੀ ਪ੍ਰਗਟ ਹੋ ਆਇਆ ਕਰਦਾ ਹੈ।

**ਜੈਸੇਂ ਕੋਟਿ ਭਾਰ ਕਰਿ ਕਾਸਟਿ ਇਕਤ੍ਰਤਾ ਮੈ,**
**ਰੰਚਕ ਹੀ ਆਂਚ ਦੇਤ, ਭਸਮ ਉਦਾਸ ਹੈ ॥**

***ਅਰਥ :***

ਜਿਸ ਤਰ੍ਹਾਂ ਕ੍ਰੋੜਾਂ ਹੀ (ਅਨੰਤ) ਪੰਡਾਂ ਕਾਠ (ਲੱਕੜਾਂ) ਦੀਆਂ ਇਕੱਠੀਆਂ ਕਰ (ਟਾਲ ਲਾ ਕੇ) ਉਸ ਵਿਚ ਥੋੜ੍ਹੀ ਮਾਤ੍ਰ ਚੰਗਿਆੜੀ ਅੱਗ ਦੀ ਪਾ ਦਿੱਤੀ ਜਾਵੇ, ਤਾਂ ਉਹ ਸਵਾਹ ਬਣ 'ਉਦਾਸ ਹੈ'—ਉੱਡਣ ਲੱਗ ਪੈਂਦੀ ਹੈ।

**ਤੈਸੇ ਗੁਰ-ਉਪਦੇਸ ਉਰ ਅੰਤਰ ਪ੍ਰਵੇਸ ਭਏ,**
**ਜਨਮ ਮਰਨ ਦੁਖ ਦੋਖਨ ਬਿਨਾਸ ਹੈ ॥੩੬੪॥**

***ਅਰਥ :***

ਤਿਸੀ ਪ੍ਰਕਾਰ ਹੀ ਗੁਰੂ ਮਹਾਰਾਜ ਦੇ ਉਪਦੇਸ਼ (ਸ਼ਬਦ) ਦੇ ਹਿਰਦੇ ਅੰਦਰ ਪ੍ਰਵੇਸ਼ ਹੋ ਜਾਣ ਤੋਂ (ਉਹ) ਜਨਮ ਮਰਨ ਰੂਪ ਦੁਖ ਦਾ ਕਾਰਨ ਦੋਖਾਂ (ਵਿਕਾਰਾਂ) ਨੂੰ ਨਾਸ ਕਰ ਹਮੇਸ਼ਾਂ ਲਈ ਅਭਾਵ ਕਰ ਦੇਂਦਾ ਹੈ।੩੬੪।

***ਭਾਵਾਰਥ :*** ਕੇਵਲ ਸੁਣ ਲੈਣਾ ਹੀ ਕਾਫ਼ੀ ਨਹੀਂ, ਕਿਉਂਕਿ ਸੁਣਨ ਵਿਚ ਤਾਂ ਕੋਈ ਔਖ ਨਹੀਂ, ਪਰ ਜਦੋਂ ਸੁਣ ਕੇ ਗੁਰੂ ਦੇ ਉਪਦੇਸ਼ ਨੂੰ ਧਾਰਨ ਕਰਨਾ ਹੈ, ਇਸ ਵਿਚ ਔਖਿਆਈ ਹੈ, ਕਿਉਂਕਿ ਧਾਰਨ ਕਰਨ ਲਈ ਮਨ ਦੇ ਪਹਿਲੇ ਢਾਂਚੇ ਨੂੰ ਬਦਲਣਾ ਹੈ, ਜਿਸ ਵਿਚ ਬਹੁਤ ਹੀ ਸਾਹਮਣੇ ਕਠਿਨਤਾ ਆਉਂਦੀ ਹੈ, ਇਸ ਲਈ ਬਾਰ ਬਾਰ ਹੀ ਗੁਰੂ ਦੇ ਦਿੱਤੇ ਉਪਦੇਸ਼ ਨੂੰ ਧਾਰਨ ਕਰਨ ਦੀ ਪ੍ਰੇਰਨਾ ਮਿਲਦੀ ਹੈ, ਜਿਵੇਂ ਕਿ :

ਜਿਨੀ ਸੁਣਿ ਕੈ ਮੰਨਿਆ
ਤਿਨਾ ਨਿਜ ਘਰਿ ਵਾਸੁ ॥ *(ਪੰਨਾ ੨੭)*

ਜਿਨੀ ਸੁਣਿ ਮੰਨਿਆ ਹਰਿ ਨਾਉ
ਤਿਨਾ ਹਉ ਵਾਰੀਆ ॥ *(ਪੰਨਾ ੬੪੫)*

ਸੁਣਿ ਉਪਦੇਸੁ ਸਤਿਗੁਰ ਪਹਿ ਆਇਆ ॥ *(ਪੰਨਾ ੩੭੧)*

ਭਾਵ ਹੈ, ਸਤਿਗੁਰ ਪਾਸ ਆ ਕੇ ਉਪਦੇਸ਼ ਸੁਣ ਕੇ ਧਾਰਨ ਵਾਲੇ ਦਾ ਆਇਆ ਹੀ ਸਫਲ ਹੈ।

ਪ੍ਰ: ਭਾਈ ਸਾਹਿਬ ਜੀਓ ! ਆਪ ਜੀ ਗੁਰੂ ਦੇ ਦਿੱਤੇ ਹੋਏ ਉਪਦੇਸ਼ ਨੂੰ ਹਿਰਦੇ ਅੰਦਰ ਵਸਾਉਣ ਦੀ ਹਮੇਸ਼ਾ ਹੀ ਪ੍ਰੇਰਨਾ ਕਰਦੇ ਹੋ ਤੇ ਅਸੀਂ ਭੀ ਧਾਰਨ ਕਰਨ ਦਾ ਪੂਰਨ ਯਤਨ ਕਰਦੇ ਹਾਂ, ਪਰ ਫਿਰ ਭੀ ਅਸੀਂ ਆਪਣੇ ਆਪ ਨੂੰ ਸਫਲ ਕਰਨ ਵੱਲੋਂ ਨਾਕਾਮਿਆਬ ਹੀ ਤੱਕਦੇ ਹਾਂ, ਜਿਸਦਾ ਵੱਡਾ ਕਾਰਨ ਇਹੋ ਹੈ ਕਿ ਜਿਸ ਹਿਰਦੇ ਅੰਦਰ ਅਸੀਂ ਗੁਰੂ ਦੇ ਉਪਦੇਸ਼ ਨੂੰ ਧਾਰਨ ਕਰਨਾ ਹੈ, ਉਸੇ ਥਾਂ 'ਤੇ ਐਸੇ ਵੈਰੀ ਕਾਮਾਦਿਕ ਦੁਸ਼ਮਣ ਕਾਬਜ਼ ਹੋਈ ਬੈਠੇ ਹਨ, ਜੋ ਗੁਰੂ ਦੇ ਉਪਦੇਸ਼ ਅੰਦਰ ਪ੍ਰਵੇਸ਼ ਹੀ ਨਹੀਂ ਹੋਣ ਦੇਂਦੇ, ਇਹ ਸਾਡਾ ਕਮਜ਼ੋਰ ਮਨ ਉਨ੍ਹਾਂ ਦਾ ਮੁਕਾਬਲਾ ਨਹੀਂ ਕਰ ਸਕਦਾ, ਕਿਉਂਕਿ ਉਹ ਵੈਰੀ ਪੰਜ ਹਨ, ਇਹ ਜੀਵ ਉਨ੍ਹਾਂ ਦੇ ਮੁਕਾਬਲੇ ਵਿਚ ਇਕੱਲਾ ਹੈ। ਜਿਵੇਂ ਬਾਣੀ ਵਿਚ ਭੀ ਇਹੋ ਫ਼ੁਰਮਾਨ ਆਇਆ ਹੈ, ਜਿਸਨੂੰ ਤੁਸੀਂ ਭੀ ਕਈ ਬਾਰ

ਦੁਹਰਾਇਆ ਹੈ ਕਿ ਇਹ ਪੰਜੇ ਧਾੜਵੀ ਬਹੁਤ ਸ਼ਕਤੀਸ਼ਾਲੀ ਹਨ :

ਅਵਰਿ ਪੰਚ ਹਮ ਏਕ ਜਨਾ
ਕਿਉ ਰਾਖਉ ਘਰ ਬਾਰੁ ਮਨਾ ॥
ਮਾਰਹਿ ਲੂਟਹਿ ਨੀਤ ਨੀਤ
ਕਿਸੁ ਆਗੈ ਕਰੀ ਪੁਕਾਰ ਜਨਾ ॥੧॥
*(ਗਉੜੀ ਮ: ੧, ਪੰਨਾ ੧੫੫)*

ਇਸੁ ਦੇਹੀ ਅੰਦਰਿ ਪੰਚ ਚੋਰ ਵਸਹਿ
ਕਾਮੁ ਕ੍ਰੋਧੁ ਲੋਭੁ ਮੋਹੁ ਅਹੰਕਾਰਾ ॥
ਅੰਮ੍ਰਿਤੁ ਲੂਟਹਿ ਮਨਮੁਖ ਨਹੀ ਬੂਝਹਿ
ਕੋਇ ਨ ਸੁਣੈ ਪੁਕਾਰਾ ॥ *(ਪੰਨਾ ੬੦੦)*

ਪੰਚ ਚੋਰ ਤਿਨਾ ਘਰੁ ਮੁਹਨਿ੍ ਹਉਮੈ ਅੰਦਰਿ ਸੰਨਿ੍ ॥
*(ਪੰਨਾ ੮੫੪)*

ਪੰਚ ਚੋਰ ਮਿਲਿ ਲਾਗੇ ਨਗਰੀਆ
ਰਾਮ ਨਾਮ ਧਨੁ ਹਿਰਿਆ ॥ *(ਪੰਨਾ ੧੧੭੮)*

ਇਸੇ ਤਰ੍ਹਾਂ ਹੋਰ ਭੀ ਬਾਣੀ ਦੁਆਰੇ ਸਾਨੂੰ ਸੋਝੀ ਮਿਲਦੀ ਹੈ ਕਿ ਇਹ ਪੰਜੇ ਬਟਵਾਰੇ ਜੀਵ ਦੇ ਅੰਦਰੋਂ ਦੈਵੀ ਗੁਣਾਂ ਦੇ ਧਨ ਨੂੰ ਦਿਨੇ ਰਾਤ ਲੁਟਦੇ ਰਹਿੰਦੇ ਹਨ, ਜਿਨ੍ਹਾਂ ਤੋਂ ਬਚਣ ਦਾ ਕੋਈ ਉਪਰਾਲਾ ਭੀ ਕਰਨਾ ਕਠਿਨ ਹੈ। ਕਿਉਂਕਿ ਜਦੋਂ ਅਸੀਂ ਗੁਰੂ ਦੇ ਉਪਦੇਸ਼ ਨੂੰ ਸੁਣ ਕੇ ਹਿਰਦੇ ਅੰਦਰ ਧਾਰਨ ਕਰਨ ਦਾ ਯਤਨ ਕਰਦੇ ਹਾਂ ਤਾਂ ਇਹ ਪੰਜੇ ਅੰਦਰ ਬੈਠੇ ਕਾਮਾਦਿਕ ਦੁਰਜਨ ਸਾਨੂੰ ਸਫਲ ਨਹੀਂ ਹੋਣ ਦੇਂਦੇ, ਮਾਨੋਂ ਸਾਨੂੰ ਵੰਗਾਰ ਵੰਗਾਰ ਕੇ ਬਾਰ ਬਾਰ ਡਰਾਉਣੀਆਂ ਅਵਾਜ਼ਾਂ ਵਿਚ ਇਹੋ ਕਹਿੰਦੇ ਸੁਣਾਈ ਦੇਂਦੇ ਹਨ ਕਿ ਹੇ ਭੋਲਿਆ ! ਜਿਸ ਗੁਰੂ ਦੇ ਉਪਦੇਸ਼ ਨੂੰ ਤੂੰ ਸਾਡੀ ਥਾਂ 'ਤੇ ਵਸਾਉਣਾ ਚਾਹੁੰਦਾ ਹੈਂ ਇਹ ਉਪਦੇਸ਼ ਤਾਂ ਤੇਰਾ ਸਿਰਫ਼ ਇਸੇ ਜਨਮ ਦਾ ਸਾਥੀ ਹੈ, ਪਰ ਅਸੀਂ ਤਾਂ ਜਨਮਾਂ-ਜਨਮਾਂ ਦੇ ਹੀ ਇਸੇ ਹਿਰਦੇ ਥਾਂ ਪਰ ਕਾਬਜ਼ ਹਾਂ, ਸਾਨੂੰ ਇਥੋਂ ਕਿਵੇਂ ਬਾਹਰ ਨਿਕਾਲਿਆ ਜਾ ਸਕਦਾ ਹੈ। ਇਹ ਸੁਣ ਕੇ ਅਸੀਂ ਭੈ-ਭੀਤ ਹੋਇ ਨਿਰਾਸ ਹੋ ਜਾਂਦੇ ਹਾਂ, ਕਿ ਸਾਨੂੰ ਸਾਡੀ ਇੱਛਾ ਮੁਤਾਬਿਕ ਸਫਲਤਾ ਹਾਸਲ ਨਹੀਂ ਹੋ ਸਕਦੀ।

ਕਹਤ ਕਬੀਰ ਪੰਚ ਕੋ ਝਗਰਾ
ਝਗਰਤ ਜਨਮੁ ਗਵਾਇਆ ॥ *(ਪੰਨਾ ੪੮੨)*

ਭਾਵ ਇਨ੍ਹਾਂ ਪੰਜਾਂ ਕਾਮਾਦਿਕਾਂ ਨਾਲ ਸਾਡਾ ਸਦਾ ਹੀ ਝਗੜਾ ਚਲਦਾ ਰਹਿੰਦਾ ਹੈ, ਇਸੇ ਝਗੜੇ ਵਿਚ ਸਾਡਾ ਸਾਰਾ ਹੀ ਜਨਮ ਗੁਜ਼ਰ ਜਾਂਦਾ ਹੈ। ਇਸੇ ਭਾਵ ਨੂੰ ਕਬੀਰ ਜੀ ਭੀ ਕਹਿੰਦੇ ਹਨ ਕਿ :

ਜਨ ਗਰੀਬ ਕੋ ਜੋਰੁ ਨ ਪਹੁਚੈ
ਕਹਾ ਕਰਉ ਰਘੁਰਾਇਆ ॥੧॥ *(ਪੰਨਾ ੧੧੬੧)*

ਹੇ ਪ੍ਰਭੂ ! ਤੂੰ ਹੀ ਦੱਸ ਮੇਰਾ ਇਨ੍ਹਾਂ ਪੰਜਾਂ 'ਤੇ ਜ਼ੋਰ ਨਹੀਂ ਚਲਦਾ। ਹੁਣ ਤੁਸੀਂ ਹੀ ਦੱਸੋ ਸਾਨੂੰ ਕੀ ਕਰਨਾ ਯੋਗ ਹੈ ?

**ਪ੍ਰ:** ਹੇ ਭਾਈਓ ! ਅਸਲ ਵਿਚ ਤਾਂ ਗੁਰੂ ਦੇ ਸਿੱਖ ਨੂੰ (ਅਗਾਹਾਂ ਕੂੰ ਤ੍ਰਾਂਘ) ਦੇ ਮਹਾਂਵਾਕ ਅਨੁਸਾਰ ਅੱਗੇ ਵਧੂ ਵਿਚਾਰਾਂ ਨਾਲ ਹੀ ਸਹਿਮਤ ਹੋਣਾ ਚਾਹੀਦਾ ਹੈ ਉਸੇ ਨੂੰ ਹੀ ਸਫਲਤਾ ਪ੍ਰਾਪਤ ਹੋ ਸਕਦੀ ਹੈ, ਜਿਵੇਂ ਕਿ ਇਕ ਮਰੀਜ਼ ਜੋ ਦੇਰ-ਕਾਲ ਤੋਂ ਹੀ ਬਿਮਾਰੀ ਦਾ ਗ੍ਰਸਿਆ ਹੋਇਆ ਹੈ, ਜੇ ਉਹ ਇਲਾਜ ਕਰਾਉਣ ਵੱਲੋਂ ਨਿਰਾਸ ਹੋ ਜਾਏ ਤੇ ਇਹ ਨਿਸਚਾ ਕਰ ਬੈਠੇ ਕਿ ਮੈਂ ਹੁਣ ਰਾਜ਼ੀ ਹੋ ਹੀ ਨਹੀਂ ਸਕਦਾ ਤਾਂ ਉਸਦਾ ਅਰੋਗ ਹੋਣਾ ਤਾਂ ਅਸੰਭਵ ਹੀ ਹੈ, ਪਰ ਜੋ ਇਹ ਨਿਸਚਾ ਰੱਖਦਾ ਹੈ ਕਿ ਜੋ ਜਿਤਨੇ ਸਮੇਂ ਦੀ ਮੈਨੂੰ ਬਿਮਾਰੀ ਅਰੰਭ ਹੋਈ ਹੈ, ਇਸਨੂੰ ਦੂਰ ਕਰਨ ਲਈ ਭੀ ਵਧੇਰੇ ਸਮਾਂ ਲਗੇਗਾ ਇਸ ਤਰ੍ਹਾਂ ਦਾ ਨਿਸਚਾ ਰੱਖ ਕੇ ਜੋ ਇਲਾਜ ਸ਼ੁਰੂ ਰਖਦਾ ਹੈ ਉਹ ਦੂਰ-ਦਰਸ਼ੀ ਦਾ ਮਾਲਕ ਸਹਿਜੇ ਸਹਿਜੇ ਅਵੱਸ਼ ਹੀ ਅਰੋਗ ਹੋ ਜਾਂਦਾ ਹੈ, ਇਸੇ ਤਰ੍ਹਾਂ ਗੁਰੂ ਦੇ ਦਿੱਤੇ ਹੋਏ ਉਪਦੇਸ਼ ਨੂੰ ਧਾਰਨ ਕਰਨ ਵਾਲਾ ਸਿੱਖ ਸਹਿਜੇ ਸਹਿਜੇ ਇਨ੍ਹਾਂ ਪੰਜਾਂ ਦੂਤਾਂ ਨੂੰ ਵੱਸ ਕਰਨ ਵਿਚ ਸਫਲ ਹੋ ਜਾਂਦਾ ਹੈ, ਇਸ ਸੰਬੰਧ ਵਿਚ ਜੋ ਮੇਰੇ ਸਾਹਮਣੇ ਦੋ ਤਿੰਨ ਉਦਾਹਰਣ ਆਏ ਹਨ, ਉਨ੍ਹਾਂ ਨੂੰ ਮੈਂ ਚੰਦ ਸਤਰਾਂ ਵਿਚ ਅੰਕਤ ਕਰਨ ਦਾ ਯਤਨ ਕੀਤਾ ਹੈ, ਜਿਵੇਂ ਕਿ :

**ਜੈਸੇ ਅਨੀ ਬਾਨ ਰਹਿਤ ਟੂਟਿ ਦੇਹੀ ਬਿਖੈ,**
**ਚੁੰਬਿਕ ਦਿਖਾਏ ਤਤਕਾਲ ਨਿਕਸਤ ਹੈ ॥**

***ਅਰਥ :***

(ਪਹਿਲਾ ਉਦਾਹਰਣ ਦੇਂਦੇ ਹਨ ਕਿ ਹੇ ਭਾਈਓ !) ਜਿਸ ਤਰ੍ਹਾਂ 'ਅਨੀ'—ਨੋਕ ਵਾ ਧਾਰਾ ਬਾਣ ਦੀ ਟੁੱਟ ਕੇ ਸਰੀਰ ਵਿਚ ਹੀ (ਕਦੀ ਕਦਾਈਂ) ਰਹਿ ਜਾਂਦੀ ਹੈ, ਤਾਂ ਚਮਕ ਪੱਥਰ ਦਿਖਾਉਂਦੇ ਸਾਰ (ਸਰੀਰ ਦੇ ਉਸ ਟਿਕਾਣੇ ਸਾਮ੍ਹਣੇ ਕਰਦਿਆਂ ਸਾਰ) ਹੀ ਉਹ ਬਾਹਰ ਆ ਜਾਇਆ ਕਰਦੀ ਹੈ।

**ਜੈਸੇ ਜੋਕ ਤੋਂਬਰੀ ਲਗਾਈਅਤ ਰੋਗੀ ਤਨ,**
**ਐਂਚ ਲੇਤ ਰੁਧਿਰ, ਬ੍ਰਿਥਾ ਸ੍ਰਮ ਖਸਤ ਹੈ ॥**

***ਅਰਥ :***

(ਹੋਰ ਸੁਣੋ) ਜਿਸ ਤਰ੍ਹਾਂ ਰੋਗੀ ਦੇ ਸਰੀਰ ਉਪਰ (ਪੀੜਤ ਥਾਂ 'ਤੇ) ਜੋਕ ਵਾ ਤੂੰਬੀ ਲਗਾਈ ਦੀ ਹੈ, ਤਾਂ ਉਹ ਲਹੂ (ਗੰਦੇ ਨੂੰ) ਖਿੱਚ ਲੈਂਦੀ ਅਰੁ ਪੀੜਾ ਤੋਂ ਹੋਏ (ਸ੍ਰਮ) ਦੁਖ ਨੂੰ ਗਵਾ ਦੇਂਦੀ ਹੈ।

**ਜੈਸੇ ਜੁਵਤਿਨ ਪ੍ਰਤਿ ਮਰਦਨ ਕਰੈ ਦਾਈ,**
**ਗਰਭ ਸਥੰਭਨ ਹੁਇ, ਪੀੜਾ ਨ ਗ੍ਰਸਤ ਹੈ ॥**

***ਅਰਥ :***

ਜਿਸ ਤਰ੍ਹਾਂ ਦਾਈ, ਤੀਵੀਂ (ਗਰਭਨੀ ਦੀ ਧਰਣ) ਨੂੰ ਮਲ ਦਿੰਦੀ ਹੈ ਤਾਂ ਗਰਭ ਠਹਿਰ ਜਾਇਆ ਕਰਦਾ ਹੈ, ਤੇ ਫੇਰ (ਉਸਨੂੰ) ਪੀੜਾ ਨਹੀਂ ਗ੍ਰਸ ਸਕਿਆ ਕਰਦੀ।

**ਤੈਸੇ ਪਾਂਚੋ ਦੂਤ ਭੂਤ ਬਿਭ੍ਰਮ ਹੁਇ ਭਾਗਿ ਜਾਤ,**
**ਸਤਿਗੁਰ ਮੰਤ ਜੰਤ ਰਸਨਾ ਰਸਤ ਹੈ ॥੩੬੫॥**

***ਅਰਥ :***

ਤਿਸੀ ਪ੍ਰਕਾਰ ਕਾਮ ਆਦਿ ਪੰਜੇ ਭੂਤ 'ਦੂਤ'—'ਬਿਭ੍ਰਮ ਹੁਇ'—ਘਬਰਾ ਕੇ (ਪ੍ਰੇਸ਼ਾਨ ਹੋ ਕੇ) ਭੱਜ ਜਾਇਆ ਕਰਦੇ ਹਨ, ਜਦ ਕਿ ਸਤਿਗੁਰਾਂ ਦੇ ਰਸੀਲੇ ਮੰਤ੍ਰ ਵਿਚ ਜੀਵ ਰਸ ਜਾਵੇ ਵਾ ਜਦੋਂ ਮਨੁੱਖ ਦੀ ਰਸਨਾ ਨਾਮ ਵਿਚ ਰਸ ਜਾਂਦੀ ਹੈ।੩੬੫।

***ਭਾਵਾਰਥ :*** ਸਿੱਖ ਨੇ ਹੁਣ ਜਦੋਂ ਗੁਰੂ ਦੀ ਸ਼ਰਨ ਪ੍ਰਾਪਤ ਕਰਕੇ ਗੁਰੂ ਦੇ ਦਿੱਤੇ ਉਪਦੇਸ਼ ਨੂੰ ਅੰਤਰ-ਆਤਮੇ ਧਾਰਨ ਕਰ ਲਿਆ ਤਾਂ ਹੁਣ ਉਹ ਪੰਜੇ ਬਟਵਾਰੇ ਆਪਣੇ ਆਪ ਨੂੰ ਕਮਜ਼ੋਰ ਅਨੁਭਵ ਕਰਕੇ :

ਭਾਗਿ ਗਏ ਪੰਚ ਦੂਤ ਲਾਵੇ ॥੨॥ *(ਪੰਨਾ ੩੯੪)*

ਪੰਚ ਦਾਸ ਗੁਰਿ ਵਸਗਤਿ ਕੀਨੇ
ਮਨ ਨਿਹਚਲ ਨਿਰਭਇਆ ॥ *(ਪੰਨਾ ੧੨੧੩)*

ਸੋ ਜਾਗੈ ਜਿਸੁ ਸਤਿਗੁਰੁ ਮਿਲੈ ॥
ਪੰਚ ਦੂਤ ਓਹੁ ਵਸਗਤਿ ਕਰੈ ॥ *(ਪੰਨਾ ੧੧੨੮)*

ਗੁਰ ਪੂਰੇ ਮਿਲਿ ਝਗਰੁ ਚੁਕਾਇਆ ॥
ਪੰਚ ਦੂਤ ਸਭਿ ਵਸਗਤਿ ਆਇਆ ॥੩॥ *(ਪੰਨਾ ੩੯੫)*

ਸਾਧੂ ਸੰਗਤਿ ਦੀਓ ਰਲਾਇ ॥
ਪੰਚ ਦੂਤ ਤੇ ਲੀਓ ਛਡਾਇ ॥ *(ਪੰਨਾ ੩੩੧)*

ਭਾਵ ਸਿੱਖ ਜਦੋਂ ਗੁਰੂ ਦੀ ਸੰਗਤ ਵਿਚ ਦ੍ਰਿੜ੍ਹ ਵਿਸ਼ਵਾਸੀ ਹੋ ਗੁਰੂ ਦੇ ਉਪਦੇਸ਼ ਦੀ ਕਮਾਈ ਕਰਦਾ ਹੈ ਤਾਂ ਗੁਰੂ ਉਸਦੇ ਅੰਗ-ਸੰਗ ਹੋ ਉਸਨੂੰ ਕਾਮਾਦਿਕ ਵੈਰੀਆਂ ਤੋਂ ਸਦਾ ਬਚਾਈ ਰਖਦੇ ਹਨ।

**ਪ੍ਰ:** ਭਾਈ ਸਾਹਿਬ ਜੀਓ ! ਗੁਰੂ ਦੀ ਸੰਗਤ ਵਿਚ ਆ ਕੇ ਗੁਰੂ ਦੇ ਉਪਦੇਸ਼ ਨੂੰ ਸੁਣਨ ਵਾਲੇ ਤਾਂ ਬਹੁਤ ਲੋਕ ਵੇਖਣ ਵਿਚ ਆਉਂਦੇ ਹਨ, ਕਈ ਤਾਂ ਉਹ ਲੋਕ ਭੀ ਤੱਕਣ ਵਿਚ ਆਉਂਦੇ ਹਨ, ਜਿਨ੍ਹਾਂ ਨੂੰ ਗੁਰੂ ਦਾ ਉਪਦੇਸ਼ ਸੁਣਦਿਆਂ ਸੁਣਦਿਆਂ ਜੀਵਨ ਦੇ ਚਾਲ੍ਹੀ ਚਾਲ੍ਹੀ ਸਾਲ ਗੁਜ਼ਰ ਗਏ ਹਨ, ਪਰ ਉਨ੍ਹਾਂ ਸਾਰਿਆਂ ਵਿੱਚੋਂ ਕਿਵੇਂ ਪਛਾਣਿਆ ਜਾਵੇ ਕਿ ਉਪਦੇਸ਼ ਨੂੰ ਧਾਰਨ ਕਰਨ ਵਾਲੇ ਦੀ ਕੀ ਪਛਾਣ ਹੈ। ਇਸ ਬਾਰੇ ਤੁਸੀਂ ਕੀ ਨਿਸਚਾ ਰਖਦੇ ਹੋ, ਸਾਨੂੰ ਭੀ ਜਾਣਕਾਰੀ ਦੇਣ ਦੀ ਖੇਚਲ ਕਰੋ, ਧੰਨਵਾਦੀ ਹੋਵਾਂਗੇ ?

**ਉ:** ਹੇ ਭਰਾਵੋ ! ਗੁਰਬਾਣੀ ਦੁਆਰੇ ਤਾਂ ਮੈਨੂੰ ਇਹੋ ਸੋਝੀ ਮਿਲੀ ਹੈ ਕਿ ਗੁਰੂ ਕੇਵਲ ਸੁਣਨ ਵਾਲਿਆਂ 'ਤੇ ਹੀ ਪ੍ਰਸੰਨ ਨਹੀਂ ਹੁੰਦਾ, ਉਹ ਤਾਂ ਸੁਣ ਕੇ ਧਾਰਨ ਕਰਨ ਵਾਲੇ ਨੂੰ ਹੀ ਆਪਣੇ ਦਰਬਾਰ ਵਿਚ ਕਬੂਲ ਕਰਦਾ ਹੈ, ਕਿਉਂਕਿ ਗੁਰੂ ਦਾ ਫ਼ੁਰਮਾਨ ਭੀ ਇਹੋ ਹੈ, ਜਿਵੇਂ ਕਿ :

ਜਿਨੀ ਸੁਣਿ ਕੈ ਮੰਨਿਆ ਤਿਨਾ ਨਿਜ ਘਰਿ ਵਾਸੁ ॥ *(ਪੰਨਾ ੨੭)*

ਜਿਨੀ ਸੁਣਿ ਮੰਨਿਆ ਹਰਿ ਨਾਉ ਤਿਨਾ ਹਉ ਵਾਰੀਆ ॥ *(ਪੰਨਾ ੬੪੫)*

ਸੁਣਿਆ ਮੰਨਿਆ ਮਨਿ ਕੀਤਾ ਭਾਉ ॥
ਅੰਤਰਗਤਿ ਤੀਰਥਿ ਮਲਿ ਨਾਉ ॥ *(ਪੰਨਾ ੪)*

ਨਾ ਸੁਣਨ ਵਾਲੇ ਨਾਲੋਂ ਭੀ ਸੁਣਨ ਵਾਲਾ ਤਾਂ ਓਹੀ ਚੰਗਾ ਹੈ ਜਿਸਨੇ ਸੁਣ ਕੇ ਮੰਨ ਲਿਆ ਤੇ ਮੰਨ ਕੇ ਹਿਰਦੇ ਅੰਦਰ ਪ੍ਰੇਮ ਵਸਾ ਲਿਆ, ਗੁਰੂ ਕਹਿੰਦਾ ਹੈ ਕਿ ਮੈਂ ਉਸ ਤੋਂ ਸਦਾ ਹੀ ਬਲਿਹਾਰੇ ਜਾਂਦਾ ਹਾਂ।

ਕਿਉਂਕਿ ਜਿਵੇਂ ਕਿਸੇ ਨੇ ਰੋਟੀ ਬਣਾਉਣ ਦਾ ਢੰਗ ਤਾਂ ਕਈ ਬਾਰ ਸੁਣ ਲਿਆ, ਪਰ ਕੇਵਲ ਸੁਣਨ ਨਾਲ ਤਾਂ ਭੁੱਖ ਨਹੀਂ ਮਿਟ ਜਾਣੀ ਭੁੱਖ ਦੇ ਮਿਟਾਉਣ ਲਈ ਤਾਂ ਰੋਟੀ ਬਣਾ ਕੇ ਉਸ ਅਹਾਰ ਨੂੰ ਪੇਟ ਅੰਦਰ ਟਿਕਾਉਣਾ ਹੀ ਪਵੇਗਾ।

ਜਾਂ ਇਉਂ ਸਮਝੋ ਕਿ ਕਿਸੇ ਨੇ ਦੀਵਾ ਜਗਾਉਣ ਦਾ ਤਰੀਕਾ ਭੀ ਕਈ ਵਾਰ ਸੁਣ ਲਿਆ, ਪਰ ਕੇਵਲ ਸੁਣਨ ਨਾਲ ਹੀ ਤਾਂ ਅੰਧੇਰਾ ਦੂਰ ਨਹੀਂ ਹੋ ਸਕਦਾ, ਉਸ ਅੰਧੇਰੇ ਦੀ ਨਵਿਰਤੀ ਲਈ ਤਾਂ ਦੀਵਾ ਜਗਾਉਣਾ ਹੀ ਪਵੇਗਾ।

ਸੋ, ਇਸੇ ਤਰ੍ਹਾਂ ਹੀ ਗੁਰੂ ਦੇ ਉਪਦੇਸ਼ ਨੂੰ ਸੁਣ ਕੇ ਹਿਰਦੇ ਅੰਦਰ ਜੋ ਗਿਆਨ ਦਾ ਉਜਾਲਾ ਕਰ ਲੈਣ ਵਾਲਾ ਹੈ, ਉਸ ਉਜਾਲੇ ਦੀ ਬਰਕਤ ਦਾ ਸਦਕਾ ਲੋਕੀ ਆਪ ਮੁਹਾਰੇ ਹੀ ਉਸ ਵੱਲ ਖਿੱਚੇ ਚਲੇ ਆਉਂਦੇ ਹਨ, ਇਸ ਦੇ ਸੰਬੰਧ ਵਿਚ ਜੋ ਮੈਨੂੰ ਚੰਦ ਉਦਾਹਰਣ ਮਿਲੇ ਹਨ, ਉਨ੍ਹਾਂ ਉਦਾਹਰਣਾਂ ਨੂੰ ਮੈਂ ਚੰਦ ਸਤਰਾਂ ਵਿਚ ਦਰਸਾਇਆ ਹੈ, ਜਿਵੇਂ ਕਿ :

**ਜੈਸੇ ਤਉ ਸ-ਫਲ ਬਨ ਬਿਖੈ ਬਿਰਖਾ ਬਿਬਿਧਿ,**
**ਜਾ ਕੋ ਫਲੁ ਮੀਠੋ, ਖਗ ਤਾ ਪੈ ਚਲਿ ਜਾਤ ਹੈ ॥**

***ਅਰਥ :***

(ਅਸੀਂ ਪ੍ਰਤੱਖ ਵੇਖਦੇ ਹਾਂ ਕਿ) ਜਿਸ ਤਰ੍ਹਾਂ 'ਸ-ਫਲ ਬਨ'—(ਬਾਗ਼) ਅੰਦਰ ਅਨੇਕਾਂ ਭਾਂਤ ਦੇ ਬ੍ਰਿਛ ਬੂਟੇ ਹੁੰਦੇ ਹਨ। ਪਰ ਜਿਸਦੇ ਫਲ ਮਿੱਠੇ ਹੋਣ ਪੰਛੀ ਓਸੇ ਉਪਰ ਹੀ ਚਲ ਚਲ (ਉੱਡ ਉੱਡ) ਜਾਇਆ ਕਰਦੇ ਹਨ।

**ਜੈਸੇ ਪਰਬਤ ਬਿਖੈ ਦੇਖੀਐ ਪਾਖਾਨ ਬਹੁ,**
**ਜਾ ਮੈ ਤੋ ਹੀਰਾ ਖੋਜੀ ਖੋਜ**
**ਖਨਵਾਰਾ ਲਲਚਾਤ ਹੈ ॥**

***ਅਰਥ :***

(ਹੋਰ ਸੁਣੋ) ਜਿਸ ਤਰ੍ਹਾਂ ਪਰਬਤ ਅੰਦਰ ਬੇਅੰਤ ਪੱਥਰ ਹੀ ਪੱਥਰ ਦਿਖਾਈ ਦਿਆ ਕਰਦੇ ਹਨ, ਪਰ ਜਿਸ ਪਰਬਤ ਵਿਖੇ ਹੀਰਾ ਹੁੰਦਾ ਹੈ, 'ਖੋਜੀ ਖਨਵਾਰਾ'—ਖਾਨ ਪੁਟਾਊ ਖੋਜੀ, ਉਸੇ ਨੂੰ ਹੀ ਖੋਜਨ ਵੱਲ ਲਲਚਾਉਂਦਾ ਹੈ—ਭਾਵ ਸਾਧਾਰਨ ਪੱਥਰਾਂ ਵਾਲੇ ਪਰਬਤਾਂ ਵਿਖੇ ਨਹੀਂ ਭਰਮਦਾ।

**ਜੈਸੇ ਤਉ ਜਲਧਿ ਮਧਿ ਬਸਤ ਅਨੰਤ ਜੰਤ,**
**ਮੁਕਤਾ ਅਮੋਲ ਜਾ ਮੈ, ਹੰਸ ਖੋਜ ਖਾਤ ਹੈ ॥**

***ਅਰਥ :***

ਜਿਸ ਤਰ੍ਹਾਂ ਫਿਰ ਸਮੁੰਦਰ ਵਿਚ ਅਨੰਤ (ਅਸੰਖਾਂ ਹੀ) ਜੀਵ ਵੱਸਦੇ ਹਨ (ਪਰ) ਹੰਸ (ਅਨੰਤ ਜੰਤ ਵਾਸ ਨੂੰ ਧਿਆਨ ਵਿਚ ਹੀ ਨਹੀਂ ਲਿਆਉਂਦਾ ਤੇ) ਜਿਸ (ਸੁਮੰਦਰ) ਵਿਚ ਅਮੋਲਕ ਮੋਤੀ ਹੋਣ (ਉਸਨੂੰ ਹੀ) ਖੋਜ ਕੇ (ਉਥੇ ਹੀ ਜਾ ਕੇ) ਮੋਤੀ ਖਾਇਆ ਕਰਦਾ ਹੈ।

**ਤੈਸੇ ਗੁਰ ਚਰਨ ਸਰਨਿ ਹੈ ਅਸੰਖ ਸਿਖ,**
**ਜਾ ਮੈ ਗੁਰ-ਗਿਆਨ,**
**ਤਾਹਿ ਲੋਕ ਲਪਟਾਤ ਹੈ ॥੩੬੬॥**

***ਅਰਥ :***

ਇਸੇ ਤਰ੍ਹਾਂ ਹੀ ਗੁਰੂ ਮਹਾਰਾਜ ਦੇ ਚਰਨਾਂ ਦੀ ਸ਼ਰਨ ਅਸੰਖਾਂ ਹੀ (ਬੇਸ਼ੁਮਾਰ—ਅਨਗਿਣਤ) ਸਿੱਖ ਹੁੰਦੇ ਹਨ, ਪਰ 'ਜਾ ਮਹਿ'—ਜਿਸ ਸਿੱਖ ਦੇ ਹਿਰਦੇ ਅੰਦਰ ਗੁਰੂ ਦਾ ਗਿਆਨ (ਪ੍ਰਗਟ ਹੋ ਚੁਕਾ) ਹੋਵੇ ਅਰਥਾਤ ਗੁਰ-ਉਪਦੇਸ਼ ਨੂੰ ਜਿਉਂ ਕਾ ਤਿਉਂ ਕਮਾਵਨ ਤੇ ਜਿਸਦੇ ਹਿਰਦੇ ਅੰਦਰ ਵਾਹਿਗੁਰੂ ਦੇ ਸਰੂਪ ਦਾ ਸਾਖਯਾਤਕਾਰ ਹੋ ਆਇਆ ਹੋਵੇ, 'ਤਾਹਿ'—ਤਿਸ ਵੱਲ ਹੀ (ਤਿਸਦੀ ਸੰਗਤ ਖ਼ਾਤਰ ਹੀ) ਲੋਕ ਪ੍ਰੇਮ ਕਰਿਆ ਕਰਦੇ ਹਨ।੩੬੬।

***ਭਾਵਾਰਥ :*** ਜੋ ਗੁਰੂ ਦਾ ਸਿੱਖ ਸਿਖਿਆ ਨੂੰ ਕਮਾ ਕੇ ਗੁਰੂ ਗਿਆਨ ਸੰਪੰਨ ਹੋ ਗਿਆ ਹੋਵੇ, ਗੁਰਸਿੱਖੀ ਦੀ ਹੱਦ ਅੰਦਰ ਰਹਿ ਕੇ ਗੁਰ ਸਿਖਿਆ ਦੇ ਪ੍ਰਚਾਰਨ ਦਾ ਅਧਿਕਾਰ ਸੁਤੇ ਹੀ ਉਸਨੂੰ ਪ੍ਰਾਪਤ ਹੋ ਜਾਂਦਾ ਹੈ।

**ਪ੍ਰ:** ਭਾਈ ਸਾਹਿਬ ਜੀਉ ! ਗੁਰੂ ਦੇ ਦਰਬਾਰ ਵਿਚ ਆਉਣ ਵਾਲੇ ਸਿੱਖ ਤਾਂ ਅਨੰਤ ਹੀ ਆਉਂਦੇ ਹਨ, ਉਨ੍ਹਾਂ ਸਾਰਿਆਂ ਦੀ ਬੈਰੂਨੀ ਰੂਪ-ਰੇਖਾ ਭੀ ਸਮਾਨ ਹੀ ਹੋਇਆ ਕਰਦੀ ਹੈ, ਪਰ ਜਿਨ੍ਹਾਂ ਦੇ ਹਿਰਦੇ ਅੰਦਰ ਗੁਰੂ ਦਾ ਉਪਦੇਸ਼ ਨਿਵਾਸ ਕਰ ਚੁੱਕਾ ਹੋਵੇ ਉਨ੍ਹਾਂ ਦੀ ਪਛਾਣ ਕੀ ਹੈ ਤੇ ਉਨ੍ਹਾਂ ਨੂੰ ਪਛਾਣ ਭੀ ਕੌਣ ਸਕਦਾ ਹੈ, ਕਿਉਂਕਿ ਅਸੀਂ ਤਾਂ ਉਨ੍ਹਾਂ ਨੂੰ ਪਰਖਣ ਦੇ ਸੰਬੰਧ ਵਿਚ ਅਸਮਰਥ ਹਾਂ, ਪਰ ਆਪ ਤਾਂ ਉਨ੍ਹਾਂ ਬਾਰੇ ਪੂਰਨ ਸੂਝ-ਬੂਝ ਰੱਖਦੇ ਹੋ, ਇਸ ਲਈ ਸਾਨੂੰ ਭੀ ਜਾਣਕਾਰੀ ਦਿਓ ਤਾਕਿ ਸਮਾਂ ਬਣੇ ਤਾਂ ਅਸੀਂ ਭੀ ਉਨ੍ਹਾਂ ਤੋਂ ਲਾਭ ਲੈ ਸਕੀਏ ?

**ਉ:** ਹੇ ਭਾਈਓ ! ਮੈਂ ਤਾਂ ਜਦੋਂ ਇਸ ਪੱਖ ਨੂੰ ਗੁਰਬਾਣੀ ਦ੍ਵਾਰੇ ਵੀਚਾਰ ਕਰਦਾ ਹਾਂ ਤਾਂ ਇਉਂ ਹੀ ਬੋਧ ਮਿਲਦਾ ਹੈ, ਕਿ ਗੁਰੂ ਦੀ ਹਜ਼ੂਰੀ ਵਿਚ ਜਿਤਨੇ ਭੀ ਸਿੱਖ ਆਉਣ ਵਾਲੇ ਹਨ, ਉਨ੍ਹਾਂ ਵਿਚ ਗੁਰੂ ਦੇ ਉਪਦੇਸ਼ ਨੂੰ ਧਾਰਨ ਕਰਨ ਵਾਲੇ :

ਹੈਨਿ ਵਿਰਲੇ ਨਾਹੀ ਘਣੇ ਫੈਲ ਫਕੜੁ ਸੰਸਾਰੁ ॥੧੨॥
*(ਪੰਨਾ ੧੪੧੧)*

ਕੋਟਿ ਮਧੇ ਕੋ ਵਿਰਲਾ ਸੇਵਕੁ ਹੋਰਿ ਸਗਲੇ ਬਿਉਹਾਰੀ ॥
*(ਪੰਨਾ ੪੯੫)*

ਜਿਸੁ ਮਸਤਕਿ ਗੁਰਿ ਧਰਿਆ ਹਾਥੁ ॥
ਕੋਟਿ ਮਧੇ ਕੋ ਵਿਰਲਾ ਦਾਸੁ ॥ *(ਪੰਨਾ ੧੩੪੦)*

ਕੋਟਿ ਮਧੇ ਕਿਨੈ ਪਛਾਣਿਆ ਹਰਿ ਨਾਮਾ ਸਚੁ ਸੋਈ ॥
*(ਪੰਨਾ ੭੬੯)*

ਕੋਟਨ ਮੈ ਨਾਨਕ ਕੋਊ ਨਾਰਾਇਨੁ ਜਿਹ ਚੀਤਿ ॥੨੫॥
*(ਪੰਨਾ ੧੪੨੭)*

ਇਕੁ ਅਧੁ ਨਾਇ ਰਸੀਅੜਾ
ਕਾ ਵਿਰਲੀ ਜਾਇ ਵੁਠੀ ॥੩॥ *(ਪੰਨਾ ੨੧੮)*

ਇਸ ਤਰ੍ਹਾਂ ਬਾਣੀ ਵਿੱਚੋਂ ਹੋਰ ਭੀ ਸਾਨੂੰ ਬਹੁਤ ਪ੍ਰਮਾਣ ਮਿਲਦੇ ਹਨ ਕਿ ਗੁਰੂ ਦੇ ਦਰਬਾਰ ਵਿਚ ਵਪਾਰ ਕਰਨ ਵਾਲੇ ਲੋਕ ਤਾਂ ਬਹੁਤ ਆਉਂਦੇ ਹਨ, ਪਰ ਉਨ੍ਹਾਂ ਕ੍ਰੋੜਾਂ ਵਿਚੋਂ ਕੋਈ ਵਿਰਲਾ ਹੀ ਸੇਵਕ ਹੈ ਜਿਸਨੇ ਗੁਰੂ ਦੇ ਉਪਦੇਸ਼ ਨੂੰ ਮਨ ਵਿਚ ਧਾਰਨ ਕਰ ਲਿਆ ਹੋਵੇ। ਕਿਉਂਕਿ ਗੁਰੂ ਦੇ ਉਪਦੇਸ਼ ਦੁਆਰੇ ਜੋ ਅੰਤਰ-ਆਤਮੇ ਨਾਮ ਨੂੰ ਧਾਰਨ ਕਰਨਾ ਹੈ, ਇਹ ਅਮੋਲਕ ਦਾਤ ਹੈ। ਇਸ ਦੀ ਪਰਖ ਕਰਨ ਵਾਲੇ ਭੀ ਵਪਾਰੀ ਸੇਵਕ ਸਿੱਖ ਬਹੁਤ ਘਟ ਹੈਨ, ਉਨ੍ਹਾਂ ਸੇਵਕਾਂ ਨੂੰ ਜਦੋਂ ਖੋਜਣ ਦਾ ਯਤਨ ਕਰੀਏ ਤਾਂ ਭੀ ਉਹ ਸਾਨੂੰ ਹਰ ਥਾਂ ਨਹੀਂ ਮਿਲ ਸਕਦੇ ਉਹ ਭੀ ਸੇਵਕ ਇਸੇ ਤਰ੍ਹਾਂ ਹੀ ਜਾਣੋ ਜਿਵੇਂ ਹਰ ਬਨ ਵਿਚ ਚੰਦਨ ਨਹੀਂ ਤੇ ਹਰ ਪਹਾੜ ਵਿਚ ਸੋਨੇ ਦੀਆਂ ਖਾਨਾਂ ਨਹੀਂ, ਸਮੁੰਦਰ ਦੇ ਹਰ ਘੋਗੇ, ਸਿੱਪੀਆਂ, ਸੰਖਾਂ ਵਿਚ ਮੋਤੀ ਨਹੀਂ। ਇਸੇ ਤਰ੍ਹਾਂ ਹੀ ਗੁਰੂ ਦੇ ਉਪਦੇਸ਼ ਨੂੰ ਸੁਣ ਕੇ ਧਾਰਨ ਕਰ ਲੈਣ ਵਾਲੇ ਮਹਾਂਪੁਰਸ਼ ਸੰਸਾਰ ਵਿਚ ਕਦੀਂ ਕਦਾਈਂ ਹੀ ਮਿਲਿਆ ਕਰਦੇ ਹਨ, ਪਰ ਖੋਜ ਕਰਨ ਵਾਲੇ ਖੋਜੀ ਉਨ੍ਹਾਂ ਨੂੰ ਸਹਿਜੇ ਸਹਿਜੇ ਭਾਲ ਹੀ ਲੈਂਦੇ ਹਨ, ਕਿਉਂਕਿ ਜਿਨ੍ਹਾਂ ਦੇ ਅੰਦਰ ਗੁਰੂ ਦਾ ਗਿਆਨ ਪ੍ਰਕਾਸ਼ ਹੋ ਆਇਆ ਹੈ, ਉਨ੍ਹਾਂ ਨੂੰ ਸਾਰਾ ਸੰਸਾਰ ਹੀ ਨਮਸਕਾਰ ਕਰਦਾ ਹੈ। ਸੋ, ਮੈਂ ਭੀ ਉਨ੍ਹਾਂ ਬਾਰੇ ਚੰਦ ਸਤਰਾਂ ਉੱਕਰੀਆਂ ਹਨ, ਜਿਵੇਂ ਕਿ ਮੇਰੇ ਵੇਖਣ ਵਿਚ ਉਨ੍ਹਾਂ ਖੋਜੀਆਂ ਦੇ ਸੰਬੰਧ ਵਿਚ ਦੋ ਤਿੰਨ ਉਦਾਹਰਣ ਪੜ੍ਹਨ ਸੁਣਨ ਵਿਚ ਆਏ ਹਨ:

**ਜੈਸੇ ਸਸਿ ਜੋਤਿ ਹੋਤ ਪੂਰਨ ਪ੍ਰਗਾਸ ਤਾਸ,**
**ਚਿਤਵਤ ਚਕ੍ਰਤ ਚਕੋਰ ਧਿਆਨ ਧਾਰਹੀ ॥**

*ਅਰਥ :*

ਜਿਸ ਤਰ੍ਹਾਂ ਚੰਦ੍ਰਮਾ ਦੀ ਚਾਂਦਨੀ ਪੂਰੇ ਪ੍ਰਗਾਸ ਵਿਚ ਹੋਵੇ—ਭਾਵ, ਪੁੰਨਿਆਂ ਦੇ ਚੰਦ ਦਾ ਪੂਰਾ ਚਾਨਣ ਹੋਵੇ, ਤਾਂ 'ਤਾਸ'—ਤਿਸਨੂੰ 'ਚਿਤਵਤ'—ਤੱਕਦਿਆਂ ਚਕੋਰ 'ਚਕ੍ਰਤ'—ਹੈਰਾਨ ਹੋ ਕੇ (ਅਸਚਰਜ ਹੋਇਆ ਹੋਇਆ) ਉਸਦੇ ਧਿਆਨ ਨੂੰ ਧਾਰ ਲਿਆ ਕਰਦਾ : ਅਰਥਾਤ, ਮਨ ਅੰਦਰ ਵਸਾ ਲਿਆ ਕਰਦਾ ਹੈ।

**ਜੈਸੇ ਅੰਧਕਾਰ ਬਿਖੈ ਦੀਪ ਹੀ ਦਿਪਤ ਦੇਖਿ,**
**ਅਨਿਕ ਪਤੰਗ ਓਤਿ ਪੋਤਿ ਹੁਇ ਗੁੰਜਾਰਹੀ ॥**

*ਅਰਥ :*

ਜਿਸ ਤਰ੍ਹਾਂ ਹਨੇਰੇ ਵਿਚ ਦੀਵੇ ਨੂੰ ਜਗਦਿਆਂ ਦੇਖਣ ਸਾਰ ਹੀ ਅਨੇਕਾਂ ਪਤੰਗੇ 'ਓਤਿ ਪੋਤਿ'—ਐਧਰੋਂ ਓਧਰੋਂ ਇਕੱਠੇ ਹੋ, ਗੂੰਜਨ ਗੁੰਜਾਰ ਕਰਨ—ਘੂੰ ਘੂੰ ਕਰਨ ਲਗ ਪਿਆ ਕਰਦੇ ਹਨ।

**ਜੈਸੇ ਮਿਸਟਾਨ ਪਾਨ ਜਾਨ ਕਾਜ ਭਾਂਜਨ ਮੈ,**
**ਰਾਖਤ ਹੀ ਚੀਟੀ ਕੋਟਿ**
**ਲੋਭ ਲੁਭਿਤ ਅਪਾਰ ਹੀ ॥**

*ਅਰਥ :*

ਜਿਸ ਤਰ੍ਹਾਂ ਮਠਿਆਈ ਸ਼ਰਬਤ ਆਦਿ (ਪਦਾਰਥਾਂ) ਨੂੰ ਕੰਮ ਦੇ ਜਾਣ ਕੇ ਬਰਤਨ ਵਿਖੇ ਰਖਦਿਆਂ ਸਾਰ ਹੀ ਕਰੋੜਾਂ ਕੀੜੀਆਂ (ਉਸ ਖ਼ਾਤਰ) ਅਪਾਰ (ਅਤਿਅੰਤ) ਲੋਭ ਨੂੰ ਧਾਰ ਕੇ 'ਲੁਭਿਤ'—ਲੁਭਾਇਮਾਨ (ਲਟੂ) ਹੋ ਹੋ ਪਿਆ ਕਰਦੀਆਂ ਹਨ।

**ਤੈਸੇ ਪਰਮ ਨਿਧਾਨ**
**ਗੁਰ-ਗਿਆਨ ਪਰਵਾਨ ਜਾ ਮੈ,**
**ਸਕਲ ਸੰਸਾਰ**
**ਤਾਸ ਚਰਨ ਨਮਸਕਾਰਹੀ ॥੩੬੭॥**

*ਅਰਥ :*

ਤਿਸੀ ਪ੍ਰਕਾਰ ਹੀ ਪਰਮ ਨਿਧਾਂ ਦੇ ਅਸਥਾਨ ਗੁਰੂ ਮਹਾਰਾਜ ਦਾ ਗਿਆਨ ਜਿਸਦੇ ਅੰਦਰ ਪ੍ਰਵਾਨ ਹੋ ਚੁੱਕਾ ਹੈ, ਭਾਵ ਜਿਸਦੇ ਨਿਸਚੇ ਅੰਦਰ ਜਿਉਂ ਕਾ ਤਿਉਂ ਜਚ ਆਇਆ ਹੋਵੇ, ਸਾਰੇ ਦਾ ਸਾਰਾ ਸੰਸਾਰ ਹੀ ਉਸ ਦਿਆਂ ਚਰਨਾਂ ਨੂੰ ਨਮਸਕਾਰ ਕਰਨ ਲਗ ਪੈਂਦਾ ਹੈ। ਅਰਥਾਤ, ਉਹ ਜਗਤ ਭਰ ਦਾ ਹੀ ਪੂਜਜ ਪੁਰਖ (ਬੰਦਨਾ ਕਰਨ) ਯੋਗ ਬਣ ਜਾਂਦਾ ਹੈ।੩੬੭।

*ਭਾਵਾਰਥ :*

ਜਿਨ੍ ਨਾਨਕੁ ਸਤਿਗੁਰੁ ਪੂਜਿਆ
ਤਿਨ ਹਰਿ ਪੂਜ ਕਰਾਵਾ ॥੨॥ *(ਪੰਨਾ ੪੫੦)*

ਪ੍ਰ: ਭਾਈ ਸਾਹਿਬ ਜੀਉ ! ਆਪ ਜੀ ਨੂੰ ਤਾਂ ਸਾਡੇ ਨਾਲੋਂ ਵਧੇਰੇ ਤਜਰਬਾ ਹੈ, ਪਰ ਅਸੀਂ ਭੀ ਵੇਖਦੇ ਹਾਂ ਕਿ ਬਹੁਤ ਲੋਕ ਘਰ-ਬਾਰ ਤੇ ਪ੍ਰਵਾਰ ਨੂੰ ਤਿਆਗ ਕੇ ਹਰੀ ਨਾਲ ਮਿਲਾਪ ਕਰਨ ਲਈ ਤੁਰ ਪੈਂਦੇ ਹਨ, ਪਰ ਉਹ ਤੋੜ ਤਕ ਨਹੀਂ ਪੁੱਜ ਸਕਦੇ, ਮਾਰਗ ਵਿਚ

ਖੱਜਲ-ਖੁਆਰ ਹੋ ਜੀਵਨ ਗੁਜ਼ਾਰ ਜਾਂਦੇ ਹਨ, ਕਿਉਂ ਜੀ ! ਇਸਦਾ ਸਹੀ ਕਾਰਨ ਕੀ ਹੈ, ਇਸ ਪੱਖ ਬਾਰੇ ਕੁਝ ਜਾਣਕਾਰੀ ਦਿਓ ?

ਉ: ਹੇ ਭਾਈਓ ! ਇਸ ਪੱਖ ਨੂੰ ਜਦੋਂ ਅਸੀਂ ਗੁਰਮਤ ਅਨੁਸਾਰ ਪਰਖੀਏ ਤਾਂ ਘਰ-ਬਾਰ, ਪ੍ਰਵਾਰ ਨੂੰ ਤਿਆਗ ਕੇ ਕਿਤੇ ਬੀਆਬਾਨ ਜੰਗਲਾਂ ਵਿਚ ਜਾ ਕੇ ਜੋ ਉਸ ਰੱਬ ਦੀ ਖੋਜ ਕਰਨੀ ਹੈ, ਗੁਰਮਤ ਇਸ ਨਾਲ ਸਹਿਮਤ ਨਹੀਂ ਹੈ, ਗੁਰਮਤ ਤਾਂ ਇਹ ਮਾਰਗ ਦਰਸਾਉਂਦੀ ਹੈ ਕਿ (ਨਾਨਕ ਘਰ ਹੀ ਬੈਠਿਆ ਸਹੁ ਮਿਲੈ) ਭਾਵ ਘਰ ਬੈਠਿਆਂ ਹੀ ਪਤੀ ਪ੍ਰਮੇਸ਼ਰ ਨੂੰ ਪਾ ਲਈਦਾ ਹੈ ਜੇ ਨੀਅਤ ਨੂੰ ਰਾਸ ਕਰ ਲਿਆ ਜਾਵੇ। ਪਰ ਜੇ ਕਿਸੇ ਕਾਰਨ ਕਰਕੇ ਭਾਵ (ਨਾਰ ਮਰੇ ਘਰ ਸੰਪਤ ਨਾਸੀ) ਦੇ ਕਾਰਨ ਹੀ ਘਰ-ਬਾਰ ਤਿਆਗਿਆ ਹੈ, ਉਹ ਵੈਰਾਗ ਤਾਂ ਉਨ੍ਹਾਂ ਪਦਾਰਥਾਂ ਦੇ ਮਿਲਣ ਨਾਲ ਮੁੱਕ ਜਾਏਗਾ। ਕਿਉਂਕਿ ਵੇਖਣ ਵਿਚ ਆਇਆ ਹੈ ਕਿ ਕੱਚੇ ਵੈਰਾਗੀਆਂ ਨੇ ਇਕ ਛੋਟਾ ਜਿਹਾ ਘਰ ਤਿਆਗਿਆ ਸੀ ਬਾਹਰ ਜਾ ਕੇ ਉਸ ਘਰ ਨਾਲੋਂ ਕਈ ਗੁਣਾਂ ਵੱਡਾ ਆਸ਼੍ਰਮ, ਡੇਰਾ ਬਣਾ ਲਿਆ, ਘਰ ਵਿਚ ਤਾਂ ਇਕ ਛੋਟਾ ਜਿਹਾ ਪ੍ਰਵਾਰ ਹੀ ਤਿਆਗਿਆ ਸੀ, ਪਰ ਬਾਹਰ ਜਾ ਕੇ ਕਈ ਗੁਣਾਂ ਚੇਲੇ ਚੇਲੀਆਂ ਦਾ ਬਹੁਤ ਵੱਡਾ ਜਥਾ ਕਾਇਮ ਕਰ ਲਿਆ ਅਤੇ ਦੌਲਤ ਨਾਲ ਬੈਂਕਾਂ ਭਰ ਲਈਆਂ, ਇਸੇ ਲਈ ਬਾਣੀ ਦੁਆਰੇ ਗੁਰੂ ਜੀ ਨੇ ਫ਼ੁਰਮਾਇਆ ਹੈ ਕਿ :

ਕਬੀਰ ਸਿਖ ਸਾਖਾ ਬਹੁਤੇ ਕੀਏ ਕੇਸੋ ਕੀਓ ਨ ਮੀਤੁ ॥
ਚਾਲੇ ਥੇ ਹਰਿ ਮਿਲਨ ਕਉ ਬੀਚੈ ਅਟਕਿਓ ਚੀਤੁ ॥੯੬॥
(ਪੰਨਾ ੧੩੬੯)

ਭਾਵ, ਜਿਸ ਪ੍ਰਭੂ ਦੇ ਮਿਲਾਪ ਨੂੰ ਮੁਖ ਬਣਾ ਕੇ ਘਰੋਂ ਟੁਰੇ ਸਨ, ਉਸ ਇੱਛਾ ਦਾ ਮਾਨਸਕ ਵਿਕਾਰਾਂ ਨੇ ਅਭਾਵ ਹੀ ਕਰ ਦਿੱਤਾ, ਭਾਵ ਮੇਰੇ ਕਮਜ਼ੋਰ ਮਨ ਨੂੰ ਇਸ ਮਾਰਗ ਪਰ ਚਲਣ ਵਲੋਂ (ਇੰਦ੍ਰੀ ਪ੍ਰੇਰ ਲੀਓ) ਇੰਦ੍ਰੀਆਂ ਨੇ ਐਸੀ ਰੋਕ ਪਾਈ ਕਿ ਮੈਨੂੰ ਉਸ ਰੱਬੀ ਮਾਰਗ ਪਰ ਚਲਣਾ ਬਹੁਤ ਕਠਿਨ ਹੋ ਗਿਆ ਹੈ, ਇਸ ਭਗਤੀ ਦੇ ਮਾਰਗ ਪਰ ਸਫ਼ਰ ਕਰਨ ਵਾਲੇ ਪੁਰਾਤਨ ਭਗਤਾਂ ਨੇ ਭੀ ਇਸ ਮਾਰਗ ਨੂੰ ਔਖੀ ਘਾਟੀ ਦਸਿਆ ਹੈ, ਜਿਵੇਂ ਭਗਤ ਕਬੀਰ ਜੀ ਇਸ ਮਾਰਗ ਬਾਰੇ ਕਹਿੰਦੇ ਹਨ ਕਿ :

ਕਬੀਰ ਜਿਹ ਮਾਰਗਿ ਪੰਡਿਤ ਗਏ ਪਾਛੈ ਪਰੀ ਬਹੀਰ ॥
ਇਕ ਅਵਘਟ ਘਾਟੀ ਰਾਮ ਕੀ
ਤਿਹ ਚੜਿ ਰਹਿਓ ਕਬੀਰ ॥੧੬੫॥ (ਪੰਨਾ ੧੩੭੩)

ਭਾਵ, ਮੈਂ ਉਸ ਭਗਤੀ ਦੇ ਮਾਰਗ 'ਤੇ ਸਫ਼ਰ ਕਰ ਰਿਹਾ ਹਾਂ, ਜਿਸਦਾ ਔਖੀ ਘਾਟੀ ਤੇ ਬਿਖੜਾ ਪੈਂਡਾ ਹੈ। ਕਿਉਂਕਿ ਮੈਂ ਤੱਕਦਾ ਹਾਂ ਕਿ ਇਸ ਰਸਤੇ ਪਰ ਚਲਣ ਵਾਲੇ ਮੁਸਾਫ਼ਰਾਂ ਦੀ ਭੀੜ ਨਹੀਂ, ਨਾ ਕੋਈ ਅੱਗੇ ਜਾਂਦਾ ਦਿੱਸਦਾ ਹੈ, ਨਾ ਹੀ ਕੋਈ ਪਿਛੇ ਆ ਰਿਹਾ ਹੈ, ਜਿਨ੍ਹਾਂ ਨੂੰ ਵੇਖ ਕੇ ਮੇਰੀ ਢਾਰਸ ਬੱਝੀ ਰਹੇ, ਇਸ ਲਈ ਮੈਂ ਇਕੱਲਾ ਹੀ ਸਫ਼ਰ ਕਰਦਾ ਹਾਂ, ਪੁਰਾਤਨ ਸਮੇਂ ਵਿਚ ਜਿਹੜੇ ਇਸ ਮਾਰਗ 'ਤੇ ਮੁਸਾਫ਼ਰ ਟੁਰੇ ਸਨ ਉਨ੍ਹਾਂ ਵਿਚੋਂ ਕੁਝ ਕੁ ਤਾਂ ਪਹੁੰਚ ਗਏ, ਕੁਝ ਰਸਤੇ ਵਿਚ ਹੀ ਮਰ ਖਪ ਗਏ, ਹੁਣ ਇਸ ਰਸਤੇ ਵਿਚ ਸੁੰਨਸਾਨ ਪਈ ਹੈ, ਜਿਸ ਰਸਤੇ ਪਰ ਕੋਈ ਸਫ਼ਰ ਹੀ ਨਾ ਕਰਦਾ ਹੋਵੇ ਉਸ ਵਿਚ ਉਜਾੜ ਸੁੰਨਸਾਨ ਹੀ ਹੋਇਆਂ ਕਰਦੀ ਹੈ।

ਇਸੇ ਮਾਰਗ ਦੀ ਔਖਿਆਈ ਭਗਤ ਰਵਿਦਾਸ ਜੀ ਭੀ ਦਰਸਾਉਂਦੇ ਹਨ ਕਿ :

ਘਟ ਅਵਘਟ ਡੂਗਰ ਘਣਾ
ਇਕ ਨਿਰਗੁਣੁ ਬੈਲੁ ਹਮਾਰ ॥
ਰਮਈਏ ਸਿਉ ਇਕ ਬੇਨਤੀ
ਮੇਰੀ ਪੂੰਜੀ ਰਾਖੁ ਮੁਰਾਰਿ ॥੧॥ (ਪੰਨਾ ੩੪੫)

ਭਾਵ ਜਿਸ ਭਗਤੀ ਦੇ ਮਾਰਗ ਪਰ ਮੈ ਸਫ਼ਰ ਕਰਦਾ ਹਾਂ, ਇਹ ਬਹੁਤਾ ਔਖਾ ਪਹਾੜੀ ਮਾਰਗ ਹੈ, ਪਰ ਇਸਦੇ ਕਠਿਨ ਰਸਤੇ ਪਰ ਮੇਰਾ ਨਿਰਗੁਣਾ ਕਮਜ਼ੋਰ ਮਨ ਸਫ਼ਰ ਕਰਨ ਵੱਲੋਂ ਅਸਮਰਥ ਹੈ, ਇਸ ਲਈ ਹੇ ਪ੍ਰਮੇਸ਼ਰ ! ਤੂੰ ਹੀ ਮੇਰੀ ਰੱਖਿਆ ਕਰ।

ਕਬੀਰ ਜੀ ਭੀ ਇਹੋ ਬਾਰ ਬਾਰ ਕਹਿੰਦੇ ਹਨ ਕਿ :

(ਘਾਟੀ ਚਢਤ ਬੈਲੁ ਇਕੁ ਥਾਕਾ) ਭਾਵ ਮੇਰਾ ਨਿਰਬਲ ਮਨ ਇਸ ਭਗਤੀ ਦੇ ਮਾਰਗ ਦੀ ਔਖੀ ਘਾਟੀ ਚੜ੍ਹਦਾ ਚੜ੍ਹਦਾ ਥੱਕ ਗਿਆ ਹੈ।

ਇਸ ਲਈ ਹੇ ਭਾਈਓ ! ਗੁਰੂ ਦੇ ਦਰਬਾਰ ਵਿਚ ਆਉਣ ਵਾਲੇ ਤਾਂ ਬਹੁਤ ਲੋਕ ਵੇਖੀਦੇ ਹਨ, ਪਰ ਜਦੋਂ ਗੁਰੂ ਵਲੋਂ ਪਰਖ ਕੀਤੀ ਜਾਏ ਉਸ ਪਰਖ ਵਿਚ ਪੂਰਨ ਸਫਲਤਾ ਕੋਈ ਕੋਈ ਹਾਸਲ ਕਰਦਾ ਹੈ, ਇਸ ਲਈ ਰੱਬੀ-ਮਾਰਗ 'ਤੇ ਸਫ਼ਰ ਕਰਨ ਵਾਲੇ ਲੋਗ ਤਾਂ ਬਹੁਤ ਦਿੱਸਣ ਵਿਚ ਆਉਂਦੇ ਹਨ, ਪਰ ਜਿਤਨੇ ਇਸ ਮਾਰਗ 'ਤੇ ਚਲਣ ਵਾਲੇ ਹਨ, ਉਨ੍ਹਾਂ ਵਿਚੋਂ (ਵਿਰਲੇ ਕੋਈ ਕੋਇ) ਕੋਈ ਕੋਈ ਹੀ ਹੋਇਆ ਕਰਦੇ ਹਨ ਭਾਵ ਸਾਰੇ ਸਫਲਤਾ ਹਾਸਲ ਨਹੀਂ ਕਰ ਸਕਿਆ ਕਰਦੇ। ਇਸੇ ਭਾਵ ਨੂੰ ਮੈਂ ਚੰਦ ਉਦਾਹਰਣ ਦੇ ਕੇ ਚੰਦ ਸਤਰਾਂ ਵਿਚ ਦਰਸਾਇਆ ਹੈ, ਜਿਵੇਂ :

**ਜੇਤੇ ਫੂਲ ਫੂਲੇ, ਤੇਤੇ ਫਲ ਨ ਲਾਗੇ ਦ੍ਰੂਮ,**
**ਲਾਗਤ ਜਿਤੇਕੁ, ਪਰਪਕ ਨ ਸਕਲ ਹੈ॥**

*ਅਰਥ :*

(ਅਸੀਂ ਪ੍ਰਤੱਖ ਵੇਖਦੇ ਹਾਂ ਕਿ) ਜਿਤਨੇ ਫੁਲ 'ਦ੍ਰੂਮ'—ਬਿਰਛ ਨੂੰ ਲਗਿਆ ਕਰਦੇ ਹਨ, ਉਤਨੇ ਫਲ ਨਹੀਂ ਲਗਿਆ ਕਰਦੇ, ਅਰੁ ਜਿਤਨੇ ਕੁ (ਫਲ) ਲਗਦੇ ਹਨ (ਉਹ) ਸਾਰੇ ਦੇ ਸਾਰੇ ਪਕਿਆ ਨਹੀਂ ਕਰਦੇ।

**ਜੇਤੇ ਸੁਤ ਜਨਮਤ, ਜੀਅਤ ਰਹੈ ਨ ਤੇਤੇ,**
**ਜੀਅਤ ਹੈ ਜੇਤੇ, ਤੇਤੇ ਕੁਲ ਨ ਕਮਲ ਹੈ॥**

*ਅਰਥ :*

(ਇਸੇ ਤਰ੍ਹਾਂ ਹੀ) ਜਿਤਨੇ ਪੁੱਤਰ ਜੰਮਿਆ ਕਰਦੇ ਹਨ, ਉਤਨੇ ਜੀਉਂਦੇ ਨਹੀਂ ਰਿਹਾ ਕਰਦੇ, ਅਤੇ ਜਿਤਨੇ ਜਿਉਂਦੇ ਰਹਿੰਦੇ ਹਨ, ਉਤਨੇ ਕੋਈ ਕੁਲ ਦੇ ਕਮਲ ਨਹੀਂ ਹੋਇਆ ਕਰਦੇ, ਭਾਵ—ਕੁਲ ਦੀ ਕੀਰਤੀ ਨੂੰ ਪਸਾਰਨ ਦਾ ਕਾਰਨ ਨਹੀਂ ਹੁੰਦੇ।

**ਦਲ ਮਿਲਿ ਜਾਤ ਜੇਤੇ, ਸੁਭਟ ਨ ਹੋਹਿ ਤੇਤੇ,**
**ਜੇਤਕ ਸੁਭਟ, ਜੂਝਿ ਮਰਨ ਨ ਥਲ ਹੈ॥**

*ਅਰਥ :*

(ਜਿਵੇਂ) ਸੈਨਾ ਵਿਚ ਮਿਲ (ਸ਼ਾਮਲ—ਭਰਤੀ ਹੋ) ਕੇ ਜਿਤਨੇ ਕੁ (ਸਿਪਾਹੀ) ਜਾਇਆ ਕਰਦੇ ਹਨ, ਉਹ ਕੋਈ ਸਭ ਦੇ ਸਭ 'ਸੁਭਟ'—ਸੂਰਮੇ ਨਹੀਂ ਹੋਇਆ ਕਰਦੇ, ਅਤੇ ਜਿਤਨੇ ਕੁ ਸੂਰਮੇ ਹੁੰਦੇ ਹਨ, (ਉਹ ਕੋਈ ਸਾਰੇ) 'ਥਲ'—ਮੈਦਾਨ (ਜੰਗ ਭੂਮੀ) ਵਿਚ ਲੜ ਨਹੀਂ ਮਰਿਆ ਕਰਦੇ।

**ਆਰਸੀ ਜੁਗਤਿ ਗੁਰ ਸਿਖ ਸਭ ਹੀ ਕਹਾਵੈ,**
**ਪਾਵਕ ਪ੍ਰਗਾਸ ਭਏ ਬਿਰਲੇ ਅਚਲ ਹੈ॥੩੬੮॥**

*ਅਰਥ :*

(ਇਸੇ ਤਰ੍ਹਾਂ ਹੀ) 'ਆਰਸੀ ਜੁਗਤਿ'—ਆਰਸੀ ਵਾਂਗੂੰ ਹੱਥ ਦੇ ਛਲੇ (ਪਿਆਰ ਨਾਲ) ਰਖੇ ਹੋਏ ਤਾਂ ਸਭ ਹੀ (ਸੰਗਤੀਏ) ਗੁਰਸਿੱਖ ਸਿਧੌਂਦੇ ਹਨ, ਪਰ (ਪਾਵਕ) ਅੱਗ ਦੇ 'ਪ੍ਰਗਾਸ ਭਏ'—ਬਲਿਆਂ ਕੋਈ ਵਿਰਲੇ ਤੇ ਸੱਚੇ ਸਿੱਖ ਟਿਕੇ ਰਿਹਾ ਕਰਦੇ ਹਨ, ਭਾਵ, ਜਿਵੇਂ ਆਰਸੀ ਵਿਚ ਸ਼ੀਸ਼ੇ ਨੂੰ ਸੰਭਾਲ ਕੇ ਰੱਖੀਏ ਤਾਂ ਉਹ ਹੱਥ 'ਤੇ ਚੜ੍ਹਿਆ ਮਾਨ ਦਾ ਅਸਥਾਨ ਬਣਿਆ ਰਹਿੰਦਾ ਹੈ, ਪਰ ਜ਼ਰਾ ਭਰ ਅੱਗ ਦੇ ਸੇਕ ਲਗਦਿਆਂ ਹੀ ਉਹ ਤਿੜਕ ਜਾਂਦਾ ਹੈ, ਤਿਵੇਂ ਹੀ ਇਹੋ ਜੇਹੇ ਲਾਡਲੇ ਸਿੱਖ ਬਥੇਰੇ ਮਾਣ ਮੱਤੇ ਫਿਰਿਆ ਕਰਦੇ ਹਨ, ਪਰ ਸਤਿਗੁਰੂ ਦੇ ਕੋਪ ਦੀ ਅਗਨੀ ਅਗੇ ਠਹਿਰ ਸਕਣ ਵਾਲੇ ਡਲਦਾਰ ਸ਼ੀਸ਼ਿਆਂ ਵਾਂਗੂੰ ਕੋਈ ਵਿਰਲੇ ਹੀ ਜੇਰੇਦਾਰ ਸਿੱਖ ਨਿਕਲਿਆ ਕਰਦੇ ਹਨ। (ਭਾਵ ਸਿੱਖੀ ਕੇਵਲ ਡੀਂਗਾਂ ਦੀ ਨਹੀਂ ਕਿੰਤੂ ਕਸੌਟੀ ਸਹਿਣ ਦੀ ਹੈ ਇਹ ਤਾਤਪ੍ਰਯ ਹੈ)।੩੬੮।

***ਭਾਵਾਰਥ :*** ਕਬੀਰ ਸਾਹਿਬ ਜੀ ਭੀ ਇਹੋ ਭਾਵ ਦਰਸਾ ਰਹੇ ਹਨ :

ਕਬੀਰ ਕਸਉਟੀ ਰਾਮ ਕੀ ਝੂਠਾ ਟਿਕੈ ਨ ਕੋਇ॥
ਰਾਮ ਕਸਉਟੀ ਸੋ ਸਹੈ ਜੋ ਮਰਿ ਜੀਵਾ ਹੋਇ॥੩੩॥
*(ਪੰਨਾ ੧੩੬੬)*

ਪ੍ਰ: ਭਾਈ ਸਾਹਿਬ ਜੀਉ ! ਜਦੋਂ ਅਸੀਂ ਸੁਭਾਵਕ ਹੀ ਨਜ਼ਰ ਮਾਰਦੇ ਹਾਂ ਤਾਂ ਆਮ ਲੋਕਾਂ ਨਾਲੋਂ ਸਾਨੂੰ ਗੁਰੂ ਦੇ ਸਿੱਖ ਸਦਵਾਉਣ ਵਾਲਿਆਂ ਦੀ ਪਦਾਰਥਕ ਹਾਲਤ ਬਹੁਤ ਕਮਜ਼ੋਰ ਵੇਖਣ ਵਿਚ ਆਉਂਦੀ ਹੈ, ਪਰ ਉਨ੍ਹਾਂ ਦੇ ਮੁਕਾਬਲੇ ਵਿਚ ਜੋ ਰੱਬ ਤੇ ਗੁਰੂ ਨੂੰ ਮੰਨਦੇ ਹੀ ਨਹੀਂ ਉਨ੍ਹਾਂ ਨੂੰ ਸਾਰੇ ਹੀ ਮਨ-ਇੱਛਤ ਪਦਾਰਥ ਮਿਲਦੇ ਰਹਿੰਦੇ ਹਨ, ਉਹ ਹਰ ਪਦਾਰਥ ਨੂੰ ਭੋਗਦੇ ਬੜੇ ਸੁਖੀਏ ਤੇ ਖ਼ੁਸ਼ੀਆਂ ਮਾਣਦੇ ਹਨ, ਪਰ ਗੁਰਸਿੱਖ ਜੋ ਪਦਾਰਥਾਂ ਦੀ ਮੰਗ ਭੀ ਕਰਦੇ ਹਨ ਉਹ ਫਿਰ ਭੀ ਆਪਣੀ ਮੰਗ ਨੂੰ ਅਧੂਰੀ ਹੀ ਤੱਕਦੇ ਹਨ, ਅਸੀਂ ਤਾਂ ਇਸ ਗੁੱਝੇ ਭੇਦ ਨੂੰ ਨਹੀਂ ਸਮਝ ਸਕਦੇ, ਪਰ ਤੁਸੀਂ ਤਾਂ ਇਸਦੇ ਅੰਦਰੂਨੀ ਰਾਜ਼ ਨੂੰ ਅਨੁਭਵ ਕਰਦੇ ਹੋ। ਸੋ, ਇਸ ਬਾਰੇ ਸਾਡੇ ਮਨ ਦੇ ਭਰਮ ਭੁਲੇਖੇ ਨੂੰ ਜ਼ਰੂਰ ਨਵਿਰਤ ਕਰੋ ਕਿ ਐਸਾ ਕਿਉਂ ਹੈ ?

ਪ੍ਰ: ਹੇ ਭਾਈਓ ! ਮੈਂ ਤਾਂ ਜਦੋਂ ਇਸ ਪ੍ਰਸ਼ਨ ਦਾ ਉੱਤਰ ਗੁਰਬਾਣੀ ਤੋਂ ਮੰਗ ਕਰਦਾ ਹਾਂ ਤਾਂ ਇਹੋ ਜੁਆਬ ਮਿਲਦਾ ਹੈ ਕਿ ਗੁਰੂ ਸਿੱਖ ਨੂੰ ਹਮੇਸ਼ਾਂ ਆਤਮਕ ਅਨੰਦ ਵਿਚ ਹੀ ਮਗਨ ਰਖਣਾ ਚਾਹੁੰਦੇ ਹਨ, ਉਸ ਮਾਨਸਕ ਸੁੱਖ ਤੋਂ ਸੱਖਣੇ ਜੋ ਮਾਇਕੀ ਪਦਾਰਥ ਹੈਨ ਤਾਂ ਉਨ੍ਹਾਂ ਵਲੋਂ ਸਿੱਖ ਦੀ ਸੁਰਤ ਨੂੰ ਗੁਰੂ ਹਮੇਸ਼ਾਂ ਹੀ ਰੋਕ ਕੇ ਰੱਖਣਾ ਚਾਹੁੰਦਾ ਹੈ ਕਿ ਸਿੱਖ ਇਨ੍ਹਾਂ ਨਾਸਵੰਤ ਫੋਕੇ ਸੁੱਖਾਂ ਵਿਚ ਲੁਪਾਇਮਾਨ ਨਾ ਹੋ ਜਾਵੇ, ਗੁਰਮਤ ਦੁਆਰੇ ਭੀ ਇਹੋ ਬੋਧ ਮਿਲਦਾ ਹੈ ਕਿ ਰੱਬ ਨੇ ਜਿਸ ਵਿਅਕਤੀ ਨੂੰ ਆਪ ਤੋਂ ਦੂਰ ਰਖਣਾ ਹੋਵੇ ਉਸਨੂੰ ਉਹ ਮਾਇਕੀ ਪਦਾਰਥਾਂ ਦੀ ਲਪੇਟ ਵਿਚ ਹੀ ਉਲਝਾਈ ਰਖਦਾ ਹੈ, ਉਸਨੂੰ ਫਿਰ ਰੱਬ ਦਾਤੇ ਦੀ ਯਾਦ ਭੀ ਭੁੱਲ ਜਾਂਦੀ ਹੈ,

ਪਰ ਗੁਰੂ ਸਿੱਖ ਨੂੰ ਉਸ ਅਭੋਲ ਬੱਚੇ ਵਾਂਗ ਬਚਾ ਕੇ ਰਖਦਾ ਹੈ ਜੋ ਕਿਸੇ ਸਰਪ ਜਾਂ ਅੱਗ ਨਾਲ ਖੇਡਣਾ ਚਾਹੁੰਦਾ ਹੈ, ਪਰ ਸਿਆਣੀ ਮਾਂ ਉਸ ਬੱਚੇ ਨੂੰ ਆਪਣੀ ਸਿਆਣਪ ਦਾ ਸਦਕਾ ਬਚਾਈ ਰਖਦੀ ਹੈ। ਸੋ, ਮੈਂ ਭੀ ਗੁਰਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਅੰਕਤ ਕੀਤਾ ਹੈ, ਜਿਵੇਂ ਕਿ ਬਾਣੀ ਵਿਚ ਫ਼ੁਰਮਾਨ ਆਇਆ ਹੈ ਕਿ :

ਚੰਚਲ ਮਤਿ ਬਾਰਿਕ ਬਪੁਰੇ ਕੀ
ਸਰਪ ਅਗਨਿ ਕਰ ਮੇਲੈ॥
ਮਾਤਾ ਪਿਤਾ ਕੰਠਿ ਲਾਇ ਰਾਖੈ
ਅਨਹਦ ਸਹਜਿ ਤਬ ਖੇਲੈ॥੨॥ *(ਪੰਨਾ ੧੨੬੬)*

ਇਸ ਤਰ੍ਹਾਂ ਦੇ ਬਾਣੀ ਵਿਚੋਂ ਸਾਨੂੰ ਹੋਰ ਭੀ ਬਹੁਤ ਪ੍ਰਮਾਣ ਮਿਲਦੇ ਹਨ, ਜਿਨ੍ਹਾਂ ਦੁਆਰੇ ਬੋਧ ਮਿਲਦਾ ਹੈ ਕਿ ਗੁਰੂ ਸਿੱਖ ਨੂੰ ਮਾਇਕੀ ਹਰ ਪਦਾਰਥ ਦੀ ਵਾਸ਼ਨਾ ਵਲੋਂ ਰੋਕੀ ਰਖਦਾ ਹੈ ਕਿ ਸਿੱਖ ਦੇ ਮਨ ਵਿਚ ਇਨ੍ਹਾਂ ਸੰਸਾਰ ਦੇ ਫਿਕੇ ਤੇ ਕੱਚੇ ਪਦਾਰਥਾਂ ਵਿਚ ਮਨ ਕਿਤੇ ਉਲਝ ਕੇ ਸੱਚੇ ਰੱਬੀ-ਮਾਰਗ ਵਲੋਂ ਥਿੜਕ ਨ ਜਾਏ, ਇਸ ਬਾਰੇ ਅਗੇ ਕੁਝ ਉਦਾਹਰਣ ਦਿਤੇ ਹਨ, ਜਿਵੇਂ ਕਿ :

**ਜੈਸੇ ਅਹਿ ਅਗਨਿ ਕਉ ਬਾਲਕ ਬਿਲੋਕ ਧਾਵੈ,**
**ਗਹਿ ਗਹਿ ਰਾਖੈ ਮਾਤਾ, ਸੁਤ ਬਿਲਲਾਤ ਹੈ॥**

*ਅਰਥ :*

(ਅਸੀਂ ਵੇਖਦੇ ਹੀ ਹਾਂ ਕਿ) ਜਿਸ ਤਰ੍ਹਾਂ ਬਾਲਕ ਸੱਪ ਤੇ ਅੱਗ ਨੂੰ (ਚਮਕੀਲੀਆਂ ਵਸਤੂਆਂ ਜਾਣ ਕੇ) 'ਬਿਲੋਕ'— ਤੱਕਣ ਸਾਰ (ਉਨ੍ਹਾਂ ਨੂੰ ਫੜਨ ਵਾਸਤੇ) ਦੌੜਦਾ ਹੈ ਤੇ ਮਾਤਾ ਪੁੱਤਰ ਨੂੰ ਫੜ ਫੜ ਕੇ 'ਰਾਖੈ'—ਰੋਕਦੀ ਹੈ, (ਅਤੇ ਉਹ ਰੋਕਣ) ਕਰਕੇ ਰੋਇਆ ਕਰਦਾ ਹੈ।

**ਬ੍ਰਿਥਾਵੰਤ ਜੰਤ ਜੈਸੇ ਚਾਹਤ ਅਖਾਦਿ ਖਾਦਿ,**
**ਜਤਨ ਕੈ ਬੈਦ ਜੁਗਵਤ, ਨ ਸੁਹਾਤ ਹੈ॥**

*ਅਰਥ :*

ਜਿਸ ਤਰ੍ਹਾਂ ਰੋਗੀ ਆਦਮੀ 'ਅਖਾਦਿ'—ਨਾ ਖਾਣ ਯੋਗ (ਵਿਕਾਰੀ ਵਸਤੂ) ਨੂੰ 'ਖਾਦਿ' ਖਾਣ ਜੋਗ (ਅਨਕੂਲ) ਜਾਣ ਕੇ 'ਚਾਹਤ'—ਚਾਹੁੰਦਾ (ਮੰਗਦਾ ਯਾ ਉਸ ਖ਼ਾਤਰ ਲਲਚਾਉਂਦਾ ਹੈ) ਹੈ, ਪਰ ਵੈਦਜ (ਹਕੀਮ) ਯਤਨ ਕਰਕੇ 'ਜੁਗਵਤ'—(ਉਸ ਪ੍ਰਤਿਕੂਲ ਵਸਤੂ ਕੋਲੋਂ) ਹੋੜਿਆਂ (ਰੋਕਿਆਂ) ਸੰਭਾਲ ਸੰਭਾਲ ਕੇ ਰਖਿਆ ਕਰਦਾ ਹੈ, ਪਰ (ਰੋਗੀ ਨੂੰ) ਇਹ ਗੱਲ ਭਾਇਆ ਨਹੀਂ ਕਰਦੀ।

**ਜੈਸੇ ਪੰਥ ਅਪੰਥ ਬਿਬੇਕਹਿ ਨ ਬੂਝੈ ਅੰਧ,**
**ਕਰਿ ਗਹੇ ਅਟਪਟੀ ਚਾਲ ਚਲਿਓ ਜਾਤ ਹੈ॥**

*ਅਰਥ :*

ਜਿਸ ਤਰ੍ਹਾਂ 'ਅੰਧ'—ਅੰਨ੍ਹਾ—ਮੁਨਾਖਾ (ਨੇਤ੍ਰ ਹੀਣਾ) ਆਦਮੀ 'ਪੰਥ ਅਪੰਥ'—ਵਾਟ ਕੁਵਾਟ ਦੇ ਬਿਬੇਕ ਨੂੰ ਨਹੀਂ ਸਮਝਿਆ (ਪਛਾਣਿਆ) ਕਰਦਾ ਹੈ, ਤੇ (ਇਸੇ ਕਰਕੇ ਹੀ) ਹੱਥੋਂ ਫੜਿਆ ਭੀ 'ਅਟਪਟ ਚਾਲ'—ਅਸਤ ਬਯਸਤ (ਲਟਬੌਰੀ) ਤੋਰ ਹੀ ਤੁਰੀ ਜਾਇਆ ਕਰਦਾ ਹੈ।

**ਤੈਸੇ ਕਾਮਨਾ ਕਰਤ ਕਨਿਕ ਅਉ ਕਾਮਨੀ ਕੀ,**
**ਰਾਖੈ ਨਿਰਲੇਪ ਗੁਰ,**
**ਸਿਖ ਅਕੁਲਾਤ ਹੈ॥੩੬੯॥**

*ਅਰਥ :*

ਤਿਸੀ ਪ੍ਰਕਾਰ ਗੁਰਸਿੱਖ 'ਕਨਿਕ'—ਸ੍ਵਰਨ ਆਦਿ ਤਥਾ 'ਕਾਮਨੀ'—ਇਸਤ੍ਰੀ ਪੁੱਤਰ ਆਦਿ ਪਦਾਰਥਾਂ ਦੀ ਚਾਹਨਾ ਕਰਦਾ ਰਹਿੰਦਾ ਹੈ, ਅਤੇ ਸਤਿਗੁਰੂ ਉਸਨੂੰ ਅਲੇਪ (ਅਸੰਗ) ਰਖਿਆ ਕਰਦੇ (ਵੈਰਾਗ ਉਪਦੇਸ਼ ਦੁਆਰਾ ਹੋੜਦੇ) ਰਹਿੰਦੇ ਹਨ—ਪਰ ਸਿੱਖ ਵਿਆਕੁਲ ਹੋ ਹੋ ਪਿਆ ਕਰਦਾ ਹੈ।੩੬੯।

***ਭਾਵਾਰਥ :*** ਗੁਰੂ ਫ਼ੁਰਮਾਨ ਹੈ ਕਿ :

ਸਤਿਗੁਰੁ ਸਿਖ ਕੀ ਕਰੈ ਪ੍ਰਤਿਪਾਲ॥
ਸੇਵਕ ਕਉ ਗੁਰੁ ਸਦਾ ਦਇਆਲ॥ *(ਪੰਨਾ ੨੮੬)*

**ਪ੍ਰ:** ਭਾਈ ਸਾਹਿਬ ਜੀਉ! ਸਿੱਖੀ-ਮੰਡਲ ਵਿਚ ਆਉਣ ਵਾਲੇ ਤਾਂ ਬਹੁਤ ਗੁਰਮੁਖ ਵੇਖਣ ਵਿਚ ਆਉਂਦੇ ਹਨ ਅਤੇ ਸਤਿਗੁਰੂ ਜੀ ਭੀ ਸਾਰਿਆਂ ਨੂੰ ਇਕੋ ਸਮਾਨ ਹੀ ਉਪਦੇਸ਼ ਦਿਆ ਕਰਦੇ ਹਨ, ਪਰ ਉਨ੍ਹਾਂ ਵਿਚੋਂ ਹਰ ਸਿੱਖ ਦੀ ਭਿੰਨ ਭਿੰਨ ਪ੍ਰਵਿਰਤੀ ਵੇਖਣ ਵਿਚ ਆਉਂਦੀ ਹੈ, ਇਸ ਬਾਰੇ ਤੁਸੀਂ ਕਿਵੇਂ ਅਨੁਭਵ ਕਰਦੇ ਹੋ, ਇਸ ਪੱਖ ਦੀ ਸਾਨੂੰ ਭੀ ਜਾਣਕਾਰੀ ਦਿਓ, ਤਾਕਿ ਇਸਦੇ ਸਹੀ ਸਰੂਪ ਨੂੰ ਸਮਝ ਸਕੀਏ?

**ਉ:** ਹੇ ਭਾਈਓ! ਜਦੋਂ ਅਸੀਂ ਗੁਰਬਾਣੀ ਦੀ ਰੌਸ਼ਨੀ ਵਿਚ ਤੱਕਦੇ ਹਾਂ ਤਾਂ ਸਤਿਗੁਰੂ ਜੀ ਸਾਨੂੰ ਸਮਾਨ ਦ੍ਰਿਸ਼ਟੀ ਦੇ ਮਾਲਕ ਹੀ ਦਿੱਸ ਆਉਂਦੇ ਹਨ, ਕਿਉਂਕਿ ਬਾਣੀ ਦਾ ਫ਼ੁਰਮਾਨ ਹੈ ਕਿ (ਸਤਿਗੁਰੁ ਸਭਨਾ ਦਾ ਭਲਾ ਮਨਾਇਦਾ) ਭਾਵ ਸਤਿਗੁਰੂ ਦਾ ਨਿਰਪੱਖ ਉਪਦੇਸ਼ ਸਾਰਿਆਂ ਦੀ ਭਲਾਈ ਲਈ ਹੋਇਆ ਕਰਦਾ ਹੈ, ਉਸ ਉਪਦੇਸ਼ ਨੂੰ ਹਰ ਸਿੱਖ ਆਪੋ ਆਪਣੀ ਮਾਨਸਕ

ਅਵਸਥਾ ਅਨੁਸਾਰ ਗ੍ਰਹਿਣ ਕਰਨ ਦਾ ਯਤਨ ਕਰਦਾ ਹੈ, ਪਰ ਗੁਰੂ ਦਾ ਦਰਸਾਇਆ ਹਰ ਮਾਰਗ ਹਰ ਸਿੱਖ ਨੂੰ ਰੱਬੀ-ਦਰਬਾਰ ਦਾ ਫਲ ਪ੍ਰਦਾਤਾ ਹੈ, ਭਾਵ ਉਸ ਸੱਚੇ ਪ੍ਰਭੂ ਦੇ ਦਰਬਾਰ ਵਿਚ ਪਹੁੰਚਾਣ ਦਾ ਸਹੀ ਸਾਧਨ ਹੈ।

ਜਿਵੇਂ ਅਸੀਂ ਵੇਖਦੇ ਹਾਂ ਕਿ ਗੁਰੂ ਦੀ ਸਿਖਿਆ ਧਾਰਨ ਕਰਨ ਉਪਰੰਤ ਕਿਸੇ ਨੂੰ ਗੁਰੂ ਦੀ ਕਾਰ ਸੇਵਾ ਕਰਨ ਦਾ ਉਤਸ਼ਾਹ ਪੈਦਾ ਹੋ ਆਉਂਦਾ ਹੈ, ਕਿਸੇ ਨੂੰ ਗੁਰਮਤ ਦੇ ਪ੍ਰਚਾਰ ਕਰਨ ਦਾ ਸ਼ੌਕ ਜਾਗ ਆਇਆ ਕਰਦਾ ਹੈ, ਅਰੁ ਕੋਈ ਸਿੱਖ ਭਜਨ ਸਿਮਰਨ ਕਰਨ ਵਿਚ ਹੀ ਲਿਵਲੀਨ ਰਹਿੰਦਾ ਹੈ, ਜਿਸ ਕਰਕੇ ਉਹ ਗੁਰੂ ਦੇ ਪ੍ਰੇਮ ਵਿਚ ਹੀ ਸਦਾ ਮਗਨ ਰਹਿੰਦਾ ਹੈ। ਸੋ, ਜਿਸ ਕਿਸੇ ਦਸ਼ਾ ਵਿਚ ਭੀ ਕੋਈ ਵਰਤੇ, ਪਰ ਜੇ ਕੋਈ ਮਰਯਾਦਾ ਪੂਰਬਕ ਉਹ ਗੁਰਸਿੱਖੀ ਵਿਚ ਵਰਤ ਰਿਹਾ ਹੈ ਤਾਂ ਉਹ ਸਭ ਪ੍ਰਕਾਰ ਕਰਕੇ ਹੀ ਪ੍ਰਵਾਣ ਹੈ, ਉਸ ਦੀ ਘਾਲ ਕਮਾਈ ਗੁਰੂ ਦੇ ਦੁਆਰੇ ਪ੍ਰਵਾਣ ਪੈਂਦੀ ਹੈ। ਅਜਿਹੇ ਸੇਵਕ ਸਿੱਖਾਂ ਬਾਰੇ ਹੀ ਗੁਰਬਾਣੀ ਵਿਚ ਫ਼ੁਰਮਾਨ ਆਇਆ ਹੈ, ਜਿਵੇਂ ਕਿ:

ਸੇਵਕ ਸਿਖ ਪੂਜਣ ਸਭਿ ਆਵਹਿ
ਸਭਿ ਗਾਵਹਿ ਹਰਿ ਹਰਿ ਊਤਮ ਬਾਨੀ॥
ਗਾਵਿਆ ਸੁਣਿਆ ਤਿਨ ਕਾ ਹਰਿ ਥਾਇ ਪਾਵੈ
ਜਿਨ ਸਤਿਗੁਰ ਕੀ ਆਗਿਆ
ਸਤਿ ਸਤਿ ਕਰਿ ਮਾਨੀ॥੧॥ *(ਪੰਨਾ ੬੬੯)*

ਸੇਵਕ ਕਉ ਸੇਵਾ ਬਨਿ ਆਈ॥
ਹੁਕਮੁ ਬੂਝਿ ਪਰਮ ਪਦੁ ਪਾਈ॥ *(ਪੰਨਾ ੨੯੨)*

ਇਸ ਤਰ੍ਹਾਂ ਹੋਰ ਭੀ ਪ੍ਰਮਾਣ ਮਿਲਦੇ ਹਨ, ਜਿਨ੍ਹਾਂ ਤੋਂ ਬੋਧ ਮਿਲਦਾ ਹੈ ਕਿ ਗੁਰੂ ਦੀ ਚਰਨ ਸ਼ਰਨ ਵਿਚ ਤਾਂ ਬਹੁਤ ਸਿੱਖ ਆਉਂਦੇ ਹਨ, ਪਰ ਉਹ ਆਪੋ ਆਪਣੀ ਸ਼ਰਧਾ ਅਨੁਸਾਰ ਫਲ ਪ੍ਰਾਪਤ ਕਰਦੇ ਹਨ। ਸੋ, ਮੈਂ ਭੀ ਗੁਰਮਤ ਦੇ ਭਾਵਾਂ ਨੂੰ ਮੁਖ ਰੱਖ ਕੇ ਇਸੇ ਭਾਵ ਨੂੰ ਪ੍ਰਗਟਾਉਣ ਲਈ ਚੰਦ ਉਦਾਹਰਣਾਂ ਰਾਹੀਂ ਚੰਦ ਸਤਰਾਂ ਉੱਕਰੀਆਂ ਹਨ, ਜਿਵੇਂ ਕਿ:

**ਜੈਸੇ ਮਾਤਾ ਪਿਤਾ ਅਨੇਕ ਉਪਜਾਤ ਸੁਤ,**
**ਪੂੰਜੀ ਦੈ ਦੈ ਬਨਜ ਬਿਉਹਾਰਹਿ ਲਗਾਵਹੀ॥**

*ਅਰਥ :*

(ਸਾਡੇ ਪ੍ਰਤੱਖ ਵੇਖਣ ਵਿਚ ਆਉਂਦਾ ਹੈ ਕਿ) ਜਿਸ ਪ੍ਰਕਾਰ ਮਾਤਾ ਪਿਤਾ ਅਨੇਕਾਂ ਪੁੱਤਰ ਉਤਪੰਨ ਕਰਕੇ ਉਨ੍ਹਾਂ ਨੂੰ (ਮਾਇਆ ਦੀ) ਰਾਸ ਪੂੰਜੀ ਦੇ ਦੇ ਕੇ ਵਣਜ ਵਪਾਰ ਆਦਿ (ਕਾਰ-ਵਿਹਾਰ) ਵਿਚ ਲਾਇਆ (ਪ੍ਰਵਿਰਤ ਕਰਿਆ) ਕਰਦੇ ਹਨ।

**ਕਿਰਤ ਬਿਰਤ ਕਰਿ ਕੋਊ ਮੂਲ ਖੋਵੈ ਰੋਵੈ,**
**ਕੋਊ ਲਾਭ ਲਭਤਿ ਕੈ ਚਉਗੁਨੋ ਬਢਾਵਹੀ॥**

*ਅਰਥ :*

(ਉਨ੍ਹਾਂ ਵਿਚੋਂ) ਕੋਈ ਤਾਂ 'ਬਿਰਤਿ'—ਉਪਜੀਵਕਾ ਸੰਬੰਧੀ 'ਕਿਰਤ'—ਕਮਾਈ ਨੂੰ ਕਰਕੇ 'ਮੂਲ' ਪੂੰਜੀ ਨੂੰ ਖੁਹਾ ਬੈਠ ਕੇ ਰੋਇਆ ਕਰਦਾ ਹੈ, ਅਤੇ ਕੋਈ ਲਾਭ (ਲਾਹੇ) ਵਾਲੀ ਲਭਤਿ ਨੂੰ ਵਾ ਲਾਹੇ ਨੂੰ ਪ੍ਰਾਪਤ ਕਰਕੇ ਮੂੜੀ ਨੂੰ ਚੌਗੁਣੀ ਕਰ ਵਧਾਉਂਦਾ ਹੈ।

**ਜੈਸੋ ਜੈਸੋ ਜੋਈ ਕੁਲਾਧਰਮ ਹੈ ਕਰਮ ਕਰੈ,**
**ਤੈਸੋ ਤੈਸੋ ਜਸੁ ਅਪਜਸੁ ਪ੍ਰਗਟਾਵਹੀ॥**

*ਅਰਥ :*

(ਭਾਵ ਹੈ ਕਿ ਮਨੁੱਖ ਇਸ ਤਰ੍ਹਾਂ ਨਾਲ) ਜਿਸ ਜਿਸ ਪ੍ਰਕਾਰ ਤੇ ਜਿਹੜਾ ਜਿਹੜਾ (ਕਿਸੇ ਦਾ) ਕੁਲਾ ਧਰਮ ਹੈ (ਕੁਲ ਪ੍ਰੰਪਰਾ ਦੀ ਪ੍ਰਵਿਰਤੀ ਹੈ) ਓਸਦੇ ਅਨੁਸਾਰ ਹੀ ਕੰਮਾਂ ਨੂੰ ਕਰਦੇ ਹਨ ਅਤੇ ਉਸੇ ਉਸੇ ਤਰ੍ਹਾਂ ਦੇ ਹੀ ਜਸ ਵਾ ਅਪਜਸ ਨੂੰ ਉਤਪੰਨ ਕਰਿਆ ਕਰਦੇ ਹਨ।

**ਤੈਸੇ ਸਤਿਗੁਰ ਸਮਦਰਸੀ ਪੁਹਪ ਗਤਿ,**
**ਸਿਖ ਸਾਖਾ ਬਿਬਿਧਿ ਬਿਰਖ,**
**ਫਲ ਪਾਵਹੀ॥੩੭੦॥**

*ਅਰਥ :*

ਤਿਸੀ ਪ੍ਰਕਾਰ ਸਤਿਗੁਰੂ ਸਮਦਰਸੀ ਬ੍ਰਿਛ ਹਨ ਇਕੋ ਜਿਹਾ ਹੀ ਆਪਣੇ ਅੰਗ ਰੂਪ ਸਿੱਖਾਂ ਨੂੰ ਆਸਰਾ ਦਿਆ ਕਰਦੇ ਹਨ। ਪਰ ਕੋਈ ਸਿੱਖ ਤਾਂ ਅਨੇਕ ਪ੍ਰਕਾਰ ਦੀਆਂ ਸਾਖਾਂ (ਟਾਹਣੀਆਂ ਦੇ) ਰੂਪ ਨੂੰ ਪ੍ਰਾਪਤ ਹੋਇਆ ਕਰਦਾ ਹੈ, ਅਰਥਾਤ ਗੁਰੂ ਘਰ ਦੀ ਕਾਰ ਸੇਵਾ ਨਿਭਾਉਂਦਾ ਹੈ। ਕੋਈ ਪੁਹਪ ਗਤਿ (ਫੁਲ ਰੂਪਤਾ) ਨੂੰ ਅਰਥਾਤ—ਸਿੱਖੀ ਨਿਬਾਹੁਣ ਦਾ ਸਿੱਖ ਸੰਪ੍ਰਦਾਇ ਦੀ ਸ਼ਾਨ ਮਾਤ੍ਰ ਹੀ ਵਧਾਵਨ ਵਾਲਾ ਬਣਦਾ ਹੈ, ਅਰ ਕੋਈ ਫਲ ਭਾਵ ਨੂੰ ਪ੍ਰਾਪਤ ਹੋਇਆ ਕਰਦਾ ਹੈ। ਅਰਥਾਤ ਗੁਰੂ ਦੇ ਗਿਆਨ ਨੂੰ ਪ੍ਰਾਪਤ ਕਰਕੇ ਗੁਰੂ ਮਹਾਰਾਜ ਦੇ ਨਿਜ ਸਰੂਪ ਵਿਚ ਲਿਵ ਲੀਨ ਹੋਇਆ ਰਹਿੰਦਾ ਹੈ।

ਪ੍ਰ: ਭਾਈ ਸਾਹਿਬ ਜੀਉ! ਜਿਵੇਂ ਅਸੀਂ ਵੇਖਦੇ ਹਾਂ ਕਿ ਗੁਰੂ ਦੇ ਦਰਬਾਰ ਵਿਚ ਕਈ ਸੱਜਣ ਤਾਂ ਬੜੀ ਦੇਰ-ਕਾਲ ਤੋਂ ਪੁਰਾਣੇ ਹਾਜ਼ਰੀ ਭਰਦੇ ਆ ਰਹੇ ਹਨ ਤੇ ਕਈ ਨਵੇਂ ਪ੍ਰੇਮੀ ਆਉਣੇ ਅਰੰਭ ਹੁੰਦੇ ਹਨ, ਕੀ ਇਨ੍ਹਾਂ ਨਵੇਂ ਪੁਰਾਣੇ ਆਉਣ ਵਾਲਿਆਂ ਵਿਚ ਭੀ ਕੋਈ ਅੰਤਰਾ ਹੈ, ਇਸ ਬਾਰੇ ਤੁਸੀਂ ਤਾਂ ਅਵੱਸ਼ਯ ਹੀ ਅਨੁਭਵ ਕਰਦੇ ਹੋਵੋਗੇ, ਪਰ ਸਾਨੂੰ ਭੀ ਇਸ ਬਾਰੇ ਕੁਝ ਜਾਣਕਾਰੀ ਦਿਓ ਤਾਕਿ ਅਸੀਂ ਭੀ ਨਿਰਸੰਦੇਹ ਹੋ ਸਕੀਏ ?

ਉ: ਹੇ ਭਾਈਓ! ਅਸਲੀਅਤ ਤਾਂ ਬਾਣੀ ਦੁਆਰੇ ਮੈਨੂੰ ਇਹੋ ਸਾਬਤ ਹੋਈ ਹੈ ਕਿ ਗੁਰੂ ਮਹਾਰਾਜ ਦੇ ਘਰ ਵਿਚ ਕਿਸੇ ਨਵੇਂ ਪੁਰਾਣੇ ਆਉਣ ਵਾਲੇ ਦਾ ਕੋਈ ਭੀ ਲੇਖਾ ਨਹੀਂ ਹੈ, ਇਥੇ ਤਾਂ ਗੁਰੂ ਦੇ ਦਿਤੇ ਹੋਏ ਉਪਦੇਸ਼ ਨੂੰ ਧਾਰਨਾ ਕਰਨ ਵਿਚ ਜੋ ਸਫਲ ਹੋ ਗਿਆ, ਬੱਸ ਓਹੀ ਗੁਰੂ ਨੂੰ ਭਾ ਗਿਆ ਹੈ, ਸਤਿਗੁਰਾਂ ਦੇ ਘਰੋਂ ਵਰੋਸਾਉਣ ਲਈ ਕੋਈ ਵਧ ਘਟ ਸਮੇਂ ਦਾ ਲਿਹਾਜ ਨਹੀਂ ਹੈ, ਜਿਸ ਕਿਸੇ ਨੇ ਸ਼ਰਧਾ ਭਰੋਸੇ ਨੂੰ ਸਤਿਗੁਰਾਂ ਦੇ ਚਰਨਾਂ ਵਿਚ ਪੂਰਾ ਪੂਰਾ ਦ੍ਰਿੜ੍ਹਤਾ ਸਹਿਤ ਪਾਲਦਿਆਂ ਹੋਇਆਂ ਸਤਿਗੁਰਾਂ ਦੀ ਦ੍ਰਿਸ਼ਟੀ ਦੀ ਬਰਕਤ ਪ੍ਰਾਪਤ ਕਰ ਲਈ ਓਹੋ ਹੀ ਗੁਰੂ ਦੇ ਦਰਬਾਰ ਵਿਚ ਕਬੂਲ ਹੋ ਨਿਹਾਲ ਹੋ ਜਾਂਦਾ ਹੈ। ਇਹ ਸਫਲਤਾ ਭਾਵੇਂ ਕਿਸੇ ਨੂੰ ਘੜੀ, ਪਲ ਵਿਚ ਪ੍ਰਾਪਤ ਹੋ ਜਾਵੇ, ਤੇ ਚਾਹੇ ਦਿਨਾਂ, ਮਹੀਨਿਆਂ, ਬਰਸਾਂ ਵਿਚ ਜਾਂ ਕੁਛ ਜਨਮ ਪਾ ਕੇ। ਗੁਰਬਾਣੀ ਅਨੁਸਾਰ ਗੁਰੂ ਦੇ ਉਪਦੇਸ਼ ਨੂੰ ਹਿਰਦੇ ਵਿਚ ਧਾਰਨ ਕਰ ਲੈਣ ਨੂੰ ਹੀ ਵੱਡਾ ਸਾਧਨ ਫ਼ੁਰਮਾਇਆ ਹੈ, ਜਿਵੇਂ ਕਿ :

ਸੁਣਿ ਉਪਦੇਸੁ ਸਤਿਗੁਰ ਪਹਿ ਆਇਆ॥
ਗੁਰਿ ਹਰਿ ਹਰਿ ਨਾਮੁ ਮੋਹਿ ਮੰਤ੍ਰੁ ਦ੍ਰਿੜਾਇਆ॥ *(ਪੰਨਾ, ੩੭੧)*

ਸੁਣਿ ਉਪਦੇਸੁ ਹਿਰਦੈ ਬਸਾਵਹੁ॥
ਮਨ ਇਛੇ ਨਾਨਕ ਫਲ ਪਾਵਹੁ॥੫॥ *(ਪੰਨਾ ੨੯੩)*

ਸੁਣਿ ਉਪਦੇਸੁ ਭਏ ਮਨ ਨਿਰਮਲ
ਗੁਨ ਗਾਏ ਰੰਗਿ ਰਾਂਗੀ॥੧॥ *(ਪੰਨਾ ੧੨੬੭)*

ਨਾਨਕ ਜਿਨੀ ਸੁਣਿ ਕੈ ਮੰਨਿਆ
ਹਉ ਤਿਨਾ ਵਿਟਹੁ ਕੁਰਬਾਣੁ॥੨॥ *(ਪੰਨਾ ੭੯੦)*

ਮੁਖਹੁ ਹਰਿ ਹਰਿ ਸਭੁ ਕੋ ਕਰੈ
ਵਿਰਲੈ ਹਿਰਦੈ ਵਸਾਇਆ॥
ਨਾਨਕ ਜਿਨ ਕੈ ਹਿਰਦੈ ਵਸਿਆ
ਮੋਖ ਮੁਕਤਿ ਤਿਨ੍ ਪਾਇਆ॥੮॥੨॥ *(ਪੰਨਾ ੫੬੫)*

ਇਸੇ ਤਰ੍ਹਾਂ ਬਾਣੀ ਦੁਆਰੇ ਸਾਨੂੰ ਹੋਰ ਭੀ ਬੋਧ ਮਿਲਦਾ ਹੈ ਕਿ ਗੁਰੂ ਮਹਾਰਾਜ ਦੇ ਘਰ ਵਿਚ ਨਵੇਂ ਪੁਰਾਣੇ ਆਉਣ ਵਾਲਿਆਂ ਵਿਚ ਕੋਈ ਅੰਤਰਾ ਨਹੀਂ, ਦੋਹਾਂ ਵਿਚੋਂ ਕੋਈ ਭੀ ਉਪਦੇਸ਼ ਧਾਰਨਾ ਕਰੇ ਉਹੀ ਪ੍ਰਵਾਣ ਹੋ ਸਕਦਾ ਹੈ, ਇਸੇ ਭਾਵ ਨੂੰ ਪ੍ਰਗਟਾਉਣ ਲਈ ਮੈਂ ਚੰਦ ਸਤਰਾਂ ਉੱਕਰੀਆਂ ਹਨ, ਜਿਵੇਂ ਕਿ :

**ਜੈਸੇ ਨਰਪਤਿ ਬਹੁ ਬਨਿਤਾ ਬਿਵਾਹ ਕਰੈ,**
**ਜਾ ਕੈ ਜਨਮਤ ਸੁਤ, ਵਾਹੀ ਗ੍ਰਿਹਿ ਰਾਜ ਹੈ॥**

*ਅਰਥ :*

ਜਿਸ ਤਰ੍ਹਾਂ ਰਾਜਾ ਬਹੁਤ ਸਾਰੀਆਂ ਇਸਤ੍ਰੀਆਂ ਨਾਲ ਵਿਆਹ ਕਰਾਉਂਦਾ ਹੈ (ਪਰ) ਜਿਸ ਦੇ (ਘਰ) ਪਹਿਲੇ ਪੁੱਤਰ ਜੰਮ ਪਵੇ, ਰਾਜ (ਭਾਗ) ਭੀ ਉਸੇ ਦੇ ਹੀ ਘਰ (ਆ ਜਾਇਆ ਕਰਦਾ) ਹੈ।

**ਜੈਸੇ ਉਦਧਿ ਮਧਿ ਚਹੂੰ ਓਰ ਮੈ ਬੋਹਿਥ ਚਲੈ,**
**ਜੋਈ ਪਾਰ ਪਹੁੰਚੈ, ਪੂਰਨ ਸਰਬ ਕਾਜ ਹੈ॥**

*ਅਰਥ :*

(ਇਸੇ ਹੀ ਤਰ੍ਹਾਂ) ਜਿਸ ਪ੍ਰਕਾਰ 'ਉਦਧਿ'—ਸੁਮੰਦਰ ਵਿਚ ਚਾਰੋਂ ਪਾਸੀਂ ਹੀ ਜਹਾਜ਼ ਚਲਦੇ ਫਿਰਦੇ ਹਨ, ਪਰ ਜਿਹੜਾ ਕੋਈ ਪਾਰ ਪੁੱਜ ਪਵੇ (ਉਸੇ ਦੇ ਯਾਤਰੀਆਂ ਦੇ ਹੀ) ਸਭ ਕਾਰਜ ਰਾਸ ਹੋ ਜਾਂਦੇ ਹਨ।

**ਜੈਸੇ ਖਾਨਿ ਖਨਤ ਅਨੰਤ ਖਨਵਾਰਾ ਖੋਜੀ,**
**ਹੀਰਾ ਹਾਥ ਚੜੈ ਜਾ ਕੈ,**
**ਤਾ ਕੈ ਬਾਜੁ ਬਾਜ ਹੈ॥**

*ਅਰਥ :*

ਜਿਸ ਤਰ੍ਹਾਂ ਖਾਣਾਂ ਵਾਲੇ ਅਨੰਤ ਖੋਜੀ ਖਾਣਾਂ ਨੂੰ ਪੁੱਟਦੇ ਫਿਰਦੇ ਹਨ, ਪਰ ਜਿਸਦੇ ਹੱਥ ਹੀਰਾ ਆਣ ਚੜ੍ਹੇ—ਭਾਵ, ਜਿਸ ਕਿਸੇ ਨੂੰ ਹੀਰਾ ਲੱਭ ਪੈਂਦਾ ਹੈ, ਉਸੇ ਦੇ ਘਰ ਵਾਜੇ ਵੱਜ ਪੈਂਦੇ ਹਨ—ਅਨੰਦ ਮੰਗਲ ਖਿੜ ਆਉਂਦੇ ਹਨ।

**ਤੈਸੇ ਗੁਰਸਿਖ ਨਵਤਨ ਅਉ ਪੁਰਾਤਨ,**
**ਜਿਨ ਪਰਿ ਕਟਾਛਿ ਕ੍ਰਿਪਾ,**
**ਤਾ ਕੈ ਛਬਿ ਛਾਜ ਹੈ॥੩੭੧॥**

***ਅਰਥ :***

ਤਿਸੀ ਪ੍ਰਕਾਰ ਹੀ ਗੁਰੂ ਮਹਾਰਾਜ ਦੇ ਨਵਿਆਂ ਅਤੇ ਪੁਰਾਣਿਆਂ ਸਿੱਖਾਂ ਵਿੱਚੋਂ ਜਿਨ੍ਹਾਂ ਉਪਰ (ਸਤਿਗੁਰੂ) ਕ੍ਰਿਪਾ ਕਟਾਖਯ ਕਰ ਦੇਣ (ਬਰਕਤ ਭਰੀ ਨਿਗ੍ਹਾ ਨਾਲ ਤੱਕ ਲੈਣ, ਉਸੇ ਦੀ ਹੀ ਰਹਿਤ ਬਹਿਤ) ਸਿੱਖੀ ਧਾਰਣਾ ਸਭ ਦਿਆਂ ਮਨਾਂ ਨੂੰ ਮੋਹਣਹਾਰੀ ਬਣ ਜਾਇਆ ਕਰਦੀ ਹੈ।੩੭੧।

***ਭਾਵਾਰਥ :*** ਜਦੋਂ ਦੂਰ-ਦਰਸ਼ੀ ਨਿਗ੍ਹਾ ਨਾਲ ਤੱਕੀਏ ਤਾਂ ਇਹ ਗੱਲ ਅੰਤਹਕਰਣ ਦੀ ਬਨਾਉਟ ਉਪਰ ਨਿਰਭਰ ਹੋਇਆ ਕਰਦੀ ਹੈ ਤੇ ਕੁਛ ਸੁਭਾਵ ਉਪਰ, ਜੋ ਜਨਮਾਂ ਜਨਮਾਂ ਦੀਆਂ ਪ੍ਰਵਿਰਤੀਆਂ ਦੀਆਂ ਵਾਦੀਆਂ ਕਾਰਨ ਪੱਕ ਚੁੱਕਾ ਹੁੰਦਾ ਹੈ, ਇਸੇ ਤਰ੍ਹਾਂ ਹੀ ਸੰਸਾਰ ਵੱਲ ਮੁੜ ਮੁੜ ਖਿੱਚੇ ਜਾ ਰਹੇ ਮਨ ਨੂੰ ਮੋੜ ਕੇ ਗੁਰੂ ਦੇ ਉਪਦੇਸ਼ਾਂ ਦੀ ਕਮਾਈ ਵਿਚ ਜੁਟਿਆ ਰਹੇ ਤੇ ਸਦਾ ਹੀ ਉਤਸ਼ਾਹ ਨਾਲ ਗੁਰੂ ਦੀ ਆਗਿਆ ਅਨੁਸਾਰ ਵਰਤਣ ਲਈ ਸਾਵਧਾਨ ਰਹੇ, ਤਾਂ ਬਹੁਤ ਸ਼ੀਘਰ ਹੀ ਕ੍ਰਿਪਾ ਕਟਾਖਯ ਨੂੰ ਪ੍ਰਾਪਤ ਕਰ ਲਈਦਾ ਹੈ, ਇਸ ਵਿਚ ਘਟ ਵੱਧ ਸਮੇਂ ਦੀ ਕੋਈ ਵੀਚਾਰ ਨਹੀਂ ਹੈ।

**ਪ੍ਰ:** ਭਾਈ ਸਾਹਿਬ ਜੀਉ ! ਗੁਰੂ ਮਹਾਰਾਜ ਦੀ ਚਰਨ ਸ਼ਰਨ ਵਿਚ ਹਮੇਸ਼ਾਂ ਹਾਜ਼ਰੀ ਭਰਨ ਵਾਲੇ ਤਾਂ ਅਨੇਕਾਂ ਸਿੱਖ ਆਉਣ ਵਾਲੇ ਵੇਖਣ ਵਿਚ ਆਉਂਦੇ ਹਨ ਅਤੇ ਉਨ੍ਹਾਂ ਸਭਨਾਂ ਦੀ ਬੈਰੂਨੀ ਰੂਪ-ਰੇਖਾ ਭੀ ਸਮਾਨ ਹੀ ਦਿੱਸਦੀ ਹੈ, ਪਰ ਉਨ੍ਹਾਂ ਵਿਚੋਂ ਗੁਰੂ ਦੀ ਕ੍ਰਿਪਾ ਭਰੀ ਦ੍ਰਿਸ਼ਟੀ ਕਿਸ ਸਿੱਖ ਪਰ ਹੋਇਆ ਕਰਦੀ ਹੈ, ਇਸ ਬਾਰੇ ਤੁਸੀਂ ਕਿਵੇਂ ਅਨੁਭਵ ਕਰਦੇ ਹੋ ?

**ਉ:** ਹੇ ਭਾਈਓ ! ਇਸ ਪੱਖ ਨੂੰ ਜਦੋਂ ਗੁਰਬਾਣੀ ਦੁਆਰੇ ਤੱਕੀਏ ਤਾਂ ਇਹੋ ਬੋਧ ਮਿਲਦਾ ਹੈ ਕਿ ਸਤਿਗੁਰੂ ਕਿਸੇ ਸਿੱਖ ਦੇ ਬਾਹਰਲੇ ਪਹਿਰਾਵੇ ਨੂੰ ਤੱਕ ਕੇ ਪ੍ਰਸੰਨ ਨਹੀਂ ਹੁੰਦੇ, ਉਹ ਤਾਂ ਕਿਸੇ ਸਿੱਖ ਦੀਆਂ ਅੰਦਰੂਨੀ ਭਾਵਨਾਵਾਂ ਨੂੰ ਹੀ ਮੁੱਖ ਰੱਖਦੇ ਹਨ, ਬਾਹਰਲੇ ਬਨਾਉਟੀ ਪਹਿਰਾਵੇ ਨੂੰ ਤਾਂ ਗੁਰਬਾਣੀ ਵਿਚ ਬਾਰ ਬਾਰ ਖੰਡਨ ਕੀਤਾ ਹੈ, ਜਿਵੇਂ ਕਿ :

ਭੇਖੀ ਅਗਨਿ ਨ ਬੁਝਈ ਚਿੰਤਾ ਹੈ ਮਨ ਮਾਹਿ ॥
ਵਰਮੀ ਮਾਰੀ ਸਾਪੁ ਨਾ ਮਰੈ
ਤਿਉ ਨਿਗੁਰੇ ਕਰਮ ਕਮਾਹਿ ॥ *(ਪੰਨਾ, ੫੮੮)*

ਭੇਖ ਅਨੇਕ ਅਗਨਿ ਨਹੀ ਬੁਝੈ ॥
ਕੋਟਿ ਉਪਾਵ ਦਰਗਹ ਨਹੀ ਸਿਝੈ ॥ *(ਪੰਨਾ ੨੬੬)*

ਭੇਖੀ ਹਾਥ ਨ ਲਧੀਆ ਸਭ ਬਧੀ ਜਮਕਾਲਿ ॥
ਨਾਨਕ ਗਲਾ ਝੂਠੀਆ ਸਚਾ ਨਾਮੁ ਸਮਾਲਿ ॥੧॥
*(ਪੰਨਾ ੧੦੮੯)*

ਭੇਖੀ ਹਾਥਿ ਨ ਲਭਈ ਤੀਰਥਿ ਨਹੀ ਦਾਨੇ ॥
ਪੂਛਉ ਬੇਦ ਪੜੰਤਿਆ ਮੂਠੀ ਵਿਣੁ ਮਾਨੇ ॥
*(ਪੰਨਾ ੧੦੧੨)*

ਭੇਖ ਕਰਹਿ ਖਿੰਥਾ ਬਹੁ ਥਟੂਆ ॥
ਝੂਠੋ ਖੇਲੁ ਖੇਲੈ ਬਹੁ ਨਟੂਆ ॥ *(ਪੰਨਾ ੯੦੩)*

ਭੇਖ ਕਰਹਿ ਬਹੁ ਕਰਮ ਵਿਗੂਤੇ
ਭਾਇ ਦੂਜੈ ਪਰਜ ਵਿਗੋਈ ॥ *(ਪੰਨਾ ੧੪੧੬)*

ਭੇਖ ਕਰੈ ਗੁਰ ਸਬਦੁ ਨ ਕਮਾਏ ॥
ਅੰਤਰਿ ਰੋਗੁ ਮਹਾ ਦੁਖੁ ਭਾਰੀ
ਬਿਸਟਾ ਮਾਹਿ ਸਮਾਹਾ ਹੇ ॥੧੦॥ *(ਪੰਨਾ ੧੦੫੮)*

ਭੇਖਧਾਰੀ ਭੇਖ ਕਰਿ ਥਕੇ ਅਠਿਸਠਿ ਤੀਰਥ ਨਾਇ ॥
ਮਨ ਕੀ ਸਾਰ ਨ ਜਾਣਨੀ ਹਉਮੈ ਭਰਮਿ ਭੁਲਾਇ ॥
*(ਪੰਨਾ ੬੪੪)*

ਤਿਲਕੁ ਕਢਹਿ ਇਸਨਾਨੁ ਕਰਿ ਅੰਤਰਿ ਕਾਲੇਖੰ ॥
ਭੇਖੀ ਪ੍ਰਭੂ ਨ ਲਭਈ ਵਿਣੁ ਸਚੀ ਸਿਖੰ ॥
*(ਪੰਨਾ ੧੦੯੯)*

ਇਸੇ ਭਾਵ ਦੇ ਸਾਨੂੰ ਬਾਣੀ ਦੁਆਰੇ ਹੋਰ ਭੀ ਬਹੁਤ ਉਦਾਹਰਣ ਮਿਲਦੇ ਹਨ ਕਿ ਸਤਿਗੁਰੂ ਸਿੱਖ ਦੀ ਬਾਹਰਲੀ ਰੂਪ-ਰੇਖਾ ਨੂੰ ਹੀ ਤੱਕ ਕੇ ਕ੍ਰਿਪਾ-ਦ੍ਰਿਸ਼ਟੀ ਨਹੀਂ ਕਰਦੇ, ਉਸਦੀਆਂ ਅੰਦਰੂਨੀ ਭਾਵਨਾਵਾਂ ਨੂੰ ਤੱਕ ਕੇ ਹੀ ਬਖ਼ਸ਼ਸ਼ ਕਰਦੇ ਹਨ। ਹੋਛੇ ਤੇ ਗੰਭੀਰ ਦੀ ਪਰਖ ਬੋਲਣ ਮਾਤ੍ਰ ਤੋਂ ਹੀ ਹੋ ਆਇਆ ਕਰਦੀ ਹੈ। ਸੋ, ਮੈਂ ਭੀ ਗੁਰਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਉੱਕਰਨ ਦਾ ਤੁੱਛ-ਮਾਤ੍ਰ ਉਪਰਾਲਾ ਕੀਤਾ ਹੈ, ਜਿਵੇਂ ਕਿ :

**ਬੂੰਦ ਬੂੰਦ ਬਰਖ ਪਰਨਾਰੇ ਬਹਿ ਚਲੈ ਜਲ,**
**ਬਹੁਰਿਓ ਉਮਗਿ ਬਹੈ ਬੀਥੀ ਬੀਥੀ ਆਇ ਕੈ ॥**

***ਅਰਥ :***

(ਅਸੀਂ ਵੇਖਦੇ ਹਾਂ ਕਿ) ਜਲ ਇਕ ਇਕ ਬੂੰਦ ਬੂੰਦ ਹੋ (ਬੂੰਦਾ ਬਾਂਦੀ) ਬਰਸ ਬਰਸ ਪਰਨਾਲਿਆਂ ਥਾਨੀਂ ਵਗ ਤੁਰਿਆ ਕਰਦਾ ਹੈ, ਤੇ 'ਬਹੁਰਿਓ'—ਉਪਰੰਤ (ਉਹੀ ਪਾਣੀ) ਗਲੀਆਂ ਕੂਚਿਆਂ ਵਿਚ ਆਣ ਕੇ ਉਛਲ ਉਛਲ ਵਗਿਆ ਕਰਦਾ ਹੈ।

**ਤਾ ਤੇ ਨੋਰਾ ਨੋਰਾ ਭਰਿ ਚਲਤ ਚਤੁਰ ਕੁੰਟ,**
**ਸਰਿਤਾ ਸਰਿਤਾ ਪ੍ਰਤਿ ਮਿਲਤ ਹੈ ਜਾਇ ਕੈ ॥**

*ਅਰਥ :*

'ਤਾ ਤੇ'—ਤਿਸੇ ਵਹਿਣ ਤੋਂ ਹੀ ਨਾਲੀ ਨਾਲਿਆਂ ਨੂੰ ਭਰਪੂਰ ਕਰਕੇ ਉਹ (ਨਗਰਾਂ ਗਰਾਮਾਂ ਦੀਆਂ) ਚਾਰੋਂ ਕੁੰਟਾਂ ਵਿਚ ਦੀ ਵਗਦਾ ਹੋਇਆ 'ਸਰਿਤਾ ਪ੍ਰਤਿ ਸਰਿਤਾ'— ਨਦੀਆਂ ਵਿਚ ਤੇ ਨਦੀਓਂ (ਫੇਰ ਹੋਰ ਬੜੀ) ਨਦੀ ਵਿਚ ਜਾ ਮਿਲਦਾ ਹੈ। ਅਰਥਾਤ ਨਦੀਓਂ ਨਦੀਓਂ ਹੁੰਦਾ ਹੋਇਆ—

**ਸਰਿਤਾ ਸਕਲ ਜਲ ਪ੍ਰਬਲ ਪ੍ਰਵਾਹ ਚਲਿ,**
**ਸੰਗਮ ਸਮੁੰਦ੍ਰ ਹੋਤ, ਸਮਤ ਸਮਾਇ ਕੈ ॥**

*ਅਰਥ :*

(ਫੇਰ ਉਹ) ਸਾਰੀਆਂ ਨਦੀਆਂ ਦਾ (ਇਕੱਠਾ ਹੋਇਆ) ਜਲ ਭਾਰੇ ਹੜ੍ਹ ਦੇ ਰੂਪ ਵਿਚ ਵਗਦਾ ਵਗਦਾ, ਸਮੁੰਦਰ ਦੇ ਸੰਗਮ (ਮੇਲ) ਨੂੰ ਪ੍ਰਾਪਤ ਹੋ, ਉਸ ਵਿਚ ਸਮਾ ਕੇ (ਮਿਲ ਕੇ) 'ਸਮਤ'—(ਉਸਦੀ) ਸੰਮਤਾ ਵਾਲਾ (ਸਮੁੰਦਰ ਸਰੂਪ) ਹੀ ਬਣ ਜਾਇਆ ਕਰਦਾ ਹੈ।

**ਜਾ ਮੈ ਜੈਸੀਐ ਸਮਾਈ**
**ਤੈਸੀਐ ਮਹਮਾ ਬਡਾਈ,**
**ਓਛੋ ਅਉ ਗੰਭੀਰ ਧੀਰ,**
**ਬੂਝੀਐ ਬੁਲਾਇ ਕੈ ॥੩੭੨॥**

*ਅਰਥ :*

(ਅਸਲ ਭਾਵ ਇਹ ਹੈ ਕਿ) ਜਿਸ ਵਿਚ ਜੇਹੋ ਜਿਹੀ ਸਮਾਈ ਹੁੰਦੀ ਹੈ, ਓਹੋ ਜਿਹੀ ਹੀ ਉਸਦੀ ਮਹਿਮਾ ਤੇ ਵਡਿਆਈ ਹੁੰਦੀ ਹੈ। ਹੋਛੇ ਤੇ ਗੰਭੀਰ ਸੁਭਾਵ ਵਾਲੇ ਧੀਰਜੀ ਪੁਰਖ ਦੀ ਪਛਾਣ ਬੁਲਾਇਆਂ ਹੀ ਹੋਇਆ ਕਰਦੀ ਹੈ।੩੭੨।

***ਭਾਵਾਰਥ :*** ਇਕ ਇਕ ਬੂੰਦ ਦਾ ਪ੍ਰਤਾਪ ਵੇਖੋ ਕਿ ਪਰਨਾਲੇ ਬਣ ਤੁਰਦਾ ਹੈ, ਪਰ ਜਦ ਉਹ ਕੁਝ ਹੋਂਦ ਵਿਚ ਆਉਂਦਾ ਹੈ ਤਾਂ ਆਪਾ ਜਣਾਉਣ ਲਈ ਗਲੀਆਂ ਵਿਚੋਂ ਉਛਲਨ ਲੱਗ ਪੈਂਦਾ ਹੈ, ਫਿਰ ਨਾਲੀਆਂ ਵਿਚ ਪੈਂਦਾ ਹੈ, ਉਥੋਂ ਭੀ ਉਛਲਿਆ ਤਾਂ ਦਰਿਆ ਵਿਚ ਪਿਆ, ਦਰਿਆ ਭੀ ਉਛਲਿਆ ਤਾਂ ਸਮੁੰਦਰ ਵਿਚ ਪੈ ਗਿਆ। ਨੌ ਸੌ ਨੜਿੰਨਵੇਂ ਨਦੀ ਸਮੁੰਦਰ ਵਿਚ ਪੈ ਗਈ, ਪਰ ਸਮੁੰਦਰ ਨਹੀਂ ਉਛਲਿਆ, ਉਹ ਜਿਉਂ ਦਾ ਤਿਉਂ ਉਥੇ ਦਾ ਉਥੇ ਖੜਾ ਹੈ ਇਹੋ ਧੀਰਜਵਾਨ ਦੀ ਨਿਸ਼ਾਨੀ ਹੈ, ਉਸਨੂੰ ਕਿਤਨਾ ਕੁਝ ਹੀ ਮਿਲ ਜਾਵੇ ਉਹ ਆਪਣੇ ਰੰਗ ਵਿਚ ਹੀ ਮਸਤ ਰਹਿੰਦਾ ਹੈ।

**ਪ੍ਰ:** ਭਾਈ ਸਾਹਿਬ ਜੀਉ ! ਆਪ ਜੀ ਗਾਹੇ-ਬਗਾਹੇ ਸੰਗਤ ਵਿਚ ਗੁਰ ਸ਼ਬਦ ਦੀ ਮਹਾਨ ਮਹਿਮਾ ਦਰਸਾਇਆ ਕਰਦੇ ਹੋ, ਪਰ ਸ਼ਬਦ ਤਾਂ ਪੁਰਾਤਨ ਹੋ ਗੁਜ਼ਰੀਆਂ ਵਿਅਕਤੀਆਂ ਵਲੋਂ ਉਚਾਰਨ ਕੀਤੇ ਭੀ ਪੜ੍ਹਨ ਵਿਚ ਆਉਂਦੇ ਹਨ। ਉਨ੍ਹਾਂ ਵਿਚ ਤੇ ਗੁਰ ਸ਼ਬਦ ਵਿਚ ਕੀ ਅੰਤਰਾ ਹੈ ਇਸ ਬਾਰੇ ਕੁਝ ਜਾਣਕਾਰੀ ਦਿਓ ਤਾਕਿ ਅਸੀਂ ਭੀ ਇਸ ਭੇਦ ਤੋਂ ਨਿਰਸੰਦੇਹ ਹੋ ਸਕੀਏ ?

**ਉ:** ਹੇ ਭਾਈਓ ! ਇਸ ਭੇਦ ਨੂੰ ਭੀ ਅਸੀਂ ਸਮਝਣ ਲਈ ਗੁਰਬਾਣੀ ਤੋਂ ਹੀ ਸੇਧ ਲੈ ਸਕਦੇ ਹਾਂ, ਜਿਵੇਂ ਕਿ ਆਮ ਵਿਅਕਤੀਆਂ ਵਲੋਂ ਉਚਾਰੇ ਗਏ ਕੇਵਲ ਸ਼ਬਦ ਹਨ, ਪਰ ਗੁਰੂ ਦੀ ਪਵਿੱਤਰ ਰਸਨਾ ਦੁਆਰੇ ਉਚਾਰਨ ਕੀਤੇ ਗਏ ਸ਼ਬਦ ਨੂੰ ਗੁਰੂ ਸ਼ਬਦ ਕਿਹਾ ਜਾਂਦਾ ਹੈ, ਉਸ ਗੁਰ ਸ਼ਬਦ ਨੂੰ ਗੁਰਬਾਣੀ ਭੀ ਕਿਹਾ ਜਾਂਦਾ ਹੈ ਅਤੇ ਗੁਰੂ ਬਚਨ ਭੀ ਕਿਹਾ ਗਿਆ ਹੈ, ਇਨ੍ਹਾਂ ਬਚਨਾਂ ਬਾਰੇ ਸਾਨੂੰ ਬਾਣੀ ਦੁਆਰੇ ਸੋਝੀ ਮਿਲਦੀ ਹੈ, ਕਿ ਇਹ ਬਚਨ ਸਤਿਗੁਰੂ ਦਾ ਪ੍ਰਤੱਖ ਹੀ ਸਰੂਪ ਹਨ, ਇਹੋ ਬਚਨ ਸਿੱਖ ਨੂੰ ਮੁਕਤੀ ਦਾ ਸਰਲ ਮਾਰਗ ਦਰਸਾਉਂਦੇ ਹਨ, ਇਸਦਾ ਗਿਆਨ ਭੀ ਸਾਨੂੰ ਬਾਣੀ ਦੁਆਰੇ ਮਿਲਦਾ ਹੈ, ਜਿਵੇਂ ਕਿ :

ਸਤਿਗੁਰ ਬਚਨ ਬਚਨ ਹੈ ਸਤਿਗੁਰ
ਪਾਧਰੁ ਮੁਕਤਿ ਜਨਾਵੈਗੋ ॥੫॥ *(ਪੰਨਾ ੧੩੧੦)*

ਬਾਣੀ ਗੁਰੂ ਗੁਰੂ ਹੈ ਬਾਣੀ
ਵਿਚਿ ਬਾਣੀ ਅੰਮ੍ਰਿਤੁ ਸਾਰੇ ॥
ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ
ਪਰਤਖਿ ਗੁਰੂ ਨਿਸਤਾਰੇ ॥੫॥ *(ਪੰਨਾ ੯੮੨)*

ਇਸ ਬਾਣੀ ਦੁਆਰੇ ਭੀ ਸਤਿਗੁਰੂ ਨੇ ਆਪਣੀ ਹੋਂਦ ਨਹੀਂ ਜਣਾਈ, ਸਗੋਂ ਇਉਂ ਕਿਹਾ ਹੈ ਕਿ ਹੇ ਭਾਈਓ :

ਹਉ ਆਪਹੁ ਬੋਲਿ ਨ ਜਾਣਦਾ
ਮੈ ਕਹਿਆ ਸਭੁ ਹੁਕਮਾਉ ਜੀਉ ॥ *(ਪੰਨਾ ੭੬੩)*

ਜੈਸੀ ਮੈ ਆਵੈ ਖਸਮ ਕੀ ਬਾਣੀ
ਤੈਸੜਾ ਕਰੀ ਗਿਆਨੁ ਵੇ ਲਾਲੋ ॥ *(ਪੰਨਾ ੭੨੨)*

ਧੁਰ ਕੀ ਬਾਣੀ ਆਈ ॥
ਤਿਨਿ ਸਗਲੀ ਚਿੰਤ ਮਿਟਾਈ ॥ *(ਪੰਨਾ ੬੨੮)*

ਇਹ ਗੁਰਬਾਣੀ ਜੋ ਸਤਿਗੁਰੂ ਜੀ ਨੇ ਉਚਾਰਨ ਕੀਤੀ ਹੈ, ਇਹ ਧੁਰ ਦਰਗਾਹੋਂ ਆਇਆ ਰੱਬੀ ਫ਼ੁਰਮਾਨ ਹੈ, ਇਸੇ ਲਈ ਉਸਨੂੰ ਸੱਚੀ ਬਾਣੀ ਕਿਹਾ ਜਾਂਦਾ ਹੈ, ਇਸ ਬਾਣੀ ਤੋਂ ਇਲਾਵਾ ਜੋ ਭੀ ਕਿਸੇ ਹੋਰ ਦੀ ਉਚਾਰਨ ਕੀਤੀ ਹੋਈ ਬਾਣੀ ਹੈ, ਉਸਨੂੰ ਕੱਚੀ ਬਾਣੀ ਕਿਹਾ ਜਾਂਦਾ ਹੈ, ਸਤਿਗੁਰੂ ਜੀ ਨੇ ਇਸ ਭਾਵ ਨੂੰ ਆਪ ਹੀ ਪ੍ਰਗਟਾ ਦਿੱਤਾ ਹੈ, ਜਿਵੇਂ ਕਿ :

ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ ॥
ਬਾਣੀ ਤ ਕਚੀ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ ॥
ਕਹਦੇ ਕਚੇ ਸੁਣਦੇ ਕਚੇ ਕਚੀ ਆਖਿ ਵਖਾਣੀ ॥

*(ਪੰਨਾ ੯੨੦)*

ਭਾਵ ਹੈ ਕਿ ਹੋਰਨਾਂ ਕੱਚੀਆਂ ਵਿਅਕਤੀਆਂ ਵਲੋਂ ਉਚਾਰਨ ਕੀਤੀ ਗਈ ਬਾਣੀ ਭੀ ਕੱਚੀ ਹੈ, ਇਸ ਲਈ ਗੁਰੂ ਦੁਆਰੇ ਧੁਰ ਦਰਗਾਹੋਂ ਪ੍ਰਗਟ ਹੋਈ ਬਾਣੀ ਸੱਚੀ ਹੈ, ਜਿਸ ਦੀ ਸੰਮਤਾ ਹੋਰ ਕੋਈ ਭੀ ਬਾਣੀ ਨਹੀਂ ਕਰ ਸਕਦੀ। ਇਸ ਲਈ ਜੋ ਤੁਸੀਂ ਗੁਰੂ ਦੇ ਸ਼ਬਦ, ਬਚਨ ਜਾਂ ਬਾਣੀ ਦੀ ਮਹਾਨਤਾ ਪੁੱਛਣਾ ਚਾਹੁੰਦੇ ਹੋ, ਅਸਲ ਵਿਚ ਇਸਦੀ ਮਹਿਮਾ ਕਮਾਈ ਕੀਤਿਆਂ ਹੀ ਜਾਣੀ ਜਾ ਸਕਦੀ ਹੈ, ਕਿ ਕਿਤਨੇ ਕੁ ਵੱਡੇ ਮਹਾਨ ਪ੍ਰਭਾਵ ਵਾਲੀ ਹੈ, ਇਸੇ ਭਾਵ ਨੂੰ ਮੈਂ ਬਾਣੀ ਤੋਂ ਪ੍ਰੇਰਨਾ ਲੈ ਕੇ ਦੋ ਤਿੰਨ ਉਦਾਹਰਣਾਂ ਦੁਆਰੇ ਚੰਦ ਪੰਗਤੀਆਂ ਰਾਹੀਂ ਪ੍ਰਗਟ ਕਰਨ ਦਾ ਉੱਦਮ ਕੀਤਾ ਹੈ :

**ਜੈਸੇ ਹੀਰਾ ਹਾਥ ਮੈ ਤਨਕ ਸੋ ਦਿਖਾਈ ਦੇਤ,**
**ਮੋਲ ਕੀਏ ਤੇ ਦਮਕਨ ਭਰਤ ਭੰਡਾਰ ਜੀ ॥**

*ਅਰਥ :*

ਜਿਸ ਤਰ੍ਹਾਂ ਹੱਥ ਵਿਚ (ਲਿਆਂ) ਹੀਰਾ 'ਤਨਕ ਸੋ'—ਛੋਟਾ ਜਿਹਾ ਦਿਖਾਈ ਦਿੰਦਾ ਹੈ, ਪਰ ਮੁੱਲ ਕੀਤਿਆਂ 'ਦਮਕਨ'—ਦੰਮ ਦੇ ਕਣਾਂ (ਰੁਪਿਆਂ) ਦਮੜਿਆਂ ਨਾਲ ਭੰਡਾਰ ਭਰ ਦਿਆ ਕਰਦਾ ਹੈ।

**ਜੈਸੇ ਬਰ ਬਾਧੇ ਹੁੰਡੀ, ਲਾਗਤ ਨ ਭਾਰ ਕਛੂ,**
**ਆਗੈ ਜਾਇ ਪਾਈਅਤ ਲਛਮੀ ਅਪਾਰ ਜੀ ॥**

*ਅਰਥ :*

ਜਿਸ ਤਰ੍ਹਾਂ 'ਬਰ'—ਬਰੇ ਕੱਪੜੇ ਦੇ ਲੜ ਬੰਨ੍ਹੀ ਹੋਈ ਹੁੰਡੀ ਦਾ ਕੁਝ ਭੀ ਭਾਰ ਨਹੀਂ ਲੱਗਿਆ (ਪ੍ਰਤੀਤ ਹੋਇਆ) ਕਰਦਾ, ਪਰ 'ਅੱਗੇ'—ਟਿਕਾਣੇ 'ਤੇ ਗਿਆਂ ਬੇਅੰਤ ਧਨ (ਉਸਦੇ ਵਟਾਂਦਰੇ ਵਿਚ) ਮਿਲਿਆ ਕਰਦਾ ਹੈ।

**ਜੈਸੇ ਬਟਿ ਬੀਜ ਅਤਿ ਸੂਖਮ ਸਰੂਪ ਹੋਤ,**
**ਬੋਏ ਸੈ ਬਿਬਿਧਿ ਕਰੈ ਬਿਰਖਾ ਬਿਸਥਾਰ ਜੀ ॥**

*ਅਰਥ :*

ਜਿਸ ਤਰ੍ਹਾਂ ਬੋਹੜ ਦਾ ਬੀ 'ਸਰੂਪ'—ਸੂਰਤ ਵਿਚ 'ਅਤਿ ਸੂਖਮ'—ਬਹੁਤ ਹੀ ਬਰੀਕ ਸ਼ਕਲ ਦਾ ਹੁੰਦਾ ਹੈ, ਪਰ ਬੀਜਿਆਂ ਹੋਇਆਂ ਬਿਰਖ—ਬਿਰਛ ਬਣ ਕੇ 'ਬਿਬਿਧਿ ਬਿਸਥਾਰ ਕਰੈ'—ਅਨੇਕ ਪ੍ਰਕਾਰ ਦਾ (ਟਾਹਣੀਆਂ ਟਾਹਣ ਆਦਿ) ਪਸਾਰਾ ਪਸਾਰਿਆ ਕਰਦਾ ਹੈ, 'ਜੀ' ਹੇ ਭਾਈਓ !

**ਤੈਸੇ ਗੁਰ-ਬਚਨ ਸਚਨ ਗੁਰ ਸਿਖਨ ਮੈ,**
**ਜਾਨੀਐ ਮਹਾਤਮ,**
**ਗਏ ਹੀ ਹਰਿ-ਦੁਆਰ ਜੀ ॥੩੭੩॥**

*ਅਰਥ :*

ਤਿਸੀ ਪ੍ਰਕਾਰ ਹੀ 'ਗੁਰ ਸਿਖਨ ਮੈ'—ਗੁਰਸਿੱਖਾਂ ਦੇ ਅੰਦਰ 'ਗੁਰ ਬਚਨ'—ਗੁਰ ਉਪਦੇਸ਼ ਦੇ ਸੰਚੇ (ਸੰਗ੍ਰਹਿ) ਹੋ ਜਾਣ ਦਾ—ਭਾਵ ਭਲੀ ਪ੍ਰਕਾਰ ਟਿਕ ਜਾਣ ਦਾ ਮਹਾਤਮ ਭੀ ਲੌਕਿਕ ਅਖੌਤ ਮੁਜਬ ਹਰਿ ਦੁਆਰ ਗਿਆਂ ਹੀ ਹਰਿ ਦੁਆਰ ਦੀ ਮਹਿਮਾ ਦੇ ਪੂਰੇ ਪੂਰੇ ਜਾਨਣ ਵਤ ਜਾਣਿਆ ਜਾ ਸਕਦਾ ਹੈ—ਅਰਥਾਤ ਗੁਰ ਉਪਦੇਸ਼ ਦੇ ਹਿਰਦੇ ਅੰਦਰ ਟਿਕਣ ਦੀ ਮਹਿਮਾ ਕਿਤਨੇ ਕੁ ਮਹਾਨ ਪ੍ਰਭਾਵ ਵਾਲੀ ਹੈ, ਕਹਿਣ ਗੋਚਰੀ ਨਹੀਂ, ਅਨੁਭਵ ਕੀਤਿਆਂ ਹੀ ਪਤਾ ਲਗ ਸਕਦਾ ਹੈ।੩੭੩।

***ਭਾਵਾਰਥ :*** ਜਿਵੇਂ ਹੀਰੇ ਦਾ ਵਜੂਦ ਬਹੁਤ ਛੋਟਾ ਹੋ ਕੇ ਭੀ ਅਪਾਰ ਧਨ ਦੇਣ ਵਾਲਾ ਹੈ, ਅਤੇ ਜਿਵੇਂ ਬਿਲਕੁਲ ਤੁਛ ਜਿਹਾ ਕਾਗਦ ਜੋ ਹੁੰਡੀ ਦੀ ਸ਼ਕਲ ਵਿਚ ਹੈ, ਇਹ ਹੀਰੇ ਤੋਂ ਭੀ ਹਲਕਾ ਹੈ, ਹੀਰੇ ਨੂੰ ਸਾਂਭਣ ਦੀ ਬਹੁਤ ਲੋੜ ਹੈ, ਪਰ ਹੁੰਡੀ ਨੂੰ ਉਤਨੀ ਸੰਭਾਲ ਰਖਣ ਦੀ ਲੋੜ ਨਹੀਂ ਹੈ, ਫਿਰ ਧਨ ਉਸ ਤੋਂ ਭੀ ਵਧੀਕ ਮਿਲ ਜਾਂਦਾ ਹੈ।

ਇਸ ਤਰ੍ਹਾਂ ਸਤਿਗੁਰੂ ਦੀ ਬਾਣੀ ਦਿੱਸਣ ਵਿਚ ਭਾਵੇਂ ਆਮ ਬਾਣੀਆਂ ਵਰਗੀ ਹੈ, ਇਸਦਾ ਸੰਗ੍ਰਹਿ ਕਰਨਾ ਭੀ ਭਾਵੇਂ ਕੋਈ ਬੜਾ ਔਖਾ ਕੰਮ ਨਹੀਂ, ਪਰ ਇਸਦਾ ਪ੍ਰਤਾਪ ਤਾਂ ਪ੍ਰਭੂ ਦੇ ਦਰਬਾਰ ਵਿਚ ਹੀ ਮਲੂਮ ਹੁੰਦਾ ਹੈ, ਜਿਵੇਂ ਹੀਰੇ ਦੀ ਕਦਰ ਜੌਹਰੀ ਦੀ ਨਜ਼ਰ ਵਿਚ ਹੈ, ਇਸੇ ਤਰ੍ਹਾਂ ਗੁਰਬਾਣੀ ਦੇ ਪਿਆਰ ਵਾਲੇ ਗੁਰਸਿੱਖ ਦੀ ਕਦਰ ਪ੍ਰਭੂ ਦੇ ਦਰਬਾਰ ਵਿਚ ਹੈ।

ਪ੍ਰ: ਭਾਈ ਸਾਹਿਬ ਜੀਓ ! ਆਪ ਜੀ ਸੰਗਤ ਵਿਚ ਹਮੇਸ਼ਾਂ ਹੀ ਭਿੰਨ ਭਿੰਨ ਗੁਰਮਤ ਦੇ ਵੀਚਾਰ ਦਰਸਾਉਣ ਦਾ

ਉਪਰਾਲਾ ਕਰਦੇ ਰਹਿੰਦੇ ਹੋ, ਪਰ ਵਧੇਰੇ ਸਤਿਨਾਮ ਸਿਮਰਨ ਦੀ ਪ੍ਰੇਰਨਾ ਕਰਦੇ ਹੋ, ਕਿਉਂ ਜੀ ! ਇਸ ਤੋਂ ਆਪ ਜੀ ਦਾ ਸਹੀ ਭਾਵ ਕੀ ਹੈ, ਇਸ ਦੇ ਸੰਬੰਧੀ ਆਪ ਜੀ ਸਾਨੂੰ ਗੁੱਝੇ ਭਾਵ ਤੋਂ ਜਾਣੂੰ ਕਰਾਓ, ਕਿਉਂਕਿ ਅਸੀਂ ਹਮੇਸ਼ਾਂ ਹੀ ਆਪ ਜੀ ਤੋਂ ਪ੍ਰੇਰਨਾ ਲੈ ਕੇ ਸਤਿਨਾਮ ਦਾ ਸਿਮਰਨ ਕਰਦੇ ਹਾਂ, ਪਰ ਸਾਨੂੰ ਦੇਰ-ਕਾਲ ਤੋਂ ਸਤਿਨਾਮ ਜਪਦਿਆਂ ਜਪਦਿਆਂ ਅਜ ਤਕ ਪਤਾ ਨਹੀਂ ਲਗ ਸਕਿਆ ਕਿ ਇਸਦਾ ਕੀਹ ਕੁਝ ਮਹਾਨ ਫਲ ਹੈ, ਇਸ ਬਾਰੇ ਜਾਣਕਾਰੀ ਦਿਓ, ਤਾਕਿ ਅਸੀਂ ਭੀ ਨਿਰਸੰਦੇਹ ਹੋ ਜਾਵੀਏ ?

ੳ: ਹੇ ਭਾਈਓ ! ਗੁਰਬਾਣੀ ਵਿਚ ਉਸ ਪ੍ਰਮੇਸ਼ਰ ਦੇ ਅਨੰਤ ਨਾਮ ਦਰਸਾਏ ਗਏ ਹਨ, ਕਿਸੇ ਫ਼ਿਰਕੇ ਦਾ ਸ਼ਰਧਾਲੂ ਕਿਸੇ ਭੀ ਨਾਮ ਦਾ ਸਿਮਰਨ ਕਰੇ ਉਹ ਰੱਬੀ-ਦਰਬਾਰ ਵਿਚ ਕਬੂਲ ਹੈ, ਜਿਸ ਤਰ੍ਹਾਂ ਬਾਣੀ ਦਾ ਫ਼ੁਰਮਾਨ ਹੈ :

ਜਪਿ ਮਨ ਸਤਿ ਨਾਮੁ ਸਦਾ ਸਤਿ ਨਾਮੁ ॥
ਹਲਤਿ ਪਲਤਿ ਮੁਖ ਊਜਲ ਹੋਈ ਹੈ
ਨਿਤ ਧਿਆਈਐ ਹਰਿ ਪੁਰਖੁ ਨਿਰੰਜਨਾ ॥

*(ਪੰਨਾ ੬੭੦)*

ਇਸ ਤਰ੍ਹਾਂ ਮਨ ਨੂੰ ਬਾਣੀ ਵਿਚ ਬਾਰ ਬਾਰ ਪ੍ਰੇਰਨਾ ਕੀਤੀ ਗਈ ਹੈ, ਕਿ ਉਸ ਪ੍ਰਮੇਸ਼ਰ ਦੇ ਜਿਤਨੇ ਭੀ ਨਾਮ ਹਨ, ਉਸ ਵਿਚੋਂ ਕਿਸੇ ਭੀ ਨਾਮ ਦਾ ਸਿਮਰਨ ਕਰੋ, ਉਹੀ ਪ੍ਰਮੇਸ਼ਰ ਦਾ ਨਾਮ ਜਿਉਂ ਹੀ ਸਹਿਜੇ ਸਹਿਜੇ ਅੰਦਰ ਵਸਦਾ ਹੈ, ਬੱਸ ਉਸ ਮਨੁੱਖ ਦੀ ਆਤਮਾ ਨੂੰ ਪਰਮਾਤਮਾ ਵਿਚ ਲੀਨ ਕਰ ਦਿੰਦਾ ਹੈ, ਪਰ ਇਸ ਲੀਨਤਾ ਨੂੰ ਹਾਸਲ ਕਰਨ ਲਈ ਕੁਝ ਸਮਾਂ ਲਗਦਾ ਹੈ, ਕਿਸੇ ਨੂੰ ਸੱਜਨ ਠੱਗ ਵਾਂਗ ਇਹ ਲੀਨ ਹੋਣ ਦੀ ਅਵਸਥਾ ਸ਼ੀਘਰ ਹੀ ਮਿਲ ਜਾਂਦੀ ਹੈ, ਕਈਆਂ ਨੂੰ ਕਈ ਜਨਮਾਂ ਭਰ ਇੰਤਜ਼ਾਰ ਕਰਨਾ ਪੈਂਦਾ ਹੈ, ਆਖ਼ਰ ਸਹਿਜੇ ਸਹਿਜੇ ਉਸ ਸਤਿ ਸਰੂਪ ਵਿਚ ਲੀਨਤਾ ਹੋ ਜਾਂਦੀ ਹੈ।

ਪ੍ਰ: ਭਾਈ ਸਾਹਿਬ ਜੀਉ ! ਜਿਸ ਨਾਮ ਸਿਮਰਨ ਵਾਲੇ ਦੀ ਆਤਮਾ ਉਸ ਪਰਮਾਤਮਾ ਵਿਚ ਲੀਨ ਹੋ ਚੁੱਕੀ ਹੈ, ਉਸਦੀ ਪਛਾਣ ਕੀ ਹੈ ? ਕਿਉਂਕਿ ਵੇਖਣ ਵਿਚ ਤਾਂ ਸਾਰੇ ਲੋਕ ਸਮਾਨ ਹੀ ਨਜ਼ਰ ਆਉਂਦੇ ਹਨ, ਇਸ ਬਾਰੇ ਤੁਸੀਂ ਕੀ ਕਹਿਣਾ ਚਾਹੁੰਦੇ ਹੋ, ਇਹ ਭੇਦ ਸਾਨੂੰ ਭੀ ਜਣਾਉਣਾ ਕਰੋ ?

ੳ: ਹੇ ਭਾਈਓ ! ਮੈਨੂੰ ਤਾਂ ਬਾਣੀ ਦੁਆਰੇ ਇਹੋ ਬੋਧ ਮਿਲਿਆ ਹੈ ਕਿ ਨਾਮ ਦਾ ਸਿਮਰਨ ਇਕ ਨਸ਼ਾ ਹੈ, ਇਸ ਦਾ ਸਰੂਰ, ਮਸਤੀ ਅਤੇ ਖੇੜਾ, ਖ਼ੁਸ਼ੀ ਨਾਮ ਦਾ ਸਿਮਰਨ ਕਰਨ ਵਾਲਿਆਂ ਦੇ ਮਸਤਕ ਪਰ ਹੀ ਪ੍ਰਕਾਸ਼ਿਆ ਕਰਦਾ ਹੈ, ਜੋ ਆਮ ਲੋਕਾਂ ਨੂੰ ਨਸੀਬ ਨਹੀਂ ਹੋਇਆ ਕਰਦਾ।

ਪ੍ਰ: ਭਾਈ ਸਾਹਿਬ ਜੀਉ ! ਚੇਹਰੇ ਦੀ ਮਸਤੀ ਤਾਂ ਜੋ ਆਮ ਸ਼ਰਾਬ, ਅਫ਼ੀਮ, ਭੰਗ ਆਦਿ ਨਸ਼ਿਆਂ ਦੀ ਵਰਤੋਂ ਕਰਦੇ ਹਨ, ਉਨ੍ਹਾਂ ਦੇ ਮਸਤਕਾਂ ਤੋਂ ਦਿੱਸ ਆਉਂਦੀ ਹੈ, ਪਰ ਇਨ੍ਹਾਂ ਦੋਹਾਂ ਦੀ ਮਸਤੀ ਵਿਚ ਅੰਤਰਾ ਕੀ ਹੈ ?

ੳ: ਹੇ ਭਾਈਓ ! ਜਦੋਂ ਗਹੁ ਨਾਲ ਤੱਕੋਗੇ ਤਾਂ ਦੋਹਾਂ ਦੀ ਮਸਤੀ ਵਿਚ ਬਹੁਤ ਅੰਤਰਾ ਦਿੱਸ ਆਵੇਗਾ, ਕਿਉਂਕਿ ਸ਼ਰਾਬ ਤੇ ਅਫ਼ੀਮ, ਭੰਗ ਆਦਿ ਦੇ ਸਾਰੇ ਨਸ਼ੇ ਦੋ ਚਾਰ ਘੰਟਿਆਂ ਤੋਂ ਬਾਅਦ ਲਹਿ ਜਾਂਦੇ ਹਨ ਅਤੇ ਰਾਤ ਨੂੰ ਪੀਤੇ ਦਿਨ ਚੜ੍ਹਦੇ ਹੀ ਲਹਿ ਜਾਂਦੇ ਹਨ, ਪਰ ਇਕ ਨਾਮ ਦਾ ਨਸ਼ਾ ਹੈ, ਜਿਸ ਨੂੰ ਕਿਹਾ ਗਿਆ ਹੈ ਕਿ :

ਨਾਮ ਖੁਮਾਰੀ ਨਾਨਕਾ ਚੜ੍ਹੀ ਰਹੇ ਦਿਨ ਰਾਤ ॥

ਭਾਵ ਨਾਮ ਦੀ ਮਸਤੀ ਦਿਨੋਂ ਦਿਨ ਚੜ੍ਹਦੀ ਹੀ ਜਾਂਦੀ ਹੈ ਇਹ ਕਦੀ ਸਰੀਰ ਦੇ ਅੰਗ ਅੰਗ ਭੀ ਕੱਟੇ ਜਾਣ ਤਾਂ ਭੀ ਨਹੀਂ ਲਿਹਾ ਕਰਦੀ, ਪਰ ਇਸ ਮਸਤੀ ਨੂੰ ਪ੍ਰਾਪਤ ਕਰਨ ਲਈ ਦਿਨੇ ਰਾਤ ਨਾਮ ਦੀ ਕਮਾਈ ਕਰਨੀ ਪੈਂਦੀ ਹੈ। ਜੋ, ਨਾਮ ਦਾ ਚਿੰਤਨ ਕਰਦੇ ਹੋਏ ਆਪਣੇ ਪ੍ਰੀਤਮ ਪਿਆਰੇ ਦੇ ਰੰਗ ਵਿਚ ਰੱਤੇ ਰਹਿੰਦੇ ਹਨ, ਉਨ੍ਹਾਂ ਦੀ ਮਾਨਸਕ ਅਵਸਥਾ ਦਾ ਜ਼ਿਕਰ ਕਰਦਿਆਂ ਦੁਨਿਆਵੀ ਅਮਲੀਆਂ ਦਾ ਉਦਾਹਰਣ ਬਾਰ-ਬਾਰ ਦਿੱਤਾ ਗਿਆ ਹੈ, ਜਿਵੇਂ ਕਿ :

ਅਮਲੀ ਅਮਲੁ ਨ ਅੰਬੜੈ ਮਛੀ ਨੀਰੁ ਨ ਹੋਇ ॥
ਜੋ ਰਤੇ ਸਹਿ ਆਪਣੈ ਤਿਨ ਭਾਵੈ ਸਭੁ ਕੋਇ ॥੧॥

*(ਪੰਨਾ, ੫੫੭)*

ਅਮਲੀ ਜੀਵੈ ਅਮਲੁ ਖਾਇ ॥
ਤਿਉ ਹਰਿ ਜਨੁ ਜੀਵੈ ਹਰਿ ਧਿਆਇ ॥੧॥*(ਪੰਨਾ ੧੧੮੦)*

ਇਸ ਤਰ੍ਹਾਂ ਬਾਣੀ ਵਿਚੋਂ ਹੋਰ ਭੀ ਬਹੁਤ ਪ੍ਰਮਾਣ ਮਿਲਦੇ ਹਨ, ਜਿਨ੍ਹਾਂ ਤੋਂ ਇਹ ਬੋਧ ਮਿਲਦਾ ਹੈ ਕਿ ਨਾਮ ਦਾ ਹੀ ਇਕ ਸੱਚਾ ਸਰੂਰ ਹੈ ਜਿਸਨੂੰ ਸਿੱਖ ਗੁਰੂ ਦੇ ਅੰਮ੍ਰਿਤ ਬਚਨਾਂ ਨੂੰ ਸੁਣ ਕੇ ਉਨ੍ਹਾਂ ਦੀ ਕਮਾਈ ਕਰਕੇ ਸੁਖਾਂ ਦੇ ਸਾਗਰ ਪ੍ਰਮੇਸ਼ਰ ਵਿਚ ਹੀ ਸਮਾ ਜਾਂਦਾ ਹੈ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਨਿਰੂਪਨ ਕਰਨ ਦਾ ਇਕ ਨਿਮਾਣਾ ਜਿਹਾ ਯਤਨ ਕੀਤਾ ਹੈ, ਜਿਵੇਂ ਕਿ :

**ਜੈਸੇ ਮਦ ਪੀਅਤ ਨ ਜਾਨੀਐ ਮਰੰਮੁ ਤਾ ਕੋ,**
**ਪਾਛੈ ਮਤਵਾਰੋ ਹੋਇ, ਛਕੈ ਛਕ ਜਾਤ ਹੈ॥**

***ਅਰਥ :***

(ਭਾਈ ਸਾਹਿਬ ਪਹਿਲੋਂ ਸ਼ਰਾਬੀ ਦਾ ਦ੍ਰਿਸ਼ਟਾਂਤ ਦੇਂਦੇ ਹਨ ਕਿ) ਜਿਸ ਤਰ੍ਹਾਂ ਮਦਿਰਾ ਪੀਂਦਿਆਂ ਹੋਇਆਂ ਉਸਦਾ ਮਰਮ (ਪ੍ਰਭਾਵ, ਅਸਰ) ਨਹੀਂ ਜਾਣੀਦਾ, ਪਰ ਛਕੇ (ਪੀਤਿਆਂ) ਪਿਛੋਂ ਮਤਵਾਲੇ ਹੋ ਕੇ ਬੇਹੋਸ਼ ਹੋ ਜਾਈਦਾ ਹੈ—ਅਥਵਾ ਛਕੀ ਉਪਰ ਛਕੀ ਹੀ ਜਾਈਦੀ ਹੈ (ਤਾਂ ਪਤਾ ਲਗਦਾ ਹੈ ਕਿ ਇਹ ਕੀਹ ਅਗੇ ਪਿਛੇ ਦੀ ਸੁਧ ਭੁਲਾ ਦੇਣ ਵਾਲੀ ਵਸਤੂ ਹੈ)।

**ਜੈਸੇ ਨਾਰਿ ਭੇਟਤ ਭਤਾਰਹਿ ਨ ਭੇਦੁ ਜਾਨੈ,**
**ਉਦਿਤ ਅਧਾਨ ਆਨ ਚਿਹਨ ਦਿਖਾਤ ਹੈ॥**

***ਅਰਥ :***

ਜਿਸ ਤਰ੍ਹਾਂ ਇਸਤ੍ਰੀ ਪਤੀ ਨੂੰ (ਆਪਾ) ਅਰਪਦੀ ਹੋਈ ਇਸ ਗੱਲ ਦਾ ਭੇਦ ਨਹੀਂ ਜਾਣਿਆ ਕਰਦੀ, ਪ੍ਰੰਤੂ ਜਦ 'ਅਧਾਨ'—ਗਰਭ ਆਨ 'ਉਦਿਤਿਜਾ'—ਪ੍ਰਗਟਿਆ ਕਰਦਾ ਹੈ, ਤਾਂ ਆਪ ਤੇ ਆਪ ਹੀ ਨਿਸ਼ਾਨੀਆਂ ਦਿੱਸਣ ਲੱਗ ਪੈਂਦੀਆਂ ਹਨ। (ਤਾਂ ਜਾਣ ਕੇ ਪ੍ਰਸੰਨ ਹੁੰਦੀ ਹੈ)।

**ਕਰ ਪਰਿ ਮਾਨਕੁ, ਨ ਲਾਗਤ ਹੈ ਭਾਰੀ ਤੋਲ,**
**ਮੋਲ ਸੰਖਿਆ ਦਮਕਨ ਹੇਰਤ ਹਿਰਾਤ ਹੈ॥**

***ਅਰਥ :***

ਜਿਵੇਂ ਹੱਥ ਉਪਰ ਹੀਰੇ ਦਾ ਤੋਲ ਭਾਰਾ ਨਹੀਂ ਲੱਗਦਾ, ਪਰ ਮੁੱਲ ਦੇ ਦ੍ਰਮਾਂ ਦੀ ਗਿਣਤੀ ਤੱਕਦਿਆਂ ਸਾਰ 'ਹਿਰਾਤ ਹੈ'—ਹੈਰਾਨ ਹੋ ਜਾਈਦਾ ਹੈ, ਵਾ ਅੱਖਾਂ ਥੱਕ ਮਰਦੀਆਂ ਹਨ।

**ਤੈਸੇ ਗੁਰ ਅੰਮ੍ਰਿਤ ਬਚਨ ਸੁਨਿ ਮਾਨੈ ਸਿਖ,**
**ਜਾਨੈ ਮਹਿਮਾ ਜਉ**
**ਸੁਖ ਸਾਗਰ ਸਮਾਤ ਹੈ॥੩੭੪॥**

***ਅਰਥ :***

ਤਿਸੀ ਪ੍ਰਕਾਰ ਹੀ ਗੁਰੂ ਮਹਾਰਾਜ ਦੇ 'ਅੰਮ੍ਰਿਤ ਬਚਨ'—ਸਤਿਨਾਮ (ਗੁਰ ਉਪਦੇਸ਼) ਨੂੰ ਸੁਣ ਕੇ ਜੋ ਸਿੱਖ ਮੰਨਦੇ (ਆਪਣੇ ਅੰਦਰ ਧਾਰਦੇ) ਹਨ, ਉਹ ਤਦੋਂ ਹੀ ਮਹਿਮਾ (ਇਸਦਾ ਮਹੱਤ) ਜਾਣਦੇ ਹਨ, 'ਜਉ'—ਜਦ ਕਿ (ਝਟ ਹੀ) ਸੁਖ ਸਮੁੰਦਰ (ਪਰਮਾਤਮ ਪਦ) ਵਿਚ ਸਮਾ ਜਾਇਆ ਕਰਦੇ ਹਨ।੩੭੪।

***ਭਾਵਾਰਥ :*** ਉਹ ਫਿਰ ਇਸ ਪਦਵੀ 'ਤੇ ਪਹੁੰਚ ਜਾਂਦਾ ਹੈ, ਜਿਵੇਂ ਕਿ :

ਮਨ ਤਨ ਨਾਮਿ ਰਤੇ ਇਕ ਰੰਗਿ॥
ਸਦਾ ਬਸਹਿ ਪਾਰਬ੍ਰਹਮ ਕੈ ਸੰਗਿ॥
ਜਿਉ ਜਲ ਮਹਿ ਜਲੁ ਆਇ ਖਟਾਨਾ॥
ਤਿਉ ਜੋਤੀ ਸੰਗਿ ਜੋਤਿ ਸਮਾਨਾ॥
ਮਿਟਿ ਗਏ ਗਵਨ ਪਾਏ ਬਿਸ੍ਰਾਮ॥
ਨਾਨਕ ਪ੍ਰਭ ਕੈ ਸਦ ਕੁਰਬਾਨ॥੮॥੧੧॥

*(ਪੰਨਾ ੨੭੮)*

ਸੂਰਜ ਕਿਰਣਿ ਮਿਲੇ ਜਲ ਕਾ ਜਲੁ ਹੂਆ ਰਾਮ॥
ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ॥
ਬ੍ਰਹਮੁ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ॥
ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀ ਜਾਣੀਐ॥

*(ਪੰਨਾ ੮੪੬)*

**ਪ੍ਰ:** ਭਾਈ ਸਾਹਿਬ ਜੀਉ! ਉਂਝ ਤਾਂ ਆਪ ਜੀ ਦਾ ਭੀ ਭਿੰਨ ਭਿੰਨ ਫ਼ਿਰਕਿਆਂ ਦੇ ਲੋਕਾਂ ਨਾਲ ਵੀਚਾਰ ਵਿਟਾਂਦਰਾ ਹੁੰਦਾ ਹੀ ਰਹਿੰਦਾ ਹੈ, ਪਰ ਗਾਹੇ-ਬਗਾਹੇ ਸਾਨੂੰ ਭੀ ਅਜਿਹੇ ਲੋਕਾਂ ਦਾ ਸੁਭਾਵਕ ਹੀ ਮੇਲ ਬਣ ਆਉਂਦਾ ਹੈ, ਜੋ ਇਹੋ ਨਿਸਚਾ ਰੱਖਦੇ ਹਨ ਕਿ ਗ੍ਰਿਹਸਤ ਵਿਚ ਰਹਿ ਕੇ ਗੁਰੂ ਦਾ ਦਿੱਤਾ ਉਪਦੇਸ਼ ਸਹੀ ਅਰਥਾਂ ਵਿਚ ਕਮਾਇਆ ਨਹੀਂ ਜਾ ਸਕਦਾ, ਇਸ ਲਈ ਜ਼ਰੂਰੀ ਬਣ ਆਉਂਦਾ ਹੈ ਕਿ ਇਸ ਗ੍ਰਿਹਸਤ ਆਸ਼ਰਮ ਦੇ ਉਲਝੇਵੇਂ ਨੂੰ ਤਿਆਗ ਕੇ ਬਾਹਰ ਕਿਸੇ ਬੀਆਬਾਨ ਜੰਗਲ ਵਿਚ ਇਕਾਂਤ-ਵਾਸੀ ਹੋ ਗੁਰੂ ਦੇ ਉਪਦੇਸ਼ ਨੂੰ ਕਮਾਇਆ ਜਾਵੇ, ਕਿਉਂ ਜੀ! ਇਸ ਪੱਖ ਦੇ ਸੰਬੰਧ ਵਿਚ ਤੁਸੀਂ ਕਿਵੇਂ ਨਿਸਚਾ ਰਖਦੇ ਹੋ, ਜਾਣਕਾਰੀ ਦਿਓ ?

**ਉ:** ਹੇ ਭਾਈਓ! ਮੈਨੂੰ ਤਾਂ ਜਦੋਂ ਇਸ ਪੱਖ ਦੀ ਵੀਚਾਰ ਕਰਨ ਲਈ ਬਾਣੀ ਦੀ ਖੋਜ ਕਰਨੀ ਪਈ ਹੈ, ਤਾਂ ਗੁਰੂ ਵਲੋਂ ਇਹੋ ਹੀ ਪ੍ਰੇਰਨਾ ਮਿਲੀ ਹੈ ਕਿ ਗੁਰਮਤ ਇਸ ਖ਼ਿਆਲ ਨਾਲ ਸਹਿਮਤ ਨਹੀਂ ਕਿ ਗ੍ਰਿਹਸਤ ਆਸ਼ਰਮ ਨੂੰ ਤਿਆਗ ਕੇ ਬਾਹਰ ਕਿਸੇ ਪਹਾੜ ਦੀ ਕੰਦਰਾ ਵਿਚ ਬੈਠਿਆ ਜਾਏ, ਐਸੇ ਇਕਾਂਤ ਵਾਸੀ ਦੇ ਮਨ ਵਿਚੋਂ ਜੇ ਵਿਕਾਰਾਂ ਦਾ ਤਿਆਗ ਨਹੀਂ ਹੋ ਸਕਿਆ ਤਾਂ ਉਸਦਾ ਤਿਆਗ ਕਰਨਾ ਨਿਸਫਲ ਹੈ, ਇਸ ਬਾਰੇ ਬਾਣੀ ਦਾ ਫ਼ੁਰਮਾਨ ਹੈ :

ਗ੍ਰਿਹੁ ਤਜਿ ਬਨ ਖੰਡ ਜਾਈਐ ਚੁਨਿ ਖਾਈਐ ਕੰਦਾ ॥
ਅਜਹੁ ਬਿਕਾਰ ਨ ਛੋਡਈ ਪਾਪੀ ਮਨੁ ਮੰਦਾ ॥੧॥
ਕਿਉ ਛੂਟਉ ਕੈਸੇ ਤਰਉ ਭਵਜਲ ਨਿਧਿ ਭਾਰੀ ॥
ਰਾਖੁ ਰਾਖੁ ਮੇਰੇ ਬੀਠੁਲਾ ਜਨੁ ਸਰਨਿ ਤੁਮ੍ਾਰੀ ॥

(ਪੰਨਾ ੮੫੫)

ਨਗਨ ਫਿਰਤ ਜੌ ਪਾਈਐ ਜੋਗੁ ॥
ਬਨ ਕਾ ਮਿਰਗੁ ਮੁਕਤਿ ਸਭੁ ਹੋਗੁ ॥੧॥
ਕਿਆ ਨਾਗੇ ਕਿਆ ਬਾਧੇ ਚਾਮ ॥
ਜਬ ਨਹੀ ਚੀਨਸਿ ਆਤਮ ਰਾਮ ॥੧॥ ਰਹਾਉ ॥
ਮੂਡ ਮੁੰਡਾਏ ਜੌ ਸਿਧਿ ਪਾਈ ॥
ਮੁਕਤੀ ਭੇਡ ਨ ਗਈਆ ਕਾਈ ॥੨॥
ਬਿੰਦੁ ਰਾਖਿ ਜੌ ਤਰੀਐ ਭਾਈ ॥
ਖੁਸਰੈ ਕਿਉ ਨ ਪਰਮਗਤਿ ਪਾਈ ॥੩॥
ਕਹੁ ਕਬੀਰ ਸੁਨਹੁ ਨਰ ਭਾਈ ॥
ਰਾਮ ਨਾਮ ਬਿਨੁ ਕਿਨਿ ਗਤਿ ਪਾਈ ॥੪॥੪॥

(ਪੰਨਾ ੩੨੪)

ਜਤੀ ਸਦਾਵਹਿ ਜੁਗਤਿ ਨ ਜਾਣਹਿ
ਛਡਿ ਬਹਹਿ ਘਰ ਬਾਰੁ ॥
ਸਭ ਕੋ ਪੂਰਾ ਆਪੇ ਹੋਵੈ ਘਟਿ ਨ ਕੋਈ ਆਖੈ ॥
ਪਤਿ ਪਰਵਾਨਾ ਪਿਛੈ ਪਾਈਐ
ਤਾ ਨਾਨਕ ਤੋਲਿਆ ਜਾਪੈ ॥੨॥ (ਪੰਨਾ ੪੬੯)

ਨਾਰਦੁ ਨਾਚੈ ਕਲਿ ਕਾ ਭਾਉ ॥
ਜਤੀ ਸਤੀ ਕਹ ਰਾਖਹਿ ਪਾਉ ॥੧॥ (ਪੰਨਾ, ੩੪੯)

ਸਰਪਨੀ ਤੇ ਊਪਰਿ ਨਹੀ ਬਲੀਆ ॥
ਜਿਨਿ ਬ੍ਰਹਮਾ ਬਿਸਨੁ ਮਹਾਦੇਉ ਛਲੀਆ ॥੧॥
ਮਾਰੁ ਮਾਰੁ ਸ੍ਰਪਨੀ ਨਿਰਮਲ ਜਲਿ ਪੈਠੀ ॥
ਜਿਨਿ ਤ੍ਰਿਭਵਣੁ ਡਸੀਅਲੇ ਗੁਰ ਪ੍ਰਸਾਦਿ ਡੀਠੀ ॥

(ਪੰਨਾ, ੪੮੦)

ਇਸੇ ਤਰ੍ਹਾਂ ਬਾਣੀ ਵਿਚੋਂ ਸਾਨੂੰ ਹੋਰ ਭੀ ਬਹੁਤ ਉਦਾਹਰਣ ਮਿਲਦੇ ਹਨ ਕਿ ਜੋ ਲੋਕ ਗ੍ਰਿਹਸਤਾਸ਼੍ਰਮ ਨੂੰ ਤਿਆਗ ਕੇ ਜੰਗਲ-ਵਾਸੀ ਹੋਏ ਸਨ, ਉਹ ਜਿਸ ਭਾਵਨਾ ਨੂੰ ਲੈ ਕੇ ਗ੍ਰਿਹਸਤ ਦੇ ਤਿਆਗੀ ਹੋਏ ਸਨ ਉਹ ਉਸ ਵਿਚ ਸਫਲ ਨਹੀਂ ਹੋ ਸਕੇ, ਕਿਉਂਕਿ ਮਾਇਆ ਮਮਤਾ ਮੋਹਣੀ ਨੇ ਉਨ੍ਹਾਂ ਦੇ ਮਨਾਂ ਨੂੰ ਆਪਣੇ ਹੀ ਅਧੀਨ ਰੱਖਿਆ, ਉਹ ਮਾਇਆ ਦੇ ਪ੍ਰਬਲ ਵੇਗ ਵਲੋਂ ਸੁਤੰਤਰ ਨਹੀਂ ਹੋ ਸਕੇ, ਉਹ ਸਰੀਰ ਕਰਕੇ ਭਾਵੇਂ ਜੰਗਲ ਵਿਚ ਬੈਠੇ ਹਨ, ਪਰ ਉਨ੍ਹਾਂ ਦੀ ਮਾਨਸਕ ਦਸ਼ਾ ਦੇ ਸੰਸਕਾਰਾਂ ਵਿਚ ਕੋਈ ਬਦਲ ਨਹੀਂ ਆ ਸਕੀ, ਇਸੇ ਲਈ ਗੁਰਮਤ ਨੇ ਤਿਆਗ ਦਾ ਨਾਹਰਾ ਬੁਲੰਦ ਕਰਨ ਵਾਲਿਆਂ ਨੂੰ ਪਖੰਡ ਦਾ ਦਰਜਾ ਦਿੱਤਾ ਹੈ, ਪਖੰਡ ਦਾ ਭਾਵ ਹੈ ਕਿ ਜੋ ਸ਼ੈ ਵੇਖਣ ਵਿਚ ਆਵੇ ਉਹ ਉਸਦਾ ਸਹੀ ਰੂਪ ਨਾ ਹੋਵੇ, ਭਾਵ ਕਿਸੇ ਦੇ ਨਕਲੀ ਰੂਪ ਨੂੰ ਅਸਲ ਰੂਪ ਵਿਚ ਦਰਸਾਉਣਾ ਇਹੋ ਹੀ ਮਿਥਿਆ ਹੈ।

ਜਦ ਕੋਈ ਆਪਣੇ ਆਪ ਨੂੰ ਤਿਆਗੀ ਹੋਣ ਦਾ ਦਾਅਵਾ ਕਰਦਾ ਹੈ, ਤਾਂ ਉਸਦਾ ਉਹ ਦਾਅਵਾ ਹੀ ਪਖੰਡ ਹੈ, ਕਿਉਂਕਿ ਜਦੋਂ ਵੀਚਾਰ-ਦ੍ਰਿਸ਼ਟੀ ਦੁਆਰੇ ਤੱਕਿਆ ਜਾਏ ਤਾਂ ਸਹੀ ਰੂਪ ਵਿਚ ਕੋਈ ਤਿਆਗੀ ਕਿਹਾ ਹੀ ਨਹੀਂ ਜਾ ਸਕਦਾ, ਕਿਉਂਕਿ ਕੋਈ ਰੋਟੀ ਨਾ ਖਾਣ ਦਾ ਤਿਆਗ ਕਰਕੇ ਹੱਠ ਕਰ ਸਕਦਾ ਹੈ, ਇਹ ਉਸਦਾ ਬਾਹਰੋਂ ਤਿਆਗ ਤਾਂ ਮੰਨਿਆ ਜਾ ਸਕਦਾ ਹੈ, ਪਰ ਜੋ ਅੰਦਰ ਭੁੱਖ ਦੀ ਹੋਂਦ ਹੈ, ਉਸਨੂੰ ਉਹ ਕਿਵੇਂ ਮਿਟਾ ਸਕਦਾ ਹੈ, ਇਸੇ ਤਰ੍ਹਾਂ ਬਾਹਰੋਂ ਪਾਣੀ ਦਾ ਤਿਆਗ ਕਰ ਸਕਦਾ ਹੈ, ਪਰ ਜੋ ਅੰਦਰ ਪਿਆਸ ਹੈ ਉਸਦਾ ਤਿਆਗ ਕਿਵੇਂ ਕਰ ਸਕਦਾ ਹੈ, ਇਸੇ ਤਰ੍ਹਾਂ ਉਹ ਔਰਤ ਦਾ ਤਿਆਗ ਕਰਕੇ ਤਾਂ ਜੰਗਲ-ਵਾਸੀ ਬਣ ਗਿਆ ਹੈ, ਪਰ ਜੋ ਉਸਦੇ ਅੰਦਰ ਸੂਖਮ ਰੂਪ ਵਿਚ ਕਾਮ-ਵਾਸ਼ਨਾ ਵੱਸ ਰਹੀ ਹੈ, ਉਸਦਾ ਤਿਆਗ ਤਾਂ ਉਹ ਕਰ ਹੀ ਨਹੀਂ ਸਕਦਾ। ਇਸੇ ਤਰ੍ਹਾਂ ਹੋਰ ਭੀ ਸਾਰੀਆਂ ਸਰੀਰਕ ਲੋੜਾਂ ਬਾਰੇ ਵਿਚਾਰਿਆਂ ਅਸਲੀਅਤ ਦੀ ਵੀਚਾਰ ਪ੍ਰਤੱਖ ਹੋ ਆਉਂਦੀ ਹੈ ਕਿ ਕੋਈ ਭੀ ਅੰਦਰੂਨੀ ਲੋੜਾਂ ਦਾ ਤਿਆਗੀ ਨਹੀਂ ਹੋ ਸਕਦਾ। ਬਾਹਰੋਂ ਤਿਆਗ ਬਾਰੇ ਭੀ ਜਦੋਂ ਉਨ੍ਹਾਂ ਤਿਆਗੀਆਂ ਸੰਬੰਧੀ ਵੀਚਾਰ ਕਰਦੇ ਹਾਂ ਤਾਂ ਵੇਖਣ ਵਿਚ ਇਉਂ ਹੀ ਆਉਂਦਾ ਹੈ ਕਿ ਉਹ ਤਿਆਗੀ ਜਿਸ ਘਰ-ਬਾਰ ਨੂੰ ਛੱਡ ਕੇ ਜੰਗਲੀਂ ਗਏ ਸਨ ਤਾਂ ਫਿਰ ਭੀ ਉਨ੍ਹਾਂ ਘਰਾਂ ਵਿਚ ਹੀ ਰੋਟੀ ਕੱਪੜਾ ਮੰਗਣ ਲਈ ਜਾਣਾ ਪੈਂਦਾ ਹੈ, ਇਸ ਲਈ ਸਹੀ ਰੂਪ ਵਿਚ ਤਾਂ ਉਨ੍ਹਾਂ ਨੂੰ ਤਿਆਗੀ ਕਿਹਾ ਹੀ ਨਹੀਂ ਜਾ ਸਕਦਾ ਕਿਉਂਕਿ ਹਰ ਸ਼ੈ ਦੀ ਤਿਆਗ ਦੇ ਪਿਛੇ ਉਨ੍ਹਾਂ ਦੇ ਅੰਦਰ ਹਰ ਪਦਾਰਥ ਦੀ ਸੂਖਸ਼ਮ ਰੂਪ ਵਿਚ ਪਕੜ ਛੁਪੀ ਹੋਈ ਹੈ, ਜੋ ਕਿ ਹਰ ਬੰਦੇ ਨੂੰ ਇਨ੍ਹਾਂ ਅਸਥੂਲ ਨੇਤਰਾਂ ਦੁਆਰੇ ਦਿੱਸਣ ਵਿਚ ਨਹੀਂ ਆਉਂਦੀ।

ਇਸ ਤੋਂ ਭੀ ਅੱਗੇ ਜੇ ਕਦੀ ਦੂਰ-ਦਰਸ਼ੀ ਨੇਤਰਾਂ ਦੁਆਰੇ ਤਕਿਆ ਜਾਏ ਤਾਂ ਉਨ੍ਹਾਂ ਗ੍ਰਿਹਸਤਾਸ਼੍ਰਮ ਨੂੰ ਤਿਆਗ ਕੇ ਜਾਣ ਵਾਲਿਆਂ ਤੋਂ ਇਹ ਭੀ ਪੁੱਛ ਕੀਤੀ ਜਾ ਸਕਦੀ ਹੈ, ਕਿ ਜੇ ਗ੍ਰਿਹਸਤਾਸ਼੍ਰਮ ਦੀ ਹੋਂਦ ਆਦਿ ਵਿਚ ਨਾ ਹੁੰਦੀ ਤਾਂ ਤੁਹਾਡੇ ਵਜੂਦ ਦਾ ਪ੍ਰਗਟਾਵਾ ਭੀ ਨਹੀਂ ਸੀ ਹੋ ਸਕਦਾ, ਕਿਉਂਕਿ ਚੌਹਾਂ ਆਸ਼੍ਰਮਾਂ ਦੀ ਹੋਂਦ ਦਾ ਮੁੱਢ ਕਾਰਨ

ਗ੍ਰਿਹਸਤਾਸ਼੍ਰਮ ਹੀ ਮੰਨਿਆ ਜਾਂਦਾ ਹੈ, ਇਸ ਤੋਂ ਸਾਬਤ ਹੁੰਦਾ ਹੈ ਕਿ ਉਸ ਰੱਬ ਨੇ ਇਸ ਸਾਰੇ ਸੰਸਾਰ ਦੇ ਪਸਾਰੇ ਦਾ ਮੂਲ ਕਾਰਨ ਗ੍ਰਿਹਸਤਾਸ਼੍ਰਮ ਨੂੰ ਹੀ ਹੋਂਦ ਵਿਚ ਲਿਆਂਦਾ ਹੈ, ਇਸ ਲਈ ਬਾਣੀ ਦੁਆਰੇ ਸਤਿਗੁਰੂ ਜੀ ਉਸ ਪ੍ਰਮੇਸ਼ਰ ਨੂੰ ਸੰਬੋਧਨ ਕਰਦਿਆਂ ਹੋਇਆਂ ਇਉਂ ਫ਼ੁਰਮਾਨ ਕਰਦੇ ਹਨ ਕਿ ਹੇ ਪਰੀ-ਪੂਰਨ ਪ੍ਰਮੇਸ਼ਰ :

ਗ੍ਰਸਤਨ ਮਹਿ ਤੂੰ ਬਡੋ ਗ੍ਰਿਹਸਤੀ
ਜੋਗਨ ਮਹਿ ਜੋਗੀ ॥੩॥ *(ਪੰਨਾ ੫੦੭)*

ਭਾਵ ਹੈ ਕਿ ਤੂੰ ਏਡਾ ਵੱਡਾ ਗ੍ਰਿਹਸਤੀ ਹੈ ਕਿ ਇਹ ਸਾਰਾ ਹੀ ਪਸਾਰਾ ਤੇਰਾ ਪ੍ਰਵਾਰ ਹੈ, ਫਿਰ ਤੂੰ ਇਸ ਸੰਸਾਰ ਦੇ ਏਡੇ ਵੱਡੇ ਪਸਾਰੇ ਦੇ ਪ੍ਰਵਾਰ ਨੂੰ ਫੈਲਿਆ ਹੋਇਆ ਤੱਕ ਕੇ ਇਸ ਤੋਂ ਅੱਕ ਕੇ, ਘਬਰਾ ਕੇ ਇਸਨੂੰ ਛੱਡ ਕੇ ਕਿਤੇ ਦੂਰ ਨਹੀਂ ਜਾ ਵੱਸਿਆ, ਸਗੋਂ ਇਸਦੇ ਅੰਦਰ ਹੀ ਵੱਸਦਾ ਹੋਇਆ ਇਸਦੀ ਹਰ ਪੱਖੋਂ ਹੀ ਦੇਖ-ਭਾਲ ਤੇ ਪਾਲਣਾ ਪੋਸਨਾ ਕਰਦਾ ਚਲਾ ਆ ਰਿਹਾ ਹੈਂ।

ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਗ੍ਰਿਸਤਾਸ਼੍ਰਮ ਨੂੰ ਵਰਨਾਂ, ਆਸ਼੍ਰਮਾਂ ਤੇ ਧਰਮਾਂ ਦੀ ਹੋਂਦ ਮੰਨ ਕੇ ਚੰਦ ਸਤਰਾਂ ਦੁਆਰੇ ਇਸੇ ਭਾਵ ਨੂੰ ਦੋ ਤਿੰਨ ਉਦਾਹਰਣਾਂ ਰਾਹੀਂ ਪ੍ਰਗਟ ਕਰਨ ਦਾ ਇਕ ਨਿਮਾਣਾ ਜਿਹਾ ਯਤਨ ਕੀਤਾ ਹੈ :

**ਜੈਸੇ ਮਛ ਕਛ ਬਗ ਹੰਸ ਮੁਕਤਾ ਪਖਾਨ,**
**ਅੰਮ੍ਰਿਤ ਬਿਖੈ ਪ੍ਰਗਾਸ ਉਦਧਿ ਸੈ ਜਾਨੀਐ ॥**

***ਅਰਥ :***

ਜਿਸ ਤਰ੍ਹਾਂ ਮੱਛ, ਕੱਛੂ ਕੁੰਮੇ, ਬਗਲੇ, ਹੰਸ, ਮੋਤੀ, ਪੱਥਰ (ਘੁੱਗੇ ਸੰਖ ਆਦਿ) ਅੰਮ੍ਰਿਤ ਅਤੇ ਵਿਹੁ (ਇਨ੍ਹਾਂ ਸਭਨਾਂ ਵਸਤੂਆਂ ਦਾ) 'ਪ੍ਰਗਾਸ'—ਪ੍ਰਗਟ ਹੋਣਾ ਸਮੁੰਦਰ ਤੋਂ 'ਜਾਨੀਐ'—ਪ੍ਰਸਿੱਧ ਹੈ।

**ਜੈਸੇ ਤਾਰੋ ਤਾਰੀ ਤਉ ਆਰਸੀ ਸਨਾਹ ਸਸਤ੍ਰ,**
**ਲੋਹ ਏਕ ਸੇ ਅਨੇਕ ਰਚਨਾ ਬਖਾਨੀਐ ॥**

***ਅਰਥ :***

ਜਿਸ ਤਰ੍ਹਾਂ 'ਤਉ'—ਫੇਰ ਤਾਲਾ (ਜੰਦਰਾ) ਤੇ ਤਾਲੀ (ਚਾਬੀ), 'ਆਰਸੀ'—ਸ਼ੀਸ਼ਾ ਵਾ ਲੋਹਾ ਮਣੀ (ਫੁਲਾਦ) ਸੰਜੋਆਂ, (ਕਵਚ) ਤਥਾ ਸ਼ਸਤ੍ਰ (ਇਹ ਸਭ ਪਦਾਰਥ) ਇਕੋ ਲੋਹੇ ਦੀ ਅਨੇਕ ਰਚਨਾ ਰੂਪ ਆਖੇ ਜਾਂਦੇ ਹਨ।

**ਭਾਂਜਨ ਬਿਬਿਧਿ ਜੈਸੇ ਹੋਤ ਏਕ ਮ੍ਰਿਤਕਾ ਸੈ,**
**ਖੀਰ ਨੀਰ ਬਿੰਜਨਾਦਿ ਅਉਖਧਿ ਸਮਾਨੀਐ ॥**

***ਅਰਥ :***

ਜਿਸ ਤਰ੍ਹਾਂ ਇਕੋ ਹੀ ਮਿੱਟੀ ਤੋਂ ਅਨੇਕ ਪ੍ਰਕਾਰ ਦੇ ਭਾਂਡੇ ਬਣਦੇ ਹਨ, ਅਤੇ ਦੁੱਧ ਪਾਣੀ ਤਥਾ 'ਬਿੰਜਨਾਦਿ'—ਭੋਜਨ ਆਦਿ ਸੁਾਦੀਕ ਵਸਤੂਆਂ ਅਰੁ 'ਅਉਖਧਿ' ਜੜੀ ਬੂਟੀਆਂ (ਵਾ ਅੰਨ ਆਦਿ ਬਨਾਸਪਤੀਆਂ) ਭੀ ਸਭ (ਇਸੇ ਧਰਤੀ ਵਿਚੋਂ ਹੀ) 'ਸਮਾਨੀਐ'—ਸਮ ਆਨੀਐ—ਇਕ ਸਮ (ਉਵੇਂ ਹੀ) ਪ੍ਰਗਟ ਹੋਇਆ ਕਰਦੀਆਂ ਹਨ।

**ਤੈਸੇ ਦਰਸਨ ਬਹੁ ਬਰਨ ਆਸ੍ਰਮ ਧਰਮ,**
**ਸਕਲ ਗ੍ਰਿਹਸਤ ਕੀ**
**ਸਾਖਾ ਉਨਮਾਨੀਐ ॥੩੭੫॥**

***ਅਰਥ :***

ਤਿਸੀ ਪ੍ਰਕਾਰ ਹੀ ਬਹੁਤ ਪ੍ਰਕਾਰ ਦੇ ਮਤ ਮਤਾਂਤਰ ਭਾਵ ਦਰਸ਼ਨ ਅਰੁ ਚਾਰੋਂ ਵਰਣ ਤਥਾ ਚਾਰੋਂ ਆਸ਼੍ਰਮ--ਸਭ ਦੇ ਸਭ ਹੀ ਇਕ ਗ੍ਰਿਹਸਤ ਮਾਤ੍ਰ ਦੀਆਂ ਸ਼ਾਖ਼ਾਂ ਹੀ ਸਮਝੋ।੩੭੫।

***ਭਾਵਾਰਥ :*** (ਸਕਲ ਧਰਮ ਮੈ ਗ੍ਰਿਹਸਤੁ ਪ੍ਰਧਾਨ ਹੈ)।

ਬਾਣੀ ਭੀ ਇਹੋ ਫ਼ੁਰਮਾਨ ਕਰਦੀ ਹੈ ਕਿ ਹੇ ਭੋਲਿਆ ਮਨੁੱਖ! ਤੂੰ ਗ੍ਰਿਹਸਤਾਸ਼੍ਰਮ ਦਾ ਤਿਆਗ ਨਾ ਕਰ, ਸਗੋਂ ਗ੍ਰਿਹਸਤ ਵਿਚ ਰਹਿੰਦਿਆਂ ਹੋਇਆਂ ਹੀ ਬੇਮਰਜਾਦਗੀ ਦੇ ਵਿਕਾਰ ਨੂੰ ਤਿਆਗ, ਇਹੋ ਤਿਆਗ ਕਰਨਾ ਗੁਰਮਤ ਦੇ ਅਨੁਕੂਲ ਹੈ, ਜਿਵੇਂ ਕਿ :

ਤਿਆਗਨਾ ਤਿਆਗਨੁ ਨੀਕਾ
ਕਾਮੁ ਕ੍ਰੋਧੁ ਲੋਭੁ ਤਿਆਗਨਾ ॥੩॥ *(ਪੰਨਾ ੧੦੧੮)*

ਤਿਆਗੀਐ ਗੁਮਾਨੁ ਮਾਨੁ ਪੇਖਤਾ
ਦਇਆਲ ਲਾਲ ਹਾਂ ਹਾਂ ਮਨ ਚਰਨ ਰੇਨ ॥
*(ਪੰਨਾ ੧੩੦੫)*

ਇਸ ਲਈ ਹਜ਼ੂਰ ਦਾ ਬਾਣੀ ਵਿਚ ਸੰਕੇਤ ਹੈ ਕਿ :

ਘਾਲਿ ਖਾਇ ਕਿਛੁ ਹਥਹੁ ਦੇਇ ॥
ਨਾਨਕ ਰਾਹੁ ਪਛਾਣਹਿ ਸੇਇ ॥੧॥ *(ਪੰਨਾ ੧੨੪੫)*

ਭਾਵ ਹੈ ਕਿ ਜੋ ਗ੍ਰਿਹਸਤ ਵਿਚ ਰਹਿੰਦਿਆਂ ਦਸਾਂ ਨੌਹਾਂ ਦੀ ਕ੍ਰਿਤ ਕਰਦਾ ਹੋਇਆ ਲੋੜਵੰਦਾਂ ਨੂੰ ਦਾਨ ਦੇਣ ਦਾ ਫ਼ਰਜ਼ ਅਦਾ ਕਰਦਾ ਹੈ ਅਤੇ ਜਿਸ ਦੇ ਮਨ ਦੀ ਇਹ ਅਵਸਥਾ ਹੋ ਗਈ ਹੈ ਕਿ ਊਠਤ ਬੈਠਤ ਸੋਵਤ ਨਾਮ ਜਪਦਾ ਹੈ, ਉਹ ਗ੍ਰਿਹਸਤੀ ਰੱਬ ਦੀ ਪ੍ਰਾਪਤੀ ਦਾ ਸਫ਼ਰ ਤਹਿ ਕਰ ਲੈਂਦਾ ਹੈ।

ਇਸ ਕਬਿੱਤ ਵਿਚ ਭੀ ਗ੍ਰਿਹਸਤਾਸ਼੍ਰਮ ਦੀ ਵਿਸ਼ੇਸ਼ਤਾ ਦਰਸਾ ਰਹੇ ਹਨ :

**ਜੈਸੇ ਸਰ ਸਰਿਤਾ ਸਕਲ ਮੈ ਸਮੁੰਦ੍ਰ ਬਡੋ,**
**ਮੇਰ ਮੈ ਸੁਮੇਰ ਬਡੋ ਜਗਤੁ ਬਖਾਨ ਹੈ ॥**

*ਅਰਥ :*

ਜਿਸ ਤਰ੍ਹਾਂ ਤਲਾਵਾਂ ਨਦੀਆਂ ਵਿਖੇ ਸਭਨਾਂ ਵਿਚੋਂ ਸਮੁੰਦ੍ਰ ਵੱਡਾ ਹੈ, ਅਤੇ ਪਰਬਤਾਂ ਵਿਚੋਂ ਸਾਰਾ ਜਗਤ ਸੁਮੇਰ ਪਰਬਤ ਨੂੰ ਵੱਡਾ ਆਖਦਾ ਹੈ।

**ਤਰਵਰ ਬਿਖੈ ਜੈਸੇ ਚੰਦਨ ਬਿਰਖੁ ਬਡੋ,**
**ਧਾਤੁ ਮੈ ਕਨਿਕ ਅਤਿ ਉਤਮ ਕੈ ਮਾਨਿ ਹੈ ॥**

*ਅਰਥ :*

ਬ੍ਰਿਛਾਂ ਵਿਚੋਂ ਜਿਸ ਤਰ੍ਹਾਂ ਚੰਦਨ ਦਾ ਬ੍ਰਿਛ ਵੱਡਾ (ਸ੍ਰੇਸ਼ਟ) ਹੈ ਤੇ ਧਾਤੂਆਂ ਵਿਚੋਂ ਸੋਨੇ ਨੂੰ ਅਤੀ ਉੱਤਮ ਕਰਕੇ ਮੰਨਿਆ ਜਾਂਦਾ ਹੈ।

**ਪੰਛੀਅਨ ਮੈ ਹੰਸੁ, ਮ੍ਰਿਗਰਾਜਨ ਮੈ ਸਾਰਦੂਲ,**
**ਰਾਗਨ ਮੈ ਸਿਰੀ ਰਾਗੁ, ਪਾਰਸ ਪਖਾਨ ਹੈ ॥**

*ਅਰਥ :*

ਪੰਛੀਆਂ ਵਿਚੋਂ ਹੰਸ, ਮ੍ਰਿਗ (ਚਿਤ੍ਰੇ, ਲਗੜ, ਸ਼ੇਰ ਆਦਿ) ਵਿਚੋਂ ਸਾਰਦੂਲ ਸਿੰਘ (ਕੇਸਰੀ ਸ਼ੇਰ) ਅਰੁ ਰਾਗਾਂ ਵਿਚੋਂ ਸਿਰੀ ਰਾਗ ਤੇ ਪੱਥਰਾਂ ਵਿਚੋਂ ਪਾਰਸ (ਵੱਡਾ ਹੈ)।

**ਗਿਆਨਨ ਮੈ ਗਿਆਨ ਅਰੁ**
**ਧਿਆਨਨ ਮੈ ਧਿਆਨ ਗੁਰ,**
**ਸਕਲ ਧਰਮ ਮੈ ਗ੍ਰਿਹਸਤੁ ਪ੍ਰਧਾਨ ਹੈ ॥੩੭੬॥**

*ਅਰਥ :*

ਇਸੇ ਹੀ ਤਰ੍ਹਾਂ ਜਿਵੇਂ ਲੌਕਿਕ, ਸ਼ਾਸਤ੍ਰਿਕ ਵਾ ਬੇਦਿਕ ਸਮੂੰਹ ਗਿਆਨਾਂ ਵਿਚੋਂ ਗੁਰੂ ਗਿਆਨ ਤਥਾ ਸੂਰਜ ਚੰਦ੍ਰਮਾ ਆਦਿ ਦੇਵ ਧਿਆਨਾਂ ਵਿਚੋਂ ਗੁਰੂ (ਇਸ਼ਟ ਦੇਵ ਦਾ) ਗਿਆਨ (ਸ੍ਰੇਸ਼ਟ) ਹੁੰਦਾ ਹੈ, ਤਿਵੇਂ ਹੀ ਸਾਰੇ ਧਰਮਾਂ ਵਿਚੋਂ ਗ੍ਰਿਹਸਤ ਧਰਮ ਪ੍ਰਧਾਨ (ਮੁਖ਼ਜ ਅਤਿਅੰਤ, ਉੱਤਮ) ਹੈ।੩੭੬।

**ਪ੍ਰ:** ਭਾਈ ਸਾਹਿਬ ਜੀਉ! ਆਪ ਜੀ ਭੀ ਦੇਰ-ਕਾਲ ਤੋਂ ਹੀ ਤੱਕਦੇ ਆ ਰਹੇ ਹੋ, ਕਿ ਕਈ ਲੋਕ ਹਰ ਰੋਜ਼ ਹੀ ਸਾਲਾਂ-ਬੱਧੀ ਗੁਰੂ ਦੇ ਚਰਨਾਂ ਦੀ ਸ਼ਰਨ ਵਿਚ ਆਉਣ ਦੇ ਨਿਯਮ-ਬਧ ਹਨ, ਪਰ ਵੇਖਣ ਵਿਚ ਇਹੋ ਆਉਂਦਾ ਹੈ ਕਿ ਉਨ੍ਹਾਂ ਦੇ ਆਦੀ ਸੁਭਾਉ ਵਿਚ ਕੋਈ ਬਦਲ ਨਹੀਂ ਦਿੱਸ ਆਉਂਦੀ, ਕਿਉਂ ਜੀ! ਅਜਿਹੇ ਲੋਕਾਂ ਬਾਰੇ ਆਪ ਜੀ ਕੀ ਕਹਿਣਾ ਚਾਹੋਗੇ, ਇਸ ਸੰਬੰਧ ਵਿਚ ਸਾਨੂੰ ਭੀ ਗੁਰਮਤ ਅਨੁਸਾਰ ਜਾਣਕਾਰੀ ਦਿਓ ?

**ਉ:** ਹੇ ਭਾਈਓ! ਅਜਿਹੇ ਲੋਕਾਂ ਬਾਰੇ ਮੈਂ ਤਾਂ ਜਦੋਂ ਗੁਰਬਾਣੀ ਦੀ ਰੌਸ਼ਨੀ ਵਿਚ ਤੱਕਦਾ ਹਾਂ ਤਾਂ ਇਉਂ ਹੀ ਪ੍ਰਤੀਤ ਹੁੰਦਾ ਹੈ ਕਿ ਉਹ ਲੋਕ ਗੁਰੂ ਦੇ ਚਰਨਾਂ ਦੀ ਸ਼ਰਨ ਵਿਚ ਤਾਂ ਆਉਣ ਦਾ ਉੱਦਮ ਅਵੱਸ਼ਜ ਕਰਦੇ ਹਨ, ਪਰ ਉਨ੍ਹਾਂ ਨੇ ਗੁਰੂ ਦੀ ਸ਼ਰਨ ਵਿਚ ਆਉਣ ਦੀ ਸਹੀ ਰੂਪ-ਰੇਖਾ ਨੂੰ ਅਨੁਭਵ ਨਹੀਂ ਕੀਤਾ, ਜਿਸ ਕਰਕੇ ਉਨ੍ਹਾਂ ਦੀ ਜੀਵਨ-ਸ਼ੈਲੀ ਵਿਚ ਕੋਈ ਬਦਲ ਨਹੀਂ ਆ ਸਕੀ। ਉਨ੍ਹਾਂ ਲੋਕਾਂ ਨੂੰ ਤਾਂ ਇਉਂ ਹੀ ਸਮਝਣਾ ਪਵੇਗਾ ਕਿ ਜਿਸ ਤਰ੍ਹਾਂ ਕੋਈ ਮਨੁੱਖ ਉਸ ਭੰਡਾਰੇ ਵਿਚ ਤਾਂ ਹਰ ਰੋਜ਼ ਜਾ ਕੇ ਬੈਠਣ ਦਾ ਆਦੀ ਹੈ, ਜਿਥੇ ਹਮੇਸ਼ਾਂ ਖੁੱਲ੍ਹਾ ਭੰਡਾਰਾ ਵਰਤ ਰਿਹਾ ਹੋਵੇ ਪਰ ਉਸ ਵਰਤ ਰਹੇ ਭੰਡਾਰੇ ਵਿਚ ਰੋਟੀ ਖਾਣ ਦਾ ਉੱਦਮ ਨਹੀਂ ਕਰਦਾ ਤਾਂ ਇਸ ਤਰ੍ਹਾਂ ਉਸਨੂੰ ਤ੍ਰਿਪਤੀ ਹਾਸਲ ਨਹੀਂ ਹੋ ਸਕਦੀ, ਜਿਸ ਕਰਕੇ ਉਸਦਾ ਹਰ ਰੋਜ਼ ਭੰਡਾਰੇ ਵਿਚ ਜਾ ਬੈਠਣਾ ਨਿਸਫਲ ਹੈ। ਇਸੇ ਤਰ੍ਹਾਂ ਜੋ ਲੋਕ ਗੁਰੂ ਦੇ ਉਪਦੇਸ਼ ਨੂੰ ਹਮੇਸ਼ਾਂ ਸੁਣ ਕੇ ਧਾਰਨਾ ਤੋਂ ਸੱਖਣੇ ਰਹਿੰਦੇ ਹਨ, ਉਨ੍ਹਾਂ ਦਾ ਸਾਲਾਂ-ਬੱਧੀ ਗੁਰੂ ਦੀ ਚਰਨ ਸ਼ਰਨ ਵਿਚ ਆਉਂਦੇ ਰਹਿਣਾ ਭੀ ਨਿਸਫਲ ਰਹਿੰਦਾ ਹੈ। ਉਹ ਐਸੇ ਲੋਕ ਆਪਣੀ ਮਾਨਸਕ ਕਮਜ਼ੋਰੀ ਦਾ ਤਾਂ ਕਦੇ ਅਹਿਸਾਸ ਨਹੀਂ ਕਰਦੇ, ਸਗੋਂ ਉਲਟਾ ਗੁਰੂ ਨੂੰ ਦੋਸ਼ੀ ਠਹਿਰਾਉਂਦੇ ਹਨ ਕਿ ਮੈਨੂੰ ਗੁਰੂ ਦੇ ਦਰਬਾਰ ਵਿਚ ਆਉਂਦਿਆਂ ਕਿਤਨਾ ਹੀ ਸਮਾਂ ਗੁਜ਼ਰ ਗਿਆ ਹੈ, ਹੁਣ ਤਕ ਕੁਝ ਭੀ ਪ੍ਰਾਪਤ ਨਹੀਂ ਹੋ ਸਕਿਆ। ਉਹ ਵਿਅਕਤੀ ਭੀ ਉਨ੍ਹਾਂ ਲੋਕਾਂ ਦੇ ਸਮਾਨ ਹੀ ਹਨ ਜੋ ਦਰਿਆ ਦੇ ਕਿਨਾਰੇ 'ਤੇ ਤਾਂ ਜ਼ਰੂਰ ਜਾ ਬੈਠਦੇ ਹਨ, ਪਰ ਪਾਣੀ ਪੀਣ ਦਾ ਉਪਰਾਲਾ ਨਹੀਂ ਕਰਦੇ ਅਤੇ ਦੋਸ਼ੀ ਦਰਿਆ ਨੂੰ ਠਹਿਰਾਉਂਦੇ ਹਨ, ਉਸਨੂੰ ਪੁੱਛਿਆ ਜਾ ਸਕਦਾ ਹੈ ਕਿ ਭੋਲਿਆ! ਪਿਆਸ ਤਾਂ ਪਾਣੀ ਪੀਣ ਨਾਲ ਹੀ ਬੁੱਝਦੀ ਹੈ ਅਤੇ ਭੁੱਖ ਰੋਟੀ ਖਾਣ ਵਾਲੇ ਦੀ ਹੀ ਮਿਟ ਸਕਦੀ ਹੈ, ਇਸ ਲਈ ਗੁਰੂ ਦੀ ਚਰਨ ਸ਼ਰਨ ਵਿਚ ਆਉਣ ਵਾਲੇ ਹਰ ਮਨੁੱਖ ਉਸੇ ਨੂੰ ਹੀ ਮਾਨਸਕ ਤ੍ਰਿਪਤੀ ਹਾਸਲ ਹੁੰਦੀ ਹੈ ਜੋ ਕਿ ਗੁਰੂ ਦੇ ਦਿੱਤੇ ਉਪਦੇਸ਼ ਨੂੰ ਸਹੀ ਰੂਪ ਵਿਚ ਅੰਤਰ-ਆਤਮੇ

ਧਾਰਨ ਦਾ ਉਪਰਾਲਾ ਕਰਦਾ ਹੈ, ਗੁਰਬਾਣੀ ਦਾ ਸੰਕੇਤ ਭੀ ਇਹੋ ਹੈ, ਜਿਵੇਂ ਕਿ :

ਸੁਨਿ ਉਪਦੇਸੁ ਹਿਰਦੈ ਬਸਾਵਹੁ ॥
ਮਨ ਇਛੇ ਨਾਨਕ ਫਲ ਪਾਵਹੁ ॥੫॥ *(ਪੰਨਾ ੨੯੩)*

ਸੋ, ਮੈਂ ਭੀ ਗੁਰਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਦਰਸਾਉਣ ਲਈ ਚੰਦ ਸਤਰਾਂ ਅੰਕਤ ਕਰਨ ਦਾ ਯਤਨ ਕੀਤਾ ਹੈ ਕਿ ਗੁਰੂ ਦੀ ਓਟ ਲੈਣੀ ਗੁਰੂ-ਉਪਦੇਸ਼ ਦੀ ਧਾਰਨਾ ਵਿਚ ਹੀ ਸਫਲਤਾ ਹੈ, ਜਿਵੇਂ ਕਿ :

**ਤੀਰਥ ਮਜਨ ਕਰਬੈ ਕੋ ਹੈ ਇਹੈ ਗੁਨਾਉ,**
**ਨਿਰਮਲ ਤਨ ਤ੍ਰਿਖਾ ਤਪਤਿ ਨਿਵਾਰੀਐ ॥**

***ਅਰਥ :***

(ਜਿਵੇਂ) ਤੀਰਥ ਵਿਚ ਇਸ਼ਨਾਨ ਕਰਨ ਦਾ ਇਹੋ ਹੀ ਫਲ ਹੈ, ਕਿ ਸਰੀਰ ਪਵਿੱਤਰ ਹੋ ਜਾਂਦਾ ਤੇ ਪਿਆਸ ਅਰੁ 'ਤਪਤਿ'—ਦਾਹ (ਸੜਨ) ਦੂਰ ਹੋ ਜਾਂਦੀ ਹੈ।

**ਦਰਪਨ ਦੀਪ ਕਰ ਗਹੈ ਕੋ ਇਹੈ ਗੁਨਾਉ,**
**ਪੇਖਤ ਚਿਹਨ ਮਗ ਸੁਰਤਿ ਸੰਭਾਰੀਐ ॥**

***ਅਰਥ :***

(ਇਸੇ ਤਰ੍ਹਾਂ) ਸ਼ੀਸ਼ੇ ਦੇ ਹੱਥ ਵਿਚ ਗ੍ਰਹਿਣ ਕਰ (ਲੈਣ) ਦਾ ਇਹ ਫਲ ਹੈ ਕਿ (ਆਪਣੇ ਚਿਹਰੇ ਦੇ) ਚਿਹਨ ਚੱਕ੍ਰਾਂ ਦੀ (ਸੁੰਦਰਤਾ ਦੀ) ਸੋਝੀ ਹੋ ਆਉਂਦੀ ਹੈ, ਤੇ ਦੀਵੇ (ਲਾਲਟੈਨ) ਦੇ ਹੱਥ ਵਿਚ ਫੜਨ ਦਾ ਇਹ ਲਾਭ ਹੈ ਕਿ ਰਸਤੇ ਦੀ ਸੋਝੀ ਸੰਭਾਲ ਹੁੰਦੀ ਰਹਿੰਦੀ ਹੈ।

**ਭੇਟਤ ਭਤਾਰਿ ਨਾਰਿ ਕੋ ਇਹੈ ਗੁਨਾਉ,**
**ਸ੍ਵਾਂਤਿ ਬੂੰਦ ਸੀਪ ਗਤਿ ਲੈ ਗਰਭ ਪ੍ਰਤਿਪਾਰੀਐ ॥**

***ਅਰਥ :***

ਇਸਤ੍ਰੀ ਨੂੰ ਪਤੀ ਦੇ ਭੇਟਨ ਦਾ ਇਹੋ ਹੀ ਲਾਹਾ ਹੁੰਦਾ ਹੈ ਕਿ ਸਿੱਪੀ ਦੇ ਸ੍ਵਾਂਤ ਬੂੰਦ ਲੈਣ ਸਮਾਨ (ਆਪਣੇ ਅੰਦਰ) ਗਰਭ ਧਾਰਨ ਕਰਕੇ (ਓਸਦੀ) ਪ੍ਰਤਿਪਾਲਾ ਕਰੇ।

**ਤੈਸੇ ਗੁਰ ਚਰਨ ਸਰਨਿ ਕੋ ਇਹੈ ਗੁਨਾਉ,**
**ਗੁਰ ਉਪਦੇਸ ਕਰਿ ਹਾਰ ਉਰਧਾਰੀਐ ॥੩੭੭॥**

***ਅਰਥ :***

ਤਿਸੀ ਪ੍ਰਕਾਰ ਗੁਰੂ ਮਹਾਰਾਜ ਦੇ ਚਰਨਾਂ ਦੀ ਸ਼ਰਨ (ਸ਼ਰਨਾਗਤ ਹੋਣ—ਆਸਰਾ ਓਟ ਲੈਣ) ਦਾ ਇਹੋ ਹੀ ਫਲ ਹੈ, ਕਿ ਗੁਰੂ ਉਪਦੇਸ਼ ਨੂੰ (ਲੈ ਕੇ) ਆਪਣੇ ਹਿਰਦੇ ਦਾ ਹਾਰ ਬਣਾ ਕੇ ਧਾਰੀ ਰਖੇ।੩੭੭।

**ਪ੍ਰ:** ਭਾਈ ਸਾਹਿਬ ਜੀਉ ! ਜਦੋਂ ਅਸੀਂ ਅੰਤਰ-ਮੁਖ ਹੋ ਝਾਤ ਮਾਰਦੇ ਹਾਂ, ਤਾਂ ਸਰੀਰ ਦਾ ਹਰ ਅੰਗ ਔਗੁਣਾਂ ਨਾਲ ਲਬਾ ਲਬਾ ਭਰਿਆ ਹੋਇਆ ਨਜ਼ਰ ਆਉਂਦਾ ਹੈ, ਉਹ ਗੁਨਾਹ ਭੀ ਇਤਨੇ ਹਨ, ਜਿਨ੍ਹਾਂ ਨੂੰ ਗਿਣਿਆ ਜਾਂ ਤੋਲਿਆ ਇਸੇ ਤਰ੍ਹਾਂ ਹੀ ਨਹੀਂ ਜਾ ਸਕਦਾ, ਜਿਵੇਂ ਸਮੁੰਦਰ ਦਾ ਅਥਾਹ ਪਾਣੀ ਅਮਾਪ ਹੈ, ਕਿਉਂ ਜੀ ! ਸਾਡੇ ਅਗਿਆਨਤਾ ਦੇ ਅੰਧੇਰੇ ਵਿਚ ਕੀਤੇ ਹੋਏ ਇਤਨੇ ਔਗੁਣਾਂ ਨੂੰ ਗੁਰੂ ਜੀ ਕਿਵੇਂ ਬਖ਼ਸ਼ਣਗੇ, ਇਸ ਬਾਰੇ ਆਪ ਜੀ ਕਿਵੇਂ ਅਨੁਭਵ ਕਰਦੇ ਹੋ, ਇਸ ਪੱਖ ਬਾਰੇ ਸਾਨੂੰ ਭੀ ਸੋਝੀ ਦਿਓ ? ਕਿਉਂਕਿ ਅਸੀਂ ਤਾਂ ਆਪਣੇ ਅਨੰਤ ਗੁਨਾਹਾਂ ਵੱਲ ਤੱਕ ਕੇ ਉਪਰਾਮ ਹੋ ਜਾਂਦੇ ਹਾਂ ਤੇ ਨਿਰਾਸ ਹੋਏ ਡਾਵਾਂ ਡੋਲ ਹੋ ਜੀਵਨ ਗੁਜ਼ਾਰਦੇ ਹਾਂ ਕਿ ਪਤਾ ਨਹੀਂ ਆਖ਼ਰ ਸਾਡੀ ਦਸ਼ਾ ਕੀ ਹੋਵੇਗੀ, ਇਸ ਲਈ ਤੁਸੀਂ ਹੀ ਗੁਰਮਤ ਅਨੁਸਾਰ ਸਾਨੂੰ ਕੁਝ ਧਰਵਾਸ ਦਿਓ ?

**ਉ:** ਹੇ ਭਾਈਓ ! ਇਹ ਤਾਂ ਬਾਣੀ ਦੁਆਰੇ ਭੀ ਬਾਰ-ਬਾਰ ਬੋਧ ਮਿਲਦਾ ਹੈ ਕਿ ਇਹ ਮਨੁੱਖ ਦਾ ਸਰੀਰ ਔਗੁਣਾਂ ਨਾਲ ਭਰਿਆ ਹੋਇਆ ਹੈ, ਜਿਵੇਂ ਕਿ :

ਅਉਗਣੀ ਭਰਿਆ ਸਰੀਰੁ ਹੈ
ਕਿਉ ਸੰਤਹੁ ਨਿਰਮਲੁ ਹੋਇ ॥ *(ਪੰਨਾ, ੩੧੧)*

ਇਹ ਤਾਂ ਠੀਕ ਹੈ ਕਿ ਸਾਡੇ ਸਰੀਰ ਦੇ ਰੋਮ ਰੋਮ ਗੁਨਾਹਾਂ ਨਾਲ ਭਰੇ ਹੋਏ ਹਨ, ਪਰ ਇਨ੍ਹਾਂ ਨੂੰ ਮਿਟਾਉਣ ਦਾ ਸਾਧਨ ਭੀ ਸਤਿਗੁਰੂ ਨੇ ਬਾਣੀ ਦੁਆਰੇ ਕਈ ਥਾਵਾਂ 'ਤੇ ਦਰਸਾਇਆ ਹੈ, ਜਿਵੇਂ ਕਿ ਇਉਂ ਅਰਦਾਸ ਕਰਨੀ ਹੈ :

ਅਬ ਕੀ ਬਾਰ ਬਖਸਿ ਬੰਦੇ ਕਉ
ਬਹੁਰਿ ਨ ਭਉਜਲਿ ਫੇਰਾ ॥੩॥੭॥ *(ਪੰਨਾ ੧੧੦੪)*

ਹਮ ਅਪਰਾਧੀ ਸਦ ਭੂਲਤੇ
ਤੁਮ ਬਖਸਨਹਾਰੇ ॥੧॥ ਰਹਾਉ ॥
ਹਮ ਅਵਗਨ ਕਰਹ ਅਸੰਖ ਨੀਤਿ
ਤੁਮ੍ ਨਿਰਗੁਨ ਦਾਤਾ ਰੇ ॥
ਦਾਸੀ ਸੰਗਤਿ ਪ੍ਰਭੂ ਤਿਆਗਿ ਏ ਕਰਮ ਹਮਾਰੇ ॥੨॥
*(ਪੰਨਾ ੮੦੯)*

ਨਿਰਵੈਰ ਪੁਰਖ ਸਤਿਗੁਰ ਪ੍ਰਭ ਦਾਤੇ ॥
ਹਮ ਅਪਰਾਧੀ ਤੁਮ੍ ਬਖਸਾਤੇ ॥
ਜਿਸੁ ਪਾਪੀ ਕਉ ਮਿਲੈ ਨ ਢੋਈ ॥
ਸਰਣਿ ਆਵੈ ਤਾਂ ਨਿਰਮਲੁ ਹੋਈ ॥੧॥ *(ਪੰਨਾ ੧੧੪੧)*

ਹਮ ਅਪਰਾਧੀ ਨਿਰਗੁਨੀਆਰੇ॥
ਨਾ ਕਿਛੁ ਸੇਵਾ ਨਾ ਕਰਮਾਰੇ॥ (ਪੰਨਾ ੯੧੩)

ਹਮ ਅਪਰਾਧ ਪਾਪ ਬਹੁ ਕੀਨੇ
ਕਰਿ ਦੁਸਟੀ ਚੋਰ ਚੁਰਾਇਆ॥
ਅਬ ਨਾਨਕ ਸਰਣਾਗਤਿ ਆਏ
ਹਰਿ ਰਾਖਹੁ ਲਾਜ ਹਰਿ ਭਾਇਆ॥੪॥੧੧॥੨੫॥੬੩॥ (ਪੰਨਾ, ੧੭੨)

ਹਮ ਅਵਗਣਿਆਰੇ ਤੂ ਸੁਣਿ ਪਿਆਰੇ
ਤੁਧੁ ਭਾਵੈ ਸਚੁ ਸੋਈ॥ (ਪੰਨਾ ੭੬੬)

ਹਮ ਅਵਗੁਣਿ ਭਰੇ ਏਕੁ ਗੁਣੁ ਨਾਹੀ
ਅੰਮ੍ਰਿਤੁ ਛਾਡਿ ਬਿਖੈ ਬਿਖੁ ਖਾਈ॥
ਮਾਯਾ ਮੋਹ ਭਰਮ ਪੈ ਭੂਲੇ
ਸੁਤ ਦਾਰਾ ਸਿਉ ਪ੍ਰੀਤਿ ਲਗਾਈ॥ (ਪੰਨਾ ੧੪੦੬)

ਇਸੇ ਤਰ੍ਹਾਂ ਜਦੋਂ ਸਿੱਖ ਭਾਵਨਾ ਭਰੇ ਮਨ ਦੁਆਰੇ ਗੁਰੂ ਦੇ ਚਰਨਾਂ ਵਿਚ ਅਰਦਾਸ ਕਰਦਾ ਹੈ ਤਾਂ ਉਸਦੇ ਜਨਮਾਂ-ਜਨਮਾਂਤਰਾਂ ਦੇ ਜਮ੍ਹਾਂ ਪਏ ਪਾਪ ਕਰਮ ਇਵੇਂ ਹੀ ਨਾਸ ਹੋ ਜਾਂਦੇ ਹਨ, ਜਿਵੇਂ ਕਿਸੇ ਸੈਂਕੜੇ ਸਾਲ ਦੇ ਬੰਦ ਪਏ ਮਕਾਨ ਵਿਚ ਜਮ੍ਹਾਂ ਪਿਆ ਅੰਧੇਰਾ, ਰੌਸ਼ਨੀ ਦੇ ਜਗਣ ਨਾਲ ਇਕ ਛਿਨ ਭਰ ਵਿਚ ਦਗਧ ਹੋ ਜਾਂਦਾ ਹੈ, ਇਸ ਲਈ ਸਾਨੂੰ ਪਾਪਾਂ ਦੇ ਭਾਰ ਤੋਂ ਨਿਰਭੈ ਹੋਣ ਲਈ ਸਦਾ ਹੀ ਗੁਰੂ ਦੇ ਚਰਨਾਂ ਵਿਚ ਅਰਦਾਸ ਕਰਦੇ ਰਹਿਣਾ ਚਾਹੀਦਾ ਹੈ, ਸਿੱਖ ਦੀ ਭਾਵਨਾ ਭਰੀ ਅਰਦਾਸ ਕਦੀ ਭੀ ਵਿਅਰਥ ਨਹੀਂ ਹੋਇਆ ਕਰਦੀ, ਕਿਉਂਕਿ ਇਹ ਗੁਰੂ ਦਾ ਫ਼ੁਰਮਾਨ ਹੈ ਕਿ :

ਬਿਰਥੀ ਕਦੇ ਨ ਹੋਵਈ ਜਨ ਕੀ ਅਰਦਾਸਿ॥ (ਪੰਨਾ ੮੧੯)

ਇਸ ਤਰ੍ਹਾਂ ਪਿਆਰ-ਭਰੀ ਅਰਦਾਸ ਨੂੰ ਸੁਣ ਕੇ ਸਤਿਗੁਰ ਉਸਦੇ ਗੁਨਾਹਾਂ ਨੂੰ ਇਵੇਂ ਹੀ ਨਹੀਂ ਤੱਕਿਆ ਕਰਦੇ, ਜਿਵੇਂ ਮਾਂ ਦਾ ਪਿਆਰ ਭਰਿਆ ਚਿੱਤ ਪੁੱਤਰ ਦੇ ਔਗੁਣਾਂ ਨੂੰ ਭੁਲਾ ਕੇ ਉਸਨੂੰ ਗਲੇ ਨਾਲ ਲਗਾ ਲੈਂਦੀ ਹੈ :

ਸੁਤੁ ਅਪਰਾਧ ਕਰਤ ਹੈ ਜੇਤੇ॥
ਜਨਨੀ ਚੀਤਿ ਨ ਰਾਖਸਿ ਤੇਤੇ॥੧॥ (ਪੰਨਾ ੪੭੮)

ਸੋ, ਮੈਂ ਭੀ ਗੁਰਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਉੱਕਰਿਆ ਹੈ ਕਿ ਗੁਰੂ ਭੀ ਆਪਣੇ ਸਿੱਖਾਂ ਦੇ ਅਪਰਾਧਾਂ ਨੂੰ ਮਾਤਾ-ਪਿਤਾ ਦੀ ਨਿਆਈਂ ਸਦਾ ਹੀ ਬਖ਼ਸ਼ਦਾ ਰਹਿੰਦਾ ਹੈ, ਜਿਵੇਂ ਕਿ :

**ਜੈਸੇ ਮਾਤਾ ਪਿਤਾ ਨ ਬਿਚਾਰਤ ਬਿਕਾਰ ਸੁਤ,**
**ਪੋਖਤ ਸ-ਪ੍ਰੇਮ ਬਿਹਸਤ ਬਿਹਸਾਇ ਕੈ॥**

***ਅਰਥ :***

(ਇਸ ਭਾਵ ਨੂੰ ਤਿੰਨਾਂ ਉਦਾਹਰਣਾਂ ਰਾਹੀਂ ਦਰਸਾਉਂਦੇ ਹਨ) ਜਿਸ ਤਰ੍ਹਾਂ ਮਾਤਾ-ਪਿਤਾ ਪੁੱਤਰ ਦੇ (ਬਿਕਾਰ) ਔਗੁਣ ਨੂੰ ਧਿਆਨ ਵਿਚ ਨਹੀਂ ਲਿਆਇਆ ਕਰਦੇ, ਸਗੋਂ ਹੱਸ ਹਸਾ ਕੇ ਪ੍ਰੇਮ-ਸਹਿਤ ਉਸਨੂੰ ਪ੍ਰਸੰਨ ਕਰਕੇ ਪਾਲਿਆ (ਲਾਡ ਲਡਾਇਆ) ਕਰਦੇ ਹਨ।

**ਜੈਸੇ ਬ੍ਰਿਥਾਵੰਤ ਜੰਤ ਬੈਦਹਿ ਬ੍ਰਿਤਾਂਤ ਕਹੈ,**
**ਪਰਖ ਪਰੀਖਾ ਉਪਚਾਰਤ ਰਸਾਇ ਕੈ॥**

***ਅਰਥ :***

ਜਿਸ ਤਰ੍ਹਾਂ 'ਬ੍ਰਿਥਾਵੰਤ'—ਪੀੜਾਵਾਨ (ਰੋਗੀ) ਆਦਮੀ, ਬੈਦ (ਹਕੀਮ) ਤਾਈਂ (ਆਪਣੀ) ਵਿਥਿਆ ਸੁਣਾਉਂਦਾ ਹੈ, ਤੇ ਉਹ ਅੱਗੋਂ (ਰੋਗ ਦੀ) ਪਰੀਖਿਆ (ਪੜਤਾਲ) ਦੁਆਰੇ 'ਪਰਖ'—ਪਛਾਣ ਕਰਕੇ, 'ਰਸਾਇਕੈ ਉਪਚਾਰਤ'—ਉਸਦੇ ਦਿਲ ਨੂੰ ਉਤਸ਼ਾਹਤ (ਪ੍ਰੇਮ) ਵਿਚ ਲੁਭਾ ਕੇ—ਔਖਧੀ ਖਾਣ ਦੀ ਰੁਚੀ (ਉਪਜਾ ਕੇ) ਇਲਾਜ ਕਰਿਆ ਕਰਦਾ ਹੈ।

**ਚਟੀਆ ਅਨੇਕ ਜੈਸੇ ਏਕ ਚਟਿਸਾਰ ਬਿਖੈ,**
**ਬਿਦਿਆ-ਵੰਤ ਕਰੇ ਪਾਂਧਾ**
**ਪ੍ਰੀਤਿ ਸੈ ਪੜ੍ਹਾਇ ਕੈ॥**

***ਅਰਥ :***

ਜਿਸ ਪ੍ਰਕਾਰ ਅਨੇਕਾਂ ਹੀ ਚਾਟੜੇ (ਵਿਦਿਆਰਥੀ) ਇਕ ਚਾਟਸਾਲਾ (ਪਾਠਸ਼ਾਲਾ—ਸਕੂਲ) ਵਿਚ ਹੁੰਦੇ ਹਨ ਤੇ ਪਾਂਧਾ ਉਨ੍ਹਾਂ ਨੂੰ ਪਿਆਰ ਨਾਲ ਪੜ੍ਹਾ ਪੜ੍ਹਾ ਕੇ ਵਿਦਵਾਨ ਬਣਾ ਦਿਆ ਕਰਦਾ ਹੈ।

**ਤੈਸੇ ਗੁਰ-ਸਿਖਨ ਕੈ ਅਉਗੁਨੁ ਅਗਿਆਨ ਮੇਟੈ,**
**ਬ੍ਰਹਮ ਬਿਬੇਕ ਸੈ ਸਹਜ ਸਮਝਾਇ ਕੈ॥੩੭੮॥**

***ਅਰਥ :***

ਤਿਸੀ ਪ੍ਰਕਾਰ ਹੀ ਗੁਰੂ ਬ੍ਰਹਮ ਬਿਬੇਕ (ਬ੍ਰਹਮ ਗਿਆਨ—ਬ੍ਰਹਮ ਬੀਚਾਰ) ਦੁਆਰੇ 'ਸਹਜ'—ਪਦ ਨੂੰ ਸਮਝਾ ਸਮਝਾ ਕੇ ਵਾ ਸਹਿਜੇ ਹੀ ਸਮਝਾਇਕੇ ਸਿੱਖਾਂ ਦੇ ਔਗੁਣਾਂ ਤੇ ਅਗਿਆਨ ਨੂੰ ਮੇਟ ਦਿਆ ਕਰਦੇ ਹਨ।੩੭੮।

(ਪਿਛਲੇ ਭਾਵ ਨੂੰ ਹੀ ਦ੍ਰਿੜ੍ਹ ਕਰਾਉਂਦੇ ਹਨ)

**ਜੈਸੇ ਤਉ ਕਰਤ ਸੁਤ ਅਨਿਕ ਇਆਨਪਨ,**
**ਤਊ ਨ ਜਨਨੀ ਅਉਗਨ ਉਰਿ ਧਾਰਿਓ ਹੈ ॥**

*ਅਰਥ :*

ਜਿਸ ਪ੍ਰਕਾਰ ਫੇਰ ਪੁੱਤਰ ਅਨੇਕਾਂ ਹੀ ਮੂਰਖਤਾਈਆਂ ਕਰਦਾ ਹੈ, ਮਾਤਾ ਤਦ ਭੀ (ਉਸਦਿਆਂ) ਔਗੁਣਾਂ ਨੂੰ ਦਿਲ ਵਿਚ ਨਹੀਂ ਲਿਆਇਆ ਕਰਦੀ।

**ਜੈਸੇ ਤਉ ਸਰਨਿ ਸੂਰਿ ਪੂਰਨ ਪ੍ਰਤਗਿਆ ਰਾਖੈ,**
**ਅਨਿਕ ਅਵਗਿਆ ਕੀਏ**
**ਮਾਰਿ ਨ ਬਿਡਾਰਿਓ ਹੈ ॥**

*ਅਰਥ :*

ਜਿਸ ਤਰ੍ਹਾਂ 'ਤਉ'—ਐਸੇ ਹੀ ਸੂਰਮਾ (ਕਿਸੇ ਨੂੰ) ਸਰਨਿ (ਸਹਾਰਾ) ਦੇਣ ਦੀ ਪ੍ਰਤਿਗਿਆ ਪੂਰੀ ਪੂਰੀ ਪਾਲਦਾ ਹੈ, (ਤੇ ਜੇਕਰ ਸ਼ਰਣਾਗਤ) ਅਨੇਕਾਂ ਅਪਰਾਧ ਭੀ ਕਰੇ, ਤਾਂ ਭੀ ਮਾਰ ਨਹੀਂ ਸਿੱਟਦਾ, ਭਾਵ ਸਭ ਤਰ੍ਹਾਂ ਹੀ ਛਿਮਾਂ ਧਾਰਦਾ ਰਹਿੰਦਾ ਹੈ ਤੇ ਓਟ ਬਣਿਆ ਰਹਿੰਦਾ ਹੈ।

**ਜੈਸੇ ਤਉ ਸਰਿਤਾ ਜਲੁ ਕਾਸਟਹਿ ਨ ਬੋਰਤ,**
**ਕਰਤ ਚਿਤ ਲਾਜ**
**ਅਪਨੋ ਈ ਪ੍ਰਤਿਪਾਰਿਓ ਹੈ ॥**

*ਅਰਥ :*

ਜਿਸ ਤਰ੍ਹਾਂ ਫੇਰ ਨਦੀ ਦਾ ਜਲ (ਪ੍ਰਵਾਹ) ਕਾਠ ਨੂੰ ਨਹੀਂ ਡੋਬਦਾ, ਤੇ (ਆਪਣੇ) ਚਿੱਤ ਵਿਚ (ਇਸ ਗੱਲ ਦੀ) ਲਾਜ ਕਰਦਾ ਹੈ, ਕਿ ਇਹ ਕਾਠ ਉਸਦਾ ਆਪਣਾ ਹੀ ਭਲੀ ਪ੍ਰਕਾਰ ਪਾਲਿਆ ਹੋਇਆ ਹੈ।

**ਤੈਸੇ ਹੀ ਪਰਮ ਗੁਰ ਪਾਰਸ ਪਰਸ ਗਤਿ,**
**ਸਿਖਨ ਕੋ ਕਿਰਤੁ ਕਰਮੁ**
**ਕਛੁ ਨ ਬਿਚਾਰਿਓ ਹੈ ॥੩੭੯॥**

*ਅਰਥ :*

ਤਿਸੀ ਪ੍ਰਕਾਰ ਹੀ 'ਪਰਮ ਗੁਰ'—ਸਤਿਗੁਰ ਵਾ ਗੁਰੂਆਂ ਦੇ ਗੁਰੂ ਸ੍ਰੀ ਗੁਰੂ ਨਾਨਕ ਦੇਵ (ਦਾ ਬਿਰਦ ਭੀ) ਪਾਰਸ ਦੇ ਪਰਸਨ ਸਮਾਨ (ਇਕ ਸਾਰਖਾ ਹੀ ਉਦਾਰ ਹੈ) ਸਿੱਖਾਂ ਦੇ ਕੰਮਾਂ (ਕਰਤੂਤਾਂ) ਦੀ ਕੁਛ ਪ੍ਰਵਾਹ ਨਹੀਂ ਕਰਦਾ। ਭਾਵ ਜਿਸ ਪ੍ਰਕਾਰ ਪਾਰਸ ਛੋਟੀ ਮੋਟੀ ਵਿੰਗੀ ਸਿੱਧੀ ਮੈਲੀ ਸੁੱਛ ਆਦਿ ਸਭ ਦਸ਼ਾ ਵਿਚ ਸਮੀਪ ਆਈ ਸਰਬਤ੍ਰ ਧਾਤ ਨੂੰ ਹੀ ਸਪਰਸ਼ ਕਰਕੇ ਸੋਨਾ ਬਣਾ ਦੇਂਦਾ ਹੈ। ਇਸੇ ਤਰ੍ਹਾਂ ਸਤਿਗੁਰੂ ਭੀ ਕਰਮ ਅਕਰਮ ਆਦਿ ਦੀ ਵੀਚਾਰ ਨਾ ਕਰਕੇ ਸਿੱਖਾਂ ਸਰਣਾਗਤਾਂ ਦਾ ਅਵੱਸ਼ਯ ਨਿਸਤਾਰਾ ਕਰ ਦਿਆ ਕਰਦੇ ਹਨ।੩੭੯।

ਪ੍ਰ: ਭਾਈ ਸਾਹਿਬ ਜੀਉ! ਗੁਰੂ ਦੇ ਦਰਬਾਰ ਵਿਚ ਸਿੱਖ ਤਾਂ ਗਿਣਤੀ ਵਿਚ ਅਨੇਕਾਂ ਹੀ ਆਉਂਦੇ ਹਨ, ਪਰ ਸਹੀ ਰੂਪ ਵਿਚ ਸਿੱਖ ਕਿਸਨੂੰ ਕਿਹਾ ਜਾ ਸਕਦਾ ਹੈ, ਇਸ ਪੱਖ ਨੂੰ ਉਦਾਹਰਣ ਦੁਆਰੇ ਦਰਸਾਉਣ ਦੀ ਕ੍ਰਿਪਾ ਕਰੋ ?

ਉ: ਹੇ ਭਾਈਓ! ਮੈਂ ਤਾਂ ਇਉਂ ਹੀ ਅਨੁਭਵ ਕਰਦਾ ਹਾਂ ਕਿ ਜਦੋਂ ਕੋਈ ਭੀ ਵਿਅਕਤੀ ਕਿਸੇ ਸਿੱਖ ਦੀ ਸਹੀ ਰੂਪ-ਰੇਖਾ ਦਰਸਾਉਣ ਦਾ ਯਤਨ ਕਰਦਾ ਹੈ ਤਾਂ ਹੋ ਸਕਦਾ ਹੈ ਕਿ ਉਹ ਸਿੱਖ ਦੇ ਸਹੀ ਰੂਪ ਨੂੰ ਦਰਸਾ ਨਾ ਸਕੇ ਕਿਉਂਕਿ ਸਿੱਖੀ ਦੇ ਪਹਿਰਾਵੇ ਵਿਚ ਕਈ ਨਕਲੀ ਸਿੱਖ ਭੀ ਦਿੱਸਣ ਵਿਚ ਆਉਂਦੇ ਹਨ, ਇਸ ਲਈ ਬਹੁਤ ਲੋਕ ਕਿਸੇ ਦੇ ਨਕਲੀ ਪਹਿਰਾਵੇ ਨੂੰ ਵੇਖ ਕੇ ਹੀ ਪ੍ਰਭਾਵਤ ਹੋ ਭਟਕ ਜਾਂਦੇ ਹਨ, ਇਸ ਲਈ ਮੈਂ ਤਾਂ ਇਉਂ ਹੀ ਭਾਵਨਾ ਰੱਖਦਾ ਹਾਂ ਕਿ ਜੋ ਸਤਿਗੁਰੂ ਜੀ ਨੇ ਗੁਰਬਾਣੀ ਦੁਆਰੇ ਸਿੱਖ ਦੀ ਰੂਪ-ਰੇਖਾ ਨਿਰੂਪਨ ਕਰ ਰੱਖੀ ਹੈ ਉਸੇ 'ਤੇ ਹੀ ਭਰੋਸਾ ਰੱਖਣਾ ਬਣ ਆਉਂਦਾ ਹੈ ਤਾਕਿ ਸਦੀਵੀਕਾਲ ਹੀ ਭਰਮ-ਭੁਲੇਖੇ ਤੋਂ ਬਚਿਆ ਜਾ ਸਕੇ, ਇਸ ਪੱਖ ਵਿਚ ਸਤਿਗੁਰੂ ਜੀ ਦਾ ਇਉਂ ਫ਼ੁਰਮਾਨ ਹੈ, ਜਿਵੇਂ ਕਿ :

ਗੁਰ ਸਤਿਗੁਰ ਕਾ ਜੋ ਸਿਖੁ ਅਖਾਏ
ਸੁ ਭਲਕੇ ਉਠਿ ਹਰਿਨਾਮੁ ਧਿਆਵੈ ॥
ਉਦਮੁ ਕਰੇ ਭਲਕੇ ਪਰਭਾਤੀ
ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ ॥
ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ
ਸਭਿ ਕਿਲਿਵਿਖ ਪਾਪ ਦੋਖ ਲਹਿ ਜਾਵੈ ॥
ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ
ਬਹਦਿਆ ਉਠਦਿਆ ਹਰਿਨਾਮੁ ਧਿਆਵੈ ॥
ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ
ਸੋ ਗੁਰਸਿਖੁ ਗੁਰੂ ਮਨਿ ਭਾਵੈ ॥
ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ
ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ ॥
ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ
ਜੋ ਆਪਿ ਜਪੈ ਅਵਰਹ ਨਾਮੁ ਜਪਾਵੈ ॥੨॥ *(ਪੰਨਾ ੩੦੫)*

ਗੁਰਸਿਖਾਂ ਅੰਦਰਿ ਸਤਿਗੁਰੂ ਵਰਤੈ
ਜੋ ਸਿਖਾਂ ਨੋ ਲੋਚੈ ਸੋ ਗੁਰ ਖੁਸੀ ਆਵੈ ॥
ਸਤਿਗੁਰੁ ਆਖੈ ਸੁ ਕਾਰ ਕਮਾਵਨਿ ਸੁ ਜਪੁ ਕਮਾਵਹਿ
ਗੁਰਸਿਖਾਂ ਕੀ ਘਾਲ ਸਚਾ ਥਾਇ ਪਾਵੈ ॥ *(ਪੰਨਾ ੩੧੭)*

ਗੁਰਮੁਖਿ ਸਖੀਆ ਸਿਖ ਗੁਰੁ ਮੇਲਾਈਆ ॥
ਇਕਿ ਸੇਵਕ ਗੁਰ ਪਾਸਿ ਇਕਿ ਗੁਰਿ ਕਾਰੈ ਲਾਈਆ ॥
ਜਿਨਾ ਗੁਰੁ ਪਿਆਰਾ ਮਨਿ ਚਿਤਿ
ਤਿਨਾ ਭਾਉ ਗੁਰੂ ਦੇਵਾਈਆ ॥
ਗੁਰਸਿਖਾ ਇਕੋ ਪਿਆਰੁ ਗੁਰ ਮਿਤਾ ਪੁਤਾ ਭਾਈਆ ॥
ਗੁਰੁ ਸਤਿਗੁਰੁ ਬੋਲਹੁ ਸਭਿ
ਗੁਰੁ ਆਖਿ ਗੁਰੁ ਜੀਵਾਇਆ ॥੧੪॥
*(ਪਉੜੀ, ਪੰਨਾ ੬੪੮)*

ਗੁਰੂ ਸਿਖੁ ਸਿਖੁ ਗੁਰੂ ਹੈ ਏਕੋ ਗੁਰ ਉਪਦੇਸੁ ਚਲਾਏ ॥
ਰਾਮ ਨਾਮ ਮੰਤੁ ਹਿਰਦੈ ਦੇਵੈ
ਨਾਨਕ ਮਿਲਣੁ ਸੁਭਾਏ ॥੮॥੨॥੯॥ *(ਪੰਨਾ ੪੪੪)*

ਗੁਰਸਿਖ ਮੀਤ ਚਲਹੁ ਗੁਰ ਚਾਲੀ ॥
ਜੋ ਗੁਰੁ ਕਹੈ ਸੋਈ ਭਲ ਮਾਨਹੁ
ਹਰਿ ਹਰਿ ਕਥਾ ਨਿਰਾਲੀ ॥ *(ਪੰਨਾ ੬੬੭)*

ਇਸ ਤਰ੍ਹਾਂ ਹੋਰ ਭੀ ਗੁਰਬਾਣੀ ਅੰਦਰ ਗੁਰੂ ਸਾਹਿਬ ਜੀ ਨੇ ਗੁਰਸਿੱਖਾਂ ਦੀ ਪਹਿਚਾਣ ਦਰਸਾਈ ਹੈ। ਸੋ, ਅਜਿਹੇ ਸਿੱਖ ਹੀ ਗੁਰੂ ਦੇ ਉਪਦੇਸ਼ ਨੂੰ ਹਿਰਦੇ ਅੰਦਰ ਧਾਰਨ ਕਰਕੇ ਜੀਵਨ ਯਾਤਰਾ ਨੂੰ ਸਫਲ ਕਰਦੇ ਹਨ, ਇਸੇ ਕਰਕੇ ਉਹ ਪਵਿੱਤਰ ਜੀਵਨ ਵਾਲੇ ਸਾਰੇ ਜਗਤ ਵਿਚ ਧੰਨਤਾ ਯੋਗ ਮੰਨੇ ਜਾਂਦੇ ਹਨ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਚੰਦ ਉਦਾਹਰਣਾਂ ਰਾਹੀਂ ਇਸੇ ਭਾਵ ਨੂੰ ਉਲੀਕਿਆ ਹੈ, ਜਿਵੇਂ ਕਿ :

**ਜੋਈ ਕੁਲਾ ਧਰਮ ਕਰਮ ਕੈ ਸੁਚਾਰ ਚਾਰ,**
**ਸੋਈ ਪਰਵਾਰ ਬਿਖੈ ਸ੍ਰੇਸਟ ਬਖਾਨੀਐ ॥**

***ਅਰਥ :***

(ਅਸੀਂ ਵੇਖਦੇ ਹਾਂ ਕਿ) ਜਿਹੜਾ ਕੋਈ ਕੁਲਾ ਧਰਮ ਨੂੰ 'ਸੁਚਾਰ'—ਸੁਚਾਲ 'ਚਾਰ'—ਸੁੰਦਰ ਸ੍ਰੇਸ਼ਟ ਚਾਲਾ ਜਾਣ ਕੇ (ਇਸ ਸੰਬੰਧੀ) ਕਰਮ (ਕਿਰਤ ਕਮਾਈ) ਨੂੰ ਕਰਦਾ ਹੈ, ਅਰਥਾਤ—ਸ੍ਰੇਸ਼ਟ ਸੁਚਾਲ (ਭਲਾ ਕਰਮ) ਜਾਣ ਕੇ ਕੰਮ-ਕਾਰ ਕਰਦਾ (ਵਰਤਦਾ) ਹੈ ਉਸੇ ਨੂੰ ਹੀ ਪ੍ਰਵਾਰ ਵਿਚ ਸ੍ਰੇਸ਼ਟ (ਭਲਾ ਭਲਾ) ਆਖਿਆ ਜਾਂਦਾ ਹੈ।

**ਬਨਜੁ ਬਿਉਹਾਰ ਸਾਚੋ, ਸਾਹ ਸਨਮੁਖ ਸਦਾ,**
**ਸੋਈ ਤਉ ਬਨਉਟਾ, ਨਿਹਕਪਟ ਕੈ ਮਾਨੀਐ ॥**

***ਅਰਥ :***

(ਇਸੇ ਤਰ੍ਹਾਂ ਜੋ ਭੀ ਕੋਈ) ਸ਼ਾਹ ਦੇ ਸਾਹਮਣੇ ਸਦਾ ਹੀ ਸੱਚੇ ਵਣਜ ਵਪਾਰ ਨੂੰ ਕਰਦਾ ਹੈ, ਉਸੇ ਹੀ 'ਬਨਉਟਾ'—ਵਣਜੇਟੇ (ਸੁਦਾਗਰ ਬੱਚੇ) ਨੂੰ ਨਿਰਛਲੀਆ (ਵਿਹਾਰ ਦਾ ਸਾਫ਼ ਸੱਚਾ) ਕਰਕੇ ਮੰਨੀਦਾ ਹੈ।

**ਸੁਆਮਿ ਕਾਮ ਸਾਵਧਾਨ, ਮਾਨਤ ਨਰੇਸ ਆਨ,**
**ਸੋਈ ਸੁਆਮਿ ਕਾਰਜੀ, ਪ੍ਰਸਿਧ ਪਹਿਚਾਨੀਐ ॥**

***ਅਰਥ :***

ਜੋ ਭੀ ਕੋਈ 'ਨਰੇਸ'—ਰਾਜੇ ਦੀ ਆਨ (ਈਨ) ਨੂੰ ਮੰਨਦਿਆਂ ਹੋਇਆਂ ਸੁਆਮੀ (ਮਾਲਕ) ਦੇ ਕੰਮ ਵਿਚ ਸਾਵਧਾਨ ਰਹਿੰਦਾ ਹੈ, ਉਹੋ ਹੀ ਸੁਾਮੀ ਦਾ 'ਪ੍ਰਸਿੱਧ ਕਾਰਜੀ'—ਨਾਮੀ ਕੰਮ ਕਰਣਹਾਰਾ ਪਛਾਣੀਦਾ ਹੈ। ਭਾਵ—ਉਹ ਮਾਲਕ ਦਾ ਸੱਚਾ ਸੇਵਕ ਹੋਣ ਕਰਕੇ ਸਭ ਦੀਆਂ ਨਿਗ੍ਹਾਂ ਵਿਚ ਹੀ ਜਚਿਆ ਹੁੰਦਾ ਹੈ।

**ਗੁਰ ਉਪਦੇਸ ਪਰਵੇਸ ਰਿਦ ਅੰਤਰਿ ਹੈ,**
**ਸਬਦ ਸੁਰਤਿ ਸੋਈ**
**ਸਿਖ ਜਗ ਜਾਨੀਐ ॥੩੮੦॥**

***ਅਰਥ :***

(ਇਸੇ ਹੀ ਤਰ੍ਹਾਂ ਜਿਸਦੇ) ਹਿਰਦੇ ਅੰਦਰ ਗੁਰੂ ਮਹਾਰਾਜ ਦੇ ਸ਼ਬਦ ਵਿਚ ਸੁਰਤ ਲਗਾਉਣ ਦੇ ਉਪਦੇਸ਼ ਦਾ ਪ੍ਰਵੇਸ਼ ਹੋ ਜਾਂਦਾ ਹੈ ਉਹੋ ਹੀ ਜਗਤ ਅੰਦਰ ਸਿੱਖ ਜਾਣੀਦਾ ਹੈ।੩੮੦।

***ਭਾਵਾਰਥ :*** ਸਤਿਗੁਰੂ ਜੀ ਨੇ ਸਿੱਖ ਨੂੰ ਵਿਕਾਰਾਂ ਤੋਂ ਰਹਿਤ ਰਹਿਣ ਦੀ ਬਾਰ-ਬਾਰ ਇਹੋ ਪ੍ਰੇਰਨਾ ਦਿੱਤੀ ਹੈ ਕਿ ਗੁਰੂ ਦੇ ਉਪਦੇਸ਼ ਦੁਆਰਾ ਸੁਰਤ ਨੂੰ ਅੰਤਰ ਮੁਖ ਕਰਕੇ ਰਹਿਤ ਵਿਚ ਰਹੋ, ਜਿਸਦਾ ਸਦਕਾ ਲੋਕ-ਪ੍ਰਲੋਕ ਵਿਚ ਸੋਭਾ ਪ੍ਰਾਪਤ ਹੋਵੇਗੀ। ਇਸੇ ਲਈ ਗੁਰਬਾਣੀ ਵਿਚ ਗੁਰੂ ਦੇ ਦਿੱਤੇ ਹੋਏ ਉਪਦੇਸ਼ ਨੂੰ ਸੁਣ ਕੇ ਧਾਰਨ ਕਰਨ ਦੀ ਪ੍ਰੇਰਨਾ ਦਿੱਤੀ ਗਈ ਹੈ :

ਉਪਦੇਸੁ ਸੁਣਿ ਸਾਧ ਸੰਤਨ ਕਾ
ਸਭੁ ਚੂਕੀ ਕਾਣਿ ਜਮਾਣੀ ॥
ਜਿਨ ਕਉ ਕ੍ਰਿਪਾਲੁ ਹੋਆ ਪ੍ਰਭੁ ਮੇਰਾ
ਸੇ ਲਾਗੇ ਗੁਰ ਕੀ ਬਾਣੀ ॥੩॥ *(ਪੰਨਾ ੬੦੮)*

ਉਪਦੇਸੁ ਸੁਣਹੁ ਤੁਮ ਗੁਰਸਿਖਹੁ ਸਚਾ ਇਹੈ ਸੁਆਉ ॥
ਜਨਮੁ ਪਦਾਰਥੁ ਸਫਲੁ ਹੋਇ ਮਨ ਮਹਿ ਲਾਇਹੁ ਭਾਉ ॥
*(ਪੰਨਾ ੯੬੩)*

ਸਤਿਗੁਰੂ ਦੇ ਉਪਦੇਸ਼ ਨੂੰ ਸੁਣ ਕੇ ਭੀ ਜੋ ਰਹਿਤ ਰੱਖਣ ਵਲੋਂ ਸੱਖਣੇ ਹਨ, ਉਨ੍ਹਾਂ ਦੇ ਬਾਰੇ ਸਤਿਗੁਰੂ ਜੀ ਫ਼ੁਰਮਾਨ ਕਰਦੇ ਹਨ :

ਰਹਤ ਅਵਰ ਕਛੁ ਅਵਰ ਕਮਾਵਤ ॥
ਮਨਿ ਨਹੀ ਪ੍ਰੀਤਿ ਮੁਖਹੁ ਗੰਢ ਲਾਵਤ ॥
ਜਾਨਨਹਾਰ ਪ੍ਰਭੂ ਪਰਬੀਨ ॥
ਬਾਹਰਿ ਭੇਖ ਨ ਕਾਹੂ ਭੀਨ ॥
ਅਵਰ ਉਪਦੇਸੈ ਆਪਿ ਨ ਕਰੈ ॥
ਆਵਤ ਜਾਵਤ ਜਨਮੈ ਮਰੈ ॥
ਜਿਸ ਕੈ ਅੰਤਰਿ ਬਸੈ ਨਿਰੰਕਾਰੁ ॥
ਤਿਸ ਕੀ ਸੀਖ ਤਰੈ ਸੰਸਾਰੁ ॥ *(ਪੰਨਾ ੨੬੯)*

**ਪ੍ਰ:** ਭਾਈ ਸਾਹਿਬ ਜੀਉ! ਜਦੋਂ ਸਿੱਖ ਗੁਰੂ ਦੇ ਦਿੱਤੇ ਉਪਦੇਸ਼ ਦੀ ਕਮਾਈ ਕਰਦਾ ਹੈ, ਤਾਂ ਉਸ ਸਿੱਖ ਦੀ ਪ੍ਰਮੇਸ਼ਰ ਨਾਲ ਅਭੇਦਤਾ ਹੋ ਜਾਣ ਨੂੰ ਤੁਸੀਂ ਕਿਵੇਂ ਅਨੁਭਵ ਕਰਦੇ ਹੋ, ਇਸ ਸੰਬੰਧੀ ਕੁਝ ਜਾਣਕਾਰੀ ਦਿਓ, ਤਾਕਿ ਅਸੀਂ ਭੀ ਕੁਝ ਸੋਝੀ ਹਾਸਲ ਕਰ ਸਕੀਏ ?

**ਉ:** ਹੇ ਭਾਈਓ! ਅਸਲ ਵਿਚ ਉਨ੍ਹਾਂ ਸਿੱਖਾਂ, ਸੰਤਾਂ ਅਤੇ ਭਗਤਾਂ ਦੀ ਉਸ ਪ੍ਰਮੇਸ਼ਰ ਨਾਲ ਅਭੇਦਤਾ ਹੋਣ ਵਾਲੀ ਜੋ ਅਵਸਥਾ ਹੈ ਉਸ ਨੂੰ ਕਿਸੇ ਹੋਰ ਸੰਸਾਰੀ ਵਿਅਕਤੀ ਦਾ ਅਨੁਭਵ ਕਰਨਾ ਤਾਂ ਅਸੰਭਵ ਹੈ, ਪਰ ਪ੍ਰਭੂ ਨਾਲ ਉਨ੍ਹਾਂ ਇੱਕ-ਮਿੱਕ ਹੋਈਆਂ ਸੰਤ-ਸ਼੍ਰੇਣੀਆਂ ਵਲੋਂ ਜੋ ਸ਼ਬਦ ਉਚਾਰਨ ਕੀਤੇ ਗਏ ਹਨ, ਉਹ ਬਾਣੀ ਦੁਆਰੇ ਸਾਡੇ ਵੀਚਾਰਨ ਵਿਚ ਜ਼ਰੂਰ ਆਉਂਦੇ ਹਨ, ਜਿਵੇਂ ਕਿ ਭਗਤ ਰਵਿਦਾਸ ਜੀ ਦੇ ਸ਼ਬਦ ਦੁਆਰੇ ਬੋਧ ਮਿਲਦਾ ਹੈ, ਭਗਤ ਜੀ ਪ੍ਰਮੇਸ਼ਰ ਦੇ ਪ੍ਰਗਟ ਹੋਣ ਸਮੇਂ ਸਨਮੁਖ ਹੋ ਆਪਣਾ ਨਿਸਚਾ ਦਰਸਾ ਰਹੇ ਹਨ ਕਿ ਹੇ ਪ੍ਰਭੂ :

ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ ॥
ਕਨਕ ਕਟਿਕ ਜਲ ਤਰੰਗ ਜੈਸਾ ॥੧॥
ਜਉ ਪੈ ਹਮ ਨ ਪਾਪ ਕਰੰਤਾ ਅਹੇ ਅਨੰਤਾ ॥
ਪਤਿਤ ਪਾਵਨ ਨਾਮੁ ਕੈਸੇ ਹੁੰਤਾ ॥੧॥ ਰਹਾਉ ॥
ਤੁਮ੍ ਜੁ ਨਾਇਕ ਆਛਹੁ ਅੰਤਰਜਾਮੀ ॥
ਪ੍ਰਭ ਤੇ ਜਨੁ ਜਾਨੀਜੈ ਜਨ ਤੇ ਸੁਆਮੀ ॥੨॥
ਸਰੀਰੁ ਅਰਾਧੈ ਮੋਕਉ ਬੀਚਾਰੁ ਦੇਹੂ ॥
ਰਵਿਦਾਸ ਸਮ ਦਲ ਸਮਝਾਵੈ ਕੋਊ ॥੩॥ *(ਪੰਨਾ ੯੩)*

ਭਾਵ ਹੈ ਕਿ ਭਗਤ ਜੀ ਭਗਤੀ ਦੀ ਆਖ਼ਰੀ ਸਟੇਜ 'ਤੇ ਸਥਿਰ ਹੋ ਪ੍ਰਭੂ ਦੇ ਮਿਲਾਪ ਦਾ ਨਿਰੂਪਨ ਕਰਦੇ ਹਨ।

ਇਸੇ ਤਰ੍ਹਾਂ ਹੀ ਭਗਤ ਕਬੀਰ ਜੀ ਆਪਣਾ ਨਿਸਚਾ ਦ੍ਰਿੜ੍ਹ ਕਰਵਾਉਂਦੇ ਹੋਏ ਆਪਣੇ ਮਿਲਾਪ ਦੀ ਅਭੇਦਤਾ ਦਰਸਾਉਂਦੇ ਹਨ, ਜਿਵੇਂ ਕਿ :

ਅਬ ਤਉ ਜਾਇ ਚਢੇ ਸਿੰਘਾਸਨਿ
ਮਿਲੇ ਹੈ ਸਾਰਿੰਗਪਾਨੀ ॥
ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ ॥੬॥੩॥ *(ਪੰਨਾ ੯੬੯)*

ਕਬੀਰ ਤੂੰ ਤੂੰ ਕਰਤਾ ਤੂ ਹੂਆ ਮੁਝ ਮਹਿ ਰਹਾ ਨ ਹੂੰ ॥
ਜਬ ਆਪਾ ਪਰ ਕਾ ਮਿਟਿ ਗਇਆ
ਜਤ ਦੇਖਉ ਤਤ ਤੂ ॥੨੦੪॥ *(ਪੰਨਾ ੧੩੭੫)*

ਇਸ ਤਰ੍ਹਾਂ ਦੇ ਬਾਣੀ ਵਿਚ ਸਾਨੂੰ ਬਹੁਤ ਮਹਾਵਾਕ ਪੜ੍ਹਨ ਨੂੰ ਮਿਲਦੇ ਹਨ, ਜਿਨ੍ਹਾਂ ਦੁਆਰੇ ਇਹੋ ਬੋਧ ਮਿਲਦਾ ਹੈ ਕਿ ਸੰਤਾਂ, ਭਗਤਾਂ ਦੀ ਪ੍ਰਤਿਕ ਜੋਤ ਉਸ ਜੋਤੀ ਸਰੂਪ ਵਿਚ ਅਭੇਦ ਹੋ ਕੇ ਇੱਕ-ਮਿੱਕ ਹੋ ਜਾਂਦੀ ਹੈ।

ਪਰ ਫਿਰ ਭੀ ਗੁਰੂ ਸਿੱਖ ਨੂੰ ਅਪਣਾਏ ਦੀ ਲਾਜ ਰਖਦਾ ਹੈ, ਤੇ ਸਿੱਖ ਬਾਰੇ ਉਹ ਕਦੀ ਭੀ ਭਲੇ ਬੁਰੇ ਦੀ ਗਿਣਤੀ ਨਹੀਂ ਕਰਦੇ ਹਨ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਉਦਾਹਰਣ ਦੇ ਕੇ ਅੰਕਤ ਕਰਨ ਦਾ ਇਕ ਨਿਮਾਣਾ ਜਿਹਾ ਉਪਰਾਲਾ ਕੀਤਾ ਹੈ, ਜਿਵੇਂ ਕਿ :

**ਜਲ ਕੈ ਧਰਨਿ ਅਰੁ ਧਰਨਿ ਕੈ ਜੈਸੇ ਜਲੁ,**
**ਪ੍ਰੀਤਿ ਕੈ ਪਰਸਪਰ ਸੰਗਮੁ ਸੁਮਾਰਿ ਹੈ ॥**

***ਅਰਥ :***

(ਇਸ ਭਾਵ ਨੂੰ ਤਿੰਨਾਂ ਉਦਾਹਰਣਾਂ ਰਾਹੀਂ ਸਿੱਧ ਕਰਦੇ ਹਨ ਕਿ ਵੇਖੋ) ਜਿਸ ਤਰ੍ਹਾਂ ਜਲ ਕਰਦਾ ਹੈ ਧਰਤੀ ਨਾਲ ਅਤੇ ਧਰਤੀ ਕਰਦੀ ਹੈ ਜਲ ਨਾਲ (ਪ੍ਰੀਤੀ ਅਰੁ ਇਸ ਪ੍ਰਕਾਰ) ਪ੍ਰੀਤੀ ਨੂੰ ਕਰਦੇ ਕਰਦੇ ਆਪੋ ਵਿਚ ਦੇ 'ਸੰਗਮ'—ਸਾਥ ਨੂੰ 'ਸੁਮਾਰਿ'—ਗਿਣਤੀ ਵਿਚ ਮੰਨਦੇ (ਕਦਰ ਵਾਲਾ ਜਾਣਦੇ) ਹਨ—ਅਥਵਾ ਆਪੋ ਵਿਚ ਦੀ ਪ੍ਰੀਤੀ ਦੇ ਸੰਗਮ ਨੂੰ 'ਸਮਾਰਿ'—ਸੰਭਾਲਦੇ (ਨਿਭਾਉਂਦੇ) ਹਨ।

**ਜੈਸੇ ਜਲ ਸੀਂਚ ਕੈ ਤਮਾਲਿ ਪ੍ਰਤਿਪਾਲੀਅਤ,**
**ਬੋਰਤ ਨ ਕਾਸਟਹ ਜ੍ਵਾਲਾ ਮੈ ਨਾ ਜਾਰਿ ਹੈ ॥**

*ਅਰਥ :*

ਜਿਸ ਤਰ੍ਹਾਂ ਜਲ ਸਿੰਜ ਸਿੰਜ (ਉੱਛਲ ਉੱਛਲ) ਕੇ ਤਮਾਲਿ ਬਿਰਛ (ਤਾੜਾਂ) ਨੂੰ ਭਲੀ ਪ੍ਰਕਾਰ ਪਾਲੀਦਾ ਹੈ, (ਜਿਸਦੀ ਲਾਜ ਨੂੰ ਹੀ ਰੱਖਦਾ ਹੋਇਆ ਜਲ) ਕਾਠ ਨੂੰ ਡੋਬਿਆ ਨਹੀਂ ਕਰਦਾ, ਤੇ ਨਾ ਹੀ ਅੱਗ ਵਿਚ ਪਿਆਂ ਹੀ ਸੜਨ ਦਿੰਦਾ ਹੈ।

**ਲੋਸਟ ਕੇ ਜੜਿ ਗੜਿ ਬੋਹਿਥ ਬਨਾਈਅਤ,**
**ਲੋਸਟਹਿ ਸਾਗਰ ਅਪਾਰ ਪਾਰ ਪਾਰਿ ਹੈ ॥**

*ਅਰਥ :*

(ਉਹ ਇਥੋਂ ਤਕ ਲਿਹਾਜ਼ ਕਾਠ ਦਾ ਪਾਲਦਾ ਹੈ ਕਿ) ਲੋਹੇ (ਦੀਆਂ ਪੱਤਰੀਆਂ ਮੇਖਾਂ) ਨੂੰ ਜੜ ਜੜ (ਗੱਡ ਗੱਡ) ਕੇ 'ਗੜਿ ਬੋਹਿਥ ਬਨਾਈਅਤ'—ਜਹਾਜ਼ ਨੂੰ ਘੜ ਬਣਾਈਦਾ ਹੈ (ਸੋ ਇਉਂ ਕਰਕੇ ਕਾਠ ਨਾਲ ਲਗੇ) ਲੋਹੇ ਨੂੰ ਅਪਾਰ ਸਮੁੰਦਰ ਤੋਂ ਭੀ 'ਪਾਰ ਪਾਰਿ ਹੈ'—ਪਾਰ ਪਾ ਦਿੱਤਾ (ਲੰਘਾ ਦਿੱਤਾ) ਕਰਦਾ ਹੈ। ਅਰਥਾਤ, ਐਡਾ ਲਿਹਾਜ਼ ਆਪਣੀ ਪ੍ਰਤਿਪਾਲੀ ਵਸਤੂ ਦਾ ਪਾਲਦਾ ਹੈ।

**ਪ੍ਰਭ ਕੈ ਜਾਨੀਜੈ ਜਨ, ਜਨ ਕੈ ਜਾਨੀਜੈ ਪ੍ਰਭ,**
**ਤਾਂ ਤੇ ਜਨ ਕੋ ਨ**
**ਗੁਨ ਅਉਗੁਨ ਬੀਚਾਰਿ ਹੈ ॥੩੮੧॥**

*ਅਰਥ :*

ਤਿਸੀ ਪ੍ਰਕਾਰ ਹੀ ਪ੍ਰਭੂ ਪਰਮਾਤਮਾ ਦੇ ਜਨ ਜਾਣੀਦੇ ਹਨ, ਭਗਤ ਲੋਕ-ਭਜਨ ਕਰਨਹਾਰੇ ਉਸਦੇ ਪਿਆਰੇ ਤੇ ਜਨ (ਭਜਨੀਕ ਪੁਰਖਾਂ) ਦਾ ਜਾਣੀਦਾ ਹੈ ਪਰਮਾਤਮਾ ਪ੍ਰਭੂ, ਤਿਸ ਕਰਕੇ ਹੀ ਉਹ ਪ੍ਰਭੂ (ਸਰਬ ਸ਼ਕਤੀਮਾਨ) ਪਰਮਾਤਮਾ ਆਪਣੇ ਪਿਆਰਿਆਂ ਦੇ ਗੁਣ ਔਗੁਣ ਦਾ ਵੀਚਾਰ ਨਹੀਂ ਕਰਿਆ ਕਰਦਾ। ਭਾਵ ਇਹ ਨਹੀਂ ਤੱਕਿਆ ਕਰਦਾ ਕਿ ਇਹ ਗੱਲ ਮੇਰੇ ਪਿਆਰੇ ਨੇ ਚੰਗੀ ਕੀਤੀ ਹੈ ਤੇ ਇਹ ਮੰਦੀ ਕਰੀ ਹੈ, ਐਸੀ ਵੀਚਾਰ ਉਹ ਕਦੀ ਭੀ ਨਹੀਂ ਕਰਦਾ, ਜੋ ਕੁਝ ਭੀ ਪਿਆਰੇ ਕਰਦੇ ਹਨ ਉਹ ਸਭ ਕੁਝ ਭਲਾ ਹੀ ਪ੍ਰਵਾਣਦਾ ਹੈ, ਕਿਉਂਕਿ ਉਸ ਪ੍ਰਭੂ ਨੂੰ ਆਪਣੇ ਪਿਆਰਿਆਂ 'ਤੇ ਪੂਰਨ ਯਕੀਨ ਹੈ ਕਿ ਮੇਰੇ ਪਿਆਰੇ ਕਦੇ ਭੀ ਕੋਈ ਬੁਰਾਈ ਨਹੀਂ ਕਰਦੇ।੩੮੧।

***ਭਾਵਾਰਥ :*** ਇਹ ਨਿਯਮ ਹੈ ਕਿ ਮਾਲਕ ਦੀ ਤਾਕਤ ਕਰਕੇ ਨੌਕਰ ਨੂੰ ਮਾਣ ਮਿਲਦਾ ਹੈ ਤੇ ਨੌਕਰ ਦੀ ਫ਼ਰਮਾ-ਬਰਦਾਰੀ ਕਰਕੇ ਮਾਲਕ ਦੀ ਨੇਕਨਾਮੀ ਹੁੰਦੀ ਹੈ। ਪ੍ਰਭੂ ਦੇ ਪ੍ਰਤਾਪ ਨੇ ਹੀ ਜੁਲਾਹੇ, ਚੁਮਾਰ, ਧੋਬੀ, ਕਸਾਈ ਆਦਿ ਨੀਚ ਸਦਾਉਣ ਵਾਲੇ ਭਗਤਾਂ ਨੂੰ ਜਗਤ ਵਿਚ ਰੌਸ਼ਨ ਕੀਤਾ ਹੈ, ਜੇ ਪ੍ਰਭੂ ਉਨ੍ਹਾਂ ਦੀ ਸਹਾਇਤਾ ਨ ਕਰਦਾ, ਤਾਂ ਪ੍ਰਭੂ ਨੂੰ ਕੋਈ ਜਾਣਦਾ ਹੀ ਨਾ ਅਤੇ ਜੇਕਰ ਉਹ ਨੀਚ ਪੁਰਸ਼ ਪ੍ਰਭੂ ਦੀ ਭਗਤੀ ਨ ਕਰਦੇ ਤਾਂ ਪ੍ਰਭੂ ਦੇ ਨਾਮ ਦਾ ਕਿਸੇ ਨੂੰ ਭੀ ਪਤਾ ਨਹੀਂ ਸੀ ਲਗਣਾ। ਇਹ ਅਟੱਲ ਨਿਯਮ ਹੈ ਕਿ ਦਾਸ ਹੀ ਸੁਾਮੀ ਦਾ ਨਾਮ ਰੌਸ਼ਨ ਕਰਦਾ ਹੈ।

***ਨੋਟ*:** ਤਮਾਲ ਦੀ ਲੱਕੜ ਵਿਚ ਪਾਣੀ ਬਹੁਤ ਹੁੰਦਾ ਹੈ, ਜਿਵੇਂ ਕਿ ਕੇਲੇ ਵਿਚ ਅਥਾਹ ਪਾਣੀ ਹੈ, ਇਸੇ ਤਰ੍ਹਾਂ ਹੀ ਤਮਾਲ ਦੀ ਲੱਕੜ ਨਿਰੇ ਰੇਸ਼ੇ ਜਿਹੇ ਹੀ ਹੁੰਦੇ ਹਨ ਜਿਸਦੀ ਲੱਕੜੀ ਦੇ ਫੱਟ ਜਿਹੇ ਚੀਰੇ ਜਾ ਕੇ ਬੇੜੇ ਬਣਨ ਦੇ ਕੰਮ ਵਿਚ ਆ ਸਕਦੇ ਹਨ, ਹੋਰ ਕੁਝ ਨਹੀਂ ਬਣ ਸਕਦਾ, ਉਸਨੂੰ ਅੱਗ ਵਿਚ ਬਾਲਣਾ ਚਾਹੀਏ ਤਾਂ ਉਸ ਨੂੰ ਅੱਗ ਨਹੀਂ ਲਗਦੀ, ਸਗੋਂ ਬਲਦੀ ਹੋਈ ਭੀ ਬੁਝ ਕੇ ਧੂੰਆਂ ਜਿਹਾ ਹੋ ਕੇ ਸੌਂ ਜਾਂਦੀ ਹੈ।

**ਪ੍ਰ:** ਭਾਈ ਸਾਹਿਬ ਜੀਉ ! ਜਦੋਂ ਅਸੀਂ ਆਮ ਸੰਸਾਰੀ ਲੋਕਾਂ ਵੱਲ ਨਜ਼ਰ ਮਾਰਦੇ ਹਾਂ ਤਾਂ ਹਰ ਮਨੁੱਖ ਹੀ ਆਪੋ ਆਪਣੇ ਵਿੱਤ ਅਨੁਸਾਰ ਭਿੰਨ ਭਿੰਨ ਕਰਮ ਕਰਨ ਵਿਚ ਦਿਨੇ ਰਾਤ ਮਗਨ ਰਹਿੰਦਾ ਹੈ, ਪਰ ਉਨ੍ਹਾਂ ਲੋਕਾਂ ਵਿਚੋਂ ਵੇਖਦੇ ਹਾਂ ਕਿ ਕਈਆਂ ਵਿਅਕਤੀਆਂ ਦੀ ਤਾਂ ਸਦਾ ਮਾਣ ਪਤਿਸ਼ਟਾ, ਵਡਿਆਈ ਤੇ ਸਿਫ਼ਤੋ-ਸਾਲਾਹ ਹੀ ਹੁੰਦੀ ਰਹਿੰਦੀ ਹੈ, ਪਰ ਵਧੇਰੇ ਲੋਕਾਂ ਨੂੰ ਘਿਰਣਾ ਦੀਆਂ ਨਜ਼ਰਾਂ ਨਾਲ ਹੀ ਤੱਕਿਆ ਜਾਂਦਾ ਹੈ। ਕਿਉਂ ਜੀ ! ਇਸਦਾ ਆਪ ਜੀ ਸਹੀ ਕਾਰਨ ਕੀ ਅਨੁਭਵ ਕਰਦੇ ਹੋ, ਕਿਉਂਕਿ ਅਸੀਂ ਤਾਂ ਅਸਥੂਲ ਦ੍ਰਿਸ਼ਟੀ ਦੇ ਮਾਲਕ ਹਾਂ, ਪਰ ਇਸ ਪੱਖ ਨੂੰ ਤੁਸੀਂ ਗੁਰਮਤ ਅਨੁਸਾਰ ਸਾਨੂੰ ਬੋਧ ਦੇਣ ਦੀ ਕ੍ਰਿਪਾ ਕਰੋ ?

**ਉ:** ਹੇ ਭਾਈਓ ! ਇਸ ਪੱਖ ਨੂੰ ਜਦੋਂ ਗੁਰਬਾਣੀ ਦੀ ਰੌਸ਼ਨੀ ਵਿਚ ਨਜ਼ਰ ਮਾਰੀਏ ਤਾਂ ਇਸ ਦੀ ਰੂਪ-ਰੇਖਾ ਸਾਨੂੰ ਸਹੀ ਰੂਪ ਵਿਚ ਦਿੱਸ ਆਵੇਗੀ ਕਿ ਜਿਵੇਂ ਇਕ ਕਿਸਾਨ ਆਪਣੇ ਖੇਤ ਵਿਚ ਜਿਹੋ ਜਿਹਾ ਚੰਗਾ ਮਾੜਾ ਬੀਜ ਬੀਜਦਾ ਹੈ, ਉਹ ਉਸੇ ਤਰ੍ਹਾਂ ਦਾ ਫਲ ਪ੍ਰਾਪਤ ਕਰਦਾ ਹੈ, ਇਸੇ ਹੀ ਤਰ੍ਹਾਂ ਬਾਣੀ ਵਿਚ ਇਸ ਸਰੀਰ ਨੂੰ ਧਰਤੀ ਦੇ ਰੂਪ ਵਿਚ ਦਰਸਾਇਆ ਹੈ, ਜਿਸ ਵਿਚ ਸ਼ੁਭ ਅਸ਼ੁਭ ਕਰਮਾਂ ਦਾ ਬੀਜ ਬੋਇਆ ਜਾਂਦਾ ਹੈ, ਜਾਂ ਇਸ ਸਰੀਰ ਨੂੰ ਭੀ ਬਾਣੀ ਵਿਚ ਖੇਤ ਰੂਪ ਦਰਸਾਇਆ ਗਿਆ ਹੈ, ਜਿਵੇਂ ਕਿ :

ਕਰਮ ਧਰਤੀ ਸਰੀਰੁ ਕਲਿਜੁਗ ਵਿਚਿ
ਜੇਹਾ ਕੋ ਬੀਜੇ ਤੇਹਾ ਕੋ ਖਾਏ ॥

ਗਲਾ ਉਪਰਿ ਤਪਾਵਸੁ ਨ ਹੋਈ
ਵਿਸੁ ਖਾਧੀ ਤਤਕਾਲ ਮਰਿ ਜਾਏ॥
ਭਾਈ ਵੇਖਹੁ ਨਿਆਉ ਸਚੁ ਕਰਤੇ ਕਾ
ਜੇਹਾ ਕੋਈ ਕਰੇ ਤੇਹਾ ਕੋਈ ਪਾਏ॥ *(ਪੰਨਾ ੩੦੮)*

ਕਰਮ ਧਰਤੀ ਸਰੀਰੁ ਜੁਗ ਅੰਤਰਿ ਜੋ ਬੋਵੈ ਸੋ ਖਾਤਿ॥
*(ਸ੍ਰੀ ਰਾਗੁ ਮ: ੫, ਪੰਨਾ ੭੮)*

ਖੇਤਿ ਸਰੀਰਿ ਜੋ ਬੀਜੀਐ ਸੋ ਅੰਤਿ ਖਲੋਆ ਆਇ॥
*(ਪੰਨਾ ੧੪੧੭)*

ਜੇਹੇ ਕਰਮ ਕਮਾਇ ਤੇਹਾ ਹੋਇਸੀ॥
*(ਸੂਹੀ ਮ: ੧, ਪੰਨਾ ੭੩੦)*

ਜੇਹੇ ਕਰਮ ਕਮਾਵਦੇ ਤੇਵੇਹੋ ਭਣੀਐ॥
*(ਪਉੜੀ, ਪੰਨਾ ੩੧੬)*

ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ॥
*(ਬਾਰਹ ਮਾਹਾ, ਪੰਨਾ ੧੩੪)*

ਇਸੇ ਤਰ੍ਹਾਂ ਬਾਣੀ ਵਿਚੋਂ ਸਾਨੂੰ ਹੋਰ ਭੀ ਬਹੁਤ ਉਦਾਹਰਣ ਮਿਲਦੇ ਹਨ, ਜਿਨ੍ਹਾਂ ਤੋਂ ਸੋਝੀ ਮਿਲਦੀ ਹੈ ਕਿ ਇਹ ਸਰੀਰ ਰੂਪੀ ਇਕ ਖੇਤ ਹੈ ਇਸ ਵਿਚ ਜਿਹੋ ਜਿਹਾ ਸ਼ੁਭ ਅਸ਼ੁਭ ਕਰਮ ਕਰਨ ਦਾ ਬੀਜ ਬੋਇਆ ਜਾਂਦਾ ਹੈ ਉਸ ਨੂੰ ਉਸੇ ਰੂਪ ਦਾ ਚੰਗਾ ਮਾੜਾ ਫਲ ਮਿਲਦਾ ਹੈ, ਭਾਵ ਚੰਗੀ ਕਰਣੀ ਕਰਨ ਵਾਲੇ ਨੂੰ ਸਾਧੂ, ਸੰਤ, ਮਹਾਪੁਰਖ ਦੇ ਨਾਮ ਨਾਲ ਸਤਿਕਾਰਿਆ ਜਾਂਦਾ ਹੈ ਅਤੇ ਨੀਵੀਂ ਕਰਨੀ ਵਾਲੇ ਨੂੰ ਨੀਚ ਪਦਵੀ ਦਾ ਹੱਕਦਾਰ ਜਾਣਿਆ ਜਾਂਦਾ ਹੈ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਉਦਾਹਰਣਾਂ ਦੁਆਰੇ ਚੰਦ ਸਤਰਾਂ ਵਿਚ ਅੰਕਤ ਕਰਨ ਦਾ ਯਤਨ ਕੀਤਾ ਹੈ, ਜਿਵੇਂ ਕਿ :

**ਬਿਆਹ ਸਮੈ ਜੈਸੇ ਦੂਹੂੰ ਓਰ ਗਾਈਅਤਿ ਗੀਤ,**
**ਏਕੈ ਹੁਇ ਲਭਤ ਏਕੈ ਹਾਨਿ ਕਾਨਿ ਜਾਨੀਐ॥**

*ਅਰਥ :*

(ਸ਼ੁਭ ਤੇ ਅਸ਼ੁਭ ਕਰਮਾਂ ਦੇ ਫਲ ਨੂੰ ਦੋ ਉਦਾਹਰਣਾਂ ਵਿਚ ਦਰਸਾਉਂਦੇ ਹਨ) ਜਿਵੇਂ ਵਿਆਹ ਦੇ ਸਮੇਂ ਦੋਹੀਂ ਪਾਸੀਂ ਈ (ਧੇਤਿਆਂ ਪੁਤੇਤਿਆਂ ਦੇ ਘਰੀਂ) ਗੀਤ (ਗਾਉਣ) ਗਾਏ ਜਾਂਦੇ ਹਨ, ਪਰ (ਫਲ ਉਸ ਗਾਉਣ ਦਾ ਦੁਵੱਲੀਂ ਹੀ ਨਿਆਰਾ ਨਿਆਰਾ ਮਿਲਦਾ ਹੈ) ਇਕਨਾ (ਪੁੱਤਰ ਵਾਲਿਆਂ) ਨੂੰ ਤਾਂ 'ਲਭਤ'—ਲਾਭ ਦੀ ਪ੍ਰਾਪਤੀ ਹੁੰਦੀ ਹੈ ਤੇ ਇਕਨਾ ਨੂੰ (ਧੇਤਿਆਂ ਨੂੰ ਧੀ ਦੇਣ ਦੀ) ਕਾਨਿ ਕਾਰਨ 'ਹਾਨਿ'—ਹੇਠੀ ਸਮਝੀ ਜਾਇਆ ਕਰਦੀ ਹੈ।

**ਦੂਹੂੰ ਦਲ ਬਿਖੈ ਜੈਸੇ ਬਾਜਤ ਨੀਸਾਨ ਤਾਨ,**
**ਕਾਹੂ ਕਉ ਜੈ ਕਾਹੂ ਕੋ ਪਰਾਜੈ ਪਹਿਚਾਨੀਐ॥**

*ਅਰਥ :*

(ਇਸੇ ਤਰ੍ਹਾਂ) ਦੋਹਾਂ ਦਲਾਂ (ਪਾਤਿਸ਼ਾਹੀਆਂ ਸੈਨਾ) ਵਿਚ ਜਿਸ ਤਰ੍ਹਾਂ ਤਾੜ ਤਾੜ ਵਾ ਕੱਸ ਕੱਸ ਕੇ ਨਿਸ਼ਾਨ (ਨਗਾਰੇ) ਵੱਜਦੇ ਹਨ। ਪਰ ਕਿਸੇ (ਪਾਤਸ਼ਾਹ) ਨੂੰ ਤਾਂ ਜਿੱਤ ਹੁੰਦੀ ਹੈ ਤੇ ਕਿਸੇ ਨੂੰ ਹਾਰ ਪਛਾਣੀਦੀ ਹੈ।

**ਜੈਸੇ ਦੂਹੂੰ ਕੂਲ ਸਰਿਤਾ ਮੈ ਭਰਿ ਨਾਉ ਚਲੈ,**
**ਕੋਊ ਮਾਝਿ ਧਾਰਿ ਕੋਊ ਪਾਰਿ ਪਰਵਾਨੀਐ॥**

*ਅਰਥ :*

ਜਿਸ ਤਰ੍ਹਾਂ ਨਦੀ ਦੇ ਦੋਵੇਂ ਹੀ ਕਿਨਾਰਿਆਂ ਵਿਖੇ ਬੇੜੀਆਂ (ਪੂਰ) ਭਰ ਭਰ ਕੇ ਚਲਿਆ ਕਰਦੀਆਂ ਹਨ, ਪਰ ਕੋਈ ਮਾਝਿ ਧਾਰਿ (ਅੱਧ ਵਿਚਾਲੇ) ਹੀ ਰਹਿ ਜਾਂਦੀ ਹੈ, ਤੇ ਕੋਈ ਪਾਰ ਭੀ ਜਾ ਪਿਆ ਕਰਦੀ ਹੈ। (ਅਰਥਾਤ ਕੋਈ ਧੀਮੀਆਂ ਚਲ ਕੇ ਅਜੇ ਅੱਧ ਵਿਚਾਲੇ ਹੀ ਹੁੰਦੀਆਂ ਜਾਂ ਡੁੱਬ ਜਾਂਦੀਆਂ ਹਨ, ਤੇ ਕੋਈ ਨਿਰਬਿਘਨ ਪਾਰ ਜਾ ਲਗਿਆ ਕਰਦੀਆਂ ਹਨ)।

**ਧਰਮ ਅਧਰਮ ਕਰਮ ਕੈ ਅਸਾਧ ਸਾਧ,**
**ਊਚ ਨੀਚ ਪਦਵੀ**
**ਪ੍ਰਸਿਧ ਉਨਮਾਨੀਐ॥੩੮੨॥**

*ਅਰਥ :*

ਇਸੇ ਤਰ੍ਹਾਂ ਹੀ ਧਰਮ ਰੂਪ ਸ਼ੁਭ ਕਮਾਈ ਕਰਕੇ 'ਸਾਧ'—ਭਲੇ ਪੁਰਖ (ਗੁਰਮੁਖ) ਤਾਂ ਉੱਚ-ਪਦਵੀ ਨੂੰ ਪ੍ਰਾਪਤ ਹੋਇਆ ਕਰਦੇ ਹਨ, ਅਤੇ ਅਧਰਮ ਰੂਪ ਅਸ਼ੁਭ ਕਮਾਈ ਕਰਕੇ 'ਅਸਾਧ'—ਮਨਮੁਖ ਲੋਕ ਨੀਚ ਪਦਵੀ ਨੂੰ ਪਾਇਆ ਕਰਦੇ ਹਨ, ਇਹ ਪ੍ਰਸਿੱਧ ਵੀਚਾਰ ਸੰਸਾਰ ਅੰਦਰ ਸਭ ਕੋਈ ਹੀ ਜਾਣਦਾ ਹੈ।੩੮੨।

***ਭਾਵਾਰਥ :*** ਸ਼ੁਭ ਅਸ਼ੁਭ ਕਰਮਾਂ ਦਾ ਚੰਗਾ ਮਾੜਾ ਫਲ ਮਨੁੱਖ ਨੂੰ ਪ੍ਰਤੱਖ ਇਸੇ ਜਨਮ ਵਿਚ ਮਿਲਦਾ ਰਹਿੰਦਾ ਹੈ।

**ਪ੍ਰ:** ਭਾਈ ਸਾਹਿਬ ਜੀਉ! ਅਸੀਂ ਤਾਂ ਕਈ ਵਾਰ ਕਈ ਵਿਅਕਤੀਆਂ ਦੇ ਬਾਹਰਲੇ ਪਹਿਰਾਵੇ ਨੂੰ ਤੱਕ ਕੇ ਹੀ ਭਰਮ ਭੁਲੇਖਾ ਖਾ ਜਾਂਦੇ ਹਾਂ ਕਿ ਇਹ ਪੂਰਨ ਸੰਤ ਜਾਂ ਸਾਧੂ ਹੀ ਹੋਵੇਗਾ ਪਰ ਸਹਿਜੇ ਸਹਿਜੇ ਪਰਖ ਕਰਨ ਤੋਂ ਸੂਝ-ਬੂਝ ਮਿਲਦੀ ਹੈ ਕਿ ਇਹ ਸਹੀ ਸੰਤ ਨਹੀਂ ਸੀ ਇਹ

ਤਾਂ ਕੇਵਲ ਸਾਧੂ ਦਾ ਲਿਬਾਸ ਹੀ ਧਾਰਨ ਕਰਨ ਵਾਲਾ ਸੀ। ਕਿਉਂ ਜੀ ! ਆਪ ਜੀ ਦੱਸੋਗੇ ਕਿ ਅਜਿਹੇ ਦੰਭੀਆਂ ਪਖੰਡੀਆਂ ਤੋਂ ਕਿਵੇਂ ਬਚਿਆ ਜਾ ਸਕਦਾ ਹੈ, ਕਿਉਂਕਿ ਸਾਡੀ ਤਾਂ ਦੂਰ-ਦਰਸ਼ੀ ਦ੍ਰਿਸ਼ਟੀ ਨਹੀਂ ਹੈ ?

**ਉ:** ਹੇ ਭਾਈਓ! ਅਸਲ ਵਿਚ ਇਸ ਪੱਖ ਬਾਰੇ ਸਾਨੂੰ ਗੁਰਬਾਣੀ ਨੇ ਕਈ ਥਾਵਾਂ 'ਤੇ ਅਸਲੀ ਤੇ ਨਕਲੀ, ਸੰਤ, ਅਸੰਤ ਦੀ ਜਾਣਕਾਰੀ ਦਿੱਤੀ ਹੈ ਕਿ ਸਹੀ ਰੂਪ ਵਿਚ ਸੰਤ ਦੀ ਪਛਾਣ ਕਿਸੇ ਦੇ ਬਾਹਰਲੇ ਲਿਬਾਸ ਤੋਂ ਨਹੀਂ, ਸਗੋਂ ਉਸਦੀ ਅੰਤ੍ਰੀਵ ਮਾਨਸਕ ਧਾਰਨੀ ਤੋਂ ਹੋਇਆ ਕਰਦੀ ਹੈ, ਇਸ ਬਾਰੇ ਸਾਨੂੰ ਬਾਣੀ ਦਾ ਫ਼ੁਰਮਾਨ ਮਿਲਦਾ ਹੈ :

ਤੁਮੀ ਤੁਮਾ ਵਿਸੁ ਅਕੁ ਧਤੂਰਾ ਨਿਮੁ ਫਲੁ ॥
ਮਨਿ ਮੁਖਿ ਵਸਹਿ ਤਿਸੁ ਜਿਸੁ ਤੂੰ ਚਿਤਿ ਨ ਆਵਹੀ ॥

*(ਸਲੋਕ ਮ: ੧, ਪੰਨਾ ੧੪੭)*

ਭਾਵ ਹੈ ਕਿ ਜਿਸ ਵਿਅਕਤੀ ਦੇ, ਉਸ ਪ੍ਰਭੂ ਦਾ ਨਾਮ ਚਿਤ ਵਿਚ ਨਹੀਂ ਵੱਸਿਆ ਜਾਣ ਲੈਣਾ ਚਾਹੀਦਾ ਹੈ ਕਿ ਉਸਦੇ ਮਨ ਅਤੇ ਮੁਖ ਵਿਚ ਤੁੰਮੀ, ਤੁੰਮਾ, ਅੱਕ, ਧਤੂਰੇ ਆਦਿ ਦੀ ਜ਼ਹਿਰ ਸਦਾ ਹੀ ਵੱਸਦੀ ਹੈ, ਉਹ ਬਾਹਰੋਂ ਭਾਵੇਂ ਕਿਤਨਾ ਹੀ ਚੰਗੇ ਤੋਂ ਚੰਗੇ ਸਾਧੂ ਦਾ ਲਿਬਾਸ ਧਾਰਨ ਕਰ ਲਵੇ ਉਹ ਰੱਬੀ-ਦਰਗਾਹ ਵਿਚ ਕਬੂਲਿਆ ਨਹੀਂ ਜਾਵੇਗਾ। ਇਸ ਲਈ ਉਸਦੇ ਬਾਹਰਲੀ ਬਨਾਵਟ ਤੇ ਸਜਾਵਟ ਨੂੰ ਵੇਖ ਕੇ ਭਰਮਣਾ ਨਹੀਂ ਚਾਹੀਦਾ, ਕਿਉਂਕਿ ਉਸਦੀ ਬੈਰੂਨੀ ਬਨਾਵਟ ਇਸੇ ਤਰ੍ਹਾਂ ਦੀ ਹੈ, ਜਿਵੇਂ ਕਿ :

ਪੇਖੰਦੜੋ ਕੀ ਭੁਲੁ ਤੁੰਮਾ ਦਿਸਮੁ ਸੋਹਣਾ ॥
ਅਢੁ ਨ ਲਹਦੜੋ ਮੁਲੁ
ਨਾਨਕ ਸਾਥਿ ਨ ਜੁਲਈ ਮਾਇਆ ॥੨॥

*(ਸਲੋਕ, ਪੰਨਾ ੭੦੮)*

ਭਾਵ ਹੈ ਕਿ ਜਿਵੇਂ ਕਿਸੇ ਕੌੜੇ ਤੁੰਮੇਂ ਦੀ ਬਾਹਰਲੀ ਸਜਾਵਟ ਇਸੇ ਹੀ ਤਰ੍ਹਾਂ ਹੋਇਆ ਕਰਦੀ ਹੈ, ਜਿਵੇਂ ਕੋਈ ਖ਼ੂਬਸੂਰਤ ਖ਼ਰਬੂਜਾ ਹੋਇਆ ਕਰਦਾ ਹੈ, ਪਰ ਜ਼ੁਬਾਨ 'ਤੇ ਰੱਖਣ ਤੋਂ ਉਸਦੀ ਕੁੜੱਤਣ ਦੀ ਜਾਣਕਾਰੀ ਹੁੰਦੀ ਹੈ ਕਿ ਇਸਦੀ ਕੀਮਤ ਤਾਂ ਅੱਧੀ ਕੌਡੀ ਭੀ ਨਹੀਂ। ਫ਼ਰੀਦ ਸਾਹਿਬ ਜੀ ਭੀ ਬਾਹਰਲੇ ਇਸੇ ਭੇਖ ਨੂੰ ਪ੍ਰਗਟਾਉਂਦੇ ਹਨ, ਜਿਵੇਂ ਕਿ :

ਫਰੀਦਾ ਕੰਨਿ ਮੁਸਲਾ ਸੂਫੁ ਗਲਿ
ਦਿਲਿ ਕਾਤੀ ਗੁੜੁ ਵਾਤਿ ॥
ਬਾਹਰਿ ਦਿਸੈ ਚਾਨਣਾ ਦਿਲਿ ਅੰਧਿਆਰੀ ਰਾਤਿ ॥੫੦॥

*(ਪੰਨਾ ੧੩੮੦)*

ਭਾਵ, ਬਾਹਰੋਂ ਪਾਖੰਡ ਵੇਖਣ ਵਿਚ ਤਾਂ ਬੜਾ ਚਾਨਣਾ ਦਿੱਸਦਾ ਹੈ, ਪਰ ਅੰਦਰ ਤਾਂ ਵਿਕਾਰਾਂ ਦੀ ਮੱਸਿਆ ਦਾ ਅੰਧੇਰਾ ਹੀ ਦਿੱਸਦਾ ਹੈ।

ਬਾਹਰਿ ਭੇਖ ਅੰਤਰਿ ਮਲੁ ਮਾਇਆ ॥
ਛਪਸਿ ਨਾਹਿ ਕਛੁ ਕਰੈ ਛਪਾਇਆ ॥
ਬਾਹਰਿ ਗਿਆਨ ਧਿਆਨ ਇਸਨਾਨ ॥
ਅੰਤਰਿ ਬਿਆਪੈ ਲੋਭੁ ਸੁਆਨੁ ॥
ਅੰਤਰਿ ਅਗਨਿ ਬਾਹਰਿ ਤਨੁ ਸੁਆਹ ॥
ਗਲਿ ਪਾਥਰ ਕੈਸੇ ਤਰੈ ਅਥਾਹ ॥

*(ਸੁਖਮਨੀ, ਪੰਨਾ ੨੬੭)*

ਬਾਹਰਿ ਧੋਤੀ ਤੂਮੜੀ ਅੰਦਰਿ ਵਿਸੁ ਨਿਕੋਰ ॥
ਸਾਧ ਭਲੇ ਅਣਨਾਤਿਆ ਚੋਰਸਿ ਚੋਰਾ ਚੋਰ ॥੨॥

*(ਮ: ੧, ਪੰਨਾ ੭੮੯)*

ਬਾਹਰਿ ਪਾਖੰਡ ਸਭ ਕਰਮ ਕਰਹਿ
ਮਨਿ ਹਿਰਦੈ ਕਪਟੁ ਕਮਾਇ ॥
ਖੇਤਿ ਸਰੀਰਿ ਜੋ ਬੀਜੀਐ ਸੋ ਅੰਤਿ ਖਲੋਆ ਆਇ ॥

*(ਪੰਨਾ ੧੪੧੭)*

ਇਸੇ ਤਰ੍ਹਾਂ ਬਾਣੀ ਵਿਚੋਂ ਸਾਨੂੰ ਹੋਰ ਭੀ ਬਹੁਤ ਉਦਾਹਰਣ ਮਿਲਦੇ ਹਨ ਕਿ ਬਾਹਰੋਂ ਕੋਈ ਕਿਤਨਾ ਭੀ ਸਰੀਰ ਦਾ ਭੇਖ ਧਾਰਨ ਕਰ ਲਵੇ ਪਰ ਉਸਦੇ ਕਠੋਰ ਮਨ ਵਿਚ ਕੋਈ ਬਦਲ ਨਹੀਂ ਆਵੇਗੀ ਅਤੇ ਮਨ ਦੀ ਮਾਨਸਕ ਨਿਰਮਲ ਕਰਨੀ ਵਾਲਾ ਭਾਵੇਂ ਕੋਈ ਕਿਤਨੇ ਭੀ ਸਾਧਾਰਨ ਲਿਬਾਸ ਵਿਚ ਰਹਿੰਦਾ ਹੈ, ਉਹ ਗੁਰੂ ਦੇ ਦਰਬਾਰ ਵਿਚ ਕਬੂਲਿਆ ਜਾਂਦਾ ਹੈ, ਇਸ ਲਈ ਜਿਨ੍ਹਾਂ ਦੀ ਬੁਰੀ ਭਲੀ ਕ੍ਰਿਆ ਪ੍ਰਪੱਕ ਹੋ ਚੁੱਕੀ ਹੈ ਉਸਨੂੰ ਬਦਲਣਾ ਕਠਨ ਹੈ ਉਸਦੀ ਨੇੜਤਾ ਪਰਖ ਦ੍ਵਾਰੇ ਹੀ ਕਰਨੀ ਸਿਆਣਪ ਹੈ। ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਚੰਦ ਉਦਾਹਰਣ ਅੰਕਤ ਕਰੇ ਹਨ, ਜਿਵੇਂ ਕਿ :

**ਪਾਹਨ ਕੇ ਰੇਖ ਆਦਿ ਅੰਤ ਨਿਰਬਾਹੁ ਕਰੈ,**
**ਟਰੈ ਨ ਸਨੇਹ ਸਾਧ ਬਿਗ੍ਰਹ ਅਸਾਧ ਕੋ ॥**

***ਅਰਥ :***

(ਅਸੀਂ ਪ੍ਰਤੱਖ ਹੀ ਵੇਖਦੇ ਹਾਂ ਕਿ) ਪੱਥਰ ਦੀ ਲੀਕ ਜਿਵੇਂ ਆਦਿ ਅੰਤ ਪ੍ਰਯੰਤ ਨਿਰਬਾਹ ਕਰਦੀ ਹੈ—ਅਰਥਾਤ ਜਿਸ ਤਰ੍ਹਾਂ ਪੱਥਰ ਉਪਰ ਲੀਕ ਪਾਈ ਜਾਵੇ ਤਾਂ ਜਦ ਤਕ ਉਹ ਪੱਥਰ ਆਪ ਛਿੰਨ ਭਿੰਨ ਨਹੀਂ ਹੋ ਜਾਂਦਾ ਤਦ ਤਕ ਉਹ ਲੀਕ ਨਹੀਂ ਮਿਟਿਆ ਕਰਦੀ। ਤਿਵੇਂ ਹੀ 'ਸਾਧ'—ਭਲੇ ਪੁਰਖਾਂ ਦਾ 'ਸਨੇਹ'—ਪਿਆਰ ਅਤੇ 'ਅਸਾਧ'—ਭੈੜੇ ਦਾ

'ਬਿਗ੍ਰਹ'—ਵੈਰ (ਵਿਰੋਧ) ਯਾ ਹੱਠ ਭੀ ਟਾਲਿਆਂ ਕਦੀ ਭੀ ਨਹੀਂ ਟਲ ਸਕਦਾ (ਸਿਰਾਂ ਪ੍ਰਯੰਤ ਤੁਰਿਆ ਜਾਂਦਾ ਹੈ)।

**ਜੈਸੇ ਜਲ ਮੈ ਲਕੀਰ ਧੀਰ ਨ ਧਰਤ ਤਤ,**
**ਅਧਮ ਕੀ ਪ੍ਰੀਤਿ ਅਉ ਬਿਰੁਧ ਜੁਧ ਸਾਧ ਕੋ ॥**

*ਅਰਥ :*

(ਹੋਰ ਸੁਣੋ) ਜਿਸ ਤਰ੍ਹਾਂ ਪਾਣੀ ਅੰਦਰ ਲਕੀਰ ਪਾਈ ਜਾਵੇ ਤਾਂ 'ਤਤ'—ਸੋ (ਉਹ) ਧੀਰ (ਟਿਕਾਉ) ਨਹੀਂ ਧਾਰ ਸਕਿਆ ਕਰਦੀ। ਖਿੱਚਦਿਆਂ ਖਿੱਚਦਿਆਂ ਲੋਪ ਹੋ ਜਾਂਦੀ ਹੈ, ਇਸੇ ਤਰ੍ਹਾਂ 'ਅਧਮ'—ਨੀਚ (ਦੀ ਪ੍ਰੀਤ) ਅਤੇ ਸਾਧ ਦਾ (ਕਿਸੇ ਦੇ) ਵਿਰੋਧ ਵਿਚ 'ਜੁਧ' (ਲੜਾਈ) ਸਮਝੋ। ਭਾਵ, ਨੀਚ ਦੀ ਪ੍ਰੀਤੀ ਤੇ ਭਲੇ ਦਾ ਵੈਰ ਵਿਰੋਧ ਛਿਨ ਭਰ ਭੀ ਨਹੀਂ ਟਿਕੇ ਰਹਿ ਸਕਿਆ ਕਰਦੇ।

**ਥੋਹਰਿ ਉਖਾਰੀ ਉਪਕਾਰੀ ਅਉ ਬਿਕਾਰੀ,**
**ਸਹਜਿ ਸੁਭਾਵ ਸਾਧ ਅਧਮ ਉਪਾਧ ਕੋ ॥**

*ਅਰਥ :*

(ਫਿਰ ਜਿਵੇਂ) ਥੋਹਰ ਤੇ ਉਖਾਰੀ (ਗੰਨਾ) ਉਹ 'ਬਿਕਾਰੀ'—(ਦੁਖ ਦੇਣ ਵਿਗਾੜ ਕਰਨ ਵਾਲੀ) ਅਤੇ ਇਹ 'ਪਰਉਪਕਾਰੀ'—ਭਲਾ ਕਰਨ (ਸੁਖ ਦੇਣ) ਵਾਲਾ ਹੁੰਦਾ ਹੈ, (ਤਿਵੇਂ ਹੀ) 'ਅਧਮ ਉਪਾਧ ਕੋ ਸੁਭਾਵ' ਨੀਚ ਦਾ ਸੁਭਾਵ ਉਪਾਧ (ਦੰਗਾ) ਖੜੇ ਕਰਨ ਦਾ ਹੁੰਦਾ ਹੈ ਅਤੇ 'ਸਾਧ ਕੋ ਸਹਜਿ ਸੁਭਾਵ'—ਉੱਤਮ ਪੁਰਖ ਦਾ ਸਹਜਿ—ਸੁਖਦੇਣਹਾਰਾ ਵਾ ਸ਼ਾਤੀ ਵਾਲਾ ਸੁਭਾਵ ਹੁੰਦਾ ਹੈ।

**ਗੁੰਜਾ ਫਲ ਮਾਨਕ ਸੰਸਾਰਿ ਤੁਲਾਧਾਰ ਬਿਖੈ,**
**ਤੋਲਿ ਕੈ ਸਮਾਨਿ ਮੋਲ**
**ਅਲਪ ਅਗਾਧ ਕੋ ॥੩੮੩॥**

*ਅਰਥ :*

(ਜਿਸ ਤਰ੍ਹਾਂ) ਸੰਸਾਰ ਅੰਦਰ ਰਤਕਾਂ ਦੇ ਬੂਟੇ ਦਾ ਫਲ (ਰੱਤੀ) ਅਤੇ 'ਮਾਨਕ'—ਮਣੀਆਂ (ਹੀਰੇ ਪੰਨੇ ਆਦਿ ਦੀ ਚੂਨੀ ਯਾ ਨਗੀਨਾ) 'ਤੁਲਾਧਾਰ'—ਤੱਕੜੀ ਵਿਚ ਇਕੋ ਜਿਹੇ ਤੋਲ ਤੁਲੀਦੇ ਹਨ, ਪਰ 'ਮੋਲ ਕੋ'—ਮੁਲ ਦੀ ਖ਼ਾਤਰ ਰੱਤੀ 'ਅਲਪ'—ਥੋੜ੍ਹੀ ਕੀਮਤ ਦੀ ਹੁੰਦੀ ਹੈ, ਅਰੁ ਮਾਨਕ—ਅਗਾਧ—ਬੇਸ਼ੁਮਾਰ (ਅਸੰਖਾਂ ਦੇ) ਮੁੱਲ ਵਾਲਾ ਹੁੰਦਾ ਹੈ। ਐਸੇ ਹੀ ਸਾਧ ਅਸਾਧ ਸ਼ਕਲੋਂ ਸੂਰਤੋਂ ਇਕੋ ਸਰੀਖੇ ਦਿੱਸਿਆ ਕਰਦੇ ਹਨ, ਪਰ ਜਿਸ ਵੇਲੇ ਸੰਗਤ ਮੇਲੇ ਦਾ ਵਾਹ ਪਿਆ ਕਰਦਾ ਹੈ ਤਾਂ ਉਨ੍ਹਾਂ ਦੇ ਹੀਲ ਪਿਆਜ ਦੀ ਅਸਲੀਅਤ ਦਾ ਪਤਾ ਲਗਿਆ ਕਰਦਾ ਹੈ)।੩੮੩।

*ਭਾਵਾਰਥ :*

ਜੈਸੇ ਚੂਨੋ ਖਾਂਡ ਸ੍ਵੇਤ ਏਕ ਸੇ ਦਿਖਾਈ ਦੇਤ,
ਪਾਈਐ ਤਉ ਸ੍ਵਾਦ ਰਸ ਰਸਨਾ ਕੈ ਚਾਖੀਐ॥
ਜੈਸੇ ਪੀਤ ਬਰਨ ਹੀ ਹੇਮ ਅਰੁ ਪੀਤਰ ਹੁਇ,
ਜਾਨੀਐ ਮਹਤ ਪਾਰਖਦ ਅਗ੍ਰ ਰਾਖੀਐ॥
ਜੈਸੇ ਕਊਆ ਕੋਕਿਲਾ ਹੈ ਦੋਨੋ ਖਗ ਸਿਆਮ ਤਨ,
ਬੂਝੀਐ ਅਸੁਭ ਸੁਭ ਸਬਦ ਸੁ ਭਾਖੀਐ॥
ਤੈਸੇ ਹੀ ਅਸਾਧ ਸਾਧ ਚਿਹਨ ਕੈ ਸਮਾਨ ਹੋਤ,
ਕਰਨੀ ਕਰਤੂਤ ਲਗਿ ਲਛਨ ਕੈ ਲਾਖੀਐ॥੫੯੬॥
*(ਭਾਈ ਗੁਰਦਾਸ ਜੀ)*

**ਪ੍ਰ:** ਭਾਈ ਸਾਹਿਬ ਜੀਉ! ਇਹ ਤਾਂ ਪ੍ਰਤੱਖ ਹੀ ਵੇਖਣ ਵਿਚ ਆਉਂਦਾ ਹੈ ਕਿ ਉਸ ਪ੍ਰਭੂ ਦੀ ਮਾਇਆ ਸਾਰੇ ਸੰਸਾਰ ਦੇ ਕੋਨੇ ਕੋਨੇ ਅੰਦਰ ਵਿਆਪੀ ਹੋਈ ਹੈ, ਉਸ ਮਾਇਆ ਦੇ ਰੂਪ ਭਾਵੇਂ ਦੋ ਜੜ੍ਹ ਤੇ ਚੇਤਨ ਦੇ ਰੂਪ ਵਿਚ ਮੰਨੇ ਹਨ, ਪਰ ਮਾਇਆ ਦੇ ਇਨ੍ਹਾਂ ਦੋਹਾਂ ਰੂਪਾਂ ਨੇ ਸਾਰੇ ਸੰਸਾਰ ਦੇ ਜੀਵਾਂ ਨੂੰ ਭਟਕਾਇਆ ਹੋਇਆ ਹੈ, ਇਸ ਪੱਖ ਨੂੰ ਗੁਰਬਾਣੀ ਵਿਚ ਭੀ ਦਰਸਾਇਆ ਗਿਆ ਹੈ ਕਿ :

ਮਾਇਆ ਐਸੀ ਮੋਹਨੀ ਭਾਈ॥
ਜੇਤੇ ਜੀਅ ਤੇਤੇ ਡਹਕਾਈ॥ *(ਪੰਨਾ ੧੧੬੦)*

ਭਾਵ, ਚੌਰਾਸੀ ਸਿੱਧ, ਛੇ ਜਤੀ, ਨੌਂ ਨਾਥ, ਸੂਰਜ, ਚੰਦ੍ਰਮਾ ਅਤੇ ਸਾਰੇ ਦੇਵਤੇ, ਅਰਥਾਤ ਜਿਸਨੂੰ ਉਦਰ ਲੱਗਾ ਹੈ, ਉਹ ਸਾਰੇ ਦੇ ਸਾਰੇ ਮਾਇਆ ਦੇ ਚੱਕ੍ਰ ਵਿਚ ਦਿਨੇ ਰਾਤ ਭਰਮਦੇ ਦਿੱਸਣ ਵਿਚ ਆਉਂਦੇ ਹਨ, ਪਰ ਜਿਨ੍ਹਾਂ ਗੁਰਸਿੱਖਾਂ ਦਾ ਆਪ ਜੀ ਜ਼ਿਕਰ ਕਰਦੇ ਆ ਰਹੇ ਹੋ, ਉਹ ਭੀ ਤਾਂ ਇਸੇ ਸੰਸਾਰ ਵਿਚ ਰਹਿੰਦੇ ਹਨ ਕੀ ਉਨ੍ਹਾਂ ਸਿੱਖਾਂ ਨੂੰ ਮਾਇਆ ਦੀ ਪ੍ਰਬਲਤਾ ਨਹੀਂ ਭਰਮਾਉਂਦੀ, ਇਸ ਬਾਰੇ ਤੁਸੀਂ ਗੁਰਮਤ ਅਨੁਸਾਰ ਕਿਵੇਂ ਨਿਸਚਾ ਰੱਖਦੇ ਹੋ, ਇਸਦੀ ਜਾਣਕਾਰੀ ਸਾਨੂੰ ਭੀ ਦਿਓ?

**ਉ:** ਹੇ ਭਾਈਓ! ਇਸ ਪੱਖ ਨੂੰ ਜਦੋਂ ਮੈਂ ਗੁਰਬਾਣੀ ਦੁਆਰੇ ਵੀਚਾਰਿਆ ਹੈ ਤਾਂ ਇਹੋ ਬੋਧ ਮਿਲਿਆ ਹੈ ਕਿ ਗੁਰਮੁਖ ਰਹਿੰਦੇ ਤਾਂ ਇਸੇ ਮਾਇਕੀ ਸੰਸਾਰ ਵਿਚ ਹਨ, ਪਰ ਉਨ੍ਹਾਂ ਦਾ ਸੰਸਾਰ ਵਿਚ ਰਹਿਣਾ ਇਸੇ ਹੀ ਪ੍ਰਕਾਰ ਹੈ (ਜਿਉ ਕਮਲ ਰਹੈ ਵਿਚਿ ਪਾਣੀ ਹੇ) ਜਾਂ ਜਿਵੇਂ—ਜਿਉ ਮੁਰਗਾਈ ਖੰਭ ਨ ਭੀਜੈ'—ਭਾਵ

ਗੁਰਮੁਖ ਸੰਸਾਰ ਦੇ ਪਦਾਰਥਾਂ ਰੂਪ ਪਾਣੀ ਵਿਚ ਰਹਿੰਦੇ ਹੋਏ ਨਿਰਲੇਪ ਇਸੇ ਤਰ੍ਹਾਂ ਰਹਿੰਦੇ ਹਨ, ਜਿਵੇਂ, ਕਮਲ ਤੇ ਮੁਰਗਾਈ ਪਾਣੀ ਵਿਚ ਨਿਰਲੇਪ ਰਹਿੰਦੇ ਹਨ।

ਇਸ ਮਾਇਆ ਦੇ ਪ੍ਰਬਲ ਵੇਗ ਤੋਂ ਗੁਰਮੁਖਾਂ ਦਾ ਛੁਟਕਾਰਾ (ਤਬ ਛੂਟੇ ਜਬ ਸਾਧੂ ਪਾਇਆ) ਜਿਸ ਮਾਇਆ ਦੀ ਪ੍ਰਬਲ ਸ਼ਕਤੀ ਨੇ ਸਾਰੇ ਸੰਸਾਰ ਦੇ ਲੋਕਾਂ ਨੂੰ ਆਪਣਾ ਦਾਸ ਬਣਾ ਰਖਿਆ ਹੈ, ਹੁਣ ਉਹ :

ਮਾਇਆ ਦਾਸੀ ਭਗਤਾ ਕੀ ਕਾਰ ਕਮਾਵੈ॥
ਚਰਣੀ ਲਾਗੈ ਤਾ ਮਹਲੁ ਪਾਵੈ॥

*(ਗਉੜੀ ਮ: ੩, ਪੰਨਾ ੨੩੧)*

ਸੂਪਨੀ ਸੂਪਨੀ ਕਿਆ ਕਹਹੁ ਭਾਈ॥
ਜਿਨਿ ਸਾਚੁ ਪਛਾਨਿਆ ਤਿਨਿ ਸੂਪਨੀ ਖਾਈ॥੨॥

*(ਪੰਨਾ ੪੮੦)*

ਇਸੇ ਤਰ੍ਹਾਂ ਬਾਣੀ ਦੁਆਰੇ ਹੋਰ ਭੀ ਬਹੁਤ ਪ੍ਰਮਾਣ ਮਿਲਦੇ ਹਨ ਕਿ ਜਿਸ ਮਾਇਆ ਨੇ ਸੰਸਾਰ ਦੇ ਹੋਰ ਸਾਰੇ ਜੀਵਾਂ ਨੂੰ ਭਰਮਾ ਲਿਆ ਹੈ ਉਹ ਮਾਇਆ ਗੁਰਮੁਖਾਂ ਨੂੰ ਨਹੀਂ ਪੋਹ ਸਕਿਆ ਕਰਦੀ, ਕਿਉਂਕਿ ਗੁਰਮੁਖਾਂ ਨੇ ਉਸ ਮਾਇਆ ਦੀ ਰੂਪ-ਰੇਖਾ ਬਦਲ ਲਈ ਹੈ ਭਾਵ ਉਸ ਨੂੰ ਧਰਮ ਅਰਥ ਵਰਤ ਕੇ ਸੁਖਦਾਈ ਰੂਪ ਵਿਚ ਬਦਲ ਲਿਆ ਹੈ।

ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਉਦਾਹਰਣਾਂ ਦੁਆਰੇ ਚੰਦ ਸਤਰਾਂ ਵਿਚ ਉਲੀਕਿਆ ਹੈ। ਜਿਵੇਂ ਕਿ :

**ਜੈਸੇ ਕੁਲਾ ਬਧੂ ਅੰਗ ਰਚਤ ਸੀਗਾਰ ਖੋੜਸ,**
**ਤੇਈ ਗਨਿਕਾ ਰਚਤ ਸਕਲ ਸੀਗਾਰ ਜੀ॥**

*ਅਰਥ :*

(ਪ੍ਰਤੱਖ ਹੀ ਵੇਖਣ ਵਿਚ ਆਉਂਦਾ ਹੈ ਕਿ) ਜਿਸ ਤਰ੍ਹਾਂ ਸ੍ਰੇਸ਼ਟ ਕੁਲ ਦੀ ਬਹੂ ਸੋਲ੍ਹਾਂ ਸ਼ਿੰਗਾਰ ਅੰਗਾਂ ਉਪਰ ਰਚਦੀ—ਸੁਆਰਦੀ ਹੈ, 'ਤੇਈ'—ਉਨ੍ਹਾਂ ਹੀ ਸਾਰਿਆਂ ਸ਼ਿੰਗਾਰਾਂ ਨੂੰ ਵੇਸਵਾ ਭੀ ਸੁਆਰਿਆ ਕਰਦੀ ਹੈ।

**ਕੁਲਾ ਬਧੂ ਸਿਹਜਾ ਸਮੈ ਰਮੈ ਭਤਾਰ ਏਕ,**
**ਬੇਸ੍ਵਾ ਤਉ ਅਨੇਕ ਸੈ ਕਰਤ ਬਿਭਚਾਰ ਜੀ॥**

*ਅਰਥ :*

(ਇਸੇ ਤਰ੍ਹਾਂ) ਕੁਲ ਬਹੂ ਤਾਂ ਸਿਹਜਾ ਦੇ ਸਮੇਂ ਇਕੋ ਭਰਤਾ (ਪਤੀ) ਨੂੰ ਹੀ ਰਵਣ ਕਰਦੀ (ਰਾਂਵਦੀ) ਹੈ, ਪਰ ਵੇਸਵਾ ਅਨੇਕਾਂ ਨਾਲ 'ਬਿਭਚਾਰ' ਦੁਰਾਚਾਰ ਕਰਿਆ ਕਰਦੀ ਹੈ।

**ਕੁਲਾ ਬਧੂ ਸੰਗਮੁ ਸੁਜਸ ਨਿਰਦੋਖ ਮੋਖ,**
**ਬੇਸ੍ਵਾ ਪਰਸਤ ਅਪਜਸ ਹੁਇ ਬਿਕਾਰ ਜੀ॥**

*ਅਰਥ :*

ਕੁਲ ਬਹੂ ਦੇ ਸੰਗਮ (ਸਪਰਸ਼—ਮੇਲ) ਤੋਂ ਸੁੰਦਰ ਜੱਸ (ਕੀਰਤੀ) 'ਨਿਰਦੋਖ'—ਨਿਰਵਿਕਾਰਤਾ ਤਥਾ ਮੁਕਤੀ ਹੁੰਦੀ ਹੈ—ਭਾਵ, ਗ੍ਰਿਹਸਤ ਧਰਮ ਪਾਲਣ ਵਿਖੇ ਸੁਕੀਰਤੀ, ਨਿਰਵਿਕਾਰਤਾ ਤਥਾ ਮੋਖ (ਮੁਕਤੀ) ਹੋਇਆ ਕਰਦੀ ਹੈ, ਪਰ ਵੇਸ੍ਵਾ ਨਾਲ ਛੋਂਹਦਿਆਂ 'ਅਪਜਸ'—ਜਗਤ ਵਿਚ ਫਿੱਟ ਫਿੱਟ ਹੁੰਦੀ ਤੇ ਵਿਗਾੜ ਹੀ ਵਿਗਾੜ ਨਿਕਲਿਆ ਕਰਦਾ ਹੈ।

**ਤੈਸੇ ਗੁਰਸਿਖਨ ਕਉ ਪਰਮ ਪਵਿਤ੍ਰ ਮਾਇਆ,**
**ਸੋਈ ਦੁਖਦਾਇਕ ਹੁਇ**
**ਦਹਤਿ ਸੰਸਾਰ ਜੀ॥੩੮੪॥**

*ਅਰਥ :*

ਇਸੇ ਤਰ੍ਹਾਂ ਗੁਰਸਿੱਖਾਂ ਨੂੰ ਮਾਇਆ (ਅੰਗੀਕਾਰ ਕੀਤਿਆਂ) ਧਰਮ ਮਾਰਗ ਆਦਿ ਵਿਚ ਲਗਦੀ ਹੋਈ ਪਰਮ ਪਵਿੱਤਰ ਫਲ ਦੀ ਦਾਤੀ ਹੋਇਆ ਕਰਦੀ ਹੈ, ਤੇ ਇਹੋ ਹੀ ਮਾਇਆ ਸੰਸਾਰ ਭਰ ਨੂੰ ਹੀ ਸੰਸਾਰੀ ਮਾਰਗ ਵਿਚ (ਲਾਉਂਦੀ ਹੋਈ) ਦੁੱਖਾਂ ਦੇ ਦੇਣਹਾਰੀ ਵਾ ਸਾੜਨਹਾਰੀ ਹੁੰਦੀ ਹੈ।੩੮੪।

***ਭਾਵਾਰਥ :*** ਇਸੇ ਲਈ ਕਿਸੇ ਨੇ ਆਪਣਾ ਖ਼ਿਆਲ ਦਿੱਤਾ ਹੈ ਕਿ :

ਮਾਯਾ ਹੈ ਦੋ ਭਾਂਤ ਕੀ ਦੋਏ ਚਲਾਏ ਰਾਹ॥
ਏਕ ਮਿਲਾਏ ਰਾਮ ਕੋ ਏਕ ਨਰਕ ਲੈ ਜਾਇ॥

**ਪ੍ਰ:** ਭਾਈ ਸਾਹਿਬ ਜੀਉ! ਜੋ ਮਾਇਆ ਸਾਰੇ ਜਗਤ ਨੂੰ ਹੀ ਬੰਧਨਾਂ ਦਾ ਰੂਪ ਹੈ, ਤੇ ਉਹੀ ਮਾਇਆ ਗੁਰਸਿੱਖਾਂ ਦੇ ਪਾਸ ਆਈ ਮੁਕਤ ਰੂਪ ਕਿਵੇਂ ਬਣ ਸਕਦੀ ਹੈ, ਇਸ ਬਾਰੇ ਜਾਣਕਾਰੀ ਦਿਓ ਕਿ ਇਹ ਕਿਵੇਂ ਹੋ ਸਕਦਾ ਹੈ?

**ਉ:** ਹੇ ਭਾਈਓ! ਇਹ ਠੀਕ ਹੈ ਕਿ ਮਾਇਆ ਤਾਂ ਸਭ ਲਈ ਸਮਾਨ ਹੈ, ਪਰ ਜੋ ਇਸਦੀ ਵਰਤੋਂ ਕਰਨ ਵਾਲੇ ਹਨ, ਇਹ ਦੋ ਸ਼ਕਲਾਂ ਵਿਚ ਵੇਖੇ ਜਾਂਦੇ ਹਨ, ਭਾਵ ਇਨ੍ਹਾਂ ਜੀਵਾਂ ਵਿਚ ਇਕ ਨਿਰੰਕਾਰੀ, ਨਿਰੰਕਾਰ ਦੇ ਪੂਜਕ ਹਨ, ਦੂਜੇ ਸੰਸਾਰੀ, ਮਾਇਆ ਦੇ ਪੁਜਾਰੀ ਹਨ, ਮਾਇਆ ਆਪਣੇ ਪੁਜਾਰੀਆਂ ਨੂੰ ਜਗਤ ਦੇ ਬੰਧਨਾਂ ਵਿਚ ਭਰਮਾਉਂਦੀ ਹੈ ਅਤੇ ਗੁਰਮੁਖ ਸਦਾ ਹੀ ਮਾਇਆ ਦੇ ਭਰਮ ਭੁਲੇਖਿਆਂ ਤੋਂ ਨਿਰਲੇਪ ਰਹਿੰਦੇ

ਹਨ, ਜਿਸ ਕਰਕੇ ਨਿਰੰਕਾਰ ਦੇ ਭਗਤਾਂ ਦੀ ਦਾਸੀ ਹੋ ਕੇ ਸਦਾ ਹੀ ਕਾਰ ਕਰਦੀ ਹੈ, ਪਰ ਅਜਿਹੇ ਗੁਰਮੁਖ ਵਿਰਲੇ ਪਾਏ ਜਾਂਦੇ ਹਨ, ਜਿਨ੍ਹਾਂ ਨੇ ਆਪਣੇ ਅੰਦਰੋਂ ਮਾਇਆ ਦੇ ਮੋਹ ਨੂੰ ਵਿਸਾਰ ਦਿੱਤਾ ਹੈ, ਜਿਵੇਂ ਕਿ :

ਮਾਇਆ ਮਹਿ ਜਿਸੁ ਰਖੈ ਉਦਾਸੁ ॥
ਕਹਿ ਕਬੀਰ ਹਉ ਤਾ ਕੋ ਦਾਸੁ ॥੪॥੧॥ *(ਪੰਨਾ ੧੧੫੭)*

ਨਿਸਿ ਦਿਨੁ ਮਾਇਆ ਕਾਰਨੇ ਪ੍ਰਾਨੀ ਡੋਲਤ ਨੀਤ ॥
ਕੋਟਨ ਮੈ ਨਾਨਕ ਕੋਊ ਨਾਰਾਇਨੁ ਜਿਹ ਚੀਤਿ ॥੨੪॥
*(ਸਲੋਕ ਮ: ੯, ਪੰਨਾ ੧੪੨੭)*

ਕੋਟਿ ਮਧੇ ਕੋ ਵਿਰਲਾ ਸੇਵਕੁ ਹੋਰਿ ਸਗਲੇ ਬਿਉਹਾਰੀ ॥
*(ਗੂਜਰੀ ਮ: ੫, ਪੰਨਾ ੪੯੫)*

ਜਿਸੁ ਮਸਤਕਿ ਗੁਰਿ ਧਰਿਆ ਹਾਥੁ ॥
ਕੋਟਿ ਮਧੇ ਕੋ ਵਿਰਲਾ ਦਾਸੁ ॥ *(ਪੰਨਾ ੧੩੪੦)*

ਉਨ੍ਹਾਂ ਦੀ ਮਾਨਸਕ ਅਵਸਥਾ ਅਜਿਹੀ ਹੋ ਜਾਂਦੀ ਹੈ, ਜਿਵੇਂ ਕਿ :

ਏਕੋ ਜਪਿ ਏਕੋ ਸਾਲਾਹਿ ॥
ਏਕੁ ਸਿਮਰਿ ਏਕੋ ਮਨ ਆਹਿ ॥
ਏਕਸ ਕੇ ਗੁਨ ਗਾਉ ਅਨੰਤ ॥
ਮਨਿ ਤਨਿ ਜਾਪਿ ਏਕ ਭਗਵੰਤ ॥
*(ਸੁਖਮਨੀ ਮ: ੫, ਪੰਨਾ ੨੮੯)*

ਅੰਤਰਿ ਪੂਜਾ ਮਨ ਤੇ ਹੋਇ ॥
ਏਕੋ ਵੇਖੈ ਅਉਰੁ ਨ ਕੋਇ ॥ *(ਪੰਨਾ ੧੧੭੩)*

ਏਕੋ ਵੇਖਾ ਅਵਰੁ ਨ ਬੀਆ ॥
ਗੁਰ ਪਰਸਾਦੀ ਅੰਮ੍ਰਿਤੁ ਪੀਆ ॥ *(ਪੰਨਾ ੧੧੩)*

ਸਚੋ ਸਚਾ ਸਚੁ ਸਾਲਾਹੀ ॥
ਏਕੋ ਵੇਖਾ ਦੂਜਾ ਨਾਹੀ ॥ *(ਮਾਰੂ ਮ: ੩, ਪੰਨਾ ੧੦੫੦)*

ਇਸੇ ਤਰ੍ਹਾਂ ਬਾਣੀ ਵਿਚੋਂ ਹੋਰ ਭੀ ਕਈ ਥਾਵਾਂ ਪਰ ਸਾਨੂੰ ਬੋਧ ਮਿਲਦਾ ਹੈ ਕਿ ਜਿਨ੍ਹਾਂ ਗੁਰਮੁਖਾਂ ਨੇ ਗੁਰਬਾਣੀ ਦੀ ਕਮਾਈ ਕਰਕੇ ਆਪਣੇ ਮਨ ਨੂੰ ਗੁਰਮਤ ਦੀਆਂ ਸਿਖ਼ਰਾਂ 'ਤੇ ਲੈ ਜਾ ਕੇ ਸਥਿਰ ਕਰ ਲਿਆ ਹੈ, ਉਨ੍ਹਾਂ ਨੂੰ ਉਹ ਮਾਇਆ ਜੋ ਜਗਤ ਦੇ ਜੀਵਾਂ ਨੂੰ ਬੰਧਨਾਂ ਦਾ ਕਾਰਨ ਬਣਦੀ ਹੈ ਉਹੀ ਗੁਰਮੁਖਾਂ ਪਾਸ ਆਈ ਮੋਖ ਦਾ ਕਾਰਨ ਬਣ ਜਾਂਦੀ ਹੈ।

ਸੋ, ਮੈਂ ਭੀ ਗੁਰਬਾਣੀ ਤੋਂ ਪ੍ਰੇਰਨਾ ਲੈ ਕੇ ਗੁਰਮੁਖਾਂ ਦੀ ਉਚਾਣਾਂ 'ਤੇ ਪੁੱਜੀ ਮਾਨਸਕ ਅਵਸਥਾ ਦਾ ਕੁਝ ਕੁ ਸਤਰਾਂ ਦੁਆਰੇ ਚੰਦ ਉਦਾਹਰਣ ਅੰਕਤ ਕਰਨ ਦਾ ਨਿਗੂਣਾ ਜਿਹਾ ਉਪਰਾਲਾ ਕੀਤਾ ਹੈ, ਜਿਵੇਂ ਕਿ :

**ਸੋਈ ਲੋਹਾ ਬਿਸ੍ਵ ਬਿਖੈ ਬਿਬਿਧਿ ਬੰਧਨ ਰੂਪ,**
**ਸੋਈ ਤਉ ਕੰਚਨ ਜੋਤਿ ਪਾਰਸ ਪ੍ਰਸੰਗ ਹੈ।**

***ਅਰਥ :***

(ਅਸੀਂ ਪ੍ਰਤੱਖ ਤੱਕਦੇ ਹਾਂ ਕਿ) ਉਹੋ ਹੀ ਲੋਹਾ ਸੰਸਾਰ ਵਿਚ (ਸੰਗਲੀਆਂ, ਸੰਗਲ, ਕੁੰਡੇ, ਜ਼ੰਜੀਰਾਂ ਆਦਿ) ਅਨੇਕ ਤਰ੍ਹਾਂ ਦੇ ਬੰਧਨਾਂ ਦਾ ਰੂਪ ਹੁੰਦਾ ਹੈ ਤੇ ਓਹੀ ਲੋਹਾ ਪਾਰਸ ਦੇ ਪ੍ਰਸੰਗ (ਮਿਲਾਪ) ਨੂੰ ਪਾ ਕੇ ਜੋਤਿ ਸਰੂਪੀ-ਦਮਕਣਹਾਰਾ ਸੋਨਾ ਬਣ ਜਾਇਆ ਕਰਦਾ ਹੈ।

**ਸੋਈ ਤਉ ਸਿੰਗਾਰ ਅਤਿ**
**ਸੋਭਤ ਪਤਿਬ੍ਰਤਾ ਕਉ,**
**ਸੋਈ ਅਭਰਨੁ ਗਨਿਕਾ ਰਚਿਤ ਅੰਗ ਹੈ॥**

***ਅਰਥ :***

ਓਹੀ ਸੋਨਾ ਸ਼ਿੰਗਾਰ (ਗਹਿਣਾ ਗਟਾ ਆਦਿ) ਪਤਿਬ੍ਰਤਾ (ਪਤੀ ਪ੍ਰਤਿਗਿਆਵਾਨ) ਇਸਤ੍ਰੀ (ਦੇ ਅੰਗਾਂ ਉਪਰ) ਅਤੀ ਸੋਭਾ (ਸਜਾਉਣ ਦਾ ਕਾਰਨ ਹੋ ਜਾਇਆ ਕਰਦਾ ਹੈ) ਤੇ ਓਹੋ ਹੀ 'ਅਭਰਣ'—ਸ਼ਿੰਗਾਰ (ਗਹਿਣੇ ਭੂਖਣ ਆਦਿ) ਵੇਸਵਾ ਆਪਣੇ ਅੰਗਾਂ ਉਪਰ ਪਹਿਰੇ (ਤਾਂ ਕਲੰਕ ਦਾ ਕਾਰਨ ਹੁੰਦਾ ਹੈ)।

**ਸੋਈ ਸ੍ਵਾਂਤਿ ਬੂੰਦ ਮਿਲਿ ਸਾਗਰ ਮੁਕਤਾ ਫਲ,**
**ਸੋਈ ਸ੍ਵਾਂਤਿ ਬੂੰਦ ਬਿਖੁ ਭੇਟਤ ਭੁਇਅੰਗ ਹੈ॥**

***ਅਰਥ :***

(ਇਸੇ ਹੀ ਤਰ੍ਹਾਂ) ਉਹੀ ਸ੍ਵਾਂਤੀ ਬੂੰਦ, ਸਮੁੰਦਰ ਅੰਦਰ (ਜੇਕਰ ਸਿੱਪ ਦੇ ਮੂੰਹ ਪਵੇ ਤਾਂ) ਮੋਤੀ ਫਲ ਬਣਿਆ ਕਰਦੀ ਹੈ ਤੇ ਓਹੀ ਸ੍ਵਾਂਤੀ ਬੂੰਦ 'ਭੁਇਅੰਗ'—ਸੱਪ ਨੂੰ ਭੇਟ ਕੇ (ਸੱਪ ਦੇ ਮੂੰਹ ਪੈ ਕੇ) ਵਿਹੁ ਹੋ ਜਾਇਆ ਕਰਦੀ ਹੈ।

**ਤੈਸੇ ਮਾਇਆ ਕਿਰਤ ਬਿਰਤ ਹੈ ਬਿਕਾਰ ਜਗ,**
**ਪਰਉਪਕਾਰ ਗੁਰਸਿਖਨ ਸ੍ਵਬੰਗ ਹੈ॥੩੮੫॥**

***ਅਰਥ :***

ਤਿਸੇ ਪ੍ਰਕਾਰ ਹੀ ਇਹ ਮਾਇਆ ਜਗਤ (ਜੀਵਾਂ) ਲਈ 'ਕਿਰਤ ਬਿਰਤ'—ਬਿਉਹਾਰੀ ਕਿਰਤੀ (ਉਪਜੀਵਕਾ ਨਮਿਤ) ਕਾਰਾਂ-ਵਿਹਾਰਾਂ ਵਿਚ ਵਰਤਦੀ ਹੋਈ ਵਿਗਾੜ ਰੂਪ (ਹਾਨੀਕਾਰਕ) ਹੁੰਦੀ ਹੈ ਅਤੇ ਗੁਰਸਿੱਖਾਂ ਪਾਸ ਆਈ ਹੋਈ ਇਹ 'ਸ੍ਵਬੰਗ'—ਸਰਬ ਰੂਪ ਕਰਕੇ ਹੀ 'ਪਰਉਪਕਾਰ'—ਭਲੇ

ਖ਼ਾਤਰ (ਲੋਕਾਂ ਦੇ ਹਿਤ ਕਰਣਹਾਰੀ) ਵਾ ਪਰਉਪਕਾਰ—ਪਰਮਾਤਮਾ+ਸਮੀਪ+ਕਾਰਣੀ—ਪਰਮਾਰਥ ਦੀ ਸਾਧਨਹਾਰੀ ਹੁੰਦੀ ਹੈ।੩੮੫।

**ਪ੍ਰ:** ਭਾਈ ਸਾਹਿਬ ਜੀਉ ! ਗੁਰੂ ਨਾਨਕ ਦੇਵ ਜੀ ਨੇ ਤਾਂ ਸਾਧ ਸੰਗਤ ਇਸੇ ਲਈ ਹੀ ਕਾਇਮ ਕੀਤੀ ਹੈ ਕਿ ਦੁਸ਼ਟ ਸੁਭਾਉ ਵਾਲੇ ਲੋਕ ਆਪਣੇ ਦੁਸ਼ਟ ਸੁਭਾਵ ਨੂੰ ਬਦਲਣ ਦਾ ਸਾਧਨ ਕਰਨ, ਪਰ ਵੇਖਣ ਵਿਚ ਇਉਂ ਹੀ ਆਉਂਦਾ ਹੈ ਕਿ ਬਹੁਤ ਲੋਕ ਆਪਣੇ ਦੁਸ਼ਟ-ਪੁਣੇ ਨੂੰ ਉਸੇ ਤਰ੍ਹਾਂ ਹੀ ਕਾਇਮ ਰੱਖਦੇ ਹਨ, ਪਰ ਸੰਗਤ ਵਿਚ ਆ ਕੇ ਬੈਠਣ ਨੂੰ ਭੀ ਉਹ ਆਪਣੀ ਸਿਆਣਪਤਾ ਦਾ ਹੀ ਸਾਧਨ ਮੰਨਦੇ ਹਨ। ਉਹ ਦੁਸ਼ਟ ਲੋਕ ਜਦ ਕਦ ਤੇ ਜਿਥੇ ਕਿਥੇ ਭੀ ਵੇਖੀਏ ਆਪਣੇ ਦੁਸ਼ਟ ਸੁਭਾਉ ਦੀ ਪੂਰਤੀ ਵਾਸਤੇ ਹੀ ਜਾਇਆ ਕਰਦੇ ਹਨ, ਕਿਉਂ ਜੀ! ਉਹ ਲੋਕ ਐਸਾ ਕਿਉਂ ਕਰਦੇ ਹਨ, ਉਨ੍ਹਾਂ ਲੋਕਾਂ ਨੂੰ ਤੁਸੀਂ ਕਿਸ ਰੂਪ ਵਿਚ ਅਨੁਭਵ ਕਰਦੇ ਹੋ ਤੇ ਇਸ ਤਰ੍ਹਾਂ ਦੇ ਕਪਟੀ ਸੁਭਾਵ ਨੂੰ ਕਾਇਮ ਰਖ ਕੇ ਸਦਾ ਹੀ ਸੰਗਤ ਵਿਚ ਆਉਂਦੇ ਰਹਿਣ ਦਾ ਭੀ ਉਨ੍ਹਾਂ ਨੂੰ ਕੀ ਕੋਈ ਲਾਭ ਹੈ, ਦੱਸਣ ਦੀ ਖੇਚਲ ਕਰੋ ?

**ਉ:** ਹੇ ਭਾਈਓ ! ਜੋ ਭੀ ਕਪਟੀ ਲੋਕ ਸੰਗਤ ਵਿਚ ਆਉਂਦੇ ਹਨ, ਉਹ ਆਪਣੇ ਆਪ ਨੂੰ ਸੁਧਾਰਨ ਲਈ ਨਹੀਂ ਸਗੋਂ ਆਪਣੇ ਕਪਟੀ ਸੁਭਾਉ 'ਤੇ ਪੜਦਾ ਪਾਉਣ ਲਈ ਹੀ ਆਇਆ ਕਰਦੇ ਹਨ ਕਿ ਲੋਕੀ ਸਾਨੂੰ ਨਿਸ਼ਕਪਟੀ ਸਮਝਣ ਦਾ ਭੁਲੇਖਾ ਧਾਰਨ ਕਰੀ ਰੱਖਣ ਪਰ ਉਨ੍ਹਾਂ ਦਾ ਉੱਚੀ ਸੰਗਤ ਵਿਚ ਆ ਕੇ ਬੈਠਣਾ ਭੀ ਇਸੀ ਤਰ੍ਹਾਂ ਦਾ ਹੈ, ਜਿਵੇਂ ਕਿ :

ਊਚੇ ਥਿਤ ਊਚਾ ਨਹੀਂ ਊਚਾ ਗੁਣ ਕਰ ਹੋਇ॥
ਕਾਗ ਅਟਾਰੀ ਪਰ ਬਹੈ ਕਿਆ ਖਗਪਤ ਹੋਏ ਸੋਇ॥
*(ਸਾਰਕੁਤਾਵਲੀ)*

ਭਾਵ ਹੈ ਜਿਵੇਂ ਕਿ ਕਿਸੇ ਉੱਚੀ ਅਟਾਰੀ ਪਰ ਬੈਠਣ ਨਾਲ ਕਾਂ ਉੱਚਾ ਨਹੀਂ ਹੋ ਸਕਦਾ, ਇਸੇ ਤਰ੍ਹਾਂ ਹੀ ਕਪਟ ਤੋਂ ਸੱਖਣਾ ਕੋਈ ਭੀ ਕਪਟੀ ਸੰਗਤ ਵਿਚ ਬੈਠਣ ਨਾਲ ਨਿਸ਼ਕਪਟੀ ਨਹੀਂ ਹੋ ਸਕਦਾ। ਕਿਉਂਕਿ ਉਹ ਕਪਟੀ ਸੰਗਤ ਵਿਚ ਆ ਕੇ ਭੀ ਕਾਗ ਦੀ ਨਿਆਈਂ ਆਪਣੀ ਗੰਦੀ ਖ਼ੁਰਾਕ ਦਾ ਤਿਆਗ ਨਹੀਂ ਕਰਦਾ ਜਿਵੇਂ ਕਾਂ ਨੂੰ ਖਾਣ ਲਈ ਕਪੂਰ ਦਿੱਤਾ ਜਾਏ ਉਹ ਉਸਨੂੰ ਖਾਣ ਦਾ ਆਦੀ ਨਹੀਂ ਹੋਇਆ ਕਰਦਾ, ਜਿਵੇਂ ਬਾਣੀ ਵਿਚ ਫ਼ੁਰਮਾਨ ਆਇਆ ਹੈ ਕਿ :

ਕਹਾ ਸੁਆਨ ਕਉ ਸਿਮ੍ਰਿਤਿ ਸੁਨਾਏ॥
ਕਹਾ ਸਾਕਤ ਪਹਿ ਹਰਿ ਗੁਨ ਗਾਏ॥੧॥.....
ਕਊਆ ਕਹਾ ਕਪੂਰ ਚਰਾਏ॥
ਕਹ ਬਿਸੀਅਰ ਕਉ ਦੂਧੁ ਪੀਆਏ॥੨॥.....
ਸਾਕਤੁ ਸੁਆਨੁ ਸਭੁ ਕਰੇ ਕਰਾਇਆ॥
ਜੋ ਧੁਰਿ ਲਿਖਿਆ ਸੋ ਕਰਮ ਕਮਾਇਆ॥੪॥
ਅੰਮ੍ਰਿਤੁ ਲੈ ਲੈ ਨੀਮੁ ਸਿੰਚਾਈ॥
ਕਹਤ ਕਬੀਰ ਉਆ ਕੋ ਸਹਜੁ ਨ ਜਾਈ॥੫॥੭॥੨੦॥
*(ਆਸਾ, ਪੰਨਾ ੪੮੧)*

ਦੁਰਮਤਿ ਭਾਗਹੀਨ ਮਤਿ ਫੀਕੇ
ਨਾਮੁ ਸੁਨਤ ਆਵੈ ਮਨਿ ਰੋਹੈ॥
ਕਊਆ ਕਾਗ ਕਉ ਅੰਮ੍ਰਿਤ ਰਸੁ ਪਾਈਐ
ਤ੍ਰਿਪਤੈ ਵਿਸਟਾ ਖਾਇ ਮੁਖਿ ਗੋਹੈ॥੩॥ *(ਪੰਨਾ ੪੯੩)*

ਜੋ ਸਾਕਤ ਕਪਟੀ ਮਨੁੱਖ ਹੈ ਉਹ ਸੰਗਤ ਵਿਚ ਆ ਕੇ ਭੀ ਆਪਣੇ ਖੋਟੇ ਸੁਭਾਉ ਨੂੰ ਨਹੀਂ ਤਿਆਗਦਾ ਸਗੋਂ ਕੂੜ, ਕਪਟ, ਹੰਕਾਰ ਵਿਚ ਹੀ ਗ਼ਲਤਾਨ ਰਹਿੰਦਾ ਹੈ—ਇਸੇ ਲਈ ਹਜ਼ੂਰ ਨੇ ਬਾਣੀ ਵਿਚ ਇਸ਼ਾਰਾ ਕੀਤਾ ਹੈ ਕਿ :

ਅੰਮ੍ਰਿਤੁ ਕਉਰਾ ਬਿਖਿਆ ਮੀਠੀ॥
ਸਾਕਤ ਕੀ ਬਿਧਿ ਨੈਨਹੁ ਡੀਠੀ॥
ਕੂੜਿ ਕਪਟਿ ਅਹੰਕਾਰਿ ਰੀਝਾਨਾ॥
ਨਾਮੁ ਸੁਨਤ ਜਨੁ ਬਿਛੂਅ ਡਸਾਨਾ॥੨॥ *(ਪੰਨਾ ੮੯੨)*

ਘਰ ਹੀ ਮਹਿ ਅੰਮ੍ਰਿਤੁ ਭਰਪੂਰੁ ਹੈ
ਮਨਮੁਖਾ ਸਾਦੁ ਨ ਪਾਇਆ॥
ਜਿਉ ਕਸਤੂਰੀ ਮਿਰਗੁ ਨ ਜਾਣੈ
ਭ੍ਰਮਦਾ ਭਰਮਿ ਭੁਲਾਇਆ॥
ਅੰਮ੍ਰਿਤੁ ਤਜਿ ਬਿਖੁ ਸੰਗ੍ਰਹੈ
ਕਰਤੈ ਆਪਿ ਖੁਆਇਆ॥
ਗੁਰਮੁਖਿ ਵਿਰਲੇ ਸੋਝੀ ਪਈ
ਤਿਨਾ ਅੰਦਰਿ ਬ੍ਰਹਮੁ ਦਿਖਾਇਆ॥ *(ਮ: ੩, ਪੰਨਾ ੬੪੪)*

ਇਸੇ ਤਰ੍ਹਾਂ ਬਾਣੀ ਵਿਚ ਹੋਰ ਭੀ ਬਹੁਤ ਉਦਾਹਰਣ ਮਿਲਦੇ ਹਨ ਕਿ ਤੈਸੇ ਹੀ ਸਾਕਤ ਲੋਕ ਸਾਧ ਸੰਗਤ ਵਿਚ ਆ ਕੇ ਭੀ ਦੈਵੀ ਗੁਣਾਂ ਦੀ ਧਾਰਨ ਕਰਨ ਵਲੋਂ ਸੱਖਣੇ ਹੀ ਰਹਿ ਜਾਂਦੇ ਹਨ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਉਦਾਹਰਣਾਂ ਦੁਆਰੇ ਪ੍ਰਗਟਾਉਣ ਦਾ ਇਕ ਨਿਗੂਣਾ ਜਿਹਾ ਉਪਰਾਲਾ ਕੀਤਾ ਹੈ, ਜਿਵੇਂ ਕਿ :

**ਕਊਆ ਜਉ ਮਰਾਲ ਸਭਾ ਜਾਇ ਬੈਠੇ ਮਾਨਸਰ,**
**ਦੂਚਿਤ ਉਦਾਸ ਬਾਸ ਆਸ ਦੁਰਗੰਧ ਕੀ॥**

*ਅਰਥ :*

(ਵੇਖਣ ਵਿਚ ਆਉਂਦਾ ਹੈ ਕਿ) ਜੇਕਰ ਕਾਂ ਮਾਨਸਰੋਵਰ ਉੱਤੇ 'ਮਰਾਲ'—ਹੰਸਾਂ ਦੀ ਸਭਾ ਵਿਚ ਜਾ ਬੈਠੇ (ਤਾਂ ਉਹ) ਦੁਰਗੰਧ (ਵਿਸ਼ਟੇ) ਦੀ ਆਸਾ ਵਿਚ ਦੁਚਿੱਤਾ ਤੇ ਉਦਾਸ ਉਦਾਸ ਜਿਹਾ ਹੀ ਉਥੇ ਬਾਸ ਕਰਦਾ (ਬੈਠਦਾ) ਹੈ।

**ਸ੍ਵਾਨ ਜਿਉ ਬੈਠਾਈਐ ਸੁਭਗ ਪ੍ਰਜੰਕ ਪਰਿ,**
**ਤਿਆਗਿ ਜਾਇ ਚਾਕੀ ਚਾਟੈ**
**ਹੀਨ ਮਤਿ ਅੰਧ ਕੀ॥**

*ਅਰਥ :*

(ਇਸੇ ਹੀ ਤਰ੍ਹਾਂ) ਕੁੱਤੇ ਨੂੰ (ਚਾਹੇ) ਸੁੰਦਰ 'ਪ੍ਰਜੰਕ'—ਪਲੰਗ ਉੱਤੇ ਲੈ ਜਾ ਬਿਠਾਈਏ (ਪਰ ਉਹ ਉਸ ਪਲੰਗ ਨੂੰ) ਤਿਆਗ ਕੇ ਚੱਕੀ ਨੂੰ ਚੱਟਣ ਜਾ ਲਗਦਾ ਹੈ, ਕਿਉਂਜੁ ਉਸ 'ਅੰਧ'—ਮੂਰਖ ਦੀ ਮਤਿ ਜੋ ਮਾਰੀ ਹੋਈ ਹੈ।

**ਗਰਧਭ ਅੰਗ ਅਰਗਜਾ ਜਉ ਲੇਪਨ ਕੀਜੈ,**
**ਲੋਟਤ ਭਸਮ ਸੰਗਿ ਹੈ ਕੁਟੇਵ ਕੰਧ ਕੀ॥**

*ਅਰਥ :*

ਖੋਤੇ ਦੇ ਅੰਗਾਂ (ਸਰੀਰ) ਉਪਰ ਜੇਕਰ 'ਅਰਗਜਾ'—ਅਤਰ ਅੰਬੀਰ ਦਾ ਲੇਪ ਲਗਾਈਏ (ਮਲੀਏ) ਤਾਂ ਭੀ ਉਹ ਰਾਖ ਦੀ ਢੇਰੀ (ਰੂੜੀ) ਉਪਰ ਹੀ ਜਾ ਜਾ ਪਲਸੇਟੇ ਮਾਰਦਾ ਹੈ, ਕਿਉਂ ਜੁ ਉਸਦੇ ਕੰਧਿਆਂ (ਮੋਢਿਆਂ) ਨੂੰ ਇਹ 'ਕੁਟੇਵ'—ਖੋਟੀ ਬਾਣ ਹੀ ਪਈ ਹੋਈ ਹੈ।

**ਤੈਸੇ ਹੀ ਅਸਾਧ ਸਾਧ ਸੰਗਤਿ ਨ ਪ੍ਰੀਤਿ ਚੀਤਿ,**
**ਮਨਸਾ ਉਪਾਧ ਅਪਰਾਧ ਸਨਬੰਧ ਕੀ॥੩੮੬॥**

*ਅਰਥ :*

ਇਸੇ ਪ੍ਰਕਾਰ ਹੀ ਅਸਾਧ (ਸਾਕਤ—ਮਨਮੁਖ) ਦੇ ਚਿੱਤ ਅੰਦਰ ਸਾਧ ਸੰਗਤ (ਗੁਰਮੁਖਾਂ—ਸੰਤਾਂ) ਦੀ ਸੰਗਤ ਵਿਚ ਪ੍ਰੀਤੀ (ਰਤੀ ਭਰ ਭੀ) ਨਹੀਂ ਹੁੰਦੀ, (ਉਸਨੂੰ ਤਾਂ ਸਦਾ) ਐਸੇ ਸਨਬੰਧ ਦੀ ਹੀ ਮਨਸਾ ਲੱਗੀ ਰਹਿੰਦੀ ਹੈ ਜਿਥੇ ਕਿ ਕੋਈ ਉਪਾਧ ਖੜੀ ਕੀਤੀ ਜਾ ਸਕੇ ਜਾਂ ਉਪਾਧ ਕਰ ਸਕਣ ਦਾ ਅਉਸਰ ਮਿਲ ਸਕੇ।੩੮੬।

***ਭਾਵਾਰਥ :*** ਪਿਛੇ ਭਾਈ ਸਾਹਿਬ ਜੀ ਇਹ ਕਹਿ ਆਏ ਹਨ ਕਿ ਮਾਇਆ ਗੁਰਸਿੱਖਾਂ ਪਾਸ ਆਣ ਕੇ ਇਨ੍ਹਾਂ ਦਾ ਵਿਨਾਸ਼ ਨਹੀਂ ਕਰ ਸਕਦੀ, ਐਸਾ ਸੁਣ ਕੇ ਕਿਤੇ ਭੋਲੇ ਗੁਰਸਿੱਖ ਸਾਕਤਾਂ ਮਨਮੁਖਾਂ ਨੂੰ ਭੀ ਇਹ ਸਮਝ ਕੇ ਕਿ 'ਇਹ ਸਾਡਾ ਕੀ ਵਿਗਾੜ ਸਕਣਗੇ' ਕਿਧਰੇ ਇਨ੍ਹਾਂ ਦੀ ਮਿੱਤ੍ਰਤਾ ਨਾ ਕਰ ਬੈਠਣ, ਕਿਉਂਕਿ ਇਨ੍ਹਾਂ ਦੀ ਭਲੀ ਸੰਗਤ ਵਿਚ ਆਉਣ ਦੀ ਕਦੀ ਰੁਚੀ ਹੀ ਨਹੀਂ ਹੋਇਆ ਕਰਦੀ। ਜਦ ਭੀ ਇਹ ਸਾਕਤ ਕਦੀ ਕਿਸੇ ਸ਼ੁਭ ਕੰਮ ਵਿਚ ਆ ਧਸਨ ਤਾਂ ਸਮਝ ਲਵੋ ਕਿ ਇਹ ਕੁਛ ਉਪਾਧੀ, ਉਪਦ੍ਰਵ ਯਾ ਭੈੜਾ ਮਨਸੂਬਾ ਹੀ ਖੜਾ ਕਰਨਗੇ, ਇਸ ਲਈ ਗੁਰਮੁਖਾਂ ਨੂੰ ਕਦੇ ਭੀ ਸਾਕਤਾਂ ਦੀ ਸੰਗਤ ਨਹੀਂ ਕਰਨੀ ਚਾਹੀਦੀ, ਇਸੇ ਲਈ ਕਬੀਰ ਸਾਹਿਬ ਜੀ ਨੇ ਬਾਣੀ ਦੁਆਰੇ ਹਿਦਾਇਤ ਕੀਤੀ ਹੈ ਜੋ ਹਰ ਮਨੁੱਖ ਮਾਤ੍ਰ ਦੇ ਧਾਰਨ ਯੋਗ ਹੈ।

ਕਬੀਰ ਸਾਕਤ ਸੰਗੁ ਨ ਕੀਜੀਐ
ਦੂਰਹਿ ਜਾਈਐ ਭਾਗਿ॥
ਬਾਸਨੁ ਕਾਰੋ ਪਰਸੀਐ ਤਉ ਕਛੁ ਲਾਗੈ ਦਾਗੁ॥੧੩੧॥
*(ਪੰਨਾ ੧੩੭੧)*

ਭਾਵ ਹੈ ਸਾਕਤ ਜੋ (ਸ਼ਕਤੀ) ਮਾਇਆ ਦੇ ਪੁਜਾਰੀ ਹਨ, ਉਨ੍ਹਾਂ ਦੀ ਸੰਗਤ ਕਦੇ ਭੀ ਨਾ ਕਰੋ, ਜੇ ਕਦੀ ਅਚਨਚੇਤ ਉਨ੍ਹਾਂ ਦੀ ਨੇੜਤਾ ਹੋ ਭੀ ਜਾਵੇ ਤਾਂ ਦੂਰੋਂ ਹੀ ਵੇਖ ਕੇ ਦੂਰ ਭੱਜ ਜਾਓ। ਕਿਉਂਕਿ ਉਨ੍ਹਾਂ ਦੀ ਸੰਗਤ ਭੀ ਅਜਿਹੀ ਹੈ, ਜਿਵੇਂ ਕਿਸੇ ਕਾਲੇ ਬਰਤਨ ਨਾਲ ਸਪਰਸ਼ ਕਰਨ ਨਾਲ ਚਿੱਟੇ ਬਸਤ੍ਰ ਨੂੰ ਦਾਗ਼ ਅਵਸ਼ਯ ਹੀ ਲੱਗ ਜਾਂਦਾ ਹੈ।

ਪ੍ਰ: ਭਾਈ ਸਾਹਿਬ ਜੀਉ! ਜੇ ਕਦੀ ਸਾਕਤ, ਦੁਸ਼ਟ ਲੋਕ ਆਪਣੀ ਦੁਸ਼ਟਤਾ ਤੋਂ ਡਰ ਕੇ ਜੀਵਨ ਦਾ ਅਗਲਾ ਸਮਾਂ ਚੰਗਾ ਗੁਜ਼ਾਰਨ ਦੇ ਖ਼ਿਆਲ ਨੂੰ ਮੁਖ ਕੇ ਗੁਰੂ ਜੀ ਦੀ ਸ਼ਰਨ ਵਿਚ ਆਉਣ ਦਾ ਉਪਰਾਲਾ ਕਰਨ ਤਾਂ ਉਨ੍ਹਾਂ ਸਾਕਤਾਂ ਦੇ ਬਾਰੇ ਗੁਰੂ ਦੀ ਚਰਨ ਸ਼ਰਨ ਵਿਚ ਆਉਣ ਸੰਬੰਧੀ ਕਿਵੇਂ ਵਰਤਾਰਾ ਕੀਤਾ ਜਾਂਦਾ ਹੈ, ਇਸ ਬਾਰੇ ਤੁਸੀਂ ਗੁਰਮਤ ਅਨੁਸਾਰ ਕਿਵੇਂ ਅਨੁਭਵ ਕਰਦੇ ਹੋ, ਇਸ ਪੱਖ ਬਾਰੇ ਸਾਨੂੰ ਭੀ ਜਾਣਕਾਰੀ ਦਿਓ, ਧੰਨਵਾਦੀ ਹੋਵਾਂਗੇ ?

ਪ੍ਰ: ਹੇ ਭਾਈਓ! ਮੈਂ ਤਾਂ ਜਦੋਂ ਇਸ ਪੱਖ ਨੂੰ ਗੁਰਬਾਣੀ ਦੀ ਰੌਸ਼ਨੀ ਵਿਚ ਤੱਕਦਾ ਹਾਂ ਤਾਂ ਇਹੋ ਹੀ ਸੋਝੀ ਮਿਲਦੀ ਹੈ ਕਿ ਜਦ ਭੀ ਕੋਈ ਵੱਡੇ ਤੋਂ ਵੱਡਾ ਅਪਰਾਧੀ ਆਪਣੇ ਕੀਤੇ ਪਿਛਲੇ ਗੁਨਾਹਾਂ ਦਾ ਪਛਤਾਵਾ ਕਰਦਾ ਹੋਇਆ ਨਿਸ਼ਪਾਪ ਹੋ ਸਹੀ ਰੂਪ ਵਿਚ ਗੁਰੂ ਅੱਗੇ ਇਉਂ ਅਰਦਾਸ ਕਰਦਾ ਹੈ ਕਿ :

ਹਮ ਅਪਰਾਧ ਪਾਪ ਬਹੁ ਕੀਨੇ
ਕਰਿ ਦੁਸਟੀ ਚੋਰ ਚੁਰਾਇਆ॥

ਅਬ ਨਾਨਕ ਸਰਣਾਗਤਿ ਆਏ
ਹਰਿ ਰਾਖਹੁ ਲਾਜ ਹਰਿ ਭਾਇਆ ॥੪॥੧੧॥੨੫॥੬੩॥
*(ਗਉੜੀ ਮ: ੪, ਪੰਨਾ ੧੭੨)*

ਹਮ ਅਵਗਨ ਕਰਹ ਅਸੰਖ ਨੀਤਿ
ਤੁਮ੍ ਨਿਰਗੁਨ ਦਾਤਾਰੇ ॥
ਦਾਸੀ ਸੰਗਤਿ ਪ੍ਰਭੂ ਤਿਆਗਿ ਏ ਕਰਮ ਹਮਾਰੇ ॥੨॥
*(ਬਿਲਾਵਲੁ ਮ: ੫, ਪੰਨਾ ੮੦੯)*

ਨਿਰਵੈਰ ਪੁਰਖ ਸਤਿਗੁਰ ਪ੍ਰਭ ਦਾਤੇ ॥
ਹਮ ਅਪਰਾਧੀ ਤੁਮ੍ ਬਖਸਾਤੇ ॥ *(ਪੰਨਾ ੧੧੪੧)*

ਹਮ ਅਪਰਾਧੀ ਨਿਰਗੁਨੀਆਰੇ ॥
ਨਾ ਕਿਛੁ ਸੇਵਾ ਨਾ ਕਰਮਾਰੇ ॥
*(ਰਾਮਕਲੀ ਮ: ੫, ਪੰਨਾ ੯੧੩)*

ਹਮ ਅਵਗਣਿਆਰੇ ਤੂ ਸੁਣਿ ਪਿਆਰੇ
ਤੁਧੁ ਭਾਵੈ ਸਚੁ ਸੋਈ ॥ *(ਸੂਹੀ ਮ: ੧, ਪੰਨਾ ੭੬੬)*

ਹਮ ਅਵਗੁਣਿ ਭਰੇ ਏਕੁ ਗੁਣੁ ਨਾਹੀ
ਅੰਮ੍ਰਿਤੁ ਛਾਡਿ ਬਿਖੈ ਬਿਖੁ ਖਾਈ ॥ *(ਪੰਨਾ ੧੪੦੬)*

ਇਸ ਤਰ੍ਹਾਂ ਹੋਰ ਭੀ ਬਹੁਤ ਪ੍ਰਮਾਣ ਹਨ, ਇਨ੍ਹਾਂ ਅਪਰਾਧਾਂ ਨੂੰ ਮੁਖ ਰਖ ਕੇ ਜਦੋਂ ਕੋਈ ਸਿੱਖ ਇਉਂ ਜੋਦੜੀ ਕਰਦਾ ਹੈ ਕਿ ਹੇ ਸਤਿਗੁਰੋ! ਜੇਕਰ ਤੁਸੀਂ ਮੇਰੇ ਅਨੰਤ ਗੁਨਾਹਾਂ ਨੂੰ ਸਾਹਮਣੇ ਰੱਖ ਕੇ ਮੇਰੇ ਕਰਮਾਂ ਧਰਮਾਂ ਦਾ ਲੇਖਾ ਕਰੋਗੇ ਫਿਰ ਤਾਂ :

ਲੇਖੈ ਕਤਹਿ ਨ ਛੂਟੀਐ ਖਿਨੁ ਖਿਨੁ ਭੂਲਨਹਾਰੁ ॥
ਬਖਸਨਹਾਰ ਬਖਸਿ ਲੈ ਨਾਨਕ ਪਾਰਿ ਉਤਾਰ ॥੧॥
*(ਸਲੋਕ, ਪੰਨਾ ੨੬੧)*

ਲੇਖੈ ਗਣਤ ਨ ਛੂਟੀਐ ਕਾਚੀ ਭੀਤਿ ਨ ਸੁਧਿ ॥
ਜਿਸਹਿ ਬੁਝਾਏ ਨਾਨਕਾ
ਤਿਹ ਗੁਰਮੁਖਿ ਨਿਰਮਲ ਬੁਧਿ ॥੯॥ *(ਸਲੋਕੁ, ਪੰਨਾ ੨੫੨)*

ਇਸ ਤਰ੍ਹਾਂ ਜਦੋਂ ਕੋਈ ਭੀ ਸਿੱਖ ਨਿਸ਼ਕਪਟ, ਸਰਲ ਚਿਤ ਹੋ ਗੁਰੂ ਦੇ ਸਨਮੁਖ ਹੋ ਕੇ ਭਾਵਨਾ ਭਰੀ ਅਰਦਾਸ ਕਰਦਾ ਹੈ, ਤਾਂ ਬਖ਼ਸ਼ਸ਼ਾਂ ਦੇ ਭੰਡਾਰ ਗੁਰੂ ਉਸ ਸਾਦਕ ਦੇ ਸਾਰੇ ਗੁਨਾਹਾਂ ਨੂੰ ਭੁਲਾ ਕੇ ਸਦਾ ਲਈ ਆਪਣੇ ਚਰਨਾਂ ਵਿਚ ਨਿਵਾਸ ਦੇ ਦਿਆ ਕਰਦੇ ਹਨ। ਸੋ, ਮੈਂ ਭੀ ਗੁਰਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਉੱਕਰਿਆ ਹੈ, ਕਿ ਉਹ ਸਤਿਗੁਰ ਸ਼ਰਨ ਪਾਲਕ ਨਿਧਾਰਾਂ ਦੇ ਅਧਾਰ ਤੇ ਨਿਆਸਰਿਆਂ ਦੇ ਆਸਰਾ ਹਨ, ਹਰ ਨਾਨਕ ਨਾਮ-ਲੇਵਾ ਸਿੱਖ ਨੂੰ ਸਦਾ ਹੀ ਗੁਰੂ ਦੀ ਸ਼ਰਨ ਪ੍ਰਾਪਤ ਕਰਨੀ ਯੋਗ ਹੈ। ਗੁਰੂ ਕੈਸੇ ਹਨ ਕਿ ਉਹ ਸ਼ਰਨਪਾਲਕ ਹਨ, ਜਿਵੇਂ ਕਿ :

**ਨਿਰਾਧਾਰ ਕੋ ਆਧਾਰੁ ਆਸਰੋ ਨਿਰਾਸਨ ਕੋ,**
**ਨਾਥੁ ਹੈ ਅਨਾਥਨ ਕੋ ਦੀਨ ਕੋ ਦਇਆਲੁ ਹੈ ॥**

***ਅਰਥ :***

(ਸਤਿਗੁਰੂ ਜੀ ਐਸੇ ਹਨ ਕਿ) ਜਿਨ੍ਹਾਂ ਦਾ ਕੋਈ ਭੀ ਝੱਲਣ ਵਾਲਾ ਨਹੀਂ ਐਸਾ ਨਿਰਅਧਾਰਾਂ ਦੇ ਆਧਾਰ (ਨਿਧਰਿਆਂ ਦੀ ਧਿਰ) ਤੇ ਨਿਆਸਰਿਆਂ ਦੇ ਆਸਰੇ ਹਨ, ਅਨਾਥਾਂ ਦੇ ਨਾਥ (ਸੁਆਮੀ) ਤੇ ਦੀਨਾਂ ਲਈ ਦਿਆਲੂ ਦਇਆ ਦੇ ਅਸਥਾਨ ਹਨ।

**ਅਸਰਨਿ ਸਰਨਿ ਅਉ ਨਿਰਧਨ ਕੋ ਹੈ ਧਨ,**
**ਟੇਕ ਅੰਧਨ ਕੀ ਅਉ ਕਿਰਪਨ ਕ੍ਰਿਪਾਲੁ ਹੈ ॥**

***ਅਰਥ :***

ਜਿਨ੍ਹਾਂ ਨੂੰ ਕੋਈ ਸਹਾਰਾ ਨਹੀਂ ਉਨ੍ਹਾਂ ਨੂੰ ਸਹਾਰਾ ਦੇਣਹਾਰੇ ਤੇ ਨਿਰਧਨਾਂ ਦੇ ਧਨ ਹਨ, (ਐਸਾ ਹੀ) ਅੰਨ੍ਹਿਆਂ ਦੀ ਟੇਕ (ਡੰਗੋਰੀ) ਅਤੇ ਕ੍ਰਿਪਨਾਂ (ਕੰਜੂਸਾਂ—ਤੰਗ-ਦਿਲੇ ਪੁਰਖਾਂ) ਲਈ ਕ੍ਰਿਪਾਲੂ ਹਨ।

**ਅਕ੍ਰਿਤਘਨ ਕੇ ਦਾਤਾਰ ਪਤਿਤ ਪਾਵਨ ਪ੍ਰਭੁ,**
**ਨਰਕ ਨਿਵਾਰਨ ਪ੍ਰਤਗਿਆ ਪ੍ਰਤਿਪਾਲੁ ਹੈ ॥**

***ਅਰਥ :***

ਕੀਤੇ ਨੂੰ ਨਾ ਜਾਣਨ ਵਾਲਿਆਂ ਦੇ ਭੀ ਦਾਤਾਰ (ਬਖ਼ਸ਼ਿੰਦ) ਹਨ, ਤੇ ਪਤਿਤਾਂ (ਆਚਰਣ-ਭ੍ਰਿਸ਼ਟ) ਗੰਦਿਆਂ ਨੂੰ ਭੀ 'ਪਾਵਨ'—ਪਵਿੱਤ੍ਰ ਕਰਨਹਾਰੇ 'ਪ੍ਰਭੂ'—ਸਭ ਤਰ੍ਹਾਂ ਸਮਰਥ ਹਨ, ਨਰਕਾਂ ਤੋਂ ਬਚਾਵਣਹਾਰੇ ਤੇ ਆਪਣੇ (ਬਖ਼ਸ਼ਿੰਦ) ਬਿਰਦ ਦੀ ਪ੍ਰਤੱਗਿਆ (ਪ੍ਰਣ) ਭਲੀ ਪ੍ਰਕਾਰ ਪਾਲਣਹਾਰੇ ਹਨ।

**ਅਵਗੁਨ ਹਰਨ ਕਰਨਿ ਕਰਤਗਿਆ ਸੁਆਮੀ,**
**ਸੰਗੀ ਸਰਬੰਗਿ ਰਸ ਰਸਿਕ ਰਸਾਲੁ ਹੈ ॥੩੮੭॥**

***ਅਰਥ :***

ਸੁਆਮੀ (ਸਤਿਗੁਰੂ) (ਅਉਗੁਣਆਰਿਆਂ ਦੇ) ਔਗੁਣਾਂ ਨੂੰ ਨਵਿਰਤ ਕਰਨਹਾਰੇ ਹਨ, ਤੇ 'ਕਰਤਗਿਆ'—ਕ੍ਰਿਤਗਤਾ (ਅਹਿਸਾਨ ਮੰਦੀ—ਉਪਕਾਰ ਪਾਲਣਹਾਰੇ ਹਨ) ਤੇ (ਜੋ ਭੀ ਕੋਈ) 'ਰਸ'—ਪ੍ਰੇਮ ਦੇ 'ਰਸਿਕ'—ਰਸੀਏ ਹਨ, ਉਨ੍ਹਾਂ ਦੇ 'ਸਰਬੰਗਿ ਸੰਗੀ'—(ਸਭ ਤਰ੍ਹਾਂ ਸਾਥ ਨਿਬਾਹੁਣਹਾਰੇ) 'ਰਸਾਲੁ'—ਰਸ ਦੇ ਮੰਦਿਰ ਹਨ।੩੮੭।

***ਭਾਵਾਰਥ :*** ਜਾਪਦਾ ਹੈ, ਭਾਈ ਸਾਹਿਬ ਨੇ ਇਹ ਸੋਚ ਕੇ ਕਿ ਸੰਗਤ ਵਿਚੋਂ ਵਾਂਜੇ ਦੁਸ਼ਟ ਲੋਕ ਕਿਵੇਂ ਤਰਨਗੇ ? ਇਸ ਲਈ ਅਧਮਾਂ ਨੂੰ ਉਧਾਰਨ ਦਾ ਇਹੀ ਇਕ ਤਰੀਕਾ ਸਾਧ ਸੰਗਤ ਹੈ। ਸੋ, ਉਨ੍ਹਾਂ ਦੁਸ਼ਟਾਂ ਨੂੰ ਧਰਵਾਸ ਦੇਣ ਲਈ ਭੀ ਨਾਲ ਹੀ ਕਹਿ ਦਿੱਤਾ ਹੈ ਕਿ ਉਨ੍ਹਾਂ ਨੂੰ ਭੀ ਸਤਿਗੁਰੂ ਝਲਣ ਯੋਗ ਹਨ, ਪਰ ਜੇਕਰ ਉਹ ਐਸੀ ਬਰਕਤ ਤੋਂ ਲਾਭਵੰਦ ਹੋਣਾ ਚਾਹੁਣ।

ਸੱਜਣ ਠੱਗ, ਕੌਡਾ ਰਾਖ਼ਸ਼ ਤੇ ਹੋਰ ਅਨੇਕਾਂ ਪਾਪੀਆਂ ਦਾ ਗੁਰੂ ਨਾਨਕ ਦੇਵ ਜੀ ਨੇ ਪ੍ਰਤੱਖ ਹੀ ਉਧਾਰ ਕੀਤਾ ਹੈ।

**ਪ੍ਰ:** ਭਾਈ ਸਾਹਿਬ ਜੀਉ! ਅਸੀਂ ਸੰਸਾਰੀ ਬੰਦੇ ਹਾਂ ਪ੍ਰਵਾਰਕ ਜੀਵਨ ਗੁਜ਼ਾਰਦਿਆਂ, ਸਾਨੂੰ ਹਰ ਤਰ੍ਹਾਂ ਦੇ ਬੰਦਿਆਂ ਨਾਲ ਵਾਹ ਪੈਂਦਾ ਹੈ, ਉਨ੍ਹਾਂ ਵਿਚ ਕਈ ਭਲੇ ਪੁਰਸ਼ ਸਾਧੂ ਲੋਕ ਹੋਇਆ ਕਰਦੇ ਹਨ ਤੇ ਕਈ ਬੁਰੇ ਅਸਾਧੂ ਭੀ, ਪਰ ਸਾਧੂ ਲੋਕ ਬਹੁਤ ਘਟ ਵੇਖਣ ਵਿਚ ਆਉਂਦੇ ਹਨ, ਪਰ ਉਨ੍ਹਾਂ ਦੇ ਮੁਕਾਬਲੇ ਵਿਚ ਬੁਰੇ, ਸਾਕਤ ਪੁਰਸ਼ਾਂ ਦੀ ਗਿਣਤੀ ਵਧੇਰੇ ਪਾਈ ਜਾਂਦੀ ਹੈ, ਪਰ ਸਾਨੂੰ ਤਾਂ ਵਿਵਹਾਰਕ ਕਾਰੋਬਾਰਾਂ ਦੀ ਪੂਰਤੀ ਵਾਸਤੇ ਹਰ ਸੱਜਣ ਨਾਲ ਹੀ ਵਾਹ ਪੈਂਦਾ ਹੈ, ਕਿਉਂ ਜੀ ! ਜੇ ਕਦੀ ਸਾਨੂੰ ਸਾਕਤ ਲੋਕਾਂ ਦੀ ਭੀ ਸੰਗਤ ਹੋ ਜਾਏ ਤਾਂ ਅਸੀਂ ਉਨ੍ਹਾਂ ਦਾ ਅਸਰ ਨਹੀਂ ਕਬੂਲਾਂਗੇ, ਫਿਰ ਦੱਸੋ ਸਾਨੂੰ ਉਨ੍ਹਾਂ ਦੀ ਨੇੜਤਾ ਕਰਨ ਵਿਚ ਕੀ ਦੋਸ਼ ਹੈ, ਇਸ ਬਾਰੇ ਤੁਸੀਂ ਕੀ ਕਹਿਣਾ ਚਾਹੋਗੇ, ਜਾਣਕਾਰੀ ਦਿਓ ?

**ਉ:** ਹੇ ਭਾਈਓ ! ਮੈਂ ਤਾਂ ਇਉਂ ਹੀ ਅਨੁਭਵ ਕਰਦਾ ਹਾਂ ਕਿ ਇਸ ਸੰਬੰਧ ਵਿਚ ਜੋ ਕੁਝ ਸਾਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਫ਼ੁਰਮਾਨ ਹੈ, ਉਸੇ ਦੇ ਧਾਰਨੀ ਹੋਣ ਯੋਗ ਹੈ, ਕਿਉਂਕਿ ਗੁਰਬਾਣੀ ਨੇ ਸਾਕਤ ਲੋਕਾਂ ਦੀ ਸੰਗਤ ਕਰਨ ਵਲੋਂ ਮਨੁੱਖ ਨੂੰ ਬਾਰਬਾਰ ਰੋਕ-ਥਾਮ ਕੀਤੀ ਹੈ, ਅਤੇ ਇਉਂ ਹਿਦਾਇਤ ਕਰਨ ਦਾ ਸੰਕੇਤ ਭੀ ਕਰ ਦਿੱਤਾ ਹੈ। ਜਿਸਦੇ ਅਨੁਸਾਰ ਸਿੱਖ ਨੂੰ ਸਦਾ ਹੀ ਜੀਵਨ ਨਿਰਬਾਹ ਕਰਦੇ ਰਹਿਣ ਯੋਗ ਹੈ, ਜਿਵੇਂ ਕਿ :

ਕਬੀਰ, ਸਾਕਤ ਸੰਗੁ ਨ ਕੀਜੀਐ
ਦੂਰਹਿ ਜਾਈਐ ਭਾਗਿ॥
ਬਾਸਨੁ ਕਾਰੋ ਪਰਸੀਐ ਤਉ ਕਛੁ ਲਾਗੈ ਦਾਗੁ॥੧੩੧॥
*(ਸਲੋਕ ਕਬੀਰ ਜੀ, ਪੰਨਾ ੧੩੭੧)*

ਸਾਕਤ ਤੇ ਸੂਕਰ ਭਲਾ ਰਾਖੈ ਆਛਾ ਗਾਉ॥
ਉਹੁ ਸਾਕਤੁ ਬਪੁਰਾ ਮਰਿ ਗਇਆ
ਕੋਇ ਨ ਲੈ ਹੈ ਨਾਉ॥੧੪੩॥ *(ਪੰਨਾ ੧੩੭੨)*

ਉਲਟੀ ਰੇ ਮਨ ਉਲਟੀ ਰੇ॥
ਸਾਕਤ ਸਿਉ ਕਰਿ ਉਲਟੀ ਰੇ॥ *(ਪੰਨਾ ੫੩੫)*

ਸਾਕਤ ਸਿਉ ਮੁਖਿ ਜੋਰਿਐ ਅਧਵੀਚਹੁ ਟੂਟੈ॥
ਹਰਿ ਜਨ ਕੀ ਸੇਵਾ ਜੋ ਕਰੇ ਇਤ ਊਤਹ ਛੂਟੈ॥੪॥
*(ਪੰਨਾ ੮੧੧)*

ਸਾਕਤ ਸਿਉ ਮਨ ਮੇਲੁ ਨ ਕਰੀਅਹੁ
ਜਿਨਿ ਹਰਿ ਹਰਿ ਨਾਮੁ ਬਿਸਾਰੇ॥
ਸਾਕਤ ਬਚਨ ਬਿਛੂਆ ਜਿਉ ਡਸੀਐ
ਤਜਿ ਸਾਕਤ ਪਰੈ ਪਰਾਰੇ॥੫॥ *(ਪੰਨਾ ੯੮੧)*

ਕਬੀਰ, ਸੰਗਤਿ ਕਰੀਐ ਸਾਧ ਕੀ
ਅੰਤਿ ਕਰੈ ਨਿਰਬਾਹੁ॥
ਸਾਕਤ ਸੰਗੁ ਨ ਕੀਜੀਐ ਜਾ ਤੇ ਹੋਇ ਬਿਨਾਹੁ॥੯੩॥
*(ਪੰਨਾ ੧੩੬੯)*

ਸਾਕਤ ਸੰਗੁ ਨ ਕੀਜਈ ਪਿਆਰੇ
ਜੇ ਕਾ ਪਾਰਿ ਵਸਾਇ॥
ਜਿਸੁ ਮਿਲਿਐ ਹਰਿ ਵਿਸਰੈ ਪਿਆਰੇ
ਸੁ ਮੁਹਿ ਕਾਲੈ ਉਠਿ ਜਾਇ॥ *(ਪੰਨਾ ੬੪੧)*

ਸਾਕਤ ਹਰਿ ਰਸ ਸਾਦੁ ਨ ਜਾਨਿਆ
ਤਿਨ ਅੰਤਰਿ ਹਉਮੈ ਕੰਡਾ ਹੇ॥
ਜਿਉ ਜਿਉ ਚਲਹਿ ਚੁਭੈ ਦੁਖੁ ਪਾਵਹਿ
ਜਮਕਾਲੁ ਸਹਹਿ ਸਿਰਿ ਡੰਡਾ ਹੇ॥੨॥ *(ਪੰਨਾ ੧੭੧)*

ਸਾਕਤ ਕਉ ਅੰਮ੍ਰਿਤ ਬਹੁ ਸਿੰਚਹੁ
ਸਭ ਡਾਲ ਫੂਲ ਬਿਸੁਕਾਰੇ॥
ਜਿਉ ਜਿਉ ਨਿਵਹਿ ਸਾਕਤ ਨਰ ਸੇਤੀ
ਛੇੜਿ ਛੇੜਿ ਕਢੈ ਬਿਖੁ ਖਾਰੇ॥੫॥ *(ਪੰਨਾ ੯੮੩)*

ਸਾਕਤ ਕੀ ਐਸੀ ਹੈ ਰੀਤਿ॥
ਜੋ ਕਿਛੁ ਕਰੈ ਸਗਲ ਬਿਪਰੀਤਿ॥੨॥ *(ਪੰਨਾ ੧੯੫)*

ਇਸ ਤਰ੍ਹਾਂ ਬਾਣੀ ਵਿਚੋਂ ਸਾਨੂੰ ਹੋਰ ਭੀ ਬਹੁਤ ਉਦਾਹਰਣ ਮਿਲਦੇ ਹਨ, ਜਿਨ੍ਹਾਂ ਤੋਂ ਬੋਧ ਮਿਲਦਾ ਹੈ ਕਿ ਹਰ ਮਨੁੱਖ ਨੂੰ ਸਾਕਤ ਲੋਕਾਂ ਦੀ ਸੰਗਤ ਤੋਂ ਸਦਾ ਹੀ ਦੂਰ ਰਹਿਣ ਦਾ ਯਤਨ ਕਰਦੇ ਰਹਿਣਾ ਚਾਹੀਦਾ ਹੈ, ਇਨ੍ਹਾਂ ਦੀ ਨੇੜਤਾ ਕਰਨ ਵਾਲੇ ਨੂੰ ਹਰ ਪਖੋਂ ਹੀ ਕਲੰਕੀ ਹੋਣ ਦਾ ਦੋਸ਼ ਮਿਲਦਾ ਹੈ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਦੋ ਤਿੰਨ ਉਦਾਹਰਣਾਂ ਦੁਆਰੇ ਚੰਦ ਪੰਗਤੀਆਂ ਵਿਚ ਅੰਕਤ ਕਰਨ ਦਾ ਉੱਦਮ ਕੀਤਾ ਹੈ, ਜਿਵੇਂ ਕਿ :

**ਕੋਇਲਾ ਸੀਤਲ ਕਰ ਕਰਤ ਸਿਆਮ ਗਹੈ,**
**ਪਰਸਿ ਤਪਤ ਪਰਦਗਧ ਕਰਤ ਹੈ॥**

**ਅਰਥ :**

(ਪਹਿਲਾ ਉਦਾਹਰਣ ਦੇਂਦੇ ਹਨ ਕਿ ਜਿਵੇਂ) ਠੰਢਾ ਕੋਲਾ ਹੱਥ ਨਾਲ ਫੜੀਏ ਤਾਂ (ਉਸਨੂੰ) ਕਾਲਾ ਕਰ ਸਿੱਟਦਾ ਹੈ, (ਅਰੁ ਜੇਕਰ ਇਹ) ਤੱਤੇ ਨੂੰ ਪਰਸੇ (ਛੋਹੇ) ਤਾਂ 'ਪਰਦਗਧ'—ਦਗਧ ਕਰ ਦੇਂਦਾ ਹੈ, ਭਲੀ ਪ੍ਰਕਾਰ ਸਾੜ ਦਿਆ ਕਰਦਾ ਹੈ।

**ਕੂਕਰ ਕੇ ਚਾਟਤ ਕਲੇਵਰਹਿ ਲਾਗੈ ਛੋਤਿ,**
**ਪਾਟਤ ਸਰੀਰ ਪੀਰ ਧੀਰ ਨ ਧਰਤ ਹੈ ॥**

**ਅਰਥ :**

(ਇਸੇ ਤਰ੍ਹਾਂ ਹੀ) ਕੁੱਤੇ ਦੇ ਚਟਦਿਆਂ ਸਰੀਰ ਨੂੰ ਛੋਹ (ਕੁੱਤੇ ਦੀ ਬੀਮਾਰੀ ਖ਼ੁਰਕ ਵਗ਼ੈਰਾ ਯਾ ਗਿਲਾਨੀ ਦੀ ਛੂਤ) ਲੱਗ ਜਾਇਆ ਕਰਦੀ ਹੈ, ਜਿਸ ਕਰਕੇ ਸਰੀਰ ਪਾੜ ਪੈਂਦਾ (ਭਾਵ ਖ਼ੁਰਕ ਫੋੜੇ ਆਦਿ ਨਿਕਲ ਆਉਂਦੇ ਹਨ) ਤੇ ਪੀੜਾ ਕਰਕੇ ਧੀਰਜ ਨਹੀਂ ਧਾਰੀ ਜਾ ਸੱਕਿਆ ਕਰਦੀ।

**ਫੂਟਤ ਜਿਉ ਗਾਗਰ ਪਰਤ ਹੀ ਪਖਾਨ ਪਰਿ,**
**ਪਾਹਨ ਪਰਤ ਪੁਨਿ ਗਾਗਰ ਹਰਤ ਹੈ ॥**

**ਅਰਥ :**

(ਹੋਰ ਸੁਣੋ) ਜਿਸ ਤਰ੍ਹਾਂ ਗਾਗਰ (ਘੜਾ) ਜੇਕਰ ਪੱਥਰ ਉਪਰ ਡਿੱਗ ਪਵੇ ਤਾਂ ਟੁੱਟ ਜਾਇਆ ਕਰਦਾ ਹੈ, ਤੇ ਫੇਰ ਜੇਕਰ ਪੱਥਰ ਉਸ ਘੜੇ ਉਤੇ ਵੱਜ ਪਵੇ ਤਾਂ ਭੀ ਘੜਾ ਹੀ ਭੱਜਿਆ ਕਰਦਾ ਹੈ, (ਭਾਵ ਦੋਵੇਂ ਤਰ੍ਹਾਂ ਉਸ ਘੜੇ ਦਾ ਹੀ ਸਤਿਆਨਾਸ ਹੁੰਦਾ ਹੈ)।

**ਤੈਸੇ ਹੀ ਅਸਾਧ ਸੰਗਿ ਪ੍ਰੀਤਿ ਹੂ ਬਿਰੋਧਿ ਬੁਰੋ,**
**ਲੋਕ ਪਰਲੋਕ ਦੁਖ ਦੋਖ ਨ ਟਰਤ ਹੈ ॥੩੮੯॥**

**ਅਰਥ :**

ਤਿਸੇ ਪ੍ਰਕਾਰ ਹੀ ਅਸਾਧ ਪੁਰਖਾਂ (ਸਾਕਤਾਂ) ਨਾਲ ਪ੍ਰੀਤੀ ਭੀ ਬੁਰੀ ਹੈ, ਤੇ 'ਬਿਰੋਧਿ'—ਵੈਰ ਭੀ ਬੁਰਾ ਹੈ (ਕਿਉਂਕਿ ਜੇ ਪ੍ਰੀਤੀ ਕਰੀ ਤਾਂ) ਇਸ ਲੋਕ ਵਿਚ (ਰੋਜ਼ ਉਨ੍ਹਾਂ ਦੀ ਦਿਲਜੋਈ ਕਰਦਿਆਂ) ਦੁਖੀ ਹੁੰਦੇ ਰਹੋਗੇ, ਤੇ (ਜੇ ਵੈਰ ਕੀਤਾ ਤਾਂ) ਦੂਖਣਾ (ਊਜਾਂ) ਦੇ ਦੋਖ ਤੋਂ ਨਹੀਂ ਟਲਿਆ ਜਾਏਗਾ, ਇਸ ਤਰ੍ਹਾਂ ਪ੍ਰਲੋਕ ਵਿਚ ਭੀ ਦੁਖੀ ਤੇ ਦੋਖੀ ਹੀ ਠਹਿਰਾਏ ਜਾਓਗੇ, ਭਾਵ ਬਚ ਨਹੀਂ ਸਕੋਗੇ (ਇਸ ਲਈ ਪ੍ਰੀਤੀ) ਵਿਪ੍ਰੀਤੀ ਦੇ ਹਰ ਪ੍ਰਕਾਰ ਦੇ ਵਿਵਹਾਰਾਂ ਸੰਬੰਧੀ ਅਸਾਧਾਂ ਤੋਂ ਸਦਾ ਸੰਕੋਚ ਹੀ ਧਾਰਨਾ ਸੁਖਦਾਇਕ ਹੈ।੩੮੯।

***ਭਾਵਾਰਥ :*** ਇਸੇ ਲਈ ਬੁੱਧੀ-ਜੀਵੀਆਂ ਨੇ ਇਹ ਵੀਚਾਰ ਦਰਸਾਏ ਹਨ ਕਿ :

ਨੀਚ ਕੇ ਸੰਗ ਤੇ ਮੀਚ ਭਲੀ
ਪ੍ਰਮਾਰਥ ਬੀਚ ਬਿਰੋਧ ਨ ਮਾਸੋ ॥

ਇਹੋ ਸੁਨਹਿਰੀ ਅਸੂਲ ਹਰ ਮਨੁੱਖ-ਮਾਤਰ ਨੂੰ ਧਾਰਨ-ਯੋਗ ਹੈ।

ਕਬੀਰ ਸਾਹਿਬ ਜੀ ਨੇ ਤਾਂ ਹਿਦਾਇਤ ਹੀ ਕਰ ਦਿੱਤੀ ਹੈ ਕਿ ਜੇ ਬੋਲਣਾ ਹੈ ਤਾਂ ਸੰਤਾਂ ਸਾਧੂਆਂ ਨਾਲ ਹੀ ਬੋਲਣਾ ਕਰੋ ਕਿਉਂਕਿ ਸੰਤਾਂ ਨਾਲ ਹੀ ਬੋਲਣਾ ਉਪਕਾਰ ਰੂਪ ਹੈ ਮੂਰਖਾਂ ਨਾਲ ਬੋਲਣਾ ਤਾਂ ਝਖਾਂ ਹੀ ਮਾਰਨੀਆਂ ਹੈ। ਇਸ ਭਾਵ ਨੂੰ ਭਗਤ ਜੀ ਇਉਂ ਅੰਕਤ ਕਰਦੇ ਹਨ :

ਸੰਤੁ ਮਿਲੈ ਕਿਛੁ ਸੁਨੀਐ ਕਹੀਐ ॥
ਮਿਲੈ ਅਸੰਤੁ ਮਸਟਿ ਕਰਿ ਰਹੀਐ ॥੧॥
ਬਾਬਾ ਬੋਲਨਾ ਕਿਆ ਕਹੀਐ ॥
ਜੈਸੇ ਰਾਮ ਨਾਮ ਰਵਿ ਰਹੀਐ ॥੧॥ ਰਹਾਉ ॥
ਸੰਤਨ ਸਿਉ ਬੋਲੇ ਉਪਕਾਰੀ ॥
ਮੂਰਖ ਸਿਉ ਬੋਲੇ ਝਖ ਮਾਰੀ ॥ *(ਪੰਨਾ ੮੭੦)*

ਮੂਰਖ ਸਿਉ ਨਹ ਲੂਝੁ ਪਰਾਣੀ
ਹਰਿ ਜਪੀਐ ਪਦੁ ਨਿਰਬਾਣੀ ਹੇ ॥੫॥ *(ਪੰਨਾ ੧੦੭੦)*

ਹਰਖਹੁ ਸੋਗੁ ਵਿਜੋਗੁ ਉਪਾਇ ਖਪਾਇਆ ॥
ਮੂਰਖ ਗਣਤ ਗਣਾਇ ਝਗੜਾ ਪਾਇਆ ॥
*(ਪੰਨਾ ੧੩੯)*

ਮੂਰਖੈ ਨਾਲਿ ਨ ਲੁਝੀਐ ॥ *(ਪੰਨਾ ੪੭੩)*

ਇਨ੍ਹਾਂ ਸਮੂੰਹ ਬਾਣੀ ਦੇ ਪ੍ਰਮਾਣਾਂ ਤੋਂ ਬੋਧ ਮਿਲਦਾ ਹੈ ਕਿ ਜੇ ਸਦੀਵੀ-ਕਾਲ ਸ਼ਾਂਤੀ ਚਾਹੁੰਦੇ ਹੋ ਤਾਂ ਸਾਕਤਾਂ ਤੋਂ ਦੂਰ ਰਹਿ ਕੇ ਸਾਧੂਆਂ ਦੀ ਸੰਗਤ ਵਿਚ ਰਹੋ, ਜਿਸਦਾ ਸਦਕਾ ਦੈਵੀ ਗੁਣਾਂ ਦੇ ਧਾਰਨ ਕਰਨ ਦੀ ਪ੍ਰੇਰਨਾ ਮਿਲਦੀ ਰਹਿੰਦੀ ਹੈ, ਜਿਨ੍ਹਾਂ ਦਾ ਸਦਕਾ ਲੋਕ-ਪ੍ਰਲੋਕ ਵਿਚ ਆਤਮਕ ਸ਼ਾਂਤੀ ਪ੍ਰਾਪਤ ਹੋਵੇਗੀ।

ਪ੍ਰ: ਭਾਈ ਸਾਹਿਬ ਜੀ ! ਜੋ ਆਪ ਜੀ ਕੁਸੰਗੀਆਂ ਦੀ ਸੰਗਤ ਵਿਚ ਕੇਵਲ ਬੈਠਣ ਨਾਲ ਹੀ ਦੋਸ਼ ਮੰਨਦੇ ਹੋ, ਇਸਦੀ ਸਹੀ ਰੂਪ-ਰੇਖਾ ਦਰਸਾਓ ਤਾਕਿ ਸਾਨੂੰ ਭੀ ਬੋਧ ਮਿਲ ਸਕੇ, ਕਿਉਂਕਿ ਅਸੀਂ ਤਾਂ ਇਉਂ ਹੀ ਅਨੁਭਵ ਕਰਦੇ ਹਾਂ ਕਿ ਜੇ ਕਦੀ ਕੁਸੰਗੀਆਂ ਦੀ ਬੈਠਕ ਵਿਚ ਬੈਠਣਾ ਭੀ ਮਿਲ ਜਾਏ ਤਾਂ ਉਨ੍ਹਾਂ ਦੇ ਨੀਵੇਂ ਖ਼ਿਆਲਾਂ ਨੂੰ ਨਾ ਅਪਨਾਓ। ਕਿਉਂ ਜੀ ! ਇਸ

ਵਿਚ ਤੁਸੀਂ ਕੀ ਦੋਸ਼ ਅਨੁਭਵ ਕਰਦੇ ਹੋ, ਜਾਣਕਾਰੀ ਦਿਓ ?

**ਉ:** ਹੇ ਭਾਈਓ ! ਅਸਲ ਵਿਚ ਤੁਹਾਡੇ ਇਨ੍ਹਾਂ ਖ਼ਿਆਲਾਂ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਹਿਮਤ ਨਹੀਂ, ਉਨ੍ਹਾਂ ਦਾ ਤਾਂ ਫ਼ੁਰਮਾਨ ਹੈ ਕਿ :

ਕਬੀਰ, ਮਨੁ ਪੰਖੀ ਭਇਓ
ਉਡਿ ਉਡਿ ਦਹ ਦਿਸ ਜਾਇ॥
ਜੋ ਜੈਸੀ ਸੰਗਤਿ ਮਿਲੈ ਸੋ ਤੈਸੋ ਫਲੁ ਖਾਇ॥੮੬॥
*(ਪੰਨਾ ੧੩੬੯)*

ਭਾਵ ਹੈ ਕਿ ਮਨੁੱਖ ਦਾ ਮਨ ਭੀ ਇਕ ਪੰਛੀ ਦਾ ਰੂਪ ਹੈ, ਇਹ ਉਡਾਰੀਆਂ ਮਾਰਦਾ ਹੋਇਆ ਦਿਨੇ ਰਾਤ ਦਸੋ ਦਿਸ਼ਾਂ ਵਿਚ ਭਟਕਦਾ ਰਹਿੰਦਾ ਹੈ, ਪਰ ਇਸਨੂੰ ਜਿਹੋ ਜਿਹੀ ਭੀ ਸੰਗਤ ਮਿਲ ਜਾਏ ਉਜੇਹਾ ਹੀ ਇਸਨੂੰ ਧਾਰਨ ਕਰਨ ਰੂਪ ਫਲ ਖਾਣ ਲਈ ਮਿਲਦਾ ਹੈ, ਇਸ ਲਈ ਬਾਣੀ ਨੇ ਕੁਸੰਗੀਆਂ ਦੇ ਨੀਵੇਂ ਸੰਸਕਾਰਾਂ ਦੀ ਧਾਰਨਾ ਤੋਂ ਬਚਣ ਲਈ ਬਾਰ-ਬਾਰ ਰੋਕ-ਥਾਮ ਪਾਈ ਹੈ।

ਇਸੇ ਤਰ੍ਹਾਂ ਹੀ ਹੋਰ ਭੀ ਹਿਦਾਇਤ ਕੀਤੀ ਹੈ ਕਿ :

ਦੂਜੇ ਭਾਇ ਦੁਸਟਾ ਕਾ ਵਾਸਾ॥
ਭਉਦੇ ਫਿਰਹਿ ਬਹੁ ਮੋਹ ਪਿਆਸਾ॥
ਕੁਸੰਗਤਿ ਬਹਹਿ ਸਦਾ ਦੁਖੁ ਪਾਵਹਿ
ਦੁਖੋ ਦੁਖੁ ਕਮਾਇਆ॥੧੧॥ *(ਪੰਨਾ ੧੦੬੮)*

ਕਬੀਰ, ਚਾਵਲ ਕਾਰਨੇ ਤੁਖ ਕਉ ਮੁਹਲੀ ਲਾਇ॥
ਸੰਗਿ ਕੁਸੰਗੀ ਬੈਸਤੇ ਤਬ ਪੂਛੈ ਧਰਮ ਰਾਇ॥੨੧੧॥
*(ਪੰਨਾ ੧੩੭੫)*

ਕਬੀਰ, ਮਾਰੀ ਮਰਉ ਕੁਸੰਗ ਕੀ ਕੇਲੇ ਨਿਕਟਿ ਜੁ ਬੇਰਿ॥
ਉਹ ਝੂਲੈ ਉਹ ਚੀਰੀਐ ਸਾਕਤ ਸੰਗੁ ਨ ਹੇਰਿ॥੮੮॥
*(ਪੰਨਾ ੧੩੬੯)*

ਭਾਵ ਹੈ ਕੁਸੰਗੀਆਂ ਦੀ ਕੁਸੰਗਤ ਵਿਚ ਬੈਠਣਾ ਭੀ ਇਸੇ ਤਰ੍ਹਾਂ ਸਮਝੋ ਜਿਵੇਂ ਕਿਸੇ ਕੇਲੇ ਦਾ ਬੇਰੀ ਦੇ ਨੇੜੇ ਵੱਸਣਾ ਹੈ, ਕਿਉਂਕਿ ਕੇਲਾ ਉਸਨੂੰ ਹਵਾ ਝੱਲਣ ਦਾ ਉਪਕਾਰ ਕਰਦਾ ਹੈ, ਪਰ ਉਹ ਬੇਰੀ ਉਸਦੇ ਉਪਕਾਰ ਨੂੰ ਨਹੀਂ ਸਮਝਦੀ, ਸਗੋਂ ਉਸ ਦੀ ਬੁਰਾਈ ਵਿਚ ਹੈ, ਇਸ ਲਈ ਸਾਕਤਾਂ ਦੀ ਸੰਗਤ ਵੱਲ ਵੇਖਣ ਦੇ ਦੋਸ਼ ਤੋਂ ਭੀ ਸਦਾ ਬਚਣ ਦਾ ਉੱਦਮ ਕਰਦੇ ਰਹੋ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਏਸੇ ਭਾਵ ਨੂੰ ਚੰਦ ਉਦਾਹਰਣਾਂ ਰਾਹੀਂ ਚੰਦ ਸਤਰਾਂ ਵਿਚ ਅੰਕਤ ਕਰਨ ਦਾ ਯਤਨ ਕੀਤਾ ਹੈ ਕਿ ਕੁਸੰਗੀਆਂ ਦੀ ਨੇੜਤਾ ਕਰਨ ਵੱਲੋਂ ਸਦਾ ਹੀ ਬਚ ਕੇ ਰਹਿਣਾ ਹੀ ਸੁਖਦਾਈ ਹੈ, ਜਿਵੇਂ ਕਿ :

**ਛਤ੍ਰ ਕੇ ਬਦਲੇ ਜੈਸੇ ਬੈਠੇ ਛਤਨਾ ਕੀ ਛਾਹਿ,**
**ਹੀਰਾ ਅਮੋਲਕ ਬਦਲੇ ਫਟਕੁ ਕਉ ਪਾਈਐ॥**

*ਅਰਥ :*

(ਕੁਸੰਗੀਆਂ ਦੀ ਸੰਗਤ ਵਿਚ ਬੈਠਣਾ ਭੀ ਇਸੇ ਤਰ੍ਹਾਂ ਹੈ ਕਿ) ਜਿਸ ਤਰ੍ਹਾਂ ਛਤ੍ਰ ਦੇ ਬਦਲੇ ਵਿਚ ਛਾਤੇ ਛਤ੍ਰੀ ਦੀ ਛਾਇਆ ਤਲੇ ਬੈਠਿਆਂ ਤੇ ਅਮੋਲਕ ਹੀਰੇ ਦੇ ਬਦਲੇ ਬਿਲੌਰ ਦਾ ਮਣਕਾ ਪ੍ਰਾਪਤ ਕੀਤਿਆਂ ਸੋਭਾ ਨਹੀਂ ਰਿਹਾ ਕਰਦੀ।

**ਜੈਸੇ ਮਨਿ ਕੰਚਨ ਕੇ ਬਦਲੇ ਕਾਚ ਗੁੰਜਾ ਫਲ,**
**ਕਾਂਬਰੀ ਪਟੰਬਰ ਕੇ ਬਦਲੇ ਓਢਾਈਐ॥**

*ਅਰਥ :*

(ਇਵੇਂ ਹੀ) ਜਿਸ ਤਰ੍ਹਾਂ 'ਮਨਿ'—ਨਗੀਨੇ ਸੁਚੇ ਬਦਲੇ ਕੱਚ ਨੂੰ (ਧਾਰ ਲਈਏ) ਤੇ ਸੋਨੇ ਦੇ ਬਦਲੇ ਰਤਕਾਂ ਨੂੰ (ਅਤੇ ਜਿਵੇਂ) ਪਟੰਬਰ (ਪੱਟ ਦੇ ਬਸਤ੍ਰ) ਬਦਲੇ ਕੰਬਲੀ ਲੈ ਪਹਿਨੀਏ (ਤਾਂ ਇਸ ਵਿਚ ਭੀ ਹੇਠੀ ਹੀ ਹੋਇਆ ਕਰਦੀ ਹੈ)।

**ਅੰਮ੍ਰਿਤ ਮਿਸਟਾਨ ਪਾਨ ਕੇ ਬਦਲੇ ਕਰੀ ਫਲ,**
**ਕੇਸਰ ਕਪੂਰ ਜਿਉ ਕਚੂਰ ਲੈ ਲਗਾਈਐ॥**

*ਅਰਥ :*

(ਇਸੇ ਤਰ੍ਹਾਂ ਜਿਵੇਂ) ਅੰਮ੍ਰਿਤ ਜੈਸੇ ਮਿੱਠੇ (ਸ੍ਵਾਦੀਕ) ਮਿੱਠੇ ਮਿੱਠੇ ਖਾਣ ਪਾਣ (ਦੇ ਪਦਾਰਥਾਂ) ਬਦਲੇ ਕੌੜੇ ਫਲ (ਖਾਣ ਪੀਣ ਲੱਗ ਪਈਏ) ਅਤੇ ਕੇਸਰ ਕਪੂਰ ਦੇ (ਲੇਪ ਬਦਲੇ) ਜਿਵੇਂ ਕਚੂਰ ਲਗਾਨ ਲੱਗ ਜਾਈਏ (ਤਾਂ ਇਹ ਭੀ ਹਾਸੋ-ਹੀਣੀ ਗੱਲ ਹੀ ਹੁੰਦੀ ਹੈ)।

**ਭੇਟਤ ਅਸਾਧ ਸੁਖ ਸੁਕ੍ਰਿਤ ਸੂਖਮ ਹੋਤ,**
**ਸਾਗਰ ਅਥਾਹ ਜੈਸੇ**
**ਬੇਲੀ ਮਹਿ ਸਮਾਈਐ॥੩੮੯॥**

*ਅਰਥ :*

(ਐਸੇ ਤਰ੍ਹਾਂ ਹੀ ਫੇਰ) ਜਿਸ ਪ੍ਰਕਾਰ ਅਥਾਹ ਸਾਗਰ (ਵਿਚੋਂ ਜਲ) 'ਬੇਲੀ'—ਮਸ਼ਕ ਅੰਦਰ ਪਾਇਆ ਹੋਇਆ (ਉਹ ਆਪਣੀ ਅਥਾਹਤਾ ਨੂੰ ਵੰਜਾ ਕੇ, ਸਮੁੰਦਰ ਦਾ ਜਲ ਅਖਾਉਣ ਦੀ ਥਾਂ ਮਸ਼ਕ ਦਾ ਜਲ ਅਖਾਉਣ ਲਗ ਪਿਆ ਕਰਦਾ ਹੈ) ਇਸੇ ਪ੍ਰਕਾਰ ਹੀ 'ਅਸਾਧ'—ਸਾਕਤ ਮਨਮੁਖ

ਨੂੰ ਭੇਟਨ (ਭਿੱਟਨ ਛੂਹਨ) ਨਾਲ ਹੀ ਸੁਖ ਅਤੇ ਸੁਕਰਣੀ ਭੀ 'ਸੂਖਮ'—ਹਲਕੀ (ਮਾਤ) ਤੇਜ-ਹੀਣੀ ਹੋ ਜਾਇਆ ਕਰਦੀ ਹੈ।੩੮੯।

***ਭਾਵਾਰਥ :*** ਮਨ ਦਾ ਸੁਭਾਉ ਭੀ ਬੁੱਧੀ-ਜੀਵੀਆਂ ਨੇ ਪਾਣੀ ਦੀ ਤਰ੍ਹਾਂ ਦਰਸਾਇਆ ਹੈ, ਜਿਵੇਂ ਪਾਣੀ ਨੂੰ ਕਿਸੇ ਰੰਗ ਦੀ ਭੀ ਸੰਗਤ ਹੋ ਜਾਏ ਉਹ ਆਪਣੇ ਆਪ ਨੂੰ ਉਸੇ ਰੰਗ ਦੀ ਰੰਗਤ ਵਿਚ ਬਦਲ ਲਿਆ ਕਰਦਾ ਹੈ, ਇਸੇ ਤਰ੍ਹਾਂ ਮਨ ਨੂੰ ਭੀ ਚੰਗੀ ਮਾੜੀ ਸੰਗਤ ਹੋ ਜਾਏ ਉਹ ਭੀ ਉਸੇ ਤਰ੍ਹਾਂ ਦੇ ਸੰਸਕਾਰ ਗ੍ਰਹਿਣ ਕਰ ਲੈਂਦਾ ਹੈ। ਇਸੇ ਲਈ ਹੀ ਗੁਰੂ ਫ਼ੁਰਮਾਨ ਹੈ ਕਿ (ਸੰਗਤਿ ਕਰੀਐ ਸਾਧ ਕੀ)।

**ਪ੍ਰ:** ਭਾਈ ਸਾਹਿਬ ਜੀਉ! ਸਤਿਗੁਰਾਂ ਦੀ ਸੰਗਤ ਵਿਚ ਤਾਂ ਸਾਰਿਆਂ ਹੀ ਲੋਕਾਂ ਲਈ ਹਿਤਕਾਰੀ, ਕਥਾ, ਕੀਰਤਨ ਤੇ ਸ਼ੁਭ ਗੁਣਾਂ ਦੀ ਪ੍ਰਾਪਤੀ ਦਾ ਉਪਦੇਸ਼ ਸਮਾਨ ਹੀ ਹੋਇਆ ਕਰਦਾ ਹੈ, ਪਰ ਸਤਿਗੁਰੂ ਦੀ ਸਮ-ਦ੍ਰਿਸ਼ਟੀ ਭਰੇ ਉਪਦੇਸ਼ ਦਾ ਸਾਰਿਆਂ ਹੀ ਮਨੁੱਖਾਂ ਦੇ ਮਨਾਂ ਵਿਚ ਦੈਵੀ-ਗੁਣਾਂ ਦੀ ਪ੍ਰਾਪਤੀ ਦਾ ਸਾਧਨ ਕਿਉਂ ਨਹੀਂ ਹੋ ਸਕਿਆ ਕਰਦਾ, ਇਸ ਬਾਰੇ ਆਪ ਜੀ ਦਾ ਵੀਚਾਰ ਕਿਵੇਂ ਹੈ ਇਸਦਾ ਸਾਨੂੰ ਭੀ ਬੋਧ ਦਿਓ, ਧੰਨਵਾਦੀ ਹੋਵਾਂਗੇ?

**ਉ:** ਹੇ ਭਾਈਓ! ਇਸ ਪੱਖ ਨੂੰ ਜਦੋਂ ਅਸੀਂ ਗੁਰਬਾਣੀ ਦੀ ਵੀਚਾਰ ਦੁਆਰੇ ਤੱਕਾਂਗੇ ਤਾਂ ਸੋਝੀ ਮਿਲਦੀ ਹੈ ਕਿ ਪਰਉਪਕਾਰੀ ਸਤਿਗੁਰੂ ਤਾਂ ਸਭਨਾਂ ਦਾ ਹੀ ਭਲਾ ਲੋਚਦੇ ਹਨ ਉਹ ਤਾਂ ਕਿਸੇ ਦੀ ਭੀ ਬੁਰਾਈ ਵਿਚ ਨਹੀਂ ਹਨ, ਪਰ ਉਨ੍ਹਾਂ ਨਿਰਵੈਰ ਸਤਿਗੁਰਾਂ ਦੇ ਦਿਤੇ ਜਾ ਰਹੇ ਉਪਦੇਸ਼ ਨੂੰ ਸੁਣਨ ਵਾਲੇ ਲੋਕਾਂ ਦਾ ਵੱਖੋ ਵੱਖਰਾ ਅਧਿਕਾਰ ਹੈ, ਭਾਵ ਉਨ੍ਹਾਂ ਦੇ ਹਿਰਦੇ ਦੀ ਧਰਤੀ ਦਾ ਜਿਹੋ ਜਿਹਾ ਅਧਿਕਾਰ ਹੈ ਉਸ ਵਿਚ ਗੁਰੂ ਦੇ ਉਪਦੇਸ਼ ਰੂਪ ਬੀਜ ਦੀ ਉੱਨਤੀ ਭੀ ਉਸੇ ਦੇ ਸਮਾਨ ਹੋਵੇਗੀ ਜਿਵੇਂ ਕਿ ਅਸੀਂ ਪ੍ਰਤੱਖ ਵੇਖਦੇ ਹਾਂ ਕਿ ਇਕ ਜ਼ਿਮੀਦਾਰ ਧਰਤੀ ਵਿਚ ਬੀਜ ਤਾਂ ਚੰਗੇ ਤੋਂ ਚੰਗਾ ਹੀ ਬੀਜਦਾ ਹੈ, ਪਰ ਅਗੋ ਧਰਤੀ ਦਾ ਅਧਿਕਾਰ ਭਿੰਨ ਭਿੰਨ ਹੋਇਆ ਕਰਦਾ ਹੈ, ਜਿਵੇਂ ਕਿਸੇ ਚੰਗੀ ਜ਼ਮੀਨ ਵਿਚ ਬੋਇਆ ਬੀਜ ਤਾਂ ਵੱਧ ਤੋਂ ਵੱਧ ਸਫਲਾ ਹੋਇਆ ਕਰਦਾ ਹੈ, ਪਰ ਉਸੇ ਬੀਜ ਨੂੰ ਜੇ ਕੱਲਰ ਵਾਲੀ ਧਰਤੀ ਵਿਚ ਬੀਜਿਆ ਜਾਏ ਤਾਂ ਉਹ ਜੰਮਦਾ ਹੀ ਨਹੀਂ, ਉਹ ਚੰਗੇ ਤੋਂ ਚੰਗਾ ਬੀਜ ਭੀ ਅਕਾਰਥ ਚਲਿਆ ਜਾਂਦਾ ਹੈ, ਇਸੇ ਭਾਵ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਨੇ ਬਾਰ-ਬਾਰ ਦਰਸਾਇਆ ਹੈ, ਜਿਵੇਂ ਕਿ :

ਕਲਰਿ ਖੇਤੀ ਬੀਜੀਐ ਕਿਉ ਲਾਹਾ ਪਾਵੈ ॥
ਮਨਮੁਖੁ ਸਚਿ ਨ ਭੀਜਈ ਕੂੜੁ ਕੂੜਿ ਗਡਾਵੈ ॥੪॥
*(ਪੰਨਾ ੪੧੯)*

ਕਲਰੁ ਖੇਤੁ ਲੈ ਕੂੜੁ ਜਮਾਇਆ
ਸਭ ਕੂੜੈ ਕੇ ਖਲਵਾਰੇ ॥
ਸਾਕਤ ਨਰ ਸਭਿ ਭੂਖ ਭੁਖਾਨੇ
ਦਰਿ ਠਾਢੇ ਜਮ ਜੰਦਾਰੇ ॥੬॥ *(ਪੰਨਾ ੯੮੧)*

ਕਲਰ ਕੇਰੀ ਛਪੜੀ ਕਊਆ ਮਲਿ ਮਲਿ ਨਾਇ ॥
ਮਨੁ ਤਨੁ ਮੈਲਾ ਅਵਗੁਣੀ ਚਿੰਜੁ ਭਰੀ ਗੰਧਿ ਆਇ ॥
ਸਰਵਰੁ ਹੰਸਿ ਨ ਜਾਣਿਆ ਕਾਗ ਕੁਪੰਖੀ ਸੰਗਿ ॥
ਸਾਕਤ ਸਿਉ ਐਸੀ ਪ੍ਰੀਤਿ ਹੈ ਬੂਝਹੁ ਗਿਆਨੀ ਰੰਗਿ ॥
ਸੰਤ ਸਭਾ ਜੈਕਾਰੁ ਕਰਿ ਗੁਰਮੁਖਿ ਕਰਮ ਕਮਾਉ ॥
ਨਿਰਮਲੁ ਨਾਵਣੁ ਨਾਨਕਾ ਗੁਰੁ ਤੀਰਥੁ ਦਰੀਆਉ ॥੧੦॥
*(ਪੰਨਾ ੧੪੧੧)*

ਕਊਆ ਕਹਾ ਕਪੂਰ ਚਰਾਏ ॥
ਕਹ ਬਿਸੀਅਰ ਕਉ ਦੂਧੁ ਪੀਆਏ ॥੨॥ *(ਪੰਨਾ ੪੮੧)*

ਹੰਸਾ ਵਿਚਿ ਬੈਠਾ ਬਗੁ ਨ ਬਣਈ
ਨਿਤ ਬੈਠਾ ਮਛੀ ਨੋ ਤਾਰ ਲਾਵੈ ॥
ਜਾ ਹੰਸ ਸਭਾ ਵੀਚਾਰੁ ਕਰਿ ਦੇਖਨਿ
ਤਾ ਬਗਾ ਨਾਲਿ ਜੋੜੁ ਕਦੇ ਨ ਆਵੈ ॥
ਹੰਸਾ ਹੀਰਾ ਮੋਤੀ ਚੁਗਣਾ ਬਗੁ ਡਡਾ ਭਾਲਣ ਜਾਵੈ ॥
*(ਪੰਨਾ ੯੬੦)*

ਦੁਰਮਤਿ ਭਾਗਹੀਨ ਮਤਿ ਫੀਕੇ
ਨਾਮੁ ਸੁਨਤ ਆਵੈ ਮਨਿ ਰੋਹੈ ॥
ਕਊਆ ਕਾਗ ਕਉ ਅੰਮ੍ਰਿਤ ਰਸੁ ਪਾਈਐ
ਤ੍ਰਿਪਤੈ ਵਿਸਟਾ ਖਾਇ ਮੁਖਿ ਗੋਹੈ ॥੩॥ *(ਪੰਨਾ ੪੯੩)*

ਇਸੇ ਤਰ੍ਹਾਂ ਬਾਣੀ ਵਿਚੋਂ ਸਾਨੂੰ ਹੋਰ ਭੀ ਬਹੁਤ ਪ੍ਰਮਾਣ ਮਿਲਦੇ ਹਨ ਕਿ ਜਿਨ੍ਹਾਂ ਲੋਕਾਂ ਦੀ ਹਿਰਦੇ ਰੂਪ ਧਰਤੀ ਸ਼ੁੱਧ ਨਹੀਂ ਉਹ ਗੁਰੂ ਦੀ ਸੰਗਤ ਵਿਚੋਂ ਮਿਲ ਰਹੇ ਸ਼ੁਭ ਉਪਦੇਸ਼ ਦੇ ਭੀ ਧਾਰਨੀ ਨਹੀਂ ਹੋ ਸਕਦੇ ਕਿਉਂਕਿ ਗੁਰੂ ਦਾ ਸ਼ੁਭ ਉਪਦੇਸ਼ ਤਾਂ ਇਕ ਸ਼ੀਹਣੀ ਦੇ ਦੁੱਧ ਵਾਂਗ ਸ਼ਕਤੀਸ਼ਾਲੀ ਹੈ ਜੋ ਕਿਸੇ ਸ਼ੁਧ ਹਿਰਦੇ ਅੰਦਰ ਸੁਇਨੇ ਦੇ ਬਰਤਨ ਅੰਦਰ ਹੀ ਠਹਿਰ ਸਕਦਾ ਹੈ, ਜਿਵੇਂ ਸ਼ੀਹਣੀ ਦਾ ਦੁੱਧ ਕਿਸੇ ਹੋਰ ਭਾਂਡੇ ਵਿਚ ਨਹੀਂ ਠਹਿਰ ਸਕਦਾ, ਇਸੇ ਤਰ੍ਹਾਂ ਕਿਸੇ ਮਲੀਨ ਹਿਰਦੇ ਅੰਦਰ ਭੀ ਗੁਰੂ ਦਾ ਸ਼ੁਭ ਉਪਦੇਸ਼ ਨਹੀਂ ਠਹਿਰ ਸਕਦਾ, ਇਸੇ ਤਰ੍ਹਾਂ ਸੰਗਤ ਵਿਚ ਜਾ ਕੇ ਭੀ ਮਲੀਨ ਮਨ ਵਾਲੇ ਲੋਕਾਂ ਦੀ ਇਹੋ ਦਸ਼ਾ ਹੁੰਦੀ ਹੈ, ਜਿਵੇਂ ਕਿਸੇ ਕਾਂ ਨੂੰ

ਖਾਣ ਲਈ ਕਪੂਰ ਆਦਿ ਦੀ ਚੰਗੀ ਖ਼ੁਰਾਕ ਦਿੱਤੀ ਜਾਏ ਪਰ ਉਹ ਗੰਦਗੀ ਖਾ ਕੇ ਹੀ ਤ੍ਰਿਪਤ ਹੁੰਦਾ ਹੈ। ਸੋ, ਇਸੇ ਤਰ੍ਹਾਂ ਹੀ ਸਾਦਕ ਸਿੱਖਾਂ ਦੇ ਮਨ, ਗੁਰੂ ਦਾ ਉਪਦੇਸ਼ ਸੁਣਕੇ ਰੱਬੀ-ਮਾਰਗ ਪਰ ਸਫ਼ਰ ਕਰਨ ਦੇ ਪਾਂਧੀ ਬਣ ਜਾਂਦੇ ਹਨ ਪਰ ਸਾਕਤਾਂ ਦੇ ਮਨ ਵਿਚ ਦੇਰਕਾਲ ਭੀ ਗੁਰੂ ਦਾ ਸ਼ੁਭ ਉਪਦੇਸ਼ ਸੁਣਦੇ ਰਹਿਣ ਨਾਲ ਕੋਈ ਬਦਲ ਨਹੀਂ ਆਇਆ ਕਰਦੀ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਚੰਦ ਉਦਾਹਰਣਾਂ ਦੁਆਰੇ ਨਿਰੂਪਨ ਕੀਤਾ ਹੈ, ਜਿਵੇਂ ਕਿ :

**ਕੰਚਨ ਕਲਸ ਜੈਸੇ ਬਾਕੋ ਭਏ ਸੂਧੋ ਹੋਇ,**
**ਮਾਟੀ ਕੋ ਕਲਸੁ ਫੂਟੇ ਜੁਰੈ ਨ ਜਤਨ ਸੈ॥**

*ਅਰਥ :*

(ਸਿੱਖਾਂ ਤੇ ਸਾਕਤਾਂ ਦੀ ਦਸ਼ਾ ਦਰਸਾਉਂਦੇ ਹਨ ਕਿ ਜਿਵੇਂ) ਸੋਨੇ ਦਾ 'ਕਲਸ'—ਘੜਾ ਜਿਸ ਤਰ੍ਹਾਂ ਵਿੰਗਾ ਹੋਇਆ ਸਿੱਧਾ ਹੋ ਸਕਦਾ ਹੈ—ਭਾਵ ਚਿੱਬ ਪਏ ਕੱਢੇ ਜਾ ਸਕਦੇ ਹਨ, ਪਰ ਮਿੱਟੀ ਦਾ 'ਕਲਸੁ'—ਘੜਾ ਫੁੱਟਿਆ ਯਤਨ ਨਾਲ ਭੀ (ਜੋੜਿਆ) ਨਹੀਂ ਜੁੜ ਸਕਿਆ ਕਰਦਾ।

**ਬਸਨ ਮਲੀਨ ਧੋਏ ਨਿਰਮਲ ਹੋਤ ਜੈਸੇ,**
**ਊਜਰੀ ਨ ਹੋਤ ਕਾਰੀ ਕਾਂਬਰੀ ਪਤਨ ਸੈ॥**

*ਅਰਥ :*

ਜਿਸ ਤਰ੍ਹਾਂ ਮੈਲਾ ਬਸਤ੍ਰ ਧੋਤਿਆਂ ਹੋਇਆਂ ਤਾਂ ਨਿਰਮਲ (ਉੱਜਲਾ) ਬਣ ਸਕਦਾ ਹੈ, ਪਰ ਕਾਲੀ ਕੰਬਲੀ 'ਪਤਨ ਸੈ'—ਕਿਤਨੇ ਭੀ ਫਟਕਾਰਨ (ਛੰਡਨ) ਨਾਲ (ਕਿਸੇ ਤਰ੍ਹਾਂ) ਉੱਜਲੀ ਨਹੀਂ ਹੋ ਸਕਿਆ ਕਰਦੀ।

**ਜੈਸੇ ਲਕੁਟੀ ਅਗਨਿ ਸੇਕਤ ਹੀ ਸੂਧੀ ਹੋਇ,**
**ਸ੍ਵਾਨ ਪੂਛਿ ਪਟੰਤਰੋ ਪ੍ਰਗਟ ਮਨਤਨ ਸੈ॥**

*ਅਰਥ :*

(ਹੋਰ ਸੁਣੋ) ਜਿਸ ਤਰ੍ਹਾਂ (ਫੇਰ) ਲਾਠੀ (ਵਿੰਗੀ ਨੂੰ) ਅੱਗ ਉਪਰ ਸੇਕਨ ਮਾਤ੍ਰ ਤੇ ਹੀ ਸਿੱਧੀ ਹੋ ਜਾਂਦੀ ਹੈ, ਪਰ ਕੁੱਤੇ ਦੀ ਪੂਛਲ ਦਾ (ਜੋ) 'ਪਟੰਤਰੋ'—ਟੇਢਾ ਪੁਣਾ (ਬਿਯੰਗ ਪੁਣਾ) ਹੈ, 'ਸੈ'—ਸੋ ਉਹ ਪ੍ਰਗਟ ਹੀ ਨਹੀਂ ਮੰਨਿਆ ਕਰਦਾ—ਭਾਵ, ਹਜ਼ਾਰ ਯਤਨ ਕੀਤਿਆਂ ਭੀ ਪੂਛਲ ਆਪਣੀ ਟਿਢਾਈ ਨੂੰ ਨਹੀਂ ਤਿਆਗਿਆ ਕਰਦੀ।

**ਤੈਸੇ ਗੁਰ ਸਿਖਨ ਸੁਭਾਉ ਜਲ ਮੈਨ ਗਤਿ,**
**ਸਾਕਤ ਸੁਭਾਵ ਲਾਖ**
**ਪਾਹਨ ਗਤਨ ਸੈ॥੩੯੦॥**

*ਅਰਥ :*

ਤਿਸੀ ਪ੍ਰਕਾਰ ਹੀ ਗੁਰੂ ਦੇ ਸਿੱਖਾਂ ਦਾ ਸੁਭਾਵ ਤਾਂ ਜਲ ਤੇ 'ਮੈਨ'—ਮੋਮ 'ਗਤਿ'—ਸਰੀਖਾ ਹੁੰਦਾ ਹੈ (ਦ੍ਰਵ ਜਾਣ ਵਾਲਾ) ਪਰ ਸਾਕਤਾਂ (ਮਨਮੁਖਾਂ) ਦਾ ਸੁਭਾਵ ਲਾਖ ਤੇ ਪੱਥਰ ਦੀ ਗਤਿ (ਚਾਲੇ) 'ਨਸੈ'—ਨਸ਼ਟ ਹੋਇਆ ਕਰਦਾ ਹੈ, ਭਾਵ ਜਿਵੇਂ ਲਾਖ ਅੱਗ ਉਪਰ ਧੁੱਖ ਧੁੱਖ ਕੇ ਗੰਦਾ ਧੂੰਆਂ ਛੱਡਦੀ ਸੜ ਸੁਆਹ ਹੁੰਦੀ ਤੇ ਪੱਥਰ ਭੀ ਅੱਗ ਵਿਚ ਹੀ ਸੜ ਕੇ ਸੁਆਹ ਹੋਇਆ ਕਰਦਾ ਹੈ, ਤਿਵੇਂ ਹੀ ਸਾਕਤਾਂ ਦਾ ਸਿਰੜ ਭੀ ਸਿਰ ਪ੍ਰਜੰਤ ਨਹੀਂ ਟਲਿਆ ਕਰਦਾ।੩੯੦।

***ਭਾਵਾਰਥ :*** ਜਿਸ ਤਰ੍ਹਾਂ ਪਾਣੀ ਸਾਰੇ ਰੰਗਾਂ ਨਾਲ ਮਿਲ ਕੇ ਉਨ੍ਹਾਂ ਦਾ ਹੀ ਰੂਪ ਹੋ ਜਾਂਦਾ ਹੈ, ਅਤੇ ਮੋਮ ਵਾਂਗੂੰ ਢਲ ਕੇ ਨਰਮ ਹੋ ਜਾਂਦਾ ਹੈ, ਪਰ ਸਾਕਤਾਂ ਦਾ ਸੁਭਾਉ ਲਾਖ ਵਾਂਗੂੰ ਟੁੱਟ ਭਾਵੇਂ ਜਾਵੇ ਪਰ ਨਰਮ ਨਹੀਂ ਹੁੰਦਾ, ਕ੍ਰੋਧ ਦੀ ਅੱਗ ਨਾਲ ਸੜ ਭਾਵੇਂ ਜਾਵੇ ਪਰ ਨਰਮਾਈ ਨੂੰ ਧਾਰਨ ਨਹੀਂ ਕਰਦਾ ਅਤੇ ਪੱਥਰ ਵਾਂਗੂੰ ਸਦਾ ਹੀ ਕਠੋਰ ਦਾ ਕਠੋਰ ਰਹਿ ਕੇ ਘੜੇ ਭੰਨਣ ਦੀ ਕਾਰ ਹੀ ਕਰਦਾ ਹੈ, ਇਸੇ ਤਰ੍ਹਾਂ ਮਨਮੁਖ ਦੂਜੇ ਦੇ ਦਿਲ ਨੂੰ ਤੋੜਨ ਲਈ ਤਾਂ ਹਰ ਵੇਲੇ ਤਿਆਰ ਹੁੰਦਾ ਹੈ, ਪਰ ਜੋੜਨ ਦੀ ਸਮਰਥਾ ਉਸਦੀ ਤਾਕਤ ਤੋਂ ਬਾਹਰ ਹੈ।

**ਪ੍ਰ:** ਭਾਈ ਸਾਹਿਬ ਜੀਉ! ਇਹ ਤਾਂ ਆਪ ਜੀ ਭੀ ਕਈ ਬਾਰ ਜਾਣਕਾਰੀ ਦਿਆ ਕਰਦੇ ਹੋ ਕਿ ਇਹ ਜੋ ਅਸਥੂਲ ਸਰੀਰ ਪੰਜਾਂ ਤੱਤਾਂ ਦੀ ਰਚਨਾ ਹੈ, ਇਸ ਵਿਚ ਜੋ ਮਨ ਹੈ ਇਸਦੀ ਰਚਨਾ ਤਾਂ ਭਾਵੇਂ ਸਾਰਿਆਂ ਦੀ ਸਮਾਨ ਹੀ ਹੈ, ਪਰ ਜਦੋਂ ਇਸ ਮਨ ਦੀ ਕ੍ਰਿਆ ਵੱਲ ਤੱਕਦੇ ਹਾਂ ਤਾਂ ਹਰ ਇਕ ਦੇ ਮਨ ਦੀ ਕ੍ਰਿਆ ਭਿੰਨ ਭਿੰਨ ਹੈ, ਭਾਵ ਹਰੇਕ ਮਨ ਦੇ ਖਾਣ, ਪੀਣ, ਪਹਿਨਣ, ਬੋਲ, ਚਾਲ ਤੇ ਵੀਚਾਰ ਕਰਨ ਦਾ ਢੰਗ ਵੱਖਰੋ ਵੱਖਰਾ ਵੇਖਣ ਤੇ ਸੁਣਨ ਵਿਚ ਆਉਂਦਾ ਹੈ, ਕਿਉਂ ਜੀ! ਜਦੋਂ ਹਰੇਕ ਮਨ ਦੀ ਹੋਂਦ ਇਕੋ ਹੈ ਤਾਂ ਫਿਰ ਇਸ ਵਿਚ ਭਿੰਨ-ਭੇਦ ਕਿਉਂ ਹੈ, ਇਸ ਬਾਰੇ ਕੁਝ ਜਾਣਕਾਰੀ ਦਿਓ?

**ਉ:** ਹੇ ਭਾਈਓ! ਇਸ ਪੱਖ ਬਾਰੇ ਭੀ ਜਦੋਂ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਪੁੱਛ ਕਰੀਏ ਤਾਂ ਆਪ ਜੀ ਵੱਲੋਂ ਇਹੋ ਹੀ ਉੱਤਰ ਮਿਲਦਾ ਹੈ :

ਕਬੀਰ, ਮਨੁ ਪੰਖੀ ਭਇਓ
ਉਡਿ ਉਡਿ ਦਹ ਦਿਸ ਜਾਇ॥
ਜੋ ਜੈਸੀ ਸੰਗਤਿ ਮਿਲੈ ਸੋ ਤੈਸੋ ਫਲੁ ਖਾਇ॥੮੬॥
*(ਪੰਨਾ ੧੩੬੯)*

ਭਾਵ ਹੈ, ਮਨ ਭੀ ਇਕ ਪੰਛੀ ਦਾ ਰੂਪ ਹੈ ਜੋ ਮਨ ਦੀ ਉਡਾਰੀ, ਭਾਵ ਸੰਕਲਪਾਂ ਦੇ ਰੂਪ ਵਿਚ ਦਸੋ ਹੀ ਦਿਸ਼ਾ ਵਿਚ ਉਡਾਰੀ ਮਾਰ ਕੇ ਭਰਮ ਆਉਂਦਾ ਹੈ, ਪਰ ਇਸਨੂੰ ਜਿਹੋ ਜਿਹੀ ਸੰਗਤ ਮਿਲਦੀ ਹੈ ਉਹ ਉਸੇ ਰੂਪ ਦਾ ਫਲ ਖਾਣ ਦਾ ਧਾਰਨੀ ਹੋ ਜਾਇਆ ਕਰਦਾ ਹੈ।

ਇਸ ਮਨ ਬਾਰੇ ਬਾਣੀ ਵਿਚ ਕਈ ਥਾਵਾਂ 'ਤੇ ਜ਼ਿਕਰ ਆਉਂਦਾ ਹੈ ਕਿ ਇਹ ਮਨ ਦਿਨੇ ਰਾਤ ਦਸੋ ਹੀ ਦਿਸ਼ਾਂ ਵਿਚ ਹੀ ਭਟਕਦਾ ਰਹਿੰਦਾ ਹੈ, ਜਿਵੇਂ ਕਿ :

ਮਨੂਆ ਦਹਦਿਸ ਧਾਵਦਾ ਓਹੁ ਕੈਸੇ ਹਰਿ ਗੁਣ ਗਾਵੈ॥
ਇੰਦ੍ਰੀ ਵਿਆਪਿ ਰਹੀ ਅਧਿਕਾਈ
ਕਾਮੁ ਕ੍ਰੋਧੁ ਨਿਤ ਸੰਤਾਵੈ॥੧॥ *(ਪੰਨਾ ੫੬੫)*

ਮਨੂਆ ਡੋਲੈ ਦਹ ਦਿਸ ਧਾਵੈ
ਬਿਨੁ ਰਤ ਆਤਮ ਗਿਆਨਾ॥
ਅੰਮ੍ਰਿਤੁ ਛੋਡਿ ਮਹਾ ਬਿਖੁ ਪੀਵੈ
ਮਾਇਆ ਕਾ ਦੇਵਾਨਾ॥
ਕਿਰਤੁ ਨ ਮਿਟਈ ਹੁਕਮੁ ਨ ਬੂਝੈ
ਪਸੂਆ ਮਾਹਿ ਸਮਾਨਾ॥੫॥ *(ਪੰਨਾ ੧੦੧੩)*

ਇਸ ਤਰ੍ਹਾਂ ਇਸ ਮਨ ਦੀ ਭਟਕਣਾ ਵੱਲੋਂ ਇਸਦੀ ਰੋਕ-ਥਾਮ ਕਰਨ ਦਾ ਇਕੋ ਹੀ ਇਕ ਸਾਧਨ ਸਤਿਗੁਰ ਦੀ ਸਾਧ ਸੰਗਤ ਹੈ, ਜਿਸ ਦੁਆਰੇ ਇਸ ਨੂੰ ਵਸ ਕਰ ਸਕੀਦਾ ਹੈ, ਇਸ ਭਾਵ ਨੂੰ ਹਜ਼ੂਰ ਨੇ ਬਾਣੀ ਰਾਹੀਂ ਫ਼ੁਰਮਾਇਆ ਹੈ :

ਮਨੂਆ ਚਲੈ ਚਲੈ ਬਹੁ ਬਹੁ ਬਿਧਿ
ਮਿਲਿ ਸਾਧੂ ਵਸਗਤਿ ਕਰਿਆ॥ *(ਪੰਨਾ ੧੨੯੪)*

ਇਹੁ ਮਨੁ ਮਰੈ ਦਾਰੂ ਜਾਣੈ ਕੋਇ॥
ਮਨੁ ਸਬਦਿ ਮਰੈ ਬੂਝੈ ਜਨੁ ਸੋਇ॥੧॥ *(ਪੰਨਾ ੬੬੫)*

ਮਨੁ ਅਸਾਧੁ ਸਾਧੈ ਜਨੁ ਕੋਇ॥
ਅਚਰੁ ਚਰੈ ਤਾ ਨਿਰਮਲੁ ਹੋਇ॥
ਗੁਰਮੁਖਿ ਇਹੁ ਮਨੁ ਲਇਆ ਸਵਾਰਿ॥
ਹਉਮੈ ਵਿਚਹੁ ਤਜੇ ਵਿਕਾਰ॥੩॥ *(ਪੰਨਾ ੧੫੯)*

ਮਨ ਅਸਮਝੁ ਸਾਧਸੰਗਿ ਪਤੀਆਨਾ॥
ਡੋਲਨ ਤੇ ਚੂਕਾ ਠਹਿਰਾਇਆ॥ *(ਪੰਨਾ ੮੯੦)*

ਇਸ ਤਰ੍ਹਾਂ ਹੋਰ ਭੀ ਬਾਣੀ ਦੁਆਰਾ ਸਾਨੂੰ ਉਦਾਹਰਣ ਪੜ੍ਹਨ ਵਿਚ ਆਉਂਦੇ ਹਨ ਕਿ ਹਰ ਮਨੁੱਖ ਦੇ ਮਨ ਦਾ ਸੁਭਾਵ ਭਿੰਨ ਭਿੰਨ ਹੈ, ਇਸ ਲਈ ਹਰ ਬੰਦਾ ਹੀ ਆਪੋ ਆਪਣੇ ਸੁਭਾਉ ਅਨੁਸਾਰ ਹੀ ਵਖੋ ਵਖਰੀ ਪ੍ਰਕ੍ਰਿਤੀ ਦਾ ਧਾਰਨੀ ਹੋਇਆ ਕਰਦਾ ਹੈ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਉੱਕਰਿਆ ਹੈ :

**ਕੋਊ ਬੇਚੈ ਗੜਿ ਗੜਿ ਸਸਤ੍ਰ ਧਨੁਖ ਬਾਨ,**
**ਕੋਊ ਬੇਚੈ ਗੜਿ ਗੜਿ ਬਿਬਿਧਿ ਸਨਾਹ ਜੀ॥**

***ਅਰਥ :***

(ਜਿਵੇਂ ਪ੍ਰਤੱਖ ਹੀ ਵੇਖਣ ਵਿਚ ਆਉਂਦਾ ਹੈ ਕਿ) ਕੋਈ ਤਾਂ ਮਾਰਨ ਹਾਰਿਆਂ—(ਵਾਰ ਕਰਨ ਵਾਲਿਆਂ ਲਈ) ਸ਼ਸਤ੍ਰਾਂ—ਧਨੁਖ ਬਾਨ (ਤੀਰ ਕਮਾਣ) ਆਦਿਕ ਨੂੰ ਘੜ ਘੜ ਕੇ ਵੇਚਦਾ ਹੈ, ਅਤੇ ਕੋਈ 'ਬਿਬਿਧਿ'—ਭਾਂਤ ਭਾਂਤ (ਦੇ ਨਮੂਨਿਆਂ) ਦੀਆਂ 'ਸਨਾਹ'—ਸੰਜੋਆਂ (ਕਵਚਾਂ) ਸ਼ਸਤ੍ਰਾਂ ਦੀ ਮਾਰ ਨੂੰ ਬਚਾਨਹਾਰੀਆਂ—(ਤਨ ਤ੍ਰਾਣਾਂ) ਘੜ ਘੜ ਕੇ ਵੇਚਿਆ ਕਰਦਾ ਹੈ। ਹੇ ਭਾਈ ਜਨੋ!

**ਕੋਊ ਬੇਚੈ ਗੋਰਸ ਦੁਗਧ ਦਧਿ ਘ੍ਰਿਤ ਨਿਤ,**
**ਕੋਊ ਬੇਚੈ ਬਾਰੁਨੀ ਬਿਖਮ ਸਮ ਚਾਹ ਜੀ॥**

***ਅਰਥ :***

ਕੋਈ ਵੇਚਦਾ ਹੈ ਮੱਖਣ, ਦੁੱਧ, ਦਹੀਂ ਤੇ ਘਿਉ ਨੂੰ ਹੀ ਨਿਤ ਪ੍ਰਤੀ (ਜਿਨ੍ਹਾਂ ਲਈ ਸਭ ਦੀ ਹੀ ਇਕੋ ਜਿਹੀ) ਸਮ-ਚਾਹਨਾ ਹੈ। ਅਰਥਾਤ—ਸਾਰੇ ਜੀਵ ਹੀ ਜਿਨ੍ਹਾਂ ਨੂੰ ਇਕ ਸਮ ਪਸੰਦ ਰਖਦੇ ਹਨ ਅਤੇ ਕੋਈ ਵੇਚਦਾ ਹੈ 'ਬਾਰੁਨੀ'—ਸ਼ਰਾਬ ਨੂੰ, ਜੋ 'ਬਿਖਮ' ਦੁਖਦਾਈ ਹੈ, ਜਿਸਨੂੰ ਬਿਖਮ ਭਾਵ ਨਾਲ ਲੋਕ ਤੱਕਦੇ ਹਨ, ਭਾਵ ਕੋਈ ਪਸੰਦ ਕਰਦੇ ਤੇ ਕੋਈ ਜਿਸਨੂੰ ਘਿਰਣਾ ਕਰਦੇ ਹਨ।

**ਤੈਸੇ ਹੀ ਬਿਕਾਰੀ ਉਪਕਾਰੀ ਹੈ ਅਸਾਧ ਸਾਧ,**
**ਬਿਖਿਆ ਅੰਮ੍ਰਿਤ ਬਨ ਦੇਖੇ ਅਵਗਾਹ ਜੀ॥**

***ਅਰਥ :***

(ਜਿਸ ਤਰ੍ਹਾਂ ਉਪ੍ਰੋਕਤ 'ਸਮ ਵਿਖਮ'—ਅਨੁਕੂਲ ਪ੍ਰਤਿਕੂਲ ਪਦਾਰਥਾਂ ਨੂੰ ਆਪੋ ਆਪਣੀ ਰੁਚੀ ਮੁਜਬ ਵੇਚਣ ਦੀ ਇਕੋ ਜਿਹੀ ਲਾਭ ਦੀ ਚਾਹਨਾ ਅਨੁਸਾਰ ਵੇਚਣਾ ਪਸੰਦ ਕਰਦੇ ਹਨ) ਤਿਸੀ ਪ੍ਰਕਾਰ ਹੀ 'ਅਸਾਧ'—ਸਾਕਤ ਲੋਕ 'ਬਿਕਾਰੀ'—(ਅਪਕਾਰ ਵਿਗਾੜ ਕਰਨ ਵਾਲੀ ਦੁਸ਼ਟ ਪ੍ਰਵਿਰਤੀ) ਵਿਚ ਵਰਤਣ ਵਾਲੇ (ਬਣਨਾ) ਅਤੇ 'ਸਾਧ'—ਗੁਰੂ ਦੇ ਸਿੱਖ

(ਭਲੇ ਪੁਰਸ਼) 'ਉਪਕਾਰੀ'—ਦੂਸਰਿਆਂ ਦੇ ਹਿੱਤ ਪਾਲਣ ਵਾਲੀ ਪ੍ਰਵਿਰਤੀ ਵਾਲੇ (ਬਣਨਾ) ਪਸੰਦ ਕਰਦੇ ਹਨ, ਇਸ ਸੰਸਾਰ ਰੂਪ ਬਨ ਅੰਦਰ ਵਿਹੁ ਤੇ ਅੰਮ੍ਰਿਤ-ਮਈ (ਭਲੇ-ਬੁਰੇ) ਦੋਵੇਂ ਫਲ ਹੀ ਲਗਦੇ ਵੇਖੇ ਹਨ, ਅਸਾਂ 'ਅਵਗਾਹ ਜੀ' ਫਿਰ ਫਿਰ ਕੇ ਵਾ ਗਹੁ ਕਰ ਕਰਕੇ, ਹੇ ਪਿਆਰਿਓ!

**ਆਤਮਾ ਅਚੇਤ ਪੰਛੀ ਧਾਵਤ ਚਤੁਰ ਕੁੰਟ,**
**ਜੈਸੇ ਈ ਬਿਰਖ ਬੈਠੇ**
**ਚਾਖੇ ਫਲ ਤਾਹ ਜੀ ॥੩੯੧॥**

***ਅਰਥ :***

(ਇਸੀ ਪ੍ਰਕਾਰ ਹੇ ਭਾਈਓ! ਇਹ) 'ਆਤਮਾ'—ਮਨ (ਮਨ ਪ੍ਰਧਾਨ ਜੂਨ ਵਾਲਾ) ਜੀਵ 'ਅਚੇਤ ਪੰਛੀ'—ਮੂਰਖ ਜਨੌਰ ਦੀ ਤ੍ਰਾਂ (ਲੋਭ ਲਾਲਸਾ ਦਾ ਮਾਰਿਆ ਹੋਇਆ) ਚਾਰੇ ਕੁੰਟਾਂ ਵਿਚ ਦੌੜਦਾ ਰਹਿੰਦਾ (ਜਨਮ ਜਨਮਾਤ੍ਰਾਂ ਵਿਚ ਭਟਕਦਾ ਰਹਿੰਦਾ ਹੈ); (ਇਹ ਕਰੇ ਭੀ ਕੀ) ਜੇਹੋ ਜੇਹੇ ਸੁਭਾਵ ਵਾਲੇ (ਸਰੀਰ ਰੂਪ) ਬਿਰਛ ਉਪਰ ਬੈਠਦਾ ਹੈ, ਓਸ ਓਸ ਦੇ ਸੁਭਾਵ ਸੰਗਤ ਅਨੁਸਾਰ ਹੀ ਸੰਸਾਰੀ ਪ੍ਰਵਿਰਤੀ ਵਿਚ ਵਰਤਿਆ ਤੇ ਦੁਖ਼ ਸੁਖ ਦੇ ਭੋਗ ਰੂਪ ਫਲ ਨੂੰ ਚੱਖਿਆ—ਭੋਗਿਆ ਕਰਦਾ ਹੈ।੩੯੧।

***ਭਾਵਾਰਥ :*** ਇਸੇ ਲਈ ਬਾਣੀ ਦੁਆਰੇ ਸਤਿਗੁਰੂ ਜੀ ਨੇ ਬਾਰ-ਬਾਰ ਇਹੋ ਪ੍ਰੇਰਨਾ ਦਿੱਤੀ ਹੈ ਕਿ ਮਨੁੱਖ ਨੂੰ ਹਮੇਸ਼ਾ ਹੀ ਸਾਧ ਸੰਗਤ ਵਿਚ ਰਹਿਣ ਦਾ ਸੁਭਾਵ ਧਾਰਨ ਕਰਨਾ ਚਾਹੀਦਾ ਹੈ, ਜਿਸ ਦਾ ਸਦਕਾ ਮਨੁੱਖ ਦੇ ਮਨ ਵਿਚ ਸ਼ੁਭ ਗੁਣਾਂ ਦਾ ਅੰਕੂਰ ਉਪਜਦਾ ਰਹੇ, ਇਹੋ ਇਸ ਮਨੁੱਖ ਜਾਮੇ ਵਿਚ ਆਉਣ ਦਾ ਪਰਮ ਪ੍ਰਯੋਜਨ ਹੈ। ਇਹੋ ਪ੍ਰੇਰਨਾ ਬਾਰ-ਬਾਰ ਦਿੱਤੀ ਹੈ ਕਿ :

ਜੀਵਤ ਸੇ ਪਰਵਾਣੁ ਹੋਏ ਹਰਿ ਕੀਰਤਨਿ ਜਾਗੇ ॥
ਸਾਧ ਸੰਗੁ ਜਿਨ ਪਾਇਆ ਸੇਈ ਵਡਭਾਗੇ ॥
*(ਪੰਨਾ ੩੨੨)*

ਕਰਮ ਧਰਮ ਇਹੁ ਤਤੁ ਗਿਆਨੁ ॥
ਸਾਧਸੰਗਿ ਜਪੀਐ ਹਰਿ ਨਾਮੁ ॥ *(ਪੰਨਾ ੮੬੬)*

ਇਸੇ ਭਾਵ ਦੇ ਸਾਨੂੰ ਬਾਣੀ ਦੁਆਰੇ ਅਨੇਕਾਂ ਹੀ ਪ੍ਰਮਾਣ ਮਿਲਦੇ ਹਨ, ਜਿਨ੍ਹਾਂ ਦੁਆਰੇ ਹਰ ਮਨੁੱਖ-ਮਾਤ੍ਰ ਨੂੰ ਸਾਧ ਸੰਗਤ ਵਿਚ ਰਹਿ ਕੇ ਸਦਾ ਹੀ ਜੀਵਨ ਸਫਲਾਉਣ ਦਾ ਉਪਰਾਲਾ ਕਰਦੇ ਰਹਿਣਾ ਯੋਗ ਹੈ।

**ਪ੍ਰ:** ਭਾਈ ਸਾਹਿਬ ਜੀਉ! ਗੁਰੂ ਦੀ ਸੰਗਤ ਵਿਚ ਆਉਣ ਵਾਲੇ ਲੋਕ ਤਾਂ ਬਹੁਤ ਵੇਖਣ ਵਿਚ ਆਉਂਦੇ ਹਨ ਜੋ ਹਮੇਸ਼ਾਂ ਹੀ ਨਿਤ-ਪ੍ਰਤੀ ਆਉਣ ਦੇ ਆਦੀ ਹਨ, ਕਈ ਤਾਂ ਗੁਰੂ ਦਰਬਾਰ ਵਿਚ ਆਉਣ ਦੇ ਸਾਲਾਂ-ਬੱਧੀ ਨਿਯਮੀ ਹਨ ਜੋ ਸਦਾ ਹੀ ਕਥਾ ਤੇ ਕੀਰਤਨ ਸੁਣਦੇ ਰਹਿਣ ਨੂੰ ਭੀ ਆਪਣਾ ਫ਼ਰਜ਼ ਸਮਝਦੇ ਹਨ, ਕਿਉਂ ਜੀ! ਅਸੀਂ ਤਾਂ ਇਤਨਾ ਬੋਧ ਨਹੀਂ ਰੱਖਦੇ, ਪਰ ਆਪ ਜੀ ਤਾਂ ਦੂਰ-ਦਰਸ਼ੀ ਦ੍ਰਿਸ਼ਟੀ ਰਖਦੇ ਹੋ, ਕੀ ਦੱਸੋਗੇ ਕਿ ਗੁਰੂ ਦੇ ਦਰਬਾਰ ਵਿਚ ਆਉਣ ਵਾਲੇ ਸੱਜਨਾਂ ਵਿਚੋਂ ਤੁਸੀਂ ਗੁਰੂ ਦੀ ਨੇੜਤਾ ਹਾਸਲ ਕਰਨ ਦੇ ਅਧਿਕਾਰੀ ਕਿਸਨੂੰ ਅਨੁਭਵ ਕਰਦੇ ਹੋ?

**ਉ:** ਹੇ ਭਾਈਓ! ਇਸ ਪੱਖ ਬਾਰੇ ਭੀ ਜਦੋਂ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਪੁੱਛ ਕਰੀਏ ਤਾਂ ਆਪ ਜੀ ਵੱਲੋਂ ਇਹੋ ਹੀ ਸੂਝ-ਬੂਝ ਮਿਲਦੀ ਹੈ ਕਿ ਗੁਰੂ ਆਪਣੇ ਦਰਬਾਰ ਵਿਚ ਆਉਣ ਵਾਲੇ ਸੱਜਨਾਂ ਦੇ ਕੇਵਲ ਬੈਰੂਨੀ ਪਹਿਰਾਵੇ, ਸਜਾਵਟ ਅਤੇ ਬਨਾਵਟ ਨੂੰ ਪਸੰਦ ਨਹੀਂ ਕਰਦੇ ਜਿਤਨਾ ਚਿਰ ਕਿਸੇ ਦੇ ਅੰਤਰ-ਆਤਮੇ ਪ੍ਰੇਮ-ਪਿਆਰ ਦੀ ਲਗਨ ਦੀ ਜਾਗ ਨ ਉਪਜੀ ਹੋਵੇ, ਕਿਉਂਕਿ ਗੁਰੂ ਦੇ ਦਰਬਾਰ ਵਿਚ ਆ ਕੇ ਬੈਠ ਜਾਣਾ ਹੋਰ ਗੱਲ ਹੈ, ਪਰ ਮਨ ਕਰਕੇ ਗੁਰੂ ਦੀ ਨੇੜਤਾ ਹਾਸਲ ਕਰਨੀ ਕੁਝ ਹੋਰ ਗੱਲ ਹੈ। ਗੁਰੂ ਦੇ ਦਰ ਵਿਚ ਤਾਂ ਕਈ ਚੋਰ, ਡਾਕੂ, ਲੁਟੇਰੇ, ਕਪਟੀ ਭੀ ਆ ਬੈਠਦੇ ਹਨ, ਪਰ ਜਿਤਨਾ ਚਿਰ ਉਹ ਨਿਰ-ਵਿਕਾਰ ਨਹੀਂ ਹੋ ਜਾਂਦੇ ਉਤਨਾ ਚਿਰ ਉਹ ਗੁਰੂ ਦੀ ਨੇੜਤਾ ਹਾਸਲ ਨਹੀਂ ਕਰ ਸਕਦੇ, ਕਿਉਂਕਿ ਗੁਰੂ ਦੇ ਦਰਬਾਰ ਵਿਚ ਤਾਂ ਕੇਵਲ ਦਿਲੀ ਮੁਹੱਬਤ ਵਾਲਾ ਹੀ ਕਬੂਲ ਹੋਇਆ ਕਰਦਾ ਹੈ, ਪਰ ਜੋ ਮਨ ਵਿਚ ਛਲ, ਕਪਟ ਧਾਰਨ ਵਾਲਾ ਹੈ, ਉਸਨੂੰ ਤਾਂ ਕੱਚਿਆਂ ਦੀ ਲਿਸਟ ਵਿਚ ਗਿਣਿਆ ਜਾਂਦਾ ਹੈ। ਇਸ ਪੱਖ ਵਿਚ ਗੁਰਬਾਣੀ ਅੰਦਰ ਕਈ ਉਦਾਹਰਣ ਮਿਲਦੇ ਹਨ, ਜਿਵੇਂ ਕਿ :

ਦਿਲਹੁ ਮੁਹਬਤਿ ਜਿੰਨ੍ ਸੇਈ ਸਚਿਆ ॥
ਜਿਨ੍ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ ॥੧॥
ਰਤੇ ਇਸਕ ਖੁਦਾਇ ਰੰਗਿ ਦੀਦਾਰ ਕੇ ॥
ਵਿਸਰਿਆ ਜਿਨ੍ ਨਾਮੁ ਤੇ ਭੁਇ ਭਾਰੁ ਥੀਏ ॥
*(ਪੰਨਾ ੪੮੮)*

ਕਿਆ ਉਜੂ ਪਾਕੁ ਕੀਆ ਮੁਹੁ ਧੋਇਆ
ਕਿਆ ਮਸੀਤਿ ਸਿਰੁ ਲਾਇਆ ॥
ਜਉ ਦਿਲ ਮਹਿ ਕਪਟੁ ਨਿਵਾਜ ਗੁਜਾਰਹੁ
ਕਿਆ ਹਜ ਕਾਬੈ ਜਾਇਆ ॥੩॥ *(ਪੰਨਾ ੧੩੫੦)*

ਰਤੇ ਸੇਈ ਜਿ ਮੁਖੁ ਨ ਮੋੜੰਨਿ
ਜਿਨ੍ਹੀ ਸਿਞਾਤਾ ਸਾਈ ॥
ਝੜਿ ਝੜਿ ਪਵਦੇ ਕਚੇ ਬਿਰਹੀ
ਜਿਨ੍ਹਾ ਕਾਰਿ ਨ ਆਈ ॥੧॥ *(ਪੰਨਾ ੧੪੨੫)*

ਜੀਅਹੁ ਮੈਲੇ ਬਾਹਰਹੁ ਨਿਰਮਲ ॥
ਬਾਹਰਹੁ ਨਿਰਮਲ ਜੀਅਹੁ ਤ ਮੈਲੇ
ਤਿਨੀ ਜਨਮੁ ਜੂਐ ਹਾਰਿਆ ॥
ਏਹ ਤਿਸਨਾ ਵਡਾ ਰੋਗੁ ਲਗਾ
ਮਰਣ ਮਨਹੁ ਵਿਸਾਰਿਆ ॥ *(ਪੰਨਾ ੯੧੯)*

ਇਸ ਤਰ੍ਹਾਂ ਦੇ ਹੋਰ ਭੀ ਬਾਣੀ ਵਿਚੋਂ ਉਦਾਹਰਣ ਮਿਲਦੇ ਹਨ ਕਿ ਜੋ ਲੋਕ ਦਿਲ ਦੇ ਕਪਟੀ ਹਨ ਉਹ ਗੁਰੂ ਦੀ ਦਰਗਾਹ ਵਿਚ ਉੱਕਾ ਹੀ ਕਬੂਲ ਨਹੀਂ ਹੁੰਦੇ, ਉਨ੍ਹਾਂ ਦਾ ਤਾਂ ਗੁਰਮਤ ਅਨੁਸਾਰ ਸਾਰਾ ਜੀਵਨ ਹੀ ਵਿਅਰਥ ਗੁਜ਼ਰ ਜਾਂਦਾ ਹੈ। ਉਂਝ ਭਾਵੇਂ ਸਤਿਗੁਰੂ ਜੀ ਸਾਰੇ ਸਿੱਖਾਂ ਨੂੰ ਸਮਾਨ-ਦ੍ਰਿਸ਼ਟੀ ਨਾਲ ਹੀ ਤੱਕਦੇ ਹਨ, ਉਨ੍ਹਾਂ ਦਾ ਕਿਸੇ ਨਾਲ ਭੀ ਵੈਰ ਭਾਵ ਨਹੀਂ ਪਰ ਜੋ ਗੋਦ ਦੇ ਮਾਸੂਮ ਨਿਰਵੈਰ ਬੱਚੇ ਦੀ ਤਰ੍ਹਾਂ ਨਿਸ਼-ਕਪਟ ਸਿੱਖ ਹੈ, ਉਸ ਦੇ ਹਰ ਸਮੇਂ ਹੀ ਗੁਰੂ ਅੰਗ-ਸੰਗ ਰਹਿੰਦੇ ਹਨ।

ਜਿਵੇਂ ਇਕ ਮਾਂ ਦੇ ਕਈ ਬੱਚੇ ਹਨ ਉਨ੍ਹਾਂ ਸਾਰਿਆਂ ਨੂੰ ਹੀ ਪਿਆਰ-ਭਰੀ ਨਜ਼ਰਾਂ ਨਾਲ ਤੱਕਦੀ ਹੈ, ਪਰ ਜੋ ਮਾਸੂਮ ਬੱਚਾ ਮਾਂ ਦੀ ਗੋਦ ਵਿਚ ਖੇਡਦਾ ਹੈ, ਉਸ ਨਾਲ ਮਾਂ ਦਾ ਅਧਿਕ ਪਿਆਰ ਹੈ, ਇਸਦਾ ਭਾਵ ਇਹ ਨਹੀਂ ਕਿ ਮਾਂ ਬਾਕੀ ਦੇ ਪੁੱਤਰਾਂ ਨਾਲ ਮੋਹ ਨਹੀਂ ਰੱਖਦੀ, ਮੋਹ-ਪਿਆਰ ਤਾਂ ਸਾਰਿਆਂ ਨਾਲ ਹੀ ਹੈ, ਪਰ ਉਸ ਗੋਦ ਦੇ ਬੱਚੇ ਦੀ ਅੰਦਰੂਨੀ ਖਿੱਚ ਤੱਕਦੀ ਹੈ ਜਿਸ ਕਰਕੇ ਉਸ ਬੱਚੇ ਦਾ ਉਹ ਬਾਕੀ ਨਾਲੋਂ ਵਧੇਰੇ ਅੰਤਰ-ਆਤਮੇ ਖਿੱਚ ਰੱਖਦੀ ਹੈ, ਅਤੇ ਉਸ ਬੱਚੇ ਦੀ ਨਿਰਵੈਰ, ਨਿਰਦੋਸ਼, ਨਿਰਮਾਣ ਤੇ ਭੋਲੇਪਣ ਨੂੰ ਤੱਕ ਕੇ ਅੰਦਰ-ਬਾਹਰ ਕਾਜ ਵਿਰੁੱਧੀ ਹੋਈ ਭੀ ਉਸ ਮਾਸੂਮ ਬੱਚੇ ਨੂੰ ਚਿਤਵਦੀ ਹੀ ਰਹਿੰਦੀ ਹੈ।

ਇਸੇ ਤਰ੍ਹਾਂ ਜੋ ਸਿੱਖ ਆਪਾ-ਭਾਵ ਖੋ ਕੇ ਗੁਰੂ ਦੀ ਚਰਨ ਸ਼ਰਨ ਵਿਚ ਹਾਜ਼ਰ ਹੁੰਦੇ ਹਨ, ਉਹ ਗੁਰੂ ਦੀ ਦਰਗਾਹ ਵਿਚ ਕਬੂਲ ਹੁੰਦੇ ਹਨ, ਬਾਕੀ ਬੈਰੂਨੀ ਭੇਖਾਧਾਰੀ ਜੋ ਅੰਦਰੋਂ ਗੁਰੂ ਦੇ ਪ੍ਰੇਮ-ਪਿਆਰ ਵਲੋਂ ਸੱਖਣੇ ਹਨ ਉਹ ਜੇ ਸਾਰੀ ਉਮਰ ਭਰ ਵੀ ਆਉਂਦੇ ਰਹਿਣ ਉਨ੍ਹਾਂ ਦੀ ਗੁਰੂ ਦੇ ਦਰ ਵਿਚ ਸਦਾ ਗ਼ੈਰ ਹਾਜ਼ਰੀ ਹੀ ਰਵ੍ਹੇਗੀ, ਕਿਉਂਕਿ ਗੁਰੂ ਦੀ ਦਰਗਾਹ ਵਿਚ ਸਰੀਰਾਂ ਦੀ ਨਹੀਂ ਸਗੋਂ ਮਨਾਂ ਦੀ ਹਾਜ਼ਰੀ ਹੀ ਕਬੂਲੀ ਜਾਂਦੀ ਹੈ। ਇਸ ਭਾਵ ਨੂੰ ਗੁਰਬਾਣੀ ਵਿਚ ਕਈ ਥਾਵਾਂ 'ਤੇ ਪ੍ਰਗਟ ਕੀਤਾ ਹੈ। ਸੋ, ਮੈਂ ਭੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਪ੍ਰੇਰਨਾ ਲੈ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਉੱਕਰਿਆ ਹੈ, ਜਿਵੇਂ ਕਿ :

**ਜੈਸੇ ਏਕ ਜਨਨੀ ਕੈ ਹੋਤ ਹੈ ਅਨੇਕ ਸੁਤ,**
**ਸਬ ਹੀ ਮੈ ਅਧਿਕ ਪਿਆਰੋ ਸੁਤ ਗੋਦ ਕੋ ॥**

*ਅਰਥ :*

ਜਿਸ ਤਰ੍ਹਾਂ ਇਕੋ ਮਾਂ ਦੇ ਅਨੇਕਾਂ ਪੁੱਤਰ ਹੁੰਦੇ ਹਨ, ਪਰ ਗੋਦ ਵਾਲਾ ਪੁੱਤਰ ਉਸਨੂੰ ਸਾਰਿਆਂ ਵਿਚੋਂ ਬਹੁਤਾ ਪਿਆਰਾ ਲਗਿਆ ਕਰਦਾ ਹੈ।

**ਸਿਆਨੇ ਸੁਤ ਬਨਜ ਬਿਉਹਾਰ ਕੇ ਬੀਚਾਰ ਬਿਖੈ,**
**ਗੋਦ ਮੈ ਅਚੇਤੁ ਹੇਤੁ ਸੰਪੈ ਨ ਸਹੋਦ ਕੋ ॥**

*ਅਰਥ :*

(ਕਿਉਂਕਿ) ਸਿਆਣੇ ਪੁੱਤਰ ਤਾਂ ਵਣਜ ਵਪਾਰ ਦੀਆਂ ਸੋਚਾਂ ਵਿਚ (ਪਰਚੇ) ਰਹਿੰਦੇ ਹਨ, ਪਰ ਜਿਹੜਾ (ਮਾਂ ਦੀ) ਗੋਦ ਵਿਚ ਹੁੰਦਾ ਹੈ, ਉਹ ਅਚੇਤ (ਬੇ-ਪ੍ਰਵਾਹ) ਰਹਿੰਦਾ ਹੈ। ਅਰਥਾਤ—ਉਸਨੂੰ ਕੋਈ ਚਿੰਤਾ ਹੀ ਨਹੀਂ ਫੁਰਿਆ ਕਰਦੀ—ਨਾ ਉਸਨੂੰ 'ਸੰਪੈ'—ਸੰਪਦਾ ਬਿਭੂਤੀ (ਪਦਾਰਥਾਂ) ਨਾਲ ਹਿੱਤ ਫੁਰਦਾ ਹੈ, ਤੇ ਨਾ ਹੀ ਕੁਝ 'ਸਹੋਦ'—ਭਾਈ ਭੈਣਾਂ ਆਦਿ ਨਾਲ ਭਾਵ, ਜੋ ਕੁਝ ਸਾਹਮਣੇ ਧਰ ਦਿਓ ਸੁਖਦਾਈ ਦੁਖਦਾਈ ਦਾ ਕੋਈ ਫੁਰਨਾ ਨਹੀਂ ਉਠਾਉਂਦਾ, ਅਤੇ ਜਿਹੜਾ ਕੋਈ ਆਪਣਾ ਪਰਾਇਆ ਉਸਨੂੰ ਕੁੱਛੜ ਲੈਣਾ ਚਾਹੇ ਉਸਦੇ ਹੀ ਪਿਆਰ ਦਾ ਸਵਾਗਤ ਕਰਦਾ ਹੈ।

**ਪਲਨਾ ਸੁਵਾਇ ਮਾਇ ਗ੍ਰਿਹਿ ਕਾਜ ਲਾਗੈ ਜਾਇ,**
**ਸੁਨਿ ਸੁਤ ਰੁਦਨ ਪੈ ਪੀਆਵੈ ਮਨ ਮੋਦ ਕੋ ॥**

*ਅਰਥ :*

(ਫਿਰ ਮਾਂ) ਪੰਗੂੜੇ ਅੰਦਰ ਸੁਵਾ (ਲਿਟਾ) ਕੇ ਮਾਤਾ ਘਰ ਦੇ ਕੰਮ ਧੰਦੇ ਨੂੰ ਜਾ ਲਗਦੀ ਹੈ, (ਪਰ ਜਦੋਂ ਹੀ) ਪੁੱਤ ਦੇ ਰੋਣ ਦੀ (ਅਵਾਜ਼) ਸੁਣ ਪਾਵੇ ਤਾਂ (ਝੱਟ ਹੀ ਆਣ ਕੇ) ਉਸਦੇ 'ਮਨ ਮੋਦ ਕੋ'—ਪਰਚਾਉਣ ਖ਼ਾਤਰ (ਮਨ ਨੂੰ ਪ੍ਰਸੰਨ ਕਰਨ ਵਿਰਚੌਣ ਵਾਸਤੇ) 'ਪੈ'—ਦੁੱਧ (ਥਨ) ਪਿਲਾਉਣ ਲੱਗ ਪੈਂਦੀ ਹੈ।

**ਆਪਾ ਖੋਇ ਜੋਈ ਗੁਰ ਚਰਨ ਸਰਨਿ ਗਹੇ,**
**ਰਹੇ ਨਿਰਦੋਖ ਮੋਖ ਅਨਦ ਬਿਨੋਦ ਕੋ ॥੩੯੨॥**

**ਅਰਥ :**

(ਇਸੇ ਤਰ੍ਹਾਂ ਬਾਲਕ ਵਾਂਗੂੰ ਹੀ) ਜਿਹੜਾ ਕੋਈ ਆਪੇ ਨੂੰ ਗਵਾ ਕੇ ਸਤਿਗੁਰਾਂ ਦੇ ਚਰਨਾਂ ਦੀ ਸ਼ਰਨ ਨੂੰ ਆਣ ਫੜੇ (ਉਹ ਸੰਸਾਰ ਵਿਚ ਵਰਤਦਾ ਹੋਇਆ ਭੀ) ਨਿਰਦੋਖ—ਦੋਖਾਂ ਤੋਂ ਰਹਿਤ ਅਸਪਰਸ਼, ਵਾ ਬੇ-ਐਬ, (ਨਿਰ-ਵਿਕਾਰ) ਰਹਿੰਦਾ ਹੈ, ਤੇ ਅਨੰਦ-ਬਿਲਾਸ (ਸਰੂਪੀ) ਮੋਖ-ਮੁਕਤੀ (ਜਨਮ ਮਰਨ ਰੂਪ ਸੰਸਾਰ ਤੋਂ ਛੁਟਕਾਰੇ) ਨੂੰ ਪ੍ਰਾਪਤ ਹੋ ਜਾਂਦਾ ਹੈ।੩੯੨।

***ਭਾਵਾਰਥ :*** ਜਦ ਭੀ ਕੋਈ ਸਿੱਖ ਮਾਸੂਮ ਬੱਚੇ ਵਾਂਗ ਸਮ-ਦ੍ਰਿਸ਼ਟੀ ਵਾਲਾ ਹੋ ਨਿਰਵੈਰ ਭਾਵ ਨੂੰ ਧਾਰਨ ਕਰ ਲੈਂਦਾ ਹੈ ਤਾਂ ਗੁਰੂ ਉਸ ਨਿਰਦੋਸ਼ ਸਿੱਖ ਦੇ ਸਦਾ ਹੀ ਅੰਗ-ਸੰਗ ਹੋ ਵਰਤਦੇ ਹਨ। ਉਸ ਸਿੱਖ ਦੀ :

ਜਹ ਜਹ ਕਾਜ ਕਿਰਤਿ ਸੇਵਕ ਕੀ
ਤਹਾ ਤਹਾ ਉਠਿ ਧਾਵੈ ॥੧॥ *(ਪੰਨਾ ੪੦੩)*

**ਪ੍ਰ:** ਭਾਈ ਸਾਹਿਬ ਜੀਉ ! ਗੁਰੂ ਦੇ ਸਿੱਖ, ਜਾਂ ਉਸ ਪ੍ਰਭੂ ਦੇ ਪਿਆਰ ਵਿਚ ਸਦਾ ਹੀ ਮਗਨ ਰਹਿਣ ਵਾਲੇ ਭਗਤ ਲੋਕ ਤਾਂ ਸਦਾ ਹੀ ਸਮ-ਦ੍ਰਿਸ਼ਟੀ ਵਿਚ ਵਰਤਿਆ ਕਰਦੇ ਹਨ, ਪਰ ਸੰਸਾਰੀ ਲੋਕਾਂ ਵਿਚ ਉਹ ਮਨੁੱਖ ਬਹੁਤ ਹੀ ਘੱਟ ਵੇਖਣ ਵਿਚ ਆਉਂਦੇ ਹਨ, ਜਿਹੜੇ ਉਨ੍ਹਾਂ ਪ੍ਰੇਮ-ਭਿੱਜੀਆਂ ਰੂਹਾਂ ਦਾ ਸਤਿਕਾਰ ਕਰਿਆ ਕਰਦੇ ਹਨ, ਪਰ ਬਹੁਤਾਤ ਗਿਣਤੀ ਉਨ੍ਹਾਂ ਕਠੋਰ ਹਿਰਦਿਆਂ ਵਾਲੇ ਲੋਕਾਂ ਦੀ ਹੀ ਪਾਈ ਜਾਂਦੀ ਹੈ, ਜੋ ਉਨ੍ਹਾਂ ਨਿਸ਼-ਕਪਟ ਤੇ ਨਿਰਵੈਰਤਾ ਭਾਵ ਰੱਖਣ ਵਾਲੇ ਗੁਰਮੁਖਾਂ ਨੂੰ ਦੋਖ ਭਰੀਆਂ ਨਜ਼ਰਾਂ ਨਾਲ ਹੀ ਤੱਕਦੇ ਹਨ, ਕਿਉਂ ਜੀ ! ਉਨ੍ਹਾਂ ਗੁਰੂ ਦੇ ਪਿਆਰ ਵਿਚ ਭਿੱਜੀ-ਆਤਮਾ ਵਾਲੇ ਗੁਰਸਿੱਖਾਂ ਦੀ ਮਾਨਸਕ ਅਵਸਥਾ ਕਿਸ ਰੂਪ ਵਿਚ ਵਰਤਿਆ ਕਰਦੀ ਹੈ, ਇਸ ਸੰਬੰਧ ਵਿਚ ਤੁਸੀਂ ਕਿਵੇਂ ਅਨੁਭਵ ਕਰਦੇ ਹੋ, ਸਾਨੂੰ ਭੀ ਜਾਣਕਾਰੀ ਦਿਓ ?

**ਉ:** ਹੇ ਭਾਈਓ ! ਮੈਂ ਤਾਂ ਜਦੋਂ ਭੀ ਗੁਰਬਾਣੀ ਦੀ ਰੌਸ਼ਨੀ ਵਿਚ ਤੱਕਦਾ ਹਾਂ ਤਾਂ ਮੈਨੂੰ ਤਾਂ ਇਉਂ ਹੀ ਅਨੁਭਵ ਹੁੰਦਾ ਹੈ ਕਿ ਉਨ੍ਹਾਂ ਗੁਰਸਿੱਖਾਂ ਦੀ ਸਮ-ਦ੍ਰਿਸ਼ਟੀ ਇਤਨੀ ਸਿਖ਼ਰਾਂ 'ਤੇ ਜਾ ਪੁੱਜੀ ਹੈ ਜਿਥੇ ਸੰਸਾਰੀ ਲੋਕਾਂ ਦੀ ਸੋਚਣੀ ਸੋਚ ਵਿਚ ਹੀ ਨਹੀਂ ਆਉਂਦੀ ਕਿਉਂਕਿ ਉਨ੍ਹਾਂ ਗੁਰਸਿੱਖਾਂ ਨੂੰ ਬਾਣੀ ਤੋਂ ਇਹੋ ਹੀ ਪ੍ਰੇਰਨਾ ਮਿਲੀ ਹੈ ਜਿਸਦੇ ਉਹ ਸਦਾ ਹੀ ਧਾਰਨੀ ਰਹਿੰਦੇ ਹਨ, ਜਿਵੇਂ ਕਿ ਗੁਰੂ ਫ਼ੁਰਮਾਨ ਹੈ ਕਿ :

ਬਿਸਰਿ ਗਈ ਸਭ ਤਾਤਿ ਪਰਾਈ ॥
ਜਬ ਤੇ ਸਾਧਸੰਗਤਿ ਮੋਹਿ ਪਾਈ ॥੧॥ ਰਹਾਉ ॥
ਨਾ ਕੋ ਬੈਰੀ ਨਹੀ ਬਿਗਾਨਾ
ਸਗਲ ਸੰਗਿ ਹਮ ਕਉ ਬਨਿ ਆਈ ॥੧॥
*(ਪੰਨਾ ੧੨੯੯)*

ਹਮ ਨਹੀ ਚੰਗੇ ਬੁਰਾ ਨਹੀ ਕੋਇ ॥
ਪ੍ਰਣਵਤਿ ਨਾਨਕੁ ਤਾਰੇ ਸੋਇ ॥੪॥੧॥੨॥ *(ਪੰਨਾ ੭੨੮)*

ਕਬੀਰ, ਸਭ ਤੇ ਹਮ ਬੁਰੇ ਹਮ ਤਜਿ ਭਲੋ ਸਭੁ ਕੋਇ ॥
ਜਿਨਿ ਐਸਾ ਕਰਿ ਬੂਝਿਆ ਮੀਤੁ ਹਮਾਰਾ ਸੋਇ ॥੭॥
*(ਪੰਨਾ, ੧੩੬੪)*

ਇਸ ਤਰ੍ਹਾਂ ਬਾਣੀ ਵਿਚੋਂ ਹੋਰ ਭੀ ਬਹੁਤ ਉਦਾਹਰਣ ਮਿਲਦੇ ਹਨ, ਜਿਨ੍ਹਾਂ ਤੋਂ ਆਪਣੇ ਆਪ ਨੂੰ ਸਭਨਾਂ ਤੋਂ ਨੀਵਾਂ ਦਰਸਾਉਣ ਦੀ ਪ੍ਰੇਰਨਾ ਮਿਲਦੀ ਹੈ, ਜਿਸ ਨੂੰ ਗੁਰਸਿੱਖਾਂ ਨੇ ਆਪਣੇ ਜੀਵਨ ਦੀ ਸਦੀਵੀ-ਧਾਰਨਾ ਕਰਕੇ ਗੁਰਮਤ ਦੇ ਸਹੀ ਸਿਧਾਂਤ ਨੂੰ ਅਪਨਾ ਕੇ ਜੀਵਨ ਨੂੰ ਉਸਾਰਿਆ ਹੈ। ਸੋ, ਮੈਂ ਭੀ ਗੁਰਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਉਲੀਕਣ ਦਾ ਯਤਨ ਕੀਤਾ ਹੈ, ਜਿਵੇਂ ਕਿ ਅਸੀਂ ਵੇਖਦੇ ਹਾਂ ਕਿ ਬੱਚਾ ਇੱਛਾ-ਰਹਿਤ ਤੇ ਨਿਰਵੈਰ ਹੋਇਆ ਕਰਦਾ ਹੈ, ਗੁਰੂ ਦਾ ਸਿੱਖ ਭੀ ਸਮ-ਦ੍ਰਿਸ਼ਟੀ ਹੁੰਦਾ ਹੈ।

**ਕਰਤ ਨਾ ਇਛਾ ਕਛੂ ਮਿਤ੍ਰ ਸਤ੍ਰਤਾ ਨ ਜਾਨੈ,**
**ਬਾਲ ਬੁਧਿ ਸੁਧਿ ਨਾਹਿ ਬਾਲਕ ਅਚੇਤ ਕਉ ॥**

**ਅਰਥ :**

(ਜਿਵੇਂ ਅਸੀਂ ਵੇਖਦੇ ਹਾਂ ਕਿ ਉਹ ਬਾਲਕ) ਨਾ ਤਾਂ ਕੋਈ ਇੱਛਾ (ਚਾਹਨਾ) ਹੀ ਕਰਦਾ ਹੈ ਕਿਸੇ ਵਸਤੂ ਦੀ, ਤੇ ਨਾ ਹੀ ਉਹ ਮਿਤ੍ਰਤਾ ਵਾ ਸਤ੍ਰਤਾ ਬਾਬਤ ਹੀ ਕੁਛ ਜਾਣਦਾ (ਬੁਝਦਾ) ਹੈ। ਉਸ ਅਚੇਤ (ਚਿੰਤਾ ਸੋਚ ਤੋਂ ਰਹਿਤ) ਬਾਲਕ ਨੂੰ ਬਾਲ-ਬੁੱਧੀ ਕਾਰਨ ਕੁਝ ਭੀ ਸੂਝ ਨਹੀਂ ਹੋਇਆ ਕਰਦੀ।

**ਅਸਨ ਬਸਨ ਲੀਏ ਮਾਤਾ ਪੀਛੈ ਲਾਗੀ ਡੋਲੈ,**
**ਬੋਲੈ ਮੁਖਿ ਅੰਮ੍ਰਿਤ ਬਚਨ ਸੁਤ ਹੇਤ ਕਉ ॥**

**ਅਰਥ :**

(ਉਹ ਬਾਲਕਾ ਆਪਣੇ ਵਲੋਂ ਇਤਨਾ ਹੀ ਨਿਸਚਿੰਤ ਤੇ ਬੇ-ਫ਼ਿਕਰ ਰਹਿਣ ਦੇ ਕਾਰਣ) ਮਾਂ ਭੋਜਨ ਬਸਤ੍ਰ ਲਈ ਉਸਦੇ ਪਿਛੇ ਲੱਗੀ ਫਿਰਿਆ ਕਰਦੀ ਹੈ, ਤੇ ਪੁੱਤਰ ਦੇ 'ਹੇਤ ਕਉ'—ਲਡਾਵਨ ਵਾਸਤੇ ਮੂੰਹੋਂ ਮਿੱਠੇ ਮਿੱਠੇ ਬੋਲ (ਲੋਰੀਆਂ) ਬੋਲਿਆ (ਸੁਣਾਇਆ) ਕਰਦੀ ਹੈ।

**ਬਾਲਕੈ ਅਸੀਸ ਦੈਨਹਾਰੀ**
**ਅਤਿ ਪਿਆਰੀ ਲਾਗੈ,**
**ਗਾਰਿ ਦੈਨਹਾਰੀ ਬਲਿਹਾਰੀ ਡਾਰੀ ਸੇਤ ਕਉ ॥**

**ਅਰਥ :**

ਉਸ ਬਾਲਕ ਨੂੰ ਅਸੀਸ ਦੇਣ ਵਾਲੀ (ਸ਼ੁਭ ਬੋਲਣ ਵਾਲੀ) ਤਾਂ ਮਾਂ ਨੂੰ ਅਤਿਅੰਤ ਪਿਆਰੀ ਲਗਦੀ ਹੈ, ਪਰ 'ਗਾਰਿ ਦੈਨਹਾਰੀ'—ਗਾਲ੍ਹ ਦੇਣ ਵਾਲੀ (ਝਿੜਕਨ ਵਾਲੀ) 'ਬਲਿਹਾਰੀ'—ਵਾਰ ਸਿੱਟੀ ਨੂੰ 'ਡਾਰੀ ਸੇ'—ਛੰਡਾਰ—(ਛੰਡੀ ਹੋਈ ਤੀਵੀਂ) ਸਰੀਖੀ 'ਤਕਉ'—ਤਕ+ਉ—ਤੱਕਦੀ ਹੈ ਉਹ (ਮਾਤਾ)। (ਵਾ ਉਸਦਾ ਜ਼ੋਰ ਚਲਦਾ ਹੋਵੇ ਤਾਂ ਉਸ ਨੂੰ ਬੱਚੇ ਤੋਂ ਵਾਰਨ ਕਰ ਦੇਵੇ)।

**ਤੈਸੇ ਗੁਰਸਿਖ ਸਮਦਰਸੀ ਅਨੰਦਮਈ,**
**ਜੈਸੋ ਜਗੁ ਮਾਨੈ**
**ਤੈਸੋ ਲਾਗੈ ਫਲੁ ਖੇਤ ਕਉ ॥੩੯੩॥**

**ਅਰਥ :**

ਤਿਸੀ ਪ੍ਰਕਾਰ ਹੀ ਗੁਰਸਿੱਖ ਤਾਂ ਇਕ ਸਮਾਨ ਦ੍ਰਿਸ਼ਟੀ ਵਾਲੇ (ਸਭ ਅੰਦਰ ਗੁਰੂ ਕੇ ਪ੍ਰਕਾਸ਼ ਨੂੰ ਤੱਕਣਹਾਰੇ) ਅਤੇ ਅਨੰਦ-ਸਰੂਪ ਹੁੰਦੇ ਹਨ, ਪਰ ਜਿਸ ਤਰ੍ਹਾਂ ਲੋਕ ਉਨ੍ਹਾਂ ਨਾਲ ਵਰਤਦੇ ਹਨ, (ਤਿਵੇਂ ਹੀ ਸਤਿਗੁਰੂ ਲੋਕਾਂ ਨੂੰ) ਉਨ੍ਹਾਂ ਦੀਆਂ (ਬੀਜੀਆਂ) ਖੇਤੀਆਂ (ਭੌਣੀਆਂ) ਦਾ ਹੀ ਫਲ ਚਖਾ ਦਿੰਦੇ ਹਨ।੩੯੩।

***ਭਾਵਾਰਥ :*** ਇਸ ਪੱਖ ਵਿਚ ਪੁਰਾਤਨ ਸਿੱਖ ਇਤਿਹਾਸ ਗਵਾਹੀ ਭਰਦਾ ਹੈ ਕਿ ਜਦੋਂ ਭੀ ਕਿਸੇ ਦੋਖ ਦ੍ਰਿਸ਼ਟੀ ਵਾਲੇ ਦੋਖੀ ਵਲੋਂ ਸਿੱਖ ਨੂੰ ਕਸ਼ਟ ਦੇਣ ਦੀ ਦੁਸ਼ਟਤਾ ਕੀਤੀ ਗਈ ਤਾਂ ਗੁਰੂ ਨੇ ਸਿੱਖ ਦੀ ਰੱਖਿਆ ਕਰਨ ਲਈ ਪ੍ਰਤੱਖ ਪ੍ਰਗਟ ਹੋ ਜ਼ਾਲਮ ਨੂੰ ਜ਼ੁਲਮ ਕਰਨ ਦੀ ਪ੍ਰਤੱਖ ਹੀ ਸਜ਼ਾ ਦੇ ਕੇ ਸੇਵਕ ਦੀ ਸਹਾਇਤਾ ਕੀਤੀ।

**ਪ੍ਰ:** ਭਾਈ ਸਾਹਿਬ ਜੀਉ! ਆਪ ਜੀ ਸੰਗਤ ਵਿਚ ਗੁਰਮਤ ਦੀਆਂ ਸ਼ੁਭ ਵੀਚਾਰਾਂ ਪ੍ਰਗਟ ਕਰਦੇ ਹੋਏ ਕਈ ਵਾਰ ਇਹ ਭੀ ਖ਼ਿਆਲ ਦਿਆ ਕਰਦੇ ਹੋ ਕਿ ਗੁਰੂ ਦੇ ਦਰਸ਼ਨ ਕਰਨ ਦਾ ਸਦਕਾ ਸਿੱਖ ਨੂੰ ਅਮੋਘ ਫਲ ਦੀ ਪ੍ਰਾਪਤੀ ਹੋਇਆ ਕਰਦੀ ਹੈ, ਪਰ ਸਾਨੂੰ ਤਾਂ ਸੰਗਤ ਵਿਚ ਹਾਜ਼ਰੀ ਭਰਦਿਆਂ ਜੀਵਨ ਦੇ ਕਈ ਸਾਲ ਹੀ ਗੁਜ਼ਰ ਗਏ ਹਨ, ਪਰ ਅਜੇ ਤਕ ਸਾਨੂੰ ਕੋਈ ਭੀ ਫਲ ਦੀ ਪ੍ਰਾਪਤੀ ਨਹੀਂ ਹੋਈ, ਕੀ ਦੱਸੋਗੇ ਇਸਦਾ ਸਹੀ ਕਾਰਨ ਕੀ ਹੈ ?

**ਉ:** ਹੇ ਭਾਈਓ! ਸਾਡੇ ਮਨਾਂ ਨੂੰ ਜਨਮ-ਜਨਮਾਤ੍ਰਾਂ ਦੇ ਵਿਕਾਰਾਂ ਦੀ ਮੈਲ ਲੱਗੀ ਹੋਈ ਹੈ, ਜਿਤਨਾ ਚਿਰ ਉਸ ਮਲੀਨਤਾ ਵਲੋਂ ਮਨ ਨੂੰ ਸਾਫ਼ ਨਹੀਂ ਕੀਤਾ ਜਾਂਦਾ ਉਤਨਾ ਚਿਰ ਮਨੁੱਖ ਨੂੰ ਗਿਆਨ ਫਲ ਦੀ ਪ੍ਰਾਪਤੀ ਨਹੀਂ ਹੋ ਸਕਿਆ ਕਰਦੀ, ਇਸ ਪੱਖ ਵਿਚ ਬਾਣੀ ਦਾ ਫ਼ੁਰਮਾਨ ਹੈ, ਜਿਵੇਂ ਕਿ :

ਜਨਮ ਜਨਮ ਕੀ ਇਸੁ ਮਨ ਕਉ ਮਲੁ ਲਾਗੀ
ਕਾਲਾ ਹੋਆ ਸਿਆਹੁ ॥
ਖੰਨਲੀ ਧੋਤੀ ਉਜਲੀ ਨ ਹੋਵਈ ਜੇ ਸਉ ਧੋਵਣਿ ਪਾਹੁ ॥
*(ਪੰਨਾ ੬੫੧)*

ਜਨਮ ਜਨਮ ਕੀ ਮਲੁ ਧੋਵੈ ਪਰਾਈ
ਆਪਣਾ ਕੀਤਾ ਪਾਵੈ ॥
ਈਹਾ ਸੁਖੁ ਨਹੀ ਦਰਗਹ ਢੋਈ
ਜਮ ਪੁਰਿ ਜਾਇ ਪਚਾਵੈ ॥੧॥ *(ਪੰਨਾ ੩੮੦)*

ਇਸ ਤਰ੍ਹਾਂ ਹੋਰ ਭੀ ਬਾਣੀ ਦ੍ਵਾਰੇ ਸਾਨੂੰ ਬਹੁਤ ਉਦਾਹਰਣ ਮਿਲਦੇ ਹਨ ਕਿ ਇਸ ਮਨ ਨੂੰ ਜੋ ਜਨਮ-ਜਨਮਾਤ੍ਰਾਂ ਦੇ ਪਾਪਾਂ ਦੀ ਮੈਲ ਲੱਗੀ ਹੋਈ ਹੈ, ਇਸ ਨੂੰ ਜਿਤਨਾ ਚਿਰ ਉਤਾਰਿਆ ਨਹੀਂ ਜਾਂਦਾ ਉਤਨਾ ਚਿਰ ਗਿਆਨ ਫਲ ਦੀ ਪ੍ਰਾਪਤੀ ਨਹੀਂ ਹੋ ਸਕਿਆ ਕਰਦੀ, ਉਸ ਮੈਲ ਦੇ ਉਤਾਰਨ ਲਈ ਕੇਵਲ ਇਕੋ ਹੀ ਸਾਧਨ ਸੰਗਤ ਵਿਚ ਸਤਿਗੁਰੂ ਦੀ ਸੇਵਾ ਕਰਨੀ ਹੈ, ਜਿਸਦਾ ਸਦਕਾ ਸਾਰੇ ਫਲਾਂ ਦੀ ਪ੍ਰਾਪਤੀ ਹੁੰਦੀ ਹੈ :

ਸਤਿਗੁਰੁ ਸੇਵਿ ਸਰਬ ਫਲ ਪਾਏ ॥
ਜਨਮ ਜਨਮ ਕੀ ਮੈਲੁ ਮਿਟਾਏ ॥੧॥ *(ਪੰਨਾ ੧੧੩੮)*

ਇਸ ਤਰ੍ਹਾਂ ਸਤਿਗੁਰਾਂ ਦੇ ਦਰਸ਼ਨ ਪਰਸਨ ਦਾ ਸਦਕਾ ਸਿੱਖ ਦੇ ਅੰਤਰ-ਆਤਮੇ ਗਿਆਨ ਫਲ ਦੀ ਪ੍ਰਾਪਤੀ ਹੋ ਜਾਂਦੀ ਹੈ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਉਦਾਹਰਣਾਂ ਰਾਹੀਂ ਪ੍ਰਗਟ ਕਰਨ ਦਾ ਨਿਮਾਣਾ ਜਿਹਾ ਯਤਨ ਕੀਤਾ ਹੈ, ਜਿਵੇਂ ਕਿ :

**ਜੈਸੇ ਦਰਪਨ ਦਿਬਿ ਸੂਰ ਸਨਮੁਖ ਰਾਖੈ,**
**ਪਾਵਕ ਪ੍ਰਗਾਸ ਹੋਤ ਕਿਰਨ ਚਰਿਤ੍ਰ ਕੈ ॥**

**ਅਰਥ :**

(ਪਹਿਲਾ ਉਦਾਹਰਣ ਦੇਂਦੇ ਹਨ ਕਿ) ਜਿਸ ਪ੍ਰਕਾਰ 'ਦਿਬ ਦਰਪਨ'—ਆਤਸ਼ੀ ਸ਼ੀਸ਼ੇ ਨੂੰ ਸੂਰਜ ਦੇ ਸਾਹਮਣੇ ਰਖਿਆਂ ਕਿਰਣਾਂ ਦੇ 'ਚਰਿਤ੍ਰ ਕੈ'—(ਉਸ) ਅੰਦਰ ਸੰਚਾਰ ਹੋ ਆਉਣ ਨਾਲ (ਚਲੀਆਂ ਆਉਣ) ਨਾਲ ਅਗਨੀ ਪ੍ਰਚੰਡ ਹੋ ਪਿਆ ਕਰਦੀ ਹੈ।

**ਜੈਸੇ ਮੇਘ ਬਰਸਤ ਹੀ ਬਸੁੰਧਰਾ ਬਿਰਾਜੈ,**
**ਬਿਬਿਧਿ ਬਨਾਸਪਤੀ ਸਫਲ ਸੁਮਿਤ੍ਰ ਕੈ ॥**

*ਅਰਥ :*

ਜਿਸ ਤਰ੍ਹਾਂ ਬੱਦਲ ਦੇ ਵਰ੍ਹਦਿਆਂ ਸਾਰ ਹੀ 'ਬਸੁੰਧਰ'—ਧਰਤੀ 'ਬਿਰਾਜੈ'—ਵਿਸ਼ੇਸ਼ ਕਰਕੇ ਸੁਸ਼ੋਭਿਤ ਹੋ ਆਇਆ ਕਰਦੀ ਹੈ, ਤੇ ਅਨੇਕ ਭਾਂਤ ਦੀਆਂ ਫਲਦਾਰ ਬਨਾਸਪਤੀਆਂ (ਬੂਟੇ ਬੂਟੀਆਂ) ਰਾਹੀਂ 'ਸੁਮਿਤ੍ਰ ਕੈ'—ਆਪਣਾ ਮਿਤ੍ਰ ਪੁਣਾ ਕਰਦੀ (ਦਿਖਾਇਆ ਕਰਦੀ) ਹੈ, ਅਰਥਾਤ—ਬੱਦਲ ਦੀ ਪ੍ਰਸੰਨਤਾ ਦੇ ਸਤਿਕਾਰ ਵਜੋਂ ਅਗੋਂ ਅਪਣੇ ਮਿਤ੍ਰਾਨੇ (ਆਪੋ ਵਿਚ ਦੇ ਪ੍ਰੀਤ-ਭਾਵ) ਨੂੰ ਪ੍ਰਗਟਾਇਆ ਕਰਦੀ ਹੈ।

**ਭੇਟਤ ਭਤਾਰ ਨਾਰਿ ਸੋਭਿਤ ਸਿੰਗਾਰ ਚਾਰੁ,**
**ਪੂਰਨ ਅਨੰਦ ਸੁਤ ਉਦਿਤ ਬਚਿਤ੍ਰ ਕੈ ॥**

*ਅਰਥ :*

(ਇਸੇ ਤਰ੍ਹਾਂ) ਇਸਤ੍ਰੀ ਸੁੰਦਰ ਸ਼ਿੰਗਾਰ ਨਾਲ ਸੋਭਦੀ ਹੋਈ ਜਿਸ ਭਾਂਤ (ਇਵੇਂ ਹੀ) ਪਤੀ ਦੇ ਭੇਟਦੇ ਸਾਰ ਪੂਰਨ ਅਨੰਦ (ਪਤੀ ਮਿਲਾਪ ਨੂੰ) ਮਾਣਦੀ ਹੋਈ ਦੇ ਘਰ 'ਬਚਿਤ੍ਰ'—(ਸੁੰਦਰ) ਪੁੱਤਰ ਉਪਜਿਆ ਕਰਦਾ ਹੈ।

**ਸਤਿਗੁਰ ਦਰਸ ਪਰਸਿ ਬਿਗਸਤ ਸਿਖ,**
**ਪ੍ਰਾਪਤ ਨਿਧਾਨ ਗਿਆਨ**
**ਪਾਵਨ ਪਵਿਤ੍ਰ ਕੈ ॥੩੯੪॥**

*ਅਰਥ :*

ਤਿਸੀ ਪ੍ਰਕਾਰ ਹੀ ਸਤਿਗੁਰਾਂ ਦੇ ਦਰਸ਼ਨ ਪਰਸਨ ਨਾਲ ਸਿੱਖ ਭੀ 'ਬਿਗਸਤ'—ਪ੍ਰਫੁਲਿਤ ਹੋਇਆ ਕਰਦਾ ਹੈ (ਤੇ ਨਾਲ ਹੀ) 'ਪਾਵਨ'—ਪਵਿੱਤ੍ਰ ਕਰਣਹਾਰਾ ਪਵਿੱਤ੍ਰ (ਮਹਾਨ ਪਵਿੱਤ੍ਰ) ਗਿਆਨ ਜੋ ਸਮੂੰਹ ਨਿਧਾਂ ਦਾ ਅਸਥਾਨ ਹੈ (ਉਸਨੂੰ) ਪ੍ਰਾਪਤ ਹੋਇਆ ਕਰਦਾ ਹੈ।੩੯੪।

**ਪ੍ਰ:** ਭਾਈ ਸਾਹਿਬ ਜੀਉ ! ਸਿੱਖਾਂ ਦੀ ਸ਼ਰੇਣੀ ਵਿਚ ਦਾਖ਼ਲ ਹੋਣ ਵਾਲੇ ਤਾਂ ਭਾਵੇਂ ਅਨੇਕਾਂ ਹੀ ਸਿੱਖੀ ਸ਼ਕਲ ਧਾਰਨ ਕਰ ਲੈਣ ਵਾਲੇ ਵੇਖਣ ਵਿਚ ਆਉਂਦੇ ਹਨ, ਪਰ ਜਿਸ ਨੇ ਗੁਰਮਤ ਅਨੁਸਾਰ ਸਿੱਖੀ ਦੀ ਸਹੀ ਰੂਪ-ਰੇਖਾ ਨੂੰ ਧਾਰਨ ਕਰ ਲਿਆ ਹੋਵੇ ਉਸ ਦੀ ਮਾਨਸਕ ਅਵਸਥਾ ਨੂੰ ਤੁਸੀਂ ਕਿਸ ਰੂਪ ਵਿਚ ਅਨੁਭਵ ਕਰਦੇ ਹੋ, ਇਸ ਸੰਬੰਧ ਵਿਚ ਸਾਨੂੰ ਭੀ ਕੁਝ ਜਾਣਕਾਰੀ ਦਿਓ ?

**ਉ:** ਹੇ ਭਾਈਓ ! ਜੇ ਗੁਰਮਤ ਨੂੰ ਦੂਰ-ਦਰਸ਼ੀ ਨਜ਼ਰਾਂ ਰਾਹੀਂ ਵੀਚਾਰਿਆ ਜਾਵੇ ਤਾਂ ਇਹੋ ਬੋਧ ਮਿਲਦਾ ਹੈ ਕਿ ਸਿੱਖੀ ਮੰਡਲ ਵਿਚ ਦਾਖ਼ਲ ਹੋ ਜਾਣਾ ਇਕ ਇਸੇ ਤਰ੍ਹਾਂ ਹੈ ਕਿ ਜਿਵੇਂ ਕੋਈ ਬੱਚਾ ਸਕੂਲ ਵਿਚ ਆਪਣਾ ਨਾਮ ਦਰਜ ਕਰਵਾ ਲੈਂਦਾ ਹੈ, ਪਰ ਜੇ ਉਹ ਸਕੂਲ ਦੇ ਨਿਯਮਾਂ ਅਨੁਸਾਰ ਸਬਕ ਹੀ ਨਹੀਂ ਪੜ੍ਹਦਾ ਤਾਂ ਉਸ ਨੂੰ ਸਕੂਲ ਵਿਚ ਜਾ ਕੇ ਬੈਠ ਜਾਣ ਦਾ ਕੋਈ ਲਾਭ ਨਹੀਂ ਹੋਇਆ ਕਰਦਾ।

ਇਸੇ ਤਰ੍ਹਾਂ ਜੇ ਕੋਈ ਸਿੱਖ ਸ਼ਰੇਣੀ ਵਿਚ ਦਾਖ਼ਲ ਹੋ ਬੈਰੂੰਨੀ ਪਹਿਰਾਵਾ ਧਾਰਨ ਕਰ ਲੈਂਦਾ ਹੈ, ਪਰ ਜੇ ਉਹ ਗੁਰਮਤ ਅਨੁਸਾਰ ਸਿੱਖ ਦੀ ਸਹੀ ਰੂਪ ਅੰਤ੍ਰੀਵ ਧਾਰਨਾ ਤੋਂ ਸੱਖਣਾ ਹੈ ਤਾਂ ਉਸ ਨੂੰ ਕੋਈ ਭੀ ਲਾਭ ਪ੍ਰਾਪਤ ਨਹੀਂ ਹੋਵੇਗਾ, ਗੁਰੂ ਨੇ ਸਿੱਖ ਦੀ ਮਾਨਸਕ ਰਹਿਤ ਦਾ ਬਾਣੀ ਅੰਦਰ ਸੰਕੇਤ ਕਾਇਮ ਕਰ ਦਿੱਤਾ ਹੈ, ਜਿਵੇਂ ਕਿ :

ਗੁਰਸਿਖ ਮੀਤ ਚਲਹੁ ਗੁਰ ਚਾਲੀ ॥
ਜੋ ਗੁਰੁ ਕਹੈ ਸੋਈ ਭਲ ਮਾਨਹੁ
ਹਰਿ ਹਰਿ ਕਥਾ ਨਿਰਾਲੀ ॥ *(ਪੰਨਾ ੬੬੭)*

ਗੁਰ ਸਤਿਗੁਰ ਕਾ ਜੋ ਸਿਖੁ ਅਖਾਏ
ਸੁ ਭਲਕੇ ਉਠਿ ਹਰਿ ਨਾਮੁ ਧਿਆਵੈ ॥
ਉਦਮੁ ਕਰੇ ਭਲਕੇ ਪਰਭਾਤੀ
ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ ॥
ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ
ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ ॥
ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ
ਬਹਦਿਆ ਉਠਦਿਆ ਹਰਿ ਨਾਮੁ ਧਿਆਵੈ ॥
ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ
ਸੋ ਗੁਰਸਿਖੁ ਗੁਰੂ ਮਨਿ ਭਾਵੈ ॥ *(ਪੰਨਾ ੩੦੫)*

ਗੁਰ ਕੈ ਗ੍ਰਿਹਿ ਸੇਵਕੁ ਜੋ ਰਹੈ ॥
ਗੁਰ ਕੀ ਆਗਿਆ ਮਨ ਮਹਿ ਸਹੈ ॥
ਆਪਸ ਕਉ ਕਰਿ ਕਛੁ ਨ ਜਨਾਵੈ ॥
ਹਰਿ ਹਰਿ ਨਾਮੁ ਰਿਦੈ ਸਦ ਧਿਆਵੈ ॥
ਮਨੁ ਬੇਚੈ ਸਤਿਗੁਰ ਕੈ ਪਾਸਿ ॥
ਤਿਸੁ ਸੇਵਕ ਕੇ ਕਾਰਜ ਰਾਸਿ ॥
ਸੇਵਾ ਕਰਤ ਹੋਇ ਨਿਹਕਾਮੀ ॥
ਤਿਸ ਕਉ ਹੋਤ ਪਰਾਪਤਿ ਸੁਆਮੀ ॥ *(ਪੰਨਾ ੨੮੬)*

ਇਸ ਤਰ੍ਹਾਂ ਸਿੱਖ ਸ਼ਰੇਣੀ ਵਿਚ ਦਾਖ਼ਲ ਹੋਣ ਵਾਲੇ ਸਿੱਖ ਲਈ ਜਿਥੇ ਬਾਹਰਲੀ ਸਰੀਰਕ ਰਹਿਤ ਧਾਰਨ ਕਰਨ ਦੀ ਆਗਿਆ ਹੈ ਉਥੇ ਮਾਨਸਕ ਅੰਤ੍ਰੀਵ ਧਾਰਨਾ ਕਰਨਾ ਭੀ ਅਤਿ ਜ਼ਰੂਰੀ ਹੈ।

ਗੁਰੂ ਦੇ ਸਿੱਖ ਦੀ ਮਾਨਸਕ ਅਵਸਥਾ ਤਾਂ ਭਾਵੇਂ ਇਤਨੀ ਉਚੇਰੀ ਹੋ ਜਾਇਆ ਕਰਦੀ ਹੈ ਕਿ ਉਹ ਸਾਰਿਆਂ ਵਿਚ ਇਕੋ

ਪਰੀ-ਪੂਰਨ-ਪ੍ਰਮੇਸ਼ਰ ਨੂੰ ਰਮਿਆ ਹੋਇਆ ਜਾਣ ਕੇ ਸਭਨਾਂ ਦੀ ਸੇਵਾ ਕਰਦਾ ਹੈ, ਪਰ ਉਹ ਅੰਤ੍ਰੀਵ ਧਾਰਨਾ ਦਾ ਨਿਸ਼ਾਨਾ ਇਕੋ ਹੀ ਆਪਣੇ ਸਤਿਗੁਰੂ ਜੀ ਨੂੰ ਬਣਾਈ ਰਖਿਆ ਕਰਦਾ ਹੈ। ਸੋ, ਮੈਂ ਭੀ ਗੁਰਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਗੁਰਸਿੱਖ ਦੇ ਪੂਰਨ ਵਿਸ਼ਵਾਸ ਨੂੰ ਇਕ ਕੁੱਲ ਬਧੂ ਪਤਿਵੰਤੀ ਇਸਤ੍ਰੀ ਦੇ ਉਦਾਹਰਣ ਦੁਆਰੇ ਨਿਰੂਪਨ ਕੀਤਾ ਹੈ, ਜਿਵੇਂ ਕਿ :

**ਜੈਸੇ ਕੁਲਾ ਬਧੂ ਬੁਧਿਵੰਤਿ ਸਸੁਰਾਰ ਬਿਖੈ,**
**ਸਾਵਧਾਨ ਚੇਤਨ ਰਹੈ ਅਚਾਰ ਚਾਰ ਕੈ ॥**

***ਅਰਥ :***

(ਅਸੀਂ ਪ੍ਰਤੱਖ ਹੀ ਵੇਖਦੇ ਹਾਂ ਕਿ) ਜਿਸ ਤਰ੍ਹਾਂ ਸੌਹਰੇ ਘਰ ਵਿਚ ਬੁਧਵੰਤੀ (ਸਿਆਣੀ) ਕੁਲ ਬਹੂ ਸ੍ਰੇਸ਼ਟਾ ਅਚਾਰ ਦੇ (ਪਾਲਣ) ਵਿਚ ਸਾਵਧਾਨ ਤੇ 'ਚੇਤਨ'—ਹੁਸ਼ਿਆਰ (ਚੌਕਸ) ਰਿਹਾ ਕਰਦੀ ਹੈ।

**ਸਸੁਰ ਦੇਵਰ ਜੇਠ ਸਕਲ ਕੀ ਸੇਵਾ ਕਰੈ,**
**ਖਾਨ ਪਾਨ ਗਿਆਨ ਜਾਨਿ ਪਤਿ ਪਰਵਾਰ ਕੈ ॥**

***ਅਰਥ :***

(ਉਹ ਪਤੀਵੰਤੀ) ਸੌਹਰੇ ਦੀ, ਦਿਓਰ ਅਰੁ ਜੇਠ ਆਦਿ ਸਾਰਿਆਂ ਦੀ ਹੀ ਖਾਨ ਪਾਨ ਰਾਹੀਂ ਸੇਵਾ ਕਰਦੀ ਹੈ, 'ਗਿਆਨ'—ਸਮਝ ਪੂਰਵਕ, ਇਹ ਜਾਣ ਕੇ ਕਿ (ਉਸਦੇ) ਪਤੀ ਦਾ ਪ੍ਰਵਾਰ ਹੈ।

**ਮਧੁਰ ਬਚਨ ਗੁਰ ਜਨ ਸੈ ਲਜਾ ਲਵੰਨਿ,**
**ਸਿਹਜਾ ਸਮੈ ਰਸ ਪ੍ਰੇਮ ਪੂਰਨ ਭਤਾਰ ਕੈ ॥**

***ਅਰਥ :***

(ਫਿਰ ਉਹ) 'ਗੁਰ ਜਨ ਸੈ'—ਵੱਡਿਆਂ (ਬਜ਼ੁਰਗਾਂ ਪਾਸੋਂ) ਲੱਜਾ ਲੈਂਦੀ (ਲੱਜਾ ਧਾਰਦੀ—ਸ਼ਰਮ ਰਖਦੀ) ਹੈ, ਤੇ ਮਿੱਠੇ (ਆਦਰ ਸਤਿਕਾਰ ਭਰੇ) ਬਚਨ ਬੋਲਿਆ ਕਰਦੀ ਹੈ, ਪਰ ਸਿਹਜਾ ਸਮੇਂ ਰਸ ਭਰਿਆ ਪੂਰਨ ਪ੍ਰੇਮ (ਪਿਆਰ) ਇਕ ਭਰਤਾ ਨਾਲ ਹੀ ਕਰਿਆ ਕਰਦੀ ਹੈ।

**ਤੈਸੇ ਗੁਰਸਿਖ ਸਰਬਾਤਮ ਪੂਜਾ ਪ੍ਰਬੀਨ,**
**ਬ੍ਰਹਮ ਧਿਆਨ ਗੁਰ ਮੂਰਤਿ ਅਪਾਰ ਕੈ ॥੩੯੫॥**

***ਅਰਥ :***

ਤਿਸੀ ਪ੍ਰਕਾਰ ਹੀ ਗੁਰੂ ਕਾ ਸਿੱਖ ਭੀ ਸਭ ਦੀ ਹੀ 'ਸਰਬਾਤਮ'—ਸਰੂਪ ਜਾਣ ਕੇ 'ਪੂਜਾ'—ਆਦਰ ਸਤਿਕਾਰ (ਸੇਵਾ ਬੰਦਨਾ) ਵਿਖੇ 'ਪ੍ਰਬੀਨ'—ਚੰਗਾ ਸਿਆਣਾ ਰਹਿੰਦਾ ਹੈ, ਪਰ 'ਅਪਾਰ'—ਪਾਰਾਵਾਰ ਤੋਂ ਰਹਿਤ ਬ੍ਰਹਮ ਸਰੂਪੀ ਧਿਆਨ ਕੇਵਲ ਗੁਰੂ ਮਹਾਰਾਜ ਦੀ ਮੂਰਤਿ (ਸਰੂਪ) ਦਾ ਹੀ ਕਰਿਆ ਕਰਦਾ ਹੈ। (ਸਤਿਗੁਰਾਂ ਬਿਨਾਂ ਹੋਰ ਕਿਸੇ ਨੂੰ ਇਸ਼ਟ-ਦੇਵ ਨਹੀਂ ਮੰਨਿਆ ਕਰਦਾ)।੩੯੫।

***ਭਾਵਾਰਥ :*** ਗੁਰ ਮੂਰਤਿ ਦਾ ਅਰਥ ਉਹ ਸ਼ਕਤੀ ਹੈ, ਜਿਸਦੇ ਨਾਲ ਗੁਰਤਾ ਰਹੀ ਹੈ, ਜੇਕਰ ਉਹ ਸ਼ਕਤੀ ਸ੍ਰੀ ਲਹਿਣਾ ਜੀ ਵਿਚ ਆਈ ਤਾਂ ਆਪ ਸ੍ਰੀ ਗੁਰੂ ਅੰਗਦ ਦੇਵ ਜੀ ਹੋ ਗਏ, ਇਸੇ ਤਰ੍ਹਾਂ ਇਹ ਗੁਰ ਮੂਰਤਿ ਤੀਜੇ, ਚੌਥੇ, ਪੰਜਵੇਂ, ਛੇਵੇਂ, ਸਤਵੇਂ ਤੇ ਅਠਵੇਂ ਗੁਰੂ ਵਿਚ ਕ੍ਰਮ ਵਾਰ ਸਾਮਰਤੱਖ ਆਉਂਦੀ ਤੁਰੀ ਆਈ, ਅਠਵੇਂ ਗੁਰੂ ਨੇ 'ਬਾਬਾ ਬਕਾਲੇ' ਵਾਕ ਕਹੇ ਤੇ ਗੁਰੂ ਕਹਾਉਣ ਦੇ ਚਾਹਵਾਨਾਂ ਨੇ ਬਕਾਲੇ ਪੁੱਜ ਕੇ ਵੱਡੇ ਵੱਡੇ ਪਲੰਘ ਤੇ ਸਿੰਘਾਸਣ ਬਣਾ ਲਏ, ਤਖ਼ਤ, ਚੌਰ, ਛੱਤ੍ਰ ਝੁਲਣ ਲੱਗੇ ਗੁਰਤਾ ਦੀ ਦੁਕਾਨ ਘਰ ਘਰ ਖੁੱਲ੍ਹ ਗਈ, ਪਰ ਇਕ ਗ੍ਰਾਹਕ ਆ ਗਿਆ ਨਿਰਾ ਦੇਖਾ ਦੇਖੀ ਦਾ ਹੀ ਸਿੱਖ ਨਹੀਂ ਸੀ, ਉਹ ਪੂਰਾ ਪਾਰਖੂ ਸੀ। ਉਹ ਇਹ ਜਾਣਦਾ ਸੀ ਕਿ 'ਗੁਰੂ ਕਰੀਏ ਜਾਣ ਕੇ ਤੇ ਪਾਣੀ ਪੀਏ ਛਾਣ ਕੇ' ਉਹ ਲੱਗਾ ਗੁਰੂਆਂ ਦੀ ਖੋਜ ਪੜਤਾਲ ਕਰਨ, ਪਰ ਬਕਾਲੇ ਵਿਚ ਬੈਠੇ ਹੋਏ ਸਾਰੇ ਹੀ ਗੁਰੂ, ਗੁਰੂ ਸਿੱਧ ਨ ਹੋਏ। ਉਸਨੇ ਜਿਹੜਾ ਇਮਤਿਹਾਨ ਦਾ ਪਰਚਾ ਪਾਇਆ ਸੀ, ਉਸਨੂੰ ਕਿਸੇ ਨੇ ਭੀ ਹੱਲ ਨਾ ਕੀਤਾ, ਤਾਂ ਉਸਨੇ ਲੋਕਾਂ ਤੋਂ ਪੁੱਛਿਆ—ਕੀ ਸਾਰੇ ਇਹੋ ਹੀ ਗੁਰੂ ਹਨ ਜਾਂ ਕੋਈ ਹੋਰ ਭੀ ਹੈ ? ਲੋਕਾਂ ਨੇ ਆਖਿਆ ਗੁਰੂ ਤਾਂ ਇਹੋ ਹੀ ਹਨ। ਮੱਖਣ ਸ਼ਾਹ ਜੀ ਨੇ ਕਿਹਾ ਕਿ ਇਹ ਗੁਰੂ ਨਹੀਂ ਹਨ ਇਹ ਤਾਂ ਗੁਰੂ ਦੇ ਭੇਖ ਵਿਚ ਬੈਠੇ ਨਕਲੀ ਅਗੁਰੂ ਹਨ। ਕੀ ਗੁਰੂ ਜਗਤ 'ਤੇ ਨਹੀਂ ਰਿਹਾ, ਅਠਵੇਂ ਗੁਰੂ ਜੀ ਨੇ ਕਿਹਾ ਸੀ ਕਿ "ਗੁਰੂ ਬਾਬਾ ਬਕਾਲੇ"! ਇਹ ਝੂਠਾ ਨਹੀਂ ਹੋ ਸਕਦਾ ਗੁਰੂ ਜ਼ਰੂਰ ਹੋਵੇਗਾ, ਅਤੇ ਇਸੇ ਬਕਾਲੇ ਵਿਚ ਹੋਵੇਗਾ। ਉਸਨੇ ਲੋਕਾਂ ਤੋਂ ਫਿਰ ਪੁੱਛਿਆ ਕੀ ਇਥੇ ਕੋਈ ਹੋਰ ਭੀ ਗੁਰੂ ਕੀ ਅੰਸ ਰਹਿੰਦੀ ਹੈ ? ਤਾਂ ਲੋਕਾਂ ਨੇ ਕਿਹਾ, ਛੇਵੇਂ ਗੁਰੂ ਜੀ ਦਾ ਛੋਟਾ ਸਾਹਿਬਜ਼ਾਦਾ ਇਥੇ ਰਹਿੰਦਾ ਹੈ, ਪਰ ਉਹ ਕਿਸੇ ਨਾਲ ਬੋਲਦਾ ਚਾਲਦਾ ਨਹੀਂ, ਕਿਸੇ ਨੂੰ ਮਿਲਦਾ ਗਿਲਦਾ ਨਹੀਂ; ਨਾ ਹੀ ਉਸਨੂੰ ਕੋਈ ਜਾਣਦਾ ਹੈ, ਜਾਂ ਮੰਨਦਾ ਹੈ। ਇਹ ਸੁਣ ਕੇ ਮੱਖਣ ਸ਼ਾਹ ਟੁਰ ਪਿਆ, ਮੇਰੇ ਦੀਨ ਦੁਨੀ ਦੇ ਸਾਹਿਬ ਹਿੰਦ ਦੀ ਚਾਦਰ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਚਰਨਾਂ ਵਿਚ ਪੁੱਜ ਗਿਆ, ਜਾ ਕੇ ਦੋ ਮੋਹਰਾਂ ਅੱਗੇ ਰੱਖ ਕੇ ਮੱਥਾ ਟੇਕਿਆ, ਗੁਰੂ ਮੂਰਤਿ ਨੇ ਹੁਲਾਰਾ ਖਾਧਾ, ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਅੱਖਾਂ ਖੋਲ੍ਹ ਕੇ ਆਖਿਆ, "ਸਿੱਖਾ ! ਗੁਰੂ ਨੂੰ ਧਨ ਦੀ ਲੋੜ ਨਹੀਂ ਹੈ, ਗੁਰੂ

ਦਾਤਾ ਹੈ, ਮੰਗਤਾ ਨਹੀਂ, ਪਰ ਸਿੱਖ ਦੀ ਸ਼ਰਧਾ ਵੇਖਣੀ ਹੈ ਗੁਰੂ ਨੇ, ਤੂ ਸੁਖਿਆ ਕੀ ਸੀ ਤੇ ਲੈ ਕੇ ਕੀ ਆਇਆ ਹੈ, ਜ਼ਰਾ ਮੇਰੇ ਮੋਢੇ ਵੱਲ ਤਾਂ ਵੇਖ, ਤੇਰੇ ਹੀ ਜਹਾਜ਼ ਨੂੰ ਧੱਕਾ ਦੇਣ ਵੇਲੇ ਇਹ ਕਿੱਲ ਚੁੱਭਾ ਸੀ ਨਾ ?

ਗੁਰੂ ਤੇਗ ਬਹਾਦਰ ਜੀ ਦੀ ਦੇਹ ਵਿਚ ਗੁਰ ਮੂਰਤਿ ਬੋਲ ਪਈ ਇਹ ਬਚਨ ਨਹੀਂ ਕਹੇ, ਮਾਨੋ ਮੱਖਣ ਸ਼ਾਹ ਨੂੰ ਤੀਰ ਮਾਰਿਆ, ਇਸ ਤੀਰ ਦੇ ਵੱਜਦੇ ਹੀ ਮੱਖਣ ਸ਼ਾਹ ਘਾਇਲ ਹੋ ਗਿਆ, ਨਿਮਰਤਾ ਸਹਿਤ ਹੋ ਚਰਨਾਂ 'ਤੇ ਡਿੱਗ ਪਿਆ, ਆਪਣੀ ਭੁੱਲ ਦੀ ਮਾਫ਼ੀ ਮੰਗੀ ਤੇ ਕੋਠੇ 'ਤੇ ਚੜ੍ਹ ਕੇ ਪਲੂ ਫੇਰ ਕੇ ਆਖ ਦਿੱਤਾ—ਲੋਕੋ ! ਆਓ, ਇਧਰ ਆਓ ਮੈਂ ਸੱਚਾ ਅਵਤਾਰ ਗੁਰੂ ਲੱਭ ਲਿਆ ਹੈ। ਇਉਂ ਫਿਰ ਗੁਰੂ ਮੂਰਤਿ ਪ੍ਰਗਟ ਹੋ ਗਈ, ਤਾਰਿਆਂ ਵਰਗੇ ਗੁਰੂ, ਸੂਰਜ ਗੁਰੂ ਦੇ ਉਦੇ ਹੁੰਦਿਆਂ ਫਿਰ ਲੋਪ ਹੋ ਗਏ। ਇਸ ਗੁਰੂ ਮੂਰਤਿ ਨੇ ਫਿਰ ਕਈ ਰੰਗ ਧਾਰੇ, ਕਈ ਸਾਂਗ ਵਰਤਾਏ, ਕਈ ਕੌਤਕ ਕੀਤੇ, ਪੁੱਤਰਾਂ, ਮਿੱਤਰਾਂ ਨੂੰ ਸ਼ਹੀਦ ਕਰਾ ਕੇ ਗੁਰ ਮੂਰਤਿ ਜਾ ਪੁੱਜੀ ਗੁਦਾਵਰੀ ਦੇ ਕੰਢੇ। ਅੱਜ ਗੁਰ ਮੂਰਤਿ ਨੇ ਆਪਣਾ ਅਸਲ ਰੂਪ ਫਿਰ ਧਾਰਨਾ ਹੈ, ਆਪਣੇ ਅਸਲ ਰੂਪ ਨੂੰ ਅੱਜ ਫਿਰ ਪ੍ਰਗਟ ਕਰਨਾ ਹੈ, ਭਾਵੇਂ ਸੌ ਵਰ੍ਹਾ ਪਹਿਲੋਂ ਸਾਰੀ ਗੱਲ ਕਹਿ ਦਿੱਤੀ ਹੋਈ ਸੀ, ਪਰ ਅਜ ਉਸ ਗੱਲ ਨੂੰ ਪ੍ਰਤੱਖ ਕਰਕੇ ਵਿਖਾ ਦੇਣਾ ਹੈ, ਗੁਰੂ ਨੇ, ਹਾਂ ਜੀ ! ਦਸਵੇਂ ਗੁਰੂ ਨੇ ਗੁਰੂ ਮੂਰਤਿ ਰੂਪ ਗੁਰਬਾਣੀ ਦਾ ਸਾਮੱਗ੍ਰ ਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਾ ਕੇ ਪੰਜ ਪੈਸੇ ਤੇ ਨਰੇਲ ਅੱਗੇ ਰੱਖ ਦਿੱਤਾ ਚਾਰ ਪ੍ਰਕਰਮਾ ਕਰਕੇ ਮੱਥਾ ਟੇਕ ਕੇ ਕਹਿ ਦਿੱਤਾ, ਖ਼ਾਲਸਾ ਜੀ ! ਅੱਜ ਤੋਂ ਤੁਹਾਡਾ ਗੁਰੂ ਤੁਹਾਡੇ ਗੁਰੂ ਦੀ ਮੂਰਤਿ ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਨ, ਜੋ ਸ੍ਰੀ ਗੁਰੂ ਜੀ ਦਾ ਸ਼ਬਦ-ਰੂਪ ਹੈ, ਗੁਰੂ-ਮੂਰਤਿ ਤਾਂ ਪਹਿਲੋਂ ਭੀ ਇਹੋ ਸੀ, ਇਹੋ ਮੂਰਤਿ ਸ੍ਰੀ ਗੁਰੂ ਅਰਜਨ ਜੀ ਨੂੰ ਲਾਹੌਰ ਵਿਚ ਜਾ ਮਿਲੀ ਸੀ, ਇਸੇ ਮੂਰਤਿ ਨੇ ਸ੍ਰੀ ਅਰਜਨ ਜੀ ਦੇ ਪਾਸੋਂ, "ਮੇਰਾ ਮਨੁ ਲੋਚੈ ਗੁਰ ਦਰਸਨ ਤਾਈ ॥" ਲਿਖਵਾਇਆ ਸੀ, ਆਪ ਲਾਹੌਰੋਂ ਸ੍ਰੀ ਰਾਮਦਾਸ ਪੁਰੇ ਆਏ ਤਾਂ ਆਉਂਦੇ ਹੀ ਗੁਰੂ ਹੋ ਗਏ ਕਿਉਂਕਿ ਗੁਰੂ ਮੂਰਤਿ ਨੇ ਜੁ ਆਪ ਵਿਚ ਨਿਵਾਸ ਕਰ ਲਿਆ ਹੋਇਆ ਸੀ, ਭਾਈ ਗੁਰਦਾਸ ਜੀ ਨੇ ਉਸੇ ਵੇਲੇ ਹੀ ਇਸ ਭੇਦ ਨੂੰ ਸਮਝ ਕੇ ਡੰਕੇ ਦੀ ਚੋਟ ਨਾਲ ਇਹ ਆਖਿਆ ਸੀ :

ਗੁਰ ਮੂਰਤਿ ਗੁਰ ਸਬਦ ਹੈ,
ਸਾਧ ਸੰਗਤਿ ਸਮਸਰ ਪਰਵਾਣਾ ॥

ਸੋ, ਲਉ ਜੀ ਭੇਦ ਹੱਥ ਆ ਗਿਆ, ਗੁਰੂ ਦੀ ਮੂਰਤਿ ਕਿਸੇ ਮੁਸੱਵਰ ਜਾਂ ਫੋਟੋਗ੍ਰਾਫ਼ਰ ਨੇ ਨਹੀਂ ਬਣਾਈ, ਇਹ ਗੁਰੂ ਜੀ ਨੇ ਆਪ ਹੀ ਜਣਾਈ ਹੈ, ਗੁਰਬਾਣੀ ਹੀ ਗੁਰੂ ਦੀ ਸਹੀ ਮੂਰਤਿ ਹੈ, ਇਸ ਤੋਂ ਬਿਨਾਂ ਹੋਰ ਕੋਈ ਗੁਰੂ ਨਹੀਂ ਹੈ, ਇਹੋ ਸੱਚ ਹੈ ਤੇ ਸੋਲ੍ਹਾਂ ਆਨੇ ਸੱਚ ਹੈ।

ਇਹ ਨਿਰਣਾ ਬੜੇ ਵਿਸਥਾਰ ਦੀ ਮੰਗ ਕਰਦਾ ਹੈ, ਪਰ ਅਜਿਹੇ ਅਸਥਾਨ 'ਤੇ ਇਤਨਾ ਹੀ ਵਧੇਰੇ ਸਮਝ ਕੇ ਭਰੋਸਾ ਕਰ ਲੈਣਾ ਯੋਗ ਹੈ।

**ਪ੍ਰ:** ਭਾਈ ਸਾਹਿਬ ਜੀਉ ! ਜਦੋਂ ਪੰਡਿਤ ਲੋਕਾਂ ਤੋਂ ਸਨਾਤਨ ਪੁਸਤਕਾਂ ਦੀ ਵੀਚਾਰ ਸੁਣਦੇ ਹਾਂ ਤਾਂ ਉਹ ਤੀਰਥਾਂ ਦੇ ਪੁਰਬਾਂ ਸਮੇਂ ਇਸ਼ਨਾਨ ਕਰਨ ਦਾ ਬਹੁਤ ਵੱਡਾ ਮਹਾਤਮ ਦਰਸਾਇਆ ਕਰਦੇ ਹਨ, ਪਰ ਆਪ ਜੀ ਗੁਰਮਤ ਅਨੁਸਾਰ ਤੀਰਥਾਂ ਪਰ ਇਸ਼ਨਾਨ ਕਰਨ ਬਾਰੇ ਕਿਵੇਂ ਨਿਸਚਾ ਰਖਦੇ ਹੋ, ਇਸ ਪੱਖ ਵਿਚ ਸਾਨੂੰ ਭੀ ਕੁਝ ਜਾਣਕਾਰੀ ਦਿਓ ?

**ਉ:** ਹੇ ਭਾਈਓ ! ਮੈਂ ਤਾਂ ਇਸ ਪੱਖ ਸੰਬੰਧੀ ਗੁਰਬਾਣੀ ਦੀ ਜਦੋਂ ਵੀਚਾਰ ਕਰਦਾ ਹਾਂ ਤਾਂ ਬਾਹਰਲੇ ਤੀਰਥਾਂ ਵਿਚ ਇਸ਼ਨਾਨ ਕਰਨ ਨੂੰ ਕੋਈ ਵਧੇਰੇ ਮਹਾਨਤਾ ਨਹੀਂ ਦਿੱਤੀ ਗਈ, ਗੁਰਮਤ ਨੇ ਤਾਂ ਸਾਧ ਸੰਗਤ ਵਿਚ ਪੁੱਜ ਕੇ ਨਾਮ ਦਾ ਸਿਮਰਨ ਕਰਨਾ ਹੀ ਸ਼੍ਰੋਮਣੀ ਤੀਰਥ ਇਸ਼ਨਾਨ ਕਰਨਾ ਕਬੂਲ ਕੀਤਾ ਹੈ, ਇਸੇ ਸਾਧ ਸੰਗਤ ਵਿਚ ਇਸ਼ਨਾਨ ਕਰਦੇ ਰਹਿਣ ਦੀ ਗੁਰਬਾਣੀ ਵਿਚ ਬਾਰ-ਬਾਰ ਪ੍ਰੇਰਨਾ ਕੀਤੀ ਗਈ ਹੈ, ਜਿਵੇਂ ਕਿ :

ਤੀਰਥਿ ਨਾਵਣ ਜਾਉ ਤੀਰਥੁ ਨਾਮੁ ਹੈ ॥
ਤੀਰਥੁ ਸਬਦ ਬੀਚਾਰੁ ਅੰਤਰਿ ਗਿਆਨੁ ਹੈ ॥
ਗੁਰ ਗਿਆਨੁ ਸਾਚਾ ਥਾਨੁ ਤੀਰਥੁ
ਦਸ ਪੁਰਬ ਸਦਾ ਦਸਾਹਰਾ ॥
ਹਉ ਨਾਮੁ ਹਰਿ ਕਾ ਸਦਾ ਜਾਚਉ
ਦੇਹੁ ਪ੍ਰਭ ਧਰਣੀਧਰਾ ॥
ਸੰਸਾਰੁ ਰੋਗੀ ਨਾਮੁ ਦਾਰੂ ਮੈਲੁ ਲਾਗੈ ਸਚ ਬਿਨਾ ॥

*(ਪੰਨਾ ੬੮੭)*

ਤੀਰਥੁ ਪੂਰਾ ਸਤਿਗੁਰੂ
ਜੋ ਅਨਦਿਨੁ ਹਰਿ ਹਰਿ ਨਾਮੁ ਧਿਆਏ ॥
ਓਹੁ ਆਪਿ ਛੁਟਾ ਕੁਟੰਬ ਸਿਉ
ਦੇ ਹਰਿ ਹਰਿ ਨਾਮੁ ਸਭਿ ਸ੍ਰਿਸਟਿ ਛਡਾਏ ॥

*(ਪੰਨਾ ੧੪੦)*

ਗੰਗਾ ਜਮੁਨਾ ਗੋਦਾਵਰੀ ਸਰਸੁਤੀ ਤੇ
ਕਰਹਿ ਉਦਮੁ ਧੂਰਿ ਸਾਧੂ ਕੀ ਤਾਈ ॥
ਕਿਲਵਿਖ ਮੈਲੁ ਭਰੇ ਪਰੇ ਹਮਰੈ ਵਿਚਿ
ਹਮਰੀ ਮੈਲੁ ਸਾਧੂ ਕੀ ਧੂਰਿ ਗਵਾਈ ॥੧॥

ਤੀਰਥਿ ਅਠਸਠਿ ਮਜਨੁ ਨਾਈ ॥
ਸਤਸੰਗਤਿ ਕੀ ਧੂਰਿ ਪਰੀ ਉਡਿ ਨੇਤ੍ਰੀ
ਸਭ ਦੁਰਮਤਿ ਮੈਲੁ ਗਵਾਈ ॥੧॥ ਰਹਾਉ ॥
ਜਾਹਰਨਵੀ ਤਪੈ ਭਾਗੀਰਥਿ ਆਣੀ
ਕੇਦਾਰੁ ਥਾਪਿਓ ਮਹਸਾਈ ॥
ਕਾਂਸੀ ਕ੍ਰਿਸਨੁ ਚਰਾਵਤ ਗਾਊ
ਮਿਲਿ ਹਰਿ ਜਨ ਸੋਭਾ ਪਾਈ ॥੨॥
ਜਿਤਨੇ ਤੀਰਥ ਦੇਵੀ ਥਾਪੇ
ਸਭਿ ਤਿਤਨੇ ਲੋਚਹਿ ਧੂਰਿ ਸਾਧੂ ਕੀ ਤਾਈ ॥

*(ਪੰਨਾ ੧੨੬੩)*

ਇਹ ਸਾਰੇ ਤੀਰਥ ਹੀ ਸਾਧ ਸੰਗਤ ਦੇ ਚਰਨਾਂ ਦੀ ਪਵਿੱਤ੍ਰ ਧੂੜੀ ਨੂੰ ਚਾਹੁੰਦੇ ਹਨ। ਇਨ੍ਹਾਂ ਤੋਂ ਇਲਾਵਾ ਜੋ ਨਾਮ ਸਿਮਰਨ ਤੋਂ ਸੱਖਣੇ ਤੀਰਥ ਮੰਨੇ ਗਏ ਹਨ, ਉਨ੍ਹਾਂ ਬਾਰੇ ਤਾਂ ਬਾਣੀ ਨੇ ਇਸ਼ਨਾਨ ਕਰਨ ਵੱਲੋਂ ਰੋਕ-ਥਾਮ ਹੀ ਪਾਈ ਹੈ, ਜਿਵੇਂ ਕਿ :

ਤੀਰਥ ਕਰੈ ਬ੍ਰਤ ਫੁਨਿ ਰਾਖੈ
ਨਹ ਮਨੂਆ ਬਸਿ ਜਾ ਕੋ ॥
ਨਿਹਫਲ ਧਰਮੁ ਤਾਹਿ ਤੁਮ ਮਾਨਹੁ
ਸਾਚੁ ਕਹਤ ਮੈ ਯਾ ਕਉ ॥੧॥
ਜੈਸੇ ਪਾਹਨੁ ਜਲ ਮਹਿ ਰਾਖਿਓ
ਭੇਦੈ ਨਾਹਿ ਤਿਹ ਪਾਨੀ ॥
ਤੈਸੇ ਹੀ ਤੁਮ ਤਾਹਿ ਪਛਾਨਹੁ
ਭਗਤਿ ਹੀਨ ਜੋ ਪ੍ਰਾਨੀ ॥੨॥ *(ਪੰਨਾ ੮੩੧)*

ਇਸ ਤੋਂ ਆਦਿ ਸਾਨੂੰ ਬਾਣੀ ਦ੍ਵਾਰੇ ਹੋਰ ਭੀ ਬਹੁਤ ਉਦਾਹਰਣ ਮਿਲਦੇ ਹਨ ਕਿ ਨਾਮ ਸਿਮਰਨ ਤੋਂ ਸੱਖਣਾ ਜੇ ਕੋਈ ਮਨੁੱਖ ਹਮੇਸ਼ਾਂ ਹੀ ਤੀਰਥਾਂ ਪਰ ਹੀ ਨਿਵਾਸ ਰੱਖਦਾ ਹੈ ਤੇ ਤੀਰਥ ਦਾ ਹੀ ਨਿਰਮਲ ਜਾਣ ਕੇ ਪਾਣੀ ਪੀਂਦਾ ਹੈ ਉਹ ਨਾਮ ਚਿੰਤਨ ਤੋਂ ਸੱਖਣਾ ਕਦੇ ਭੀ ਮੁਕਤੀ ਹਾਸਲ ਨਹੀਂ ਕਰ ਸਕਦਾ। ਉਹ ਬਾਰ-ਬਾਰ ਜੰਮਣ-ਮਰਨ ਦੇ ਚੱਕ੍ਰ ਵਿਚ ਹੀ ਸਦਾ ਆਉਂਦਾ ਜਾਂਦਾ ਰਵ੍ਹੇਗਾ। ਇਥੇ ਹੀ ਬੱਸ ਨਹੀਂ ਜੋ ਲੋਕ ਪਾਪਾਂ ਦੇ ਵੱਸ ਹੋ ਕੇ ਦਿਨੇ ਰਾਤ ਪਾਪ ਕਰਮ ਕਰੀ ਜਾਂਦੇ ਹਨ, ਤੇ ਤੀਰਥਾਂ ਵਿਚ ਇਸ਼ਨਾਨ ਕਰਕੇ ਇਹ ਨਿਸਚਾ ਕਰ ਲੈਂਦੇ ਹਨ ਕਿ ਸਾਡੇ ਪਿਛਲੇ ਕੀਤੇ ਪਾਪ ਸਾਰੇ ਹੀ ਲਹਿ ਗਏ, ਅਗੇ ਲਈ ਨਿਰਸੰਦੇਹ ਹੋ ਕੇ ਹੋਰ ਪਾਪ ਕਰਮ ਕਰਦੇ ਰਹਿੰਦੇ ਹਨ, ਉਹ ਕਲੰਕੀ ਲੋਕ ਆਖ਼ਰ ਬੱਧੇ ਹੋਏ ਜਮਾਂ ਦੀ ਪੁਰੀ ਨੂੰ ਹੀ ਜਾਂਦੇ ਹਨ, ਕਬੀਰ ਜੀ ਨੇ ਇਸ ਵੀਚਾਰ ਨੂੰ ਆਪਣੀ ਬਾਣੀ ਵਿਚ ਇਉਂ ਪ੍ਰਗਟਾਇਆ ਹੈ, ਜਿਵੇਂ ਕਿ :

ਪਾਪ ਕਰਹਿ ਪੰਚਾਂ ਕੇ ਬਸਿ ਰੇ
ਤੀਰਥਿ ਨਾਇ ਕਹਹਿ ਸਭਿ ਉਤਰੇ ॥
ਬਹੁਰਿ ਕਮਾਵਹਿ ਹੋਇ ਨਿਸੰਕ ॥
ਜਮਪੁਰਿ ਬਾਧਿ ਖਰੇ ਕਾਲੰਕ ॥੨॥ *(ਪੰਨਾ ੧੩੪੮)*

ਸੋ, ਮੈਂ ਭੀ ਗੁਰਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਉੱਕਰਨ ਦਾ ਯਤਨ ਕੀਤਾ ਹੈ ਕਿ ਜੋ ਗੁਰਸਿੱਖਾਂ ਦੀ ਸੰਗਤ ਦ੍ਵਾਰਾ ਉੱਤਮ ਫਲ ਦੀ ਪ੍ਰਾਪਤੀ ਹੁੰਦੀ ਹੈ ਉਹ ਕਿਸੇ ਹੋਰ ਸਾਧਨ ਜਾਂ ਤੀਰਥਾਂ ਦੇ ਇਸ਼ਨਾਨ ਤੋਂ ਪ੍ਰਾਪਤ ਨਹੀਂ ਹੋ ਸਕਦੀ, ਜਿਵੇਂ ਕਿ :

**ਤੀਰਥ ਪੁਰਬ ਦੇਵ ਜਾਤ੍ਰਾ ਜਾਤ ਹੈ ਜਗਤੁ,**
**ਪੁਰਬ ਤੀਰਥ ਸੁਰ ਕੋਟਿਨ ਕੋਟਾਨਿ ਕੈ ॥**

*ਅਰਥ :*

(ਆਮ ਵੇਖਦੇ ਹਾਂ ਕਿ) ਤੀਰਥਾਂ ਦਿਆਂ ਪੁਰਬਾਂ ਉਪਰ, ਵਾ ਦੇਵ ਮੰਦਰਾਂ ਦੀ ਯਾਤਰਾ ਖ਼ਾਤਰ (ਮਾਨੋ) ਜਗਤ ਭਰ ਹੀ ਜਾਂਦਾ ਹੈ, (ਉਹ ਤੀਰਥ ਜਿਨ੍ਹਾਂ ਪਿਛੇ ਸਾਰਾ ਜਗਤ ਭਟਕਦਾ ਹੈ) ਉਹ ਸਾਰੇ ਦੇ ਸਾਰੇ ਹੀ ਤੀਰਥ ਪੁਰਬ ਤਥਾ (ਉਕਤ ਮੰਦਰਾਂ ਦੇ ਅਧਿਸ੍ਰਤਾ) ਸਾਖਯਾਤ ਦੇਵਤਾ ਲੋਕ ਕਰੋੜਾਂ ਕੋਟੀਆਂ ਹੋ ਕੇ—ਅਰਥਾਤ ਕਰੋੜਾਂ ਕਰੋੜ ਰਲ ਮਿਲ ਕੇ—ਤਥਾ :

**ਮੁਕਤਿ ਬੈਕੁੰਠ ਜੋਗ ਜੁਗਤਿ ਬਿਬਿਧ ਫਲ,**
**ਬਾਂਛਤ ਹੈ ਸਾਧ ਰਜ**
**ਕੋਟਿ ਗਿਆਨ ਧਿਆਨ ਕੈ ॥**

*ਅਰਥ :*

ਇਥੇ ਹੀ ਬੱਸ ਨਹੀਂ, ਇਹ ਚਾਰੇ ਮੁਕਤੀਆਂ (ਸਲੋਕ, ਸਮੀਪ, ਸਰੂਪ ਤੇ ਸਾਜੁਜ। ਸਿਵ ਲੋਕ, ਬ੍ਰਹਮ ਲੋਕ, ਵਿਸ਼ਨੂੰ ਲੋਕ, ਰੂਪ ਬੈਕੁੰਠ, ਹੱਠ, ਮੰਤ੍ਰ, ਲਯ ਤਥਾ ਰਾਜ ਜੋਗ ਦੇ ਸਾਧਨ ਦੀਆਂ ਜੁਗਤੀਆਂ, ਅਨੇਕ ਪ੍ਰਕਾਰ ਦੇ ਮਤ-ਮਤਾਂਤ੍ਰਾਂ ਅਨੁਸਾਰੀ ਨਿਆਰੇ ਨਿਆਰੇ ਢੰਗਾਂ ਨਾਲ ਨਿਰੂਪੇ ਗਏ) ਧਰਮ, ਅਰਥ, ਕਾਮ, ਅਰੁ, ਮੋਖ ਰੂਪ ਫਲ, ਐਸਾ ਹੀ ਖਟ ਦਰਸ਼ਨਾਂ ਸੰਬੰਧੀ ਦਾਰਸ਼ਨਿਕ ਗਿਆਨ ਵਾ ਲੌਕਿਕ ਬੇਦਕ ਗਿਆਨ ਤਥਾ ਧਿਆਨ (ਏਹ ਭੀ ਸਾਰੇ ਦੇ ਸਾਰੇ ਹੀ) ਕ੍ਰੋੜਾਂ ਰੂਪਾਂ ਵਿਚ ਹੋ ਕੇ (ਜਿਨ੍ਹਾਂ) ਸਾਧੂ ਪੁਰਖਾਂ ਦੇ (ਚਰਨਾਂ) ਦੀ ਧੂੜੀ ਨੂੰ ਬਾਂਛਦੇ (ਚਾਹੁੰਦੇ) ਰਹਿੰਦੇ ਹਨ।

**ਅਗਮ ਅਗਾਧਿ ਸਾਧ ਸੰਗਤਿ ਅਸੰਖ ਸਿਖ,**
**ਸ੍ਰੀ ਗੁਰੂ ਬਚਨ ਮਿਲੈ ਰਾਮ ਰਸ ਆਨਿ ਕੈ ॥**

**ਅਰਥ :**

(ਉਹ ਐਸੇ) ਅਗਮ ਅਗਾਧ (ਅਤਯੰਤ ਗੰਭੀਰ ਆਸਯ ਵਾਲੇ) ਸਾਧੂ ਅਸੰਖਾਂ ਹੀ ਸਿੱਖ ਗੁਰੂ ਦੀ ਸੰਗਤ ਵਿਚ (ਮੌਜੂਦ ਰਹਿੰਦੇ) ਹਨ। ਇਸ ਲਈ ਜਿਹੜਾ ਵੀ ਕੋਈ ਆਣ ਕੇ (ਇਸ ਸੰਗਤ ਵਿਚ) ਮਿਲ ਪਵੇ ਗੁਰੂ ਮਹਾਰਾਜ ਦੇ ਬਚਨ—ਉਪਦੇਸ਼ ਦੁਆਰੇ (ਉਸਨੂੰ) 'ਰਾਮ'—ਪਰਮਾਤਮਾ ਦੇਵ ਦਾ ਪ੍ਰੇਮ ਪ੍ਰਾਪਤ ਹੋ ਆਇਆ ਕਰਦਾ ਹੈ।

**ਸਹਜ ਸਮਾਧਿ ਅਪਰੰਪਰ ਪੁਰਖ ਲਿਵ,**
**ਪੂਰਨ ਬ੍ਰਹਮ ਸਤਿਗੁਰ ਸਾਵਧਾਨ ਕੈ ॥੩੯੬॥**

**ਅਰਥ :**

(ਇਥੇ ਹੀ ਬੱਸ ਨਹੀਂ ਨਾਲ ਹੀ) ਅਪਰੰਪਰ ਪੁਰਖ ਪੂਰਨ ਬ੍ਰਹਮ ਸਰੂਪ ਸਤਿਗੁਰੂ ਦੇ ਸਰੂਪ ਵਿਖੇ 'ਲਿਵ'—ਇਕ ਤਾਰ ਸਾਵਧਾਨਤਾ (ਦਾ ਅਭਿਆਸ ਸਾਧਨ) ਕਰਕੇ 'ਸਹਜ ਸਮਾਧਿ'—ਸਹਿਜ ਸਰੂਪ ਵਿਖੇ ਇਸਥਿਤੀ ਵਾਲਾ ਬਣ ਜਾਇਆ ਕਰਦਾ ਹੈ।੩੯੬।

**ਪ੍ਰ:** ਭਾਈ ਸਾਹਿਬ ਜੀਉ ! ਪੜ੍ਹਾਈ ਪੜ੍ਹਨ ਤੇ ਸੁਣਨ ਵਾਲੇ ਤਾਂ ਲੋਕ ਬਹੁਤ ਵੇਖਣ ਵਿਚ ਆਉਂਦੇ ਹਨ, ਪਰ ਇਹ ਦੱਸੋ ਕਿ ਪੜ੍ਹ ਸੁਣ ਕੇ ਭੀ ਪ੍ਰੇਮ ਕਿਉਂ ਨਹੀਂ ਲਾਇਆ ਲੁਵਾਇਆ ਜਾ ਸਕਦਾ, ਇਸ ਦਾ ਸਹੀ ਕਾਰਨ ਤੁਸੀਂ ਕਿਵੇਂ ਅਨੁਭਵ ਕਰਦੇ ਹੋ। ਇਸ ਬਾਰੇ ਜਾਣਕਾਰੀ ਦਿਓ ?

**ਉ:** ਹੇ ਭਾਈਓ ! ਅਸਲ ਵਿਚ ਇਹ ਪ੍ਰੇਮ ਅੰਤ੍ਰੀਵ ਸੂਖਮ ਸ਼ੈ ਹੈ, ਜੋ ਹੋਰ ਬਾਹਰੋਂ ਕਿਸੇ ਭੀ ਥਾਂ ਤੋਂ ਖ਼ਰੀਦੀ ਨਹੀਂ ਜਾ ਸਕਦੀ, ਇਸਨੂੰ ਤਾਂ ਪ੍ਰਾਪਤ ਕਰਨ ਲਈ ਆਪਣਾ ਆਪ ਹੀ ਗਵਾਉਣਾ ਪੈਂਦਾ ਹੈ, ਕਿਉਂਕਿ ਉਹ ਅੰਤ੍ਰੀਵ ਵਸਤੂ ਹੈ, ਉਸਨੂੰ ਦੁਨੀਆਂ ਦੀ ਦੌਲਤ ਦੁਆਰੇ ਨਹੀਂ ਖ਼ਰੀਦਿਆ ਜਾ ਸਕਦਾ, ਜਿਵੇਂ ਕਿ ਬਾਣੀ ਦਾ ਫ਼ੁਰਮਾਨ ਹੈ :

ਸੰਮਨ ਜਉ ਇਸ ਪ੍ਰੇਮ ਕੀ ਦਮ ਕ੍ਹਿਹੁ ਹੋਤੀ ਸਾਟ॥
ਰਾਵਨ ਹੁਤੇ ਸੁ ਰੰਕ ਨਹਿ ਜਿਨਿ ਸਿਰ ਦੀਨੇ ਕਾਟਿ ॥੧॥
*(ਪੰਨਾ ੧੩੬੩)*

ਜਿਵੇਂ ਅਸੀਂ ਵੇਖਦੇ ਹਾਂ ਕਿ 'ਪ੍ਰੇਮ ਪਦਾਰਥ ਨਾਮ ਹੈ' ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਉਲੀਕਿਆ ਹੈ, ਜਿਵੇਂ ਕਿ :

**ਦ੍ਰਿਗਨ ਕਉ ਜਿਹਬਾ ਸ੍ਰਵਨ ਜਉ ਮਿਲਹਿ,**
**ਜੈਸੋ ਦੇਖੈ ਤੈਸੋ ਕਹਿ ਸੁਨਿ ਗੁਨ ਗਾਵਹੀ ॥**

**ਅਰਥ :**

(ਜਿਸ ਤਰ੍ਹਾਂ) ਨੇਤ੍ਰਾਂ ਨੂੰ ਜੇਕਰ (ਬੋਲਣ ਵਾਲੀ) ਜ਼ੁਬਾਨ ਤੇ (ਸੁਣਨ ਵਾਲੇ) ਕੰਨ ਮਿਲ ਜਾਣ, ਤਾਂ ਜਿਹੋ ਜਿਹਾ ਇਹ ਵੇਖਦੇ ਹਨ, ਉਹੋ ਜਿਹਾ ਹੀ (ਜਿਉਂ ਕਾ ਤਿਉਂ) ਕਿਹਾ ਸੁਣਿਆ ਆਖ ਦੇਣ।

**ਸ੍ਰਵਨ ਜਿਹਬਾ ਅਉ ਲੋਚਨ ਮਿਲੈ ਦਿਆਲ,**
**ਜੈਸੋ ਸੁਨੈ ਤੈਸੋ ਦੇਖਿ ਕਹਿ ਸਮਝਾਵਹੀ ॥**

**ਅਰਥ :**

(ਐਸੇ ਹੀ) ਕੰਨਾਂ ਨੂੰ ਦਿਆਲੂ ਵਾਹਿਗੁਰੂ ਵੱਲੋਂ, (ਜੇਕਰ) ਜ਼ਬਾਨ ਅਤੇ ਅੱਖੀਆਂ ਮਿਲ ਪੈਣ (ਤਾਂ ਇਹ ਭੀ) ਜਿਸ ਤਰ੍ਹਾਂ ਦਾ ਸੁਣਦੇ ਹਨ, ਉਸੇ ਤਰ੍ਹਾਂ ਦਾ ਹੀ ਦੇਖ ਕੇ ਭੀ ਆਖ ਸਮਝਾਣ।

**ਜਿਹਬਾ ਕਉ ਲੋਚਨ ਸ੍ਰਵਨ ਜਉ ਮਿਲਹਿ ਦੇਵ,**
**ਜੈਸੋ ਕਹੈ ਤੈਸੋ ਸੁਨਿ ਦੇਖਿ ਅਉ ਦਿਖਾਵਹੀ ॥**

**ਅਰਥ :**

(ਇਵੇਂ ਹੀ ਫੇਰ) ਜੇਕਰ 'ਦੇਵ'—ਪਰਮਾਤਮਾ ਵਲੋਂ ਜ਼ਬਾਨ ਨੂੰ ਅੱਖੀਆਂ ਤੇ ਕੰਨ ਮਿਲ ਪੈਣ ਤਾਂ ਜਿਸ ਤਰ੍ਹਾਂ ਇਹ ਕਹਿ ਸਕਦੀ ਹੈ ਤਿਸੇ ਭਾਂਤ ਹੀ ਸੁਣ ਅਤੇ ਦੇਖ ਕੇ (ਅਗੇ ਭੀ) ਦਿਖਾਲ ਦੇਵੇ।

**ਨੈਨ ਜੀਹ ਸ੍ਰਵਨ, ਸ੍ਰਵਨ ਲੋਚਨ ਜੀਹ,**
**ਜਿਹਬਾ ਨ ਸ੍ਰਵਨ ਲੋਚਨ ਲਲਚਾਵਹੀ ॥੩੯੭॥**

**ਅਰਥ :**

(ਪਰ ਵੇਖੋ) ਨੇਤਰਾਂ ਨੂੰ ਜ਼ੁਬਾਨ ਤੇ ਕੰਨ, ਅਰੁ ਕੰਨਾਂ ਨੂੰ ਨੇਤਰ ਤੇ ਜ਼ੁਬਾਨ ਅਤੇ ਜ਼ੁਬਾਨ ਨੂੰ ਕੰਨ ਤੇ ਨੇਤਰ (ਪ੍ਰਾਪਤ) ਨਹੀਂ ਹਨ, 'ਲਲ'+ਚਾਵ ਹੀ—ਪਿਆਰੇ ਦਾ ਪ੍ਰੇਮ—'ਹੀ'—ਨਿਸਚੇ ਕਰਕੇ (ਕਿਸ ਤਰ੍ਹਾਂ ਲਗੇ) ? ।੩੯੭।

**ਪ੍ਰ:** ਭਾਈ ਸਾਹਿਬ ਜੀਉ ! ਤਾਂ ਫਿਰ ਉਸ ਪਰੀ-ਪੂਰਨ-ਪ੍ਰਮੇਸ਼ਰ ਦੀ ਪ੍ਰਾਪਤੀ ਦਾ ਅਸਲ ਰਸਤਾ ਕਿਹੜਾ ਸਮਝਿਆ ਜਾਵੇ, ਇਸ ਦਾ ਭੀ ਕੋਈ ਗੁਰਮਤਿ ਅਨੁਸਾਰ ਸਹੀ ਮਾਰਗ ਦੱਸਣ ਦੀ ਕ੍ਰਿਪਾ ਕਰੋ, ਤਾਕਿ ਉਸੇ ਮਾਰਗ ਨੂੰ ਅਪਣਾਇਆ ਜਾਵੇ ?

**ਉ:** ਹੇ ਭਾਈਓ ! ਇਸ ਪ੍ਰਸ਼ਨ ਦੇ ਉੱਤਰ ਦੀ ਮੰਗ ਜੇਕਰ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪਾਸੋਂ ਕਰੀਏ ਤਾਂ ਇਸ ਬਾਰੇ ਆਪ ਜੀ ਬਾਰ-ਬਾਰ ਸਮ-ਦ੍ਰਿਸ਼ਟੀ ਧਾਰਨਾ

ਦੀ ਪ੍ਰੇਰਨਾ ਕਰਦੇ ਹਨ, ਭਾਵ ਸਾਰੇ ਜੀਵ ਜੰਤਾਂ ਵਿਚ ਉਸੇ ਪ੍ਰਭੂ ਨੂੰ ਵਿਆਪਕ ਵੇਖ ਕੇ ਸਭ ਨਾਲ ਹੀ ਇਕੋ ਸਮਾਨ ਪ੍ਰੇਮ ਕਰਦੇ ਰਹਿਣਾ ਚਾਹੀਦਾ ਹੈ, ਜਿਵੇਂ ਕਿ ਮੈਨੂੰ ਬਾਣੀ ਤੋਂ ਪ੍ਰੇਰਨਾ ਮਿਲੀ ਹੈ ਕਿ ਉਹ ਪ੍ਰਭੂ—

ਏਕ ਅਨੇਕ ਬਿਆਪਕ ਪੂਰਕ ਜਤ ਦੇਖਉ ਤਤ ਸੋਈ ॥
ਮਾਇਆ ਚਿਤ੍ਰ ਬਚਿਤ੍ਰ ਬਿਮੋਹਿਤ
ਬਿਰਲਾ ਬੂਝੈ ਕੋਈ ॥੧॥
ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ
ਗੋਬਿੰਦ ਬਿਨੁ ਨਹੀ ਕੋਈ ॥ *(ਪੰਨਾ ੪੮੫)*

ਏਕੋ ਏਕੁ ਰਵਿਆ ਸਭ ਠਾਈ ॥
ਤਿਸੁ ਬਿਨੁ ਦੂਜਾ ਕੋਈ ਨਾਹੀ ॥ *(ਪੰਨਾ ੧੦੮੦)*

ਕਹੁ ਨਾਨਕ ਗੁਰਿ ਖੋਏ ਭਰਮ ॥
ਏਕੋ ਅਲਹੁ ਪਾਰਬ੍ਰਹਮ ॥੫॥੩੪॥੪੫॥ *(ਪੰਨਾ ੮੯੭)*

ਬ੍ਰਹਮੁ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ ॥
ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀ ਜਾਣੀਐ ॥
*(ਪੰਨਾ ੮੪੬)*

ਬਿਸਰਿ ਗਈ ਸਭ ਤਾਤਿ ਪਰਾਈ ॥
ਜਬ ਤੇ ਸਾਧ ਸੰਗਤਿ ਮੋਹਿ ਪਾਈ ॥੧॥ ਰਹਾਉ ॥
ਨਾ ਕੋ ਬੈਰੀ ਨਹੀ ਬਿਗਾਨਾ
ਸਗਲ ਸੰਗਿ ਹਮ ਕਉ ਬਨਿ ਆਈ ॥੧॥
*(ਪੰਨਾ ੧੨੯੯)*

ਇਸ ਤੋਂ ਆਦਿ ਗੁਰਬਾਣੀ ਦੁਆਰੇ ਸਾਨੂੰ ਹੋਰ ਭੀ ਬਹੁਤ ਪ੍ਰਮਾਣ ਮਿਲਦੇ ਹਨ ਕਿ ਉਹ ਪ੍ਰਮੇਸ਼ਰ ਸਰਵ ਥਾਵਾਂ 'ਤੇ ਸਭਨਾਂ ਜੀਵਾਂ ਵਿਚ ਵਿਆਪਕ ਹੋ ਰਿਹਾ ਹੈ, ਇਸ ਲਈ ਹਰ ਮਨੁੱਖ ਨੂੰ ਉਸੇ ਪ੍ਰਮੇਸ਼ਰ ਨੂੰ ਰਮਿਆ ਹੋਇਆ ਜਾਣ ਕੇ ਸਭਨਾਂ ਵਿਚ ਹੀ ਇਕੋ ਸਮਾਨ ਪ੍ਰੇਮ-ਭਾਵਨਾ ਦੀ ਨਜ਼ਰਾਂ ਨਾਲ ਤੱਕਦੇ ਰਹਿਣਾ ਚਾਹੀਦਾ ਹੈ। ਸੋ, ਮੈਂ ਭੀ ਗੁਰਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਅੰਕਤ ਕਰਨ ਦਾ ਯਤਨ ਕੀਤਾ ਹੈ, ਜਿਵੇਂ ਕਿ :

**ਆਪਨੋ ਸੁਅੰਨਿ ਜੈਸੇ ਲਾਗਤ ਪਿਆਰੋ ਜੀਅ,**
**ਜਾਨੀਐ ਵੈਸੋ ਈ ਪਿਆਰੋ ਸਕਲ ਸੰਸਾਰ ਕਉ ॥**

*ਅਰਥ :*

ਹਰ ਇਕ ਨੂੰ ਆਪਣਾ 'ਸੁਅੰਨਿ'—ਪੁੱਤਰ ਜੀਅ (ਦਿਲ) ਨੂੰ ਪਿਆਰਾ ਲਗਦਾ ਹੈ, ਤਿਵੇਂ ਹੀ (ਕੀੜੇ ਪਤੰਗੇ ਆਦਿ ਤਕ ਊਚ-ਨੀਚ) ਸਮੂਹ ਸੰਸਾਰ (ਜੀਵ-ਮਾਤ੍ਰ) ਨੂੰ ਹੀ ਪਿਆਰਾ ਜਾਨਣਾ ਯੋਗ ਹੈ।

**ਆਪਨੋ ਦਰਬੁ ਜੈਸੇ ਰਾਖੀਐ ਜਤਨ ਕਰਿ,**
**ਵੈਸੋ ਈ ਸਮਝਿ ਸਭ ਕਾਹੂੰ ਕੋ ਬਿਉਹਾਰ ਕਉ ॥**

*ਅਰਥ :*

(ਹੋਰ ਸੁਣੋ, ਜਿਸ ਤਰ੍ਹਾਂ) ਆਪਣੇ ਦਰਬ (ਧਨ ਪਦਾਰਥ) ਨੂੰ ਯਤਨ ਕਰ ਕਰ (ਸੰਭਾਲ ਸੰਭਾਲ ਕੇ) ਰਖੀਦਾ ਹੈ, ਤਿਵੇਂ ਹੀ ਸਭ ਕਿਸੇ ਦੇ (ਲੈਣ ਦੇਣ ਆਦਿ ਦੇ) ਵਿਹਾਰ-ਕਾਰ ਨੂੰ ਭੀ ਸਮਝੀਏ।

**ਅਸਤੁਤਿ ਨਿੰਦਾ ਸੁਨਿ ਬਿਆਪਤ ਹਰਖ ਸੋਗ,**
**ਵੈਸੀਐ ਲਗਤ ਜਗ ਅਨਿਕ ਪ੍ਰਕਾਰ ਕਉ ॥**

*ਅਰਥ :*

(ਜਿਸ ਤਰ੍ਹਾਂ ਆਪਣੀ) ਉਸਤਤੀ ਨਿੰਦਿਆ ਨੂੰ ਸੁਣ ਕੇ (ਆਪਣੇ ਅੰਦਰ) ਹਰਖ ਸੋਗ (ਖ਼ੁਸ਼ੀ ਰੰਜ) ਵਾ ਅਸਰ ਵਾਪਰਿਆ ਕਰਦਾ ਹੈ, ਐਸੇ ਹੀ ਜਗਤ ਭਰ ਦੀ ਭੀ ਨਾਨਾ ਭਾਂਤ ਦੀ (ਉਸਤਤੀ ਨਿੰਦਾ ਹੁੰਦੀ ਹੋਈ) ਲਗੇ (ਅਰਥਾਤ—ਦੂਸਰਿਆਂ ਦੀ ਭੀ ਉਸਤਤੀ ਸੁਣ ਕੇ ਖ਼ੁਸ਼ੀ ਹੋਵੇ ਤੇ ਨਿੰਦਾ ਹੁੰਦੀ ਸੁਣ ਕੇ ਰੰਜ ਮੰਨੇ)।

**ਜੈਸੇ ਕੁਲ ਧਰਮੁ ਕਰਮੁ ਜੈਸੋ ਜੈਸੋ ਕਾ ਕੋ,**
**ਉਤਮ ਕੈ ਮਾਨਿ ਜਾਨਿ**
**ਬ੍ਰਹਮ ਬਿਥਾਰ ਕਉ ॥੩੯੮॥**

*ਅਰਥ :*

(ਇਸੇ ਤਰ੍ਹਾਂ) ਜਿਸ ਪ੍ਰਕਾਰ ਆਪਣੇ ਕੁਲਾ ਧਰਮ ਅਨੁਸਾਰੀ (ਕਰਮਾਂ ਕਾਰਜਾਂ ਦੀ ਪ੍ਰਵਿਰਤੀ ਨੂੰ ਪਿਆਰੇ ਤੇ) ਉੱਤਮ ਕਰਕੇ ਮੰਨਦਾ ਹੈ, ਇਸੇ ਪ੍ਰਕਾਰ ਹੀ ਜਿਸ ਜਿਸ ਪ੍ਰਕਾਰ ਦਾ ਕਿਸੇ ਦਾ (ਕੁਲ ਧਰਮ ਸੰਬੰਧੀ) ਕਰਮ ਹੋਵੇ, ਉਸਨੂੰ ਭੀ ਓਹੋ ਜਿਹਾ ਹੀ (ਉੱਤਮ) ਜਾਣੇ ਤਾਂ 'ਬ੍ਰਹਮ ਬਿਥਾਰ ਕਉ'—ਬ੍ਰਹਮ ਦੀ ਸਰਬ ਵਿਆਪਕਤਾ (ਪਰੀਪੂਰਨਤਾ) ਨੂੰ ਜਾਣ ਸਕਦਾ ਹੈ। ਭਾਵ—ਐਸੀ ਸਾਧਨਾ ਓਸ ਵਾਹਿਗੁਰੂ ਦੇ ਯਥਾਰਥ ਗਿਆਨ ਦਾ ਪਰਮ ਸਹਿਲ ਉਪਾਵ ਹੈ।੩੯੮।

ਉਪ੍ਰੋਕਤ ਭਾਵ ਨੂੰ ਹੀ ਜਾਰੀ ਰੱਖਦੇ ਹੋਏ ਮੁੜ ਇਸ ਕਬਿੱਤ ਅੰਦਰ ਭੀ ਆਖ ਰਹੇ ਹਨ ਕਿ ਨਿੰਦਾ ਕਿਸੇ ਦੀ ਭੀ ਨਹੀਂ ਕਰਨੀ ਚਾਹੀਦੀ ਤੇ ਸਭਨਾਂ ਨੂੰ ਹੀ ਵਾਹਿਗੁਰੂ ਦਾ ਰਚਿਆ ਹੋਇਆ ਜਾਣ ਕੇ ਸਲਾਹੁਤਾ ਕਰੇ ਤੇ ਸਤਿਕਾਰਤਾ ਦੀ ਨਜ਼ਰਾਂ ਨਾਲ ਤੱਕੇ, ਕਿਉਂਕਿ ਗੁਰਬਾਣੀ ਵਿਚ ਇਹੋ ਹਿਦਾਇਤ ਕੀਤੀ ਗਈ ਹੈ ਕਿ :

ਨਿੰਦਾ ਭਲੀ ਕਿਸੈ ਕੀ ਨਾਹੀ ਮਨਮੁਖ ਮੁਗਧ ਕਰੰਨਿ ॥
ਮੁਹ ਕਾਲੇ ਤਿਨ ਨਿੰਦਕਾ ਨਰਕੇ ਘੋਰਿ ਪਵੰਨਿ ॥੬॥
(ਪੰਨਾ ੭੫੫)

ਨਿੰਦਕ ਕਉ ਫਿਟਕੇ ਸੰਸਾਰੁ ॥
ਨਿੰਦਕ ਕਾ ਝੂਠਾ ਬਿਉਹਾਰੁ ॥ (ਪੰਨਾ ੧੧੫੧)

ਨਿੰਦਕ ਕੀ ਗਤਿ ਕਤਹੂ ਨਾਹਿ ॥
ਆਪਿ ਬੀਜਿ ਆਪੇ ਹੀ ਖਾਹਿ ॥ (ਪੰਨਾ ੧੧੪੫)

ਨਿੰਦਕ ਕੀ ਪ੍ਰਭਿ ਪਤਿ ਗਵਾਈ ॥ (ਪੰਨਾ ੨੦੨)

ਨਿੰਦਕਾ ਕੇ ਮੁਹ ਕਾਲੇ ਕਰੇ ਹਰਿ ਕਰਤੈ ਆਪਿ ਵਧਾਈ ॥
(ਪੰਨਾ ੩੦੭)

ਨਿੰਦਕ ਕਾ ਮੁਖੁ ਕਾਲਾ ਹੋਆ
ਦੀਨ ਦੁਨੀਆ ਕੈ ਦਰਬਾਰਿ ॥੨॥੧੫॥ (ਪੰਨਾ ੬੭੪)

ਇਸੇ ਤਰ੍ਹਾਂ ਬਾਣੀ ਵਿਚ ਹੋਰ ਭੀ ਕਈ ਥਾਵਾਂ 'ਤੇ ਬਾਰ-ਬਾਰ ਵਰਜਿਆ ਗਿਆ ਹੈ ਕਿ ਜਦੋਂ ਭੀ ਉਸ ਸਿਰਜਨਹਾਰ ਦੀ ਰਚਨਾ ਵੱਲ ਤੱਕੋ ਤਾਂ ਕਿਸੇ ਨੂੰ ਭੀ ਉਸਦੇ ਦੋਸ਼ਾਂ ਵੱਲ ਨਜ਼ਰ ਦੁੜਾ ਕੇ ਉਸਦੀ ਨਿੰਦਾ ਕਰਨ ਵਿਚ ਆਪਣੇ ਅਮੋਲਕ ਸਮੇਂ ਨੂੰ ਅਜਾਈਂ ਨਾ ਗਵਾਓ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਉੱਕਰਿਆ ਹੈ ਕਿ ਕਿਸੇ ਭੀ ਸਾਧੂ, ਸੰਤ, ਮਹਾਂ ਪੁਰਸ਼ ਨੂੰ ਦੋਸ਼-ਦ੍ਰਿਸ਼ਟੀ ਨਾਲ ਨਾ ਤੱਕੋ, ਸਗੋਂ ਸਾਦਕ ਬਣ ਕੇ ਹਰੇਕ ਤੋਂ ਹੀ ਗਿਆਨ ਧਿਆਨ ਦੀ ਜਾਚਨਾ ਕਰਦੇ ਰਹਿਣਾ ਚਾਹੀਦਾ ਹੈ, ਜਿਵੇਂ ਕਿ ਸਾਨੂੰ ਕੁਝ ਉਦਾਹਰਣਾਂ ਤੋਂ ਪ੍ਰੇਰਨਾ ਮਿਲਦੀ ਹੈ:

**ਜੈਸੇ ਨੈਨ ਬੈਨ ਪੰਖ ਸੁੰਦਰ ਸਰਬੰਗ ਮੋਰ,**
**ਤਾ ਕੇ ਪਗ ਓਰ ਦੇਖਿ ਦੋਖ ਨ ਬੀਚਾਰੀਐ ॥**

*ਅਰਥ :*

(ਜਿਸ ਤਰ੍ਹਾਂ ਅਸੀਂ ਵੇਖਦੇ ਹਾਂ ਕਿ) ਨੇਤਰ, ਬੋਲੀ, ਖੰਭ ਸਾਰੇ ਹੀ ਅੰਗ ਮੋਰ ਦੇ ਸੁੰਦਰ (ਸੋਹਣੇ) ਹਨ, ਪਰ ਤਿਸ ਦਿਆਂ ਪੈਰਾਂ ਵੱਲ ਦੇਖ ਕੇ ਉਨ੍ਹਾਂ ਦਾ ਔਗੁਣ ਨਹੀਂ ਵੀਚਾਰੀਦਾ।

**ਸੰਦਲ ਸੁਗੰਧ ਅਤਿ ਕੋਮਲ ਕਮਲ ਜੈਸੇ,**
**ਕੰਟਕਿ ਬਿਲੋਕਿ ਨ ਅਉਗਨ ਉਰਧਾਰੀਐ ॥**

*ਅਰਥ :*

(ਹੋਰ ਸੁਣੋ ਕਿ) ਜਿਸ ਤਰ੍ਹਾਂ ਚੰਨਣ ਦੀ ਸੁਗੰਧੀ ਅਤਿ (ਸੋਹਣੀ) ਹੁੰਦੀ ਹੈ ਤੇ ਕਮਲ ਫੁਲ ਅਤਿਅੰਤ ਕੋਮਲ ਹੁੰਦਾ ਹੈ, (ਪਰ ਚੰਨਣ ਨੂੰ ਸੱਪਾਂ ਨਾਲ ਲਪਟਿਆ) ਤੇ ਕਮਲ ਫੁਲ ਦੇ ਕੰਡੇ 'ਬਿਲੋਕਿ'—ਤੱਕ ਕੇ (ਉਨ੍ਹਾਂ ਦੇ ਇਨ੍ਹਾਂ) ਔਗੁਣਾਂ ਨੂੰ ਦਿਲ ਅੰਦਰ ਨਹੀਂ ਲਿਆਈਦਾ।

**ਜੈਸੇ ਅੰਮ੍ਰਿਤ ਫਲ ਮਿਸਟਿ ਗੁਨਾਦਿ ਸ੍ਵਾਦ,**
**ਬੀਜ ਕਰਵਾਈ ਕੈ ਬੁਰਾਈ ਨ ਸਮਾਰੀਐ ॥**

*ਅਰਥ :*

ਜਿਸ ਤਰ੍ਹਾਂ ਅੰਮ੍ਰਿਤ ਫਲ (ਅੰਬ) ਮਿੱਠਾ ਹੈ, ਉਸ ਦੇ ਮਿੱਠੇ ਸ੍ਵਾਦ ਆਦਿ ਗੁਣਾਂ ਵਾਲਾ (ਹੋਣ ਕਰਕੇ ਉਸਦੇ) ਬੀਜ ਦੀ ਕੁੜੱਤਣ ਕਾਰਨ (ਉਸ ਦੀ) ਬੁਰਾਈ ਨੂੰ ਨਹੀਂ ਚਿਤਾਰੀਦਾ।

**ਤੈਸੇ ਗੁਰ ਗਿਆਨ ਦਾਨ ਸਬਹੂੰ ਸੈ ਮਾਂਗਿ ਲੀਜੈ,**
**ਬੰਦਨਾ ਸਕਲ ਭੂਤ**
**ਨਿੰਦਾ ਨ ਤਕਾਰੀਐ ॥੩੯੯॥**

*ਅਰਥ :*

ਤਿਸੀ ਪ੍ਰਕਾਰ ਉੱਤਮ ਪੁਰਖਾਂ ਸਾਧੂ ਸੰਤਾਂ ਦੇ ਜ਼ਾਤ-ਪਾਤ ਸੰਬੰਧੀ ਔਗੁਣਾਂ ਵੱਲ (ਜੋ ਕੋਈ ਕਿਸੇ ਦੀ ਆਪਣੀ ਦੋਖ ਦ੍ਰਿਸ਼ਟੀ ਕਾਰਨ ਦਿੱਸਣ) ਤਕਣਾ ਛੱਡ ਕੇ ਉਨ੍ਹਾਂ ਸਭਨਾਂ ਪਾਸੋਂ ਗਿਆਨ ਦਾ ਦਾਨ ਤਾਂ ਮੰਗ ਲਵੇ, ਅਰੁ ਐਸਾ ਹੀ ਸਭ ਪ੍ਰਾਣੀ ਮਾਤ੍ਰ ਨੂੰ ਹੀ (ਵਾਹਿਗੁਰੂ ਦੀ ਸ੍ਰਿਸ਼ਟੀ ਦਾ ਮੁਖ ਅੰਗ ਸਮਝ ਕੇ) ਬੰਦਨਾ ਮਾਤ੍ਰ ਹੀ ਕਰੇ, ਪਰ 'ਨਿੰਦਾ ਨ ਤਕਾਰੀਐ'—ਨਿੰਦਾ ਕਰਨ ਸਭ ਕਿਸੇ ਦੀ ਹੀ ਤਿਆਗ ਦੇਵੇ।

('ਨਤਕਾਰ'—ਸ਼ਬਦ—ਨਿਰਾਦਰ ਕਰਨਾ, ਪ੍ਰਵਾਣ ਨਾ ਰਖਣਾ, ਆਦਿ ਅਰਥਾਂ ਵਿਚ ਵਰਤਿਆ ਜਾਂਦਾ ਹੈ)।

***ਭਾਵਾਰਥ :*** ਇਸੇ ਭਾਵ ਨੂੰ ਕਿਸੇ ਨੇ ਦਰਸਾਇਆ ਹੈ ਕਿ:

ਜਾਤ ਨ ਪੂਛੋ ਸਾਧ ਕੀ ਪੂਛ ਲੀਜੀਏ ਗਿਆਨ ॥
ਮੋਲ ਕਰੋ ਕ੍ਰਿਪਾਨ ਕਾ ਪੜਾ ਰਹਿਨ ਦੋ ਮਿਆਨ ॥

ਪਿਛੇ ਅਰੰਭਤਾ ਵਿਚ ਭੀ ਜ਼ਿਕਰ ਆ ਚੁੱਕਾ ਹੈ ਕਿ ਭਾਈ ਸਾਹਿਬ ਜੀ ਬਨਾਰਸ ਵਿਚ ਲਗਾਤਾਰ ਪੰਜ ਮਹੀਨੇ ਰਹੇ ਹਨ, ਅਤੇ ਬੁੱਧੀ-ਜੀਵੀਆਂ ਦੇ ਪੜਚੋਲ ਕਰਨ ਦੁਆਰੇ ਇਹ ਭੀ ਵੀਚਾਰ ਕੀਤਾ ਜਾਂਦਾ ਹੈ ਕਿ ਭਾਈ ਗੁਰਦਾਸ ਜੀ ਨੇ ਇਹ ਸਾਰੇ ਕਬਿੱਤ ਸ੍ਵਯੇ ਬਨਾਰਸ ਵਿਚ ਰਹਿੰਦਿਆਂ ਲਿਖੇ ਹਨ। ਇਹ ਖ਼ਿਆਲ ਭਾਵੇਂ ਠੀਕ ਹੋ ਸਕਦਾ ਹੈ, ਪਰ ਜਦੋਂ ਸੰਪੂਰਨ ਛੰਦਾਂ ਦੇ ਮਜ਼ਮੂਨਾਂ ਵੱਲ ਨਜ਼ਰ ਮਾਰੀਏ ਤਾਂ ਉਹ ਅਨੇਕ ਤਰ੍ਹਾਂ ਦੇ ਪੜ੍ਹਨ ਵਿਚ ਆਉਂਦੇ ਹਨ, ਉਨ੍ਹਾਂ

ਤੋਂ ਪ੍ਰਤੀਤ ਹੁੰਦਾ ਹੈ ਕਿ ਇਹ ਅੱਡ ਅੱਡ ਸਮਿਆਂ ਉਤੇ ਅੱਡ ਅੱਡ ਵਾਕਿਆਤ ਦੇ ਸਾਹਮਣੇ ਆਉਣ ਪਰ ਲਿਖੇ ਗਏ ਹਨ, ਉਹ ਸਾਰੇ ਵਿਯੋਗ ਕਾਲ ਵਿਚ ਲਿਖੇ ਜਾਣੇ ਘੱਟ ਸੰਭਵ ਹਨ। ਇਹ ਬੇਸ਼ਕ ਠੀਕ ਹੈ ਕਿ ਵਿਸ਼ੇਸ਼ ਰਚਨਾ ਬਨਾਰਸ ਵਿਚ ਤੇ ਉਸ ਤੋਂ ਪਹਿਲੇ ਆਗਰੇ ਵਿਚ ਦੋਹੀਂ ਥਾਈਂ ਹੋਣੀ ਵਧੀਕ ਦਰੁਸਤ ਸਾਬਤ ਹੁੰਦੀ ਹੈ। ਬਨਾਰਸ ਵਿਚ ਵੱਸਦਿਆਂ ਬਿਰਹ ਵਿਯੋਗ ਦੇ ਰਚੇ ਗਏ ਛੰਦ ਤਾਂ ਐਸੇ ਹਨ ਜੋ ਦੱਸਦੇ ਹਨ ਕਿ 'ਗੁਰੂ ਵਿਛੋੜੇ' ਵਿਚ ਹੀ ਲਿਖੇ ਗਏ ਹਨ। ਇਨ੍ਹਾਂ ਦੀ ਤੀਖਣਤਾ ਤੇ ਘਾਉ ਪਾਉਣ ਵਾਲੀ ਤਾਸੀਰ ਦੱਸਦੀ ਹੈ ਕਿ ਇਹ ਹੱਡ-ਬੀਤੀ ਦੀਆਂ ਤਸਵੀਰਾਂ ਹਨ ਜੋ ਕਿ ਦਿਲ ਪੀੜਾ ਨੇ ਵਾਹੀਆਂ ਹਨ। ਹਾਵੇ, ਪਛਤਾਵੇ, ਦਿਲ ਦੀ ਦ੍ਰਵਣਤਾ, ਮਿਲਾਪ ਦੀ ਤੜਪ ਅਤੇ ਅਭਿਲਾਖਾ ਦੀ ਅਸਹਿ ਪੀੜਾ ਨਾਲ ਡਾਢੇ ਜ਼ਬਰਦਸਤ ਕਾਵਿਯ ਰਚਨਾ ਵਿਚ ਵਰਣਨ ਹੋਏ ਹਨ।

ਇਉਂ ਭੀ ਜਾਪਦਾ ਹੈ ਕਿ ਭਾਈ ਸਾਹਿਬ ਜੀ ਨੇ ਹੁਣ ਪੰਜਾਬੀ ਰਚਨਾ ਨੂੰ ਵਾਰਾਂ ਦੇ ਰੂਪ ਵਿਚ ਸੰਕਲਤ ਕੀਤਾ ਤੇ ਹਿੰਦੀ ਕਵਿਤਾਵਾਂ ਨੂੰ ਜਿਵੇਂ ਸੰਕਲਤ ਕੀਤਾ ਉਹ ਕਬਿੱਤ ਸ੍ਵੈਯਾਂ ਦੇ ਰੂਪ ਵਿਚ ਲਿਖੇ ਗਏ ਹਨ।

**ਪ੍ਰ:** ਭਾਈ ਸਾਹਿਬ ਜੀ ਨੂੰ ਬਨਾਰਸ ਵਿਚ ਰਹਿੰਦਿਆਂ ਜਦੋਂ ਕਈ ਮਹੀਨੇ ਗੁਜ਼ਰ ਗਏ ਤਾਂ ਭਾਵੇਂ ਗੁਰੂ ਦਰਬਾਰ ਤਾਂ ਹਰ ਰੋਜ਼ ਦੋ ਵੇਲੇ ਸਜਦਾ ਹੈ, ਜਿਸ ਵਿਚ ਕੀਰਤਨ ਤੇ ਬਾਣੀ ਦੀ ਵੀਚਾਰ ਅਤੇ ਗੁਰਮਤ ਦੀਆਂ ਵੀਚਾਰਾਂ ਨੂੰ ਦ੍ਰਿੜ੍ਹ ਕਰਵਾਇਆ ਜਾਂਦਾ ਹੈ। ਪਰ ਭਾਈ ਸਾਹਿਬ ਜੀ ਦੇ ਅੰਤਰ-ਆਤਮਾ ਵਿਚ ਗੁਰੂ ਦਾ ਜੋ ਵਿਯੋਗ ਹੈ ਉਸ ਦੀ ਬਿਹਬਲਤਾ ਵਿਚ ਭਾਈ ਸਾਹਿਬ ਜੀ ਸਦਾ ਹੀ ਉਪਰਾਮਤਾ ਵਿਚ ਘਿਰੇ ਰਹਿੰਦੇ ਹਨ, ਜਿਸ ਉਦਾਸੀਨ ਚੇਹਰੇ ਵੱਲ ਤੱਕ ਕੇ ਸਾਰੇ ਹੀ ਸਾਦਕ ਸਿੱਖ ਅਨੁਭਵ ਕਰਦੇ ਹਨ ਕਿ ਪਤਾ ਨਹੀਂ ਭਾਈ ਸਾਹਿਬ ਜੀ ਹਮੇਸ਼ਾਂ ਹੀ ਉਪਰਾਮਤਾ ਵਿਚ ਕਿਉਂ ਘਿਰੇ ਰਹਿੰਦੇ ਹਨ, ਪਹਿਲੋਂ ਤਾਂ ਕੁਝ ਸਮਾਂ ਸੰਕੋਚਤਾ ਵਿਚ ਗੁਜ਼ਾਰ ਲਿਆ ਆਖ਼ਰ ਨਿਕਟਵਰਤੀ ਸਿੱਖ ਜਦੋਂ ਆਪ ਜੀ ਦੀ ਉਦਾਸਤਾਈ ਨੂੰ ਬਰਦਾਸ਼ਤ ਨਾ ਕਰ ਸਕੇ ਤਾਂ ਆਖ਼ਰ ਭਾਈ ਸਾਹਿਬ ਨੂੰ ਬੇਨਤੀ ਰੂਪ ਵਿਚ ਇਉਂ ਪੁੱਛ ਕੀਤੀ ਕਿ ਭਾਈ ਸਾਹਿਬ ਜੀ ਭਾਵੇਂ ਅਸੀਂ ਦੇਰ-ਕਾਲ ਤੋਂ ਹੀ ਤੱਕਦੇ ਆ ਰਹੇ ਹਾਂ। ਪਰ ਹੁਣ ਸਾਡੇ ਪਾਸੋਂ ਹੋਰ ਬਰਦਾਸ਼ਤ ਨਹੀਂ ਹੋ ਸਕਦਾ ਆਪ ਜੀ ਸਾਨੂੰ ਆਪਦੇ ਹਰ ਸਮੇਂ ਚਿਹਰੇ ਦੀ ਉਪਰਾਮਤਾ ਦਾ ਕਾਰਨ ਦੱਸੋ, ਕਿਉਂਕਿ—ਅਸੀਂ ਜਦੋਂ ਕਦੀ ਕਦਾਈਂ ਗੁਰੂ ਦੇ ਦਰਸ਼ਨਾਂ ਲਈ ਅੰਮ੍ਰਿਤਸਰ ਜੀ ਪੁੱਜਿਆ ਕਰਦੇ ਸਾਂ ਤਾਂ ਉਸ ਵੇਲੇ ਗੁਰੂ ਦੀ ਹਜ਼ੂਰੀ ਵਿਚ ਰਹਿਣ ਸਮੇਂ ਜੋ ਆਪ ਜੀ ਦੇ ਚਿਹਰੇ ਦੀ ਖ਼ੁਸ਼ੀ ਤੇ ਖੇੜਾ ਤੱਕਣ ਵਿਚ ਆਉਂਦਾ ਸੀ ਉਹ ਅੱਜ ਦੇਰ-ਕਾਲ ਤੋਂ ਹੀ ਅਸੀਂ ਨਹੀਂ ਵੇਖ ਰਹੇ। ਕਿਉਂ ਜੀ! ਦੱਸਣ ਦੀ ਖੇਚਲ ਕਰੋਗੇ ਕਿ ਇਸਦਾ ਸਹੀ ਕਾਰਨ ਕੀ ਹੈ?

**ਉ:** ਹੇ ਭਾਈਓ! ਜੇ ਤੁਸੀਂ ਮੇਰੇ ਚਿਹਰੇ ਦੀ ਉਪਰਾਮਤਾ ਦਾ ਸਹੀ ਕਾਰਨ ਪੁੱਛਣਾ ਚਾਹੁੰਦੇ ਹੋ, ਇਸਦੀ ਸਹੀ ਰੂਪ-ਰੇਖਾ ਤਾਂ ਭਾਵੇਂ ਨਹੀਂ ਉੱਕਰੀ ਜਾ ਸਕਦੀ ਪਰ ਮੋਟੇ ਸ਼ਬਦਾਂ ਵਿਚ ਇਸ ਦਾ ਸਹੀ ਕਾਰਨ ਗੁਰੂ ਦੇ ਚਰਨਾਂ ਦਾ ਵਿਛੋੜਾ ਹੀ ਕਿਹਾ ਜਾ ਸਕਦਾ ਹੈ, ਇਹ ਠੀਕ ਹੈ ਕਿ ਗੁਰੂ ਅਰਜਨ ਦੇਵ ਜੀ ਨੇ ਜਦੋਂ ਮੈਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲਿਖਵਾਉਣ ਦੀ ਸੇਵਾ ਪ੍ਰਦਾਨ ਕੀਤੀ ਸੀ ਤਾਂ ਉਸ ਸਮੇਂ ਆਪ ਜੀ ਵੱਲੋਂ ਉਚਰੀ ਜਾ ਰਹੀ ਇਲਾਹੀ ਬਾਣੀ ਵਿਚ ਮੇਰੇ ਲਿਖਣ ਵਿਚ ਕਈ ਇਸੇ ਵਿਛੋੜੇ ਭਾਵ ਦੇ ਸ਼ਬਦਾਂ ਨੂੰ ਆਪ ਜੀ ਨੇ ਮੇਰੇ ਪਾਸੋਂ ਲਿਖਵਾਇਆ, ਪਰ ਉਸ ਵੇਲੇ ਮੇਰਾ ਧਿਆਨ ਕੇਵਲ ਲਿਖਣ ਵਿਚ ਹੀ ਮਗਨ ਰਹਿੰਦਾ ਸੀ, ਇਸੇ ਵਿਛੋੜੇ ਦੇ ਭਾਵ ਨੂੰ ਜੋ ਆਪ ਜੀ ਵੱਲੋਂ ਪਤ੍ਰਕਾ ਰੂਪ ਵਿਚ ਲਾਹੌਰ ਤੋਂ ਗੁਰੂ ਰਾਮਦਾਸ ਪਿਤਾ ਜੀ ਵੱਲ ਲਿਖ ਕੇ ਭੇਜਿਆ ਸੀ ਉਹ ਭੀ ਮੇਰੇ ਲਿਖਣ ਵਿਚ ਆਇਆ, ਜਿਵੇਂ ਕਿ:

ਮੇਰਾ ਮਨੁ ਲੋਚੈ ਗੁਰ ਦਰਸਨ ਤਾਈ॥
ਬਿਲਪ ਕਰੇ ਚਾਤ੍ਰਿਕ ਕੀ ਨਿਆਈ॥
ਤ੍ਰਿਖਾ ਨ ਉਤਰੈ ਸਾਂਤਿ ਨ ਆਵੈ
ਬਿਨੁ ਦਰਸਨ ਸੰਤ ਪਿਆਰੇ ਜੀਉ॥੧॥
ਹਉ ਘੋਲੀ ਜੀਉ ਘੋਲਿ ਘੁਮਾਈ
ਗੁਰ ਦਰਸਨ ਸੰਤ ਪਿਆਰੇ ਜੀਉ॥੧॥ ਰਹਾਉ॥
ਤੇਰਾ ਮੁਖੁ ਸੁਹਾਵਾ ਜੀਉ ਸਹਜ ਧੁਨਿ ਬਾਣੀ॥
ਚਿਰੁ ਹੋਆ ਦੇਖੇ ਸਾਰਿੰਗਪਾਣੀ॥
ਧੰਨੁ ਸੁ ਦੇਸੁ ਜਹਾ ਤੂੰ ਵਸਿਆ
ਮੇਰੇ ਸਜਣ ਮੀਤ ਮੁਰਾਰੇ ਜੀਉ॥੨॥
ਹਉ ਘੋਲੀ ਹਉ ਘੋਲਿ ਘੁਮਾਈ
ਗੁਰ ਸਜਣ ਮੀਤ ਮੁਰਾਰੇ ਜੀਉ॥੧॥ ਰਹਾਉ॥
ਇਕ ਘੜੀ ਨ ਮਿਲਤੇ ਤਾ ਕਲਿਜੁਗੁ ਹੋਤਾ॥
ਹੁਣਿ ਕਦਿ ਮਿਲੀਐ ਪ੍ਰਿਅ ਤੁਧੁ ਭਗਵੰਤਾ॥
ਮੋਹਿ ਰੈਣਿ ਨ ਵਿਹਾਵੈ ਨੀਦ ਨ ਆਵੈ
ਬਿਨੁ ਦੇਖੇ ਗੁਰ ਦਰਬਾਰੇ ਜੀਉ॥੩॥

ਹਉ ਘੋਲੀ ਜੀਉ ਘੋਲਿ ਘੁਮਾਈ
ਤਿਸੁ ਸਚੇ ਗੁਰ ਦਰਬਾਰੇ ਜੀਉ ॥੧॥ ਰਹਾਉ ॥....

*(ਮਾਝ ਮ: ੫ ਚਉਪਦੇ ਘਰੁ ੧, ਪੰਨਾ ੯੬)*

ਇਸੇ ਤਰ੍ਹਾਂ ਹੀ ਸੰਪੂਰਨ ਬਾਣੀ ਵਿਚ ਵਿਛੋੜੇ ਦੀ ਅਨੁਭਵਤਾ ਨੂੰ ਬਹੁਤ ਸ਼ਬਦਾਂ ਵਿਚ ਜਣਾਇਆ ਗਿਆ ਹੈ, ਜਿਵੇਂ ਕਿ :

ਇਕ ਘੜੀ ਦਿਨਸੁ ਮੋਕਉ ਬਹੁਤੁ ਦਿਹਾਰੇ ॥
ਮਨੁ ਨ ਰਹੈ ਕੈਸੇ ਮਿਲਉ ਪਿਆਰੇ ॥੧॥
ਇਕੁ ਪਲੁ ਦਿਨਸੁ ਮੋਕਉ ਕਬਹੁ ਨ ਬਿਹਾਵੈ ॥
ਦਰਸਨ ਕੀ ਮਨਿ ਆਸ ਘਨੇਰੀ
ਕੋਈ ਐਸਾ ਸੰਤੁ ਮੋਕਉ ਪਿਰਹਿ ਮਿਲਾਵੈ ॥੧॥ ਰਹਾਉ ॥
ਚਾਰਿ ਪਹਰ ਚਹੁ ਜੁਗਹ ਸਮਾਨੇ ॥
ਰੈਣਿ ਭਈ ਤਬ ਅੰਤੁ ਨ ਜਾਨੇ ॥੨॥

*(ਮ: ੫, ਪੰਨਾ ੩੭੪)*

ਭਾਵ ਹੈ, ਕਿ ਇਸ ਤਰ੍ਹਾਂ ਦੇ ਵਿਛੋੜੇ ਦੀ ਅਨੁਭਵਤਾ ਨੂੰ ਕਰਾਉਣ ਵਾਲੇ ਬਹੁਤ ਸਾਰੇ ਸ਼ਬਦ ਹਨ, ਜੋ ਗੁਰੂ ਅਰਜਨ ਦੇਵ ਜੀ ਵਲੋਂ ਮੇਰੇ ਪਾਸੋਂ ਲਿਖਵਾਉਣਾ ਕੀਤੇ ਗਏ ਹਨ, ਪਰ ਉਸ ਗੁਰੂ ਦੀ ਚਰਨ ਸ਼ਰਨ ਵਿਚ ਰਹਿਣ ਦੇ ਸੰਜੋਗ ਸਮੇਂ ਮੈਨੂੰ ਜੋ ਇਸ ਦੀਰਘ ਸਮੇਂ ਦੇ ਵਿਛੋੜੇ ਨੇ ਅਨੁਭਵਤਾ ਕਰਾਈ ਹੈ, ਉਹ ਉਸ ਵੇਲੇ ਨਹੀਂ ਸੀ ਹੋ ਰਹੀ ਜੋ ਅੱਜ ਮੈਨੂੰ ਗੁਰੂ ਦੇ ਵਿਛੋੜੇ ਵਿਚ ਅਨੁਭਵਤਾ ਹੋ ਰਹੀ ਹੈ, ਇਸ ਗੁਰੂ ਦੇ ਚਰਨ ਸ਼ਰਨ ਦੇ ਵਿਛੋੜੇ ਨੂੰ ਮੈਂ ਕੁਝ ਸ਼ਬਦਾਂ ਵਿਚ ਅੰਕਤ ਕਰਨ ਦੀ ਭੀ ਕੁਝ ਸਮਰਥਾ ਨਹੀਂ ਰੱਖਦਾ, ਕੇਵਲ ਮੈਂ ਆਪਣੇ ਅੰਤਰ-ਆਤਮੇ ਹੀ ਅਨੁਭਵ ਕਰ ਸਕਦਾ ਹਾਂ। ਪਰ ਹਾਂ, ਇਉਂ ਹੀ ਕਿਹਾ ਜਾ ਸਕਦਾ ਹੈ ਕਿ ਜਿਵੇਂ ਇਕ ਪਤੀਬ੍ਰਤ ਇਸਤ੍ਰੀ ਆਪਣੇ ਪਿਆਰੇ ਪਤੀ ਦੇ ਵਿਛੋੜੇ ਵਿਚ ਸਾਰੀ ਸਾਰੀ ਰਾਤ ਬਿਨਾਂ ਸੌਣ ਤੋਂ ਪਤੀ ਦੇ ਆਉਣ ਦੀ ਇੰਤਜ਼ਾਰ ਵਿਚ ਗੁਜ਼ਾਰਦੀ ਹੋਈ ਵਿਲਕਦੀ ਹੈ, ਉਸੇ ਹੀ ਤਰ੍ਹਾਂ ਦੀ ਮੇਰੀ ਮਾਨਸਕ ਦਸ਼ਾ ਹੋ ਰਹੀ ਹੈ, ਜਿਸ ਨੂੰ ਬਾਣੀ ਅੰਦਰ ਭੀ ਇਉਂ ਅੰਕਤ ਕੀਤਾ ਗਿਆ ਹੈ, ਜਿਵੇਂ ਕਿ :

ਗੋਪਾਲ ਦਇਆਲ ਗੋਬਿੰਦ ਲਾਲਨ
ਮਿਲਹੁ ਕੰਤ ਨਿਮਾਣੀਆ ॥
ਨੈਨ ਤਰਸਨ ਦਰਸ ਪਰਸਨ
ਨਹ ਨੀਦ ਰੈਣਿ ਵਿਹਾਣੀਆ ॥ *(ਪੰਨਾ ੫੪੨)*

ਸੋ, ਭਾਈ ਸਾਹਿਬ ਨੇ ਜੋ ਗੁਰੂ ਦੇ ਵਿਛੋੜੇ ਵਿਚ ਮਨ ਦੀ ਹੋਈ ਬਿਹਬਲਤਾ ਹੈ, ਉਸ ਨੂੰ ਪ੍ਰੇਮੀਆਂ ਦੇ ਪੁੱਛਣ ਤੋਂ ਚੰਦ ਸਵੈਯਾਂ ਵਿਚ ਅੰਕਤ ਕੀਤਾ ਹੈ, ਜਿਸ ਤੋਂ ਭਾਈ ਸਾਹਿਬ ਦੇ ਮਨ ਦੀ ਬਿਹਬਲਤਾ ਦਾ ਅਨੁਮਾਨ ਲਗਾਇਆ ਜਾ ਸਕਦਾ ਹੈ ਕਿ ਆਪ ਜੀ ਦੇ ਮਨ ਵਿਚ ਗੁਰੂ ਤੋਂ ਵਿਛੜ ਕੇ ਕਿਤਨੀ ਕੁ ਕਲਪਨਾ ਹੈ। ਜਿਵੇਂ ਕਿ :

**॥ ਸਵੈਯਾ ॥**

**ਪਾਰਸ ਪਰਸ ਦਰਸ ਕਤ ਸਜਨੀ,**
**ਕਤ ਵੈ ਨੈਨ ਬੈਨ ਮਨ ਮੋਹਨ ॥**

***ਅਰਥ :***

(ਭਾਈ ਸਾਹਿਬ ਜੀ ਨੇ, ਇਨ੍ਹਾਂ ਸੱਜਨਾਂ ਪ੍ਰਤੀ ਆਪਣੇ ਮਨ ਦੀ ਜੋ ਬਿਹਬਲਤਾ ਭਰੀ ਮਾਨਸਕ ਅਵਸਥਾ ਹੈ ਉਸ ਨੂੰ ਪੂਰਨ ਰੂਪ ਵਿਚ ਤਾਂ ਭਾਵੇਂ ਨਹੀਂ ਕਹਿ ਸਕਦੇ, ਪਰ ਸਮਾਨ ਰੂਪ ਵਿਚ ਅਕਸ-ਮਾਤ੍ਰ ਕੇਵਲ ਇਤਨਾ ਕੁ ਕਹਿਣ ਦਾ ਯਤਨ ਕਰਦੇ ਹਨ,ਜਿਵੇਂ ਕਿ) ਹੇ ਭਾਈਓ ! ਜੋ ਮੈਨੂੰ ਸਤਿਗੁਰਾਂ ਦੇ ਕਦੀ ਪ੍ਰਤੱਖ਼ਸ਼ ਰੂਪ ਵਿਚ ਦਰਸ਼ਨ ਹੋਇਆ ਕਰਦੇ ਸਨ, ਉਹ ਤਾਂ ਅੱਜ ਭਾਵੇਂ ਨਹੀਂ, ਪਰ ਉਨ੍ਹਾਂ ਦਰਸ਼ਨਾਂ ਦੇ ਜੋ ਸੂਖਮ ਰੂਪ ਵਿਚ ਸੰਸਕਾਰ ਹਨ, ਉਨ੍ਹਾਂ ਦੀ ਕਲਪਨਾ ਮੈਨੂੰ ਹਰ ਵਕਤ ਇਉਂ ਹੀ ਬਣੀ ਰਹਿੰਦੀ ਹੈ ਕਿ ਉਨ੍ਹਾਂ ਸਤਿਗੁਰਾਂ ਦੇ ਪਾਰਸ ਦੇ ਸਮਾਨ ਪਰਸਨਹਾਰੇ ਦਰਸ਼ਨ (ਅੱਜ ਉਹ) 'ਕਤ'—ਕਿਥੇ ਹਨ, ਹੇ ਸੱਜਨੋਂ ! ਅਤੇ ਕਿੱਧਰ ਹਨ ਮਨ ਦੇ ਮੋਹਨਹਾਰੇ ਉਹ ਨੇਤ੍ਰ ਤਥਾ ਬਚਨ ਬਿਲਾਸ (ਜਿਨ੍ਹਾਂ ਨੂੰ ਸੁਣਦਾ ਹੋਇਆ ਮੇਰਾ ਮਨ ਸਦਾ ਹੀ ਖ਼ੁਸ਼ੀਆਂ ਤੇ ਖੇੜਿਆਂ ਵਿਚ ਮਗਨ ਰਹਿੰਦਾ ਸੀ)।

**ਕਤ ਵੈ ਦਸਨ ਹਸਨ ਸੋਭਾ ਨਿਧਿ,**
**ਕਤ ਵੈ ਗਵਨ ਭਵਨ ਬਨ ਸੋਹਨ ॥**

(ਹੇ ਭਾਈਓ ! ਇਥੇ ਹੀ ਬੱਸ ਨਹੀਂ ਮੇਰਾ ਮਨ ਤਾਂ ਹਰ ਸਮੇਂ ਇਉਂ ਹੀ ਚਿਤਵਦਾ ਰਹਿੰਦਾ ਹੈ ਕਿ) ਕਿੱਧਰ ਹਨ ਉਹ ਸੋਭਾ ਦੇ ਭੰਡਾਰ ਹਸੂੰ ਹਸੂੰ ਕਰਨਹਾਰੇ (ਸ੍ਰੀ ਗੁਰੂ ਮਹਾਰਾਜ ਦੇ ਅਤਿਅੰਤ ਉੱਜਲੇ) ਦੰਦ (ਮੁਖ ਯਾ ਚਿਹਰੇ ਤੋਂ ਭਾਵ ਹੈ) ਅਤੇ ਕਿੱਧਰ ਹਨ 'ਗਵਨ ਭਵਨ'—ਚਲਣਾ ਫਿਰਨਾ ਬਣਦਾ, 'ਸੋਹਨ'—ਸੋਹਣਾ ਸੁੰਦਰ (ਮਟਕ ਮਟਕ ਚਲਣਹਾਰੀ ਸਤਿਗੁਰਾਂ ਦੀ) ਚਾਲ ਜੋ ਘਰ ਤੇ ਬਨ ਨੂੰ ਸੋਹਣਾ ਕਰਦੇ ਹਨ (ਭਾਵ ਹੈ ਚਰਨ ਕਮਲਾਂ ਤੋਂ)।

**ਕਤ ਵੈ ਰਾਗ ਰੰਗ ਸੁਖ ਸਾਗਰ,**
**ਕਤ ਵੈ ਦਇਆ ਮਇਆ ਦੁਖ ਜੋਹਨ ॥**

ਅਤੇ ਕਿਥੇ ਹੈ ਉਹ ਸੁੱਖਾਂ ਦੇ ਸਮੁੰਦਰ (ਸਤਿਗੁਰਾਂ ਦੀ ਹਜ਼ੂਰੀ ਵਿਚ ਹੋਣਹਾਰੇ ਸ਼ਬਦ ਕੀਰਤਨ ਵਾਲਾ) ਰਾਗ ਰੰਗ

ਕਿੱਧਰ ਹੈ, ਤੇ (ਗੁਰੂ ਮਹਾਰਾਜ ਦੀ) ਦਇਆਲਤਾ ਅਤੇ ਕ੍ਰਿਪਾਲਤਾ ਜੋ ਦੁਖਾਂ ਨੂੰ 'ਹਨ'-ਨਾਸ ਕਰਨ ਵਾਲੀ ਹੈ (ਉਹ ਕਿਥੇ ਹੈ) ?

**ਕਤ ਵੈ ਜੋਗ ਭੋਗ ਰਸ ਲੀਲਾ,**
**ਕਤ ਵੈ ਸੰਤ ਸਭਾ ਛਬਿ ਗੋਹਨ ॥੪੦੦॥**

ਅਤੇ, 'ਭੋਗ ਰਸ'—ਸੰਸਾਰੀ ਬਿਲਾਸਾਂ ਵਿਚ ਹੀ ਜੋਗ ਦੀਆਂ ਲੀਲ੍ਹਾਂ (ਕਰਤਬਾਂ) ਵਾਲੇ ਉਹ ਰੰਗ ਰਸ ਕਿੱਧਰ (ਗਏ) ਤੇ ਉਹ ਸੰਤਾਂ ਸਤਿਗੁਰਾਂ ਦੀ ਸਭਾ (ਦੀਵਾਨ) ਦੀ ਸੁੰਦਰਤਾ ਭਰੀ ਸਜਾਵਟ, ਜੋ 'ਗੋ'—ਅਗਿਆਨ ਅੰਧਕਾਰ ਦੇ 'ਹਨ'—ਹਨਣਹਾਰੀ (ਨਾਸ ਕਰਤਾ) ਸੀ, ਉਹ (ਅਜ) ਕਿੱਧਰ ਗਈ।੪੦੦।

***ਭਾਵਾਰਥ :*** ਭਾਈ ਸਾਹਿਬ ਜੀ ਤੋਂ ਗੁਰੂ ਅਰਜਨ ਦੇਵ ਜੀ ਜਦੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿੱਤ੍ਰ ਬਾਣੀ ਲਿਖਵਾ ਰਹੇ ਸਨ ਤਾਂ ਆਪ ਜੀ ਦੇ ਲਿਖਣ ਵਿਚ ਉਹ ਵਿਛੋੜੇ ਦੇ ਵੈਰਾਗ-ਮਈ ਸ਼ਬਦ ਭੀ ਲਿਖਣ ਵਿਚ ਆਏ ਸਨ, ਜਿਨ੍ਹਾਂ ਦਾ ਗਿਆਨ ਉਤਨਾ ਚਿਰ ਪ੍ਰਤੱਖ ਰੂਪ ਵਿਚ ਸਾਹਮਣੇ ਨਹੀਂ ਆ ਸਕਦਾ, ਜਿਤਨਾ ਚਿਰ ਉਹ ਵਰਤੋਂ ਵਿਚ ਨਾ ਆ ਸਕਣ, ਜਿਵੇਂ ਕਿ :

ਸਾਵਣਿ ਸਰਸ ਮਨਾ ਘਣ ਵਰਸਹਿ ਰੁਤਿ ਆਏ ॥
ਮੈ ਮਨਿ ਤਨਿ ਸਹੁ ਭਾਵੈ ਪਿਰ ਪਰਦੇਸਿ ਸਿਧਾਏ ॥
ਪਿਰੁ ਘਰਿ ਨਹੀ ਆਵੈ ਮਰੀਐ ਹਾਵੈ
ਦਾਮਨਿ ਚਮਕਿ ਡਰਾਏ ॥
ਸੇਜ ਇਕੇਲੀ ਖਰੀ ਦੁਹੇਲੀ ਮਰਣੁ ਭਇਆ ਦੁਖੁ ਮਾਏ ॥
ਹਰਿ ਬਿਨੁ ਨੀਦ ਭੂਖ ਕਹੁ ਕੈਸੀ
ਕਾਪੜੁ ਤਨਿ ਨ ਸੁਖਾਵਏ ॥
ਨਾਨਕ ਸਾ ਸੋਹਾਗਣਿ ਕੰਤੀ
ਪਿਰ ਕੈ ਅੰਕਿ ਸਮਾਵਏ ॥੯॥

*(ਤੁਖਾਰੀ ਮ: ੧, ਪੰਨਾ ੧੧੦੮)*

ਭਾਵ ਇਸ ਤਰ੍ਹਾਂ ਦੇ ਸ਼ਬਦ ਬਾਣੀ ਅੰਦਰ ਹੋਰ ਭੀ ਬਹੁਤ ਆਉਂਦੇ ਹਨ, ਜੋ ਭਾਈ ਸਾਹਿਬ ਦੇ ਲਿਖਣ ਵਿਚ ਤਾਂ ਵਧੇਰੇ ਆਏ ਸਨ, ਪਰ ਅੱਜ ਉਨ੍ਹਾਂ ਨੂੰ ਵਿਛੋੜੇ ਦੇ ਸਹੀ ਰੂਪ ਨੂੰ ਅਨੁਭਵ ਕਰਨ ਦਾ ਸਮਾਂ ਮਿਲਿਆ ਹੈ, ਜਿਸ ਨੂੰ ਪ੍ਰਤੱਖ ਰੂਪ ਵਿਚ ਉਹ ਅਨੁਭਵ ਕਰਦੇ ਹੋਏ ਇਨ੍ਹਾਂ ਸਵੈਯਾਂ ਦੀਆਂ ਚੰਦ ਸਤਰਾਂ ਵਿਚ ਆਪਣੇ ਦਿਲ ਦੀਆਂ ਗਹਿਰਾਈਆਂ ਦੇ ਵੈਰਾਗ-ਮਈ ਵੇਗ ਵਿਚੋਂ ਅੰਕਤ ਕਰਨ ਦਾ ਯਤਨ ਕਰਦੇ ਹਨ, ਅਸਲ ਵਿਚ ਜਿਸ ਵੈਰਾਗ ਦੀਆਂ ਸਿਖ਼ਰਾਂ ਵਿਚ ਪੁੱਜੇ ਹੋਏ ਕਿਸੇ ਆਤਮਾ ਦਾ ਜ਼ਿਕਰ ਕਰਦੇ ਹਨ, ਉਸ ਬਾਰੇ ਤਾਂ ਇਉਂ ਹੀ ਕਿਹਾ ਗਿਆ ਹੈ ਕਿ : (ਕਹਿਬੇ ਕਉ ਸੋਭਾ ਨਹੀ ਦੇਖਾ ਹੀ ਪਰਵਾਨੁ) ਕਿਹਾ ਜਾਂਦਾ ਹੈ।

**ਪ੍ਰ:** ਭਾਈ ਸਾਹਿਬ ਜੀਉ ! ਅਸੀਂ ਜਦੋਂ ਭੀ ਆਪ ਜੀ ਨੂੰ ਸੁਭਾਵਕ ਤੌਰ ਪਰ ਤੱਕਦੇ ਹਾਂ, ਤਾਂ ਸਾਨੂੰ ਇਉਂ ਹੀ ਨਜ਼ਰ ਆਉਂਦਾ ਹੈ ਕਿ ਆਪ ਜੀ ਹਰ ਵਕਤ ਹੀ ਕਿਸੇ ਗੰਭੀਰਤਾ ਦੇ ਵਗਦੇ ਵਹਿਣ ਵਿਚ ਵਹਿੰਦੇ ਹੋਏ ਕਿਸੇ ਗੰਭੀਰ ਸੋਚਣੀ ਵਿਚ ਸੋਚਦੇ ਹੋਏ ਹੀ ਸਾਨੂੰ ਦਿੱਸ ਆਉਂਦੇ ਹੋ, ਕਿਉਂ ਜੀ ! ਦੱਸੋਗੇ ਕਿ ਇਸਦਾ ਸਹੀ ਕਾਰਨ ਕੀ ਹੈ, ਕਿਉਂਕਿ ਅਸੀਂ ਭੀ ਆਪ ਜੀ ਦੀ ਗੰਭੀਰ-ਸੋਚਨੀ ਨੂੰ ਤੱਕ ਕੇ ਸਦਾ ਹੀ ਸ਼ੋਕਾਂਤ੍ਰ ਹੋਏ ਰਹਿੰਦੇ ਹਾਂ, ਕਿਤਨਾ ਚੰਗਾ ਹੋਵੇ ਕਿ ਆਪ ਜੀ ਸਾਨੂੰ ਇਸ ਬਾਰੇ ਕੁਝ ਜਾਣੂੰ ਕਰਵਾ ਦਿਓ ? ਹੋ ਸਕਦਾ ਹੈ ਕਿ ਇਸ ਗੰਭੀਰਤਾ ਭਰੀ ਸੋਚਣੀ ਦੇ ਦੂਰ ਕਰਨ ਵਿਚ ਅਸੀਂ ਭੀ ਆਪ ਜੀ ਦਾ ਯਥਾ ਯੋਗ ਹੱਥ ਵਟਾ ਸਕੀਏ, ਕਿਉਂਕਿ ਅਸੀਂ ਭੀ ਆਪ ਜੀ ਦੀ ਬਿਹਬਲਤਾ-ਭਰੀ ਦਸ਼ਾ ਨੂੰ ਤੱਕ ਕੇ ਚਿੰਤਾਤੁਰ ਰਹਿੰਦੇ ਹਾਂ, ਇਹ ਭੀ ਸਾਡੇ ਵਲੋਂ ਆਪ ਜੀ ਦੇ ਸੰਬੰਧ ਵਿਚ ਕੋਈ ਕਿਸੇ ਕਿਸਮ ਦਾ ਸ਼ੱਕ ਸ਼ੁਬ੍ਹਾ ਨਹੀਂ, ਪਰ ਅਸੀਂ ਕੇਵਲ ਆਪ ਜੀ ਦੇ ਸਨਮੁਖ ਹੋ ਆਪਣੀ ਮਾਨਸਕ ਕਮਜ਼ੋਰੀ ਦਾ ਪ੍ਰਗਟਾਵਾ ਕਰਨ ਦਾ ਹੀ ਉਪਰਾਲਾ ਕਰਦੇ ਹਾਂ, ਆਸ ਹੈ ਕਿ ਆਪ ਜੀ ਸਾਨੂੰ ਨਿਰਸੰਦੇਹ ਕਰਨ ਵਿਚ ਨਿਰਾਸ਼ ਨਹੀਂ ਕਰੋਗੇ, ਧੰਨਵਾਦੀ ਹੋਵਾਂਗੇ ?

**ਉ:** ਹੇ ਸੱਜਨੋ ! ਤੁਹਾਡੀ ਸੋਚਨੀ ਸੰਸਾਰਕ ਪੱਖ ਨੂੰ ਸਾਹਮਣੇ ਰੱਖ ਕੇ ਸਹੀ ਮੰਨੀ ਜਾ ਸਕਦੀ ਹੈ, ਕਿਉਂਕਿ ਸੰਸਾਰ ਦਾ ਹਰ ਮਨੁੱਖ ਹੀ ਕਿਸੇ ਨਾ ਕਿਸੇ ਬੈਰੂਨੀ ਸੋਚਨੀ ਵਿਚ ਚਿੰਤਾਤੁਰ ਨਜ਼ਰ ਆਉਂਦਾ ਹੈ, ਇਨ੍ਹਾਂ ਸੰਸਾਰ ਦੀਆਂ ਇਛਾਵਾਂ ਦਾ ਇਤਨਾ ਵੇਗ ਵਗ ਰਿਹਾ ਹੈ ਜਿਸ ਦਾ ਕੋਈ ਭੀ ਕਿਤੇ ਜਾ ਕੇ ਅੰਤ ਨਹੀਂ ਹੁੰਦਾ, ਕਿਉਂਕਿ ਮਨੁੱਖ ਦੀ ਜਦੋਂ ਕੋਈ ਇਕ ਇੱਛਾ ਪੂਰੀ ਹੋ ਜਾਏ ਤਾਂ ਦਸ ਹੋਰ ਨਵੀਆਂ ਇੱਛਾ ਦਾ ਜਨਮ ਹੋ ਆਉਂਦਾ ਹੈ ਦਸ ਪੂਰੀਆਂ ਹੋਣ ਤੋਂ ਸੈਂਕੜੇ ਹੋਰ ਉਪਜ ਆਉਂਦੀਆਂ ਹਨ, ਇਸ ਤਰ੍ਹਾਂ ਜਨਮ ਤੋਂ ਹੀ ਇਸ ਜੀਵ ਦੇ ਨਾਲ ਇੱਛਾ ਜਨਮ ਲੈਂਦੀਆਂ ਹਨ ਅਤੇ ਸਰੀਰ ਦੇ ਵੱਡਾ ਹੋਣ ਨਾਲ ਇੱਛਾ ਭੀ ਵਧਦੀਆਂ ਹੀ ਰਹਿੰਦੀਆਂ ਹਨ, ਪਰ ਇਸ ਸਰੀਰ ਦੇ ਅੰਤ ਹੋਣ ਨਾਲ ਭੀ ਇਛਾਵਾਂ ਦਾ ਅੰਤ ਨਹੀਂ ਹੁੰਦਾ, ਸਗੋਂ ਇਹੋ ਇੱਛਾ ਮਨੁੱਖ ਨੂੰ ਬਾਰ-ਬਾਰ ਹੋਰ ਜਨਮ ਦੇਣ ਦਾ ਕਾਰਨ ਬਣਦੀਆਂ ਹਨ।

ਪਰ, ਹੇ ਭਾਈਓ ! ਮੇਰਾ ਜੀਵਨ ਤਾਂ ਸਤਿਗੁਰੂ ਦੀ ਚਰਨ ਸ਼ਰਨ ਵਿਚ ਰਹਿੰਦਿਆਂ ਹੀ ਗੁਜ਼ਰਿਆ ਹੈ, ਇਸ ਲਈ ਮੇਰੇ ਸਤਿਗੁਰੂ ਜੀ ਨੇ ਮੇਰੇ ਮਨ ਵਿਚੋਂ ਸੰਸਾਰਕ ਵਾਸ਼ਨਾਵਾਂ ਦਾ ਅਭਾਵ ਕਰ ਦਿੱਤਾ ਹੈ, ਇਸ ਲਈ ਮੈਂ ਨਾ ਹੀ ਆਪਣੀ ਬਿਹਬਲਤਾ ਦਾ ਤੁਹਾਡੇ ਕੋਲ ਸਹੀ ਰੂਪ ਵਿਚ ਪ੍ਰਗਟਾਵਾ ਕਰ ਹੀ ਸਕਦਾ ਹਾਂ ਅਤੇ ਨਾ ਹੀ ਤੁਹਾਡੇ ਪਾਸੋਂ ਮੇਰੀ ਉਸ ਉਪਰਾਮਤਾ ਨੂੰ ਦੂਰ ਕਰਨ ਦਾ ਕੋਈ ਸਾਧਨ ਹੀ ਨਜ਼ਰ ਆਉਂਦਾ ਹੈ। ਇਸ ਬਿਹਬਲਤਾ ਨੂੰ ਦੂਰ ਕਰਨ ਦਾ ਤਾਂ ਇਕੋ ਹੀ ਸਾਧਨ ਕੇਵਲ ਗੁਰੂ ਦੇ ਚਰਨ ਸ਼ਰਨ ਵਿਚ ਮੇਰਾ ਪੁੱਜਣਾ ਹੈ ਜੋ ਗੁਰੂ ਦੀ ਬਖ਼ਸ਼ਸ਼ ਦੁਆਰੇ ਹੀ ਹੋ ਸਕਦਾ ਹੈ। ਇਸ ਲਈ ਹੁਣ ਤਾਂ ਮੈਂ ਉਸੇ ਸੁਭਾਗ ਸਮੇਂ ਦੀ ਇੰਤਜ਼ਾਰ ਵਿਚ ਹਾਂ, ਜਿਵੇਂ ਕਿ ਕਦੀ ਪਹਿਲੋਂ ਸਤਿਗੁਰੂ ਜੀ ਦੇ ਚਰਨਾਂ ਦੀ ਪਵਿੱਤ੍ਰ ਧੂੜੀ ਨੂੰ ਮਸਤਕ ਪਰ ਲਾ ਕੇ ਆਪਣੇ ਆਪ ਨੂੰ ਸਫਲ ਹੋਇਆ ਸੁਭਾਗਾ ਅਨੁਭਵ ਕਰਿਆ ਕਰਦਾ ਸਾਂ, ਬੱਸ ਅਜ ਭੀ ਮੇਰੇ ਹਿਰਦੇ ਦੀਆਂ ਗਹਿਰਾਈਆਂ ਵਿਚੋਂ ਦਿਨੇ ਰਾਤ ਇਹੋ ਹੀ ਦਰਦ-ਭਰੀ ਅਵਾਜ਼ ਸੂਖਮ ਰੂਪ ਵਿਚ ਨਿਕਲਦੀ ਹੈ, ਜਿਸਨੂੰ ਕੇਵਲ ਮੈਂ ਹੀ ਸੁਣ ਸਕਦਾ ਹਾਂ, ਦੂਸਰਾ ਕੋਈ ਨਹੀਂ। ਉਸ ਕਣਸੋ ਨੂੰ ਹੀ ਮੈਂ ਇਨ੍ਹਾਂ ਸਵੈਯਾਂ ਦੀਆਂ ਚੰਦ ਸਤਰਾਂ ਵਿਚ ਅੰਕਤ ਕਰਨ ਦਾ ਇਕ ਨਿਮਾਣਾ ਜਿਹਾ ਉੱਦਮ ਕੀਤਾ ਹੈ ਕਿ ਹੋ ਸਕਦਾ ਹੈ ਕਿਸੇ ਗੁਰੂ ਦੇ ਪ੍ਰੇਮ ਮਾਰਗ ਵਿਚ ਸਫ਼ਰ ਕਰਨ ਵਾਲੇ ਪਾਂਧੀ ਨੂੰ ਕੁਝ ਢਾਰਸ ਮਿਲ ਜਾਏ, ਹੇ ਭਾਈਓ ! ਮੇਰੇ ਤਾਂ ਦਿਲ ਦੀਆਂ ਗਹਿਰਾਈਆਂ ਵਿਚ ਕੇਵਲ ਇਕ ਇਹੋ ਹੀ ਤੜਪ ਭਰੀ ਸੂਖਮਤਾ ਰੂਪ ਵਿਚ ਕਣਸੋ ਨਿਕਲਦੀ ਰਹਿੰਦੀ ਹੈ, ਜਿਵੇਂ ਕਿ :

**ਕਬ ਲਾਗੈ ਮਸਤਕਿ ਚਰਨਨ ਰਜ,**
**ਦਰਸ ਦਇਆ ਦ੍ਰਿਗਨ ਕਬ ਦੇਖਉ ॥**

***ਅਰਥ :***

(ਹੇ ਸਾਈਆਂ ਜੀਉ ! ਸਤਿਗੁਰੂ ਜੀ ਦੇ) ਚਰਨਾਂ ਦੀ ਧੂੜੀ (ਮੇਰੇ) ਮੱਥੇ ਉਪਰ ਕਦੋਂ ਲਗੇਗੀ, ਤੇ ਦਇਆ ਭਰਿਆ ਦਰਸ਼ਨ (ਗੁਰੂ ਮਹਾਰਾਜ ਦਾ) ਕਦੋਂ ਨੇਤਰੀਂ ਤੱਕਾਂਗਾ।

**ਅੰਮ੍ਰਿਤ ਬਚਨ ਸੁਨਉ ਕਬ ਸ੍ਰਵਨਨ,**
**ਕਬ ਰਸਨਾ ਬੇਨਤੀ ਬਿਸੇਖਉ ॥**

***ਅਰਥ :***

(ਅਤੇ) ਮਿੱਠੇ ਮਿੱਠੇ (ਹਿਤ ਭਰੇ—ਕਲਿਆਨ ਦਾਤੇ) ਬਚਨ ਕੰਨੀ ਕਦ ਸੁਣਾਂਗਾ ਤੇ (ਅਗੋਂ) ਰਸਨਾ ਦੁਆਰੇ ਕਦੋਂ ਬੇਨਤੀਆਂ ਵਧ ਵਧ ਕੇ (ਝੁਕ ਝੁਕ ਕੇ) ਕਰਾਂਗਾ।

**ਕਬ ਕਰ ਕਰਉ ਡੰਡਉਤਿ ਬੰਦਨਾ,**
**ਪਗਨ ਪਰਿਕ੍ਰਮਾਦਿ ਪੁਨਿ ਰੇਖਉ ॥**

***ਅਰਥ :***

(ਸ੍ਰੀ ਗੁਰੂ ਜੀ ਦੇ) ਚਰਨਾਂ ਉਤੇ ਡੰਡੇ ਵਤ ਚੁਫਾਲ ਸਰੀਰ ਨੂੰ ਅਗੇ ਸੁੱਟ ਕੇ ਅਸਟਾਂਗ ਬੰਦਨਾ ਕਰਦਿਆਂ ਕਦੋਂ ਹੱਥ ਜੁੜਨਗੇ ਤੇ 'ਪੁਨਾ'—ਬਹੁੜੋ (ਸਾਥ ਹੀ) ਪ੍ਰਕਰਮਾ (ਪ੍ਰਦੱਖਣਾ) ਆਦਿ ਕਰਦਿਆਂ ਸਦਕੇ ਹੁੰਦੇ ਵਾ ਬਲਿਹਾਰ ਬਲਿਹਾਰ ਜਾਂਦਿਆਂ (ਮੇਰੇ) ਪੈਰ ਕਦ ਸੁਭਾਗੇ ਹੋਣਗੇ। ਭਾਵ—ਪੈਰਾਂ ਦੀ ਰੇਖ ਕਦ ਖੁਲ੍ਹੇਗੀ ਕਿ ਇਹ ਪ੍ਰਦੱਖਣਾ ਕਰਨ ਲਈ ਨਿਤਰਨਗੇ।

**ਪ੍ਰੇਮ ਭਗਤਿ ਪ੍ਰਤਛਿ ਪ੍ਰਾਨਪਤਿ,**
**ਗਿਆਨ ਧਿਆਨ ਜੀਵਨ ਪਦ ਲੇਖਉ ॥੪੦੧॥**

***ਅਰਥ :***

ਜੋ ਪ੍ਰਾਣਾਂ ਦੇ ਪਤੀ (ਸਤਿਗੁਰੂ ਦੇਵ) ਗਿਆਨ ਦੁਆਰੇ ਧਿਆਨ ਵਿਚ ਆਉਣ ਹਾਰੇ (ਆਪਣੇ) ਪ੍ਰਤੱਖ (ਸਾਮਰਤੱਖ) ਪ੍ਰਾਣਾਂ ਦੇ ਪਤੀ ਨੂੰ (ਉਨ੍ਹਾਂ ਦੀ) ਪ੍ਰੇਮਾ ਭਗਤੀ (ਪਾਲਦਿਆਂ) ਆਪਣੇ ਆਪ ਨੂੰ ਲੇਖੇ ਪਾਵਾਂਗਾ ਅਰਥਾਤ—ਸਫਲ ਜਨਮਾ ਬਣਾਂਗਾ।੪੦੧।

***ਭਾਵਾਰਥ :*** ਕਦੀ ਉਹ ਭੀ ਸਮਾਂ ਸੀ, ਜਦੋਂ ਗੁਰੂ ਅਰਜਨ ਦੇਵ ਜੀ ਸਤਿਗੁਰਾਂ ਵਲੋਂ ਉਚਾਰੇ ਜਾ ਰਹੇ ਉਹ ਵੈਰਾਗਮਈ ਵਿਛੋੜੇ ਦੇ ਸ਼ਬਦਾਂ ਨੂੰ ਭਾਈ ਸਾਹਿਬ ਜੀ ਕੇਵਲ ਲਿਖਣ ਵਿਚ ਹੀ ਮਗਨ ਰਹਿੰਦੇ ਸਨ, ਜਿਵੇਂ ਕਿ :

ਮਿਲੁ ਮੇਰੇ ਪ੍ਰੀਤਮਾ ਜੀਉ ਤੁਧੁ ਬਿਨੁ ਖਰੀ ਨਿਮਾਣੀ ॥
ਮੈ ਨੈਣੀ ਨੀਦ ਨ ਆਵੈ ਜੀਉ ਭਾਵੈ ਅੰਨੁ ਨ ਪਾਣੀ ॥
ਪਾਣੀ ਅੰਨੁ ਨ ਭਾਵੈ ਮਰੀਐ ਹਾਵੈ
ਬਿਨੁ ਪਿਰ ਕਿਉ ਸੁਖੁ ਪਾਈਐ ॥
ਗੁਰ ਆਗੈ ਕਰਉ ਬਿਨੰਤੀ
ਜੇ ਗੁਰ ਭਾਵੈ ਜਿਉ ਮਿਲੈ ਤਿਵੈ ਮਿਲਾਈਐ ॥

*(ਗਉੜੀ ਮ: ੩, ਪੰਨਾ ੨੪੪)*

ਪਰ, ਅੱਜ ਜਦੋਂ ਗੁਰੂ ਦੇ ਚਰਨਾਂ ਦਾ ਵਿਛੋੜਾ ਹੋਇਆ ਤਾਂ ਆਪ ਜੀ ਨੂੰ ਉਸ ਵਿਛੋੜੇ ਦੀ ਸਹੀ ਰੂਪ-ਰੇਖਾ ਪ੍ਰਤੱਖ

ਰੂਪ ਵਿਚ ਨਜ਼ਰ ਆਈ ਕਿ ਪ੍ਰੀਤਮ ਪਿਆਰੇ ਦੇ ਵਿਯੋਗ ਵਿਚ ਕਿਸੇ ਆਤਮਾ ਨੂੰ ਉਸ ਪਿਆਰੇ ਦੇ ਮਿਲਾਪ ਦੀ ਕਿਤਨੀ ਕੁ ਤੜਪ ਹੁੰਦੀ ਹੈ, ਉਸੇ ਤੜਪ ਨੂੰ ਭਾਈ ਸਾਹਿਬ ਜੀ ਨੇ ਅਨੁਭਵ ਕਰਦਿਆਂ ਹੋਇਆਂ ਇਨ੍ਹਾਂ ਉਪ੍ਰੋਕਤ ਦੋਹਾਂ ਸਵੈਯਾਂ ਵਿਚ ਇਕ ਨਾਮ-ਮਾਤ੍ਰ ਨਮੂਨਾ ਪੇਸ਼ ਕੀਤਾ ਹੈ। ਕਿਉਂਕਿ ਉਸ ਪਿਆਰੇ ਦੇ ਵਿਯੋਗ ਦੀ ਪੀੜਾ ਨੂੰ ਸਹੀ ਰੂਪ ਵਿਚ ਤਾਂ ਅਨੁਭਵ ਕੀਤਾ ਹੀ ਨਹੀਂ ਜਾ ਸਕਦਾ ਕੇਵਲ ਇਸ਼ਾਰੇ-ਮਾਤ੍ਰ ਹੀ ਕਿਹਾ ਜਾ ਸਕਦਾ ਹੈ।

ਜੋ ਭਾਈ ਸਾਹਿਬ ਜੀ ਇਹ ਆਪਣਾ ਦ੍ਰਿੜ੍ਹ ਨਿਸਚਾ ਪਿਛੇ ਕਹਿ ਆਏ ਸਨ, ਕਿ ਸਿੱਖ ਨੂੰ ਗੁਰੂ ਦੇ ਵਰਤਾਏ ਸ੍ਵਾਂਗ ਸਮੇਂ ਡੋਲਣਾ ਨਹੀਂ ਚਾਹੀਦਾ, ਇਸ ਪਰ ਦੇਰ-ਕਾਲ ਦ੍ਰਿੜ੍ਹ ਭਾਵੇਂ ਰਹੇ, ਪਰ ਪਿਛਲੇ ਦੋਹਾਂ ਛੰਦਾਂ ਅੰਦਰ ਵਰਣਨ ਹੋਈ ਤੜਪ ਨੇ ਉਹ ਨਿਢਾਲ ਕੀਤਾ ਕਿ ਆਖ਼ਰਕਾਰ ਉਸ ਹੱਠ ਦਾ ਕੜ ਟੁਟ ਗਿਆ ਤੇ ਆਖ਼ਰ ਆਪ ਨੂੰ ਮੰਨਣਾ ਪਿਆ ਕਿ ਗੁਰੂ ਦੇ ਸਾਂਗ ਅਗੇ ਸਿੱਖ ਸਾਵਧਾਨ ਨਹੀਂ ਰਹਿ ਸਕਦਾ, ਇਸੇ ਭਾਵ ਨੂੰ ਅਗਲੇ ਛੰਦਾਂ ਵਿਚ ਅੰਕਤ ਕਰਦੇ ਹਨ, ਜਿਵੇਂ ਕਿ :

ਪ੍ਰ: ਭਾਈ ਸਾਹਿਬ ਜੀਉ! ਆਪ ਜੀ ਤਾਂ ਸਤਿਗੁਰਾਂ ਦੀ ਹਜ਼ੂਰੀ ਵਿਚ ਦੇਰ-ਕਾਲ ਰਹਿ ਕੇ ਜੀਵਨ ਗੁਜ਼ਾਰਿਆ ਹੈ, ਪਰ ਆਪ ਜੀ ਨੇ ਗੁਰੂ ਵਿਅਕਤੀ ਵਿਚ ਵਿਸ਼ੇਸ਼ ਗੁਣ ਕਿਹੜਾ ਤੱਕਿਆ ਹੈ, ਇਸ ਸੰਬੰਧ ਵਿਚ ਕੁਝ ਸਾਨੂੰ ਭੀ ਜਾਣਕਾਰੀ ਦਿਓ ਤਾਕਿ ਸਾਡੇ ਅੰਤਰ-ਆਤਮੇ ਵਿਚ ਹੋਰ ਭੀ ਭਾਵਨਾਵਾਂ ਦੇ ਸੰਸਕਾਰ ਉਪਜ ਆਵਣ ?

ਉ: ਹੇ ਭਾਈਓ! ਮੇਰੇ ਸਤਿਗੁਰੂ ਜੀ ਤਾਂ ਸੰਪੂਰਨ ਗੁਣਾਂ ਦੇ ਪੂਰਨ ਭੰਡਾਰੇ ਹਨ, ਮੈਂ ਤਾਂ ਜਦੋਂ ਸਤਿਗੁਰਾਂ ਦੇ ਜੀਵਨ ਵੱਲ ਨਜ਼ਰ ਦੁੜ੍ਹਾਉਂਦਾ ਹਾਂ ਤਾਂ ਇਉਂ ਹੀ ਦਿੱਸ ਆਉਂਦਾ ਹੈ ਕਿ ਇਸ ਸਾਰੇ ਸੰਸਾਰ ਨੂੰ ਰੋਗਾਂ ਵਿਚ ਗ੍ਰਸਿਆ ਹੋਇਆ ਤੱਕ ਕੇ ਇਸ 'ਸੰਸਾਰ ਰੋਗੀ' ਨੂੰ ਅਰੋਗ ਕਰਨ ਲਈ ਇਕ ਬਹੁਤ ਵੱਡੇ ਸਿਆਣੇ ਵੈਦ ਦਾ ਰੂਪ ਧਾਰ ਕੇ ਹੀ ਪ੍ਰਗਟ ਹੋਏ ਸਨ। ਇਸ ਪੱਖ ਵਿਚ ਗੁਰੂ ਗ੍ਰੰਥ ਸਾਹਿਬ ਜੀ ਦਾ ਭੀ ਫ਼ੁਰਮਾਨ ਹੈ, ਜਿਵੇਂ ਕਿ :

ਮੇਰਾ ਬੈਦੁ ਗੁਰੂ ਗੋਵਿੰਦਾ॥
ਹਰਿ ਹਰਿ ਨਾਮੁ ਅਉਖਧੁ ਮੁਖਿ ਦੇਵੈ
ਕਾਟੈ ਜਮ ਕੀ ਫੰਧਾ॥ *(ਸੋਰਠਿ ਮ: ੫, ਪੰਨਾ ੬੧੮)*

ਭਾਵ ਸੰਸਾਰ ਵਿਚ ਇਕ ਇਹ ਪਹਿਲਾ ਹੀ ਗੁਰੂ ਵੈਦ ਆਇਆ ਹੈ ਜੋ ਕਿ ਕਿਸੇ ਮਰੀਜ਼ ਦੇ ਬਿਨਾਂ ਬੁਲਾਇਆਂ ਤੇ ਬਿਨਾਂ ਫ਼ੀਸ ਬਗ਼ੈਰ ਸੱਦਿਆਂ ਪਹੁੰਚ ਕੇ ਨਾਮ ਦਾ ਦਾਰੂ ਦੇਂਦਾ ਰਿਹਾ ਹੈ, ਕਈ ਵਾਰ ਵੇਖਦੇ ਹਾਂ ਕਿ ਕਿਸੇ ਵਿਅਕਤੀ ਨੂੰ ਆਪਣੇ ਅੰਦਰ ਕਿਸੇ ਰੋਗ ਦੇ ਸੂਖ਼ਸ਼ਮ ਜਿਰਮਾਂ ਦਾ ਭੀ ਬੋਧ ਨਹੀਂ ਹੋਇਆ ਕਰਦਾ, ਪਰ ਸਿਆਣਾ ਵੈਦ ਆਪਣੇ ਮਿੱਤਰ ਮਰੀਜ਼ ਨੂੰ ਹਰ ਪਖੋਂ ਅਰੋਗ ਕਰਨ ਦਾ ਉਪਰਾਲਾ ਕਰਦਾ ਹੈ, ਪਰ ਕਿਸੇ ਮਰੀਜ਼ ਨੂੰ ਅਰੋਗ ਹੋਣ ਤੋਂ ਹੀ ਜਾਣਕਾਰੀ ਹੋਇਆ ਕਰਦੀ ਹੈ ਕਿ ਮੇਰੇ ਵੈਦ ਗੁਰੂ ਨੇ ਮੇਰੇ ਪਰ ਬਹੁਤ ਵੱਡਾ ਪਰਉਪਕਾਰ ਕੀਤਾ ਹੈ ਕਿ ਮੇਰੇ ਅੰਤਰ-ਆਤਮੇ ਜਨਮ ਲੈਣ ਵਾਲੇ ਸੂਖਮ ਬਿਮਾਰੀ ਦੇ ਜਿਰਮਾਂ ਦੇ ਸੰਸਕਾਰਾਂ ਨੂੰ ਸਦਾ ਲਈ ਮਿਟਾ ਦਿੱਤਾ ਹੈ।

ਹੇ ਭਾਈਓ! ਅਸਲ ਵਿਚ ਇਹ ਮੈਂ ਆਪਣੀ ਹੀ ਦੋਰਦਨਾਕ ਕਹਾਣੀ ਕਹਿ ਰਿਹਾ ਹਾਂ, ਜੋ ਕਿ ਸੂਖ਼ਮ ਰੂਪ ਵਿਚ ਮੇਰੀ ਆਪਣੀ ਹੀ ਮਾਨਸਕ ਵਾਰਤਾ ਹੈ ਜੋ ਕਿ ਮੇਰੇ 'ਤੇ ਭੀ ਵਾਪਰ ਚੁੱਕੀ ਹੈ।

ਹੇ ਸੱਜਣੋ! ਕਿਸੇ ਸਮੇਂ ਮੇਰੇ ਮਨ ਵਿਚ ਭੀ ਕਿਸੇ ਸੂਖ਼ਸ਼ਮ ਸੰਸਕਾਰ ਨੇ ਜਨਮ ਲਿਆ ਕਿ ਜੇ ਕਦੀ ਗੁਰੂ ਸਿੱਖ ਦੀ ਪਰਖ ਕਰਨ ਲਈ ਕੋਈ ਸ੍ਵਾਂਗ ਦੀ ਵਰਤੋਂ ਭੀ ਕਰਨ ਤਾਂ ਸਿੱਖ ਨੂੰ ਆਪਣਾ ਵਿਸ਼ਵਾਸ ਦ੍ਰਿੜ੍ਹ ਰੱਖਣਾ ਚਾਹੀਦਾ ਹੈ, ਉਹ ਕਦੇ ਭੀ ਡਾਵਾਂਡੋਲ ਨ ਹੋਵੇ। ਪਰ ਮੇਰੇ ਅੰਤਰਜਾਮੀ ਗੁਰੂ ਵੈਦ ਨੇ ਤੱਕਿਆ ਕਿ ਇਸ ਸਿੱਖ ਦੇ ਅੰਤਰ-ਆਤਮੇ ਭਾਵੇਂ ਅਭਿਮਾਨ ਦੇ ਸੂਖ਼ਮ ਸੰਸਕਾਰ ਹੀ ਹਨ, ਪਰ ਇਸਨੂੰ ਫਿਰ ਭੀ ਨਵਿਰਤ ਕਰਨਾ ਅਵੱਸ਼ ਹੈ।

ਇਸ ਲਈ ਮੇਰੇ ਅੰਤਰਜਾਮੀ ਵੈਦ ਗੁਰੂ ਨੇ ਮੇਰੇ ਅੰਦਰੋਂ ਸੂਖ਼ਮ ਰੂਪ ਵਿਚ ਪੈਦਾ ਹੋਏ ਮਾਣ ਦੇ ਸੰਸਕਾਰ ਨੂੰ ਗੁਪਤ ਰੂਪ ਵਿਚ ਹੀ ਦੂਰ ਕਰਨ ਲਈ ਇਕ ਐਸੀ ਖੇਡ ਵਰਤਾਈ ਜਿਸਦਾ ਸਦਕਾ ਮੇਰੇ ਮਨ ਨੂੰ ਮਾਣ ਦੇ ਸੂਖ਼ਮ ਰੋਗ ਤੋਂ ਸਦਾ ਲਈ ਅਰੋਗ ਕਰਨ ਦਾ ਪਰਉਪਕਾਰ ਕਰ ਵਿਖਾਇਆ, ਜਿਸ ਕੌਤਕ ਤੋਂ ਪ੍ਰੇਰਤ ਹੋ ਕੇ ਆਖ਼ਰ ਮੈਨੂੰ ਇਉਂ ਹੀ ਕਹਿਣਾ ਪਿਆ ਕਿ ਜੇਕਰ ਗੁਰੂ ਹੀ ਸਿੱਖ ਨੂੰ ਕਿਸੇ ਗੁਪਤ ਰੂਪ ਵਿਚ ਵਰਤਾਰਾ ਵਰਤ ਕੇ ਪਰਖਣਾ ਚਾਹੁਣ ਤਾਂ ਮੇਰੇ ਵਰਗੇ ਕਮਜ਼ੋਰ ਮਨ ਵਾਲੇ ਸਿੱਖ ਨੂੰ ਅਡੋਲ ਰਹਿਣ ਦੀ ਕਿਵੇਂ ਜੁਰਅਤ ਹੋ ਸਕਦੀ ਹੈ, ਇਸੇ ਭਾਵ ਨੂੰ ਮੈਂ ਚੰਦ ਸਤਰਾਂ ਵਿਚ ਉੱਕਰਨ ਦਾ ਨਿਮਾਣਾ ਜਿਹਾ ਉੱਦਮ ਕੀਤਾ ਹੈ ਕਿ ਗੁਰੂ ਦੇ ਸਾਂਗ ਅਗੇ ਸਿੱਖ ਭੀ ਇਸੇ ਤਰ੍ਹਾਂ ਹੀ ਸਾਵਧਾਨ ਨਹੀਂ ਰਹਿ ਸਕਦਾ, ਜਿਵੇਂ ਕਿ :

**ਬਿਰਖੈ ਬਇਆਰ ਲਾਗੈ ਜੈਸੇ ਹਰਰਾਤਿ ਪਾਤਿ,**
**ਪੰਛੀ ਨ ਧੀਰਜ ਕਰਿ ਠਉਰ ਠਹਿਰਾਤ ਹੈ॥**

***ਅਰਥ :***

ਬਿਰਛ ਨੂੰ 'ਬਇਆਰ'—ਪੌਣ ਦੇ ਝਕੋਲੇ ਲੱਗਣ ਨਾਲ ਪੱਤਿਆਂ ਵਿਚ ਹਿਲਜੁਲੀ ਮਚ ਜਾਂਦੀ ਹੈ ਤੇ ਪੰਛੀ (ਇਸ ਕਰਕੇ) ਸ਼ਾਂਤੀ ਨਾਲ (ਆਪਣੇ ਆਪਣੇ) ਟਿਕਾਣੇ ਨਹੀਂ ਟਿਕੇ ਰਹਿ ਸਕਿਆ ਕਰਦੇ।

**ਸਰਵਰ ਘਾਮ ਲਾਗੈ ਬਾਰਜ ਬਿਲਖ ਮੁਖ,**
**ਪ੍ਰਾਨ ਅੰਤ ਹੰਤ ਜਲ ਜੰਤ ਅਕੁਲਾਤ ਹੈ॥**

***ਅਰਥ :***

(ਹੋਰ ਸੁਣੋ, ਜਿਵੇਂ) ਸਰੋਵਰ ਵਿਚ 'ਘਾਮ'—ਧੁੱਪ ਦਾ ਕੜਾਕਾ ਲਗਦਿਆਂ 'ਬਾਰਜ'—ਕੌਲ ਫੁਲ ਵਿਆਕੁਲ ਮੁਖ ਵਾਲਾ ਕੁਮਲਾਇਆ—(ਮੁਰਝਾਇਆ) ਹੋ ਜਾਂਦਾ ਹੈ, ਅਤੇ ਜਲ ਵਾਸੀ ਦੂਸਰੇ ਜੀਵ ਭੀ (ਮਾਨੋ) ਪ੍ਰਾਣ ਅੰਤ ਹੁੰਦੇ (ਮਰਣ ਲਗਦੇ) 'ਹੰਤ'—ਹਾਏ ਹਾਏ ਕਰਦੇ ਹੋਏ 'ਅਕੁਲਾਤ'— ਆਤੁਰ ਆ ਜਾਂਦੇ ਤ੍ਰਾਹ ਤ੍ਰਾਹ ਕਰ ਉਠਦੇ ਹਨ।

**ਸਾਰਦੂਲ ਦੇਖੈ ਮ੍ਰਿਗਮਾਲ ਦਲ ਚਿਤ ਬਨ,**
**ਵਾਸ ਮੈ ਨ ਤ੍ਰਾਸ ਕਰਿ ਆਸ੍ਰਮ ਸੁਹਾਤ ਹੈ॥**

***ਅਰਥ :***

(ਜਿਵੇਂ) ਸਿੰਘ ਨੂੰ ਦੇਖਦੇ ਸਾਰ ਮਿਰਗਾਂ ਦੀ ਡਾਰ ਨੂੰ ਜਿਕੂੰ 'ਦਲ ਚਿਤ'—ਦਲੇ ਹੋਏ ਚਿੱਤ ਵਾਲੀ (ਮੁਰਝਾਈ ਹੋਈ) ਨੂੰ ਡਰ ਨਾਲ (ਆਪਣਾ) ਆਸ਼੍ਰਮ (ਘੁਰਨਾ) ਭੀ ਨਹੀਂ ਸੁਹਾਉਂਦਾ ਹੈ। (ਅਰਥਾਤ) ਬਨਵਾਸੀ ਅਜਿਹੇ ਡਰਦੇ ਸਨ ਜੋ ਉਨ੍ਹਾਂ ਨੂੰ ਭੈ ਦੇ ਮਾਰਿਆਂ ਆਪਣੇ ਘੁਰਨੇ ਭੀ ਚੰਗੇ ਨਹੀਂ ਲਗਿਆ ਕਰਦੇ।

**ਤੈਸੇ ਗੁਰ ਆਂਗ ਸ੍ਵਾਂਗਿ ਭਏ ਭੈ ਚਕਿਤ ਸਿਖ,**
**ਦੁਖਿਤ ਉਦਾਸ ਬਾਸ**
**ਅਤਿ ਬਿਲਲਾਤ ਹੈ॥੪੦੨॥**

***ਅਰਥ :***

ਤਿਸੀ ਪ੍ਰਕਾਰ ਹੀ ਗੁਰੂ ਮਹਾਰਾਜ ਦੇ ਅੰਗਾਂ (ਸਰੀਰ) ਉਪਰ (ਸਿੱਖ ਪਰਖਣੇ) ਸਾਂਗ ਦੇ ਰਚਿਆਂ ਗਿਆਂ ਸਿੱਖ ਭੀ ਭੈ-ਭੀਤ ਹੋਏ ਚਕ੍ਰਿਤ (ਦੰਗ) ਹੋ ਜਾਂਦੇ ਹਨ, ਤੇ ਦੁਖੀ ਹੋ ਜਾਣ ਕਾਰਨ (ਉਹ ਭੀ ਸਮੀਪੀ) ਬਾਸ (ਨਿਵਾਸ) ਤੋਂ ਉਪਰਾਮ ਹੋ ਕੇ, ਅਤਿਅੰਤ ਵਿਆਕੁਲ ਹੋਇਆ ਕਰਦੇ ਹਨ।੪੦੨।

***ਭਾਵਾਰਥ :*** ਜਦੋਂ ਭੀ ਗੁਰੂ ਸਾਂਗ ਵਰਤਦਾ ਹੈ ਤਾਂ ਸਾਰੇ ਸਿੱਖ ਧਰੀਜ ਨਹੀਂ ਧਰ ਸਕਦੇ, ਨਿਕਟ ਤੋਂ ਨਿਕਟਵਰਤੀ ਸਿੱਖ ਭੀ ਸ੍ਵਾਂਗ ਵੇਲੇ ਘਬਰਾ ਜਾਂਦੇ ਹਨ।

ਜਿਵੇਂ ਗੁਰੂ ਨਾਨਕ ਦੇਵ ਜੀ ਦੇ ਸਿੱਖੀ ਨੂੰ ਪਰਖਣ ਸਮੇਂ ਆਪ ਜੀ ਨੇ ਭਿੰਨ ਭਿੰਨ ਪਰਚੇ ਪਾਏ, ਜਿਵੇਂ (ਧਾਣਕ ਰੂਪ ਰਹਾ ਕਰਤਾਰ) ਆਪ ਜੀ ਆਪਣਾ ਭਿਆਨਕ ਰੂਪ ਧਾਰਨ ਕਰਕੇ ਸੁਭਾਵਕ ਹੀ ਬੀਆਬਾਨ ਨੂੰ ਇਕੱਲੇ ਹੀ ਤੁਰ ਪਏ, ਬਹੁਤੇ ਸਿੱਖ ਮਗਰ ਟੁਰੇ ਤਾਂ ਆਪ ਜੀ ਨੇ ਰੁਪਇਆਂ ਦੀ ਵਰਖਾ ਕਰੀ ਕਿ ਤੁਸੀਂ ਮੇਰੇ ਨਾਲ ਜਾ ਕੇ ਕੀ ਕਰਨਾ ਹੈ ਇਹ ਰੁਪਏ ਚੁਕੋ ਤਾਂ ਘਰ ਨੂੰ ਮੁੜ ਜਾਓ, ਉਨ੍ਹਾਂ ਵਿਚੋਂ ਜੋ ਰੁਪਇਆਂ ਦੇ ਇੱਛਕ ਸਨ ਉਹ ਰੁਪਏ ਚੁੱਕਕੇ ਮੁੜ ਗਏ ਜੋ ਰਹਿ ਗਏ ਉਨ੍ਹਾਂ ਨੂੰ ਸੁਇਨੇ ਦੀਆਂ ਮੋਹਰਾਂ ਸੁਟੀਆਂ ਕਈ ਉਨ੍ਹਾਂ ਮੋਹਰਾਂ ਦੇ ਲਾਲਚ ਵਿਚ ਪਿਛੇ ਮੁੜ ਗਏ, ਜੋ ਇਨ੍ਹਾਂ ਮੋਹਰਾਂ ਦੇ ਲਾਲਚ ਵਿਚ ਭੀ ਨਹੀਂ ਸਨ ਮੁੜੇ ਫਿਰ ਆਪ ਜੀ ਨੇ ਰਹਿੰਦਿਆਂ ਦੀ ਪਰਖ ਕਰਨ ਲਈ ਕੁਤਕੇ, ਸੋਟਿਆਂ ਦੀ ਵਰਤੋਂ ਕਰਕੇ ਵੇਖਿਆ ਤਾਂ ਬਹੁਤੇ ਸਾਬਤ ਨਾ ਨਿਕਲੇ ਇਹ ਕਹਿ ਕੇ ਮੁੜ ਗਏ ਕਿ ਗੁਰੂ ਜੀ ਦਾ ਦਿਮਾਗ ਹੁਣ ਸਹੀ ਨਹੀਂ ਰਿਹਾ ਚਲੋ ਹੁਣ ਇਨ੍ਹਾਂ ਤੋਂ ਅਸੀਂ ਕੀ ਆਸ ਕਰ ਸਕਦੇ ਹਾਂ ਜਦੋਂ ਸਾਰੇ ਹੀ ਮੁੜ ਗਏ ਇਕ ਭਾਈ ਲਹਿਣਾ ਜੀ ਨਹੀਂ ਮੁੜੇ ਤਾਂ ਗੁਰੂ ਨਾਨਕ ਪਾਤਸ਼ਾਹ ਨੇ ਕਿਹਾ ਕਿ ਭਾਈ ਪੁਰਖਾ! ਸਾਰੇ ਵਾਪਸ ਮੁੜ ਗਏ ਹਨ ਤੂੰ ਕਿਉਂ ਨਹੀਂ ਮੁੜਿਆ ਤਾਂ ਭਾਈ ਲਹਿਣਾ ਜੀ ਨੇ ਕਿਹਾ ਸਤਿਗੁਰੂ ਜੀਉ! ਜਿਨ੍ਹਾਂ ਦਾ ਪਿਛੇ ਕੋਈ ਨ ਕੋਈ ਟਿਕਾਣਾ ਸੀ, ਉਹ ਆਪੋ ਆਪਣੇ ਆਸਰੇ ਦਾ ਮਾਣ ਰੱਖ ਕੇ ਚਲੇ ਗਏ ਹਨ, ਸਤਿਗੁਰੋ! ਮੈਂ ਕਿਥੇ ਜਾਵਾਂ? ਮੇਰਾ ਤਾਂ ਆਪ ਜੀ ਤੋਂ ਬਿਨਾ ਹੋਰ ਟਿਕਾਣਾ ਹੀ ਕੋਈ ਨਹੀਂ ਹੈ, ਇਹ ਸਿਦਕ ਭਰੇ ਬਚਨ ਸੁਣ ਕੇ ਗੁਰੂ ਨਾਨਕ ਪਾਤਸ਼ਾਹ ਜੀ ਨੇ ਭਾਈ ਲਹਿਣੇ ਨੂੰ ਆਪਣੀ ਗਲਵਕੜੀ ਵਿਚ ਲੈ ਕੇ ਕਿਹਾ ਕਿ ਪੁਰਖਾ! ਤੂੰ ਬੇ-ਟਿਕਾਣਾ ਨਹੀਂ ਤੂੰ ਤਾਂ ਉਨ੍ਹਾਂ ਨਿਆਸਰਿਆਂ ਦਾ ਆਸਰਾ ਹੋਵੇਂਗਾ ਜਿਨ੍ਹਾਂ ਦਾ ਸੰਸਾਰ ਵਿਚ ਕੋਈ ਭੀ ਆਸਰਾ ਨਹੀਂ ਹੋਵੇਗਾ। ਭਾਵ ਹੈ ਗੁਰੂ ਦੀ ਪਰਖ ਵਿਚ ਸਾਬਤ ਰਹਿਣ ਵਾਲਾ ਕੋਈ ਵਿਰਲਾ ਹੀ ਹੋਇਆ ਕਰਦਾ ਹੈ।

ਪ੍ਰ: ਭਾਈ ਸਾਹਿਬ ਜੀਉ! ਸਾਡੀ ਤਾਂ ਮਾਨਸਕ ਕਮਜ਼ੋਰੀ ਅਜਿਹੀ ਨਿਰਬਲ ਹੈ ਕਿ ਇਸ ਸੰਸਾਰਕ ਮਾਇਕੀ ਘਟਨਾਵਾਂ ਵਿਚ ਸਾਡਾ ਮਨ ਸਦਾ ਹੀ ਡਾਵਾਂ ਡੋਲ ਰਹਿੰਦਾ ਹੈ, ਭਾਵ ਦੁਖ ਸੁਖ ਹਰਖ ਸੋਗ ਦੀਆਂ ਘਟਨਾਵਾਂ ਵਿਚ ਦਿਨੇ ਰਾਤ ਸਦਾ ਹੀ ਭਟਕਦਾ ਰਹਿੰਦਾ ਹੈ, ਕਿਉਂ ਜੀ! ਜਿਨ੍ਹਾਂ ਗੁਰਸਿੱਖਾਂ, ਭਗਤ

ਜਨਾਂ ਦਾ ਆਪ ਜੀ ਜ਼ਿਕਰ ਕਰਦੇ ਆ ਰਹੇ ਹੋ, ਉਨ੍ਹਾਂ ਦੀ ਮਾਨਸਕ ਅਵਸਥਾ ਦੀ ਰੂਪ-ਰੇਖਾ ਨੂੰ ਆਪ ਜੀ ਕਿਵੇਂ ਅਨੁਭਵ ਕਰਦੇ ਹੋ, ਕਿਉਂਕਿ ਸਾਡੇ ਵੇਖਣ ਵਿਚ ਤਾਂ ਸਾਰੇ ਗੁਰਸਿੱਖ ਸਮਾਨ ਹੀ ਨਜ਼ਰ ਆਉਂਦੇ ਹਨ, ਇਸਦਾ ਸਾਨੂੰ ਸਹੀ ਰੂਪ ਵਿਚ ਆਪ ਜੀ ਬੋਧ ਦਿਓ ?

ਉ: ਹੇ ਭਾਈਓ! ਅਸਲ ਵਿਚ ਜਿਸ ਪੱਖ ਨੂੰ ਸਤਿਗੁਰੂ ਜੀ ਨੇ ਖ਼ੁਦ ਹੀ ਨਿਰੂਪਨ ਕਰ ਦਿੱਤਾ ਹੋਵੇ ਉਸ ਬਾਰੇ ਕਿਸੇ ਹੋਰ ਵਿਅਕਤੀ ਦਾ ਕੁਝ ਭੀ ਕਹਿਣਾ ਬਣਦਾ ਹੀ ਨਹੀਂ, ਮੈਂ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਗੁਰਸਿੱਖ ਦੀ ਰੂਪ-ਰੇਖਾ ਨੂੰ ਕਈ ਥਾਵਾਂ 'ਤੇ ਪੜ੍ਹਿਆ ਤੇ ਵੀਚਾਰਿਆ ਹੈ, ਜਿਸ ਵਿਚ ਗੁਰਸਿੱਖ ਲਈ ਗੁਰੂ ਨੇ ਸੰਕੇਤ ਕਰ ਦਿੱਤਾ ਹੈ, ਜਿਵੇਂ ਕਿ :

ਗੁਰਸਿਖ ਮੀਤ ਚਲਹੁ ਗੁਰ ਚਾਲੀ॥
ਜੋ ਗੁਰੁ ਕਹੈ ਸੋਈ ਭਲ ਮਾਨਹੁ
ਹਰਿ ਹਰਿ ਕਥਾ ਨਿਰਾਲੀ॥ *(ਧਨਾਸਰੀ ਮ: ੪, ਪੰਨਾ ੬੬੭)*

ਗੁਰ ਸਤਿਗੁਰ ਕਾ ਜੋ ਸਿਖੁ ਅਖਾਏ
ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥
ਉਦਮੁ ਕਰੇ ਭਲਕੇ ਪਰਭਾਤੀ
ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥
ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ
ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥
ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ
ਬਹਦਿਆ ਉਠਦਿਆ ਹਰਿ ਨਾਮੁ ਧਿਆਵੈ॥
ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ
ਸੋ ਗੁਰਸਿਖੁ ਗੁਰੂ ਮਨਿ ਭਾਵੈ॥

*(ਮ: ੪, ਪੰਨਾ ੩੦੫)*

ਇਸ ਦੇ ਨਾਲ ਹੀ ਗੁਰਸਿੱਖ ਲਈ ਹੋਰ ਭੀ ਸੰਕੇਤ ਅੰਕਤ ਕੀਤਾ ਗਿਆ ਹੈ ਕਿ ਉਹ ਸਿੱਖ ਸਦਾ ਹੀ ਸੁਖ ਦੁਖ ਵਿਚ ਉਸ ਪ੍ਰਭੂ ਦਾ ਭਾਣਾ ਮੰਨੇ ਭਾਵ ਰਾਜ਼ਕ ਦੀ ਰਜ਼ਾ ਵਿਚ ਸਦਾ ਹੀ ਰਾਜ਼ੀ ਰਹੇ, ਜਿਵੇਂ ਕਿ ਹੁਕਮ ਹੈ :

ਭਾਣਾ ਮੰਨੇ ਸੋ ਸੁਖੁ ਪਾਏ ਭਾਣੇ ਵਿਚਿ ਸੁਖੁ ਪਾਇਦਾ॥੧॥
ਗੁਰਮੁਖਿ ਤੇਰਾ ਭਾਣਾ ਭਾਵੈ॥
ਸਹਜੇ ਹੀ ਸੁਖੁ ਸਚੁ ਕਮਾਵੈ॥ *(ਪੰਨਾ ੧੦੬੩)*

ਇਸ ਤਰ੍ਹਾਂ ਦੇ ਹੋਰ ਭੀ ਬਾਣੀ ਵਿਚੋਂ ਉਦਾਹਰਣ ਮਿਲਦੇ ਹਨ ਕਿ ਗੁਰਸਿੱਖ ਨੂੰ ਕਿਸੇ ਪ੍ਰਕਾਰ ਦੇ ਉਪਦ੍ਰਵ, ਦੁਖ, ਔਕੜਾਂ, ਹਰਖ ਸੋਗ ਚਲਾਏਮਾਨ ਨਹੀਂ ਕਰ ਸਕਦੇ, ਇਨ੍ਹਾਂ ਉਪ੍ਰੋਕਤ ਬਾਣੀ ਦੇ ਸੰਕੇਤਾਂ ਤੋਂ ਪ੍ਰੇਰਨਾ ਲੈ ਕੇ ਮੈਂ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਅੰਕਤ ਕਰਨ ਦਾ ਨਿਮਾਣਾ ਜਿਹਾ ਉੱਦਮ ਕੀਤਾ ਹੈ, ਜਿਵੇਂ ਕਿ :

**ਓਲਾ ਬਰਖਨ ਕਰਖਨ ਦਾਮਿਨੀ ਬਯਾਰਿ,**
**ਸਾਗਰ ਲਹਰਿ ਬਨ ਜਰਤ ਅਗਨਿ ਹੈ॥**

*ਅਰਥ :*

(ਉਸ ਕਾਦਰ ਦੀ ਕੁਦਰਤ ਦੁਆਰੇ ਜੇ ਕਦੀ) ਗੜੇ ਵਰ੍ਹਨ ਤੇ ਬਿਜਲੀਆਂ ਕੜਕਨ, ਅਰੁ 'ਬਯਾਰਿ'—ਪੌਣ ਦੇ ਝੱਖੜ ਝੁਲਨ, ਸਮੁੰਦਰ ਦੇ ਕੱਪਰ ਪਰ ਕੱਪਰ ਛੱਲਾਂ ਮਾਰਣ, ਤਥਾ ਬਨ ਦਾਵਾ ਅਗਨੀ ਨਾਲ ਸੜ ਸੜ (ਸੁਆਹ ਹੁੰਦੇ) ਹੋਣ।

**ਰਾਜੀ ਬਿਰਾਜੀ ਭੂਕੰਪਿਕਾ ਅੰਤਰ ਬ੍ਰਿਥਾ ਬਲ,**
**ਬੰਦਸਾਲ ਸਾਸਨਾ ਸੰਕਟ ਮੈ ਮਗਨ ਹੈ॥**

*ਅਰਥ :*

ਭੁਚਾਲਾਂ ਨਾਲ (ਰਾਜੀ) ਧਰਤੀ (ਬਿਰਾਜੀ) ਉਲਟ ਜਾਏ, ਭਾਵ ਹੁਲੜਾਂ ਦੇ ਪਏ ਹੁਲੜ ਆਉਣ ਅਤੇ ਅੰਦਰ ਦੀ ਪੀੜਾ (ਗਦੋਂ ਧਾਣੇ ਆਦਿ ਫੋੜੇ ਯਾ ਐਸਾ ਹੀ ਅੰਦਰੇ ਅੰਦਰ ਚਰ ਜਾਣ ਵਾਲੇ ਕੋਈ ਜ਼ਹਿਮਤੀ ਰੋਗ) ਦਾ ਬਲ (ਸਰੀਰ ਉਪਰ ਧਾ ਜਾਵੇ) ਤਥਾ ਬੰਦੀਖ਼ਾਨੇ (ਜਿਹਲ ਖ਼ਾਨੇ) ਅੰਦਰ ਦੀਆਂ 'ਸਾਸਨਾ'—ਤਾੜਨਾ ਦੇ ਸੰਕਟਾਂ ਵਿਚ (ਦਿਨ ਰਾਤ) ਫੱਥਾ ਹੋਵੇ।

**ਆਪਦਾ ਅਧੀਨ ਦੀਨ ਦੂਖਨਾ ਦਰਿਦ੍ਰ, ਛਿਦ੍ਰ,**
**ਭ੍ਰਮਤਿ ਉਦਾਸ ਰਿਨ ਦਾਸਨਿ ਨਗਨ ਹੈ॥**

*ਅਰਥ :*

(ਅਤੇ) 'ਆਪਦਾ'—ਔਕੜਾਂ ਨੇ (ਸਭਨੀਂ ਪਾਸੀਂ) ਦਬਾ ਰਖਿਆ ਹੋਵੇ, ਤੇ 'ਦੂਖਨਾ'—ਊਜਾਂ (ਝੂਠੇ ਇਲਜ਼ਾਮਾਂ) ਨੇ 'ਦੀਨ'—ਆਤੁਰਾਂ ਸਮਾਨ ਦਸ਼ਾ ਬਣਾ ਛੱਡੀ ਹੋਵੇ, ਤਥਾ 'ਦਰਿਦ੍ਰ'—ਗ਼ਰੀਬੀ ਕਾਰਨ (ਸਭ ਕੋਈ) ਛਿਦ੍ਰ (ਔਗੁਣ) ਫੜ ਰਿਹਾ ਹੋਵੇ, ਅਤੇ 'ਰਿਨ'—ਕਰਜ਼ੇ ਦੇ ਕਾਰਨ ਉਦਾਸ ਹੋਇਆ (ਐਧਰ ਓਧਰ) ਭਟਕ ਰਿਹਾ ਹੋਵੇ, ਤੇ 'ਦਾਸਨਿ'—ਗ਼ੁਲਾਮੀ (ਭੀ ਵਰਤੀ ਪਈ) ਹੋਵੇ, ਦਾਸਾ ਭਾਵ ਧਾਰ ਕੇ ਭੀ ਨੰਗ ਮੁਨੰਗਾ (ਫਿਰੇ)।

**ਤੈਸੇ ਹੀ ਸ੍ਰਿਸਟਿ ਕੋ ਅਦ੍ਰਿਸਟ ਜਉ ਆਇ ਲਾਗੈ,**
**ਜਗ ਮੈ ਭਗਤਨ ਕੇ ਰੋਮ ਨ ਭਗਨ ਹੈ ॥੪੦੩॥**

**ਅਰਥ :**

ਇਸੇ ਪ੍ਰਕਾਰ ਹੀ ਸ੍ਰਿਸ਼ਟੀ ਭਰ ਦੇ ਹੀ (ਹੋਰ ਭੀ) ਅਦ੍ਰਿਸ਼ (ਅਣ-ਡਿੱਠੀਆਂ ਗੱਲਾਂ—ਅਲੋਕਾਰ) ਦੁਰਭਾਗ ਆਣ ਵਰਤਣ ਤਾਂ ਭੀ ਜਗਤ ਵਿਚ ਭਗਤਾਂ (ਗੁਰਸਿੱਖਾਂ) ਦੇ ਵਾਲ ਨੂੰ ਭੀ ਨਹੀਂ ਵਿੰਗਾ ਕਰ ਸਕਦੇ।੪੦੩।

***ਭਾਵਾਰਥ :*** ਦੁਨੀਆਂ ਦੇ ਵੱਡੇ ਤੋਂ ਵੱਡੇ ਦੁਖ, ਵੱਡੀਆਂ ਤੋਂ ਵੱਡੀਆਂ ਬਿਪਤਾ ਤੇ ਨਮੋਸ਼ੀਆਂ ਅਤੇ ਬਦਨਾਮੀਆਂ ਇਕੱਠੀਆਂ ਹੋ ਕੇ ਗੁਰਸਿੱਖ ਦੇ ਸਰੀਰ 'ਤੇ ਆ ਜਾਣ ਤਾਂ ਗੁਰਸਿੱਖ ਨੂੰ ਇਨ੍ਹਾਂ ਸਭਨਾਂ ਦਾ ਏਨਾ ਭੀ ਦੁਖ ਮਾਲੂਮ ਨਹੀਂ ਹੁੰਦਾ ਜਿੰਨਾ ਕੁ ਇਕ ਰੋਮ ਦੇ ਪਟੇ ਜਾਣ ਨਾਲ ਦੁਖ ਹੁੰਦਾ ਹੈ।

**ਪ੍ਰ:** ਭਾਈ ਸਾਹਿਬ ਜੀਉ ! ਆਮ ਹੀ ਵੇਖਦੇ ਤੇ ਸੁਣਦੇ ਹਾਂ ਕਿ ਉਸ ਪਰਮ ਪਦ ਦੀ ਪ੍ਰਾਪਤੀ ਕਰਨ ਲਈ ਸਾਰੇ ਹੀ ਬੇਦ ਸ਼ਾਸਤ੍ਰ ਭਿੰਨ ਭਿੰਨ ਮਾਰਗ ਦਰਸਾਉਂਦੇ ਹਨ, ਪਰ ਇਕ ਮਾਰਗ ਦਾ ਕਿਸੇ ਦੂਸਰੇ ਮਾਰਗ ਨਾਲੋਂ ਬਹੁਤ ਅੰਤਰਾ ਹੈ, ਪਰ ਤੁਸੀਂ ਕਿਸ ਮਾਰਗ ਪਰ ਚਲਦੇ ਰਹਿਣ ਦਾ ਨਿਸਚਾ ਰੱਖਦੇ ਹੋ, ਜਾਣਕਾਰੀ ਦਿਓ ਤਾਕਿ ਸਾਨੂੰ ਭੀ ਸਹੀ ਮਾਰਗ ਦਾ ਬੋਧ ਮਿਲ ਸਕੇ ?

**ਉ:** ਹੇ ਭਾਈਓ ! ਮੈਨੂੰ ਤਾਂ ਪੁਰਾਤਨ ਪੁਸਤਕਾਂ ਦੀ ਪੜਚੋਲ ਕਰਦੇ ਰਹਿਣ ਤੋਂ ਇਹੋ ਸੋਝੀ ਮਿਲੀ ਹੈ ਕਿ ਇਕ ਬਿਹੰਗਮ ਮਾਰਗ ਹੈ ਅਤੇ ਦੂਜਾ ਚੀਟੀ ਮਾਰਗ ਮੰਨਿਆ ਗਿਆ ਹੈ, ਪਰ ਲੌਕਿਕ ਬੇਦਕ ਗਿਆਨ ਅਨੁਸਾਰ ਵਰਤਣਾ ਕੀੜੀ ਮਾਰਗ ਹੈ, ਪਰ ਇਸ ਮਾਰਗ 'ਤੇ ਸਫ਼ਰ ਕਰਨ ਵਾਲਾ ਜਲਦੀ ਪਰਮ ਪਦ ਪ੍ਰਾਪਤ ਨਹੀਂ ਕਰ ਸਕਦਾ, ਪਰ ਗੁਰੂ ਦਾ ਦਰਸਾਇਆ ਗੁਰਮਤ ਦਾ ਮਾਰਗ ਇਹ ਬਿਹੰਗਮ ਮਾਰਗ ਹੈ, ਜਿਸ ਦੇ ਅਨੁਸਾਰ ਵਰਤ ਕੇ ਮਨੁੱਖ ਨੂੰ ਸ਼ੀਘਰ ਹੀ ਪਰਮ ਪਦ ਦੀ ਪ੍ਰਾਪਤੀ ਹੋ ਸਕਦੀ ਹੈ, ਇਸ ਦੇ ਸੰਬੰਧ ਵਿਚ ਜਦੋਂ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਪੁੱਛ ਕਰੀਏ ਤਾਂ ਉਨ੍ਹਾਂ ਵਲੋਂ ਇਹੋ ਸੋਝੀ ਮਿਲਦੀ ਹੈ ਕਿ ਬੇਦਾਂ ਸ਼ਾਸਤ੍ਰਾਂ ਦੁਆਰੇ ਜੋ ਪਰਮ ਪਦ ਦੀ ਪ੍ਰਾਪਤੀ ਦੇ ਸਾਧਨ ਦਰਸਾਏ ਗਏ ਹਨ, ਇਹ ਸਾਰੇ ਦੇ ਸਾਰੇ ਚੀਟੀ ਮਾਰਗ ਹਨ, ਇਨ੍ਹਾਂ 'ਤੇ ਸਫ਼ਰ ਕਰਨ ਵਾਲੇ ਲੋਕ ਪਰਮ ਪਦ ਦੀ ਪ੍ਰਾਪਤੀ ਵੱਲੋਂ ਸੱਖਣੇ ਰਹਿ ਜਾਂਦੇ ਹਨ, ਜਿਵੇਂ ਕਿ ਆਪ ਜੀ ਦਾ ਫ਼ੁਰਮਾਨ ਹੈ :

ਪਾਠੁ ਪੜਿਓ ਅਰੁ ਬੇਦੁ ਬੀਚਾਰਿਓ
ਨਿਵਲਿ ਭੁਅੰਗਮ ਸਾਧੇ ॥
ਪੰਚ ਜਨਾ ਸਿਉ ਸੰਗੁ ਨ ਛੁਟਕਿਓ
ਅਧਿਕ ਅਹੰਬੁਧਿ ਬਾਧੇ ॥੧॥
ਪਿਆਰੇ ਇਨ ਬਿਧਿ ਮਿਲਣੁ ਨ ਜਾਈ
ਮੈ ਕੀਏ ਕਰਮ ਅਨੇਕਾ ॥
ਹਾਰਿ ਪਰਿਓ ਸੁਆਮੀ ਕੈ ਦੁਆਰੈ
ਦੀਜੈ ਬੁਧਿ ਬਿਬੇਕਾ ॥ ਰਹਾਉ ॥
ਮੋਨਿ ਭਇਓ ਕਰਪਾਤੀ ਰਹਿਓ
ਨਗਨ ਫਿਰਿਓ ਬਨ ਮਾਹੀ ॥
ਤਟ ਤੀਰਥ ਸਭ ਧਰਤੀ ਭ੍ਰਮਿਓ
ਦੁਬਿਧਾ ਛੁਟਕੈ ਨਾਹੀ ॥੨॥
ਮਨ ਕਾਮਨਾ ਤੀਰਥ ਜਾਇ ਬਸਿਓ
ਸਿਰਿ ਕਰਵਤ ਧਰਾਏ ॥
ਮਨ ਕੀ ਮੈਲੁ ਨ ਉਤਰੈ ਇਹ ਬਿਧਿ
ਜੇ ਲਖ ਜਤਨ ਕਰਾਏ ॥੩॥
ਕਨਿਕ ਕਾਮਿਨੀ ਹੈਵਰ ਗੈਵਰ
ਬਹੁ ਬਿਧਿ ਦਾਨੁ ਦਾਤਾਰਾ ॥
ਅੰਨ ਬਸਤ੍ਰ ਭੂਮਿ ਬਹੁ ਅਰਪੇ
ਨਹ ਮਿਲਿਐ ਹਰਿਦੁਆਰਾ ॥੪॥
ਪੂਜਾ ਅਰਚਾ ਬੰਦਨ ਡੰਡਉਤ ਖਟੁ ਕਰਮਾ ਰਤੁ ਰਹਤਾ ॥
ਹਉ ਹਉ ਕਰਤ ਬੰਧਨ ਮਹਿ ਪਰਿਆ
ਨਹ ਮਿਲੀਐ ਇਹ ਜੁਗਤਾ ॥੫॥
ਜੋਗ ਸਿਧ ਆਸਣ ਚਉਰਾਸੀਹ
ਏ ਭੀ ਕਰਿ ਕਰਿ ਰਹਿਆ ॥
ਵਡੀ ਆਰਜਾ ਫਿਰਿ ਫਿਰਿ ਜਨਮੈ
ਹਰਿ ਸਿਉ ਸੰਗੁ ਨ ਗਹਿਆ ॥੬॥.....
ਹਰਿ ਕੀਰਤਿ ਸਾਧਸੰਗਤਿ ਹੈ ਸਿਰਿ ਕਰਮਨ ਕੈ ਕਰਮਾ ॥
ਕਹੁ ਨਾਨਕ ਤਿਸੁ ਭਇਓ ਪਰਾਪਤਿ
ਜਿਸੁ ਪੁਰਬ ਲਿਖੇ ਕਾ ਲਹਨਾ ॥੮॥
ਤੇਰੋ ਸੇਵਕੁ ਇਹ ਰੰਗਿ ਮਾਤਾ ॥
ਭਇਓ ਕ੍ਰਿਪਾਲੁ ਦੀਨ ਦੁਖ ਭੰਜਨੁ
ਹਰਿ ਹਰਿ ਕੀਰਤਨਿ
ਇਹੁ ਮਨੁ ਰਾਤਾ ॥ ਰਹਾਉ ਦੂਜਾ ॥੧॥੩॥
*(ਸੋਰਠਿ ਮ: ੫, ਪੰਨਾ ੬੪੧)*

ਆਚਾਰੀ ਨਹੀ ਜੀਤਿਆ ਜਾਇ ॥
ਪਾਠ ਪੜੈ ਨਹੀ ਕੀਮਤਿ ਪਾਇ ॥ *(ਪੰਨਾ ੩੫੫)*

ਪਾਠੁ ਪੜੈ ਮੁਖਿ ਝੂਠੋ ਬੋਲੈ ਨਿਗੁਰੇ ਕੀ ਮਤਿ ਓਹੈ ॥
ਨਾਮੁ ਨ ਜਪਈ ਕਿਉ ਸੁਖੁ ਪਾਵੈ
ਬਿਨੁ ਨਾਵੈ ਕਿਉ ਸੋਹੈ ॥੪॥ *(ਮਾਰੂ ਮ: ੧, ਪੰਨਾ ੧੦੧੩)*

ਇਸ ਤਰ੍ਹਾਂ ਗੁਰਬਾਣੀ ਦੁਆਰੇ ਹੋਰ ਭੀ ਬਹੁਤ ਪ੍ਰਮਾਣ ਮਿਲਦੇ ਹਨ ਕਿ ਨਾਮ ਸਿਮਰਨ ਤੋਂ ਸੱਖਣੇ ਜਿਤਨੇ ਭੀ ਕਰਮ-ਕਾਂਡ ਹਨ ਇਹ ਸਾਰੇ ਦੇ ਸਾਰੇ ਚੀਟੀ-ਮਾਰਗ ਹਨ, ਜੋ ਰੱਬੀ ਦੁਆਰ ਤੱਕ ਪੁਚਾਉਣ ਦੀ ਸਮਰਥਾ ਨਹੀਂ ਰੱਖਦੇ, ਇਸ ਲਈ ਇਕੋ ਹੀ ਸ਼੍ਰੋਮਣੀ ਸਾਧਨ ਹੈ ਜੋ ਰੱਬ ਦੀ ਸੱਚੀ ਦਰਗਾਹ ਤਕ ਪੁਚਾ ਸਕਦਾ ਹੈ, ਉਹ ਹੈ ਸਾਧ ਸੰਗਤ ਵਿਚ ਮਿਲ ਕੇ ਉਸ ਇਲਾਹੀ ਬਾਣੀ ਦੀ ਕੀਰਤ ਭਗਤੀ ਕਰਨੀ। ਸੋ, ਮੈਂ ਭੀ ਉਪ੍ਰੋਕਤ ਬਾਣੀ ਦੀਆਂ ਪੰਗਤੀਆਂ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਅੰਕਤ ਕਰਨ ਦਾ ਯਤਨ ਕੀਤਾ ਹੈ, ਜਿਵੇਂ ਕਿ:

**ਜੈਸੇ ਚੀਟੀ ਕ੍ਰਮ ਕ੍ਰਮ ਕੈ ਬਿਰਖ ਚੜੈ,**
**ਪੰਛੀ ਉਡ ਜਾਇ ਬੈਸੇ ਨਿਕਟ ਹੀ ਫਲ ਕੈ॥**

***ਅਰਥ :***

(ਉਪ੍ਰੋਕਤ ਭਾਵ ਨੂੰ ਹੀ ਭਾਈ ਸਾਹਿਬ ਉਦਾਹਰਣਾਂ ਦੁਆਰੇ ਸਿੱਧ ਕਰਦੇ ਹਨ ਕਿ) ਜਿਸ ਤਰ੍ਹਾਂ ਕੀੜੀ ਸਹਿਜ ਸਹਿਜ ਨਾਲ (ਹੌਲੀ ਹੌਲੀ) ਬ੍ਰਿਛ ਉਪਰ ਚੜ੍ਹਦੀ ਚੜ੍ਹਦੀ (ਕਿਤੇ ਫਲ ਨੂੰ ਪੁੱਜਿਆ ਕਰਦੀ ਹੈ) ਪਰ ਪੰਛੀ 'ਉਡ'—ਉਡਾਰੀ ਮਾਰਦੇ ਸਾਰ ਹੀ ਫਲ ਦੇ ਕੋਲ ਜਾ ਬੈਠਿਆ ਕਰਦਾ ਹੈ।

**ਜੈਸੇ ਗਾਡੀ ਚਲੀ ਜਾਤਿ**
**ਲੀਕਨ ਮਹਿ ਧੀਰਜ ਸੈ,**
**ਘੋਰੋ ਦੌਰਿ ਜਾਇ ਬਇ ਦਾਹਨੇ ਸਬਲ ਕੈ॥**

***ਅਰਥ :***

ਜਿਸ ਤਰ੍ਹਾਂ ਗੱਡੀ ਲੀਕਾਂ (ਲੀਹਾਂ) ਅੰਦਰ ਚਲੀ ਚਲੀ ਜਾਂਦੀ ਧੀਰਜ ਨਾਲ ਟਿਕਾਣੇ ਸਿਰ ਪੁੱਜਿਆ ਕਰਦੀ ਹੈ, ਪਰ ਘੋੜਾ ਸੱਜੇ ਖੱਬੇ ਦੌੜਦਾ ਦੌੜਦਾ 'ਸਬਲ ਕੈ ਜਾਇ'—ਜ਼ੋਰ ਨਾਲ (ਵੇਗ ਨਾਲ) ਛੇਤੀ ਚਲਾ ਜਾਇਆ ਕਰਦਾ ਹੈ।

**ਜੈਸੇ ਕੋਸ ਭਰਿ ਚਲਿ ਸਕੀਐ ਨ ਪਾਇਨ ਕੈ,**
**ਆਤਮਾ ਚਤੁਰ ਕੁੰਟ ਧਾਇ ਆਵੈ ਪਲ ਕੈ॥**

***ਅਰਥ :***

ਜਿਸ ਤਰ੍ਹਾਂ ਪੈਰਾਂ ਨਾਲ ਤਾਂ ਕੋਹ ਭਰ ਭੀ ਨਹੀਂ ਤੁਰ ਸਕਦਾ। ਪਰ 'ਆਤਮਾ'—ਮਨ ਕਰਕੇ 'ਪਲਕ'—ਅੱਖ ਦੀ ਫੋਰ ਮਾਤ੍ਰ ਵਿਚ ਚਹੁੰ ਚੱਕੀ ਫਿਰ ਆਈਦਾ ਹੈ।

**ਤੈਸੇ ਲੋਕ ਬੇਦ ਭੇਦ ਗਿਆਨ ਉਨਮਾਨ ਪੱਛ,**
**ਗੰਮ ਗੁਰ ਚਰਨ ਸਰਨਿ ਅਸਥਲ ਕੈ ॥੪੦੪॥**

***ਅਰਥ :***

ਤਿਸੀ ਪ੍ਰਕਾਰ ਹੀ ਲੌਕਿਕ ਬੇਦਕ ਗਿਆਨ ਦਾ ਭੇਦ 'ਮਰਮ'—(ਨਿਰਣਾ) ਉਨਮਾਨ ਪੱਛ (ਦਲੀਲ ਵੀਚਾਰ) ਦੇ ਆਸਰੇ ਹੈ, (ਜਿਸ ਕਰਕੇ ਧੁਰ ਮੰਜ਼ਲ 'ਤੇ ਪੁਚਾਉਣੋ ਇਹ ਅਸਮਰਥ ਹਨ)। 'ਅਸਥਲ'—ਮੰਜ਼ਿਲ—ਮਕਸੂਦ (ਬਾਂਛਤ ਪਦ—ਧੁਰ ਟਿਕਾਣੇ) ਤਾਂਈਂ ਗੰਮਤਾ (ਪੁਚਾਨ ਦੀ ਸਮਰਥਾ) ਕੇਵਲ ਸਤਿਗੁਰਾਂ ਦੇ ਚਰਨਾਂ ਦੀ ਸ਼ਰਨ ਵਿਚ ਹੀ ਹੁੰਦੀ ਹੈ।੪੦੪।

***ਭਾਵਾਰਥ :*** ਜਿਸ ਸਥਾਨ 'ਤੇ ਲੌਕਿਕ ਤੇ ਵੇਦਕ ਗਿਆਨ ਨਾਲ ਨਹੀਂ ਪੁੱਜ ਸਕੀਦਾ, ਉਸ ਟਿਕਾਣੇ 'ਤੇ ਪੁਚਾਣ ਵਾਲੀ ਇਕੋ ਹੀ ਇਕ ਸ੍ਰੀ ਗੁਰੂ ਜੀ ਦੇ ਚਰਨਾਂ ਦੀ ਓਟ ਹੈ।

ਕੀੜੀ ਜਿਸ ਫਲ 'ਤੇ ਪੁੱਜਣ ਲਈ ਵਰ੍ਹਿਆਂ ਤਕ ਤੁਰਦੀ ਰਹਿੰਦੀ ਹੈ, ਪੰਛੀ ਉਸ ਫਲ ਕੋਲ ਝੱਟ ਹੀ ਪੁੱਜ ਜਾਂਦਾ ਹੈ। ਇਸੇ ਤਰ੍ਹਾਂ ਜਿਸ ਮੁਕਤੀ ਨੂੰ ਪ੍ਰਾਪਤ ਕਰਨ ਲਈ ਵੇਦਕ ਕਰਮ ਕਈ ਬਰਸਾਂ ਤਕ ਕਰਨੇ ਪੈਂਦੇ ਹਨ, ਉਹ ਮੁਕਤੀ ਗੁਰੂ ਜੀ ਦੀ ਕ੍ਰਿਪਾ ਨਾਲ ਨਾਮ ਸਿਮਰਨ ਦਾ ਸਦਕਾ ਸਹਿਜੇ ਹੀ ਮਿਲ ਜਾਂਦੀ ਹੈ।

**ਪ੍ਰ:** ਭਾਈ ਸਾਹਿਬ ਜੀਉ ! ਇਹ ਭੀ ਜਾਣਕਾਰੀ ਦਿਓ ਕਿ ਜਦੋਂ ਕਿਸੇ ਸਿੱਖ ਨੂੰ ਗੁਰੂ ਦੀ ਕ੍ਰਿਪਾ ਦੁਆਰੇ ਗਿਆਨ ਦੀ ਪ੍ਰਾਪਤੀ ਹੋ ਜਾਏ ਤਾਂ ਬਾਅਦ ਵਿਚ ਉਸਨੂੰ ਕਿਸੇ ਹੋਰ ਕਰਮ ਧਰਮ ਕਰਦੇ ਰਹਿਣ ਦੀ ਭੀ ਲੋੜ ਪੈਂਦੀ ਹੈ, ਇਸ ਪੱਖ ਵਿਚ ਸਾਨੂੰ ਗੁਰਮਤ ਦੁਆਰੇ ਬੋਧ ਦਿਓ, ਕਿਉਂਕਿ ਅਸੀਂ ਗੁਰਮਤ ਨੂੰ ਹੀ ਸਹੀ ਮਾਰਗ ਅਨੁਭਵ ਕਰਦੇ ਹਾਂ।

**ਉ:** ਹੇ ਭਾਈਓ ! ਇਸ ਤੁਹਾਡੇ ਪ੍ਰਸ਼ਨ ਦੇ ਉੱਤਰ ਦੀ ਮੰਗ ਜਦੋਂ ਅਸੀਂ ਗੁਰੂ ਗ੍ਰੰਥ ਸਾਹਿਬ ਜੀ ਪਾਸੋਂ ਕਰੀਏ ਤਾਂ ਆਪ ਜੀ ਪਾਸੋਂ ਇਹੋ ਉੱਤਰ ਮਿਲਦਾ ਹੈ ਕਿ ਭਾਈਓ ! ਵੇਖੋ ਜਿਵੇਂ ਕਿ:

ਫਲ ਕਾਰਨ ਫੂਲੀ ਬਨਰਾਇ॥
ਫਲੁ ਲਾਗਾ ਤਬ ਫੂਲੁ ਬਿਲਾਇ॥
ਗਿਆਨੈ ਕਾਰਨ ਕਰਮ ਅਭਿਆਸੁ॥
ਗਿਆਨੁ ਭਇਆ ਤਹ ਕਰਮਹ ਨਾਸੁ॥੩॥
ਘ੍ਰਿਤ ਕਾਰਨ ਦਧਿ ਮਥੈ ਸਇਆਨ॥
ਜੀਵਤ ਮੁਕਤ ਸਦਾ ਨਿਰਬਾਨ॥

*(ਭੈਰਉ ਬਾਣੀ ਰਵਿਦਾਸ ਜੀ, ਪੰਨਾ ੧੧੬੭)*

ਭਾਵ ਹੈ ਕਿ ਸਾਰੇ ਕਰਮ ਧਰਮ ਗਿਆਨ ਦੀ ਪ੍ਰਾਪਤੀ ਲਈ ਹੋਇਆ ਕਰਦੇ ਹਨ, ਜਦੋਂ ਗੁਰੂ ਦੀ ਕ੍ਰਿਪਾ ਦਾ

ਸਦਕਾ ਗਿਆਨ ਦੀ ਪ੍ਰਾਪਤੀ ਹੋ ਜਾਇ ਤਦੋਂ ਫਿਰ ਹੋਰ ਜਪ, ਤਪ ਆਦਿ ਕਿਸੇ ਭੀ ਸਾਧਨ ਦੀ ਲੋੜ ਬਾਕੀ ਨਹੀਂ ਰਹਿ ਜਾਂਦੀ ਇਸੇ ਭਾਵ ਨੂੰ ਰਵਿਦਾਸ ਭਗਤ ਜੀ ਨੇ ਕਈ ਉਦਾਹਰਣਾਂ ਦੁਆਰੇ ਪ੍ਰਗਟਾਇਆ ਹੈ, ਜਿਸ ਤੋਂ ਪ੍ਰੇਰਨਾ ਲੈ ਕੇ ਮੈਂ ਭੀ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਉੱਕਰਿਆ ਹੈ, ਜਿਵੇਂ ਕਿ :

**ਜੈਸੇ ਬਨਰਾਇ ਪਰਫੁਲਤ ਫਲ ਨਮਿਤ,**
**ਲਾਗਤ ਹੀ ਫਲ ਪਤ੍ਰ ਪੁਹਪ ਬਿਲਾਤ ਹੈ॥**

***ਅਰਥ :***

(ਜਿਸ ਤਰ੍ਹਾਂ ਅਸੀਂ ਪ੍ਰਤੱਖ ਹੀ ਵੇਖਦੇ ਹਾਂ ਕਿ) ਬਨਾਸਪਤੀ ਫਲ ਦੀ ਖ਼ਾਤਰ ਪ੍ਰਫੁਲਿਤ (ਫੁਲਾਇਮਾਨ) ਹੋਇਆ ਕਰਦੀ ਹੈ। ਸੋ, ਜਦੋਂ ਫਲ ਲੱਗ ਪੈਂਦੇ ਹਨ, ਤਾਂ ਫੁੱਲ ਪਤ੍ਰ (ਸੁਤੇ ਹੀ) ਝੜ ਜਾਇਆ ਕਰਦੇ ਹਨ।

**ਜੈਸੇ ਤ੍ਰੀਆ ਰਚਿਤ ਸਿੰਗਾਰ ਭਰਤਾਰ ਹੇਤਿ,**
**ਭੇਟਤ ਭਰਤਾਰ ਉਰ ਹਾਰ ਨ ਸੁਹਾਤ ਹੈ॥**

***ਅਰਥ :***

(ਹੋਰ ਦ੍ਰਿਸ਼ਟਾਂਤ ਦੇਂਦੇ ਹਨ ਕਿ) ਜਿਸ ਤਰ੍ਹਾਂ ਇਸਤ੍ਰੀ ਪਤੀ ਦੇ ਰਿਝਾਉਨ ਖ਼ਾਤਰ) ਕਈ ਤਰ੍ਹਾਂ ਦੇ ਸ਼ਿੰਗਾਰ ਸਜਾਉਂਦੀ ਹੈ, ਅਤੇ ਜਦ ਪਤੀ ਦਾ ਮਿਲਾਪ ਹੋ ਜਾਏ ਤਾਂ ਉਸ ਵਕਤ ਗਲੇ ਪਿਆ ਹਾਰ ਭੀ (ਵਿੱਥ ਦਾ ਕਾਰਨ ਪ੍ਰਤੀਤ ਹੋਣ ਕਰਕੇ) ਚੰਗਾ ਨਹੀਂ ਲਗਿਆ ਕਰਦਾ (ਭਾਵ ਉਤਾਰ ਧਰਿਆ ਕਰਦੀ ਹੈ)।

**ਬਾਲਕ ਅਚੇਤ ਜੈਸੇ ਕਰਤ ਲੀਲਾ ਅਨੇਕ,**
**ਸੁਚਿਤ ਚਿਤੰਨ ਭਏ ਸਬੈ ਬਿਸਰਾਤ ਹੈ॥**

***ਅਰਥ :***

(ਹੋਰ ਸੁਣੋ) ਜਿਸ ਤਰ੍ਹਾਂ ਇਞਾਣਾ ਬੱਚਾ ਅਨੇਕ ਤਰ੍ਹਾਂ ਦੀਆਂ ਖੇਡਾਂ ਕਰਦਾ ਹੈ, ਪਰ ਜਦੋਂ ਸੁਚੇਤ ਤੇ ਸਿਆਣਾ ਬਣ ਜਾਂਦਾ ਹੈ ਤਾਂ (ਆਪ-ਮੁਹਾਰਾ ਹੀ) ਸਭਨਾਂ ਨੂੰ ਭੁਲਾ ਦਿਆ ਕਰਦਾ ਹੈ।

**ਤੈਸੇ ਖਟ ਕਰਮ ਧਰਮ ਸ੍ਰਮ ਗਿਆਨ ਕਾਜ,**
**ਗਿਆਨ ਭਾਨ ਉਦੈ**
**ਉਡ ਕਰਮ ਉਡਾਤ ਹੈ॥੪੦੫॥**

***ਅਰਥ :***

ਤਿਸੀ ਪ੍ਰਕਾਰ ਹੀ 'ਗਿਆਨ ਕਾਜ'—ਗਿਆਨ ਪ੍ਰਾਪਤੀ ਦੇ ਵਾਸਤੇ 'ਖਟ ਕਰਮ' ਜਗ, ਦਾਨ, ਤਪ, ਤੀਰਥ, ਬ੍ਰਤ ਪੂਜਾ, ਬੰਦਨਾ, ਰੂਪ ਆਚਰਣ ਮਈ ਛੀਆਂ ਕਰਮਾਂ ਨੂੰ ਸਾਧਾਰਣ ਧਰਮ ਰੂਪ ਸਾਧਨਾ ਦਾ ਸ੍ਰਮ (ਤਰੱਦਦ—ਪ੍ਰਜਤਨ) ਕਰੀਦਾ ਹੈ। ਪ੍ਰੰਤੂ ਗਿਆਨ ਰੂਪ ਸੂਰਜ ਦੇ ਉਦੇ ਹੋਇਆਂ (ਪ੍ਰਕਾਸ਼ ਪਾ ਆਇਆ) 'ਉਡ ਕਰਮ'—(ਉਕਤ) ਕਰਮ ਰੂਪ ਤਾਰੇ (ਸੁਤੇ ਹੀ) ਉਡ ਜਾਇਆ ਕਰਦੇ ਹਨ, ਭਾਵ—ਬੇਲੋੜੇ ਹੋਣ ਕਾਰਨ ਤਿਆਗੇ ਜਾਂਦੇ ਹਨ।੪੦੫।

***ਭਾਵਾਰਥ :*** ਉਸ ਗਿਆਨਵਾਨ ਨੂੰ ਗਿਆਨ ਦੀ ਰੌਸ਼ਨੀ ਵਿਚ ਦਿੱਸ ਆਉਂਦਾ ਹੈ ਕਿ :

ਜਾਪ ਤਾਪ ਨੇਮ ਸੁਚਿ ਸੰਜਮ ਨਾਹੀ ਇਨ ਬਿਧੇ ਛੁਟਕਾਰ॥
*(ਪੰਨਾ ੧੩੦੧)*

ਕਰਮ ਧਰਮ ਅਨੇਕ ਕਿਰਿਆ
ਸਭ ਊਪਰਿ ਨਾਮੁ ਆਚਾਰੁ॥੨॥ *(ਪੰਨਾ ੪੦੫)*

ਇਸ ਤੋਂ ਆਦਿ ਹੋਰ ਭੀ ਅਨੇਕ ਉਦਾਹਰਣ ਬਾਣੀ ਦੁਆਰੇ ਮਿਲਦੇ ਹਨ, ਜਿਨ੍ਹਾਂ ਦੁਆਰੇ ਗਿਆਨ ਮਿਲਦਾ ਹੈ ਕਿ ਇਹ ਜੋ ਸਾਰੇ ਕਰਮ ਧਰਮ ਦਿੱਸਦੇ ਹਨ ਇਹ ਰੱਬੀ-ਦਰਬਾਰ ਤਕ ਪੁੱਜਦੇ ਨਹੀਂ (ਇਹ ਓਰੈ ਹੈ ਮੂਸੇ) ਭਾਵ ਜਮ-ਮਾਰਗ ਵਿਚ ਹੀ ਲੁਟੇ ਜਾਂਦੇ ਹਨ।

**ਪ੍ਰ:** ਭਾਈ ਸਾਹਿਬ ਜੀਉ ! ਜਿਨ੍ਹਾਂ ਸਤਿਗੁਰਾਂ ਬਾਰੇ ਆਪ ਜੀ ਜ਼ਿਕਰ ਕਰਦੇ ਆ ਰਹੇ ਹੋ, ਕੀ ਦੱਸੋਗੇ ਕਿ ਉਨ੍ਹਾਂ ਨੂੰ ਸਹੀ ਰੂਪ ਵਿਚ ਕਿਵੇਂ ਅਨੁਭਵ ਕੀਤਾ ਜਾ ਸਕਦਾ ਹੈ, ਕਿਉਂਕਿ ਸਾਡੀ ਸਮਝ ਤਾਂ ਬਹੁਤ ਅਲਪੱਗ ਹੈ, ਉਨ੍ਹਾਂ ਦੀ ਸਰਬੱਗ ਸ਼ਕਤੀ ਨੂੰ ਅਨੁਭਵ ਨਹੀਂ ਕਰ ਸਕਦੇ, ਕੁਝ ਆਪ ਹੀ ਜਾਣਕਾਰੀ ਦਿਓ ?

**ਉ:** ਹੇ ਭਾਈਓ ! ਬਾਣੀ ਦੁਆਰੇ ਮੈਂ ਤਾਂ ਇਉਂ ਹੀ ਅਨੁਭਵ ਕੀਤਾ ਹੈ ਕਿ 'ਗੁਰ ਪ੍ਰਮੇਸਰ ਏਕ ਹੈ' ਭਾਵ ਗੁਰੂ ਪ੍ਰਮੇਸ਼ਰ ਦਾ ਹੀ ਰੂਪ ਹੈ, ਜਿਵੇਂ ਪ੍ਰਮੇਸ਼ਰ ਬੇਅੰਤ ਹੈ ਇਸੇ ਹੀ ਤਰ੍ਹਾਂ ਪ੍ਰਮੇਸ਼ਰ ਦਾ ਸਰੂਪ ਸਤਿਗੁਰੂ ਭੀ ਸਰਬ ਕਲਾ ਸਮਰਥ ਅਨੰਤ ਸਰੂਪ ਹੈ, ਮੈਨੂੰ ਤਾਂ ਬਾਣੀ ਦੁਆਰੇ ਇਉਂ ਹੀ ਪ੍ਰਤੀਤ ਹੋਇਆ ਹੈ ਕਿ ਸਤਿਗੁਰੂ ਦੇ ਪਿਆਰ ਜਾਂ ਤਾੜਨਾ ਭਰੀ ਪ੍ਰਵਿਰਤੀ ਦੇ ਕਾਰਨਾਮਿਆਂ ਦਾ ਅੰਤ ਨਹੀਂ ਪਾਇਆ ਜਾ ਸਕਦਾ। ਇਸੇ ਭਾਵ ਨੂੰ ਮੁਖ ਰੱਖ ਕੇ ਮੈਂ ਚੰਦ ਉਦਾਹਰਣਾਂ ਦੁਆਰੇ ਚੰਦ ਸਤਰਾਂ ਵਿਚ ਅੰਕਤ ਕਰਨ ਦਾ ਯਤਨ ਕੀਤਾ ਹੈ :

**ਜੈਸੇ ਹਸ ਬੋਲਤ ਹੀ ਡਾਕਨਿ ਹਰੈ ਕਰੇਜੌ,**
**ਬਾਲਕ ਤਾਹੀ ਲੌ ਧਾਵੈ ਜਾਨੈ ਗੋਦਿ ਲੇਤ ਹੈ॥**

*ਅਰਥ :*

ਜਿਸ ਤਰ੍ਹਾਂ ਡੈਣ ਹੱਸਦੀ ਹੱਸਦੀ ਬੋਲਣ ਮਾਤ੍ਰ 'ਤੇ ਹੀ (ਬਾਲਕ ਦਾ) ਕਲੇਜਾ ਕੱਢ ਲਿਆ ਕਰਦੀ ਹੈ (ਇਹ ਉਸਦਾ ਸੁਭਾਵ ਹੁੰਦਾ ਹੈ) ਪਰ (ਜਿਸਨੂੰ ਨਾ ਜਾਨਣ ਕਰਕੇ) ਬਾਲਕ ਇਉਂ ਜਾਣ ਕੇ ਕਿ ਓਹ (ਉਸਨੂੰ) ਗੋਦ ਵਿਚ ਲੈਂਦੀ ਹੈ ਉਸੇ ਪਾਸੇ ਨੂੰ ਹੀ ਦੌੜਿਆ ਕਰਦਾ ਹੈ।

**ਰੋਵਤ ਸੁਤਹਿ ਜੈਸੇ ਅਉਖਧਿ ਪਿਆਵੈ ਮਾਤਾ,**
**ਬਾਲਕੁ ਜਾਨਤ ਮੋਹਿ ਕਾਲਕੂਟਿ ਦੇਤ ਹੈ॥**

*ਅਰਥ :*

ਜਿਸ ਤਰ੍ਹਾਂ ਮਾਂ ਬੱਚੇ ਨੂੰ ਦਵਾਈ ਪਿਆਂਦੀ ਹੈ, ਤਾਂ ਉਹ ਰੋਇਆ ਕਰਦਾ ਹੈ, ਇਸ ਤਰ੍ਹਾਂ (ਬੇ-ਸਮਝੀ ਕਾਰਨ) ਜਾਣਦਾ ਹੈ ਕਿ ਮੈਨੂੰ 'ਕਾਲਕੂਟ' ਵਿਹੁ ਦੇਂਦੀ (ਪਿਆਉਂਦੀ) ਹੈ।

**ਹਰਨ ਭਰਨ ਗਤਿ ਸਤਿਗੁਰ ਜਾਨੀਐ ਨ,**
**ਬਾਲਕ ਜੁਗਤਿ ਮਤਿ ਜਗਤ ਅਚੇਤ ਹੈ॥**

*ਅਰਥ :*

ਤਿਸੀ ਪ੍ਰਕਾਰ ਸਤਿਗੁਰਾਂ ਦੀ ਗਤੀ—ਚਾਲਾ ਭੀ ਨਹੀਂ ਜਾਣਿਆਂ ਜਾ ਸਕਦਾ ਕਿ ਇਹ 'ਹਰਨ'—ਮਾਰਨ ਖ਼ਾਤਰ (ਸੋਧ ਦੇ ਪੱਖ ਵਰਤ ਰਿਹਾ) ਹੈ ਕਿ 'ਭਰਨ'—ਸੰਭਾਲ ਖ਼ਾਤਰ (ਪੋਖਨ ਦੇ ਪੱਖ ਵਿਚ) ਹੈ। ਕਿਉਂਕਿ ਜਗਤ (ਸੰਸਾਰ ਜੀਵਾਂ ਦੀ ਮਤਿ (ਅਕਲ ਸਮਝ) ਭੀ 'ਬਾਲਕ ਜੁਗਤਿ'—ਬਾਲਕ ਦੀ ਨਿਆਈਂ 'ਅਚੇਤ ਹੈ'—ਇਆਣਪ (ਅਗਿਆਨਤਾਈ) ਵਿਚ ਵਰਤਣ ਵਾਲੀ ਹੈ।

**ਅਕਲ ਕਲਾ ਅਲਖ ਅਤਿ ਹੀ ਅਗਾਧ ਬੋਧ,**
**ਆਪ ਹੀ ਜਾਨਤ ਆਪ**
**ਨੇਤਿ ਨੇਤਿ ਨੇਤਿ ਹੈ॥੪੦੬॥**

*ਅਰਥ :*

(ਹੇ ਭਾਈਓ!) ਸਤਿਗੁਰੂ ਮਾਇਆ ਅਵਿਦਿਆ ਰੂਪ ਕਲਾ (ਸ਼ਕਤੀ) ਤੋਂ ਰਹਿਤ ਕਲਾ ਵਾਲੇ ਹਨ—ਅਰਥਾਤ, ਨਾ ਹੀ ਅਵਿਦਿਆ ਸ਼ਕਤੀ ਸੰਪੰਨ ਜੀਵਾਂ ਵਾਲੀ ਕਲਾ ਵਾਲੇ ਓਨ੍ਹਾਂ ਨੂੰ ਮੰਨਿਆ ਜਾ ਸਕਦਾ ਹੈ, ਤੇ ਨਾ ਹੀ ਮਾਇਆ, ਸ਼ਕਤੀ ਸੰਪੰਨ ਈਸ਼੍ਵਰ ਭਾਵ ਵਾਲੀ ਕਲਾ ਵਾਲੇ। ਉਨ੍ਹਾਂ ਦੀ ਕਲਾ (ਜੀਵ ਈਸ਼੍ਵਰ ਭਾਵ ਤੋਂ ਨਿਆਰੀ ਹੀ) ਅਲਖ ਰੂਪ ਹੈ (ਕਿਸੇ ਦੀ ਲਖਤਾ ਵਿਚ ਨਹੀਂ ਆ ਸਕਦੀ) ਅਤੇ ਬੋਧ (ਗਿਆਨ) ਭੀ ਉਸਦਾ ਅਤਿਅੰਤ ਅਥਾਹ ਰੂਪ ਹੈ, ਕੇਵਲ ਆਪ ਹੀ ਆਪਣੇ ਆਪ ਨੂੰ (ਜਿਉਂ ਕਾ ਤਿਉਂ) ਜਾਣਦੇ ਹਨ, ਤਿੰਨ ਕਾਲ ਹੀ ਉਨ੍ਹਾਂ ਦਾ ਅੰਤ ਨਹੀਂ ਪਾਇਆ ਜਾ ਸਕਦਾ।

***ਭਾਵਾਰਥ :*** ਸਤਿਗੁਰਾਂ ਦੇ ਸਾਂਗ ਦਾ ਸਿੱਖ ਮਰਮ ਨਹੀਂ ਸਮਝ ਸਕਦੇ, ਕਿਉਂਕਿ ਸਤਿਗੁਰਾਂ ਦੇ ਚੋਜ ਅਪਰੰਪਰ ਹਨ। ਜਿਵੇਂ ਵੇਖਦੇ ਹਾਂ ਕਿ ਇਕ ਸਮੇਂ ਹਾਸ-ਬਿਲਾਸ ਵਿਚ ਗੁਰਮੁਖਾਂ ਦੇ ਮਨਾਂ ਨੂੰ ਉਭਾਰਦੇ ਹਨ, ਤੇ ਇਉਂ ਉਨ੍ਹਾਂ ਦੇ ਅੰਦਰ ਦੀ ਨਿਰਖ ਪਰਖ ਦ੍ਵਾਰੇ ਉਨ੍ਹਾਂ ਦੇ ਸੁਭਾਵ ਦੀ ਸੋਧ ਕਰਿਆ ਕਰਦੇ ਹਨ ਤੇ ਦੂਸਰੇ ਸਮੇਂ ਤਾੜਨਾ-ਮਈ ਵਤੀਰੇ ਵਿਚ ਵਰਤ ਕੇ ਗੁਰਮੁਖਾਂ ਦੇ ਜੇਰੇ, ਸਹਾਰੇ ਤੇ ਅਜਰ ਪਦ ਦੀ ਬਖ਼ਸ਼ਸ਼ ਕਰਨ ਦਾ ਅਧਿਕਾਰ ਪਰਖਿਆ ਕਰਦੇ ਹਨ—ਸੋ, ਪਹਿਲੀ ਅਵਸਥਾ ਉਪਰੋਂ ਤਾਂ ਮਿਠਤ ਤੇ ਪਿਆਰ ਦੀ ਹੈ ਪਰ ਅੰਦਰੋਂ (ਅਸਲ ਵਿਚ) ਹਰਨ ਦੇ ਘਰ ਵਿਚ ਵਰਤਦੇ ਹਨ ਤੇ ਉਸਦੇ ਅੰਦਰਲੀਆਂ ਵਿਕਾਰ ਵਾਸ਼ਨਾਂ ਤਥਾ ਦੁਰਗਣਾਂ ਤੋਂ ਉਸਨੂੰ ਸ਼ੁਧ ਸੋਨਾ ਬਣਾਣ ਦਾ ਘਾੜਤ ਭਰਿਆ ਵੀਚਾਰ ਹੁੰਦਾ ਹੈ, ਤੇ ਦੂਸਰੀ ਅਵਸਥਾ ਵਿਚ ਉਪਰੋਂ ਤਾੜਨਾ ਅਥਵਾ ਕ੍ਰੋਧ ਵਰਤਾਇਆ ਜਾਂਦਾ ਹੈ, ਪਰ ਅੰਦਰੋਂ 'ਭਰਨ ਦੇ ਘਰ' ਬਖ਼ਸ਼ਸ਼ਾਂ ਕਰਨ ਲਈ ਤੁਲੇ ਹੋਏ ਹੁੰਦੇ ਹਨ, ਇਸ ਲਈ ਸਤਿਗੁਰਾਂ ਦੇ ਵਰਤਾਰੇ ਦਾ ਮਰਮ ਪੂਰਾ ਪੂਰਾ ਨਹੀਂ ਜਾਣਿਆ ਜਾ ਸਕਦਾ। ਸੋ, ਗੁਰੂ ਦੀ ਆਗਿਆ ਪਾਲਣ ਕਰਦੇ ਰਹਿਣ ਲਈ ਹੀ ਸਿੱਖ ਨੂੰ ਸਾਵਧਾਨ ਰਹਿਣਾ ਚਾਹੀਦਾ ਹੈ।

ਜਿਵੇਂ ਸਤਿਗੁਰਾਂ ਦੇ ਦਸਵੇਂ ਜਾਮੇ ਵਿਚ ਉਪਕਾਰ ਨੂੰ ਨਾ ਸਮਝ ਕੇ ਭੋਲੇ ਲੋਕਾਂ ਨੇ ਇਹੋ ਆਖਿਆ ਸੀ :

ਰੋਡੂ ਗਿਦੜੂ ਭੌਂਦੂ ਸਾਰੇ॥
ਦਬੜੂ ਘੁਸੜੂ ਕਰਮਾਂ ਮਾਰੇ॥
ਕਹਿਣ ਹਾਇ ਹੁਣ ਪਈ ਬਲਾਇ॥
ਲਗੇ ਖਿਸਕਨੇ ਆਂਖ ਚੁਰਾਇ॥
ਨਹਿ ਐਸਾ ਨੌਂ ਗੁਰੂਅਨ ਕੀਨ॥
ਇਹ ਲੜਕਾ ਹੈ ਗੁਰੂ ਨਵੀਨ॥

ਇਸ ਲਈ ਸਾਦਕ ਸਿੱਖ ਨੂੰ (ਤੇਰਾ ਕੀਆ ਮੀਠਾ ਲਾਗੈ) ਹੀ ਮੰਨਣਾ ਜੋਗ ਹੈ।

**ਪ੍ਰ:** ਭਾਈ ਸਾਹਿਬ ਜੀਉ! ਆਪ ਜੀ ਨੇ ਤਾਂ ਤਕਰੀਬਨ ਪੁਰਾਤਨ ਸਾਰੇ ਹੀ ਸ਼ਾਸਤ੍ਰਾਂ ਪੁਰਾਣਾਂ ਨੂੰ ਵੀਚਾਰਿਆ ਹੈ, ਪਰ ਇਹ ਦੱਸੋ ਕੀ ਭਗਤ ਲੋਕਾਂ ਦੇ ਪ੍ਰਗਟ ਹੋਣ ਲਈ ਭੀ ਕੋਈ ਖ਼ਾਸ ਉੱਚੀ ਸ਼ਰੇਣੀ ਜਾਂ ਕੋਈ ਉੱਚਾ ਵਰਣ ਹੀ ਨੀਅਤ ਹੈ, ਇਸ ਸੰਬੰਧ ਵਿਚ ਕੁਝ ਸਾਨੂੰ ਬੋਧ ਦਿਓ, ਕਿ ਤੁਸੀਂ ਕਿਵੇਂ ਅਨੁਭਵ ਕਰਦੇ ਹੋ ਤੇ ਇਸ ਬਾਰੇ ਕਾਦਰ ਦੀ ਕੁਦਰਤ ਦਾ ਕੀ ਵਿਧਾਨ ਹੈ?

**ਉ:** ਹੇ ਭਾਈਓ! ਮੈਨੂੰ ਤਾਂ ਪੁਰਾਤਨ ਸਾਰੇ ਹੀ ਧਾਰਮਿਕ ਗ੍ਰੰਥਾਂ ਦ੍ਵਾਰੇ ਇਹੋ ਜਾਣਕਾਰੀ ਮਿਲੀ ਹੈ ਕਿ ਉਸ ਕਾਦਰ ਵਲੋਂ ਕੋਈ ਭੀ ਵਰਣ ਆਸ਼੍ਰਮ ਕਾਇਮ ਨਹੀਂ ਕੀਤਾ ਗਿਆ, ਇਹ ਸਾਰੀਆਂ ਹੀ ਬੁਣਤਾਂ ਮਨੁੱਖ ਦੇ ਦਿਮਾਗ਼ ਦੀਆਂ ਘਾੜਤਾਂ ਹਨ, ਇਸੇ ਲਈ ਜਦੋਂ ਅਸੀਂ ਉਸ ਪ੍ਰਭੂ ਦੀ ਸਮਾਨ ਦ੍ਰਿਸ਼ਟੀ ਵੱਲ ਨਜ਼ਰ ਮਾਰਦੇ ਹਾਂ ਤਾਂ ਦਿੱਸ ਆਉਂਦਾ ਹੈ ਕਿ ਊਚਾਂ ਦੇ ਨੀਚ, ਨੀਚਾਂ ਦੇ ਘਰਾਣਿਆਂ ਵਿਚ ਉੱਚੀਆਂ ਵਿਅਕਤੀਆਂ ਪ੍ਰਗਟ ਹੁੰਦੀਆਂ ਵੇਖਣ ਵਿਚ ਆਉਂਦੀਆਂ ਹਨ, ਜਿਨ੍ਹਾਂ ਦੇ ਸੰਬੰਧ ਵਿਚ ਸਾਨੂੰ ਗੁਰੂ ਗ੍ਰੰਥ ਸਾਹਿਬ ਜੀ ਦ੍ਵਾਰੇ ਕਈ ਥਾਵਾਂ 'ਤੇ ਬੋਧ ਮਿਲਦਾ ਹੈ, ਜਿਵੇਂ ਕਿ:

ਨੀਚ ਜਾਤਿ ਹਰਿ ਜਪਤਿਆ ਊਤਮ ਪਦਵੀ ਪਾਇ॥
ਪੂਛਹੁ ਬਿਦਰ ਦਾਸੀ ਸੁਤੈ
ਕਿਸਨੁ ਉਤਰਿਆ ਘਰਿ ਜਿਸੁ ਜਾਇ॥੧॥....
ਰਵਿਦਾਸੁ ਚਮਾਰੁ ਉਸਤਤਿ ਕਰੇ
ਹਰਿ ਕੀਰਤਿ ਨਿਮਖ ਇਕ ਗਾਇ॥
ਪਤਿਤ ਜਾਤਿ ਉਤਮੁ ਭਇਆ
ਚਾਰਿ ਵਰਨ ਪਏ ਪਗਿ ਆਇ॥੨॥
ਨਾਮ ਦੇਅ ਪ੍ਰੀਤਿ ਲਗੀ ਹਰਿ ਸੇਤੀ
ਲੋਕੁ ਛੀਪਾ ਕਹੈ ਬੁਲਾਇ॥

*(ਸੂਹੀ ਮ: ੪, ਪੰਨਾ ੭੩੩)*

ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ॥
ਨਾਨਕੁ ਤਿਨ ਕੈ ਸੰਗਿ ਸਾਥਿ
ਵਡਿਆ ਸਿਉ ਕਿਆ ਰੀਸ॥
ਜਿਥੈ ਨੀਚ ਸਮਾਲੀਅਨਿ
ਤਿਥੈ ਨਦਰਿ ਤੇਰੀ ਬਖਸੀਸ॥੪॥੩॥

*(ਸ੍ਰੀ ਰਾਗੁ ਮ: ੧, ਪੰਨਾ ੧੫)*

ਜਾ ਕੀ ਛੋਤਿ ਜਗਤ ਕਉ ਲਾਗੈ ਤਾ ਪਰ ਤੁਹੀ ਢਰੈ॥
ਨੀਚਹ ਊਚ ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ॥੧॥
ਨਾਮਦੇਵ ਕਬੀਰੁ ਤਿਲੋਚਨੁ ਸਧਨਾ ਸੈਨੁ ਤਰੈ॥
ਕਹਿ ਰਵਿਦਾਸੁ ਸੁਨਹੁ ਰੇ ਸੰਤਹੁ
ਹਰਿ ਜੀਉ ਤੇ ਸਭੈ ਸਰੈ॥੨॥੧॥

*(ਰਾਗੁ ਮਾਰੂ ਬਾਣੀ ਰਵਿਦਾਸ ਜੀ, ਪੰਨਾ ੧੧੦੬)*

ਨਾਮਾ ਛੀਬਾ ਕਬੀਰੁ ਜੋੁਲਾਹਾ
ਪੂਰੇ ਗੁਰ ਤੇ ਗਤਿ ਪਾਈ॥
ਬ੍ਰਹਮ ਕੇ ਬੇਤੇ ਸਬਦੁ ਪਛਾਣਹਿ ਹਉਮੈ ਜਾਤਿ ਗਵਾਈ॥
ਸੁਰਿ ਨਰ ਤਿਨ ਕੀ ਬਾਣੀ ਗਾਵਹਿ
ਕੋਇ ਨ ਮੇਟੈ ਭਾਈ॥
ਦੈਤ ਪੁਤੁ ਕਰਮ ਧਰਮ ਕਿਛੁ ਸੰਜਮ ਨ ਪੜੈ
ਦੂਜਾ ਭਾਉ ਨ ਜਾਣੈ॥
ਸਤਿਗੁਰੁ ਭੇਟਿਐ ਨਿਰਮਲੁ ਹੋਆ
ਅਨਦਿਨੁ ਨਾਮੁ ਵਖਾਣੈ॥

*(ਸ੍ਰੀ ਰਾਗੁ ਮ: ੩, ਪੰਨਾ ੬੭)*

ਇਸੇ ਤਰ੍ਹਾਂ ਸਾਨੂੰ ਗੁਰੂ ਗ੍ਰੰਥ ਸਾਹਿਬ ਜੀ ਵਿਚੋਂ ਹੋਰ ਭੀ ਬਹੁਤ ਪ੍ਰਮਾਣ ਮਿਲਦੇ ਹਨ ਕਿ ਉਸ ਪਰੀ-ਪੂਰਨ-ਪ੍ਰਮੇਸ਼ਰ ਵਲੋਂ ਕੋਈ ਭੀ ਭਿੰਨ ਭਿੰਨ, ਊਚ ਨੀਚ ਜਾਤਾਂ ਨੂੰ ਕਾਇਮ ਨਹੀਂ ਕੀਤਾ ਅਤੇ ਜਦੋਂ ਉਸ ਪ੍ਰਭੂ ਵਲੋਂ ਕੋਈ ਵਖੋ ਵਖ ਵਰਣ ਹੀ ਨਹੀਂ ਬਣਾਇਆ ਤਾਂ ਫਿਰ ਕਿਸੇ ਖ਼ਾਸ ਫ਼ਿਰਕੇ ਵਿਚ ਕਿਸੇ ਭਗਤ ਦੇ ਪ੍ਰਗਟ ਹੋਣ ਦਾ ਸਵਾਲ ਹੀ ਨਹੀਂ ਪੈਦਾ ਹੁੰਦਾ, ਕਿਉਂਕਿ ਗੁਰੂ ਗ੍ਰੰਥ ਸਾਹਿਬ ਜੀ ਦਾ ਫ਼ੁਰਮਾਨ ਹੈ:

ਅਵਲਿ ਅਲਹ ਨੂਰੁ ਉਪਾਇਆ
ਕੁਦਰਤਿ ਕੇ ਸਭ ਬੰਦੇ॥
ਏਕ ਨੂਰ ਤੇ ਸਭੁ ਜਗੁ ਉਪਜਿਆ
ਕਉਨ ਭਲੇ ਕੋ ਮੰਦੇ॥੧॥
ਲੋਗਾ ਭਰਮਿ ਨ ਭੂਲਹੁ ਭਾਈ॥
ਖਾਲਿਕੁ ਖਲਕ ਖਲਕ ਮਹਿ ਖਾਲਿਕੁ
ਪੂਰਿ ਰਹਿਓ ਸ੍ਰਬ ਠਾਂਈ॥੧॥ ਰਹਾਉ॥
ਮਾਟੀ ਏਕ ਅਨੇਕ ਭਾਂਤਿ ਕਰਿ ਸਾਜੀ ਸਾਜਨਹਾਰੈ॥
ਨਾ ਕਛੁ ਪੋਚ ਮਾਟੀ ਕੇ ਭਾਂਡੇ ਨਾ ਕਛੁ ਪੋਚ ਕੁੰਭਾਰੈ॥੨॥
ਸਭ ਮਹਿ ਸਚਾ ਏਕੋ ਸੋਈ
ਤਿਸ ਕਾ ਕੀਆ ਸਭੁ ਕਛੁ ਹੋਈ॥ *(ਪੰਨਾ ੧੩੪੯)*

ਸੋ, ਮੈਂ ਭੀ ਗੁਰਬਾਣੀ ਦੀਆਂ ਉਪ੍ਰੋਕਤ ਪੰਗਤੀਆਂ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਅੰਕਤ ਕਰਨ ਦਾ ਯਤਨ ਕੀਤਾ ਹੈ ਕਿ ਉਸ ਨਿਰੰਕਾਰ ਦੇ ਭਗਤਾਂ ਦੇ ਪ੍ਰਗਟ ਹੋਣ ਦਾ ਕੋਈ ਖ਼ਾਸ ਵਰਣ ਨਹੀਂ, ਉਹ ਹਰ ਵਰਣ ਆਸ਼੍ਰਮ ਵਿਚ ਹੀ ਪਾਏ ਜਾਂਦੇ ਹਨ। ਜਿਵੇਂ ਕਿ:

**ਦੈਤ ਸੁਤ ਭਗਤ ਪ੍ਰਗਟਿ ਪ੍ਰਹਿਲਾਦ ਭਏ,**
**ਦੇਵ ਸੁਤ ਜਗ ਮੈ ਸਨੀਚਰ ਬਖਾਨੀਐ॥**

***ਅਰਥ :***

(ਅਸੀਂ ਵੇਖਦੇ ਹਾਂ ਕਿ) ਹਰਨਾਖ਼ਸ਼ ਦੈਂਤ ਦਾ ਪੁੱਤਰ ਪ੍ਰਹਿਲਾਦ ਭਗਤ ਪ੍ਰਗਟ ਹੋਇਆ ਹੈ, ਤੇ (ਸੂਰਜ) ਦੇਵਤੇ ਦੇ ਘਰ ਛਨਿਛਰ ਪੁੱਤਰ ਹੋਇਆ ਇਹ ਗੱਲ ਸਭ ਲੋਕ ਆਖਦੇ ਹਨ।

**ਮਧੁ ਪੁਰ ਬਾਸੀ ਕੰਸ ਅਧਮ ਅਸੁਰ ਭਏ,**
**ਲੰਕਾ ਬਾਸੀ ਸੇਵਕ ਭਭੀਖਨ ਪਛਾਨੀਐ॥**

***ਅਰਥ :***

ਪਵਿੱਤ੍ਰ ਧਾਮ ਰੂਪ ਪੁਰੀਆਂ ਵਿਚ 'ਮਧੁਪੁਰ'—ਮਥਰਾਪੁਰੀ ਵਿਖੇ ਵੱਸਣ ਵਾਲਾ ਕੰਸ 'ਅਸੁਰ'—ਦੈਂਤ ਹੋਇਆ (ਦੈਂਤ ਭੀ) ਅਧਮ (ਨੀਚ) ਅਤੇ ਦੈਂਤਾਂ ਦੀ ਨਗਰੀ ਲੰਕਾ ਦਾ ਵਸਨੀਕ ਸੀ ਬਿਭੀਖਣ (ਰੌਣ ਦਾ ਛੋਟਾ ਭਰਾ ਜਿਸਨੂੰ) ਰਾਮ ਜੀ ਦਾ ਸੇਵਕ (ਭਗਤ ਸਾਰਾ ਜਹਾਨ ਹੀ) ਪਛਾਣਦਾ ਮੰਨਿਆ ਹੈ।

**ਸਾਗਰ ਗੰਭੀਰ ਬਿਖੈ ਬਿਖਿਆ ਪ੍ਰਗਾਸ ਭਈ,**
**ਅਹਿ ਮਸਤਕਿ ਮਨਿ ਉਦੈ ਉਨਮਾਨੀਐ॥**

***ਅਰਥ :***

ਮਹਾਨ ਡੂੰਘੇ ਸਮੁੰਦਰ ਵਿਚੋਂ ਬਿਖਿਆ ਪ੍ਰਗਟ ਹੋਈ ਅਤੇ ਸੱਪ ਦੇ ਸਿਰ ਵਿਚੋਂ ਮਣੀ ਪ੍ਰਗਟ ਹੁੰਦੀ ਵਿਚਾਰੀ ਜਾਂਦੀ ਹੈ।

**ਬਰਨ ਸਥਾਨ ਲਘੁ ਦੀਰਘ ਜਤਨ ਕਰੈ,**
**ਅਕਥ ਕਥਾ ਬਿਨੋਦ**
**ਬਿਸਮ ਨ ਜਾਨੀਐ॥੪੦੭॥**

***ਅਰਥ :***

'ਬਰਨ'—ਬ੍ਰਾਹਮਣ, ਖਤ੍ਰੀ, ਵੈਸ਼ਜ, ਸ਼ੂਦਰ (ਚਾਰੋਂ ਬਰਨਾਂ) ਤੇ 'ਸਥਾਨ'—ਆਸ਼੍ਰਮ—ਬ੍ਰਹਮਚਰਜ, ਗ੍ਰਿਹਸਥ, ਬਾਨ-ਪ੍ਰਸਥ, ਸੰਨਿਆਸ (ਚਾਰੇ ਆਸ਼੍ਰਮਾਂ) ਵਿਖੇ ਛੋਟਿਆਂ ਵੱਡਿਆਂ ਦਾ 'ਜਤਨ' ਜੋੜ (ਮੇਲਾ) ਕਰੀਦਾ ਹੈ—ਭਾਵ, ਨੀਚਾਂ ਦੇ ਊਚ ਤੇ ਊਚਾਂ ਦੇ ਘਰ ਨੀਚ ਇਸ ਤਰ੍ਹਾਂ ਦਾ ਸਮਾਗਮ ਵਰਤਦਾ ਦੇਖੀਦਾ ਹੈ (ਜੋ ਇਸ ਗੱਲ ਦਾ ਸੂਚਕ ਹੈ ਕਿ) ਇਹ ਵਾਹਿਗੁਰੂ ਦੇ ਘਰ ਦੀ ਕਥਾ ਅਕੱਥ ਸਰੂਪ ਹੈ ਤੇ ਉਸਦਾ 'ਬਿਨੋਦ'—ਚੋਜ ਹੈ—ਹੈਰਾਨ ਕਰਨਹਾਰਾ ਜੋ ਨਹੀਂ ਜਾਣਿਆ ਜਾ ਸਕਦਾ—ਭਾਵ ਸ਼ਾਸਤ੍ਰਾਂ ਤੋਂ ਵਾਹਿਗੁਰੂ ਦੇ ਘਰ ਦਾ ਪੂਰਨ ਬੋਧ ਅਗੰਮ ਰੂਪ ਹੈ।੪੦੭।

***ਭਾਵਾਰਥ :*** ਇਹ ਨਹੀਂ ਕਿਹਾ ਜਾ ਸਕਦਾ ਕਿ ਉੱਤਮ ਵਰਣ ਵਿੱਚੋਂ ਉੱਤਮ ਪੁਰਸ਼ ਪੈਦਾ ਹੁੰਦਾ ਹੈ ਜਾਂ ਕਿਸੇ ਪਵਿੱਤ੍ਰ ਜਗ੍ਹਾ ਉੱਤੇ ਹੀ ਪਵਿੱਤ੍ਰ ਪੁਰਸ਼ ਪੈਦਾ ਹੁੰਦਾ ਹੈ, ਇਸੇ ਗੱਲ ਨੂੰ ਸੂਚਨ ਕਰਨ ਲਈ ਕਿਹਾ ਹੈ ਕਿ ਦੈਂਤ ਕੁਲ ਵਿਚ ਪ੍ਰਭੂ ਦਾ ਵਿਰੋਧੀ ਪ੍ਰਭੂ ਦੇ ਆਪਣੇ ਹੀ ਸ਼ਹਿਰ ਮਥਰਾ ਵਿਚ ਦੈਂਤ ਤੇ ਵੈਰੀ ਦੇ ਘਰ (ਲੰਕਾ) ਵਿਚ ਰਾਮ ਜੀ ਦਾ ਸੇਵਕ, ਪੈਦਾ ਹੋਏ ਤੇ ਹੋ ਭੀ ਸਕਦੇ ਹਨ। ਇਸੇ ਗੱਲ ਨੂੰ ਹੀ ਕਈ ਤਰ੍ਹਾਂ ਦੇ ਦ੍ਰਿਸ਼ਟਾਂਤ ਦੇ ਕੇ ਸਾਬਤ ਕੀਤਾ ਹੈ।

**ਪ੍ਰ:** ਭਾਈ ਸਾਹਿਬ ਜੀਉ! ਇਹ ਆਮ ਹੀ ਵੇਖਣ ਵਿਚ ਆਉਂਦਾ ਹੈ ਕਿ ਸੰਸਾਰ ਭਰ ਦੇ ਸਮੂੰਹ ਧਰਮ ਅਸਥਾਨਾਂ ਵਿਚ ਹਰ ਰੋਜ਼ ਹੀ ਹਜ਼ਾਰਾਂ ਨਹੀਂ ਸਗੋਂ ਲੱਖਾਂ ਦੀ ਗਿਣਤੀ ਵਿਚ ਲੋਕ ਆਉਂਦੇ ਹਨ, ਪਰ ਅਸੀਂ ਤਾਂ ਉਨ੍ਹਾਂ ਨੂੰ ਬੈਰੂੰਨੀ ਰੂਪ ਵਿਚ ਹੀ ਵੇਖਦੇ ਹਾਂ ਕਿ ਉਨ੍ਹਾਂ ਦਾ ਪਹਿਰਾਵਾ ਤੇ ਬੋਲ-ਬਾਣੀ ਭੀ ਨਿੰਮ੍ਰਤਾ ਭਰੀ ਹੋਇਆ ਕਰਦੀ ਹੈ, ਪਰ ਜਦੋਂ ਉਨ੍ਹਾਂ ਦੇ ਕਦੀ ਨੇੜੇ ਹੋ ਕੇ ਉਨ੍ਹਾਂ ਨੂੰ ਤੱਕਣ ਦਾ ਸਮਾਂ ਬਣਦਾ ਹੈ, ਤਾਂ ਉਨ੍ਹਾਂ ਦੀ ਅੰਦਰੂਨੀ ਭਾਵਨਾ ਬਾਹਰਲੇ ਪਹਿਰਾਵੇ ਨਾਲੋਂ ਉੱਕਾ ਹੀ ਉਲਟ ਹੋਇਆ ਕਰਦੀ ਹੈ, ਭਾਵ ਉਨ੍ਹਾਂ ਦੇ ਅੰਦਰੋਂ ਵੈਰ ਵਿਰੋਧ, ਹਰਖ ਸੋਗ ਬਣੇ ਹੀ ਰਹਿੰਦੇ ਹਨ, ਕਿਉਂ ਜੀ! ਅਜਿਹੇ ਲੋਕਾਂ ਬਾਰੇ ਤੁਸੀਂ ਕੀ ਕਹਿਣਾ ਚਾਹੋਗੇ, ਸਾਨੂੰ ਭੀ ਉਨ੍ਹਾਂ ਬਾਰੇ ਕੁਝ ਗੁਰਮਤ ਅਨੁਸਾਰ ਜਾਣਕਾਰੀ ਦਿਓ?

**ਉ:** ਹੇ ਭਾਈਓ! ਅਸਲ ਵਿਚ ਅਜਿਹੇ ਲੋਕਾਂ ਬਾਰੇ ਮੈਂ ਤਾਂ ਖ਼ੁਦ ਕੁਝ ਭੀ ਕਹਿਣਾ ਨਹੀਂ ਚਾਹੁੰਦਾ ਕਿਉਂਕਿ ਅਜਿਹੇ ਲੋਕਾਂ ਬਾਰੇ ਗੁਰੂ ਗ੍ਰੰਥ ਸਾਹਿਬ ਜੀ ਨੇ ਬਹੁਤ ਕੁਝ ਖ਼ੁਲਾਸੇ ਰੂਪ ਵਿਚ ਫ਼ੁਰਮਾਇਆ ਹੈ, ਜਿਸਦਾ ਭਾਵ ਹੈ ਕਿ ਐਸੇ ਕੇਵਲ ਬਾਹਰੋਂ ਹੀ ਪਹਿਰਾਵਾ ਧਾਰਨ ਕਰਨ ਵਾਲੇ ਲੋਕਾਂ ਨੂੰ ਗੁਰੂ ਗ੍ਰੰਥ ਸਾਹਿਬ ਜੀ ਨੇ ਉੱਕਾ ਹੀ ਕਬੂਲ ਨਹੀਂ ਕੀਤਾ, ਆਪ ਜੀ ਫ਼ੁਰਮਾਨ ਕਰਦੇ ਹਨ, ਜਿਵੇਂ ਕਿ :

ਸਤਿਗੁਰ ਨੋ ਸਭੁ ਕੋ ਵੇਖਦਾ ਜੇਤਾ ਜਗਤੁ ਸੰਸਾਰੁ॥
ਡਿਠੈ ਮੁਕਤਿ ਨ ਹੋਵਈ ਜਿਚਰੁ ਸਬਦਿ ਨ ਕਰੇ ਵੀਚਾਰੁ॥
ਹਉਮੈ ਮੈਲੁ ਨ ਚੁਕਈ ਨਾਮਿ ਨ ਲਗੈ ਪਿਆਰੁ॥

*(ਸਲੋਕੁ ਮ: ੩, ਪੰਨਾ ੫੯੪)*

ਮੁਖਹੁ ਹਰਿ ਹਰਿ ਸਭੁ ਕੋ ਕਰੈ
ਵਿਰਲੈ ਹਿਰਦੈ ਵਸਾਇਆ॥
ਨਾਨਕ ਜਿਨ ਕੈ ਹਿਰਦੈ ਵਸਿਆ
ਮੋਖ ਮੁਕਤਿ ਤਿਨ੍ ਪਾਇਆ॥੮॥੨॥

*(ਵਡਹੰਸੁ ਮ: ੩, ਪੰਨਾ ੫੬੫)*

ਰਾਮ ਰਾਮ ਸਭੁ ਕੋ ਕਹੈ ਕਹਿਐ ਰਾਮੁ ਨ ਹੋਇ॥
ਗੁਰ ਪਰਸਾਦੀ ਰਾਮੁ ਮਨਿ ਵਸੈ ਤਾ ਫਲੁ ਪਾਵੈ ਕੋਇ॥੧॥

*(ਗੂਜਰੀ ਮ: ੩, ਪੰਨਾ ੪੯੧)*

ਭਾਵ ਜਿਨ੍ਹਾਂ ਨੇ ਸਰੀਰ ਪਰ ਕੇਵਲ ਗੁਰਮੁਖ ਹੋਣ ਦਾ ਲਿਬਾਸ ਹੀ ਧਾਰਨ ਕੀਤਾ ਹੈ ਉਸਨੂੰ ਤਾਂ ਕੇਵਲ ਕਾਗ਼ਜ਼ੀ ਫੁਲ ਹੀ ਕਿਹਾ ਜਾ ਸਕਦਾ ਹੈ, ਕਿਉਂਕਿ ਉਸ ਕਾਗ਼ਜ਼ੀ ਫੁਲ ਦੀ ਸਜਾਵਟ ਤੇ ਬਨਾਵਟ ਤਾਂ ਵੇਖਣ ਵਿਚ ਸੁਹਾਵਣੀ ਨਜ਼ਰ ਆਉਂਦੀ ਹੈ, ਪਰ ਉਸ ਵਿਚ ਸੁਗੰਧੀ ਨਹੀਂ ਹੈ, ਜਿਸ ਕਰਕੇ ਜਾਣਕਾਰਾਂ ਦੀ ਦ੍ਰਿਸ਼ਟੀ ਵਿਚ ਉਨ੍ਹਾਂ ਦੀ ਕੋਈ ਭੀ ਕੀਮਤ ਨਹੀਂ ਹੈ। ਇਸੇ ਹੀ ਤਰ੍ਹਾਂ ਜਿਨ੍ਹਾਂ ਲੋਕਾਂ ਦੇ ਹਿਰਦੇ ਭਗਤੀ ਦੀ ਸੁਗੰਧੀ ਤੋਂ ਸੱਖਣੇ ਹਨ, ਉਹ ਭੀ ਰੱਬੀ-ਦਰਬਾਰ ਵਿਚ ਕਬੂਲੇ ਨਹੀਂ ਜਾਂਦੇ। ਪਰ ਜੋ ਵਾਹਿਗੁਰੂ ਜੀ ਦਾ ਮਨ ਕਰਕੇ ਸਿਮਰਨ ਕਰਦੇ ਹਨ, ਉਨ੍ਹਾਂ ਦੇ ਅੰਦਰੋਂ ਚਿੰਤਾ, ਭਯ, ਭਰਮ, ਵੈਰ, ਵਿਰੋਧ, ਸਦਾ ਲਈ ਅਭਾਵ ਹੋ ਜਾਂਦੇ ਹਨ ਅਤੇ ਕੁਲ ਗੋਤ ਦੇ ਅਭਿਮਾਨ ਨੂੰ ਮਿਟਾ ਕੇ ਜਨਮ ਮਰਨ ਦੇ ਸੰਕਟਾਂ ਤੋਂ ਸਦਾ ਲਈ ਛੁੱਟ ਜਾਂਦੇ ਹਨ। ਸੋ, ਮੈਂ ਭੀ ਉਪ੍ਰੋਕਤ ਗੁਰਬਾਣੀ ਦੀਆਂ ਪੰਗਤੀਆਂ ਤੋਂ ਪ੍ਰੇਰਨਾ ਲੈ ਕੇ ਉਨ੍ਹਾਂ ਗੁਰਮੁਖਾਂ ਦੇ ਅੰਦਰ ਧਾਰਨ ਕੀਤੇ ਗੁਣਾਂ ਨੂੰ ਚੰਦ ਸਤਰਾਂ ਵਿਚ ਅੰਕਤ ਕਰਨ ਦਾ ਉਪਰਾਲਾ ਕੀਤਾ ਹੈ, ਜਿਵੇਂ ਕਿ :

**ਚਿੰਤਾਮਨਿ ਚਿਤਵਤ ਚਿੰਤਾ ਚਿਤ ਤੇ ਚੁਰਾਈ,**
**ਅਜੋਨੀ ਅਰਾਧੇ ਜੋਨਿ ਸੰਕਟ ਕਟਾਏ ਹੈ॥**

*ਅਰਥ :*

(ਉਨ੍ਹਾਂ ਗੁਰਮੁਖਾਂ ਦੇ) ਚਿੱਤ ਦੀਆਂ ਮੁਰਾਦਾਂ ਪੂਰੀਆਂ ਕਰਨਹਾਰੇ ਵਾਹਿਗੁਰੂ ਜੀ ਦੇ 'ਚਿਤਵਤ'—ਅਰਾਧਨ ਮਾਤ੍ਰ 'ਤੇ ਹੀ ਚਿੱਤ ਤੋਂ ਚਿੰਤਾਵਾਂ ਚੁਰਾਈਆਂ ਗਈਆਂ—ਭਾਵ ਦੂਰ ਹੋ ਗਈਆਂ ਹਨ ਤੇ 'ਅਜੋਨੀ'—ਅਜਨਮੇ (ਜਨਮ-ਰਹਿਤ) ਭਗਵੰਤ ਨੂੰ ਅਰਾਧ ਕੇ ਮਾਤਾ ਦੀ ਜੋਨੀ ਵਿਖੇ ਆਉਣ ਦੇ ਸੰਕਟਾਂ ਨੂੰ ਕਟਾ ਘੱਤਿਆ (ਭਾਵ ਨਵਿਰਤ ਕਰ ਮਾਰਿਆ) ਹੈ।

**ਜਪਤ ਅਕਾਲ ਕਾਲ ਕੰਟਕ ਕਲੇਸ ਨਾਸੇ,**
**ਨਿਰਭੈ ਭਜਨ ਭ੍ਰਮ ਭੈ ਦਲ ਭਜਾਏ ਹੈ॥**

*ਅਰਥ :*

(ਇਸੇ ਤਰ੍ਹਾਂ ਹੀ) ਅਕਾਲ ਸਰੂਪ ਅਬਿਨਾਸ਼ੀ ਪੁਰਖ ਨੂੰ ਜਪਦਿਆਂ ਹੋਇਆਂ ਕਾਲ ਦੇ 'ਕੰਟਕ'—ਖਟਕੇ (ਦਿਲ ਅੰਦਰ ਚੁਭਦੇ ਰਹਿਣਹਾਰੇ ਕੰਡੇ) ਤੋਂ ਹੋਣ ਵਾਲੇ ਕਲੇਸ਼ ਨਸ਼ਟ ਹੋ ਗਏ ਹਨ। ਅਤੇ 'ਨਿਰਭੈ'—ਭੈ ਤੋਂ ਰਹਿਤ ਭਗਵੰਤ ਦਾ ਭਜਨ ਕਰਨ ਨਾਲ (ਅਗਿਆਨ) ਤੋਂ ਉਤਪੰਨ ਹੋਣ ਵਾਲੇ ਭੈ ਦਾ 'ਦਲ'—ਲਸ਼ਕਰ (ਸਮੂੰਹ) ਭਜਾ ਦਿੱਤਾ ਹੈ।

**ਸਿਮਰਤ ਨਾਥ ਨਿਰਵੈਰ ਬੈਰ ਭਾਉ ਤਿਆਗਿਓ,**
**ਭਾਗਿਓ ਭੇਦੁ ਖੇਦੁ ਨਿਰਭੇਦ ਗੁਣ ਗਾਏ ਹੈ॥**

*ਅਰਥ :*

(ਅਤੇ) ਨਿਰਵੈਰ ਨਾਥ (ਸੰਪੂਰਨ ਜਗਤ ਭਰ ਦੇ ਸੁਆਮੀ) ਜਗਤ ਨਾਥ ਨੂੰ ਸਿਮਰਨ ਕਰਦਿਆਂ ਵੈਰ-ਭਾਵ ਛੁਟ ਗਿਆ, ਤੇ 'ਨਿਰਭੇਦ'—ਇਕ ਰਸ ਸਰਬ-ਵਿਆਪੀ ਪਾਰਬ੍ਰਹਮ ਦੇ ਗੁਣ ਗਾਉਣ ਸਾਰ, ਭੇਦ (ਅਗਿਆਨ ਤੋਂ ਉਤਪੰਨ ਹੋਏ ਜੜ੍ਹ ਚੇਤਨ ਆਦਿ ਸਭ ਪ੍ਰਕਾਰ ਦੇ ਵਖੇਵੇਂ) ਤਥਾ ਭੇਦ ਤੋਂ ਪਰਗਟਣ ਵਾਲੇ ਖੇਦ ਭੀ ਸਮੂੰਹ ਭੱਜ ਗਏ ਹਨ।

**ਅਕੁਲ ਅੰਚਲ ਗਹੇ ਕੁਲ ਨ ਬਿਚਾਰੈ ਕੋਊ,**
**ਅਟਲ ਸਰਨਿ**
**ਆਵਾ ਗਵਨ ਮਿਟਾਏ ਹੈ॥੪੦੮॥**

*ਅਰਥ :*

(ਇਸ ਤਰ੍ਹਾਂ ਉਨ੍ਹਾਂ ਗੁਰਮੁਖਾਂ ਦੇ) ਕੁਲ ਗੋਤ ਤੇ ਰਹਿਤ ਨਿਰਾਕਾਰ ਸਰੂਪ ਪਰਮਾਤਮਾ ਦਾ 'ਅੰਚਲ'—ਪੱਲਾ (ਆਸਰਾ) ਫੜਿਆਂ ਕੁਲ ਦੀ ਕੋਈ ਵੀਚਾਰ (ਪ੍ਰਵਾਹ) ਹੀ ਨਹੀਂ ਕਰਦਾ ਤੇ 'ਅਟਲ'—ਅਬਿਨਾਸ਼ੀ ਪ੍ਰਮੇਸ਼ਰ ਦੀ ਸ਼ਰਨ ਆਇਆਂ ਆਵਾਗਵਨ (ਜਨਮ ਮਰਣ) ਮਿਟ ਜਾਂਦੇ ਹਨ।੪੦੮।

***ਭਾਵਾਰਥ :*** ਉਹ ਗੁਰਮੁਖ ਜਨਮ ਮਰਨ ਦੇ ਚੱਕ੍ਰ ਤੋਂ ਸੁਤੰਤ੍ਰ ਹੋ ਜਾਂਦੇ ਹਨ, ਜਿਥੇ ਉਨ੍ਹਾਂ ਨੇ ਆਪਣਾ ਉਧਾਰ ਕਰ ਲਿਆ ਹੈ ਉਥੇ ਉਹ ਬਾਕੀ ਸੰਸਾਰੀ ਲੋਕਾਂ ਨੂੰ ਭੀ ਕਲਿਆਣਕਾਰੀ ਸਾਬਤ ਹੁੰਦੇ ਹਨ।

ਪ੍ਰ: ਭਾਈ ਸਾਹਿਬ ਜੀਉ! ਜਿਨ੍ਹਾਂ ਗੁਰਮੁਖਾਂ ਦਾ ਆਪ ਜੀ ਜ਼ਿਕਰ ਕਰਦੇ ਆ ਰਹੇ ਹੋ ਉਨ੍ਹਾਂ ਦਾ ਬਾਹਰਲਾ ਪਹਿਰਾਵਾ ਤਾਂ ਸਾਨੂੰ ਦਿੱਸ ਰਿਹਾ ਹੁੰਦਾ ਹੈ, ਪਰ ਉਨ੍ਹਾਂ ਦੇ ਜੋ ਮਾਨਸਕ ਦੈਵੀ-ਗੁਣ ਹਨ, ਉਨ੍ਹਾਂ ਨੂੰ ਅਨੁਭਵ

ਕਰਨ ਲਈ ਸਾਡੀ ਸਮਝ ਤਾਂ ਅਸਮਰਥ ਹੈ, ਪਰ ਤੁਸੀਂ ਤਾਂ ਉਨ੍ਹਾਂ ਦੇ ਅੰਤ੍ਰੀਵ ਦੈਵੀ-ਗੁਣਾਂ ਦੀ ਸੋਝੀ ਰੱਖਦੇ ਹੋ, ਉਨ੍ਹਾਂ ਦੀ ਕੁਝ ਸਾਨੂੰ ਭੀ ਜਾਣਕਾਰੀ ਦਿਓ ਤਾਕਿ ਜਦੋਂ ਭੀ ਉਨ੍ਹਾਂ ਦਾ ਸੁਭਾਵਕ ਮੇਲ ਹੋ ਜਾਏ ਤਾਂ ਸਾਨੂੰ ਭੀ ਪਛਾਣ ਹੋ ਜਾਏ ?

ਉ: ਹੇ ਭਾਈਓ ! ਐਸੇ ਗੁਰਮੁਖਾਂ ਦੀ ਮਾਨਸਕ ਦ੍ਰਿਸ਼ਟੀ ਬਾਰੇ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਕਈ ਥਾਵਾਂ 'ਤੇ ਫ਼ੁਰਮਾਨ ਆਉਂਦਾ ਹੈ ਕਿ ਉਨ੍ਹਾਂ ਗੁਰਮੁਖਾਂ ਦੀ ਮਾਨਸਕ ਉਡਾਣ ਇਤਨੀ ਉਚੇਰੀ ਹੋ ਗਈ ਹੈ, ਕਿ ਉਨ੍ਹਾਂ ਦੇ ਅੰਦਰੋਂ ਦ੍ਵੰਦਵਾਦ ਹੀ ਮਿਟ ਗਿਆ ਹੈ, ਭਾਵ ਉਨ੍ਹਾਂ ਦੀ ਸੁਖ ਦੁਖ, ਹਰਖ ਸੋਗ ਵਿਚ ਸਦਾ ਹੀ ਸਮਾਨ ਦ੍ਰਿਸ਼ਟੀ ਪ੍ਰਪੱਕ ਹੋ ਗਈ, ਜਿਵੇਂ ਕਿ ਗੁਰਬਾਣੀ ਵਿਚ ਫ਼ੁਰਮਾਨ ਹੈ ਕਿ ਉਹ ਗੁਰਮੁਖ :

ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ ॥
ਸੁਖ ਸਨੇਹੁ ਅਰੁ ਭੈ ਨਹੀ ਜਾ ਕੈ
ਕੰਚਨ ਮਾਟੀ ਮਾਨੈ ॥੧॥ ਰਹਾਉ ॥
ਨਹ ਨਿੰਦਿਆ ਨਹ ਉਸਤਤਿ ਜਾ ਕੈ
ਲੋਭੁ ਮੋਹੁ ਅਭਿਮਾਨਾ ॥
ਹਰਖ ਸੋਗ ਤੇ ਰਹੈ ਨਿਆਰਉ
ਨਾਹਿ ਮਾਨ ਅਪਮਾਨਾ ॥੧॥
ਆਸਾ ਮਨਸਾ ਸਗਲ ਤਿਆਗੈ
ਜਗ ਤੇ ਰਹੈ ਨਿਰਾਸਾ ॥
ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ
ਤਿਹ ਘਟਿ ਬ੍ਰਹਮੁ ਨਿਵਾਸਾ ॥੨॥
ਗੁਰ ਕਿਰਪਾ ਜਿਹ ਨਰ ਕਉ ਕੀਨੀ
ਤਿਹ ਇਹ ਜੁਗਤਿ ਪਛਾਨੀ ॥
ਨਾਨਕ ਲੀਨ ਭਇਓ ਗੋਬਿੰਦ ਸਿਉ
ਜਿਉ ਪਾਨੀ ਸੰਗਿ ਪਾਨੀ ॥੩॥੧੧॥

*(ਸੋਰਠਿ ਮ: ੯, ਪੰਨਾ ੬੩੩)*

ਹਰਖੁ ਸੋਗੁ ਜਾ ਕੈ ਨਹੀ ਬੈਰੀ ਮੀਤ ਸਮਾਨਿ ॥
ਕਹੁ ਨਾਨਕ ਸੁਨਿ ਰੇ ਮਨਾ ਮੁਕਤਿ ਤਾਹਿ ਤੈ ਜਾਨਿ ॥੧੫॥
ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ ॥
ਕਹੁ ਨਾਨਕ ਸੁਨਿ ਰੇ ਮਨਾ
ਗਿਆਨੀ ਤਾਹਿ ਬਖਾਨਿ ॥੧੬॥ *(ਪੰਨਾ ੧੪੨੭)*

ਇਸ ਤਰ੍ਹਾਂ ਬਾਣੀ ਦੁਆਰੇ ਸਾਨੂੰ ਬਹੁਤ ਉਦਾਹਰਣ ਮਿਲਦੇ ਹਨ, ਜਿਨ੍ਹਾਂ ਦੁਆਰੇ ਸਾਨੂੰ ਗੁਰਮੁਖਾਂ ਦੇ ਅੰਤ੍ਰੀਵ ਦੈਵੀ-ਗੁਣਾਂ ਦੀ ਪਛਾਣ ਦਿੱਸ ਆਉਂਦੀ ਹੈ। ਸੋ, ਮੈਂ ਭੀ ਗੁਰਬਾਣੀ ਦੇ ਪ੍ਰਮਾਣਾਂ ਦੀ ਪ੍ਰੇਰਨਾ ਲੈ ਕੇ ਇਨ੍ਹਾਂ ਅਗਲੀਆਂ ਚੰਦ ਸਤਰਾਂ ਵਿਚ ਇਸੇ ਭਾਵ ਨੂੰ ਪ੍ਰਗਟ ਕਰਨ ਦਾ ਯਤਨ ਕੀਤਾ ਹੈ, ਜਿਵੇਂ ਕਿ :

**ਬਾਛੈ ਨ ਸੁਰਗ ਬਾਸ ਮਾਨੈ ਨ ਨਰਕ ਤ੍ਰਾਸ,**
**ਆਸਾ ਨ ਕਰਤ ਚਿਤ ਹੋਨਹਾਰ ਹੁਇ ਹੈ ॥**

***ਅਰਥ :***

(ਉਹ ਗੁਰਮੁਖ ਲੋਕ) ਨਾ ਤਾਂ ਸੁਰਗ (ਦੇਵ-ਲੋਕ) ਦੇ ਨਿਵਾਸ ਦੀ ਹੀ ਚਾਹਨਾ ਕਰਦੇ ਹਨ ਤੇ ਨਾ ਹੀ ਨਰਕ (ਵਿਚ ਪੈਣ) ਦਾ ਤ੍ਰਾਸ (ਭੈ—ਖ਼ਤਰਾ ਹੀ ਮੰਨਦੇ ਹਨ) ਅਤੇ (ਹੋਰ ਭੀ ਲੋਕ-ਪ੍ਰਲੋਕ ਸੰਬੰਧੀ ਕਿਸੇ ਪ੍ਰਕਾਰ ਦੀ) 'ਆਸਾ'—ਉਮੇਦ ਹੀ (ਕਿਸੇ ਸ਼ੁਭ ਅਸ਼ੁਭ ਕੀਤੇ ਦੀ ਆਪਣੇ ਅੰਦਰ) ਨਹੀਂ ਰਖਿਆ ਕਰਦੇ। (ਬੱਸ !) ਚਿਤ ਤਾਂ ਉਸਦਾ ਇਹੋ ਹੀ ਕਰਦਾ (ਲੋਚਦਾ) ਹੈ ਕਿ ਜੋ ਕੁਝ ਉਸ ਕਰਤਾਰ ਦੇ ਹੁਕਮ ਅੰਦਰ (ਅਵੱਸ਼ਯ ਹੀ) ਹੋਣਹਾਰ ਹੈ ਉਹੀ ਪਿਆ ਹੋਵੇ।

**ਸੰਪਤਿ ਨ ਹਰਖ ਬਿਪਤ ਮੈ ਨ ਸੋਗ ਤਾਹਿ,**
**ਸੁਖ ਦੁਖ ਸਮਸਰਿ ਬਿਹਸ ਨ ਰੋਇ ਹੈ ॥**

***ਅਰਥ :***

ਸੰਪਦਾ (ਸੁਖ ਸਮਾਜ ਦੇ ਪ੍ਰਾਪਤ ਹੋਇਆਂ) ਹਰਖ (ਸ਼ਾਦੀ) ਨਹੀਂ ਤੇ ਬਿਪਤ—ਬਿਪਤਾ (ਔਕੜ) ਵਿਖੇ ਤਿਸਨੂੰ ਸੋਗ (ਗ਼ਮੀ—ਰੰਜ) ਨਹੀਂ ਪੋਂਹਦੇ ਭਾਵ ਹੈ ਕਿ ਸੁਖ ਦੁਖ (ਦੀਆਂ ਹਾਲਤਾਂ) ਵਿਚ ਇਕ ਰਸ ਰਹਿੰਦਾ ਹੈ—ਸੁਖ ਪ੍ਰਾਪਤ ਹੋਏ ਉਹ ਹੱਸਦਾ ਨਹੀਂ ਤੇ ਸੁਖਾਂ ਦੇ ਨਾਸ ਹੋਏ (ਦੁਖ ਸਮੇਂ) ਰੋਂਦਾ ਨਹੀਂ।

**ਜਨਮ ਜੀਵਨ ਮ੍ਰਿਤ ਮੁਕਤਿ ਨ ਭੇਦ ਖੇਦ,**
**ਗੰਮਿਤਾ ਤ੍ਰਿਕਾਲ ਬਾਲ ਬੁਧਿ ਅਵਿਲੋਇ ਹੈ ॥**

***ਅਰਥ :***

ਇਹ ਜਨਮ (ਜੰਮਣਾ ਹੈ) ਇਹ ਜੀਉਣਾ ਤੇ ਆਹ ਕੁਛ ਮੌਤ, ਅਥਵਾ ਮੁਕਤੀ ਹੁੰਦੀ ਹੈ—ਇਸ ਤਰ੍ਹਾਂ ਦੇ ਭੇਦ (ਵਖੇਵੇਂ) ਉਸਨੂੰ ਖੇਦ (ਵਖਯੇਪ) ਨਹੀਂ ਪੁਚਾ ਸਕਦੇ। ਗੰਮਿਤਾ—(ਗਿਆਤ) ਤਾਂ ਉਸਨੂੰ ਤਿੰਨਾਂ ਕਾਲਾਂ ਦੇ ਵਰਤਾਰੇ ਦੀ ਹੀ ਹੁੰਦੀ ਹੈ, ਪਰ 'ਅਵਿਲੋਇ' ਦਿਖਾਉਂਦਾ ਹੈ (ਆਪਣੇ ਆਪ ਨੂੰ) ਬਾਲਕ-ਬੁੱਧੀ (ਮਾਨੋ ਪੂਰਨ ਅਚੇਤ ਹੈ)।

**ਗਿਆਨ ਗੁਰ ਅੰਜਨ ਕੈ ਚੀਨਤ ਨਿਰੰਜਨਹਿ,**
**ਬਿਰਲੋ ਸੰਸਾਰ ਪ੍ਰੇਮ ਭਗਤਿ**
**ਮੈ ਕੋਇ ਹੈ ॥੪੦੯॥**

***ਅਰਥ :***

(ਉਹ ਗੁਰਮੁਖ) ਗੁਰੂ ਦੇ ਗਿਆਨ ਉਪਦੇਸ਼ (ਅਨੁਸਾਰ ਨਿਗ੍ਹਾ ਰੱਖਣ) ਦੇ ਅੰਜਨ ਨੂੰ ਪਾ ਕੇ 'ਨਿਰੰਜਨਹਿ'—ਨਿਰੰਜਨ ਸਰੂਪ ਮਾਇਆ ਅਵਿਦਿਆ-ਰਹਿਤ ਅਨੰਤ ਅਬਿਨਾਸ਼ੀ ਨੂੰ ਪਛਾਣ ਲੈਂਦਾ, ਅਨੁਭਵ ਕਰ ਲੈਂਦਾ ਹੈ, ਸੋ ਐਸੇ ਪ੍ਰੇਮ-ਭਾਵ ਵਾਲੇ ਕੋਈ ਵਿਰਲੇ ਹੀ ਪੁਰਖ ਹਨ।੪੦੯।

***ਭਾਵਾਰਥ :*** ਇਹੋ ਹੈ ਕਿ :

ਕਹੁ ਨਾਨਕ ਕਿਰਪਾ ਕਰੇ ਜਿਸ ਨੋ ਏਹ ਵਥੁ ਦੇਇ ॥
ਜਗ ਮਹਿ ਉਤਮ ਕਾਢੀਅਹਿ ਵਿਰਲੇ ਕੇਈ ਕੇਇ ॥੧॥
*(ਮ: ੫, ਪੰਨਾ ੫੧੭)*

ਪ੍ਰੇਮ ਭਗਤਿ ਜਿਸੁ ਆਪੇ ਦੇਇ ॥
ਜਗ ਮਹਿ ਵਿਰਲੇ ਕੇਈ ਕੇਇ ॥੩॥
*(ਗੋਂਡ ਮ: ੫, ਪੰਨਾ ੮੬੭)*

ਕੋਟਿ ਮਧੇ ਕੋ ਵਿਰਲਾ ਸੇਵਕੁ ਹੋਰਿ ਸਗਲੇ ਬਿਉਹਾਰੀ ॥
*(ਗੂਜਰੀ ਮ: ੫, ਪੰਨਾ ੪੯੫)*

ਜਿਸੁ ਮਸਤਕਿ ਗੁਰਿ ਧਰਿਆ ਹਾਥੁ ॥
ਕੋਟਿ ਮਧੇ ਕੋ ਵਿਰਲਾ ਦਾਸੁ ॥ *(ਮ: ੫, ਪੰਨਾ ੧੩੪੦)*

**ਪ੍ਰ:** ਭਾਈ ਸਾਹਿਬ ਜੀਉ ! ਜਿਨ੍ਹਾਂ ਗੁਰਮੁਖਾਂ ਬਾਰੇ ਆਪ ਜੀ ਵੀਚਾਰ ਦੇਂਦੇ ਆ ਰਹੇ ਹੋ, ਉਨ੍ਹਾਂ ਵਿਚ ਤੁਸੀਂ ਖ਼ਾਸ ਵਿਸ਼ੇਸ਼ਤਾਈ ਕਿਹੜੀ ਤੱਕਦੇ ਹੋ, ਇਸ ਬਾਰੇ ਸਾਨੂੰ ਭੀ ਜਾਣਕਾਰੀ ਦਿਓ ?

**ਉ:** ਹੇ ਭਾਈਓ ! ਮੈਂ ਤਾਂ ਗੁਰਮਤਿ ਦ੍ਵਾਰੇ ਇਉਂ ਹੀ ਅਨੁਭਵ ਕੀਤਾ ਹੈ ਕਿ ਉਹ ਗੁਰਮੁਖ ਆਪਣੇ ਆਪ ਨੂੰ ਸੁਦਾ ਹੀ ਛੁਪਾ ਕੇ ਰੱਖਣ ਦਾ ਯਤਨ ਕਰਦੇ ਹਨ, ਪਰ ਉਨ੍ਹਾਂ ਵਿਚ ਅਜਿਹੀ ਅਗੰਮੀ ਅਕ੍ਹਖਣ ਸ਼ਕਤੀ ਹੈ ਕਿ ਉਨ੍ਹਾਂ ਗੁਰਮੁਖਾਂ ਦੇ ਦੁਆਰੇ ਪਰ ਸਾਰਾ ਸੰਸਾਰ ਹੀ ਦਿਨੇ ਰਾਤ ਤਰਲੇ ਕੱਢਣ ਲਈ ਤੁਰਿਆ ਆਉਂਦਾ ਹੈ। ਸੋ, ਮੈਂ ਭੀ ਇਸੇ ਭਾਵ ਨੂੰ ਪ੍ਰਗਟ ਕਰਨ ਲਈ ਚੰਦ ਸਤਰਾਂ ਉੱਕਰੀਆਂ ਹਨ :

**ਜੈਸੇ ਤਉ ਮਿਠਾਈ ਰਾਖੀਐ ਛੁਪਾਇ ਜਤਨ ਕੈ,**
**ਚੀਟੀ ਚਲਿ ਜਾਇ ਚੀਨਿ ਤਾਹਿ ਲਪਟਾਤ ਹੈ ॥**

***ਅਰਥ :***

ਜਿਸ ਤਰ੍ਹਾਂ ਨਾਲ ਮਠਿਆਈ ਨੂੰ ਭਾਵੇਂ ਕਿਤਨਾ ਹੀ ਜਤਨ ਕਰਕੇ ਲੁਕਾ ਲੁਕਾ ਰੱਖੀਏ, ਪਰ ਕੀੜੀਆਂ ਫੇਰ ਭੀ ਉਥੇ ਜਾ ਹੀ ਪਹੁੰਚਦੀਆਂ ਹਨ ਤੇ ਉਸ ਮਠਿਆਈ ਨੂੰ ਪਛਾਣ ਕੇ ਚੰਬੜ ਜਾਂਦੀਆਂ ਹਨ।

**ਦੀਪਕ ਜਗਾਇ ਜੈਸੇ ਰਾਖੀਐ ਦੁਰਾਇ ਗ੍ਰਿਹਿ,**
**ਪ੍ਰਗਟਿ ਪਤੰਗ ਤਾ ਮੈ ਸਹਜਿ ਸਮਾਤ ਹੈ ॥**

***ਅਰਥ :***

(ਹੋਰ ਸੁਣੋ) ਜਿਸ ਤਰ੍ਹਾਂ ਦੀਵੇ ਨੂੰ ਜਗਾ ਕੇ (ਕਿਤਨਾ ਭੀ ਕਿਉਂ ਨਾ) ਘਰ ਅੰਦਰ ਛੁਪਾ ਕੇ ਰੱਖੀਏ, ਪਰ ਪਤੰਗੇ ਪ੍ਰਤੱਖ ਹੀ ਤਿਸ ਅੰਦਰ 'ਸਹਜਿ ਸਮਾਤ'—(ਬਿਨਾ ਰੋਕ ਟੋਕ) ਧਸ ਜਾਇਆ ਕਰਦੇ ਹਨ। ਅਥਵਾ—ਉਸ ਦੀਵੇ ਸਾਮ੍ਹਣੇ ਪੁੱਜ ਕੇ ਨਿਰਜਤਨ ਹੀ 'ਸਮਾ ਜਾਂਦੇ'—ਸੜ ਮਰਦੇ ਹਨ।

**ਜੈਸੇ ਤਉ ਬਿਮਲ ਜਲ ਕਮਲ ਇਕਾਂਤ ਬਸੈ,**
**ਮਧੁਕਰ ਮਧੁ ਅਚਵਨ ਤਹ ਜਾਤ ਹੈ ॥**

***ਅਰਥ :***

ਜਿਸ ਤਰ੍ਹਾਂ ਫੇਰ ਕੌਲ ਫੁਲ 'ਇਕਲਵੰਜੇ ਕਿਤੇ'—ਨਿਰਮਲ ਜਲ ਵਿਚ ਇਸਥਿਤ ਹੁੰਦਾ ਹੈ, ਪਰ ਭੌਰੇ ਉਥੋਂ ਸ਼ਹਿਦ ਛਕਣ ਲਈ ਉਸ ਪਾਸ ਚਲੇ ਹੀ ਜਾਇਆ ਕਰਦੇ ਹਨ।

**ਤੈਸੇ ਗੁਰਮੁਖਿ ਜਿਹ ਘਟਿ ਪ੍ਰਗਟਤ ਪ੍ਰੇਮ,**
**ਸਕਲ ਸੰਸਾਰ ਤਿਹਿ**
**ਦੁਆਰ ਬਿਲਲਾਤ ਹੈ ॥੪੧੦॥**

***ਅਰਥ :***

ਤਿਸੀ ਪ੍ਰਕਾਰ ਹੀ ਜਿਸ ਗੁਰਮੁਖ ਦੇ ਹਿਰਦੇ ਅੰਦਰ ਗੁਰੂ ਦੇ ਪ੍ਰੇਮ ਦਾ ਪ੍ਰਗਾਸ ਹੋ ਆਉਂਦਾ ਹੈ, ਸਾਰਾ ਸੰਸਾਰ ਹੀ ਉਸਦੇ ਦਰ ਉਪਰ ਤਰਲੇ ਕੱਢਣ ਲੱਗ ਪਿਆ ਕਰਦਾ ਹੈ। ਭਾਵ ਵਾਹਿਗੁਰੂ ਦੀ ਕ੍ਰਿਪਾ ਦਾ ਨਿਵਾਜਿਆ ਹੋਣ ਕਰਕੇ ਸੰਸਾਰ ਭਰ ਦੀਆਂ ਹੀ ਮੁਰਾਦਾਂ ਪੂਰੀਆਂ ਕਰਨ ਦਾ ਉਹ ਅਸਥਾਨ ਬਣ ਜਾਇਆ ਕਰਦਾ ਹੈ।੪੧੦।

**ਪ੍ਰ:** ਭਾਈ ਸਾਹਿਬ ਜੀਉ ! ਜੋ ਗੁਰਮੁਖ ਲੋਕ ਆਪਣੇ ਆਪ ਨੂੰ ਛੁਪਾਈ ਰੱਖਣ ਦਾ ਯਤਨ ਕਰਦੇ ਹਨ, ਉਹ ਫਿਰ ਭੀ ਸੰਸਾਰ ਵਿਚ ਪ੍ਰਗਟ ਹੋ ਜਾਂਦੇ ਹਨ, ਉਨ੍ਹਾਂ ਵਿਚ ਐਸੀ ਕਿਹੜੀ ਵਿਸ਼ੇਸ਼ਤਾ ਹੁੰਦੀ ਹੈ, ਇਸ ਸੰਬੰਧ ਵਿਚ

ਤੁਸੀਂ ਕੀ ਕਹਿਣਾ ਚਾਹੋਗੇ, ਜਾਣਕਾਰੀ ਦਿਓ ?

ਉ: ਹੇ ਭਾਈਓ! ਅਸਲ ਵਿਚ ਉਨ੍ਹਾਂ ਗੁਰਮੁਖਾਂ ਦੇ ਹਿਰਦੇ ਅੰਦਰ ਇਕ ਐਸਾ ਅਮੋਲਕ ਰਤਨ ਹੈ, ਜਿਸਦਾ ਸਦਕਾ ਉਹ ਆਪਣੇ ਆਪ ਨੂੰ ਜੇਕਰ ਛੁਪਾਉਣਾ ਭੀ ਚਾਹੁਣ ਤਾਂ ਉਹ ਛੱਪ ਨਹੀਂ ਸਕਦੇ, ਇਸ ਬਾਰੇ ਸਾਨੂੰ ਗੁਰੂ ਗ੍ਰੰਥ ਸਾਹਿਬ ਜੀ ਸੋਝੀ ਦਿੰਦੇ ਹਨ, ਜਿਵੇਂ ਕਿ ਗੁਰੂ ਫ਼ੁਰਮਾਨ ਹੈ:

ਜਿਨਿ ਇਹ ਚਾਖੀ ਸੋਈ ਜਾਣੈ ਗੂੰਗੇ ਕੀ ਮਿਠਿਆਈ॥
ਰਤਨੁ ਲੁਕਾਇਆ ਲੂਕੈ ਨਾਹੀ ਜੇ ਕੋ ਰਖੈ ਲੁਕਾਈ॥੪॥

*(ਸੋਰਠਿ ਮ: ੪, ਪੰਨਾ ੬੦੭)*

ਭਾਵ ਹੈ ਕਿ ਗੁਰਮੁਖਾਂ ਦੇ ਅੰਤਰ-ਆਤਮੇ ਇਕ ਐਸਾ ਪ੍ਰਭੂ ਦੇ ਨਾਮ ਦਾ ਪ੍ਰੇਮ ਪ੍ਰਗਾਸ ਹੈ, ਜਿਸ ਦੇ ਰਸ ਨੂੰ ਓਹੀ ਜਾਣ ਸਕਦੇ ਹਨ, ਦੂਸਰਾ ਹੋਰ ਕੋਈ ਜਾਣ ਹੀ ਨਹੀਂ ਸਕਦਾ, ਜਿਵੇਂ ਕਿ ਇਕ ਮਿਠਿਆਈ ਨੂੰ ਖਾਣ ਵਾਲਾ ਗੂੰਗਾ ਹੀ ਉਸ ਦੇ ਰਸ ਨੂੰ ਅਨੁਭਵ ਕਰਿਆ ਕਰਦਾ ਹੈ, ਭਾਵੇਂ ਉਸ ਗੂੰਗੇ ਪਾਸ ਉਸ ਰਸ ਨੂੰ ਕਹਿਣ ਦੀ ਸਮਰਥਾ ਤਾਂ ਨਹੀਂ, ਪਰ ਉਸ ਦੇ ਚੇਹਰੇ ਦੀ ਮੁਸਕਰਾਹਟ, ਖੇੜਾ ਤੇ ਖ਼ੁਸ਼ੀ ਇਹ ਪ੍ਰਗਟ ਜ਼ਰੂਰ ਕਰਦੀ ਹੈ ਕਿ ਇਸਨੂੰ ਕੋਈ ਮਹਾਨ ਰਸ ਹਾਸਲ ਹੋਇਆ ਹੈ, ਇਸ ਲਈ ਉਹ ਭੀ ਆਪਣੀ ਖ਼ੁਸ਼ੀ ਨੂੰ ਇਸੇ ਤਰ੍ਹਾਂ ਹੀ ਲੁਕਾਈਂ ਨਹੀਂ ਰੱਖ ਸਕਦਾ ਜਿਵੇਂ ਕਿਸੇ ਪਾਸ ਰਤਨ ਹੈ, ਉਹ ਲੁਕਾਇਆ ਲੁਕ ਨਹੀਂ ਸਕਦਾ।

ਇਸੇ ਤਰ੍ਹਾਂ ਜਿਸ ਗੁਰਮੁਖ ਦੇ ਹਿਰਦੇ ਵਿਚ ਨਾਮ ਰਤਨ ਆ ਵੱਸਿਆ ਹੈ ਉਹ ਭਾਵੇਂ ਲੱਖਾਂ ਹੀ ਆਪਣੇ ਆਪ ਨੂੰ ਛੁਪਾਈ ਰੱਖਣ ਦੇ ਯਤਨ ਕਰੇ, ਪਰ ਉਹ ਫਿਰ ਭੀ ਗੁਪਤ ਨਹੀਂ ਰਹਿ ਸਕਦਾ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਉਦਾਹਰਣਾਂ ਰਾਹੀਂ ਅੰਕਤ ਕੀਤਾ ਹੈ, ਜਿਵੇਂ ਕਿ:

**ਬਾਜਤ ਨੀਸਾਨ ਸੁਨੀਅਤ ਚਹੂੰ ਓਰ ਜੈਸੇ,**
**ਉਦਤ ਪ੍ਰਧਾਨ ਭਾਨ ਦੁਰੈ ਨ ਦੁਰਾਏ ਸੈ॥**

***ਅਰਥ :***

(ਅਸੀਂ ਪ੍ਰਤੱਖ ਹੀ ਵੇਖਦੇ ਹਾਂ ਕਿ) ਨਗਾਰਾ ਵੱਜਦਾ ਹੋਇਆ ਜਿਵੇਂ ਚਾਰੋਂ ਪਾਸੀਂ ਹੀ ਸੁਣਿਆ ਜਾਂਦਾ ਹੈ ਅਤੇ ਸਮੂੰਹ ਸਿਤਾਰਿਆਂ ਦਾ, ਵਾ ਨੌਵਾਂ ਗ੍ਰਹਿਆਂ ਵਿਚੋਂ ਪ੍ਰਧਾਨ (ਮੁਖੀ ਦੇਵਤਾ) ਸੂਰਜ 'ਉਦਤ'—ਉਦੇ ਹੋਇਆ (ਚੜ੍ਹਿਆ) ਛੁਪਾਇਆ ਨਹੀਂ ਛੁੱਪ ਸਕਿਆ ਕਰਦਾ।

**ਦੀਪਕ ਸੈ ਦਾਵਾ ਭਏ ਸਕਲ ਸੰਸਾਰ ਜਾਨੈ,**
**ਘਟਿਕਾ ਮੈ ਸਿੰਧ ਜੈਸੇ ਛਿਪੈ ਨ ਛਪਾਏ ਸੈ॥**

***ਅਰਥ :***

(ਅਨਵੈ ਕਰਕੇ) ਦਾਵਾ ਸੈ ਦੀਪਕ, ਬਨ ਦਗਧ ਕਰਣਹਾਰੀ ਦਾਵਾ ਅਗਨੀ ਤੋਂ ਦੀਪਕ (ਪ੍ਰਗਾਸ) ਹੋਇਆ ਅਰਥਾਤ ਦਾਵਾ ਅਗਨੀ ਦੇ ਪ੍ਰਚੰਡ ਹੋਣ ਨੂੰ ਸਾਰਾ ਸੰਸਾਰ ਹੀ (ਇਧਰੋਂ ਉਧਰੋਂ ਸਭ ਕੋਈ ਹੀ) ਜਾਣ ਲੈਂਦਾ ਹੈ, ਭਾਵ ਬਨ ਨੂੰ ਅੱਗ ਲੱਗੀ, ਲੁਕੀ ਨਹੀਂ ਰਹਿ ਸਕਦੀ ਅਤੇ ਜਿਵੇਂ ਘੜੀ ਨਾਲ ਸਮੁੰਦਰ ਨੂੰ ਲੋਪ ਕਰਨਾ ਚਾਹੀਏ ਤਾਂ ਲੋਪ ਨਹੀਂ ਹੋ ਸਕਦਾ (ਭਾਵ, ਘੜੀ ਵਿਚ ਪਾ ਕੇ ਲੁਕਾਇਆ ਨਹੀਂ ਜਾ ਸਕਦਾ)।

**ਜੈਸੇ ਚਕ੍ਰਵੈ ਨ ਛਾਨੋ ਰਹਿਤ ਸਿੰਘਾਸਨ ਪੈ,**
**ਦੇਸ ਮੈ ਦੁਹਾਈ ਫੇਰੇ ਮਿਟੇ ਨ ਮਿਟਾਏ ਸੈ॥**

***ਅਰਥ :***

(ਹੋਰ ਸੁਣੋ) ਜਿਸ ਤਰ੍ਹਾਂ ਚਕ੍ਰਵਰਤੀ (ਚੌਂਹੀ ਚੱਕੀਂ ਜਿਸਦਾ ਹੁਕਮ ਚਲਦਾ ਹੋਵੇ—ਐਸਾ ਪੁਰਖ) ਰਾਜਾ ਰਾਜ ਸਿੰਘਾਸਨ ਉਪਰ (ਬੈਠਿਆ) ਗੁੱਝਾ ਛੰਨਾ ਨਹੀਂ ਰਹਿ ਸਕਦਾ, ਚਾਹੇ ਕੋਈ ਦੇਸ ਭਰ ਵਿਚ ਹੀ ਦੁਹਾਈ ਫੇਰੇ (ਡੰਡ ਪਾਵੇ) ਪਰ (ਇਸ ਤਰ੍ਹਾਂ) ਮੇਟਨ ਦਾ ਯਤਨ ਕਰ ਮਿਟਾਨ ਨਾਲ (ਉਸਦਾ ਰਾਜ ਸਿੰਘਾਸਨ ਉਪਰ ਬਿਰਾਜਮਾਨ ਹੋਣਾ) ਮੇਟਿਆ ਨਹੀਂ ਜਾ ਸਕਿਆ ਕਰਦਾ।

**ਤੈਸੇ ਗੁਰਮੁਖਿ ਪ੍ਰਿਅ ਪ੍ਰੇਮ ਕੋ ਪ੍ਰਗਾਸੁ ਜਾਸੁ,**
**ਗੁਪਤ ਨ ਰਹੈ ਮੋਨਿ ਬ੍ਰਿਤ ਉਪਜਾਏ ਸੈ॥੪੧੧॥**

***ਅਰਥ :***

ਤਿਸੀ ਪ੍ਰਕਾਰ ਹੀ ਉਹ ਗੁਰਮੁਖਿ (ਗੁਰੂ ਦਾ ਸਿੱਖ) ਜਿਸਦੇ ਅੰਦਰ ਪਿਆਰੇ ਪ੍ਰੀਤਮ (ਸਤਿਗੁਰੂ ਅੰਤਰਜਾਮੀ) ਦਾ ਪ੍ਰੇਮ ਪ੍ਰਗਟ ਹੋ ਆਵੇ, ਉਹ ਭੀ ਗੁਪਤ ਨਹੀਂ ਰਹਿ ਸਕਿਆ ਕਰਦਾ।੪੧੧।

***ਭਾਵਾਰਥ :*** ਨਾਮ ਜਪਣ ਵਾਲਾ ਤੇ ਜਪਦਾ ਜਪਦਾ ਨਾਮੀ ਤਕ ਪੁੱਜ ਜਾਣ ਵਾਲਾ ਗੁਰਮੁਖ ਆਪਣੇ ਆਪ ਨੂੰ ਲੁਕਾਉਣ ਦੀ ਬਹੁਤ ਕੋਸ਼ਿਸ਼ ਕਰਦਾ ਹੈ ਅਤੇ ਲੁਕਦਾ ਭੀ ਹੈ, ਪਰ ਲੁਕਿਆ ਨਹੀਂ ਰਹਿ ਸਕਿਆ ਕਰਦਾ, ਆਪਣੇ ਆਪ ਹੀ ਪ੍ਰਗਟ ਹੋ ਜਾਂਦਾ ਹੈ।

ਜਿਵੇਂ ਕਿ ਗੁਰੂ ਫ਼ੁਰਮਾਨ ਹੈ:

ਨੀਚ ਜਾਤਿ ਹਰਿ ਜਪਤਿਆ ਉਤਮ ਪਦਵੀ ਪਾਇ॥
ਪੂਛਹੁ ਬਿਦਰ ਦਾਸੀ ਸੁਤੈ
ਕਿਸਨੁ ਉਤਰਿਆ ਘਰਿ ਜਿਸੁ ਜਾਇ॥੧॥

*(ਸੂਹੀ ਮ: ੪, ਪੰਨਾ ੭੩੩)*

ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ॥
ਨਾਨਕੁ ਤਿਨ ਕੈ ਸੰਗਿ ਸਾਥਿ
ਵਡਿਆ ਸਿਉ ਕਿਆ ਰੀਸ॥

*(ਸ੍ਰੀ ਰਾਗੁ ਮ: ੧, ਪੰਨਾ ੧੫)*

ਨਾਮਦੇਵ ਕਬੀਰੁ ਤਿਲੋਚਨੁ ਸਧਨਾ ਸੈਨੁ ਤਰੈ॥
ਕਹਿ ਰਵਿਦਾਸੁ ਸੁਨਹੁ ਰੇ ਸੰਤਹੁ
ਹਰਿ ਜੀਉ ਤੇ ਸਭੈ ਸਰੈ॥੨॥੧॥ *(ਪੰਨਾ ੧੧੦੬)*

ਪ੍ਰ: ਭਾਈ ਸਾਹਿਬ ਜੀਉ! ਇਹ ਆਮ ਹੀ ਦੇਖਣ ਵਿਚ ਆਉਂਦਾ ਹੈ ਕਿ ਬਹੁਤ ਲੋਕ ਆਪਣੇ ਆਪ ਨੂੰ ਗੁਰਮੁਖ ਦੀ ਪਦਵੀ ਪ੍ਰਾਪਤ ਕਰਨ ਦਾ ਉਪਰਾਲਾ ਤਾਂ ਕਰਦੇ ਹਨ, ਪਰ ਉਹ ਲੋਕ ਇਸ ਪਦਵੀ ਨੂੰ ਪ੍ਰਾਪਤ ਕਰਨ ਵਲੋਂ ਸੱਖਣੇ ਹੀ ਰਹਿੰਦੇ ਹਨ, ਕਿਉਂ ਜੀ! ਇਸਦਾ ਸਹੀ ਕਾਰਨ ਕੀ ਹੈ, ਜਾਣਕਾਰੀ ਦਿਓ?।

ਪ੍ਰ: ਹੇ ਭਾਈਓ! ਅਸਲ ਵਿਚ ਜਦੋਂ ਇਸ ਪੱਖ ਨੂੰ ਗੁਰਬਾਣੀ ਦੁਆਰੇ ਵੀਚਾਰ ਕਰੀਏ ਤਾਂ ਇਉਂ ਹੀ ਬੋਧ ਮਿਲਦਾ ਹੈ ਕਿ ਗੁਰਮੁਖਤਾ ਦੀ ਪਦਵੀ ਕੇਵਲ ਗੁਰੂ ਦੇ ਉਪਦੇਸ਼ ਨੂੰ ਸੁਣ ਲੈਣ ਨਾਲ ਨਹੀਂ ਪ੍ਰਾਪਤ ਹੁੰਦੀ, ਜਿਤਨਾ ਚਿਰ ਤੱਕ ਗੁਰੂ ਦੇ ਦਿੱਤੇ ਉਪਦੇਸ਼ ਨੂੰ ਹਿਰਦੇ ਅੰਦਰ ਧਾਰਨ ਨਾ ਕੀਤਾ ਜਾਏ, ਭਾਵ ਮਨ ਬਾਨੀ ਦੁਆਰੇ ਸੇਵਾ ਸਿਮਰਨ ਨਾ ਕੀਤਾ ਜਾਏ, ਸੇਵਾ ਸਿਮਰਨ ਤੋਂ ਸੱਖਣਾ ਜੇ ਕੋਈ ਮਨੁੱਖ ਆਪਣੇ ਆਪ ਨੂੰ ਗੁਰਮੁਖ ਕਹਿਣ ਤੇ ਕਹਾਉਣ ਦਾ ਆਪਣੇ ਮਨ ਵਿਚ ਸੰਸਕਾਰ ਭੀ ਰੱਖਦਾ ਹੈ ਤਾਂ ਇਹ ਖ਼ਿਆਲ ਉਸਦੇ ਮਨ ਵਿਚ ਮਾਣ ਤੇ ਹੰਕਾਰ ਨੂੰ ਜਨਮ ਦੇਂਦਾ ਹੈ, ਜੋ ਹੰਕਾਰ ਰੱਬੀ-ਦਰਬਾਰ ਵਿਚ ਕਿਸੇ ਭੀ ਵਿਅਕਤੀ ਨੂੰ ਕਬੂਲ ਨਹੀਂ ਹੋਣ ਦੇਂਦਾ, ਇਹ ਵੀਚਾਰ ਸਾਨੂੰ ਸਾਰੇ ਹੀ ਧਾਰਮਿਕ ਗ੍ਰੰਥਾਂ ਦੁਆਰੇ ਪੜ੍ਹਨ ਵਿਚ ਆਉਂਦੇ ਹਨ, ਜਿਵੇਂ ਕਿ:

ਹਰਿ ਜੀਉ ਅਹੰਕਾਰੁ ਨ ਭਾਵਈ ਵੇਦ ਕੂਕਿ ਸੁਣਾਵਹਿ॥
ਅਹੰਕਾਰਿ ਮੂਏ ਸੇ ਵਿਗਤੀ ਗਏ
ਮਰਿ ਜਨਮਹਿ ਫਿਰਿ ਆਵਹਿ॥੯॥

*(ਪਉੜੀ, ਪੰਨਾ ੧੦੮੯)*

ਭਾਵ ਜਿਸ ਮਨੁੱਖ ਦੇ ਮਨ ਵਿਚ ਉਸ ਪ੍ਰਭੂ ਦੇ ਪਿਆਰ ਦੀ ਤਾਂਘ ਨਹੀਂ ਉਹ ਤਾਂ ਕੇਵਲ ਇਕ ਕਾਗ਼ਜ਼ੀ ਫੁੱਲ ਹੈ ਜਿਸ ਵਿਚ ਭਗਤੀ ਦੀ ਸੁਗੰਧੀ ਨਹੀਂ ਪਾਈ ਜਾਂਦੀ, ਅਜਿਹੇ ਨਾਮ-ਧਰੀਕ ਗੁਰਮੁਖ ਕਹਾਉਣ ਵਾਲਿਆਂ ਦੇ ਵਤੀਰੇ ਨੂੰ ਵੇਖ ਕੇ ਹੀ ਮੈਂ ਚੰਦ ਸਤਰਾਂ ਵਿਚ ਇਸ ਭਾਵ ਨੂੰ ਚੰਦ ਉਦਾਹਰਣਾਂ ਦੁਆਰੇ ਉਲੀਕਣ ਦਾ ਨਿਮਾਣਾ ਜਿਹਾ ਯਤਨ ਕੀਤਾ ਹੈ, ਜਿਵੇਂ ਕਿ:

**ਜਉ ਪੈ ਦੇਖਿ ਦੀਪਕ ਪਤੰਗ ਪਛਮ ਨੋ ਤਾਕੈ,**
**ਜੀਵਨ ਜਨਮੁ ਕੁਲ ਲਾਛਨ ਲਗਾਵਈ॥**

***ਅਰਥ :***

(ਧਾਰਨਾ ਤੋਂ ਸੱਖਣੇ ਲੋਕ ਭੀ ਅਜਿਹੇ ਕਹੇ ਜਾਂਦੇ ਹਨ, ਜਿਵੇਂ ਕਿ) ਜੇਕਰ ਦੀਵੇ ਨੂੰ ਦੇਖ ਕੇ ਪਤੰਗ ਪਿਛਾਹਾਂ ਵੱਲ ਤੱਕੇ, ਤਾਂ (ਐਸਾ ਕਰਨ ਨਾਲ ਉਹ) ਆਪਣੇ ਜੀਵਨ ਨੂੰ, ਜ਼ਿੰਦਗੀ ਨੂੰ, ਜਨਮ (ਫੰਬਟ ਹੋਣ) ਨੂੰ (ਤਥਾ ਜਿਸ ਫੰਬਟਾਂ ਦੀ ਬੰਸ ਵਿਚ ਜੰਮਿਆ ਹੈ ਓਸ) ਕੁਲ ਨੂੰ (ਉਹ) 'ਲਾਛਨ'—ਧੱਬਾ ਲਗਾਉਂਦਾ ਹੈ, ਭਾਵ ਉਹ ਕਲੰਕ ਲਗਵਾ ਲਏਗਾ।

**ਜਉ ਪੈ ਨਾਦ ਬਾਦ ਸੁਨਿ**
**ਮ੍ਰਿਗ ਆਨ ਗਿਆਨ ਰਾਚੈ,**
**ਪ੍ਰਾਨ ਸੁਖ ਹੁਇ ਸਬਦ ਬੇਧੀ ਨ ਕਹਾਵਈ॥**

***ਅਰਥ :***

(ਹੋਰ ਸੁਣੋ) ਜੇਕਰ ਘੰਡੇ ਹੇੜੇ ਦੇ ਬਾਜੇ ਦੀ ਨਾਦ (ਧੁਨੀ) ਨੂੰ ਸੁਣ ਕੇ ਮ੍ਰਿਗ (ਹਿਰਣ) ਹੋਰ ਗਿਆਨ ਵਿਚ ਰਚੇ ਅਰਥਾਤ, ਕਿਸ ਲਈ ਐਵੇਂ ਜਾਨ ਅਜਾਈਂ ਗਵਾਉਣੀ ਹੈ। ਇਹ ਤਾਂ ਪ੍ਰਤੱਖ ਸ਼ਿਕਾਰੀ ਦਾ ਹੀ ਪ੍ਰਪੰਚ ਰਚਿਆ ਹੋਇਆ ਹੈ—ਐਸੀਆਂ ਐਸੀਆਂ ਦਲੀਲਾਂ ਭਰੀਆਂ ਚਤੁਰਾਈਆਂ ਵਿਚ ਪਰਚੇ, ਤਾਂ ਪ੍ਰਾਣਾਂ ਉਸਦਿਆਂ ਨੂੰ ਤਾਂ ਸੁਖ ਹੋ ਜਾਊ (ਭਾਵ ਜਾਨ ਬਚ ਜਾਊ) ਪਰ 'ਸਬਦ ਬੇਧੀ'—ਸ਼ਬਦ ਧੁਨੀ ਸੁਣਨ ਸਾਰ ਹੀ ਘਾਇਲ (ਫੱਟੜ) ਹੋ ਮਰਨ ਵਾਲਾ (ਇਹ ਜੋ ਉਨ੍ਹਾਂ ਦੀ ਬੰਸ ਦਾ ਖ਼ਿਤਾਬ) 'ਨਾਮ ਭੂਖਣ'—ਹੈ (ਉਸ ਸੰਜੁਗਤ) ਨਹੀਂ ਕਹਾ ਸਕੇਗਾ।

**ਜਉ ਪੈ ਜਲ ਸੈ ਨਿਕਸ ਮੀਨ ਸਰਜੀਵ ਰਹੈ,**
**ਸਹੈ ਦੂਖ ਦੂਖਿਨ ਬਿਰਹੁ ਬਿਲਖਾਵਈ॥**

***ਅਰਥ :***

(ਇਸੇ ਤਰ੍ਹਾਂ) ਜੇਕਰ ਮੱਛਲੀ ਜਲ ਵਿਚੋਂ (ਬਾਹਰ) ਨਿਕਲ ਕੇ ਜੀਉਂਦੀ ਰਹੇ ਤਾਂ ਦੁਖਾਂ ਨੂੰ ਭੀ ਸਹੇਗੀ ਤੇ ਦੂਖਨਾ

(ਕੁਲ ਕਲੰਕ ਭੀ) ਸਹਿਣਾ ਪਵੇਗਾ ਅਤੇ (ਨਾਲ ਹੀ) ਵਿਛੋੜੇ ਵਿਚ ਭੀ ਵਿਆਕੁਲ ਹੋਈ ਕੀਰਣੇ ਪਾਵੇਗੀ।

**ਸੇਵਾ ਗੁਰ ਗਿਆਨ ਧਿਆਨ ਤਜੈ,**
**ਭਜੈ ਦੁਬਿਧਾ ਕਉ,**
**ਸੰਗਤਿ ਮੈ ਗੁਰਮੁਖਿ**
**ਪਦਵੀ ਨ ਪਾਵਈ ॥੪੧੨॥**

***ਅਰਥ :***

(ਤਿਸੀ ਪ੍ਰਕਾਰ ਹੀ) ਸਤਿਗੁਰੂ ਦੇ ਗਿਆਨ (ਉਪਦੇਸ਼) ਸੁਣਨ ਤਥਾ ਧਿਆਨ (ਉਸਦੀ ਕਮਾਈ ਕਮਾਉਣ ਵਿਚ ਜੁਟਨ) ਨੂੰ ਤਿਆਗ ਕੇ ਜੋ ਸੇਵਾ ਵਲੋਂ ਭੱਜੇ ਯਾ ਦੁਬਿਧਾ (ਦੁਚਿਤਾਈ) ਨੂੰ ਭਜੇ (ਅੰਗੀਕਾਰ ਕਰੇ) ਤਾਂ ਸੰਗਤ ਅੰਦਰ ਉਸਨੂੰ ਗੁਰਮੁਖਾਂ ਵਾਲੀ ਪਦਵੀ ਨਹੀਂ ਪ੍ਰਾਪਤ ਹੋਵੇਗੀ।੪੧੨।

***ਭਾਵਾਰਥ :*** ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੇ ਗੁਰਮੁਖਾਂ ਦੀ ਧਾਰਨਾ ਦਰਸਾਈ ਹੈ, ਜਿਵੇਂ ਕਿ :

ਗੁਰਮੁਖਿ ਅਖਰੁ ਜਿਤੁ ਧਾਵਤੁ ਰਹਤਾ ॥
ਗੁਰਮੁਖਿ ਉਪਦੇਸੁ ਦੁਖੁ ਸੁਖੁ ਸਮ ਸਹਤਾ ॥
ਗੁਰਮੁਖਿ ਚਾਲ ਜਿਤੁ ਪਾਰਬ੍ਰਹਮੁ ਧਿਆਏ
ਗੁਰਮੁਖਿ ਕੀਰਤਨੁ ਗਾਏ ਜੀਉ ॥੮॥

*(ਮਾਝ ਮ: ੫, ਪੰਨਾ ੧੩੧)*

ਗੁਰਮੁਖਿ ਵਿਚਹੁ ਹਉਮੈ ਜਾਇ ॥
ਗੁਰਮੁਖਿ ਮੈਲੁ ਨ ਲਾਗੈ ਆਇ ॥
ਗੁਰਮੁਖਿ ਨਾਮੁ ਵਸੈ ਮਨਿ ਆਇ ॥੨॥
ਗੁਰਮੁਖਿ ਕਰਮ ਧਰਮ ਸਚਿ ਹੋਈ ॥
ਗੁਰਮੁਖਿ ਅਹੰਕਾਰੁ ਜਲਾਏ ਦੋਈ ॥
ਗੁਰਮੁਖਿ ਨਾਮਿ ਰਤੇ ਸੁਖੁ ਹੋਈ ॥੩॥

*(ਗਉੜੀ ਮ: ੩, ਪੰਨਾ ੨੩੦)*

ਗੁਰਮੁਖਿ ਸੇਵਾ ਪ੍ਰਾਨ ਅਧਾਰਾ ॥
ਹਰਿ ਜੀਉ ਰਾਖਹੁ ਹਿਰਦੈ ਉਰਧਾਰਾ ॥
ਗੁਰਮੁਖਿ ਸੋਭਾ ਸਾਚ ਦੁਆਰਾ ॥੧॥

*(ਗਉੜੀ ਮ: ੩, ਪੰਨਾ ੨੨੯)*

**ਪ੍ਰ:** ਭਾਈ ਸਾਹਿਬ ਜੀਉ ! ਤੁਸੀਂ ਕਈ ਵਾਰ ਸੰਸਾਰ ਦੇ ਭਿੰਨ ਭਿੰਨ ਮਾਰਗਾਂ ਦੀ ਜਾਣਕਾਰੀ ਦੇਂਦਿਆਂ ਹੋਇਆਂ, ਗੁਰੂ ਦੇ ਮਾਰਗ ਨੂੰ ਸਭਨਾਂ ਮਾਰਗਾਂ ਤੋਂ ਸ਼੍ਰੋਮਣੀ ਤੇ ਸੁਖਦਾਈ ਦਰਜਾ ਦਿਆ ਕਰਦੇ ਹੋ, ਪਰ ਤਾਂ ਭੀ ਵੇਖਣ ਵਿਚ ਆਉਂਦਾ ਹੈ ਕਿ ਇਸ ਸ਼੍ਰੋਮਣੀ ਉਚੇਰੇ ਮਾਰਗ 'ਤੇ ਸਫ਼ਰ ਕਰਨ ਵਾਲੇ ਪਾਂਧੀ ਬਹੁਤ ਘਟ ਵੇਖਣ ਵਿਚ ਆਉਂਦੇ ਹਨ, ਕਿਉਂ ਜੀ ! ਇਸ ਪੱਖ ਸੰਬੰਧੀ ਕੁਝ ਜਾਣਕਾਰੀ ਦਿਓਗੇ ਕਿ ਇਸਦਾ ਸਹੀ ਕਾਰਨ ਕੀ ਹੈ ?

**ਉ:** ਹੇ ਭਾਈਓ ! ਮੈਨੂੰ ਤਾਂ ਗੁਰਮਤ ਦੁਆਰੇ ਇਹੋ ਬੋਧ ਮਿਲਿਆ ਹੈ ਕਿ ਜਿਤਨਾ ਭੀ ਕੋਈ ਉਚੇਰਾ ਮਾਰਗ ਹੋਵੇ ਉਸ ਪਰ ਸਫ਼ਰ ਕਰਨ ਵਾਲੇ ਮੁਸਾਫ਼ਰ ਭੀ ਬਹੁਤ ਘਟ ਹੋਇਆ ਕਰਦੇ ਹਨ, ਜਿਵੇਂ ਕਿ ਪਹਾੜੀ ਮਾਰਗ 'ਤੇ ਸਫ਼ਰ ਕਰਨਾ ਬਹੁਤ ਮੁਸ਼ਕਲ ਹੈ, ਪਰ ਜਿਹੜਾ ਭੀ ਉਪਰਾਲਾ ਕਰਦਾ ਹੈ ਉਹ ਪਹਾੜ ਦੀ ਸਿਖ਼ਰਾਂ 'ਤੇ ਪੁੱਜ ਕੇ ਉਥੋਂ ਦੀ ਸੁਖਦਾਈ ਠੰਡੀ ਹਵਾ ਦਾ ਸੁਖ ਭੀ ਉਹੋ ਹੀ ਮਾਣਦਾ ਹੈ, ਇਹ ਗੁਰੂ ਦਾ ਮਾਰਗ ਭੀ ਪਹਾੜੀ ਰਸਤਾ ਹੈ ਜਿਸ 'ਤੇ ਸਫ਼ਰ ਕਰਨ ਵਾਲੇ ਮਾਰਗੀ ਭਗਤ, ਰੱਬੀ-ਜਨ ਵੇਖਣ ਵਿਚ ਬਹੁਤ ਘਟ ਨਜ਼ਰ ਆਉਂਦੇ ਹਨ, ਕਿਉਂਕਿ ਇਹ ਆਮ ਰਸਤਿਆਂ ਵਾਂਗ ਮੈਦਾਨੀ ਰਸਤਾ ਨਹੀਂ ਹੈ, ਇਸੇ ਲਈ ਬਾਣੀ ਵਿਚ ਇਸ ਮਾਰਗ ਨੂੰ ਬਿਖਮ ਮਾਰਗ ਕਿਹਾ ਗਿਆ ਹੈ, ਜਿਵੇਂ ਕਿ :

ਭਗਤਾ ਕੀ ਚਾਲ ਨਿਰਾਲੀ ॥
ਚਾਲਾ ਨਿਰਾਲੀ ਭਗਤਾਹ ਕੇਰੀ ਬਿਖਮ ਮਾਰਗਿ ਚਲਣਾ ॥
ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ ਬਹੁਤੁ ਨਾਹੀ ਬੋਲਣਾ ॥
ਖੰਨਿਅਹੁ ਤਿਖੀ ਵਾਲਹੁ ਨਿਕੀ ਏਤੁ ਮਾਰਗਿ ਜਾਣਾ ॥

*(ਅਨੰਦੁ ਸਾਹਿਬ, ਪੰਨਾ ੯੧੮)*

ਪਰ, ਇਸ ਗੁਰੂ ਦੇ ਸੱਚੇ ਤੇ ਸੁੱਚੇ ਮਾਰਗ ਨੂੰ ਜੋ ਨਾ ਅਪਨਾਉਣ ਵਾਲੇ ਲੋਕ ਹਨ, ਉਨ੍ਹਾਂ ਨੂੰ ਗੁਰਬਾਣੀ ਨੇ ਪਸ਼ੂ, ਪੰਛੀਆਂ ਤੋਂ ਭੀ ਬੁਰੇ ਲੋਕਾਂ ਦਾ ਦਰਜਾ ਦਿੱਤਾ ਹੈ, ਜਿਵੇਂ ਕਿ ਗੁਰੂ ਫ਼ੁਰਮਾਨ ਹੈ :

ਪਸੂ ਮਿਲਹਿ ਚੰਗਿਆਈਆ
ਖੜੁ ਖਾਵਹਿ ਅੰਮ੍ਰਿਤੁ ਦੇਹਿ ॥
ਨਾਮ ਵਿਹੂਣੇ ਆਦਮੀ ਧ੍ਰਿਗੁ ਜੀਵਣ ਕਰਮ ਕਰੇਹਿ ॥੩॥

*(ਰਾਗੁ ਗੂਜਰੀ ਮ: ੧, ਪੰਨਾ ੪੮੯)*

ਸੋ, ਜੋ ਗੁਰੂ ਦੇ ਦੱਸੇ ਉਚੇਰੇ ਮਾਰਗ ਪਰ ਸਫ਼ਰ ਕਰਨ ਵਾਲੇ ਰੱਬੀ-ਲੋਕ ਹਨ, ਉਨ੍ਹਾਂ ਦੇ ਮਾਰਗ 'ਤੇ ਜੋ ਟੁਰਨ ਵਾਲੇ ਗੁਰਮੁਖ ਲੋਕ ਹਨ, ਉਹ ਭਾਵੇਂ ਹੈਨ ਤਾਂ ਕੋਟਨ ਵਿਚ ਕੋਈ ਕੋਈ, ਪਰ ਉਹ ਡਾਵਾਂ ਡੋਲ ਹੋਣ ਤੋਂ ਬਿਨਾਂ ਇਕ ਰਸ ਸਾਵਧਾਨ ਹੋ ਟੁਰੇ ਰਹਿੰਦੇ ਹਨ, ਮੈਂ ਉਨ੍ਹਾਂ ਦੀ ਅਡੋਲਤਾ ਨੂੰ ਕੁਝ ਉਦਾਹਰਣਾਂ ਰਾਹੀਂ ਚੰਦ ਪੰਗਤੀਆਂ ਵਿਚ ਉੱਕਰਨ ਦਾ ਉੱਦਮ ਕੀਤਾ ਹੈ, ਜਿਵੇਂ ਕਿ :

**ਜੈਸੇ ਏਕ ਚੀਟੀ ਪਾਛੈ ਕੋਟਿ ਚੀਟੀ ਚਲੀ ਜਾਤਿ,**
**ਇਕ ਟਕ ਪਗ ਡਗਮਗਿ ਸਾਵਧਾਨ ਹੈ॥**

***ਅਰਥ :***

(ਅਸੀਂ ਵੇਖਦੇ ਹਾਂ ਕਿ) ਜਿਵੇਂ ਇਕ ਕੀੜੀ ਦੇ ਪਿੱਛੇ ਪਿੱਛੇ ਕਰੋੜਾਂ ਹੀ ਕੀੜੀਆਂ ਤੁਰੀਆਂ ਜਾਇਆ ਕਰਦੀਆਂ ਹਨ ਤੇ 'ਇਕਟਕ'—ਇਕ ਸਾਰ (ਇਕ ਰਾਹੇ) ਪੈਰ ਡੋਲਨੋਂ (ਉਨ੍ਹਾਂ ਦੇ) ਸਾਵਧਾਨ ਰਹਿੰਦੇ ਹਨ।

**ਜੈਸੇ ਕੂੰਜ ਪਾਂਤਿ ਭਲੀ ਭਾਂਤਿ ਸਾਂਤਿ ਸਹਜ ਮੈ,**
**ਉਡਤ ਅਕਾਸ-ਚਾਰੀ ਆਗੈ ਅਗਵਾਨ ਹੈ॥**

***ਅਰਥ :***

(ਹੋਰ ਸੁਣੋ) ਜਿਸ ਤਰ੍ਹਾਂ ਕੂੰਜਾਂ ਦੀ ਡਾਰ ਸਹਿਜ ਸਹਿਜ (ਹੌਲੀ ਹੌਲੀ) ਸ਼ਾਂਤੀ ਪੂਰਵਕ ਭਲੀ ਪ੍ਰਕਾਰ (ਸੁੰਦਰ ਢੰਗ ਨਾਲ ਐਨ ਆਪਣੀ ਕਤਾਰ-ਬੰਦੀ ਅੰਦਰ ਰਹਿੰਦੀ ਹੋਈ) ਅਕਾਸ-ਚਾਰੀ (ਅਕਾਸ਼ ਮਾਰਗ ਵਿਚ) ਉੱਡੀ ਜਾਇਆ ਕਰਦੀ ਹੈ ਤੇ ਅਗੇ ਉਸਦਾ ਅਗਵਾਨੀ (ਅਗਵਾਨੀ ਕਰਣਹਾਰਾ) ਹੁੰਦਾ ਹੈ।

**ਜੈਸੇ ਮ੍ਰਿਗ-ਮਾਲ ਚਾਲ ਚਲਤ ਟਲਤ ਨਾਹਿ,**
**ਜਤ੍ਰ ਤਤ੍ਰ ਅਗ੍ਰਭਾਗੀ ਰਮਤ ਤਤ ਧਿਆਨ ਹੈ॥**

***ਅਰਥ :***

ਜਿਸ ਤਰ੍ਹਾਂ ਮ੍ਰਿਗਾਂ ਦੀ ਡਾਰ 'ਚਾਲ'—ਆਪਣੀਆਂ ਚੌਂਕੜੀਆਂ ਭਰਦੀ, ਚਲਦੀ ਚਲੀ ਹੀ ਜਾਂਦੀ ਹੈ ਤੇ ਬੰਦ ਨਹੀਂ ਹੁੰਦੀ ਅਰੁ 'ਜਤ੍ਰ'—ਜਿਧਰ ਨੂੰ 'ਅਗ੍ਰਭਾਗੀ ਰਮਤ'—ਉਸ ਡਾਰ ਦਾ ਆਗੂਆ (ਜਥੇਦਾਰ) ਰਮਦਾ (ਚੌਂਕੜੀ ਭਰਦਾ ਚਲਦਾ) ਹੈ 'ਤਤ੍ਰ'—ਤਿਸੇ ਹੀ ਪਾਸੇ ਨੂੰ 'ਤਤ'—ਤਿਸ (ਸਾਰੀ ਡਾਰ) ਦਾ ਧਿਆਨ ਰਹਿੰਦਾ ਹੈ, ਭਾਵ ਸਾਰੀ ਡਾਰ ਦੀ ਡਾਰ ਹੀ ਜਿਸ ਤਰ੍ਹਾਂ ਆਪਣੇ ਆਗੂ ਦੀ ਅਨੁਸਾਰੀ ਵਿਚ ਚਲਦੀ ਹੈ।

**ਚੀਟੀ ਖਗ ਮ੍ਰਿਗ ਸਨਮੁਖ ਪਾਛੇ ਲਾਗੇ ਜਾਹਿ,**
**ਪ੍ਰਾਨੀ ਗੁਰ ਪੰਥ ਛਾਡਿ**
**ਚਲਿਤ ਅਗਿਆਨ ਹੈ॥੪੧੩॥**

***ਅਰਥ :***

(ਤਿਸੀ ਪ੍ਰਕਾਰ ਸਤਿਗੁਰੂ ਦੇ ਘਰ ਭੀ ਆਗੂ ਦੀ ਅਗਵਾਨੀ ਵਿਚ ਚਲਣ ਦੀ ਮਰਯਾਦਾ ਹੈ) ਸੋ, ਜਦ ਕੀੜੀ ਆਦਿ (ਜੀਵ-ਜੰਤੂ) ਕੂੰਜ (ਆਦਿ) ਪੰਖੀ ਤਥਾ ਹਿਰਣ ਆਦਿ ਪਸ਼ੂਆਂ ਵਰਗੇ (ਜਿਸਨੂੰ ਆਪਣੇ) ਸਨਮੁਖ ਰਹਿਣਹਾਰਾ (ਆਗੂਆ) ਥਾਪ ਲੈਂਦੇ ਹਨ ਤਾਂ ਫਿਰ ਉਸਦੇ ਸਦਾ ਪਿਛੇ ਹੀ ਲੱਗੇ ਜਾਇਆ ਕਰਦੇ ਹਨ, (ਪਰ ਉਹ) ਪ੍ਰਾਣੀ (ਮਨੁੱਖ) ਜੋ ਗੁਰੂ ਦੇ ਪੰਥ ਨੂੰ (ਆਪਣਾ ਕਲਿਆਣ ਦਾਤਾ ਹੋਣ 'ਤੇ ਭੀ) ਛੱਡ ਤੁਰਦੇ (ਇਸ ਤੋਂ ਬੇਮੁਖਤਾ ਧਾਰਦੇ) ਹਨ। (ਉਨ੍ਹਾਂ ਦੀ ਇਹੋ ਹੀ ਮਹਾਨ) ਅਗਿਆਨ—ਬੇ-ਸਮਝੀ ਹੈ।੪੧੩।

***ਭਾਵਾਰਥ :*** ਜਿਵੇਂ ਕਿ :

ਚਿਰੰਕਾਲ ਪਾਈ ਦ੍ਰੁਲਭ ਦੇਹ॥
ਨਾਮ ਬਿਹੂਣੀ ਹੋਈ ਖੇਹ॥
ਪਸੂ ਪਰੇਤ ਮੁਗਧ ਤੇ ਬੁਰੀ॥
ਤਿਸਹਿ ਨ ਬੂਝੈ ਜਿਨਿ ਇਹ ਸਿਰੀ॥੩॥

*(ਰਾਮਕਲੀ ਮ: ੫, ਪੰਨਾ ੮੯੦)*

**ਪ੍ਰ:** ਭਾਈ ਸਾਹਿਬ ਜੀਉ! ਜਿਨ੍ਹਾਂ ਰੱਬੀ-ਮਾਰਗ 'ਤੇ ਸਫ਼ਰ ਕਰਨ ਵਾਲੇ ਗੁਰਮੁਖ ਜਨਾਂ ਦਾ ਆਪ ਜੀ ਜ਼ਿਕਰ ਕਰਦੇ ਹੋ, ਉਹ ਕਿਸ ਤਰ੍ਹਾਂ ਦੀ ਧਾਰਨਾ ਵਿਚ ਵਰਤਦੇ ਹਨ, ਕੀ ਦੱਸੋਗੇ ਕਿ ਉਨ੍ਹਾਂ ਦੀ ਪਛਾਣ ਕੀ ਹੈ? ਕਿਉਂਕਿ ਤੁਸੀਂ ਤਾਂ ਉਨ੍ਹਾਂ ਦੀ ਮਾਨਸਕ ਅਵਸਥਾ ਦੇ ਵਤੀਰੇ ਅਤੇ ਬੋਲਣ ਚਲਣ ਦੀ ਰੂਪ-ਰੇਖਾ ਨੂੰ ਅਨੁਭਵ ਕਰਨ ਲਈ ਸਮਰਥ ਹੋ, ਸਾਨੂੰ ਭੀ ਕੁਝ ਜਾਣਕਾਰੀ ਦਿਓ?

**ਉ:** ਹੇ ਭਾਈਓ! ਅਸਲ ਵਿਚ ਉਨ੍ਹਾਂ ਦੀ ਬੈਰੂੰਨੀ ਧਾਰਨਾ, ਭਾਵ ਕਾਰੋਬਾਰ ਬਾਕੀ ਦੇ ਸੰਸਾਰੀ ਲੋਕਾਂ ਵਾਂਗ ਹੀ ਨਜ਼ਰ ਆਉਂਦਾ ਹੈ, ਪਰ ਉਹ ਮਨ ਕਰਕੇ ਬਾਕੀ ਦੇ ਲੋਕਾਂ ਵਾਂਗ ਸੰਸਾਰਕ ਧੰਧਿਆਂ ਵਿਚ ਖਚਤ ਨਹੀਂ ਹੋਇਆ ਕਰਦੇ, ਪਰ ਉਹ ਜਿਸ ਧਾਰਨਾ ਵਿਚ ਹੀ ਵਰਤਣ ਉਹ ਸਭ ਨੂੰ ਹੀ ਪਿਆਰੀ ਲੱਗਦੀ ਹੈ, ਕਿਉਂਕਿ ਉਹ ਜਦੋਂ ਭੀ ਕੋਈ ਬਚਨ ਕਰਦੇ ਹਨ, ਉਹ ਸਦਾ ਹੀ ਸਫਲ ਹੋਇਆ ਕਰਦਾ ਹੈ, ਇਸ ਭਾਵ ਨੂੰ ਬਾਣੀ ਅੰਦਰ ਭੀ ਦਰਸਾਇਆ ਹੈ, ਜਿਵੇਂ ਕਿ :

ਨਾਨਕ ਵੀਚਾਰਹਿ ਸੰਤ ਮੁਨਿ ਜਨਾਂ
ਚਾਰਿ ਵੇਦ ਕਹੰਦੇ॥
ਭਗਤ ਮੁਖੈ ਤੇ ਬੋਲਦੇ ਸੇ ਵਚਨ ਹੋਵੰਦੇ॥

*(ਪਉੜੀ:ਮ: ੫, ਪੰਨਾ ੩੧੬)*

ਭਗਤਾ ਮਨਿ ਆਨੰਦੁ ਹੈ ਸਚੈ ਸਬਦਿ ਰੰਗਿ ਰਾਤੇ॥
ਅਨਦਿਨੁ ਗੁਣ ਗਾਵਹਿ ਸਦ ਨਿਰਮਲ
ਸਹਜੇ ਨਾਮਿ ਸਮਾਤੇ॥੫॥ *(ਸ੍ਰੀ ਰਾਗੁ ਮ: ੩, ਪੰਨਾ ੬੯)*

ਭਗਤਾ ਮਨਿ ਆਨੰਦੁ ਭਇਆ
ਹਰਿ ਨਾਮਿ ਰਹੇ ਲਿਵ ਲਾਏ ਰਾਮ॥
ਗੁਰਮੁਖਿ ਮਨੁ ਨਿਰਮਲੁ ਹੋਆ
ਨਿਰਮਲ ਹਰਿ ਗੁਣ ਗਾਏ ਰਾਮ॥

*(ਸੂਹੀ ਮ: ੩, ਪੰਨਾ ੭੭੦)*

ਭਗਤ ਰੰਗਿ ਰਾਤੇ ਸਦਾ ਤੇਰੈ ਚਾਏ॥
ਨਉ ਨਿਧਿ ਨਾਮੁ ਵਸਿਆ ਮਨਿ ਆਏ॥ *(ਪੰਨਾ ੧੨੨)*

ਉਨ੍ਹਾਂ ਦੀ ਮਾਨਸਕ ਖ਼ੁਸ਼ੀ ਤੇ ਖੇੜੇ ਨੂੰ ਤੱਕ ਕੇ ਮੈਂ ਬਾਣੀ ਤੋਂ ਪ੍ਰੇਰਨਾ ਲੈ ਕੇ ਇਕ ਨਾਇਕਾ ਦੀ ਪ੍ਰਸੰਨਤਾ ਨੂੰ ਉਦਾਹਰਣ ਦੁਆਰੇ ਅੰਕਤ ਕਰਨ ਦਾ ਥੋੜੇ ਮਾਤ੍ਰ ਉੱਦਮ ਕੀਤਾ ਹੈ, ਜਿਵੇਂ ਕਿ:

**ਜੈਸੇ ਪ੍ਰਿਅ ਸੰਗਮ ਸੁਜਸੁ ਨਾਇਕਾ ਬਖਾਨੈ,**
**ਸੁਨਿ ਸੁਨਿ ਸਜਨੀ ਸਗਲ ਬਿਗਸਾਤ ਹੈ॥**

***ਅਰਥ :***

(ਉਨ੍ਹਾਂ ਭਗਤ ਜਨਾਂ ਦੇ ਮਾਨਸ ਖੇੜੇ ਨੂੰ ਪੂਰਨ ਰੂਪ ਵਿਚ ਬਿਆਨਿਆ ਤਾਂ ਨਹੀਂ ਜਾਂਦਾ ਪਰ ਇਉਂ ਹੀ ਕਿਹਾ ਜਾ ਸਕਦਾ ਹੈ ਕਿ) ਜਿਸ ਤਰ੍ਹਾਂ 'ਨਾਇਕਾ'—ਇਸਤ੍ਰੀ ਆਪਣੇ ਪਿਆਰੇ ਪਤੀ ਦੇ ਮਿਲਾਪ ਦੀ ਸੋਭਾ ਵਰਨਨ ਕਰਦੀ ਹੈ ਤਾਂ 'ਸਜਨੀ ਸਗਲ'—(ਸਭ ਸਹੇਲੀਆਂ ਉਸਦੀਆਂ) ਸੁਣ ਸੁਣ ਕੇ ਖਿੜਦੀਆਂ (ਪ੍ਰਸੰਨ ਹੁੰਦੀਆਂ) ਹਨ।

**ਸਿਮਰਿ ਸਿਮਰਿ ਪ੍ਰਿਅ ਪ੍ਰੇਮ ਰਸ ਬਿਸਮ ਹੁਇ,**
**ਸੋਭਾ ਦੇਤ ਮੋਨਿ ਗਹੇ ਮਨਿ ਮੁਸਕਾਤ ਹੈ॥**

***ਅਰਥ :***

ਇਥੇ ਹੀ ਬੱਸ ਨਹੀਂ ਅਤੇ ਜਦ ਉਹ ਪਿਆਰੇ ਪਤੀ ਦੇ ਪ੍ਰੇਮ ਰਸ (ਹੁਲਾਸ ਭਰੇ ਕ੍ਰੀੜਾ ਬਿਲਾਸ ਦੇ ਸੁਆਦ ਨੂੰ) ਚਿਤਾਰ ਚਿਤਾਰ ਕੇ ਮਗਨਤਾ-ਮਈ ਹੈਰਾਨੀ ਵਿਚ ਹੋ ਕੇ ਚੁੱਪ ਧਾਰਨ ਕਰੀ ਰੱਖਦੀ ਹੈ ਤੇ ਮਨੇ ਮਨ ਖਿੜਦੀ (ਹੱਸਿਆ ਕਰਦੀ ਹੈ) ਤਦ ਭੀ ਸੋਭਾ ਦਿਆ ਕਰਦੀ (ਚੰਗੀ ਲਗਿਆ ਕਰਦੀ) ਹੈ।

**ਪੂਰਨ ਅਧਾਨ ਪ੍ਰਸੂਤ ਸਮੈ ਰੁਦਨ ਸੈ,**
**ਗੁਰ ਜਨ ਮੁਦਿਤ ਹੁਇ ਤਾਹੀ ਲਪਟਾਤ ਹੈ॥**

***ਅਰਥ :***

(ਪਰ ਜਦ ਉਹ) ਅਧਾਨ (ਗਰਭ ਹੋਣ) ਦੇ ਪੂਰੇ ਦਿਨ ਹੋਣ ਤੇ ਪ੍ਰਸੂਤਾ ਹੋਣ ਦਾ ਸਮਾਂ ਢੁੱਕਿਆਂ—ਰੋਂਦੀ ਹੈ, (ਤਾਂ ਉਸਦੇ) ਰੋਣ ਤੋਂ ਭੀ 'ਗੁਰ ਜਨ'—ਵੱਡੇ ਵਡੇਰੇ (ਘਰ ਦੇ ਵੱਡੇ ਮਾਈ ਭਾਈ ਲੋਗ) ਮੁਦਿਤ (ਪ੍ਰਸੰਨ) ਹੋਇਆ ਕਰਦੇ ਹਨ—(ਭਾਵ ਉਸਦਾ ਰੋਣਾ ਭੀ ਸਭ ਨੂੰ ਚੰਗਾ ਲਗਿਆ ਕਰਦਾ ਹੈ ਤੇ ਉਹ ਪਤੀ ਦ੍ਵਾਰੇ ਐਡਾ ਕਸ਼ਟ ਮਿਲਣ ਨੂੰ ਭੁਲਾ ਕੇ ਮੁੜ) ਤਿਸੇ ਨੂੰ ਹੀ ਲਪਟਦੀ (ਪਿਆਰਿਆ ਕਰਦੀ) ਹੈ।

**ਤੈਸੇ ਗੁਰਮੁਖਿ ਪ੍ਰੇਮ ਭਗਤਿ ਪ੍ਰਗਾਸੁ ਜਾਸੁ,**
**ਬੋਲਤ ਬੈਰਾਗ ਮੋਨਿ ਸਬਹੁ ਸੁਹਾਤ ਹੈ॥੪੧੪॥**

***ਅਰਥ :***

ਤਿਸੀ ਪ੍ਰਕਾਰ ਹੀ ਜਿਸ ਗੁਰਮੁਖ ਦੇ ਅੰਦਰ ਓਸ ਗੁਰੂ ਦੇ ਪ੍ਰੇਮ ਵਾ ਭਗਤੀ (ਭਜਨ) ਦੇ ਪ੍ਰੇਮ ਦਾ ਪ੍ਰਗਾਸੁ (ਭਜਨ ਕਰਨ ਦਾ ਚਮਤਕਾਰ) ਹੋ ਆਉਂਦਾ ਹੈ—ਉਸਦਾ ਬੋਲਣਾ (ਬਚਨ ਬਿਲਾਸ ਕਰਨਾ) ਵਾ ਵੈਰਾਗ (ਉਪਦੇਸ਼ ਵਾਰਤਾ ਵਲੋਂ ਉਪਰਾਮ ਰਹਿਣਾ (ਪਿਆਰਾ) ਲਗਿਆ ਕਰਦਾ ਹੈ।੪੧੪।

***ਭਾਵਾਰਥ :*** ਜਦੋਂ ਕੋਈ ਗੁਰਮੁਖ ਉਸ ਪਿਆਰੇ ਦੇ ਪਿਆਰ ਰੰਗ ਵਿਚ ਮਨ ਕਰਕੇ ਸਦਾ ਹੀ ਮਗਨ ਰਹਿੰਦਾ ਹੈ ਉਸਦਾ ਹਰ ਪੱਖ ਹੀ ਸੁਭਾਇਮਾਨ ਹੋਇਆ ਕਰਦਾ ਹੈ ਭਾਵ ਭਾਵੇਂ ਉਹ ਕਿਸੇ ਨੂੰ ਦੈਵੀ-ਗੁਣਾਂ ਦੀ ਪ੍ਰਾਪਤੀ ਦਾ ਉਪਦੇਸ਼ ਦੇਵੇ ਭਾਵੇਂ ਉਹ ਆਪਣੇ ਪ੍ਰੇਮ ਦੀ ਮਸਤੀ ਵਿਚ ਮਸਤ ਰਵ੍ਹੇ ਉਹ ਹਰ ਹਾਲਤ ਵਿਚ ਹੀ ਸਭਨਾਂ ਨੂੰ ਲਾਭਦਾਇਕ ਹੋਇਆ ਕਰਦਾ ਹੈ।

**ਪ੍ਰ:** ਭਾਈ ਸਾਹਿਬ ਜੀਉ! ਜਿਸ ਤਰ੍ਹਾਂ ਆਮ ਹੀ ਵੇਖਣ ਵਿਚ ਆਉਂਦਾ ਹੈ, ਕਿ ਸੰਸਾਰ ਭਰ ਵਿਚ ਹੀ ਸਤਿਸੰਗ ਦਾ ਪ੍ਰਵਾਹ ਪ੍ਰਚਲੰਤ ਹੈ ਪਰ ਇਸ ਸੰਗਤ ਦੇ ਕਾਇਮ ਕਰਨ ਤੋਂ ਸਤਿਗੁਰਾਂ ਦਾ ਮੁਖ ਪ੍ਰਯੋਜਨ ਕੀ ਹੈ, ਕਿਉਂਕਿ ਹਰ ਕਾਰਜ ਦੀ ਅਰੰਭਤਾ ਦਾ ਕੋਈ ਖ਼ਾਸ ਪ੍ਰਯੋਜਨ ਹੋਇਆ ਕਰਦਾ ਹੈ, ਇਸ ਸੰਬੰਧ ਵਿਚ ਆਪ ਜੀ ਦਾ ਵੀਚਾਰ ਕਿਵੇਂ ਹੈ, ਜਾਣਕਾਰੀ ਦਿਓ?

**ਉ:** ਹੇ ਭਾਈਓ! ਮੈਂ ਤਾਂ ਜਦੋਂ ਦੂਰ-ਦਰਸ਼ੀ ਨਜ਼ਰਾਂ ਦ੍ਵਾਰਾ ਤੱਕਦਾ ਹਾਂ ਤਾਂ ਇਉਂ ਹੀ ਅਨੁਭਵ ਹੁੰਦਾ ਹੈ ਕਿ ਸਤਿਗੁਰਾਂ ਦਾ ਇਸ ਸੰਸਾਰ ਵਿਚ ਆਉਣ ਦਾ ਮੁਖ ਪ੍ਰਯੋਜਨ ਸੰਸਾਰ ਭਰ ਦੇ ਜੀਵਾਂ ਦੀ ਕਲਿਆਣ ਕਰਨ ਹਿਤ ਹੀ ਹੋਇਆ ਹੈ, ਪਰ ਉਸ ਕਲਿਆਣ ਪ੍ਰਾਪਤੀ ਦਾ ਮੁੱਖ ਸਾਧਨ ਸਤਿਗੁਰਾਂ ਨੇ ਸਤਿਸੰਗਤ ਕਾਇਮ ਕੀਤੀ ਹੈ, ਸਤਿਸੰਗਤ ਤੋਂ ਭਾਵ ਕੋਈ ਵਧੇਰੇ ਮਨੁੱਖਾਂ ਦਾ ਇਕੱਠ ਹੋਣਾ ਨਹੀਂ, ਸਗੋਂ ਫ਼ੁਰਮਾਨ ਹੈ ਕਿ:

ਸਤਸੰਗਤਿ ਕੈਸੀ ਜਾਣੀਐ॥
ਜਿਥੈ ਏਕੋ ਨਾਮੁ ਵਖਾਣੀਐ॥
ਏਕੋ ਨਾਮੁ ਹੁਕਮੁ ਹੈ
ਨਾਨਕ ਸਤਿਗੁਰਿ ਦੀਆ ਬੁਝਾਇ ਜੀਉ॥੫॥

*(ਸ੍ਰੀ ਰਾਗੁ ਮ: ੧, ਪੰਨਾ ੭੨)*

ਭਾਵ ਹੈ ਸਤਿਗੁਰ ਦੀ ਕਾਇਮ ਕੀਤੀ ਸੰਗਤ ਉਸੇ ਨੂੰ ਕਿਹਾ ਜਾਂਦਾ ਹੈ ਜਿਸ ਇਕੱਠ ਵਿਚ ਕੇਵਲ ਉਸੇ ਪ੍ਰਭੂ ਦੇ ਨਾਮ ਦਾ ਉਚਾਰਨ ਹੁੰਦਾ ਹੋਵੇ, ਕਿਉਂਕਿ ਉਸੇ ਸੰਗਤ ਬਾਰੇ ਫ਼ੁਰਮਾਨ ਹੈ ਕਿ (ਵਿਚਿ ਸੰਗਤਿ ਹਰਿ ਪ੍ਰਭੁ ਵਸੈ ਜੀਉ) ਸੋ, ਹਰੀ ਪ੍ਰਭੂ ਦੀ ਪ੍ਰਾਪਤੀ ਦਾ ਮੁਖ ਪ੍ਰਯੋਜਨ ਸਤਿਗੁਰਾਂ ਨੇ ਸੰਗਤ ਕਾਇਮ ਕੀਤੀ ਹੈ ਜਿਸ ਦ੍ਵਾਰੇ ਮਨੁੱਖ ਨੂੰ ਆਪਣੇ ਸਹੀ ਸਰੂਪ ਦਾ ਸਹੀ ਗਿਆਨ ਪ੍ਰਾਪਤ ਹੁੰਦਾ ਹੈ, ਪਰ ਜੋ ਲੋਕ ਗੁਰੂ ਦੀ ਸੰਗਤ ਵਿਚ ਆ ਕੇ ਭੀ ਗੁਰੂ ਦਾ ਗਿਆਨ ਹਾਸਲ ਕਰਕੇ ਇਸ ਜਨਮ ਨੂੰ ਸਫਲ ਨਹੀਂ ਕਰਦੇ, ਉਨ੍ਹਾਂ ਦੇ ਜਨਮ ਨੂੰ ਧ੍ਰਿਕਾਰ ਹੈ ਤੇ ਉਨ੍ਹਾਂ ਦਾ ਜੀਵਨਾ ਭੀ ਲੱਜਾ ਦਾ ਕਾਰਨ ਹੈ। ਇਸੇ ਭਾਵ ਨੂੰ ਮੁੱਖ ਰੱਖ ਕੇ ਮੈਂ ਬਾਣੀ ਤੋਂ ਪ੍ਰੇਰਨਾ ਲੈ ਕੇ ਕੁਝ ਸਤਰਾਂ ਅੰਕਤ ਕਰਨ ਦਾ ਉੱਦਮ ਕੀਤਾ ਹੈ ਕਿ ਗੁਰੂ ਦੇ ਗਿਆਨ ਦੀ ਪ੍ਰਾਪਤੀ ਤੋਂ ਸੱਖਣੇ ਮਨੁੱਖ ਦਾ ਅਮੋਲਕ ਸਰੀਰ ਇਸੇ ਤਰ੍ਹਾਂ ਹੀ ਬੇ-ਅਰਥ ਜਾਂਦਾ ਹੈ, ਜਿਵੇਂ ਕਿ ਅੱਗੇ ਕੁਝ ਉਦਾਹਰਣ ਦਿਤੇ ਹਨ:

**ਜੈਸੇ ਕਾਛੀ ਫਲ ਹੇਤ ਬਿਬਿਧਿ ਬਿਰਖ ਰੋਪੈ,**
**ਨਿਹਫਲ ਰਹੈ ਬਿਰਖੈ ਨ ਕਾਹੂ ਕਾਜ ਹੈ॥**

***ਅਰਥ :***

ਜਿਸ ਤਰ੍ਹਾਂ 'ਕਾਛੀ'—ਸਬਜ਼ੀ ਤਰਕਾਰੀ ਬੀਜਨ ਵਾਲਾ—(ਅਰਾਈਂ ਜਾਂ ਕੰਬੋਅ) ਅਨੇਕ ਤਰ੍ਹਾਂ ਦਿਆਂ ਬਿਰਛਾਂ ਨੂੰ ਫਲ ਦੀ ਖ਼ਾਤਰ ਲਗਾਇਆ ਕਰਦਾ ਹੈ, ਪਰ ਜਿਹੜਾ ਬਿਰਛ ਅਫਲ ਰਵੇ, ਉਹ ਕਿਸੇ ਭੀ ਕੰਮ ਦਾ ਨਹੀਂ ਹੁੰਦਾ, ਭਾਵ ਉਹ ਕਿਸੇ ਭੀ ਕੰਮ ਦਾ ਨਹੀਂ ਸਮਝਿਆ ਜਾਂਦਾ।

**ਸੰਤਤਿ ਨਿਮਿਤ ਨ੍ਰਿਪ ਅਨਿਕ ਬਿਵਾਹ ਕਰੈ,**
**ਸੰਤਤਿ ਬਿਹੂਨ ਬਨਿਤਾ ਨ ਗ੍ਰਿਹਿ ਛਾਜ ਹੈ॥**

***ਅਰਥ :***

(ਹੋਰ ਸੁਣੋ) ਜਿਵੇਂ ਰਾਜਾ ਉਲਾਦ ਦੀ ਖ਼ਾਤਰ ਅਨੇਕਾਂ ਹੀ ਵਿਆਹ ਕਰਦਾ ਹੈ, ਪਰ ਜਿਹੜੀ 'ਬਨਿਤਾ'—ਇਸਤ੍ਰੀ ਸੰਤਾਨ-ਹੀਨ ਰਹੇ, ਉਹ ਘਰ ਵਿਚ ਸੋਭਾ ਨਹੀਂ ਪਾ ਸਕਦੀ।

**ਬਿਦਿਆ ਦਾਨ ਜਾਨ ਜੈਸੇ ਪਾਂਧਾ ਚਟਸਾਰ ਜੋਰੈ,**
**ਬਿਦਿਆ ਹੀਨ ਦੀਨ ਖਲ ਨਾਮ ਉਪਰਾਜ ਹੈ॥**

***ਅਰਥ :***

ਜਿਸ ਤਰ੍ਹਾਂ ਪਾਂਧਾ (ਪੜ੍ਹਾਉਣਹਾਰਾ) ਵਿਦਿਆ ਦਾਨ ਕਰਨੀ (ਸ੍ਰੇਸ਼ਟ) ਜਾਣ ਕੇ ਚਟਸਾਲਾ (ਪਾਠਸ਼ਾਲਾ) ਨੂੰ ਜੋੜਿਆ (ਅਰੰਭਿਆ) ਕਰਦਾ ਹੈ ਤੇ ਜਿਹੜਾ (ਵਿਦਿਆਰਥੀ) ਚਾਟੜਾ ਵਿਦਿਆਹੀਣ ਰਹੇ, ਉਸਦਾ ਨਾਮ 'ਦੀਨ'—ਦਲਿਦ੍ਰੀ ਤਥਾ 'ਖਲ'—ਮੂਰਖ ਧਰਿਆ ਜਾਇਆ ਕਰਦਾ ਹੈ।

**ਸਤਿਗੁਰ ਸਿਖ ਸਾਖਾ ਸੰਗ੍ਰਹੈ**
**ਸੁਗਿਆਨ ਨਿਮਿਤ,**
**ਬਿਨੁ ਗੁਰ ਗਿਆਨ**
**ਧ੍ਰਿਗ ਜਨਮ ਕਉ ਲਾਜ ਹੈ॥੪੧੫॥**

***ਅਰਥ :***

(ਭਾਵ ਅਰਥ ਹੈ ਕਿ) ਸਤਿਗੁਰੂ ਭੀ ਇਸੇ ਪ੍ਰਕਾਰ ਹੀ ਸਿੱਖ ਦੀਆਂ ਸਾਖਾ (ਸਿੱਖ ਸੰਪ੍ਰਦਾਵਾਂ ਵਾ ਸਿੱਖਾਂ ਪਰ ਸਿੱਖਾਂ ਨੂੰ) ਸ੍ਰੇਸ਼ਟ ਗਿਆਨ (ਬ੍ਰਹਮ-ਗਿਆਨ) ਦੀ ਖ਼ਾਤਰ ਹੀ ਸੰਗ੍ਰਹਿ (ਇਕੱਠਿਆਂ) ਕਰਦੇ ਹਨ। (ਸੋ, ਐਸਾ ਹੋਣ 'ਤੇ ਭੀ ਜੋ) ਗੁਰਾਂ ਦੇ ਗਿਆਨ ਤੋਂ ਸੱਖਣਾ ਰਹਿੰਦਾ ਹੈ, ਧ੍ਰਿਕਾਰ ਹੈ। (ਉਸਦੇ ਤਾਈਂ) ਉਸਦੇ ਜਨਮ ਨੂੰ ਸ਼ਰਮ ਹੈ।੪੧੫।

***ਭਾਵਾਰਥ :*** ਮਨੁੱਖ ਦੇ ਮਨੁੱਖ-ਜਾਮੇ ਵਿਚ ਆਉਣ ਦਾ ਮੁਖ ਪ੍ਰਯੋਜਨ ਕੇਵਲ ਨਾਮ ਚਿੰਤਨ ਕਰਨਾ ਹੀ ਮੰਨਿਆ ਗਿਆ ਹੈ, ਸਹੀ ਸਰੂਪ ਦੀ ਪ੍ਰਾਪਤੀ ਤੋਂ ਸੱਖਣੇ ਮਨੁੱਖ ਦਾ ਖਾਣਾ, ਪੀਣਾ, ਹੱਸਣਾ, ਸੌਣਾ ਬਾਣੀ ਵਿਚ ਧ੍ਰਿਕਾਰ ਮੰਨਿਆ ਗਿਆ ਹੈ, ਜਿਵੇਂ ਕਿ ਬਾਣੀ ਦਾ ਫ਼ੁਰਮਾਨ ਹੈ:

ਧ੍ਰਿਗੁ ਧ੍ਰਿਗੁ ਖਾਇਆ ਧ੍ਰਿਗੁ ਧ੍ਰਿਗੁ ਸੋਇਆ
ਧ੍ਰਿਗੁ ਧ੍ਰਿਗੁ ਕਾਪੜੁ ਅੰਗਿ ਚੜਾਇਆ॥
ਧ੍ਰਿਗੁ ਸਰੀਰੁ ਕੁਟੰਬ ਸਹਿਤ ਸਿਉ
ਜਿਤੁ ਹੁਣਿ ਖਸਮੁ ਨ ਪਾਇਆ॥
ਪਉੜੀ ਛੁੜਕੀ ਫਿਰਿ ਹਥਿ ਨ ਆਵੈ
ਅਹਿਲਾ ਜਨਮੁ ਗਵਾਇਆ॥੧॥

*(ਬਿਲਾਵਲੁ ਮ: ੩, ਪੰਨਾ ੭੯੬)*

ਧ੍ਰਿਗੁ ਧ੍ਰਿਗੁ ਮਨਮੁਖਿ ਜਨਮੁ ਗਵਾਇਆ॥
ਪੂਰੇ ਗੁਰ ਕੀ ਸੇਵ ਨ ਕੀਨੀ
ਹਰਿ ਕਾ ਨਾਮੁ ਨ ਭਾਇਆ॥ *(ਭੈਰਉ ਮ: ੩, ਪੰਨਾ ੧੧੩੧)*

ਇਸ ਤੋਂ ਆਦਿ ਬਾਣੀ ਅੰਦਰ ਹੋਰ ਭੀ ਬਹੁਤ ਉਦਾਹਰਣ ਮਿਲਦੇ ਹਨ, ਜਿਨ੍ਹਾਂ ਦੁਆਰਾ ਬੋਧ ਮਿਲਦਾ ਹੈ ਕਿ ਸੰਗਤ ਦੁਆਰੇ ਹੀ ਨਾਮ ਦੀ ਦਾਤ ਮਿਲਦੀ ਹੈ, ਨਾਮ ਤੋਂ ਸੱਖਣੇ ਮਨੁੱਖਾਂ ਦਾ ਜਨਮ ਵਿਅਰਥ ਹੈ।

**ਪ੍ਰ:** ਭਾਈ ਸਾਹਿਬ ਜੀਉ! ਜਦੋਂ ਅਸੀਂ ਪੁਰਾਤਨ ਹਿੰਦੂ ਮਤ ਦੀਆਂ ਪੁਰਾਣਕ ਕਥਾਵਾਂ ਪੜ੍ਹਦੇ ਸੁਣਦੇ ਹਾਂ ਤਾਂ ਉਨ੍ਹਾਂ ਵਿਚ ਗੰਗਾ, ਸੁਰਸਰੀ ਆਦਿ ਤੀਰਥਾਂ ਵਿਚ ਇਸ਼ਨਾਨ ਕਰਨ ਦਾ ਭਿੰਨ ਭਿੰਨ ਮਹਾਤਮ, ਫਲ ਦਰਸਾਇਆ ਹੈ, ਕਿਉਂ ਜੀ! ਤੁਸਾਂ ਤਾਂ ਸਨਾਤਨ ਪੁਸਤਕਾਂ ਅਤੇ ਗੁਰਮਤ ਨੂੰ ਹਰ ਪਖੋਂ ਹੀ ਪੜਚੋਲਿਆ ਹੈ, ਪਰ ਆਪ ਜੀ ਨੇ ਇਨ੍ਹਾਂ ਤੀਰਥਾਂ ਦੇ ਇਸ਼ਨਾਨ ਕਰਨ ਦੇ ਸੰਬੰਧ ਵਿਚ ਗੁਰਮਤ ਅਤੇ ਸਨਾਤਨ ਮਤ ਵਿਚ ਕਿਤਨਾ ਕੁ ਅੰਤਰਾ ਅਨੁਭਵ ਕੀਤਾ ਹੈ, ਇਸ ਬਾਰੇ ਸਾਨੂੰ ਭੀ ਜਾਣਕਾਰੀ ਦਿਓ ਤਾਕਿ ਅਸੀਂ ਭੀ ਅਸਲੀਅਤ ਤੋਂ ਜਾਣੂੰ ਹੋ ਸਕੀਏ?

**ਉ:** ਹੇ ਭਾਈਓ! ਮੈਨੂੰ ਤਾਂ ਗੁਰਬਾਣੀ ਅਤੇ ਹਿੰਦੂ ਮਤ ਦੀਆਂ ਪੁਰਾਣਕ ਕਥਾਵਾਂ ਭੀ ਪੜਚੋਲ ਕਰਦੇ ਰਹਿਣ ਦਾ ਸਮਾਂ ਮਿਲਿਆ ਹੈ, ਪਰ ਮੈਨੂੰ ਤਾਂ ਗੁਰਮਤ ਦੀ ਖੋਜ ਕਰਨ ਤੋਂ ਇਉਂ ਹੀ ਪ੍ਰਤੀਤ ਹੋਇਆ ਹੈ ਕਿ ਹਿੰਦੂ ਮਤ ਦੀਆਂ ਸਨਾਤਨ ਪੁਸਤਕਾਂ ਨੇ ਜਿਤਨੇ ਭੀ ਅਠਾਹਠ ਤੀਰਥਾਂ ਵਿਚ ਇਸ਼ਨਾਨ ਕਰਨ ਦਾ ਮਹਾਤਮ ਮੰਨਿਆ ਹੈ, ਇਨ੍ਹਾਂ ਤੋਂ ਭਿੰਨ ਹੋਰ ਭੀ ਜੋ ਸ਼ੁਭ ਸਾਧਨ ਮੰਨੇ ਗਏ ਹਨ, ਇਹ ਸਾਰੇ ਹੀ ਸਤਿਗੁਰਾਂ ਦੇ ਚਰਨਾਂ ਕਮਲਾਂ ਦੀ ਧੂੜੀ ਨੂੰ ਨਹੀਂ ਪੁੱਜ ਸਕਦੇ। ਇਸ ਲਈ ਗੁਰਮਤ ਨੇ ਬਾਹਰਲੇ ਤੀਰਥਾਂ ਵਿਚ ਇਸ਼ਨਾਨ ਕਰਨ ਨੂੰ ਕਲਿਆਣਕਾਰੀ ਸਾਧਨ ਨਹੀਂ ਮੰਨਿਆ, ਸਗੋਂ ਜੋ ਲੋਕ ਤੀਰਥਾਂ ਵਿਚ ਇਸ਼ਨਾਨ ਕਰਕੇ ਆਪਣੇ ਪਾਪਾਂ ਦੀ ਨਵਿਰਤੀ ਹੋ ਜਾਣ ਦਾ ਵਿਸ਼ਵਾਸ ਕਰਦੇ ਹਨ, ਉਹ ਲੋਕ ਤਾਂ ਅੰਤ ਸਮੇਂ ਜਮਲੋਕ ਨੂੰ ਜਾਣ ਦੇ ਭਾਗੀ ਮੰਨੇ ਗਏ ਹਨ, ਇਸ ਭਾਵ ਨੂੰ ਬਾਣੀ ਵਿਚ ਕਈ ਥਾਵਾਂ 'ਤੇ ਸਪਸ਼ਟ ਕੀਤਾ ਹੈ, ਜਿਵੇਂ ਕਿ ਗੁਰੂ ਫ਼ੁਰਮਾਨ ਹੈ:

ਪਾਪ ਕਰਹਿ ਪੰਚਾਂ ਕੇ ਬਸਿ ਰੇ॥
ਤੀਰਥਿ ਨਾਇ ਕਹਹਿ ਸਭਿ ਉਤਰੇ॥
ਬਹੁਰਿ ਕਮਾਵਹਿ ਹੋਇ ਨਿਸੰਕ॥
ਜਮ ਪੁਰਿ ਬਾਂਧਿ ਖਰੇ ਕਾਲੰਕ॥੨॥
*(ਪ੍ਰਭਾਤੀ ਮ: ੫, ਪੰਨਾ ੧੩੪੮)*

ਨਾਵਣ ਚਲੇ ਤੀਰਥੀ ਮਨਿ ਖੋਟੈ ਤਨਿ ਚੋਰ॥
ਇਕੁ ਭਾਉ ਲਥੀ ਨਾਤਿਆ ਦੁਇ ਭਾ ਚੜੀਅਸੁ ਹੋਰ॥
ਬਾਹਰਿ ਧੋਤੀ ਤੂਮੜੀ ਅੰਦਰਿ ਵਿਸੁ ਨਿਕੋਰ॥
ਸਾਧ ਭਲੇ ਅਣਨਾਤਿਆ ਚੋਰਸਿ ਚੋਰਾ ਚੋਰ॥੨॥
*(ਮ: ੧, ਪੰਨਾ ੭੮੯)*

ਤੀਰਥਿ ਨਾਵਾ ਜੇ ਤਿਸੁ ਭਾਵਾ
ਵਿਣੁ ਭਾਣੇ ਕਿ ਨਾਇ ਕਰੀ॥ *(ਜਪੁਜੀ, ਪੰਨਾ ੨)*

ਨਾਵਨ ਕਉ ਤੀਰਥ ਘਨੇ ਮਨ ਬਉਰਾ ਰੇ
ਪੂਜਨ ਕਉ ਬਹੁ ਦੇਵ॥
ਕਹੁ ਕਬੀਰ ਛੂਟਨੁ ਨਹੀ ਮਨ ਬਉਰਾ ਰੇ
ਛੂਟਨੁ ਹਰਿ ਕੀ ਸੇਵ॥੪॥੧॥੬॥੫੭॥
*(ਗਉੜੀ, ਪੰਨਾ ੩੩੬)*

ਮਨ ਕਾਮਨਾ ਤੀਰਥ ਦੇਹ ਛੁਟੈ॥
ਗਰਬੁ ਗੁਮਾਨੁ ਨ ਮਨ ਤੇ ਹੁਟੈ॥
ਸੋਚ ਕਰੈ ਦਿਨਸੁ ਅਰੁ ਰਾਤਿ॥
ਮਨ ਕੀ ਮੈਲੁ ਨ ਤਨ ਤੇ ਜਾਤਿ॥ *(ਪੰਨਾ ੨੬੫)*

ਇਸ ਤਰ੍ਹਾਂ ਹੋਰ ਭੀ ਬਹੁਤ ਬਾਣੀ ਤੋਂ ਉਦਾਹਰਣ ਮਿਲਦੇ ਹਨ, ਜਿਨ੍ਹਾਂ ਤੋਂ ਪ੍ਰੇਰਨਾ ਲੈ ਕੇ ਮੈਂ ਅਗਲੀਆਂ ਚੰਦ ਸਤਰਾਂ ਉੱਕਰਨ ਦਾ ਯਤਨ ਕੀਤਾ ਹੈ ਕਿ ਨਾਮ ਸਿਮਰਨ ਤੋਂ ਸੱਖਣੇ ਤੀਰਥ ਇਸ਼ਨਾਨ ਕਰਨੇ ਨਿਸਫਲ ਹਨ, ਜਿਵੇਂ ਕਿ:

**ਸੁਰਸਰੀ ਸੁਰਸਤੀ ਜਮੁਨਾ ਗੋਦਾਵਰੀ,**
**ਗਇਆ ਪ੍ਰਾਗ ਸੇਤੁ ਕੁਰਖੇਤ ਮਾਨਸਰ ਹੈ॥**

***ਅਰਥ:***

ਗੰਗਾ, ਸੁਰਸ੍ਵਤੀ, ਜਮੁਨਾ ਅਰ ਗੋਦਾਵਰੀ (ਤੀਰਥ ਰੂਪ ਨਦੀਆਂ) ਗਯਾ, ਪ੍ਰਯਾਗ ਰਾਜ, ਰਾਮੇਸ਼੍ਵਰ (ਇਹ ਮੁਖ ਤੀਰਥ) ਕੁਰਖੇਤ੍ਰ ਵਾ ਮਾਨ ਸਰੋਵਰ (ਇਹ ਸਰੋਵਰ—ਤਾਲਾਬ ਰੂਪ ਤੀਰਥ) ਜੋ ਹਨ।

**ਸੁਰਸਰੀ**—ਦੇਵ ਨਦੀ ਗੰਗਾ। ਇਹ ਹਿੰਦੂ ਮਤ ਵਿਚ ਪਵਿੱਤ੍ਰ ਤੇ ਪ੍ਰਸਿੱਧ ਨਦੀ ਹੈ ਜੋ ਗੋਰਖ ਜਸਮੇ ਵਿਚੋਂ (ਹਰਿਦੁਆਰ ਤੋਂ ੧੮੦ ਮੀਲ ਉਪਰ ਤੋਂ) ਨਿਕਲਦੀ ਅਤੇ ੧੫੫੦ ਮੀਲ ਵਹਿੰਦੀ ਹੋਈ ਗੰਗਾ ਸਾਗਰ ਦੇ ਸੰਗਮ ਪੁਜ ਸਮੁੰਦਰ ਨਾਲ ਜਾ ਮਿਲਦੀ ਹੈ, ਪੁਰਾਣਾਂ ਵਿਚ ਇਸਦੇ ਸੰਬੰਧ ਦੀਆਂ ਕਈ ਕਥਾ ਹਨ। ਇਕ ਥਾਂ 'ਤੇ ਲਿਖਿਆ ਹੈ ਕਿ ਜਦ ਵਾਮਨ ਅਵਤਾਰ ਦਾ ਪੈਰ ਬ੍ਰਹਮ-ਲੋਕ ਵਿਚ ਟਿਕਿਆ ਤਾਂ ਬ੍ਰਹਮਾ ਨੇ ਉਸ ਚਰਨ ਨੂੰ ਧੋ ਕੇ ਜਲ ਨੂੰ ਕਮੰਡਲ ਵਿਚ ਪਾ ਕੇ ਰੱਖ ਲਿਆ ਤੇ ਭਗੀਰਥ ਦੀ ਪ੍ਰਾਰਥਨਾ ਕਰਨ ਪੁਰ

ਬ੍ਰਹਮ-ਲੋਕ ਤੋਂ ਕਮੰਡਲ ਨੂੰ ਉਲਟਾ ਦਿੱਤਾ, ਜੋ ਸ਼ਿਵਜੀ ਦੀਆ ਜਟਾਂ ਵਿਚ ਡਿੱਗ ਕੇ ਫਿਰ ਧਰਤੀ ਉੱਤੇ ਵਗਿਆ।

ਬਾਲਮੀਕੀ ਰਾਮਾਇਣ ਵਿਚ ਕਥਾ ਹੈ ਕਿ : ਹਿਮਾਲੇ ਦੇ ਘਰ ਸੁਮੇਰ ਦੀ ਕੰਨਿਆ ਮੇਨਕਾ ਦੇ ਉਦਰ ਤੋਂ ਗੰਗਾ ਅਤੇ ਉਮਾ ਨਾਮ ਦੀਆਂ ਦੋ ਭੈਣਾਂ ਪੈਦਾ ਹੋਈਆਂ। ਇਕ ਵਾਰੀ ਸ਼ਿਵਜੀ ਨੇ ਆਪਣਾ ਬੀਰਜ ਗੰਗਾ ਵਿਚ ਪਾਇਆ, ਪਰ ਗੰਗਾ ਉਸਨੂੰ ਧਾਰਨ ਨ ਕਰ ਸਕੀ ਅਤੇ ਗਰਭ ਨੂੰ ਸੁਟ ਕੇ ਬ੍ਰਹਮਾ ਦੇ ਕਮੰਡਲ ਵਿਚ ਜਾ ਕੇ ਲੁਕ ਬੈਠੀ। ਜੋ ਫਿਰ ਭਗੀਰਥ ਦੀ ਬੇਨਤੀ ਮੰਨ ਕੇ ਬ੍ਰਹਮਾ ਦੇ ਕਮੰਡਲ ਵਿਚ ਧਰਤੀ ਪੁਰ ਆਈ। ਗੰਗਾ ਨੂੰ ਰਾਜਾ ਸ਼ਾਂਤਨੂੰ ਦੀ ਇਸਤ੍ਰੀ ਭੀ ਲਿਖਿਆ ਹੈ, ਇਸਦੇ ਪੇਟੋਂ ਭੀਸ਼ਮ ਪਿਤਾਮਾ ਦਾ ਜਨਮ ਹੋਇਆ ਸੀ, ਜਿਸ ਕਰਕੇ ਉਸਦਾ ਨਾਮ 'ਗੰਗੇਜ' ਭੀ ਕਿਹਾ ਜਾਂਦਾ ਹੈ।

**ਸੁਰਸਵਤੀ**—ਇਹ ਇਕ ਨਦੀ ਦਾ ਨਾਮ ਹੈ, ਜੋ ਪਹਿਲੇ ਬ੍ਰਹਮਾਵਰਤ ਦੀ ਹੱਦ ਸੀ, ਪਰ ਹੁਣ ਇਹ ਸਿਰਮੌਰ ਦੇ ਇਲਾਕੇ ਤੋਂ ਨਿਕਲਕੇ ਕਈ ਥਾਈਂ ਰੇਤ ਵਿਚ ਲੋਪ ਪ੍ਰਗਟ ਹੁੰਦੀ ਹੋਈ ਪਟਿਆਲੇ ਦੇ ਇਲਾਕੇ ਅੰਦਰ ਘੱਗਰ ਦਰਿਆ ਵਿਚ ਜਾ ਮਿਲਦੀ ਹੈ।

**ਜਮਨਾ**—ਇਕ ਪ੍ਰਸਿੱਧ ਨਦੀ ਹੈ, ਜਿਸਦੀ ਗਿਣਤੀ ਤ੍ਰਿਬੇਣੀ ਵਿਚ ਹੈ, ਪੁਰਾਣਾਂ ਵਿਚ ਇਸਨੂੰ ਸੂਰਜ ਦੀ ਪੁੱਤਰੀ ਲਿਖਿਆ ਹੈ, ਇਹ ਟੇਹਰੀ ਦੇ ਇਲਾਕੇ ਵਿਚੋਂ ਨਿਕਲ ਕੇ ੮੬੦ ਮੀਲ ਵਗਦੀ ਹੋਈ ਪ੍ਰਯਾਗ ਦੇ ਕੋਲ ਜਾ ਕੇ ਗੰਗਾ ਵਿਚ ਮਿਲ ਜਾਂਦੀ ਹੈ। ਪੁਰਾਣਾਂ ਦਾ ਕਥਨ ਹੈ ਕਿ ਇਸ ਵਿਚ ਇਸ਼ਨਾਨ ਕਰਨ ਵਾਲੇ ਨੂੰ ਜਮ ਦਾ ਦੰਡ ਨਹੀਂ ਸਹਾਰਨਾ ਪੈਂਦਾ।

**ਗੋਦਾਵਰੀ**—ਇਹ ਗੋਦਾਵਰੀ ਨਦੀ ਪੂਰਬੀ ਘਾਟਾਂ ਤੋਂ ਤ੍ਰਿਅੰਬਕ ਪਾਸੋਂ ਨਿਕਲ ਕੇ ਬੰਗਾਲ ਦੀ ਖਾੜੀ ਵਿਚ ਜਾ ਡਿੱਗਦੀ ਹੈ, ਬ੍ਰਹਮੰਡ ਉਪ ਪੁਰਾਣ ਵਿਚ ਲਿਖਿਆ ਹੈ ਕਿ ਗੌਤਮ, ਰਿਖੀ ਇਕ ਮੋਈ ਹੋਈ ਗਊ ਨੂੰ ਜੀਉਂਦਾ ਕਰਨ ਲਈ ਸ਼ਿਵਜੀ ਦੀਆਂ ਜਟਾਂ ਵਿਚੋਂ ਜੋ ਗੰਗਾ ਦੀ ਧਾਰਾ ਲਿਆਇਆ ਸੀ, ਉਸੇ ਤੋਂ ਗੋਦਾਵਰੀ ਨਦੀ ਹੋਈ, ਤਦੇ ਹੀ ਇਸਦਾ ਨਾਮ 'ਗੋਤਮੀ' ਕਿਹਾ ਜਾਂਦਾ ਹੈ। ਬ੍ਰਹਮ ਵੈਵਰਤ ਪੁਰਾਣ ਵਿਚ ਇਕ ਹੋਰ ਕਥਾ ਲਿਖੀ ਹੈ ਕਿ : ਇਕ ਬ੍ਰਾਹਮਣੀ ਤੀਰਥ ਕਰਦੀ ਫਿਰਦੀ ਸੀ, ਇਕ ਜੰਗਲ ਵਿਚ ਕੋਈ ਕਾਮੀ ਪੁਰਸ਼ ਉਸਨੂੰ ਮਿਲ ਗਿਆ। ਉਸ ਬ੍ਰਾਹਮਣੀ ਦੀ ਮਰਜ਼ੀ ਤੋਂ ਉਲਟ ਕਾਮੀ ਨੇ ਜ਼ੋਰਾਵਰੀ ਨਾਲ ਉਸ ਨਾਲ ਭੋਗ ਕੀਤਾ, ਬ੍ਰਾਹਮਣੀ ਨੇ ਉਸ ਵੇਲੇ ਉਸ ਪੁਰਸ਼ ਦੇ ਵੀਰਜ ਨੂੰ ਤਿਆਗ ਦਿੱਤਾ, ਜਿਸ ਤੋਂ ਤੁਰੰਤ ਹੀ ਇਕ ਬੜਾ ਸੁੰਦਰ ਬਾਲਕ ਪੈਦਾ ਹੋ ਗਿਆ, ਬ੍ਰਾਹਮਣੀ ਪੁੱਤਰ ਸਮੇਤ ਰੋਂਦੀ ਰੋਂਦੀ ਆਪਣੇ ਪਤੀ ਕੋਲ ਆਈ ਤੇ ਆਪਣੇ ਨਾਲ ਵਰਤ ਚੁੱਕੀ ਹੋਈ ਵਾਰਤਾ ਸਾਰੀ ਆਪਣੇ ਪਤੀ ਨੂੰ ਸੁਣਾ ਦਿੱਤੀ। ਪਤੀ ਨੇ ਇਸਤ੍ਰੀ ਦਾ ਤਿਆਗ ਕਰ ਦਿੱਤਾ, ਇਸ ਪੁਰ ਬ੍ਰਾਹਮਣੀ ਨੇ ਤਪ ਅਤੇ ਯੋਗ ਅਭਿਆਸ ਕਰਨਾ ਅਰੰਭ ਕਰ ਦਿੱਤਾ, ਉਸਦੇ ਪੁੰਨ ਦੇ ਪ੍ਰਭਾਵ ਕਰਕੇ ਗੋਦਾਵਰੀ ਨਦੀ ਰੂਪ ਹੋ ਕੇ ਸੰਸਾਰ ਪੁਰ ਵਹਿਣ ਲੱਗੀ।

**ਗਇਆ**—ਇਹ ਗਇਆ ਹਿੰਦੂਆਂ ਦੀਆਂ ਸਤ ਪੁਰੀਆਂ ਵਿਚੋਂ ਇਕ ਪੁਰੀ ਦਾ ਨਾਮ ਹੈ, ਜੋ ਬਿਹਾਰ ਦੇਸ ਵਿਚ ਪਟਨੇ ਦੇ ਇਲਾਕੇ ਵਿਚ ਫਲਗੂ ਨਦੀ ਦੇ ਕੰਢੇ 'ਤੇ ਹੈ। ਇਸ ਥਾਂ 'ਤੇ ਪਿਤਰਾਂ ਦੀ ਗਤੀ ਲਈ ਹਿੰਦੂ ਪਿੰਡ ਦਾਨ ਕਰਦੇ ਹਨ।

**ਪ੍ਰਾਗ**—ਪ੍ਰਯਾਗ, ਇਹ ਯੂ.ਪੀ. ਵਿਚ ਗੰਗਾ ਜਮਨਾ ਦੇ ਸੰਗਮ ਦਾ ਇਕ ਮਸ਼ਹੂਰ ਤੀਰਥ ਹੈ, ਜਿਥੇ ਸਰਸ੍ਵਤੀ ਨਦੀ ਦਾ ਗੁਪਤ ਸੰਗਮ ਮੰਨਿਆ ਜਾਂਦਾ ਹੈ। ਪੁਰਾਣਾਂ ਦੇ ਮਤ ਅਨੁਸਾਰ ਜਦ ਸੰਖਾਸੁਰ ਤੋਂ ਵਿਸ਼ਨੂੰ ਨੇ ਵੇਦ ਮੋੜ ਲਿਆਂਦੇ ਤੇ ਬ੍ਰਹਮਾ ਨੂੰ ਮੋੜ ਦਿੱਤੇ ਸਨ, ਤਦ ਉਸਨੇ ਦਸ ਅਸ਼੍ਵਮੇਧ ਯਗ ਇਥੇ ਕੀਤੇ ਸਨ ਜਿਸ ਤੋਂ ਨਾਮ 'ਪ੍ਰਯਾਗ' ਹੋ ਗਿਆ। ਪ੍ਰਯਾਗ ਵਿਚ ਇਕ ਅਖੈ ਬਟ ਸੀ, ਜਿਸ ਤੋਂ ਡਿੱਗ ਕੇ ਮਰ ਜਾਣਾ ਹਿੰਦੂ ਮੁਕਤੀ ਦਾ ਸਾਧਨ ਮੰਨਦੇ ਸਨ, ਜੋ ਬਾਦਸ਼ਾਹ ਜਹਾਂਗੀਰ ਨੇ ਕਟਵਾ ਦਿੱਤਾ ਸੀ।

**ਸੇਤ**—ਸੇਤ ਬੰਧ ਰਾਮੇਸ਼੍ਵਰ ਰਾਮ ਚੰਦਰ ਜੀ ਦਾ ਦੱਖਣ ਵਿਚ ਪਾਮਬਨ ਦੀਪ ਵਿਚ ਰਾਮਾਨੰਦ ਜ਼ਿਮੀਦਾਰੀ ਦੇ ਅੰਦਰ ਸਮੁੰਦਰ ਦੇ ਕਿਨਾਰੇ ਅਸਥਾਪਨ ਕੀਤਾ ਸ਼ਿਵਲਿੰਗ, ਜਿਸ ਪੁਰ ੧੦੦ ਫੁਟ ਉੱਚਾ ਸੁੰਦਰ ਮੰਦਰ ਹੈ, ਮੰਦਰ ਦੇ ਕਾਰਨ ਪਾਸ ਦੀ ਵਸਤੀ ਦਾ ਨਾਮ ਭੀ ਰਾਮੇਸ਼੍ਵਰ ਹੋ ਗਿਆ।

**ਕੁਰਖੇਤ**—ਇਹ ਇਕ ਕੁਰਛੇਤ੍ਰ ਪੁੰਨ ਸਥਾਨ ਦਾ ਨਾਮ ਹੈ, ਜਿਥੇ ਬੜਾ ਭਾਰੀ ਤਲਾਉ ਹੈ ਇਹ ਘੱਗਰ ਨਦੀ ਦੇ ਉੱਤਰ ਤੇ ਸਰਸ੍ਵਤੀ ਦੇ ਦੱਖਣ ਵੱਲ ਹੈ, ਇਸ ਦਾ ਪ੍ਰਮਾਣ ਬਾਰ੍ਹਾਂ ਜੋਜਨ (ਅਠਤਾਲੀ ਕੋਹ) ਹੈ, ਇਸ ਵਿਚ ੩੬੫ ਤੀਰਥ ਲਿਖੇ ਹਨ, (ਰਿਗ ਵੇਦ ਵਿਚ ਵੀ ਕੁਰਛੇਤ੍ਰ ਦਾ ਜ਼ਿਕਰ ਆਉਂਦਾ ਹੈ)। ਮਹਾਂਭਾਰਤ ਦੇ (ਸੁਲਯ ਪਰਬ ਦੇ) ਪੱਤ੍ਰ ਅਧਯਾ ਵਿਚ ਲਿਖਿਆ ਹੈ—ਕੁਰੂ ਰਿਜ ਰਿਖੀ ਨੇ ਇਸ ਥਾਂ 'ਤੇ ਕਰਸ਼ਣ ਕੀਤਾ ਸੀ, ਅਰਥਾਤ ਯੱਗਯ ਕਰਨ ਲਈ ਰਾਜੇ ਨੇ ਆਪ ਹਲ ਵਾਹਿਆ ਸੀ। ਕੌਰਵਾਂ ਤੇ ਪਾਂਡਵਾਂ ਦਾ ਯੁੱਧ ਭੀ ਇਸ ਥਾਂ 'ਤੇ ਹੋਇਆ ਸੀ, ਇਸ ਥਾਂ 'ਤੇ ਹੋਰ ਭੀ ਕਈ ਵੱਡੇ ਵੱਡੇ ਜੰਗ ਹੋਏ ਹਨ, ਕੁਰਛੇਤ੍ਰ (ਈ.ਆਈ.) ਰੇਲਵੇ ਦਾ ਸਟੇਸ਼ਨ ਹੈ।

**ਮਾਨਸਰ**—ਮਾਨਸ, ਮਾਨ ਸਰੋਵਰ। ਤਿੱਬਤ ਦੀ ਇਕ ਪ੍ਰਸਿੱਧ ਝੀਲ, ਜੋ ਪੁਰਾਣਾਂ ਅਨੁਸਾਰ ਬ੍ਰਹਮਾ ਨੇ ਕੈਲਾਸ਼ ਪਾਸ ਰਚੀ ਹੈ, ਇਸ ਤਾਲ ਦਾ ਵਿਸਥਾਰ (੫੦-੬੦) ਮੀਲ ਹੈ, ਇਹ ਕੈਲਾਸ਼ ਦੇ ਦੱਖਣ ਵੱਲ ੧੫੩੦੦ ਫੁੱਟ ਦੀ ਉਚਾਈ 'ਤੇ ਹੈ, (ਕਵੀਆਂ ਨੇ ਇਸਨੂੰ ਹੰਸਾਂ ਦਾ ਨਿਵਾਸ ਥਾਨ ਲਿਖਿਆ ਹੈ)।

**ਕਾਂਸੀ ਕਾਂਤੀ ਦੁਆਰਾਵਤੀ,**
**ਮਾਇਆ ਮਥੁਰਾ ਅਜੁਧਿਆ,**
**ਗੋਮਤੀ ਆਵੰਤਕਾ ਕੇਦਾਰ ਹਿਮਧਰ ਹੈ॥**

*ਅਰਥ :*

ਕਾਂਸ਼ੀ, ਕਾਂਤੀ (ਕਾਂਚੀ) ਦੁਆਰਕਾ, ਮਾਇਆ ਪੁਰੀ ਮਥਰਾ, ਅਯੁਧਿਆ, ਗੋਮਤੀ, ਅਵੰਤਕਾ, ਕੇਦਾਰਨਾਥ, ਹਿਮਧਰ (ਅਰਥਾਤ ਬਰਫ਼ ਨੂੰ ਧਾਰਣ ਵਾਲਾ ਪਹਾੜ ਹਿਮਾਲਿਆ ਭਾਵ ਬਦਰੀਨਾਥ ਜਾਂ ਬਦ੍ਰਿਕਾਸ੍ਰਮ)।

**ਕਾਂਸ਼ੀ**—ਬਨਾਰਸ, ਯੂ.ਪੀ. ਵਿਚ ਹਿੰਦੂਆਂ ਦਾ ਪ੍ਰਧਾਨ ਨਗਰ ਜੋ ਵਿਦਿਆ ਦੀ ਟਕਸਾਲ ਅਤੇ ਮਹਾਂ ਤੀਰਥ ਹੈ। ਸ਼ਿਵ ਪੁਰਿ, ਕਾਂਸ਼ੀ, ਗੰਗਾ ਦੇ ਖੱਬੇ ਪਾਸੇ ਆਬਾਦ ਹੈ। ਹਿੰਦੁਸਤਾਨ ਵਿਚ ਚਿਰਕਾਲ ਤੋਂ ਕਾਂਸ਼ੀ ਦੀ ਮਹਿਮਾ ਹੈ। ਇਸਦੇ ਵਿਚ ਵਿਸ਼ਵੇਸਰ ਨਾਥ ਦਾ ਮੰਦਰ ਹੈ, ਜੋ ਜਯੋਤੀ ਲਿੰਗਾਂ ਵਿਚੋਂ ਇਕ ਪ੍ਰਧਾਨ ਜਯੋਤੀ ਲਿੰਗ ਹੈ।

**ਕਾਂਤੀ**—ਕਾਂਤੀ ਕਾਂਚੀ, ਹਿੰਦੂਆਂ ਦੀਆਂ ਸਤ ਪਵਿੱਤ੍ਰ ਪੁਰੀਆਂ ਵਿਚੋਂ ਇਕ ਪਵਿੱਤ੍ਰ ਪੁਰੀ, ਜੋ ਮਦਰਾਸ ਦੇ ਇਲਾਕੇ ਦੇ ਚੇਂਗਲਪਟ ਜ਼ਿਲ੍ਹੇ ਵਿਚ ਹੈ, ਹੁਣ ਇਸਦਾ ਨਾਉ ਕਾਂਜੀ ਵਰਮ ਹੈ।

**ਦੁਆਰਾਵਤੀ**—ਦ੍ਵਾਰਾਵਤੀ, ਹਿੰਦੂਆਂ ਦੀਆਂ ਸਤ ਪਵਿੱਤ੍ਰ ਪੁਰੀਆਂ ਵਿਚੋਂ ਇਕ ਹੈ, ਜੋ ਬੰਬਈ ਅਤੇ ਕਾਠੀਆਵਾੜ ਵਿਚ ਬੜੋਦਾ ਰਾਜ ਅੰਦਰ ਸਮੁੰਦਰ ਦੇ ਕੰਢੇ ਉਤੇ ਹੈ, ਇਹ ਚਿਰਕਾਲ ਤੱਕ ਯਾਦਵਾਂ ਦੀ ਰਾਜਧਾਨੀ ਰਹੀ ਹੈ। ਕਹਿੰਦੇ ਹਨ ਕਿ ਸ੍ਰੀ ਕ੍ਰਿਸ਼ਨ ਜੀ ਦੇ ਪਰਮ ਧਾਮ ਪਿਛੋਂ ਸਤਵੇਂ ਦਿਨ ਦਵਾਰਵਤੀ ਨੂੰ ਸਮੁੰਦਰ ਨੇ ਆਪਣੇ ਵਿਚ ਲੈ ਕਰ ਲਿਆ ਸੀ, ਜੋ ਆਬਾਦੀ ਹੁਣ ਦਿੱਸਦੀ ਹੈ ਇਹ ਫਿਰ ਵੱਸੀ ਹੈ, ਦ੍ਵਾਰਵਤੀ ਬੜੋਦੇ ਤੋਂ ੨੭੦ ਮੀਲ ਦੇ ਫਾਸਲੇ ਪੁਰ ਹੈ, ਇਥੇ ਇਕ ਬੜਾ ਵੱਡਾ ਮੰਦਰ ਹੈ, ਜਿਸ ਵਿਚ 'ਰਣਛੋਰ' ਨਾਮ ਧਾਰੀ ਕ੍ਰਿਸ਼ਨ ਜੀ ਦੀ ਮੂਰਤੀ ਹੈ।

**ਮਾਇਆ**—ਇਹ ਪੁਰੀ, ਹਿੰਦੂਆਂ ਦੀਆਂ ਸਤ ਪੁਰੀਆਂ ਵਿਚੋਂ ਇਕ ਪੁਰੀ ਹੈ। ਹਰਿਦ੍ਵਾਰ ਤੋਂ ਕਨਖਲ ਤੱਕ ਦੀ ਆਬਾਦੀ ਦਾ ਨਾਮ ਹੈਂ।

**ਮਥਰਾ**—ਇਹ ਮਧੁਪੁਰੀ, ਹਿੰਦੂਆਂ ਦੀਆਂ ਸਤਾਂ ਪਵਿੱਤ੍ਰ ਪੁਰੀਆਂ ਵਿਚੋਂ ਇਕ ਪੁਰੀ ਹੈ, ਜੋ ਇਲਾਹਾਬਾਦ ਦੇ ਇਲਾਕੇ ਜਮਨਾ ਨਦੀ ਦੇ ਸੱਜੇ ਕੰਢੇ ਉਤੇ ਬ੍ਰਿਜਭੂਮੀ ਵਿਚ ਮਥਰਾ ਨਾਮ ਦਾ ਪ੍ਰਸਿੱਧ ਸ਼ਹਿਰ ਹੈ, ਸ੍ਰੀ ਕ੍ਰਿਸ਼ਨ ਜੀ ਦਾ ਇਥੇ ਹੀ ਜਨਮ ਹੋਇਆ ਸੀ, ਵਿਸ਼ਨ ਪੁਰਾਣ ਦੀ ਕਥਾ ਹੈ ਕਿ ਇਥੇ ਇਕ ਮਧੁ ਨਾਮ ਦਾ ਦੈਂਤ ਰਾਜ ਕਰਦਾ ਸੀ, ਜਿਸ ਤੋਂ ਇਸ ਨਗਰੀ ਦਾ ਨਾਮ 'ਮਧੁ' ਪੁਰੀ ਹੋ ਗਿਆ। ਜਦ ਮਧੁ ਦੇ ਪੁੱਤਰ ਲਵਣ ਨੂੰ ਸ੍ਰੀ ਰਾਮ ਜੀ ਦੇ ਭਰਾ ਸ਼ਤ੍ਰੁਘਨ ਨੇ ਮਾਰ ਦਿੱਤਾ ਤਾਂ ਇਸ ਸ਼ਹਿਰ ਦਾ ਨਾਮ ਮਥਰਾ ਰਖ ਦਿੱਤਾ ਸੀ।

**ਅਯੁਧਿਆ**—ਹਿੰਦੂਆਂ ਦੀਆਂ ਪਵਿੱਤ੍ਰ ਸਤ ਪੁਰੀਆਂ ਵਿਚੋਂ ਇਹ ਇਕ ਪੁਰੀ ਹੈ, ਜੋ ਯੂ.ਪੀ. ਵਿਚ ਫੈਜ਼ਾਬਾਦ ਦੇ ਜ਼ਿਲ੍ਹੇ ਦੀ ਸੂਰਜ ਨਦੀ ਦੇ ਕੰਢੇ ਉਤੇ ਕੋਸਲ ਦੇਸ ਦੀ ਪ੍ਰਧਾਨ ਨਗਰੀ ਹੈ, ਸ੍ਰੀ ਰਾਮ ਚੰਦ੍ਰ ਜੀ ਦਾ ਜਨਮ ਇਥੇ ਹੀ ਹੋਇਆ ਸੀ, ਇਹ ਸੂਰਜਬੰਸੀ ਰਾਜਿਆਂ ਦੀ ਚਿਰਕਾਲ ਤਕ ਰਾਜਧਾਨੀ ਰਿਹਾ ਹੈ। ਬਾਲਮੀਕ ਰਮਾਇਣ ਵਿਚ ਲਿਖਿਆ ਹੈ ਕਿ ਅਯੁਧਿਆ ਵੈਵਸ੍ਵਤ ਮਨੁ ਨੇ ਵਸਾਈ ਸੀ। ਇਸਦੀ ਲੰਬਾਈ ੧੨ ਯੋਜਨ ਤੇ ਚੌੜਾਈ ਦੋ ਯੋਜਨ (ਅਠ ਕੋਹ) ਦੱਸੀ ਹੈ।

**ਗੋਮਤੀ**—ਇਕ ਨਦੀ ਦਾ ਨਾਮ ਹੈ, ਜੋ ਯੂ.ਪੀ. ਦੇ ਪੀਲੀ ਭੀਤ ਜ਼ਿਲ੍ਹੇ ਵਿਚੋਂ ਸ਼ਾਹ ਜਹਾਨ ਪੁਰ ਦੀ ਝੀਲ ਤੋਂ ਨਿਕਲ ਕੇ ਖੇੜੀ, ਲਖਨਊ ਜੌਨਪੁਰ ਵਗ਼ੈਰਾ ਵਿਚੋਂ ਵਗਦੀ ਹੋਈ ਸੈਦਪੁਰ ਦੇ ਮੁਕਾਮ ਉਤੇ ਗੰਗਾ ਨਾਲ ਮਿਲ ਜਾਂਦੀ ਹੈ, ਇਸਦਾ ਦੂਜਾ ਨਾਮ ਵਸ਼ਿਸ਼ਟੀ ਭੀ ਹੈ।

**ਅਵੰਤਕਾ**—ਮਧ ਭਾਰਤ ਵਿਚ ਅਵੰਤੀ ਨਦੀ ਦੇ ਕੰਢੇ ਗਵਾਲੀਅਰ ਦੇ ਰਾਜ ਵਿਚ ਇਕ ਨਗਰੀ ਹੈ, ਜਿਸਦਾ ਨਾਉ ਵਿਸ਼ਾਲਾ ਅਤੇ ਉਜੈਨ ਹੈ, ਇਸ ਦੀ ਗਿਣਤੀ ਹਿੰਦੂਆਂ ਦੀਆਂ ਪਵਿੱਤ੍ਰ ਸਤ ਪੁਰੀਆਂ ਵਿਚੋਂ ਇਕ ਹੈ।

**ਕੇਦਾਰ**—ਇਕ ਤੀਰਥ, ਜੋ ਰਿਆਸਤ ਗੜ੍ਹਵਾਲ ਵਿਚ ਰੁਦ੍ਰ ਹਿਮਾਲੇ ਦੀ ਬਰਫਾਨੀ ਧਾਰਾ ਵਿਚ ਮਹਾਂਪੰਥ ਦੀ ਚੋਟੀ ਤਲੇ ਟਿਲੇ ਉਤੇ ਹੈ, ਇਸਦੀ ਉਚਾਈ ੧੧੭੫੩ ਫੁਟ ਹੈ, ਇਥੇ ਸਦਾ ਸ਼ਿਵ ਦਾ ਮੰਦਰ ਹੈ, ਜਿਸ ਵਿਚ ਝੋਟੇ ਦੀ ਸ਼ਕਲ ਦਾ ਮਹਾਂਦੇਵ ਹੈ। ਕਹਿੰਦੇ ਹਨ ਪਾਂਡਵਾਂ ਤੋਂ ਹਾਰ ਖਾ ਕੇ ਸ਼ਿਵਜੀ ਇਸ ਥਾਂ 'ਤੇ ਝੋਟਾ ਬਣ ਕੇ ਆ ਗਿਆ ਸੀ, ਮੰਦਰ ਦੇ ਪੁਜਾਰੀ ਜੰਗਮ ਸਾਧੂ ਹਨ।

***ਨੋਟ :*** ਅਰਜਨ ਤੋਂ ਹਾਰ ਖਾ ਕੇ ਸ਼ਿਵਜੀ ਨੇ ਝੋਟੇ ਦੀ ਸ਼ਕਲ ਵਿਚ ਇਥੇ ਪਨਾਹ ਲਈ, ਧੜ ਪਹਾੜ ਵਿਚ ਧਸ ਗਿਆ, ਕੇਵਲ ਪਿੱਠ ਬਾਹਰ ਦਿਖਾਈ ਦਿੰਦੀ ਹੈ, ਜਿਸਦੀ

ਪੂਜਾ ਲੋਕ ਕਰਦੇ ਹਨ। ਬਾਕੀ ਹਿੱਸਿਆਂ ਦੀ ਪੂਜਾ ਚਾਰ ਹੋਰਨਾਂ ਥਾਵਾਂ 'ਤੇ ਹੁੰਦੀ ਹੈ, ਜਿਵੇਂ : ਬਾਹਾਂ ਦੀ ਪੂਜਾ ਤੁੰਗ ਨਾਥ 'ਤੇ, ਮੂੰਹ ਦੀ ਰੁਦ੍ਰ ਨਾਥ 'ਤੇ, ਨਾਭੀ ਦੀ ਮਧਯਸ਼ੂਰ 'ਤੇ, ਸਿਰ ਅਤੇ ਜਟਾਂ ਦੀ ਪੂਜਾ ਕਪਲੇਸ਼ੂਰ 'ਤੇ, ਇਹ ਪੰਜੇ ਸਥਾਨ ਪੰਜ ਕੇਦਾਰ ਸਦਾਂਦੇ ਹਨ।

**ਹਿਮਧਰ**—ਹਿਮਾਚਲ (ਹਿੰਮ—ਬਰਫ਼+ਅਚਲ—ਪਹਾੜ) ਪਹਾੜ ਰੂਪ ਬਰਫ਼। ਭਾਰਤ ਦੇ ਉੱਤਰ ਵੱਲ ਅਰ ਤਿੱਬਤ ਅਤੇ ਭਾਰਤ ਦੇ ਮਧਮ, ਬਰਫ਼ ਦਾ ਪੁੰਜ ਰੂਪ ਪਹਾੜ, ਜੋ ਦੁਨੀਆਂ ਦੇ ਸਾਰੇ ਪਹਾੜਾਂ ਤੋਂ ਉੱਚਾ ਹੈ, ਇਸਦੀ ਸਭ ਤੋਂ ਉੱਚੀ ਚੋਟੀ ੯੦੦੦ (ਹਜ਼ਾਰ) ਫੁਟ ਹੈ।

**ਨਰਬਦਾ ਬਿਬਿਧਿ ਬਨ ਦੇਵ-ਸਥਲ ਕਵਲਾਸ,**
**ਨੀਲ ਮੰਦਰਾਚਲ ਸੁਮੇਰ ਗਿਰਵਰ ਹੈ॥**

***ਅਰਥ :***

ਨਰਬਦਾ ਨਦੀ, ਅਨੇਕਾਂ ਹੀ ਬਨ (ਜੋ ਭਗਵਾਨ ਦੇ ਲੀਲ੍ਹਾ ਸਥਾਨ ਹੋਣ ਕਰਕੇ ਤੀਰਥ ਹੋ ਚੁੱਕੇ ਹਨ, ਜਿਸ ਤਰ੍ਹਾਂ ਕਿ ਬਿੰਦ੍ਰਾਬਨ ਜਾਂ ਨਾਮ ਖਰੰਨ ਆਦਿ) ਦੇਵ ਸਥਾਨ, ਕੈਲਾਸ਼ ਪਰਬਤ, ਨੀਲ ਪਰਬਤ, ਮੰਦਰਾਚਲ ਤੇ ਸੁਮੇਰ ਪਹਾੜ।

**ਬਦ੍ਰਕਾਸ੍ਰਮ**—ਇਹ ਸ੍ਰਮ—ਗੜਵਾਲ ਦੇ ਇਲਾਕੇ ਵਿਚ ਅਲਕ ਨੰਦਾ ਨਦੀ ਦੇ ਪੱਛਮੀ ਕੰਢੇ ਉਤੇ ਇਕ ਵੈਸ਼ਨਵ ਮੰਦਰ ਹੈ, ਜੋ ਹਿਮਾਲਯ ਦੀ ਧਾਰ ਵਿਚ ੧੦੪੦੦ ਫੁਟ ਦੀ ਉਚਾਈ ਪੁਰ ਹੈ, ਇਸਦਾ ਨਾਮ ਬਦਰੀਨਾਥ ਅਤੇ ਬਦਰੀ ਨਾਰਾਇਣ ਭੀ ਪ੍ਰਸਿੱਧ ਹੈ। ਨਰ ਨਾਰਾਇਣ ਅਵਤਾਰ ਦੇ ਤਪ ਕਰਨ ਦਾ ਇਹ ਅਸਥਾਨ ਹੈ, ਪਦਮ ਪੁਰਾਣ ਵਿਚ ਇਸਦੀ ਸਭ ਤੀਰਥਾਂ ਤੋਂ ਵਿਸ਼ੇਸ਼ਤਾ ਦੱਸੀ ਹੈ, ਨਾਮ ਦਾ ਕਾਰਣ ਇਹ ਮੰਨਿਆ ਹੈ ਕਿ ਭ੍ਰਿਗੂ ਤੁੰਗ ਨਾਮਕ ਪਹਾੜ ਦੀ ਚੋਟੀ ਪੁਰ ਇਕ ਬਦਰੀ (ਬੇਰੀ) ਦਾ ਦਰਖ਼ਤ ਸੀ, ਜਿਸ ਤੋਂ ਬਦ੍ਰਕਾਸ੍ਰਮ ਨਾਮ ਹੋਇਆ ਹੈ।

**ਨਰਬਦਾ**—ਨਰਬਦਾ, ਇਕ ਨਦੀ ਦਾ ਨਾਮ, ਜੋ ਅਮਰ ਕੰਟਕ ਤੋਂ ਨਿਕਲ ਕੇ ਭੜੋਚ ਪਾਸ ਖੰਭਾਤ ਦੀ ਖਾੜੀ ਵਿਚ ਡਿੱਗਦੀ ਹੈ, ਇਸਦੀ ਸਾਰੀ ਲੰਬਾਈ ੮੦੧ ਮੀਲ ਹੈ, ਇਸ ਵਿਚੋਂ ਸ਼ਿਵਲਿੰਗ ਨਿਕਲਦੇ ਹਨ। ਨੀਲ ਇਕ ਪਹਾੜ ਦਾ ਨਾਮ ਹੈ ਜੋ ਇਲਾ ਬ੍ਰਤ ਖੰਡ ਵਿਚ ਹੈ ਅਤੇ ਰਮਯਾਕ ਵਰਸ਼ਾ ਦੀ ਹੱਦ ਉਤੇ ਹੈ।

(ਗੰਗਾ, ਸਰਸ੍ਵਤੀ, ਜਮਨਾ, ਗੋਦਾਵਰੀ, ਗਯਾ, ਪ੍ਰਯਾਗ ਰਾਜ, ਸੇਤੁ ਬੰਧ 'ਰਾਮੇਸ਼ੂਰ', ਕੁਰਛੇਤ੍ਰ ਤੇ ਮਾਨ ਸਰੋਵਰ ਆਦਿਕ ਜੋ ਤੀਰਥ ਹਨ)।

**ਤੀਰਥ ਅਰਥ ਸਤ ਧਰਮ ਦਇਆ ਸੰਤੋਖ,**
**ਸ੍ਰੀ ਗੁਰ ਚਰਨ ਰਜ**
**ਤੁਲ ਨ ਸਗਰ ਹੈ॥੪੧੬॥**

***ਅਰਥ :***

ਇਸ ਤੋਂ ਆਦਿ ਜੋ ਹੋਰ ਭੀ ਸਨਾਤਨ ਮਤ ਵਿਚ ਸਮੂੰਹ ਤੀਰਥਾਂ ਦੇ (ਪਰਸਨ ਦਾ ਪਾਪ ਨਾਸਕ 'ਅਰਥ' ਪ੍ਰਯੋਜਨ 'ਮਹਾਤਮ' ਮੰਨਿਆ ਹੈ, ਤਥਾ ਸਤਯ 'ਪ੍ਰਤਿਅਯਾ' ਪਾਲਣ, 'ਵਰਨ ਆਸ਼੍ਰਮ ਦੇ' ਧਰਮ ਨਿਬਾਹੁਣ ਰੂਪ ਜੋ) ਦੁਖੀਆਂ ਦੇ ਦੁਖ ਤੋਂ ਦ੍ਰਵ ਕੇ—ਪੰਘਰ ਕੇ ਚਿਤ ਨਾਲ ਸਹਾਇਤਾ ਵਾਸਤੇ ਪਸੀਜਨਾਂ ਰੂਪ ਜੋ, ਦਯਾ ਅਰ (ਯਥਾ ਲਾਭ ਵਿਚ ਧਰਵਾਸ ਵਿਚ ਰਹਿਣਾ ਜੋ) ਸੰਤੋਖ ਹੈ, ਇਨ੍ਹਾਂ ਸਭ ਗੁਣਾਂ ਦੇ ਧਾਰਨ ਤੋਂ ਜੋ ਸਿੱਧ ਹੁੰਦਾ ਹੈ) ਅਰਥ—ਪ੍ਰਯੋਜਨ (ਮਹਾਤਮ) ਇਹ ਸਾਰੇ ਮਹਾਤਮ ਹੀ ਸਤਿਗੁਰਾਂ ਦੇ ਚਰਨਾਂ ਦੀ ਰਜ (ਧੂੜੀ ਦੇ) ਤੁੱਲ ਨਹੀਂ ਹਨ।੪੧੬।

***ਭਾਵਾਰਥ :*** ਇਥੇ ਭਾਈ ਸਾਹਿਬ ਨੇ ਜੋ ਹਿੰਦੂ ਮੱਤ ਦੀਆਂ ਸਨਾਤਨ ਪੁਸਤਕਾਂ ਵਿਚ ਤੀਰਥਾਂ ਦੇ ਇਸ਼ਨਾਨ ਕਰਨ ਦਾ ਫਲ ਮੰਨਿਆ ਹੈ ਉਨ੍ਹਾਂ ਵੱਲ ਹੀ ਇਸ਼ਾਰਾ ਕੀਤਾ ਹੈ, ਪਰ ਉਸ ਮਹਾਤਮ ਨਾਲ ਗੁਰਮਤ ਦਾ ਕੋਈ ਸੰਬੰਧ ਨਹੀਂ, ਕਿਉਂਕਿ ਗੁਰਮਤ ਵਿਚ ਤਾਂ ਕੇਵਲ ਕਿਸੇ ਤੀਰਥ ਵਿਚ ਇਸ਼ਨਾਨ ਕਰਨ ਨਾਲ ਕਿਸੇ ਪਾਪ ਦੀ ਨਵਿਰਤੀ ਹੋ ਜਾਣ ਨੂੰ ਮੰਨਿਆ ਹੀ ਨਹੀਂ ਗਿਆ, ਸਗੋਂ ਬਾਣੀ ਦਾ ਤਾਂ ਇਹੋ ਫ਼ੁਰਮਾਨ ਹੈ ਕਿ ਜੋ ਲੋਕ ਤੀਰਥਾਂ ਵਿਚ ਇਸ਼ਨਾਨ ਕਰਨ ਤੋਂ ਪਾਪ ਨਵਿਰਤ ਹੋ ਜਾਣ ਦਾ ਮਨ ਵਿਚ ਨਿਸਚਾ ਕਰ ਬੈਠਦੇ ਹਨ, ਉਨ੍ਹਾਂ ਬਾਰੇ ਤਾਂ ਹਜ਼ੂਰ ਦਾ ਹੁਕਮ ਹੈ ਕਿ ਉਹ ਆਪਣੇ ਅੰਤਰ-ਆਤਮੇ ਨੂੰ ਹੰਕਾਰ ਦੀ ਮੈਲ ਨਾਲ ਹੋਰ ਵਧੇਰੇ ਮਲੀਨ ਕਰਦੇ ਹਨ, ਬਾਣੀ ਦਾ ਫ਼ੁਰਮਾਨ ਹੈ :

> ਜੇਤੇ ਰੇ ਤੀਰਥ ਨਾਇ ਅਹੰਬੁਧਿ ਮੈਲੁ ਲਾਏ,
> ਘਰ ਕੋ ਠਾਕੁਰੁ ਇਕੁ ਤਿਲੁ ਨ ਮਾਨੈ॥
>
> *(ਧਨਾਸਰੀ ਮ: ੫, ਪੰਨਾ ੬੮੭)*

**ਪ੍ਰ:** ਭਾਈ ਸਾਹਿਬ ਜੀਉ! ਇਹ ਆਮ ਹੀ ਵੇਖਣ ਵਿਚ ਆਉਂਦਾ ਹੈ ਕਿ ਜੋ ਗੁਰੂ ਦੇ ਸਾਦਕ ਸਿੱਖ ਹਮੇਸ਼ਾਂ ਹੀ ਗੁਰੂ ਦੀ ਸ਼ਰਨ ਵਿਚ ਲਗਾਤਾਰ ਆਉਣ ਦੇ ਨਿਯਮ-ਬੱਧ ਹਨ, ਉਨ੍ਹਾਂ ਸਾਰਿਆਂ ਨੂੰ ਹੀ ਇਕੋ ਸਮੇਂ ਮੁਕਤ ਪਦ ਦੀ ਪ੍ਰਾਪਤੀ ਕਿਉਂ ਨਹੀਂ ਹੋਇਆ ਕਰਦੀ। ਇਸ ਵਿਚ ਤੁਸੀਂ ਕੀ ਅੰਤਰਾ ਅਨੁਭਵ ਕਰਦੇ ਹੋ, ਇਸ ਸੰਬੰਧੀ ਸਾਨੂੰ ਭੀ ਬੋਧ ਦੇਣ ਦੀ ਕ੍ਰਿਪਾ ਕਰੋ ?

**ਉ:** ਹੇ ਭਾਈਓ! ਮੈਂ ਤਾਂ ਜਦੋਂ ਭੀ ਇਸ ਪੱਖ ਨੂੰ ਬਾਣੀ ਦੁਆਰੇ ਵੀਚਾਰਦਾ ਹਾਂ ਤਾਂ ਇਹੋ ਬੋਧ ਮਿਲਦਾ ਹੈ ਕਿ ਜਿਤਨੇ ਭੀ ਗੁਰੂ ਦੀ ਚਰਨ ਸ਼ਰਨ ਵਿਚ ਆਉਣ ਵਾਲੇ ਸਾਦਕ ਸਿੱਖ ਹਨ, ਉਨ੍ਹਾਂ ਆਉਣ ਵਾਲੇ ਸ਼ਰਧਾਲੂਆਂ ਦੀ ਅੰਤਰ-ਆਤਮਾ ਦੀਆਂ ਭਾਵਨਾਵਾਂ ਵਿਚ ਹੀ ਅੰਤਰ ਮੰਨਿਆ ਜਾ ਸਕਦਾ ਹੈ, ਕਿਉਂਕਿ ਇਸ ਭਾਵ ਨੂੰ ਬਾਣੀ ਵਿਚ ਸਤਿਗੁਰੂ ਜੀ ਨੇ ਕਈ ਥਾਵਾਂ 'ਤੇ ਪ੍ਰਗਟ ਕੀਤਾ ਹੈ, ਜਿਵੇਂ ਕਿ:

ਜੇਹਾ ਸਤਿਗੁਰੁ ਕਰਿ ਜਾਣਿਆ
ਤੇਹੋ ਜੇਹਾ ਸੁਖੁ ਹੋਇ॥
ਏਹੁ ਸਹਸਾ ਮੂਲੇ ਨਾਹੀ ਭਾਉ ਲਾਏ ਜਨੁ ਕੋਇ॥
ਨਾਨਕ ਏਕ ਜੋਤਿ ਦੁਇ ਮੂਰਤੀ
ਸਬਦਿ ਮਿਲਾਵਾ ਹੋਇ॥੪॥੧੧॥੪੪॥

*(ਸ੍ਰੀ ਰਾਗੁ ਮ: ੩, ਪੰਨਾ ੩੦)*

ਸਤਿਗੁਰਿ ਸੇਵਿਐ ਨਾਮੁ ਮਨਿ ਵਸੈ
ਵਿਚਹੁ ਭ੍ਰਮੁ ਭਉ ਭਾਗੈ॥
ਜੇਹਾ ਸਤਿਗੁਰ ਨੋ ਜਾਣੈ ਤੇਹੋ ਹੋਵੈ
ਤਾ ਸਚਿ ਨਾਮਿ ਲਿਵ ਲਾਗੈ॥
ਨਾਨਕ ਨਾਮਿ ਮਿਲੈ ਵਡਿਆਈ
ਹਰਿ ਦਰਿ ਸੋਹਨਿ ਆਗੈ॥੨॥ *(ਪੰਨਾ ੫੯੦)*

ਗੁਰ ਕੀ ਸੇਵਾ ਚਾਕਰੀ ਭੈ ਰਚਿ ਕਾਰ ਕਮਾਇ॥
ਜੇਹਾ ਸੇਵੈ ਤੇਹੋ ਹੋਵੈ ਜੇ ਚਲੈ ਤਿਸੈ ਰਜਾਇ॥

*(ਮ: ੩, ਪੰਨਾ ੫੪੯)*

ਇਸ ਤਰ੍ਹਾਂ ਹੋਰ ਭੀ ਬਾਣੀ ਦੁਆਰੇ ਸਾਨੂੰ ਬਹੁਤ ਪ੍ਰਮਾਣ ਮਿਲਦੇ ਹਨ ਕਿ ਗੁਰੂ ਦੀ ਸੰਗਤ ਵਿਚ ਦੇਰ-ਕਾਲ ਹੀ ਆਉਂਦੇ ਰਹਿਣ ਵਾਲੇ ਸਾਦਕ ਸਿੱਖ ਤਾਂ ਬਹੁਤ ਵੇਖਣ ਵਿਚ ਆਉਂਦੇ ਹਨ, ਪਰ (ਜੇਹਾ ਭਾਉ ਤੇਹਾ ਫਲ ਪਾਇ) ਦੇ ਹੁਕਮ ਅਨੁਸਾਰ ਜਿਸ ਸਿੱਖ ਦੇ ਅੰਤਰ-ਆਤਮੇ ਜਿਹੋ ਜਿਹੀ ਭਾਵਨਾ ਹੈ, ਉਸਦੇ ਅਨੁਸਾਰ ਹੀ ਉਸਨੂੰ ਮਾਨਸਕ ਉੱਚੀ ਉਡਾਣ ਦੀ ਉਚੇਰੀ ਦਾਤ ਪ੍ਰਾਪਤ ਹੁੰਦੀ ਹੈ, ਇਸ ਭਾਵ ਨੂੰ ਜਿਵੇਂ ਇਕ ਪੁਰਾਤਨ ਉਦਾਹਰਣ ਭੀ ਸਿੱਧ ਕਰਦਾ ਹੈ, ਕਿ ਇਕ ਰਾਜੇ ਦੀਆਂ ਕਈ ਰਾਣੀਆਂ ਹਨ, ਜੋ ਰਾਜੇ ਨੂੰ ਇਕ ਨਜ਼ਰ ਨਾਲ ਤੱਕਦੀਆਂ ਨਜ਼ਰ ਆਉਂਦੀਆਂ ਹਨ ਪਰ ਰਾਜੇ ਦਾ ਵਧੇਰੇ ਗਿਆਨ ਉਸੀ ਰਾਣੀ ਨਾਲ ਹੋਇਆ ਕਰਦਾ ਹੈ, ਜਿਸ ਦੇ ਹਿਰਦੇ ਤਲ ਵਿਚ ਰਾਜੇ ਦੇ ਸੰਬੰਧ ਵਿਚ ਸੱਚਾ ਪਿਆਰ ਹੈ, ਇਸੇ ਭਾਵ ਨੂੰ ਬਾਣੀ ਅੰਦਰ ਅੰਕਤ ਕੀਤਾ ਹੈ, ਜਿਵੇਂ ਕਿ:

ਏਕ ਭਾਇ ਦੇਖਉ ਸਭ ਨਾਰੀ॥
ਕਿਆ ਜਾਨਉ ਸਹ ਕਉਨ ਪਿਆਰੀ॥੨॥
ਕਹੁ ਕਬੀਰ ਜਾ ਕੈ ਮਸਤਕਿ ਭਾਗੁ॥
ਸਭ ਪਰਹਰਿ ਤਾ ਕਉ ਮਿਲੈ ਸੁਹਾਗੁ॥੩॥੨੧॥

*(ਪੰਨਾ ੩੨੭)*

ਇਸੇ ਤਰ੍ਹਾਂ ਹੀ ਗੁਰੂ ਦੀ ਚਰਨ ਸ਼ਰਨ ਵਿਚ ਆਉਣ ਵਾਲੇ ਸਾਦਕਾਂ ਦੇ ਅੰਤਰ-ਆਤਮੇ ਭੀ ਭਾਵਨਾਵਾਂ ਦਾ ਅੰਤਰਾ ਹੈ, ਉਸੇ ਭਾਵਨਾ ਦੇ ਅੰਤਰੇ ਅਨੁਸਾਰ ਸਿੱਖ ਨੂੰ ਜੀਵਨ-ਮੁਕਤੀ ਦੀ ਦਾਤ ਪ੍ਰਾਪਤ ਹੁੰਦੀ ਹੈ, ਇਸ ਪ੍ਰਾਪਤੀ ਦੇ ਹਾਸਲ ਹੋਣ ਲਈ ਕਿਸੇ ਖ਼ਾਸ ਸਮੇਂ ਦੀ ਪਾਬੰਦੀ ਨਹੀਂ ਘਟ ਤੋਂ ਘਟ ਸਮਾਂ ਭੀ ਲੱਗ ਸਕਦਾ ਹੈ, ਵਧ ਤੋਂ ਵਧ ਭੀ, ਭਾਵ ਇਕ ਜਨਮ ਭੀ ਲੱਗ ਸਕਦਾ ਹੈ, ਪਰ ਕਈ ਜਨਮ ਭੀ ਗੁਜ਼ਰ ਸਕਦੇ ਹਨ। ਇਸ ਤਰ੍ਹਾਂ ਦੀ ਗੁਰਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਮੈਂ ਚੰਦ ਉਦਾਹਰਨਾਂ ਦੁਆਰੇ ਅੰਕਤ ਕਰਨ ਦਾ ਉੱਦਮ ਕੀਤਾ ਹੈ, ਜਿਵੇਂ ਕਿ:

**ਜੈਸੇ ਕੁਆਰ ਕੰਨਿਆ ਮਿਲਿ**
**ਖੇਲਤ ਅਨੇਕ ਸਖੀ,**
**ਸਗਲ ਕੋ ਏਕੈ ਦਿਨ ਹੋਤ ਨ ਬਿਵਾਹ ਜੀ॥**

***ਅਰਥ :***

(ਭਾਈ ਸਾਹਿਬ ਪਹਿਲਾ ਉਦਾਹਰਣ ਦੇਂਦੇ ਹਨ ਕਿ ਹੇ ਪਿਆਰਿਓ!) ਜਿਸ ਤਰ੍ਹਾਂ ਕਈ ਕੁਆਰੀਆਂ ਕੁੜੀਆਂ 'ਸਖੀ'—ਸਹੇਲੀਆਂ ਬਣ (ਆਪੋ ਵਿਚ) ਰਲ ਕੇ ਖੇਡਿਆ ਕਰਦੀਆਂ ਹਨ। ਪਰ ਉਨ੍ਹਾਂ ਇਕੱਠਿਆਂ ਖੇਡਣ ਵਾਲੀਆਂ ਸਾਰੀਆਂ ਦਾ ਵਿਆਹ, ਇਕੋ ਦਿਨ ਹੀ 'ਇਕੱਠਿਆਂ' ਨਹੀਂ ਹੋਇਆ ਕਰਦਾ।

**ਜੈਸੇ ਬੀਰ ਖੇਤ ਬਿਖੈ ਜਾਤ ਹੈ ਸੁਭਟ ਜੇਤੇ,**
**ਸਬੈ ਨ ਮਰਤ ਤੇਤੇ ਸਸਤ੍ਰਨ ਸਨਾਹ ਜੀ॥**

***ਅਰਥ :***

(ਹੋਰ ਸੁਣੋ) ਜਿਸ ਤਰ੍ਹਾਂ ਜਿਤਨੇ ਭੀ 'ਬੀਰ'—ਬਾਂਕੇ ਬਲੀ 'ਸੁਭਟ'—ਸੂਰਮੇ 'ਖੇਤ'—ਸੰਗ੍ਰਾਮ ਛੇਤ੍ਰ (ਜੰਗ ਭੂਮੀ) ਦੇ ਮੈਦਾਨ ਵਿਚ ਸ਼ਸਤ੍ਰ ਸੰਜੋਆਂ (ਨਾਲ ਸਨੱਧ ਬੱਧ ਹੋ ਕੇ) ਜਾਂਦੇ ਹਨ, ਉਹ ਸਾਰੇ ਦੇ ਸਾਰੇ ਹੀ ਜੰਗ ਵਿਚ ਨਹੀਂ ਲੜ ਮਰਿਆ ਕਰਦੇ (ਸ਼ਹੀਦੀ ਪਾਉਣ ਵਾਲੇ ਹੱਥ ਵਿਖਾਉਂਦੇ ਡਟ ਕੇ ਮਰਨਹਾਰੇ ਕੋਈ ਵਿਰਲੇ ਹੀ ਨਿੱਤਰਦੇ ਹਨ)।

**ਬਾਵਨ ਸਮੀਪ ਜੈਸੇ ਬਿਬਿਧਿ ਬਨਾਸਪਤੀ,**
**ਏਕੈ ਬੇਰ ਚੰਦਨ ਕਰਤ ਹੈ ਨ ਤਾਹਿ ਜੀ॥**

***ਅਰਥ :***

ਜਿਸ ਤਰ੍ਹਾਂ ਬਾਵਨ ਚੰਦਨ ਦੇ ਨੇੜੇ 'ਬਿਬਿਧਿ'—ਬੇਅੰਤ ਭਾਵ ਦੀ ਬਨਾਸਪਤੀ ਹੁੰਦੀ ਹੈ। ਪਰ ਓਹ ਇਕੋ ਵਾਰ ਹੀ ਸਾਰੀ ਦੀ ਸਾਰੀ ਨੂੰ ਚੰਨਣ ਨਹੀਂ ਬਣਾ ਲਿਆ ਕਰਦਾ (ਜਿਹੜੀ ਜਿਹੜੀ ਚੰਦਨ ਦੇ ਮਦ ਭਰੀ ਪੌਣ ਦੇ ਸਪਰਸ਼ ਦਾ ਸਵਾਗਤ ਕਰੇ, ਕੇਵਲ ਉਹੀ ਹੀ ਓਸਦੇ ਤਦ ਰੂਪ-ਸਰੂਪ-ਮਈ ਹੋਇਆ ਕਰਦੀ ਹੈ।

**ਤੈਸੇ ਗੁਰ ਚਰਨ ਸਰਨਿ ਜਾਤੁ ਹੈ ਜਗਤੁ,**
**ਜੀਵਨ ਮੁਕਤਿ ਪਦ**
**ਚਾਹਤ ਹੈ ਜਾਹਿ ਜੀ॥੪੧੭॥**

***ਅਰਥ :***

ਤਿਸੀ ਪ੍ਰਕਾਰ ਹੀ ਸਤਿਗੁਰਾਂ ਦੇ ਚਰਨਾਂ ਦੀ ਸ਼ਰਨ ਵਿਚ ਸਾਰਾ ਹੀ ਜਗਤ ਚਲ ਚਲ ਕੇ ਜਾਇਆ ਕਰਦਾ ਹੈ, ਪਰ ਜੀਵਨ-ਮੁਕਤ ਪਦਵੀ (ਕੇਵਲ ਉਸੇ ਨੂੰ ਹੀ ਪ੍ਰਾਪਤ ਹੋਇਆ ਕਰਦੀ ਹੈ। ਜਿਸਨੂੰ ਸਤਿਗੁਰੂ ਜੀ ਚਾਹੁਣ) ਭਾਵ—ਜੋ ਗੁਰੂ ਦੇ ਮਨ ਨੂੰ ਭਾਇਆ ਹੈ ਓਹੀ ਪੂਰਨ ਪਦ ਪਾਇਆ ਕਰਦਾ ਹੈ।੪੧੭।

***ਭਾਵਾਰਥ :*** ਭਾਵ ਹੈ ਜੋ ਕੋਈ ਭਾਉ ਭਾਵਨਾ ਸ਼ਰਧਾ ਤੋਂ ਸੱਖਣਾ ਮਨੁੱਖ ਸਾਰੇ ਜੀਵਨ ਭਰ ਹੀ ਗੁਰੂ ਦੀ ਚਰਨ ਸ਼ਰਨ ਵਿਚ ਆਉਂਦਾ ਰਵੇ ਤਾਂ ਭੀ ਉਸਨੂੰ ਜੀਵਨ ਪਦਵੀ ਦੀ ਦਾਤ ਪ੍ਰਾਪਤ ਨਹੀਂ ਹੋ ਸਕਦੀ ਉਹ ਸਾਰਾ ਜੀਵਨ ਸੱਖਣਾ ਹੀ ਵਿਅਰਥ ਗੁਜ਼ਾਰ ਜਾਂਦਾ ਹੈ, ਇਸੇ ਭਾਵ ਨੂੰ ਧਾਰਨ ਕਰਨ ਦਾ ਸੰਕੇਤ ਸਤਿਗੁਰੂ ਨੇ ਬਾਣੀ ਵਿਚ ਅੰਕਤ ਕਰ ਦਿੱਤਾ ਹੈ, ਜਿਵੇਂ ਕਿ :

ਸਤਿਗੁਰ ਨੋ ਸਭੁ ਕੋ ਵੇਖਦਾ ਜੇਤਾ ਜਗਤੁ ਸੰਸਾਰੁ॥
ਡਿਠੈ ਮੁਕਤਿ ਨ ਹੋਵਈ
ਜਿਚਰੁ ਸਬਦਿ ਨ ਕਰੇ ਵੀਚਾਰੁ॥
ਹਉਮੈ ਮੈਲੁ ਨ ਚੁਕਈ ਨਾਮਿ ਨ ਲਗੈ ਪਿਆਰੁ॥
*(ਸਲੋਕੁ ਮ: ੩, ਪੰਨਾ ੫੯੪)*

ਭਾਵ ਵੇਖਣ ਵਿਚ ਤਾਂ ਆਉਂਦਾ ਹੈ ਕਿ ਸਾਰਾ ਜਗਤ ਹੀ ਗੁਰੂ ਦੇ ਦਰਸ਼ਨ ਕਰਨ ਲਈ ਆਉਂਦਾ ਹੈ, ਪਰ ਕੇਵਲ ਦੇਖਣ ਮਾਤ੍ਰ ਹੀ ਮੁਕਤ ਪਦ ਦੀ ਪ੍ਰਾਪਤੀ ਨਹੀਂ ਹੋ ਸਕਦੀ ਜਿਤਨਾ ਚਿਰ ਗੁਰੂ ਦੇ ਦਿੱਤੇ ਹੋਏ ਉਪਦੇਸ਼ ਨੂੰ ਵੀਚਾਰ ਕੇ ਹਿਰਦੇ ਅੰਦਰ ਧਾਰਨ ਨਹੀਂ ਕਰ ਲੈਂਦਾ, ਕਿਉਂਕਿ ਨਾਮ ਤੋਂ ਸੱਖਣੇ ਮਨ ਵਿਚੋਂ ਹੰਗਤਾ ਦੀ ਮਲੀਨਤਾ ਦੂਰ ਨਹੀਂ ਹੁੰਦੀ।

**ਪ੍ਰ:** ਭਾਈ ਸਾਹਿਬ ਜੀਉ! ਜਿਤਨੇ ਭੀ ਸਿੱਖ ਗੁਰੂ ਦੀ ਸ਼ਰਨ ਵਿਚ ਆਉਂਦੇ ਹਨ, ਆਖ਼ਰ ਉਨ੍ਹਾਂ ਵਿਚ ਉਹ ਕੌਣ ਸਿੱਖ ਹੈ, ਜਿਸਨੂੰ ਸਤਿਗੁਰੂ ਜੀ ਆਪਣੇ ਸਰੂਪ ਦਾ ਗਿਆਨ ਧਿਆਨ ਸਮਝਾ ਕੇ ਜੀਵਨ-ਮੁਕਤ ਹੋਣ ਦੀ ਦਾਤ ਬਖ਼ਸ਼ਸ਼ ਕਰਦੇ ਹਨ, ਤੁਸੀਂ ਉਨ੍ਹਾਂ ਦੀ ਪਛਾਣ ਕਿਵੇਂ ਅਨੁਭਵ ਕਰਦੇ ਹੋ?

**ਉ:** ਹੇ ਭਾਈਓ! ਗੁਰਬਾਣੀ ਤੋਂ ਪ੍ਰੇਰਨਾ ਲੈ ਕੇ ਮੈਂ ਤਾਂ ਇਉਂ ਹੀ ਅਨੁਭਵ ਕਰਦਾ ਹਾਂ ਕਿ ਗੁਰੂ ਸਿੱਖ ਦੀ ਅੰਤਰ-ਆਤਮਾ ਦੀ ਭਾਵਨਾ ਨੂੰ ਅਨੁਭਵ ਕਰਦੇ ਹੋਏ ਉਸਨੂੰ ਆਪਣੇ ਸਰੂਪ ਦਾ ਗਿਆਨ ਸਮਝਾਉਂਦੇ ਹਨ ਤੇ ਸਹਿਜੇ ਸਹਿਜੇ ਉਸਨੂੰ ਜੀਵਨ-ਮੁਕਤੀ ਦੀ ਦਾਤ ਪ੍ਰਾਪਤ ਕਰਵਾ ਦੇਂਦੇ ਹਨ, ਇਸ ਭਾਵ ਨੂੰ ਮੈਂ ਬਾਣੀ ਤੋਂ ਪ੍ਰੇਰਨਾ ਲੈ ਕੇ ਚੰਦ ਉਦਾਹਰਣਾਂ ਰਾਹੀਂ ਪ੍ਰਗਟ ਕਰਨ ਦਾ ਯਤਨ ਕੀਤਾ ਹੈ?

**ਜੈਸੇ ਗੁਆਰ ਗਾਇਨ ਚਰਾਵਤ ਜਤਨ ਬਨ,**
**ਖੇਤ ਨ ਪਰਤ ਸਬੈ ਚਰਤ ਅਘਾਇ ਕੈ॥**

***ਅਰਥ :***

ਜਿਸ ਤਰ੍ਹਾਂ (ਅਸੀਂ ਵੇਖਦੇ ਹਾਂ ਕਿ) ਗੁਆਲਾ ਗਾਈਆਂ (ਵੱਗ) ਨੂੰ ਬਨ ਵਿਚ ਚਰਾਉਂਦਾ ਹੈ ਤੇ ਯਤਨ ਕਰਦਾ ਹੈ, ਜੋ ਕਿਸੇ ਦੇ ਖੇਤ ਵਿਚ ਨ ਪੈਣ (ਸੋ ਇਉਂ ਹੀ) ਸਾਰੀਆਂ ਰੱਜ ਕੇ ਚਰ ਲੈਂਦੀਆਂ ਹਨ।

**ਜੈਸੇ ਰਾਜਾ ਧਰਮ ਸਰੂਪ ਰਾਜਨੀਤਿ ਬਿਖੈ,**
**ਤਾ ਕੇ ਦੇਸ ਪਰਜਾ ਬਸਤ ਸੁਖ ਪਾਇ ਕੈ॥**

***ਅਰਥ :***

ਜਿਸ ਤਰ੍ਹਾਂ ਰਾਜਾ ਰਾਜਨੀਤ ਵਿਖੇ ਧਰਮ ਸਰੂਪੀ (ਨਿਆਈਂ) ਰਹੇ ਤਾਂ ਉਸਦੇ ਦੇਸ ਵਿਚ ਪਰਜਾ ਸੁਖ ਪੂਰਬਕ ਵੱਸਿਆ ਕਰਦੀ ਹੈ।

**ਜੈਸੇ ਹੋਤ ਖੇਵਟ ਚੇਤੰਨਿ ਸਾਵਧਾਨ ਜਾ ਮੈ,**
**ਲਾਗੈ ਨਿਰਬਿਘਨ ਬੋਹਿਥ ਪਾਰਿ ਜਾਇ ਕੈ॥**

***ਅਰਥ :***

ਜਿਸ ਤਰ੍ਹਾਂ ਜਿਸ ਜਹਾਜ਼ ਵਿਚ ਮਲਾਹ ਸਾਵਧਾਨ ਤੇ ਹੁਸ਼ਿਆਰ ਹੁੰਦਾ ਹੈ, ਉਹ ਜਹਾਜ਼ ਨਿਰਵਿਘਨ ਹੀ ਪਾਰਲੇ ਕੰਢੇ ਜਾ ਲਗਦਾ ਹੈ।

**ਤੈਸੇ ਗੁਰ ਉਨਮਨ ਮਗਨ ਬ੍ਰਹਮ ਜੋਤਿ,**
**ਜੀਵਨ ਮੁਕਤਿ ਕਰੈ ਸਿਖ ਸਮਝਾਇ ਕੈ ॥੪੧੮॥**

***ਅਰਥ :***

ਉਸੇ ਤਰ੍ਹਾਂ (ਜੋ) ਬ੍ਰਹਮ-ਜੋਤੀ (ਸਰੂਪ) ਗੁਰੂ ਉਨਮਨ (ਅਵਸਥਾ ਵਿਚ) ਮਗਨ ਹੈ। ਉਹ ਸਿਖਿਆ ਸਮਝ ਸਮਝਾ ਕੇ ਸਿੱਖਾਂ ਨੂੰ ਜੀਵਨ-ਮੁਕਤਿ ਕਰਦਾ ਹੈ।੪੧੮।

***ਭਾਵਾਰਥ :*** ਜੀਵਨ-ਮੁਕਤ ਹੋ ਜਾਣ ਵਾਲੇ ਦੀ ਪਛਾਣ ਬਾਣੀ ਵਿਚ ਇਉਂ ਦਰਸਾਈ ਹੈ, ਜਿਵੇਂ ਕਿ :

ਜੀਵਨ ਮੁਕਤਿ ਸੋ ਆਖੀਐ ਮਰਿ ਜੀਵੈ ਮਰੀਆ ॥

*(ਪੰਨਾ ੪੪੯)*

**ਪ੍ਰ:** ਭਾਈ ਸਾਹਿਬ ਜੀਉ ! ਪੁਰਾਤਨ ਸਿੱਖ ਇਤਿਹਾਸ ਪੜ੍ਹਨ ਸੁਣਨ ਤੋਂ ਇਹ ਭੀ ਸੋਝੀ ਮਿਲਦੀ ਹੈ ਕਿ ਗੁਰੂ ਦੀ ਚਰਨ ਸ਼ਰਨ ਵਿਚ ਦੇਰ-ਕਾਲ ਰਹਿਣ ਵਾਲੇ ਸਿੱਖਾਂ ਦੇ ਮਨਾਂ ਵਿਚ ਭੀ ਕਈ ਵਾਰ ਪੂਰਨ ਸਤਿਗੁਰਾਂ ਦੇ ਸੰਬੰਧ ਵਿਚ ਅਸ਼ਰਧਾ ਉਪਜ ਆਉਂਦੀ ਰਹੀ ਹੈ, ਗੁਰ-ਇਤਿਹਾਸ ਤਾਂ ਇਹ ਭੀ ਗਵਾਹੀ ਭਰਦਾ ਹੈ ਕਿ ਕਈ ਸਿੱਖ ਗੁਰੂ ਨਾਨਕ ਦੇਵ ਜੀ ਦੀ ਸ਼ਰਨ ਵਿਚ ਰਹਿਣ ਵਾਲੇ ਗੁਰੂ ਜੀ ਨੂੰ ਭੂਤਨਾ ਅਤੇ ਬੇਤਾਲਾ ਕਹਿਣ ਵੱਲੋਂ ਭੀ ਸੰਕੋਚ ਨਹੀਂ ਸਨ ਕਰਦੇ, ਉਨ੍ਹਾਂ ਲੋਕਾਂ ਦੀ ਕਠੋਰਤਾ-ਭਰੀ ਬਾਣੀ ਨੂੰ ਸੁਣ ਕੇ ਹੀ ਗੁਰੂ ਨਾਨਕ ਦੇਵ ਜੀ ਨੂੰ ਖ਼ੁਦ ਉਚਾਰਨਾ ਪਿਆ, ਜਿਵੇਂ ਕਿ :

ਕੋਈ ਆਖੈ ਭੂਤਨਾ ਕੋ ਕਹੈ ਬੇਤਾਲਾ ॥
ਕੋਈ ਆਖੈ ਆਦਮੀ ਨਾਨਕੁ ਵੇਚਾਰਾ ॥੧॥

*(ਮਾਰੂ ਮ: ੧, ਪੰਨਾ ੯੯੧)*

ਭਾਵ ਹੈ ਕਿ ਜੋ ਕਈ ਸਿੱਖ ਗੁਰੂ ਵਲੋਂ ਅਸ਼ਰਧਕ ਹੋ, ਅਜਿਹੀ ਕਠੋਰਤਾ ਦੇ ਪ੍ਰੇਰੇ ਹੋਏ ਗੁਰੂ ਵਲੋਂ ਮੁੱਖ ਮੋੜ ਕੇ ਗੁਰੂ ਨੂੰ ਤਿਆਗ ਕੇ ਚਲੇ ਭੀ ਜਾਂਦੇ ਰਹੇ ਹਨ, ਪਰ ਕੁਝ ਸਮੇਂ ਤੋਂ ਬਾਅਦ ਆਪਣੀ ਬੇਮੁਖਤਾ ਨੂੰ ਅਨੁਭਵ ਕਰਦੇ ਹੋਏ ਮੁੜ ਗੁਰੂ ਦੀ ਸ਼ਰਨ ਵਿਚ ਆਉਣ ਦਾ ਉਪਰਾਲਾ ਭੀ ਕਰਦੇ ਰਹੇ ਹਨ, ਕਿਉਂ ਜੀ ! ਉਨ੍ਹਾਂ ਪਛਤਾਵਾ ਕਰਨ ਵਾਲਿਆਂ ਲਈ ਸਤਿਗੁਰੂ ਜੀ ਦਾ ਵਰਤਾਰਾ ਕਿਸ ਰੂਪ ਵਿਚ ਹੋਇਆ ਕਰਦਾ ਸੀ, ਇਸ ਬਾਰੇ ਆਪ ਜੀ ਕਿਵੇਂ ਅਨੁਭਵ ਕਰਦੇ ਹੋ, ਸਾਨੂੰ ਭੀ ਨਿਰਸੰਦੇਹ ਕਰੋ ?

**ਉ:** ਹੇ ਭਾਈਓ ! ਅਸਲ ਵਿਚ ਅਜਿਹੇ ਪੱਖ ਵਿਚ ਮੇਰਾ ਤਾਂ ਕੁਝ ਭੀ ਅਨੁਭਵ ਕਰਨਾ ਬਣਦਾ ਨਹੀਂ, ਕਿਉਂਕਿ ਇਸ ਪੱਖ ਨੂੰ ਸਤਿਗੁਰੂ ਜੀ ਨੇ ਬਾਣੀ ਦੁਆਰੇ ਖ਼ੁਲਾਸੇ ਰੂਪ ਵਿਚ ਆਪ ਹੀ ਨਿਰਸੰਦੇਹ ਕਰ ਦਿੱਤਾ ਹੈ, ਕਿ ਸਤਿਗੁਰੂ ਜੀ ਸਦਾ ਹੀ ਪਰਉਪਕਾਰੀ ਹਨ, ਜਦੋਂ ਭੀ ਕੋਈ ਸਿੱਖ ਗੁਨਾਹ ਕਰਕੇ ਪਛਤਾਵਾ ਕਰਦਾ ਹੋਇਆ ਮੁੜ ਗੁਰੂ ਦੀ ਸ਼ਰਨ ਵਿਚ ਆ ਜਾਂਦਾ ਹੈ, ਤਾਂ ਗੁਰੂ ਫ਼ੁਰਮਾਨ ਹੈ ਕਿ :

ਜੇ ਗੁਰ ਕੀ ਸਰਣੀ ਫਿਰਿ ਓਹੁ ਆਵੈ
ਤਾ ਪਿਛਲੇ ਅਉਗਣ ਬਖਸਿ ਲਇਆ ॥
ਜਨ ਨਾਨਕ ਅਨਦਿਨੁ ਨਾਮੁ ਧਿਆਇਆ
ਹਰਿ ਸਿਮਰਤ ਕਿਲਵਿਖ ਪਾਪ ਗਇਆ ॥੨॥

*(ਮ: ੪, ਪੰਨਾ ੩੦੭)*

ਭਾਵ ਹੈ ਕਿ ਜਦੋਂ ਭੀ ਕੋਈ ਸਿੱਖ ਔਗੁਣ ਕਰਕੇ ਮੁੜ ਗੁਰੂ ਦੀ ਸ਼ਰਨ ਵਿਚ ਆ ਜਾਂਦਾ ਹੈ ਤਾਂ ਗੁਰੂ ਉਸਦੇ ਗੁਨਾਹਾਂ ਨੂੰ ਬਖ਼ਸ਼ ਲੈਂਦੇ ਹਨ, ਗੁਰੂ ਦੀ ਸ਼ਰਨ ਵਿਚ ਰਹਿ ਕੇ ਨਾਮ ਸਿਮਰਨ ਦਾ ਸਦਕਾ ਉਸਦੇ ਸਾਰੇ ਦੇ ਸਾਰੇ ਪਾਪ ਕਰਮ ਇਉਂ ਹੀ ਨਾਸ ਹੋ ਜਾਂਦੇ ਹਨ, ਜਿਵੇਂ ਕਿ ਮਣਾਂ-ਮੂੰਹ ਲੱਕੜਾਂ ਦੇ ਭਾਰ ਨੂੰ ਰੰਚਕ-ਮਾਤ੍ਰ ਅਗਨੀ ਦਗਧ ਕਰ ਦੇਂਦੀ ਹੈ।

ਜਦੋਂ ਭੀ ਕੋਈ ਸਿੱਖ ਗੁਰੂ ਤੋਂ ਬੇਮੁਖ ਹੋ ਦੂਰ ਚਲਾ ਜਾਂਦਾ ਹੈ ਤਾਂ ਉਸਨੂੰ ਵਿਵੇਕੀਆਂ ਦੀ ਸੰਗਤ ਦੁਆਰਾ ਇਹੋ ਸੋਝੀ ਮਿਲਦੀ ਹੈ ਕਿ ਗੁਰੂ ਜੀ ਤੋਂ ਬੇਮੁਖ ਹੋਣ ਵਾਲਿਆਂ ਨੂੰ ਮੁਕਤੀ ਦੀ ਉੱਤਮ ਦਾਤ ਪ੍ਰਾਪਤ ਨਹੀਂ ਹੋਇਆ ਕਰਦੀ, ਕਿਉਂਕਿ ਇਸੇ ਭਾਵ ਨੂੰ ਗੁਰਬਾਣੀ ਵਿਚ ਗੁਰੂ ਅਮਰਦਾਸ ਜੀ ਫ਼ੁਰਮਾਨ ਕਰਦੇ ਹਨ, ਹੇ ਭਾਈਓ ! ਨਿਸਚਾ ਕਰੋ ਕਿ :

ਜੇ ਕੋ ਗੁਰ ਤੇ ਵੇਮੁਖੁ ਹੋਵੈ
ਬਿਨੁ ਸਤਿਗੁਰ ਮੁਕਤਿ ਨ ਪਾਵੈ ॥
ਪਾਵੈ ਮੁਕਤਿ ਨ ਹੋਰਥੈ ਕੋਈ ਪੁਛਹੁ ਬਿਬੇਕੀਆ ਜਾਏ ॥
ਅਨੇਕ ਜੂਨੀ ਭਰਮਿ ਆਵੈ
ਵਿਣੁ ਸਤਿਗੁਰ ਮੁਕਤਿ ਨ ਪਾਏ ॥
ਫਿਰਿ ਮੁਕਤਿ ਪਾਏ ਲਾਗਿ ਚਰਣੀ
ਸਤਿਗੁਰੂ ਸਬਦੁ ਸੁਣਾਏ ॥
ਕਹੈ ਨਾਨਕੁ ਵੀਚਾਰਿ ਦੇਖਹੁ
ਵਿਣੁ ਸਤਿਗੁਰ ਮੁਕਤਿ ਨ ਪਾਏ ॥੨੨॥

*(ਰਾਮਕਲੀ ਮ: ੩, ਪੰਨਾ ੯੨੦)*

ਇਸ ਤਰ੍ਹਾਂ ਦੀ ਵੀਚਾਰ ਸੁਣ ਕੇ ਜਦੋਂ ਭੀ ਕੋਈ ਗੁਰੂ ਤੋਂ ਬੇਮੁਖ ਹੋਇਆ ਸਿੱਖ ਮੁੜ ਗੁਰੂ ਦੇ ਸਨਮੁਖ ਹੋ ਜਾਂਦਾ ਹੈ ਤਾਂ ਗੁਰੂ ਉਸਦੀ ਸੰਗਤ ਦੁਆਰਾ ਆਪਣੇ ਚਰਨਾਂ ਵਿਚ ਸਮਾਈ ਕਰ ਲੈਂਦੇ ਹਨ। ਕਿਉਂਕਿ ਅੰਤਰਜਾਮੀ ਸਤਿਗੁਰੂ ਨੂੰ ਇਹ ਅੰਤਰਜਾਮਤਾ ਹੈ ਕਿ ਹਰ ਮਨੁੱਖ ਹੀ ਭੁਲਣਹਾਰ

ਹੈ, ਇਸ ਭਾਵ ਨੂੰ ਸਤਿਗੁਰੂ ਜੀ ਨੇ ਬਾਣੀ ਵਿਚ ਅੰਕਤ ਕੀਤਾ ਹੈ ਕਿ ਉਸ ਕਰਤਾ ਸਿਰਜਨਹਾਰ ਨੇ ਜਦੋਂ ਇਹ ਸਾਰੀ ਸੰਸਾਰਕ ਰਚਨਾ ਰਚੀ ਹੈ, ਇਸ ਨੂੰ ਉਸ ਅਭੁੱਲ ਕਰਤਾਰ ਨੇ ਭੁਲਣਹਾਰ ਹੀ ਰਚਿਆ ਹੈ, ਇਸੇ ਭਾਵ ਨੂੰ ਸਤਿਗੁਰੂ ਅੰਤਰਜਾਮੀ ਨੇ ਬਾਣੀ ਦੁਆਰੇ ਫ਼ੁਰਮਾਇਆ ਹੈ, ਜਿਵੇਂ ਕਿ :

ਭੂਲਣ ਵਿਚਿ ਕੀਆ ਸਭੁ ਕੋਈ
ਕਰਤਾ ਆਪਿ ਨ ਭੁਲੈ॥

*(ਪ੍ਰਭਾਤੀ ਮ: ੧, ਪੰਨਾ ੧੩੪੪)*

ਭੁਲਣ ਅੰਦਰਿ ਸਭੁ ਕੋ ਅਭੁਲੁ ਗੁਰੂ ਕਰਤਾਰੁ॥

*(ਸ੍ਰੀ ਰਾਗੁ ਮ: ੧, ਪੰਨਾ ੬੧)*

ਇਸ ਤਰ੍ਹਾਂ ਭੁਲਣਹਾਰ ਜੀਵ ਜਦੋਂ ਭੀ ਗੁਰੂ ਦੀ ਸ਼ਰਨ ਵਿਚ ਆਉਂਦਾ ਹੈ ਤਾਂ ਗੁਰੂ ਆਪਣੇ ਬਖ਼ਸ਼ਣਹਾਰੇ ਬਿਰਦ ਦੀ ਪਾਲਣਾ ਕਰਦੇ ਹੋਏ ਉਸ ਨੂੰ ਉਪਦੇਸ਼ ਦੀ ਬਖ਼ਸ਼ਸ਼ ਕਰਦੇ ਹਨ, ਜਿਸਦਾ ਸਦਕਾ :

ਭੂਲਾ ਮਨੁ ਸਮਝੈ ਗੁਰ ਸਬਦੀ
ਹਰਿ ਹਰਿ ਸਦਾ ਧਿਆਏ॥
ਨਾਨਕ ਜਿਸੁ ਨਦਰਿ ਕਰੇ ਮੇਰਾ ਪਿਆਰਾ
ਸੋ ਹਰਿ ਚਰਣੀ ਚਿਤੁ ਲਾਏ॥੧॥

*(ਵਡਹੰਸੁ ਮ: ੪, ਪੰਨਾ ੫੬੧)*

ਐਸੇ ਗੁਰੂ ਦੇ ਸਿੱਖ ਭਾਵੇਂ ਗੁਰੂ ਦੀ ਸ਼ਰਨ ਪ੍ਰਾਪਤ ਹੋ ਪਵਿੱਤ੍ਰ ਤਾਂ ਹੋ ਜਾਂਦੇ ਹਨ, ਪਰ ਉਨ੍ਹਾਂ ਨੂੰ ਜੋ ਬੇਮੁਖਤਾ ਦਾ ਧੱਬਾ ਲੱਗ ਜਾਂਦਾ ਹੈ, ਉਹ ਨਹੀਂ ਮਿਟਿਆ ਕਰਦਾ, ਇਸ ਭਾਵ ਨੂੰ ਮੈਂ ਗੁਰਬਾਣੀ ਤੋਂ ਪ੍ਰੇਰਨਾ ਲੈ ਕੇ ਚੰਦ ਉਦਾਹਰਣਾਂ ਦੁਆਰੇ ਅੰਕਤ ਕਰਨ ਦਾ ਯਤਨ ਕੀਤਾ ਹੈ, ਜਿਵੇਂ ਕਿ :

**ਜੈਸੇ ਘਾਉ ਘਾਇਲ ਕੋ ਜਤਨ ਕੈ ਨੀਕੋ ਹੋਤ,**
**ਪੀਰ ਮਿਟਿ ਜਾਇ ਲੀਕ ਮਿਟਤ ਨ ਪੇਖੀਐ॥**

(ਉਪ੍ਰੋਕਤ ਭਾਵ ਨੂੰ ਭਾਈ ਸਾਹਿਬ ਤਿੰਨਾਂ ਉਦਾਹਰਣਾਂ ਰਾਹੀਂ ਪ੍ਰਗਟ ਕਰਦੇ ਹਨ)।

***ਅਰਥ :***

ਜਿਸ ਤਰ੍ਹਾਂ (ਅਸੀਂ ਵੇਖਦੇ ਹਾਂ ਕਿ ਕੋਈ) 'ਘਾਇਲ'— ਫੱਟੜ ਦਾ 'ਘਾਉ'—ਜ਼ਖ਼ਮ, ਇਲਾਜ ਕਰਨ ਨਾਲ ਯਤਨ ਕੀਤਿਆ ਨਵਾਂ ਨਰੋਆ ਤਾਂ ਹੋ ਜਾਂਦਾ ਹੈ, ਤੇ ਪੀੜਾ ਭੀ ਮਿਟ ਜਾਂਦੀ ਹੈ, (ਪਰ ਫਿਰ ਭੀ ਜੋ) 'ਲੀਕ'—ਨਿਸ਼ਾਨ (ਦਾਗ਼) ਹੈ, ਉਹ ਮਿਟਦਾ ਨਹੀਂ ਦੇਖੀਦਾ।

**ਜੈਸੇ ਫਾਟੋ ਅੰਬਰੋ ਸੀਆਇ ਪੁਨਿ ਓਢੀਅਤ,**
**ਨਾਗੋ ਤਉ ਨ ਹੋਇ ਤਊ ਥੇਗਰੀ ਪਰੇਖੀਐ॥**

***ਅਰਥ :***

(ਦੂਜਾ ਉਦਾਹਰਣ ਦੇਂਦੇ ਹਨ ਕਿ) ਜਿਸ ਤਰ੍ਹਾਂ ਪਾਟਾ ਹੋਇਆ ਬਸਤ੍ਰ ਸਵਾ ਕੇ (ਟਾਕੀ ਲਵਾਉਣ) ਉਪਰੰਤ ਪਹਿਣ ਲਈਦਾ ਹੈ, ਜਿਸ ਨਾਲ ਸਰੀਰ ਨੰਗਾ ਤਾਂ ਨਹੀਂ ਹੁੰਦਾ (ਪਰ ਕੱਪੜੇ ਨੂੰ ਗੰਢ ਦੀ) ਟਾਕੀ ਵੱਖਰੀ ਹੀ ਦਿੱਸਦੀ ਰਹਿੰਦੀ ਹੈ।

**ਜੈਸੇ ਟੂਟੋ ਬਾਸਨੁ ਸਵਾਰ ਦੇਤ ਹੈ ਠਠੇਰੋ,**
**ਗਿਰਤ ਨ ਪਾਨੀ ਪੈ ਗਠੀਲੋ ਭੇਖ ਭੇਖੀਐ॥**

***ਅਰਥ :***

(ਹੋਰ ਸੁਣੋ) ਜਿਸ ਤਰ੍ਹਾਂ ਟੁੱਟੇ ਹੋਏ ਭਾਂਡੇ ਨੂੰ ਠਠੇਰਾ (ਗੰਢ ਲਾ ਕੇ) ਸਵਾਰ ਦਿੰਦਾ ਹੈ (ਜਿਸ ਕਰਕੇ ਭਾਂਡੇ ਵਿਚੋਂ) ਪਾਣੀ ਤਾਂ ਨਹੀਂ ਚੋਂਦਾ ਹੈ, ਪਰ ਗੰਡੀਲੇ ਦੀ ਸ਼ਕਲ ਦਿੱਸਦੀ ਰਹਿੰਦੀ ਹੈ।

**ਤੈਸੇ ਗੁਰ ਚਰਨਿ ਬਿਮੁਖ ਦੁਖ ਦੇਖਿ ਪੁਨਿ,**
**ਸਰਨ ਗਹੈ ਪੁਨੀਤ ਪੈ**
**ਕਲੰਕ ਲੇਖ ਲੇਖੀਐ॥੪੧੯॥**

***ਅਰਥ :***

ਤਿਸੀ ਪ੍ਰਕਾਰ ਗੁਰੂ ਦੇ ਚਰਨਾਂ ਤੋਂ ਬੇਮੁਖ ਹੋ ਕੇ (ਕੋਈ ਸਿੱਖ ਬੇਮੁਖਤਾਈ ਦੇ ਕਲੇਸ਼ਾਂ) ਦੁਖਾਂ ਨੂੰ ਦੇਖ ਜੇਕਰ ਕੋਈ ਸਤਿਗੁਰਾਂ ਦੀ ਸ਼ਰਨ ਫੜ ਲਵੇ ਤਾਂ (ਸ਼ੁੱਧ) ਪਵਿੱਤਰ ਤਾਂ ਹੋ ਜਾਂਦਾ ਹੈ, ਪਰ ਉਸ ਕਲੰਕ ਦਾ ਦਾਗ਼ (ਧੱਬਾ) ਸੁਝਦਾ ਰਹਿੰਦਾ ਹੈ (ਕਿ ਇਹ ਸਿੱਖ ਅਮੁਕੇ ਸਮੇਂ ਬੇਮੁਖ ਹੋ ਗਿਆ ਸੀ)।੪੧੯।

***ਭਾਵਾਰਥ :*** ਜੇ ਕਦੀ ਗੁਰੂ ਦੇ ਸਾਦਕ ਸਿੱਖ ਤੋਂ ਜੀਵਨ ਵਿਚ ਕਦੀ ਕਦਾਈਂ ਕੋਈ ਭੁਲ ਹੋ ਜਾਏ ਤਾਂ ਉਸਨੂੰ ਸਦੀਵੀ-ਕਾਲ ਲਈ ਕਦੀ ਨਿਰਾਸ ਨਹੀਂ ਹੋ ਜਾਣਾ ਚਾਹੀਦਾ ਕਿ ਹੁਣ ਮੈਂ ਬਖ਼ਸ਼ਿਆ ਹੀ ਨਹੀਂ ਜਾਵਾਂਗਾ। ਗੁਰੂ ਸਦਾ ਹੀ ਬਖ਼ਸ਼ਣਹਾਰ ਹੈ ਤਾਂ ਭੁੱਲਣ ਵਾਲੇ ਦੀ ਸਦਾ ਹੀ ਉਡੀਕ ਵਿਚ ਰਹਿੰਦੇ ਹਨ ਕਿ ਉਹ ਸਿੱਖ ਕਦੋਂ ਸੰਗਤ ਦਾ ਆਸਰਾ ਲੈਂਦਾ ਹੈ ਤਾਂ ਉਸਨੂੰ ਸ਼ੀਘਰ ਹੀ ਬਖ਼ਸ਼ਿਆ ਜਾਵੇ।

**ਪ੍ਰ:** ਭਾਈ ਸਾਹਿਬ ਜੀਉ! ਆਪ ਜੀ ਨੂੰ ਤਾਂ ਸਾਡੇ ਨਾਲੋਂ ਭੀ ਦੇਰਕਾਲ ਤੋਂ ਵਧੇਰੇ ਤਰਜਬਾ ਹੈ, ਪਰ ਅਸੀਂ ਭੀ ਕਈ ਸੱਜਣਾਂ ਨੂੰ ਚਿਰਕਾਲ ਤੋਂ ਤੱਕਦੇ ਆ ਰਹੇ ਹਾਂ, ਜੋ ਸੰਗਤ ਵਿਚ ਹਮੇਸ਼ਾਂ ਲਈ ਆਉਂਦੇ ਨਿਯਮਬਧ ਤਾਂ ਹਨ, ਪਰ ਜਦੋਂ ਉਨ੍ਹਾਂ ਦੇ ਪ੍ਰਤੱਖ ਗੁਜ਼ਰ ਰਹੇ ਜੀਵਨ

ਵੱਲ ਨਜ਼ਰ ਮਾਰਦੇ ਹਾਂ ਤਾਂ ਉਨ੍ਹਾਂ ਦੇ ਜੀਵਨ ਦਾ ਗੁਰਮਤ ਨਾਲ ਸਹੀ ਤਾਲਮੇਲ ਨਹੀਂ ਵੇਖਣ ਵਿਚ ਆਉਂਦਾ, ਕਿਉਂ ਭਾਈ ਸਾਹਿਬ ਜੀਉ! ਉਨ੍ਹਾਂ ਲੋਕਾਂ ਦੇ ਗੁਜ਼ਰ ਰਹੇ ਜੀਵਨ ਸੰਬੰਧੀ ਆਪ ਜੀ ਕਿਵੇਂ ਅਨੁਭਵ ਕਰਦੇ ਹੋ ਸਾਨੂੰ ਭੀ ਜਾਣਕਾਰੀ ਦਿਓ, ਧੰਨਵਾਦੀ ਹੋਵਾਂਗੇ ?

**ਉ:** ਹੇ ਭਾਈਓ! ਮੈਂ ਤਾਂ ਜਦੋਂ ਭੀ ਉਨ੍ਹਾਂ ਦੇ ਗੁਜ਼ਰ ਰਹੇ ਜੀਵਨ ਬਾਰੇ ਵੀਚਾਰ ਕਰਦਾ ਹਾਂ ਤਾਂ ਮੇਰੇ ਸਾਹਮਣੇ ਦੋ ਪੱਖ ਦ੍ਰਿਸ਼ਟੀ-ਗੋਚਰ ਹੁੰਦੇ ਹਨ, ਇਕ ਤਾਂ ਇਹ ਕਿ ਸੰਗਤ ਵਿਚ ਆਉਣ ਨਾਲ ਉਨ੍ਹਾਂ ਦੇ ਸਰੀਰਕ ਅੰਗ ਸੀਸ, ਚਰਨ, ਹੱਥ, ਪੈਰ, ਨੇਤਰ ਆਦਿ ਸਫਲ ਹੋ ਜਾਂਦੇ ਹਨ ਪਰ ਜਿਤਨਾ ਚਿਰ ਉਨ੍ਹਾਂ ਦਾ ਜੀਵ-ਆਤਮਾ ਗੁਰੂ ਦੀ ਸ਼ਰਨ ਵਿਚ ਨਹੀਂ ਆਉਂਦਾ ਉਤਨਾ ਚਿਰ ਉਨ੍ਹਾਂ ਦੇ ਸ਼ਰਨ ਵਿਚ ਆਉਣ ਦਾ ਉਨ੍ਹਾਂ ਨੂੰ ਪੂਰਨ ਲਾਭ ਨਹੀਂ ਪ੍ਰਾਪਤ ਹੁੰਦਾ, ਇਸ ਸੰਬੰਧ ਵਿਚ ਗੁਰੂ ਫ਼ੁਰਮਾਨ ਹੈ, ਜਿਵੇਂ ਕਿ:

ਪਾਵ ਸੁਹਾਵੇ ਜਾਂ ਤਉ ਧਿਰਿ ਜੁਲਦੇ
ਸੀਸੁ ਸੁਹਾਵਾ ਚਰਣੀ॥
ਮੁਖੁ ਸੁਹਾਵਾ ਜਾਂ ਤਉ ਜਸੁ ਗਾਵੈ
ਜੀਉ ਪਇਆ ਤਉ ਸਰਣੀ॥੨॥ *(ਮ: ੫, ਪੰਨਾ ੯੬੪)*

ਭਾਵ, ਚਰਨ ਤਾਂ ਸੋਭਨੀਕ ਹਨ ਜਦੋਂ ਗੁਰੂ ਵੱਲ ਤੁਰਦੇ ਹਨ, ਅਤੇ ਸਿਰ ਗੁਰੂ ਦੇ ਚਰਨਾਂ ਵਿਚ ਸੁਹਾਵਣਾ ਹੁੰਦਾ ਹੈ, ਮੁਖ ਉਸ ਗੁਰੂ ਦਾ ਜਸ ਗਾਉਣ ਨਾਲ ਸੁਹਾਵਣਾ ਹੁੰਦਾ ਹੈ, ਪਰ ਇਨ੍ਹਾਂ ਸਾਰੇ ਸਰੀਰਕ ਅੰਗਾਂ ਦੀ ਸਹੀ ਰੂਪ ਵਿਚ ਸਫਲਤਾ ਤਦ ਹੀ ਮੰਨੀ ਜਾਵੇਗੀ ਜਦੋਂ ਅੰਦਰੋਂ ਜੀਵ ਸਰਲ-ਚਿਤ ਹੋ ਇਹ ਸਾਰੀ ਕਿਰਿਆ ਪਿਆਰ ਵਿਚ ਮਗਨ ਹੋ ਕਰਦਾ ਹੈ, ਨਹੀਂ ਤਾਂ ਉਸਦੀ ਇਹ ਬਾਹਰਲੀ ਕਿਰਿਆ ਨਿਸਫਲ ਮੰਨੀ ਗਈ ਹੈ, ਜਿਵੇਂ ਗੁਰੂ ਫ਼ੁਰਮਾਨ ਹੈ:

ਸਤਿਗੁਰ ਨੋ ਸਭੁ ਕੋ ਵੇਖਦਾ ਜੇਤਾ ਜਗਤੁ ਸੰਸਾਰੁ॥
ਡਿਠੈ ਮੁਕਤਿ ਨ ਹੋਵਈ ਜਿਚਰੁ ਸਬਦਿ ਨ ਕਰੇ ਵੀਚਾਰੁ॥
*(ਸਲੋਕ ਮ: ੩, ਪੰਨਾ ੫੯੪)*

ਭਾਵ, ਗੁਰੂ ਦੇ ਦਰ 'ਤੇ ਆ ਕੇ ਸਾਰਾ ਜਗਤ ਹੀ ਗੁਰੂ ਨੂੰ ਵੇਖਦਾ ਹੈ, ਸ਼ਬਦ ਸੁਣਦਾ ਹੈ, ਜਸ ਗਾਇਨ ਕਰਦਾ ਹੈ, ਪਰ ਜਿਤਨਾ ਚਿਰ ਗੁਰੂ ਦੇ ਸ਼ਬਦ ਦੀ ਸੁਣੀ ਜਾ ਰਹੀ ਵੀਚਾਰ ਨੂੰ ਹਿਰਦੇ ਅੰਦਰ ਧਾਰਨ ਨਹੀਂ ਕਰਦਾ ਉਤਨਾ ਚਿਰ ਉਸਦੇ ਸਾਰੇ ਸਰੀਰਕ ਇੰਦ੍ਰਿਆਂ ਦੀ ਕ੍ਰਿਆ ਨਿਸਫਲ ਚਲੀ ਜਾਂਦੀ ਹੈ। ਸੋ, ਮੈਂ ਭੀ ਇਸੇ ਭਾਵ ਨੂੰ ਮੁਖ ਰੱਖ ਕੇ ਚੰਦ ਸਤਰਾਂ ਉਲੀਕੀਆਂ ਹਨ ਕਿ ਗੁਰੂ ਦੇ ਦਰ ਵਿਚ ਆ ਕੇ ਕੇਵਲ ਨੇਤਰਾਂ ਰਾਹੀਂ ਦਰਸ਼ਨ ਵੇਖ ਕੇ, ਕੰਨਾਂ ਦੁਆਰਾ ਸ਼ਬਦ ਸੁਣ ਕੇ ਅਤੇ ਰਸਨਾ ਦੁਆਰੇ ਸ਼ਬਦ ਗਾਇਨ ਕਰਨ ਦੁਆਰੇ ਹੀ ਉਸਦੀ ਮਹਿਮਾਂ ਨੂੰ ਨਹੀਂ ਜਾਣਿਆ ਜਾ ਸਕਦਾ, ਇਸ ਲਈ ਗੁਰੂ ਦੇ ਚਰਨਾਂ ਵਿਚ ਭੀ ਆ ਕੇ ਜੋ ਗੁਰੂ ਦੇ ਚਰਨਾਂ ਤੋਂ ਮਨ ਕਰਕੇ ਬੇਮੁਖ ਰਹਿੰਦੇ ਹਨ, ਉਨ੍ਹਾਂ ਨੂੰ ਗੁਰਮਤ ਨੇ ਬਾਰ-ਬਾਰ ਧ੍ਰਿਕਾਰਾਂ ਪਾਈਆਂ ਹਨ, ਜਿਵੇਂ ਕਿ:

**ਦੇਖਿ ਦੇਖਿ ਦ੍ਰਿਗਨ ਦਰਸ ਮਹਿਮਾ ਨ ਜਾਨੀ,**
**ਸੁਨਿ ਸੁਨਿ ਸਬਦੁ ਮਹਾਤਮ ਨ ਜਾਨਿਓ ਹੈ॥**

***ਅਰਥ :***

(ਸਾਰੇ ਸੰਸਾਰ ਦੇ ਲੋਕਾਂ ਨੇ) 'ਦ੍ਰਿਗਨ'—ਨੇਤਰਾਂ ਨਾਲ ਤੱਕ ਤੱਕ ਕੇ ਭੀ ਦਰਸ਼ਨ ਦੀ ਮਹਿਮਾ ਨੂੰ ਨਾ ਜਾਣਿਆ ਤੇ ਸੁਣ ਸੁਣ ਕੇ (ਕੰਨਾਂ) ਦੁਆਰੇ (ਉਪਦੇਸ਼) ਸ਼ਬਦ ਦੇ ਮਹਾਤਮ (ਪ੍ਰਭਾਵ) ਨੂੰ ਨਾ ਸਮਝਿਆ।

**ਗਾਇ ਗਾਇ ਗੰਮਿਤਾ**
**ਗੁਨ ਗਨ ਗੁਨਿ-ਨਿਧਾਨ,**
**ਹਸਿ ਹਸਿ ਪ੍ਰੇਮ ਕੌ ਪ੍ਰਤਾਪੁ ਨ ਪਛਾਨਿਓ ਹੈ॥**

***ਅਰਥ :***

(ਇਸੇ ਹੀ ਤਰ੍ਹਾਂ) ਗਾਉਂਦਿਆਂ ਗਾਉਂਦਿਆਂ (ਰਸਨਾ ਨਾਲ) ਗੁਨਿ-ਨਿਧਾਨ (ਗੁਣਾਂ ਦੇ ਭੰਡਾਰ ਸਤਿਗੁਰਾਂ) ਦੇ 'ਗੁਨ ਗਨ'—ਸਮੂੰਹ ਗੁਣਾਂ ਨੂੰ ਨਾ 'ਪਛਾਤਾ' ਅਰੁ ਹੱਸ ਹੱਸ ਕੇ (ਕੌਤਕਾਂ ਬਿਨੋਦਾਂ ਚੋਜਾਂ ਉਪਰ) ਪ੍ਰੇਮ ਦਾ ਪ੍ਰਤਾਪੁ (ਮਹੱਤ) ਨ ਪਛਾਣਿਆ।

**ਰੋਇ ਰੋਇ ਬਿਰਹ ਬਿਓਗ ਕੋ ਨ ਸੋਗੁ ਜਾਨਿਓ,**
**ਮਨ ਗਹਿ ਗਹਿ ਮਨ ਮੁਘਦੁ ਨਾ ਮਾਨਿਓ ਹੈ॥**

***ਅਰਥ :***

(ਇਸ ਮਨ ਨੇ) ਸੰਸਾਰੀ ਪਦਾਰਥਾਂ ਪਿਛੇ ਤਾਂ ਰੋ ਰੋ (ਢਾਹਾਂ ਮਾਰੀਆਂ) ਪਰ ਪ੍ਰੇਮ ਤੋਂ ਹੋਣਹਾਰੇ ਵਿਛੋੜੇ ਦੁਆਰੇ ਹੋਣ ਵਾਲੇ ਸੋਗ ਰੂਪ ਦੁਖ ਨੂੰ ਨਾ ਜਾਣਿਆ ਅਤੇ ਮਨ ਨੇ ਪਕੜ ਵਿਚ ਪਕੜ (ਸੰਸਾਰ ਦੀ) ਕੀਤੀ, ਪਰ ਇਹ ਮੂਰਖ ਵਾਹਿਗੁਰੂ ਦੇ ਮਾਰਗ ਵਿਚ ਨਾ ਮੰਨਿਆ।

**ਲੋਗ ਬੇਦ ਗਿਆਨ ਉਨਮਾਨ ਕੈ**
**ਨ ਜਾਨਿ ਸਕਿਓ,**
**ਜਨਮ ਜੀਵਨ ਧ੍ਰਿਗੁ**
**ਬਿਮੁਖ ਬਿਹਾਨਿਓ ਹੈ॥੪੨੦॥**

***ਅਰਥ :***

ਲੌਕਿਕ ਗਿਆਨ ਦੁਆਰੇ ਵਾ ਵੇਦਕ ਗਿਆਨ ਦੁਆਰੇ ਅਥਵਾ ਅਨੁਮਾਨ ਕਰਕੇ ਇਹ (ਮਨੁੱਖ ਉਕਤ ਦਰਸ਼ਨ) ਸ਼ਬਦ (ਸਿਮਰਨ) ਵਾ ਕੀਰਤਨ (ਆਦਿ ਦੀ) ਸਤਜਤਾ (ਸਤਜ ਵਸਤੂ) ਨੂੰ ਨਹੀਂ ਜਾਣ ਸਕਿਆ, ਤਾਂ ਤੇ ਧਿਰਕਾਰ (ਲਾਹਨਤ) ਹੈ, ਇਸਦੇ (ਮਨੁੱਖ ਹੋ) ਜੰਮਣ ਨੂੰ ਤਥਾ ਇਸਦੀ ਜ਼ਿੰਦਗੀ ਨੂੰ, ਜਿਹੜੀ ਕਿ ਇਸ ਨੇ ਬੇਮੁਖਤਾ ਵਿਚ ਬਿਤਾਈ।੪੨੦।

***ਭਾਵਾਰਥ :*** ਭਾਈ ਸਾਹਿਬ ਜੀ ! ਉਪ੍ਰੋਕਤ ਪੰਗਤੀਆਂ ਵਿਚ ਇਹੋ ਭਾਵ ਵਿਖਾ ਰਹੇ ਹਨ ਕਿ ਦਰਬਾਰ ਵਿਚ ਆਉਣ ਵਾਲਿਆਂ ਉਨ੍ਹਾਂ ਲੋਕਾਂ ਦੀ ਹੀ ਹਾਜ਼ਰੀ ਕਬੂਲ ਹੁੰਦੀ ਹੈ, ਜੋ ਕੇਵਲ ਸਰੀਰ ਦੀ ਹੀ ਹਾਜ਼ਰੀ ਨਹੀਂ ਸਗੋਂ ਮਨ ਕਰਕੇ ਹਾਜ਼ਰ ਹੁੰਦੇ ਹਨ। ਕਿਉਂਕਿ ਅਕਸਰ ਕਰਕੇ ਐਹੋ ਜਿਹੇ ਲੋਕ ਸਤਿਸੰਗ ਵਿਚ ਦੇਖਾ-ਦੇਖੀ ਯਾ ਕਿਸੇ ਮਨੋਰਥ ਨੂੰ ਲੈ ਕੇ ਆ ਜਾਇਆ ਕਰਦੇ ਹਨ, ਉਨ੍ਹਾਂ ਦਾ ਮਨ ਗੁਰੂ ਮਹਾਰਾਜ ਦੇ ਘਰ ਦੀ ਮਹਿਮਾ, ਪ੍ਰਤਾਪ ਵਾ ਸੰਗਤ ਦਾ ਠਾਠ ਦੇਖ ਕੇ ਉਨ੍ਹਾਂ ਦਾ ਚਿਤ ਲਟੂ ਹੋ ਜਾਇਆ ਕਰਦਾ ਹੈ, ਅਤੇ ਇਸੇ ਤਰ੍ਹਾਂ ਸੰਗਤ ਵਿਚ ਰਹਿੰਦੇ ਬਹਿੰਦੇ ਦਰਸ਼ਨ ਸਮਯ ਦਰਸ਼ਨਾਂ ਦੇ ਹੀ ਸਿਕਵੰਦੇ ਤੇ ਕਥਾ ਕੀਰਤਨ ਦੇ ਹੀ ਸੁਣਨ ਦੇ ਪ੍ਰੇਮੀ ਜਾਪਿਆ ਕਰਦੇ ਹਨ, ਅਤੇ ਉਹ ਆਪ ਭੀ ਕੀਰਤਨ ਵਿਚ ਹਿੱਸਾ ਲੈਂਦੇ ਹਨ ਤੇ ਲਾਲ ਗੁਲਾਲ ਹੋਏ ਦਿੱਖਿਆ ਕਰਦੇ ਹਨ ਅਤੇ ਉਹ ਅੱਖੀਆਂ ਵਿਚੋਂ ਭੀ ਅੱਥਰੂਆਂ ਦੀਆ ਲੜੀਆਂ ਕੇਰਣੋਂ ਪਿੱਛੇ ਨਹੀਂ ਰਿਹਾ ਕਰਦੇ, ਪਰ ਏਥੋਂ ਤਕ ਹੁੰਦਿਆਂ ਭੀ ਉਹ ਇਕ ਦਿਨ ਕਿਸੇ ਵਿਦਰੋਹੀਆਂ ਦੇ ਧੱਪੇ ਦਾ ਸ਼ਿਕਾਰ ਹੋ ਕੇ ਬੇਮੁਖ ਹੋ ਜਾਇਆ ਕਰਦੇ ਹਨ, ਐਸੇ ਮਨੁੱਖ ਦਿਲਾਂ ਦੇ ਕੱਚੇ ਤੇ ਹੌਲੇ ਹੋਇਆ ਕਰਦੇ ਹਨ, ਉਨ੍ਹਾਂ ਉਪਰ ਜੋ ਅਸਰ ਦੇਖਣ ਵਿਚ ਆਇਆ ਕਰਦਾ ਹੈ, ਉਹ ਕੇਵਲ ਉਨ੍ਹਾਂ ਦੀ ਚਿਤ ਦੀ ਪ੍ਰਭਾਵਸ਼ਾਲੀ ਦਾ ਹੀ ਨਮੂੰਨਾ ਹੁੰਦਾ ਹੈ, ਉਨ੍ਹਾਂ ਦਾ ਹੌਲਾਪਣ ਆਪਣੀ ਹਾਲਤ ਦਾ ਚਮਤਕਾਰ ਹੀ ਵਿਖਾਈ ਦੇਂਦਾ ਹੈ, ਜੋ ਭੀ ਆਦਮੀ ਇਸ ਤਰ੍ਹਾਂ ਪ੍ਰਭਾਵਸ਼ਾਲੀ ਹੁੰਦੇ ਹਨ ਉਨ੍ਹਾਂ ਨੇ ਆਪਣੀ ਆਤਮਾ ਕਿਰਾਏ ਦੀ ਬਣਾ ਰੱਖੀ ਹੁੰਦੀ ਹੈ ਅਤੇ ਜਦ ਤਕ ਉਨ੍ਹਾਂ ਦੇ ਦਿਮਾਗ਼ ਵਿਚ ਸੁਤੰਤਰ ਬਲ ਸੋਚਣ ਦਾ ਪੈਦਾ ਨ ਹੋਵੇ, ਯਾ ਜਦ ਤਕ ਉਨ੍ਹਾਂ ਦਾ ਦਿਲ ਥੋਥੀਆਂ ਦਲੀਲਾਂ ਦਿਆਂ ਵਹਿਣਾਂ ਦੇ ਰੋੜ੍ਹ ਵਿਚੋਂ ਨਿਕਲ ਕੇ ਨਿਗਰ ਦਲੀਲ-ਬਾਜ਼ੀ ਕਰ ਸਕਣ ਦੀ ਸ਼ਕਤੀ ਪ੍ਰਾਪਤ ਨ ਕਰੇ ਉਨ੍ਹਾਂ ਦਾ ਹਾਲ ਇਹੋ ਜਿਹਾ ਹੀ ਹੁੰਦਾ ਹੈ, ਜਿਵੇਂ ਗੁਰਬਾਣੀ ਦਾ ਫ਼ੁਰਮਾਨ ਹੈ :

'ਝੜਿ ਝੜਿ ਪਵਦੇ ਕਚੇ ਬਿਰਹੀ' ਅਜਿਹੇ ਲੋਕਾਂ ਦੇ ਬਾਰੇ ਹੀ ਹਜ਼ੂਰ ਦੀ ਆਗਿਆ ਹੋਈ ਹੈ ਕਿ ਗੁਰੂ ਦੇ ਦਰਬਾਰ ਵਿਚ ਕੇਵਲ ਮਨਾਂ ਦੀ ਹਾਜ਼ਰੀ ਹੀ ਕਬੂਲ ਹੁੰਦੀ ਹੈ, ਸਰੀਰਾਂ ਦੀ ਨਹੀਂ।

**ਪ੍ਰ:** ਭਾਈ ਸਾਹਿਬ ਜੀਉ ! ਆਪ ਜੀ ਨੂੰ ਤਾਂ ਸਤਿਗੁਰਾਂ ਦੇ ਚਰਨਾਂ ਵਿਚ ਰਹਿਣ ਦਾ ਦੇਰ-ਕਾਲ ਹੀ ਸੁਭਾਗ ਪ੍ਰਾਪਤ ਹੋਇਆ ਹੈ, ਪਰ ਆਪ ਜੀ ਸਤਿਗੁਰਾਂ ਦੇ ਚਰਨ ਕਮਲਾਂ ਦੀ ਧੂੜੀ ਬਾਰੇ ਕਿਵੇਂ ਅਨੁਭਵ ਕਰਦੇ ਹੋ, ਉਸਦਾ ਮਹਾਤਮ ਸਾਨੂੰ ਭੀ ਦਰਸਾਓ ਤਾਕਿ ਸਾਨੂੰ ਭੀ ਬੋਧ ਹੋ ਸਕੇ ?

**ਉ:** ਹੇ ਭਾਈਓ ! ਮੈਂ ਤਾਂ ਜਦੋਂ ਬਾਣੀ ਦੁਆਰੇ ਵੀਚਾਰ ਕਰਦਾ ਹਾਂ ਤਾਂ ਮੈਨੂੰ ਤਾਂ ਗੁਰੂ ਦੇ ਚਰਨਾਂ ਕਮਲਾਂ ਦੀ ਪਵਿੱਤਰ ਧੂੜੀ ਦਾ ਮਹਾਨ ਮਹਾਤਮ ਦ੍ਰਿਸ਼ਟੀ-ਗੋਚਰ ਹੁੰਦਾ ਹੈ, ਜਿਸਨੂੰ ਬਿਆਨਿਆ ਹੀ ਨਹੀਂ ਜਾ ਸਕਦਾ, ਪਰ ਉਸ ਪਵਿੱਤਰ ਧੂੜੀ ਦੀ ਪ੍ਰਾਪਤੀ ਭੀ ਉਸੇ ਸਾਈਂ ਜੀ ਦੀ ਕ੍ਰਿਪਾ ਦੁਆਰੇ ਪ੍ਰਾਪਤ ਹੁੰਦੀ ਹੈ, ਇਸੇ ਭਾਵ ਨੂੰ ਸਤਿਗੁਰੂ ਜੀ ਨੇ ਬਾਣੀ ਦੁਆਰੇ ਪ੍ਰਗਟਾਇਆ ਹੈ, ਜਿਵੇਂ ਕਿ :

ਧੂੜੀ ਮਜਨੁ ਸਾਧ ਖੇ ਸਾਈ ਥੀਏ ਕ੍ਰਿਪਾਲ ॥
ਲਧੇ ਹਭੇ ਥੋਕੜੇ ਨਾਨਕ ਹਰਿ ਧਨੁ ਮਾਲ ॥੧॥

*(ਸ੍ਰੀ ਰਾਗੁ ਮ: ੫, ਪੰਨਾ ੮੦)*

ਧਣੀ ਵਿਹੂਣਾ ਪਾਟ ਪਟੰਬਰ ਭਾਹੀ ਸੇਤੀ ਜਾਲੇ ॥
ਧੂੜੀ ਵਿਚਿ ਲੁਡੰਦੜੀ ਸੋਹਾਂ ਨਾਨਕ ਤੈ ਸਹ ਨਾਲੇ ॥੨॥

*(ਸਲੋਕ ਮ: ੫, ਪੰਨਾ ੧੪੨੫)*

ਜਿਨ ਕੇ ਚੋਲੇ ਰਤੜੇ ਪਿਆਰੇ ਕੰਤੁ ਤਿਨਾ ਕੈ ਪਾਸਿ ॥
ਧੂੜਿ ਤਿਨਾ ਕੀ ਜੇ ਮਿਲੈ
ਜੀ ਕਹੁ ਨਾਨਕ ਕੀ ਅਰਦਾਸਿ ॥੩॥

*(ਤਿਲੰਗ ਮ: ੧, ਪੰਨਾ ੭੨੨)*

ਇਸ ਤਰ੍ਹਾਂ ਬਾਣੀ ਵਿਚ ਹੋਰ ਭੀ ਕਈ ਉਦਾਹਰਣ ਮਿਲਦੇ ਹਨ, ਜਿਨ੍ਹਾਂ ਵਿਚ ਗੁਰੂ ਅਤੇ ਸਾਧੂ ਜਨਾਂ ਦੇ ਚਰਨ ਧੂੜ ਦੀ ਮਹਾਨ ਮਹਿਮਾ ਦਰਸਾਈ ਹੈ, ਜਿਨ੍ਹਾਂ ਤੋਂ ਪ੍ਰੇਰਨਾ ਲੈ ਕੇ ਮੈਂ ਭੀ ਚੰਦ ਸਤਰਾਂ ਉੱਕਰੀਆਂ ਹਨ, ਜਿਨ੍ਹਾਂ ਵਿਚ ਇਹੋ ਭਾਵ ਅੰਕਤ ਕਰਨ ਦਾ ਯਤਨ ਕੀਤਾ ਹੈ ਕਿ ਸਤਿਗੁਰਾਂ ਦੇ ਚਰਨਾਂ ਕਮਲਾਂ ਦੀ ਧੂੜੀ ਦੀ ਇਤਨੀ ਮਹਾਨ ਮਹਿਮਾ ਹੈ, ਜਿਸ ਤੋਂ ਕਰੋੜਾਂ ਚੰਦ੍ਰਮਾ ਤੇ ਕਰੋੜਾਂ ਸੂਰਜ ਅਤੇ ਹੋਰ ਸ਼ਿਵ, ਸਨਕਾਦਿਕ, ਬ੍ਰਹਮਾ ਆਦਿ ਭੀ ਉਸ ਪਵਿੱਤ੍ਰ ਚਰਨ ਧੂੜੀ ਦੀ ਇੱਛਾ ਕਰਦੇ ਹਨ, ਜਿਵੇਂ ਕਿ :

**ਕੋਟਿਨ ਕੋਟਾਨਿ ਮਨਿ ਕੋ ਚਮਤਕਾਰ ਵਾਰਉ,**
**ਸਸੀਅਰ ਸੂਰ ਕੋਟਿ ਕੋਟਿਨ ਪ੍ਰਗਾਸ ਜੀ॥**

***ਅਰਥ :***

(ਹੇ ਭਾਈਓ! ਮੇਰੇ ਮਨ ਦੀ ਤਾਂ ਇਹੋ ਭਾਵਨਾ ਹੈ ਕਿ ਮੈਂ ਸਤਿਗੁਰੂ ਦੇ ਚਰਨਾਂ ਦੀ ਧੂੜੀ ਤੋਂ) ਕਰੋੜਾਂ ਕਰੋੜਾਂ ਮਣੀਆਂ ਦੇ ਚਮਤਕਾਰ ਨੂੰ ਵਾਰਨੇ ਕਰਦਾ ਹਾਂ, ਕਰੋੜਾਂ ਕਰੋੜਾਂ ਚੰਦਰਮਾ ਤੇ ਕਰੋੜਾਂ ਕਰੋੜਾਂ ਸੂਰਜ ਦੇ ਪ੍ਰਕਾਸ਼ (ਚਾਨਣ) ਨੂੰ ਵਾਰਣੇ ਕਰਦਾ ਹਾਂ।

**ਕੋਟਿਨ ਕੋਟਾਨਿ ਭਾਗਿ ਪੂਰਨ ਪ੍ਰਤਾਪ ਛਬਿ,**
**ਜਗਮਗ ਜੋਤਿ ਹੈ ਸੁਜਸ ਨਿਵਾਸ ਜੀ॥**

***ਅਰਥ :***

(ਐਸੇ ਹੀ) ਕਰੋੜਾਂ ਕਰੋੜ ਪੂਰਨ ਭਾਗਾਂ ਦੇ ਪ੍ਰਤਾਪ ਛਬਿ (ਸੁੰਦਰਤਾ) ਅਤੇ ਕਰੋੜਾਂ ਕਰੋੜ (ਚਿਹਰੇ ਉਪਰਲੀ ਉਹ) ਜਗਮਗ ਜਗਮਗ ਕਰਨ ਵਾਲੀ ਜੋਤੀ (ਜਿਸ ਵਿਚ) ਸੂਰਜ ਦਾ ਨਿਵਾਸ ਹੈ (ਉਸ ਤੋਂ ਸਦਕੇ ਕਰਦਾ ਹਾਂ)।

**ਸਿਵ ਸਨਕਾਦਿ ਬ੍ਰਹਮਾਦਿਕ ਮਨੋਰਥ ਕੈ,**
**ਤੀਰਥ ਕੋਟਾਨਿ ਕੋਟਿ ਬਾਂਛਤ ਹੈ ਤਾਸ ਜੀ॥**

***ਅਰਥ :***

(ਕਰੋੜਾਂ ਕਰੋੜ) ਸ਼ਿਵਜੀ (ਵਰਗੇ ਧਿਆਨੀ) ਸਨਕ ਵਰਗੇ (ਬਾਲ ਜਤੀ ਮਹਾਤਮਾ ਤੇ) ਬ੍ਰਹਮਾ (ਵਰਗੇ) ਗਿਆਨੀ ਉਸਨੂੰ (ਮਨੋਰਥ ਕੈ) ਲੋਚਨਾ (ਇੱਛਾ) ਕਰਦੇ ਹਨ ਅਤੇ ਕਰੋੜਾਂ ਕਰੋੜਾਂ ਤੀਰਥਾਂ (ਦਾ ਮਹਾਤਮ ਭੀ) ਉਸਨੂੰ ਚਾਹੁੰਦਾ ਹੈ, ਭਾਵ ਉਸੇ ਦੀ ਇੱਛਾ ਕਰਦੇ ਹਨ।

**ਮਸਤਕਿ ਦਰਸਨ ਸੋਭਾ ਕੋ**
**ਮਹਾਤਮ ਅਗਾਧਿ ਬੋਧਿ,**
**ਸ੍ਰੀ ਗੁਰੂ ਚਰਨ ਰਜ ਮਾਤ੍ਰ**
**ਲਾਗੈ ਜਾਸ ਜੀ॥੪੨੧॥**

***ਅਰਥ :***

(ਉਸਦੇ) ਮੱਥੇ ਦੇ ਦਰਸ਼ਨ ਦੀ ਸੋਭਾ ਦੇ ਮਹਾਤਮ ਦਾ (ਬੋਧ) ਜਾਨਣਾ ਅਗਾਧ ਹੈ, ਜਿਸਦੇ (ਮੱਥੇ ਉਤੇ) ਕੇਵਲ ਗੁਰੂ ਜੀ ਦੇ ਚਰਨਾਂ ਦੀ ਧੂੜੀ ਲੱਗੀ ਹੈ।੪੨੧।

***ਭਾਵਾਰਥ :*** ਹੇ ਭਾਈ! ਹੋਰ ਗੁਰੂ ਦੇ ਉਪਦੇਸ਼ ਨੂੰ ਸੁਣਨ ਦਾ ਮਹਾਤਮ ਤਾਂ ਕੀਹ ਆਖੀਏ, ਪਰ ਜਿਹੜਾ ਕੇਵਲ ਚਰਨਾਂ ਦੀ ਧੂੜੀ ਮਾਤ੍ਰ ਹੀ ਗ੍ਰਹਿਣ ਕਰਦਾ ਹੈ, ਜਦ ਉਹ ਐਸੇ ਪ੍ਰਭਾਵ ਵਾਲਾ ਬਣ ਜਾਂਦਾ ਹੈ, ਉਹ ਕਰੋੜਾਂ ਕਰੋੜਾਂ ਨਹੀਂ ਸਗੋਂ ਅਸੰਖਾਂ ਹੀ ਅਸੰਖ ਦਰਜੇ ਉੱਚੇ ਪ੍ਰਭਾਵ ਵਾਲਾ ਬਣ ਜਾਂਦਾ ਹੈ। ਐਸੀ ਚਰਨ ਧੂੜੀ ਦੀ ਮੰਗ ਹੀ ਗੁਰਬਾਣੀ ਵਿਚ ਮੰਗੀ ਹੈ :

ਚਰਨ ਰੇਨ ਬਾਂਛੈ ਨਿਤ ਨਾਨਕੁ
ਪੁਨਹ ਪੁਨਹ ਬਲਿਹਾਰਿਆ॥੨॥੧੬॥

*(ਧਨਾਸਰੀ ਮ: ੫, ਪੰਨਾ ੬੭੫)*

ਦਾਨੁ ਮਹਿੰਡਾ ਤਲੀ ਖਾਕੁ
ਜੇ ਮਿਲੈ ਤ ਮਸਤਕਿ ਲਾਈਐ॥ *(ਪਉੜੀ, ਪੰਨਾ ੪੬੮)*

ਮਾਘਿ ਮਜਨੁ ਸੰਗਿ ਸਾਧੂਆ ਧੂੜੀ ਕਰਿ ਇਸਨਾਨੁ॥

*(ਮਾਝ ਮ: ੫, ਪੰਨਾ ੧੩੫)*

ਇਸੇ ਤਰ੍ਹਾਂ ਬਾਨੀ ਦੁਆਰੇ ਸਾਨੂੰ ਹੋਰ ਭੀ ਬਹੁਤ ਪ੍ਰਮਾਣ ਮਿਲਦੇ ਹਨ, ਜਿਨ੍ਹਾਂ ਵਿਚ ਗੁਰੂ ਦੇ ਚਰਨ ਕਮਲਾਂ ਦੀ ਧੂੜੀ ਦਾ ਮਹਾਤਮ ਦਰਸਾਇਆ ਹੈ, ਅਤੇ ਸਦਾ ਹੀ ਉਸ ਧੂੜੀ ਦੀ ਪ੍ਰਾਪਤੀ ਲਈ ਅਰਦਾਸ ਕੀਤੀ ਗਈ ਹੈ। ਇਸੇ ਬਾਣੀ ਦੀਆਂ ਪਵਿੱਤ੍ਰ ਪੰਗਤੀਆਂ ਤੋਂ ਪ੍ਰੇਰਨਾ ਲੈ ਕੇ ਭਾਈ ਸਾਹਿਬ ਜੀ ਨੇ ਇਸ ਕਬਿੱਤ ਦੁਆਰੇ ਗੁਰੂ ਦੀ ਚਰਨ ਧੂੜੀ ਦੀ ਮਹਾਨ ਮਹਿਮਾ ਦਰਸਾਈ ਹੈ ਕਿ ਜਿਸ ਸਿੱਖ ਨੂੰ ਭੀ ਪ੍ਰਾਪਤ ਹੋ ਜਾਏ ਉਸਦੀ ਇੱਛਾ ਸਾਰੇ ਬ੍ਰਹਮਾ ਆਦਿ ਦੇਵਤੇ ਭੀ ਚਾਹੁੰਦੇ ਹਨ।

**ਪ੍ਰ:** ਭਾਈ ਸਾਹਿਬ ਜੀਉ! ਜਿਨ੍ਹਾਂ ਸਤਿਗੁਰਾਂ ਦੇ ਚਰਨਾਂ ਦੀ ਪਵਿੱਤ੍ਰ ਧੂੜੀ ਨੂੰ ਪ੍ਰਾਪਤ ਕਰਕੇ ਸਿੱਖ ਇਤਨਾ ਉਚੇਰੇ ਜੀਵਨ ਵਾਲਾ ਬਣ ਜਾਂਦਾ ਹੈ ਕਿ ਉਸਦੇ ਚਰਨਾਂ ਦੀ ਸ਼ਰਨ ਪ੍ਰਾਪਤ ਕਰਨ ਲਈ ਸਾਰੇ ਬ੍ਰਹਮਾ ਆਦਿ ਦੇਵਤੇ ਅਤੇ ਕੋਟਾਨ ਕੋਟ ਤੀਰਥ ਭੀ ਚਾਹਤ ਕਰਦੇ ਹਨ, ਪਰ ਜੋ ਲੋਕ ਗੁਰੂ ਦੀ ਚਰਨ ਧੂੜ ਤੋਂ ਸੱਖਣੇ ਰਹਿ ਜਾਂਦੇ ਹਨ, ਉਨ੍ਹਾਂ ਲੋਕਾਂ ਬਾਰੇ ਆਪ ਦੇ ਕੀ ਵੀਚਾਰ ਹਨ, ਉਨ੍ਹਾਂ ਨੂੰ ਕੀ ਸਜ਼ਾ ਮਿਲਦੀ ਹੈ, ਉਸ ਬਾਰੇ ਸਾਨੂੰ ਭੀ ਜਾਣਕਾਰੀ ਦਿਓ?

**ਉ:** ਹੇ ਭਾਈਓ! ਉਨ੍ਹਾਂ ਲੋਕਾਂ ਬਾਰੇ ਮੇਰੇ ਆਪਣੇ ਵੀਚਾਰ ਤਾਂ ਕੁਝ ਭੀ ਨਹੀਂ ਪਰ ਬਾਣੀ ਅੰਦਰ ਉਨ੍ਹਾਂ ਸੰਬੰਧੀ ਫ਼ੁਰਮਾਨ ਆਇਆ ਹੈ, ਜਿਵੇਂ ਕਿ :

ਜੇ ਕੋ ਗੁਰ ਤੇ ਵੇਮੁਖੁ ਹੋਵੈ
ਬਿਨੁ ਸਤਿਗੁਰ ਮੁਕਤਿ ਨ ਪਾਵੈ॥
ਪਾਵੈ ਮੁਕਤਿ ਨ ਹੋਰਥੈ ਕੋਈ ਪੁਛਹੁ ਬਿਬੇਕੀਆ ਜਾਏ॥

ਅਨੇਕ ਜੂਨੀ ਭਰਮਿ ਆਵੈ
ਵਿਣੁ ਸਤਿਗੁਰ ਮੁਕਤਿ ਨ ਪਾਏ॥

*(ਰਾਮਕਲੀ ਮ: ੩, ਪੰਨਾ ੯੨੦)*

ਅਜਿਹੇ ਬੇਮੁਖ ਲੋਕ ਜਨਮ-ਜਨਮਾਤ੍ਰਾਂ ਵਿਚ ਸਦਾ ਹੀ ਭਟਕਦੇ ਫਿਰਦੇ ਹਨ, ਜਿਨ੍ਹਾਂ ਦੇ ਜੂਨਾਂ ਵਿਚ ਭਰਮਦੇ ਫਿਰਨ ਬਾਰੇ ਸਤਿਗੁਰੂ ਜੀ ਨੇ ਬਾਣੀ ਵਿਚ ਇਉਂ ਫ਼ੁਰਮਾਨ ਕੀਤਾ ਹੈ, ਜਿਵੇਂ ਕਿ:

ਕਈ ਜਨਮ ਭਏ ਕੀਟ ਪਤੰਗਾ॥
ਕਈ ਜਨਮ ਗਜ ਮੀਨ ਕੁਰੰਗਾ॥
ਕਈ ਜਨਮ ਪੰਖੀ ਸਰਪ ਹੋਇਓ॥
ਕਈ ਜਨਮ ਹੈਵਰ ਬ੍ਰਿਖ ਜੋਇਓ॥੧॥
ਮਿਲੁ ਜਗਦੀਸ ਮਿਲਨ ਕੀ ਬਰੀਆ॥
ਚਿਰੰਕਾਲ ਇਹ ਦੇਹ ਸੰਜਰੀਆ॥੧॥ ਰਹਾਉ॥
ਕਈ ਜਨਮ ਸੈਲ ਗਿਰਿ ਕਰਿਆ॥
ਕਈ ਜਨਮ ਗਰਭ ਹਿਰਿ ਖਰਿਆ॥
ਕਈ ਜਨਮ ਸਾਖ ਕਰਿ ਉਪਾਇਆ॥
ਲਖ ਚਉਰਾਸੀਹ ਜੋਨਿ ਭ੍ਰਮਾਇਆ॥੨॥

*(ਗਉੜੀ ਗੁਆਰੇਰੀ ਮ: ੫, ਪੰਨਾ ੧੭੬)*

ਇਸੇ ਤਰ੍ਹਾਂ ਬਾਣੀ ਦ੍ਵਾਰੇ ਸਾਨੂੰ ਹੋਰ ਭੀ ਉਦਾਹਰਣ ਮਿਲਦੇ ਹਨ ਕਿ ਜਦ ਤਕ ਮਨੁੱਖ ਗੁਰੂ ਦੀ ਸਨਮੁਖਤਾ ਪ੍ਰਾਪਤ ਨਹੀਂ ਕਰਦਾ ਤਦ ਤਕ ਇਹ ਮਨੁੱਖ ਜਨਮ-ਜਨਮਾਤ੍ਰਾਂ ਵਿਚ ਸਦਾ ਹੀ ਭਟਕਦਾ ਰਹਿੰਦਾ ਹੈ, ਬਾਣੀ ਦੀ ਪ੍ਰੇਰਨਾ ਲੈ ਕੇ ਮੈਂ ਭੀ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਅੰਕਤ ਕਰਨ ਦਾ ਯਤਨ ਕੀਤਾ ਹੈ, ਜਿਵੇਂ ਕਿ:

**ਖਗ ਮ੍ਰਿਗ ਮੀਨ ਪਤੰਗ ਚਰਾਚਰ,**
**ਜੋਨਿ ਅਨੇਕ ਬਿਖੈ ਭ੍ਰਮਿ ਆਇਓ॥**

***ਅਰਥ :***

(ਬਾਣੀ ਦ੍ਵਾਰੇ ਜਾਣਕਾਰੀ ਮਿਲਦੀ ਹੈ ਕਿ ਇਹ ਜੀਵ) ਪੰਛੀਆਂ, 'ਮ੍ਰਿਗ'-ਪਸ਼ੂਆਂ, ਕੀੜਿਆਂ ਪਤੰਗਿਆਂ ਦੀਆਂ ਅਤੇ (ਚਰ+ਅਚਰ) ਜੜ੍ਹ ਤੇ ਚੇਤਨ ਅਨੇਕਾਂ ਜੂਨਾਂ ਵਿਚ ਭੌਂਦਾ ਭਟਕਦਾ ਆਇਆ ਹੈ।

**ਸੁਨਿ ਸੁਨਿ ਪਾਇ ਰਸਾਤਲ ਭੂ-ਤਲ,**
**ਦੇਵਪੁਰੀ ਪ੍ਰਤਿ ਲਉ ਬਹੁ ਧਾਇਓ॥**

***ਅਰਥ :***

ਸੁਣੀਆਂ ਹਨ ਐਸੀਆਂ ਸਰੋਤਾ (ਸ੍ਰੋਤਾਂ) (ਸ਼ਾਸਤ੍ਰਾਂ ਗ੍ਰੰਥਾਂ ਅਰੁ, ਮਹਾਤਮਾ ਦ੍ਵਾਰੇ ਅਥਵਾ ਸੁਣ ਸੁਣ ਕੇ ਸ਼ਾਸਤ੍ਰਾਂ ਵਿਚੋਂ ਅਰ ਪ੍ਰਵਿਰਤੀ ਪ੍ਰਾਇਣ ਕਰਮਕਾਂਡੀ ਲੋਕਾਂ ਤੋਂ) ਕਿ ਇਹ ਜੀਵ ਜੇਹੋ ਜਿਹੀ ਵਾਸ਼ਨਾ ਖੜੀ ਕਰਦਾ ਹੈ ਤੇਹੋ ਜਿਹਾ ਹੀ ਕਿਤੇ 'ਰਸਾਤਲ'-(ਪਾਤਾਲ ਲੋਕ) ਪ੍ਰਤਿ (ਤਾਂਈ) ਕਿਤੇ 'ਭੂਤਲ'-ਮਾਤਲੋਕ ਅੰਦਰ ਅਤੇ ਕਿਤੇ (ਦੇਵਪੁਰ ਲਉ)-ਸੁਰਗਾਪੁਰੀ ਪ੍ਰਯੰਤ ਬਹੁਤ (ਜਨਮ-ਜਨਮਾਂਤ੍ਰਾਂ ਵਿਚ) ਭਟਕਾਇਆ ਹੈ।

**ਜੋਗ ਹੂ ਭੋਗ ਦੁਖਾਦਿ ਸੁਖਾਦਿਕ,**
**ਧਰਮ ਅਧਰਮ ਸੁਕਰਮ ਕਮਾਇਓ॥**

***ਅਰਥ :***

(ਫਿਰ ਇਹ ਕਿਧਰੇ ਤਾਂ) ਜੋਗ ਸਾਧਨਾ ਸਾਧ ਕੇ ਸੁਖਾਦਿਕ (ਉੱਤਮ ਮਧਮ ਦਸ਼ਾ ਵਾਲੀਆਂ ਰੰਗ ਰਲੀਆਂ ਮਾਣੀਆਂ) ਅਤੇ ਕਿਧਰੇ ਭੋਗਿਆਂ ਭੋਗਾਂ ਬਦਲੇ ਦੁਖਾਦਿ ਆਧੀ, ਬਿਯਾਧੀ, ਉਪਾਧੀ, ਰੂਪ ਕਸ਼ਟ ਸਹਾਰੇ (ਜਿਹਾ ਜਿਹਾ ਇਸਨੇ) 'ਸੁਕਰਮ'-ਆਪਾ ਠਾਨ ਕੇ ਕਰਮ ਕਮਾਏ 'ਧਰਮ'-ਪੁੰਨ ਰੂਪ ਤੇ 'ਅਧਰਮ'-ਪਾਪ ਰੂਪ ਕਰਮ ਕੀਤਾ ਤੇ:

**ਹਾਰਿ ਪਰਿਓ ਸਰਨਾਗਤਿ ਆਇ,**
**ਗੁਰੂ ਮੁਖ ਦੇਖਿ ਗਰੂ ਸੁਖ ਪਾਇਓ॥੪੨੨॥**

***ਅਰਥ :***

(ਇਸ ਤਰ੍ਹਾਂ ਜਨਮ-ਜਨਮਾਤਰਾਂ ਵਿਚ ਭਟਕ ਕੇ) ਜਦ ਹਾਰ ਜਾਂਦਾ ਹੈ (ਤੇ ਵੈਰਾਗ ਨੂੰ ਪ੍ਰਾਪਤ ਹੋ ਕੇ) ਸਰਣਾਗਤ ਭਾਵ ਵਿਖੇ ਆਣ ਪੈਂਦਾ ਹੈ। ਅਰਥਾਤ-ਮੈਂ ਆਪ ਦੀ ਸ਼ਰਨ ਹਾਂ, ਐਸੀ ਭਾਵਨਾ ਨਾਲ ਗੁਰੂ ਦ੍ਵਾਰੇ ਆਣ ਢਹਿੰਦਾ ਹੈ, ਤਾਂ ਸਤਿਗੁਰਾਂ ਦਾ ਮੁਖ ਦੇਖਣ ਮਾਤ੍ਰ ਤੇ ਹੀ 'ਗਰੂ ਸੁਖ'-ਮਹਾਨ ਸੁਖ (ਪਰਮਾਨੰਦ) ਨੂੰ ਪ੍ਰਾਪਤ ਹੋ ਜਾਇਆ ਕਰਦਾ ਹੈ।੪੨੨।

***ਭਾਵਾਰਥ :*** ਭਾਈ ਸਾਹਿਬ ਜੀ ਉਪ੍ਰੋਕਤ ਪੰਗਤੀਆਂ ਵਿਚ ਆਪਣੇ ਸ੍ਰੋਤਿਆਂ ਨੂੰ ਗੁਰੂ ਦੀ ਸ਼ਰਨ ਵਿਚ ਆਉਣ ਦੀ ਪ੍ਰੇਰਨਾ ਕਰਦੇ ਹਨ ਅਤੇ ਇਹ ਦੱਸਦੇ ਹਨ ਕਿ ਜੇ ਐਸੀ ਚਿਰੰਕਾਲ ਉਪ੍ਰੰਤ ਪ੍ਰਾਪਤ ਹੋਣ ਵਾਲੀ ਮਨੁੱਖਾ-ਦੇਹ ਨੂੰ ਪਾ ਕੇ ਭੀ ਘੌਲ ਕੀਤੀ ਗਈ ਤਾਂ ਮੁੜ ਜਨਮ-ਜਨਮਾਤਰਾਂ ਦਾ ਫਿਰ ਚੱਕ੍ਰ ਚਲ ਪਵੇਗਾ। ਇਸੇ ਲਈ ਹਜ਼ੂਰ ਨੇ ਹਿਦਾਇਤ ਕੀਤੀ ਹੈ, ਜਿਵੇਂ ਕਿ:

ਵਵੈ ਵਾਰੀ ਆਈਆ ਮੂੜੇ
ਵਾਸੁ ਦੇਉ ਤੁਧੁ ਵੀਸਰਿਆ॥

ਏਹ ਵੇਲਾ ਨ ਲਹਸਹਿ ਮੂੜੇ
ਫਿਰਿ ਤੂੰ ਜਮ ਕੈ ਵਸਿ ਪਇਆ ॥੧੨॥

*(ਰਾਗੁ ਆਸਾ ਮ: ੩, ਪੰਨਾ ੪੩੫)*

ਏਹ ਵੇਲਾ ਫਿਰਿ ਹਾਥਿ ਨ ਆਵੈ
ਪਗਿ ਖਿਸਿਐ ਪਛੁਤਾਇਦਾ ॥੬॥

*(ਮਾਰੂ ਮ: ੩, ਪੰਨਾ ੧੦੬੫)*

ਪ੍ਰ: ਭਾਈ ਸਾਹਿਬ ਜੀਉ ! ਗੁਰੂ ਦੀ ਹਜ਼ੂਰੀ ਵਿਚ ਕਈ ਸਿੱਖ ਤਾਂ ਬਹੁਤ ਦੇਰ-ਕਾਲ ਤੋਂ ਰਹਿੰਦੇ ਵੇਖਣ ਵਿਚ ਆਉਂਦੇ ਹਨ, ਪਰ ਜਿਸ ਪਰਮ ਪਦ ਦੀ ਪ੍ਰਾਪਤੀ ਦਾ ਆਪ ਜ਼ਿਕਰ ਕਰਦੇ ਹੋ, ਉਸਦੀ ਪ੍ਰਾਪਤੀ ਕਿਸ ਸਿੱਖ ਨੂੰ ਹਾਸਲ ਹੁੰਦੀ ਹੈ ਉਸ ਸਿੱਖ ਦੀ ਰੂਪ-ਰੇਖਾ ਦੀ ਜਾਣਕਾਰੀ ਦਿਓ, ਤਾਕਿ ਸਾਨੂੰ ਭੀ ਉਸ ਸਿੱਖ ਦੀ ਅਨੁਭਵਤਾ ਹੋ ਸਕੇ ?

ਉ: ਹੇ ਭਾਈਓ ! ਮੈਂ ਤਾਂ ਜਦੋਂ ਭੀ ਗੁਰਬਾਣੀ ਦੁਆਰੇ ਅਜਿਹੇ ਗੁਰੂ ਦੇ ਸਿੱਖ ਦੀ ਖੋਜ ਕਰਦਾ ਹਾਂ ਤਾਂ ਸਤਿਗੁਰੂ ਉਸ ਸਿੱਖ ਦੀ ਰੂਪ-ਰੇਖਾ ਦਾ ਬਾਣੀ ਦੁਆਰੇ ਇਉਂ ਚਿੱਤ੍ਰ ਕਰਦੇ ਹਨ, ਜਿਵੇਂ ਕਿ :

ਗੁਰ ਸਤਿਗੁਰ ਕਾ ਜੋ ਸਿਖੁ ਅਖਾਏ
ਸੁ ਭਲਕੇ ਉਠਿ ਹਰਿ ਨਾਮੁ ਧਿਆਵੈ ॥
ਉਦਮੁ ਕਰੇ ਭਲਕੇ ਪਰਭਾਤੀ
ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ ॥
ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ
ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ ॥
ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ
ਬਹਦਿਆ ਉਠਦਿਆ ਹਰਿ ਨਾਮੁ ਧਿਆਵੈ ॥
ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ
ਸੋ ਗੁਰਸਿਖੁ ਗੁਰੂ ਮਨਿ ਭਾਵੈ ॥
ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ
ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ ॥
ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ
ਜੋ ਆਪਿ ਜਪੈ ਅਵਰਹ ਨਾਮੁ ਜਪਾਵੈ ॥੨॥

*(ਮ: ੪, ਪੰਨਾ ੩੦੫)*

ਇਸ ਤਰ੍ਹਾਂ ਬਾਣੀ ਵਿਚੋਂ ਸਾਨੂੰ ਹੋਰ ਭੀ ਕਈ ਉਦਾਹਰਣ ਮਿਲਦੇ ਹਨ ਕਿ ਜਿਨ੍ਹਾਂ ਸਿੱਖਾਂ ਦੀ ਧਾਰਨਾ ਉਪ੍ਰੋਕਤ ਸ਼ਬਦ ਦੁਆਰੇ ਧਾਰਨ ਕੀਤੀ ਵੇਖਣ ਵਿਚ ਆਉਂਦੀ ਹੈ, ਉਹੀ ਗੁਰੂ ਦਾ ਸਿੱਖ ਗੁਰੂ ਦੀ ਹਜ਼ੂਰੀ ਵਿਚ ਰਹਿਣ ਵਾਲਾ ਪਰਮ ਪਦ ਦੀ ਪ੍ਰਾਪਤੀ ਦਾ ਹੱਕਦਾਰ ਹੈ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਐਸੇ ਗੁਰਸਿੱਖ ਦੀ ਮਾਨਸਕ ਚਾਹਤ ਨੂੰ ਚੰਦ ਪੰਗਤੀਆਂ ਰਾਹੀਂ ਉੱਕਰਿਆ ਹੈ। ਜਿਵੇਂ ਕਿ :

## ਕਬਿਤ

**ਚਾਹਿ ਚਾਹਿ ਚੰਦ੍ਰ ਮੁਖ ਚਾਇ ਕੈ ਚਕੋਰ ਚਖਿ,**
**ਅੰਮ੍ਰਿਤ ਕਿਰਨ-ਅਚਵਤ ਨ ਅਘਾਨੇ ਹੈ ॥**

*ਅਰਥ :*

(ਗੁਰਸਿੱਖਾਂ ਦੇ ਮਨ ਦੀ ਚਾਹਤ ਭੀ ਇਸੇ ਤਰ੍ਹਾਂ ਹੈ) ਜਿਸ ਤਰ੍ਹਾਂ ਚੰਦ੍ਰਮਾ ਦੇ ਮੁਖ (ਮੰਡਲ) ਨੂੰ ਚਾਹ ਚਾਹ ਕੇ ਬੜੇ ਚਾਇ (ਉਮੰਗ ਭਰੇ ਉਤਸ਼ਾਹ) ਨਾਲ ਚਕੋਰ ਦੇ (ਚਖਿ) ਨੇਤ੍ਰ (ਓਸਦੀ) ਕਿਰਣ ਦੇ ਅੰਮ੍ਰਿਤ ਨੂੰ ਛਕਦੇ, ਰੱਜਦੇ ਨਹੀਂ ਹਨ।

**ਸੁਨਿ ਸੁਨਿ ਅਨਹਦ ਸਬਦ ਸ੍ਰਵਨ ਮ੍ਰਿਗ,**
**ਆਨੰਦ੍ਰ ਉਦੋਤ ਕਰਿ ਸਾਂਤਿ ਨ ਸਮਾਨੇ ਹੈ ॥**

*ਅਰਥ :*

ਇਸੇ ਤਰ੍ਹਾਂ ਜਿਵੇਂ ਹਿਰਣ ਕੰਨਾਂ ਵਿਚ ਇਕ ਸਾਰ ਸ਼ਬਦ (ਘੰਡੇ ਹੇੜੇ ਦੀ) ਸੁਣਦਾ ਸੁਣਦਾ ਅਨੰਦ ਨੂੰ ਪ੍ਰਾਪਤ ਹੁੰਦਾ ਤੇ ਸ਼ਾਂਤੀ ਵਿਚ ਨਹੀਂ ਸਮਾਉਂਦਾ (ਅਰਥਾਤ ਰੱਜਿਆ ਨਹੀਂ ਕਰਦਾ)।

**ਰਸਿਕ ਰਸਾਲ ਜਸੁ ਜੰਪਤ ਬਾਸੁਰ ਨਿਸ,**
**ਚਾਤ੍ਰਿਕ ਜੁਗਤਿ ਜਿਹਬਾ ਨ ਤ੍ਰਿਪਤਾਨੇ ਹੈ ॥**

*ਅਰਥ :*

ਅਤੇ ਐਸਾ ਹੀ 'ਚਾਤ੍ਰਿਕ ਜੁਗਤਿ'—ਪਪੀਹੇ ਵਾਂਗੂੰ 'ਨਿਸ ਬਾਸੁਰ'—ਰਾਤ ਦਿਨ 'ਰਸਾਲ'—ਰਸ (ਪ੍ਰੇਮ) ਦੇ ਅਸਥਾਨ (ਪ੍ਰੀਤਮ ਸਤਿਗੁਰੂ) ਦਾ 'ਰਸਿਕ'—ਪ੍ਰੇਮੀ ਬਣ ਕੇ ਜਸ ਨੂੰ ਜਪਦਿਆਂ ਜਪਦਿਆਂ ਜਿਹਵਾ ਤ੍ਰਿਪਤੀ ਨੂੰ ਪ੍ਰਾਪਤ ਨਾ ਹੋਵੇ।

**ਦੇਖਤ ਸੁਨਤ ਅਰੁ ਗਾਵਤ ਪਾਵਤ ਸੁਖ,**
**ਪ੍ਰੇਮ ਰਸ ਬਸ ਮਨ ਮਗਨ ਹਿਰਾਨੇ ਹੈ ॥੪੨੩॥**

*ਅਰਥ :*

ਇਸੇ ਹੀ ਤਰ੍ਹਾਂ ਦਰਸ਼ਨ ਦੇਖਦਿਆਂ ਸ਼ਬਦ ਕੀਰਤਨ ਸੁਣਦਿਆਂ ਤਥਾ ਗਾਉਂਦਿਆਂ (ਕੀਰਤਨ ਕਰਦਿਆਂ) ਪ੍ਰੇਮ ਰਸ ਦੇ 'ਬਸ'—ਅਧੀਨ ਹੋ ਕੇ 'ਹਿਰਾਨੇ'—ਮਨ ਮਗਨ

ਹੈ'—ਬਿਸਮਾਦ ਭਾਵ ਵਿਖੇ ਮਨ ਮਗਨ ਹੋਇਆ ਰਹੇ ।੪੨੩।

***ਭਾਵਾਰਥ :*** ਐਸੇ ਗੁਰੂ ਦੇ ਅਨਿੰਨ ਪਿਆਰੇ ਸਿੱਖ ਉਹ ਭਾਵੇਂ ਸਰੀਰ ਕਰਕੇ ਸੰਸਾਰ ਦੇ ਕਾਰੋਬਾਰ ਕਰਦੇ ਰਹਿੰਦੇ ਹਨ, ਪਰ ਉਨ੍ਹਾਂ ਦੀ ਮਾਨਸਕ ਲਗਨ ਉਸੇ ਪ੍ਰਮੇਸ਼ਰ ਨਾਲ ਜੁੜੀ ਰਹਿੰਦੀ ਹੈ, ਜਿਵੇਂ ਕਿ :

ਊਠਤ ਬੈਠਤ ਸੋਵਤ ਨਾਮ ॥ *(ਗਉੜੀ ਮ: ੫, ਪੰਨਾ ੨੮੬)*

**ਪ੍ਰ:** ਭਾਈ ਸਾਹਿਬ ਜੀਉ ! ਜਿਵੇਂ ਕਿ ਆਮ ਹੀ ਵੇਖਣ ਵਿਚ ਆਉਂਦਾ ਹੈ ਕਿ ਸੰਸਾਰੀ ਲੋਕਾਂ ਦੀ ਪ੍ਰੀਤ ਇਕ ਦੂਜੇ ਨਾਲ ਜਿਵੇਂ ਸਹਿਜੇ ਸਹਿਜੇ ਵਧਦੀ ਰਹਿੰਦੀ ਹੈ, ਪਰ ਉਹ ਸ਼ੀਘਰ ਹੀ ਇਤਨੀ ਘਟ ਭੀ ਜਾਂਦੀ ਹੈ ਕਿ ਉਹ ਦੁਸ਼ਮਣੀ ਦਾ ਰੂਪ ਧਾਰਨ ਕਰ ਲੈਂਦੀ ਹੈ ਜਾਂ ਸਦਾ ਲਈ ਮੁੱਕ ਜਾਂਦੀ ਹੈ, ਪਰ ਜਦੋਂ ਕਿਸੇ ਸਿੱਖ ਦੇ ਅੰਤਰ-ਆਤਮੇ ਗੁਰੂ ਦੀ ਪ੍ਰੀਤ ਜਾਗਦੀ ਹੈ, ਉਸਦੀ ਪ੍ਰੀਤ ਦੀ ਰੂਪ-ਰੇਖਾ ਆਪ ਜੀ ਕਿਵੇਂ ਅਨੁਭਵ ਕਰਦੇ ਹੋ, ਇਸਦੇ ਸੰਬੰਧ ਵਿਚ ਆਪ ਜੀ ਸਾਨੂੰ ਜਾਣਕਾਰੀ ਦਿਓ ?

**ਉ:** ਹੇ ਭਾਈਓ ! ਗੁਰੂ ਸਿੱਖ ਦੀ ਗੁਰੂ ਨਾਲ ਜੋ ਅੰਤਰ-ਆਤਮੇ ਪ੍ਰੀਤ ਹੈ, ਉਹ ਸੱਚੀ ਹੈ ਜੋ ਸੰਸਾਰਕ ਮਾਇਕੀ ਪ੍ਰੀਤਾਂ ਵਾਂਗ ਕਦੇ ਭੀ ਕਮਜ਼ੋਰ ਨਹੀਂ ਹੁੰਦੀ, ਉਹ ਦਿਨੋਂ ਦਿਨ ਦੂਣ ਸਵਾਈ (ਤੋਟਿ ਨ ਆਵੈ ਵਧਦੋ ਜਾਈ) ਘਟਦੀ ਨਹੀਂ ਸਗੋਂ ਵਧਦੀ ਜਾਂਦੀ ਹੈ। ਉਸ ਸੱਚੀ ਪ੍ਰੀਤ ਬਾਰੇ ਬਾਣੀ ਵਿਚ ਕਈ ਕੁ ਉਦਾਹਰਣ ਦੇ ਕੇ ਖ਼ੁਲਾਸਾ ਕੀਤਾ ਹੈ ਕਿ ਗੁਰੂ ਦੀ ਪ੍ਰੀਤ ਗੁਰਸਿੱਖ ਨੂੰ ਸਦਾ ਲਈ ਖ਼ੁਸ਼ੀ ਅਤੇ ਖੇੜਾ ਪ੍ਰਦਾਨ ਕਰਦੀ ਹੈ, ਇਸ ਭਾਵ ਨੂੰ ਗੁਰਬਾਣੀ ਅੰਦਰ ਬਹੁਤ ਖ਼ੁਲਾਸੇ ਰੂਪ ਵਿਚ ਦਰਸਾਇਆ ਹੈ, ਜਿਵੇਂ ਕਿ :

ਭੀਖਕ ਪ੍ਰੀਤਿ ਭੀਖ ਪ੍ਰਭ ਪਾਇ ॥
ਭੂਖੇ ਪ੍ਰੀਤਿ ਹੋਵੈ ਅੰਨੁ ਖਾਇ ॥
ਗੁਰਸਿਖ ਪ੍ਰੀਤਿ ਗੁਰ ਮਿਲਿ ਆਘਾਇ ॥੧॥
ਹਰਿ ਦਰਸਨੁ ਦੇਹੁ ਹਰਿ ਆਸ ਤੁਮਾਰੀ ॥
ਕਰਿ ਕਿਰਪਾ ਲੋਚ ਪੂਰਿ ਹਮਾਰੀ ॥੧॥ ਰਹਾਉ ॥
ਚਕਵੀ ਪ੍ਰੀਤਿ ਸੂਰਜੁ ਮੁਖਿ ਲਾਗੈ ॥
ਮਿਲੈ ਪਿਆਰੇ ਸਭ ਦੁਖ ਤਿਆਗੈ ॥
ਗੁਰਸਿਖ ਪ੍ਰੀਤਿ ਗੁਰੂ ਮੁਖਿ ਲਾਗੈ ॥੨॥
ਬਛਰੇ ਪ੍ਰੀਤਿ ਖੀਰੁ ਮੁਖਿ ਖਾਇ ॥
ਹਿਰਦੈ ਬਿਗਸੈ ਦੇਖੈ ਮਾਇ ॥
ਗੁਰਸਿਖ ਪ੍ਰੀਤਿ ਗੁਰੂ ਮੁਖਿ ਲਾਇ ॥੩॥
ਹੋਰੁ ਸਭ ਪ੍ਰੀਤਿ ਮਾਇਆ ਮੋਹੁ ਕਾਚਾ ॥
ਬਿਨਸਿ ਜਾਇ ਕੂਰਾ ਕਚੁ ਪਾਚਾ ॥
ਜਨ ਨਾਨਕ ਪ੍ਰੀਤਿ ਤ੍ਰਿਪਤਿ ਗੁਰੁ ਸਾਚਾ ॥੪॥੪॥੪੨॥
*(ਗਉੜੀ ਗੁਆਰੇਰੀ ਮ: ੪, ਪੰਨਾ ੧੬੪)*

ਭਾਵ ਹੈ ਕਿ ਜੋ ਦੁਨਿਆਵੀ ਮਾਇਕੀ ਪ੍ਰੀਤ ਹੈ ਉਹ ਇਕ-ਅੰਗੀ ਹੈ ਦੁਰੰਗੀ ਨਹੀਂ ਪਰ ਜੋ ਗੁਰੂ ਤੇ ਗੁਰਸਿੱਖ ਦੀ ਪ੍ਰੀਤ ਹੈ ਉਹ ਦੁਰੰਗੀ ਹੈ ਭਾਵ ਇਕੋ ਸਮਾਨ ਹੈ, ਇਸ ਭਾਵ ਨੂੰ ਬਾਣੀ ਵਿਚ ਕਈ ਥਾਵਾਂ 'ਤੇ ਪ੍ਰਗਟ ਕੀਤਾ ਹੈ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਕਈ ਉਦਾਹਰਣ ਦੇ ਕੇ ਦਰਸਾਇਆ ਹੈ ਕਿ ਗੁਰੂ ਤੇ ਗੁਰਸਿੱਖ ਦੀ ਪ੍ਰੀਤ ਸਮਾਨ ਹੈ ਜੋ ਦੋਹਾਂ ਪਾਸਿਆਂ ਤੋਂ ਦਿਨੋ ਦਿਨ ਚੜ੍ਹਦੀ ਕਲਾ ਵਿਚ ਚੜ੍ਹਦੀ ਰਹਿੰਦੀ ਹੈ, ਜਿਵੇਂ ਕਿ :

**ਸਲਿਲ ਨਿਵਾਸ ਜੈਸੇ ਮੀਨ ਕੀ ਨ ਘਟੈ ਰੁਚਿ,**
**ਦੀਪਕ ਪ੍ਰਗਾਸ ਘਟੈ ਪ੍ਰੀਤਿ ਨ ਪਤੰਗ ਕੀ ॥**

***ਅਰਥ :***

(ਹੇ ਭਾਈਓ ! ਜਿਵੇਂ ਅਸੀਂ ਪ੍ਰਤੱਖ ਵੇਖਦੇ ਹਾਂ ਕਿ) ਜਲ ਵਿਚ ਨਿਵਾਸ ਰੱਖਦਿਆਂ ਹੋਇਆਂ 'ਮੀਨ'—ਮੱਛੀ ਦੀ ਰੁਚੀ (ਲਾਲਸਾ) ਜਿਵੇਂ ਘਟਿਆ ਨਹੀਂ ਕਰਦੀ (ਨਿਤ ਨਵੀਂ ਹੀ ਰਹਿੰਦੀ ਹੈ) ਅਤੇ ਦੀਵੇ ਦੇ ਪ੍ਰਕਾਸ਼ ਵੇਖਣ ਦੀ ਪ੍ਰੀਤੀ ਪਤੰਗੇ ਦੀ ਨਹੀਂ ਘਟਦੀ ਹੈ।

**ਕੁਸਮ ਸੁਬਾਸ ਜੈਸੇ ਤ੍ਰਿਪਤਿ ਨ ਮਧੁਪ ਕਉ,**
**ਉਡਤ ਅਕਾਸ ਆਸ ਘਟੈ ਨ ਬਿਹੰਗ ਕੀ ॥**

***ਅਰਥ :***

ਜਿਸ ਤਰ੍ਹਾਂ 'ਕੁਸਮ'—ਫੁੱਲਾਂ ਦੀ ਸੁਗੰਧੀ ਲੈਂਦਿਆਂ 'ਮਧੁਪ'—ਭੌਰੇ ਨੂੰ ਰੱਜ ਨਹੀਂ ਆਉਂਦਾ ਅਤੇ ਅਕਾਸ਼ ਵਿਚ ਉਡਦਿਆਂ ਪੰਛੀ ਦੀ ਆਸ ਨਹੀਂ ਘਟਦੀ, ਅਰਥਾਤ ਅੰਦਰੋਂ ਫਿੱਕਾ ਨਹੀਂ ਪਿਆ ਕਰਦਾ।

**ਘਟਾ ਘਨਘੋਰ ਮੋਰ ਚਾਤ੍ਰਿਕ ਰਿਦੈ ਉਲਾਸ,**
**ਨਾਦ ਬਾਦ ਸੁਨਿ ਰਤਿ ਘਟੈ ਨ ਕੁਰੰਗ ਕੀ ॥**

***ਅਰਥ :***

(ਜਿਸ ਤਰ੍ਹਾਂ) ਕਾਲੇ ਬੱਦਲਾਂ ਦੇ ਗਰਜਨ ਦੀ ਅਵਾਜ਼ ਨਾਲ ਮੋਰ ਤੇ ਪਪੀਹੇ ਦੇ ਹਿਰਦੇ ਵਿਚ (ਉਲਾਸ) ਖ਼ੁਸ਼ੀ ਪੈਦਾ ਹੁੰਦੀ ਹੈ ਅਤੇ ਜਿਸ ਤਰ੍ਹਾਂ ਵਾਜੇ ਦੀ ਨਾਦ (ਧੁਨੀ) ਨੂੰ ਸੁਣਦਿਆਂ ਸੁਣਦਿਆਂ 'ਕੁਰੰਗ'—ਮਿਰਗ ਦੀ 'ਰਤਿ'—ਪ੍ਰੀਤੀ ਫਿੱਕੀ ਨਹੀਂ ਪਿਆ ਕਰਦੀ।

**ਤੈਸੇ ਪ੍ਰਿਅ ਪ੍ਰੇਮ ਰਸ ਰਸਿਕ ਰਸਾਲ ਸੰਤ,**
**ਘਟਤ ਨ ਤ੍ਰਿਸਨਾ ਪ੍ਰਬਲ**
**ਅੰਗ ਅੰਗ ਕੀ ॥੪੨੪॥**

***ਅਰਥ :***

ਤਿਸੀ ਪ੍ਰਕਾਰ ਹੀ (ਹੇ ਭਾਈਓ !) 'ਰਸਾਲ ਪ੍ਰਿਅ'—(ਪ੍ਰੇਮ ਪਿਆਰ) ਦੇ ਮੰਦਰ ਪ੍ਰੀਤਮ ਪਿਆਰੇ ਸਤਿਗੁਰੂ ਅੰਤਰਯਾਮੀ ਦੇ ਪ੍ਰੇਮ ਰਸ ਦੇ ਰਸੀਏ ਸੰਤ ਦੇ ਭੀ ਅੰਗ ਅੰਗ ਕੀ (ਅੰਗ ਅੰਗ ਵਿਚ ਰਚੀ ਹੋਈ) ਪ੍ਰਬਲ ਪਿਆਸ (ਤੀਬਰ ਲਾਲਸਾ) ਨਹੀਂ ਘਟਿਆ ਕਰਦੀ—ਭਾਵ ਨਿਤ ਨਵੀਂ ਸਿੱਕ ਹੀ ਗੁਰਸਿੱਖ ਦੇ ਅੰਦਰ ਜਾਗੀ ਰਹਿੰਦੀ ਹੈ।੪੨੪।

***ਭਾਵਾਰਥ :*** ਜਿਵੇਂ ਅਸੀਂ ਪ੍ਰਤੱਖ ਵੇਖਦੇ ਹਾਂ ਕਿ ਚਕੋਰ ਦੀ ਚੰਦ੍ਰਮਾ ਨਾਲ ਸੱਚੀ ਪ੍ਰੀਤ ਹੈ ਪਰ ਚੰਦ੍ਰਮਾ ਦੀ ਚਕੋਰ ਨਾਲ ਨਹੀਂ। ਚਕਵੀ ਦੀ ਸੂਰਜ ਨਾਲ ਸੱਚੀ ਪ੍ਰੀਤ ਹੈ, ਪਰ ਸੂਰਜ ਦੀ ਚਕਵੀ ਨਾਲ ਕੋਈ ਪ੍ਰੀਤ ਨਹੀਂ ਅਤੇ ਮੋਰਾਂ ਤੇ ਪਪੀਹਾਂ ਦੀ ਬੱਦਲਾਂ ਨਾਲ ਸੱਚੀ ਪਿਆਰ ਦੀ ਖਿੱਚ ਹੈ, ਪਰ ਬੱਦਲਾਂ ਦੀ ਮੋਰਾਂ ਅਤੇ ਪਪੀਹਾਂ ਨਾਲ ਕੋਈ ਪ੍ਰੀਤ ਨਹੀਂ, ਇਸੇ ਤਰ੍ਹਾਂ ਹੋਰ ਭੀ ਕਈ ਉਦਾਹਰਨ ਮਿਲਦੇ ਹਨ, ਜਿਨ੍ਹਾਂ ਤੋਂ ਇਕ-ਅੰਗੀ ਪ੍ਰੀਤ ਦੀ ਜਾਣਕਾਰੀ ਮਿਲਦੀ ਹੈ, ਪਰ ਇਕ ਗੁਰ ਤੇ ਸਿੱਖ ਦੀ ਸੱਚੀ ਪ੍ਰੀਤ ਹੈ ਜੋ ਕਿ ਦੋਹਾਂ ਪਾਸਿਆਂ ਤੋਂ ਸਮਾਨ ਹੈ, ਜੇ ਕਦੀ ਸਿੱਖ ਗੁਰੂ ਵੱਲ ਦਰਸ਼ਨ ਕਰਨ ਲਈ ਇਕ ਕਦਮ ਟੁਰਦਾ ਹੈ ਤਾਂ ਗੁਰੂ ਸਿੱਖ ਨੂੰ ਲੈਣ ਲਈ ਕਰੋੜਾਂ ਕਦਮ ਅਗੇ ਵਧ ਕੇ ਆਉਂਦੇ ਹਨ, (ਇਹ ਦੁਰੰਗੀ ਪ੍ਰੀਤ ਹੈ)।

**ਪ੍ਰ:** ਭਾਈ ਸਾਹਿਬ ਜੀਉ ! ਗੁਰੂ ਦੀ ਸੰਗਤ ਵਿਚ ਆਉਣ ਵਾਲੇ ਜਿਤਨੇ ਭੀ ਲੋਕ ਹਨ, ਉਹ ਸਾਰੇ ਹੀ ਸਿਆਣੇ ਤੇ ਉੱਚੀਆਂ ਵੀਚਾਰਾਂ ਵਾਲੇ ਲੋਕ ਤਾਂ ਨਹੀਂ ਹੁੰਦੇ ਉਨ੍ਹਾਂ ਵਿਚ ਬਹੁਤ ਨੀਵੇਂ ਖ਼ਿਆਲਾਂ ਦੇ ਤੇ ਘਟੀਆ ਵੀਚਾਰਾਂ ਵਾਲੇ ਵੇਖਣ ਵਿਚ ਆਉਂਦੇ ਹਨ ਤੇ ਉਨ੍ਹਾਂ ਨੂੰ ਗੁਰੂ ਸੰਗਤ ਵਿਚ ਆਉਂਦਿਆਂ ਭੀ ਜੀਵਨ ਦਾ ਵਧੇਰੇ ਹਿੱਸਾ ਗੁਜ਼ਰ ਗਿਆ ਹੈ, ਪਰ ਉਨ੍ਹਾਂ ਦੀ ਜੀਵਨ-ਸ਼ੈਲੀ ਵਿਚ ਭੀ ਵੇਖਦੇ ਆ ਰਹੇ ਹਾਂ ਕਿ ਕੋਈ ਬਦਲ ਨਹੀਂ ਆਈ। ਕਿਉਂ ਜੀ ! ਉਨ੍ਹਾਂ ਬਾਰੇ ਦੱਸੋਗੇ ਕਿ ਗੁਰੂ ਜੀ ਕਿਵੇਂ ਅਨੁਭਵ ਕਰਦੇ ਹਨ ?

**ਉ:** ਹੇ ਭਾਈਓ ! ਮੈਨੂੰ ਤਾਂ ਗੁਰੂ ਜੀ ਦੀ ਬਾਣੀ ਦੁਆਰੇ ਇਹੋ ਬੋਧ ਮਿਲਿਆ ਹੈ ਕਿ ਗੁਰੂ ਦੀ ਸਤਿਸੰਗਤ ਵਿਚ ਜੇ ਕੋਈ ਭੈੜੇ ਵੀਚਾਰਾਂ ਵਾਲਾ ਮਨੁੱਖ ਭੀ ਆ ਜਾਵੇ ਤਾਂ ਸਤਿਗੁਰੂ ਉਸ ਦੀ ਭੈੜਤਾਈ ਵੱਲ ਨਹੀਂ ਤੱਕਿਆ ਕਰਦੇ, ਸਗੋਂ ਕਸ਼ਟ ਪਾ ਕੇ ਭੀ ਉਸ ਦਾ ਜਨਮ ਅਮੋਲਕ ਬਣਾ ਲੈਂਦੇ ਹਨ, ਸਤਿਗੁਰੂ ਜੀ ਆਪਣੇ ਬਿਰਦ ਦੀ ਪਾਲਣਾ ਕਰਦੇ ਹਨ, ਉਸਨੂੰ ਸੰਸਾਰ ਸਮੁੰਦਰ ਵਿਚ ਡੁੱਬਣ ਨਹੀਂ ਦੇਂਦੇ, ਇਸ ਭਾਵ ਨੂੰ ਬਾਣੀ ਵਿਚ ਕਈ ਥਾਵਾਂ 'ਤੇ ਪ੍ਰਗਟਾਇਆ ਹੈ, ਜਿਵੇਂ ਕਿ :

ਜੈਸਾ ਬਾਲਕੁ ਭਾਇ ਸੁਭਾਈ ਲਖ ਅਪਰਾਧ ਕਮਾਵੈ ॥
ਕਰਿ ਉਪਦੇਸੁ ਝਿੜਕੇ ਬਹੁ ਭਾਤੀ
ਬਹੁੜਿ ਪਿਤਾ ਗਲਿ ਲਾਵੈ ॥
ਪਿਛਲੇ ਅਉਗੁਣ ਬਖਸਿ ਲਏ ਪ੍ਰਭੁ
ਆਗੈ ਮਾਰਗਿ ਪਾਵੈ ॥੨॥

*(ਸੋਰਠਿ ਮ: ੫, ਪੰਨਾ ੬੨੪)*

ਸੁਤੁ ਅਪਰਾਧ ਕਰਤ ਹੈ ਜੇਤੇ ॥
ਜਨਨੀ ਚੀਤਿ ਨ ਰਾਖਸਿ ਤੇਤੇ ॥੧॥
ਰਾਮਈਆ ਹਉ ਬਾਰਿਕੁ ਤੇਰਾ ॥
ਕਾਹੇ ਨ ਖੰਡਸਿ ਅਵਗਨੁ ਮੇਰਾ ॥੧॥ ਰਹਾਉ ॥
ਜੇ ਅਤਿ ਕ੍ਰੋਪ ਕਰੇ ਕਰਿ ਧਾਇਆ ॥
ਤਾ ਭੀ ਚੀਤਿ ਨ ਰਾਖਸਿ ਮਾਇਆ ॥੨॥

*(ਆਸਾ, ਪੰਨਾ ੪੭੮)*

ਭੂਲੇ ਸਿਖ ਗੁਰੂ ਸਮਝਾਏ ॥
ਉਝੜਿ ਜਾਦੇ ਮਾਰਗਿ ਪਾਏ ॥
ਤਿਸੁ ਗੁਰ ਸੇਵਿ ਸਦਾ ਦਿਨੁ ਰਾਤੀ
ਦੁਖ ਭੰਜਨ ਸੰਗਿ ਸਖਾਤਾ ਹੇ ॥੧੩॥

*(ਮਾਰੂ ਮ: ੧, ਪੰਨਾ ੧੦੩੨)*

ਹਮ ਬਾਰਿਕ ਪਿਤਾ ਪ੍ਰਭੁ ਦਾਤਾ ॥
ਭੂਲਹਿ ਬਾਰਿਕ ਅਨਿਕ ਲਖ ਬਰੀਆ
ਅਨ ਠਉਰ ਨਾਹੀ ਜਹ ਜਾਤਾ ॥

*(ਮਲਾਰ ਮ: ੫, ਪੰਨਾ ੧੨੬੬)*

ਭੂਲੇ ਕਉ ਗੁਰਿ ਮਾਰਗਿ ਪਾਇਆ ॥
ਅਵਰਿ ਤਿਆਗਿ ਹਰਿ ਭਗਤੀ ਲਾਇਆ ॥
ਜਨਮ ਮਰਨ ਕੀ ਤ੍ਰਾਸ ਮਿਟਾਈ ॥
ਗੁਰ ਪੂਰੇ ਕੀ ਬੇਅੰਤ ਵਡਾਈ ॥੨॥

*(ਗੋਂਡ ਮ: ੫, ਪੰਨਾ ੮੬੪)*

ਭੂਲ ਚੂਕ ਅਪਨਾ ਬਾਰਿਕੁ
ਬਖਸਿਆ ਪਾਰਬ੍ਰਹਮ ਭਗਵਾਨਾ ॥੧॥
ਸਤਿਗੁਰੁ ਮੇਰਾ ਸਦਾ ਦਇਆਲਾ
ਮੋਹਿ ਦੀਨ ਕਉ ਰਾਖਿ ਲੀਆ ॥

*(ਆਸਾ ਮ: ੫, ਪੰਨਾ ੩੮੩)*

ਇਸ ਤਰ੍ਹਾਂ ਦੇ ਬਾਣੀ ਵਿਚੋਂ ਬਹੁਤ ਉਦਾਹਰਣ ਮਿਲਦੇ ਹਨ ਕਿ ਜੇ ਕੋਈ ਸਿੱਖ ਗੁਰੂ ਦੀ ਸ਼ਰਨ ਵਿਚ ਆਉਂਦਾ ਹੈ ਤਾਂ ਗੁਰੂ ਉਸਦੇ ਕੀਤੇ ਕੁਕਰਮਾਂ ਨੂੰ ਨਹੀਂ ਤੱਕਿਆ ਕਰਦਾ, ਉਹ ਆਪਣੀ ਸ਼ਰਨ ਵਿਚ ਆਉਣ ਵਾਲੇ ਸਿੱਖ ਦੇ ਉਧਾਰ ਕਰਨ ਵਾਲੇ ਬਿਰਦ ਦੀ ਪਾਲਣਾ ਕਰਦੇ ਹਨ, ਕਿਉਂਕਿ ਇਹ ਸੰਕੇਤ ਹੈ ਕਿ:

ਜੋ ਸਰਣਿ ਆਵੈ ਤਿਸੁ ਕੰਠਿ ਲਾਵੈ
ਇਹੁ ਬਿਰਦੁ ਸੁਆਮੀ ਸੰਦਾ॥ *(ਪੰਨਾ ੫੪੪)*

ਇਸ ਤਰ੍ਹਾਂ ਸਤਿਗੁਰੂ ਆਪਣੀ ਸ਼ਰਨ ਵਿਚ ਆਉਣ ਵਾਲੇ ਸਿੱਖ ਦੇ ਦੋਖ ਨਹੀਂ ਵੀਚਾਰਦੇ, ਆਪਣੇ ਬਿਰਦ ਦੀ ਹੀ ਪਾਲਣਾ ਕਰਦੇ ਹਨ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਪ੍ਰਗਟਾਉਣ ਲਈ ਚੰਦ ਸਤਰਾਂ ਉੱਕਰੀਆਂ ਹਨ, ਜਿਵੇਂ ਕਿ:

**ਸਲਿਲ ਸੁਭਾਵ ਦੇਖੋ ਬੋਰਤ ਨ ਕਾਸਟਹਿ,**
**ਲਾਜ ਗਹੇ ਕਹੈ ਅਪਨੋ ਹੀ ਪ੍ਰਤਿਪਾਰਿਓ ਹੈ॥**

***ਅਰਥ :***

ਦੇਖੋ! ਜਲ ਦਾ ਸੁਭਾਵ ਹੈ ਕਿ ਉਹ ਕਾਠ ਨੂੰ ਡੋਬਦਾ ਨਹੀਂ, ਕਿਉਂਕਿ ਉਸਨੇ (ਪਾਲਣਾ ਦੀ) ਲਾਜ ਧਾਰੀ ਹੋਈ ਹੈ ਅਤੇ ਕਹਿੰਦਾ ਹੈ ਕਿ (ਇਹ ਕਾਠ ਮੇਰਾ) ਆਪਣਾ ਹੀ ਪਾਲਿਆ ਹੋਇਆ ਹੈ।

**ਜੁਗਵਤ ਕਾਸਟ ਰਿਦੰਤਰਿ ਬੈਸੰਤਰਹਿ,**
**ਬੈਸੰਤਰ ਅੰਤਰਿ ਲੈ ਕਾਸਟਿ ਪ੍ਰਜਾਰਿਓ ਹੈ॥**

***ਅਰਥ :***

(ਹੋਰ ਵੇਖੋ, ਅਗੋਂ) ਕਾਠ ਆਪਣੇ ਹਿਰਦੇ ਅੰਦਰ (ਮਾਨੋ ਜਾਨ ਤੋਂ ਵਧ ਪਿਆਰਾ ਮੰਨ ਕੇ) ਅਗਨੀ ਨੂੰ 'ਜੁਗਵਤ'— ਸੰਭਾਲਿਆ (ਰਖਿਆ) ਕਰਦਾ ਹੈ, (ਇਸ ਲਈ ਕਿ ਉਸਦੇ ਪਾਲਣੇਹਾਰੇ ਜਲ ਦੀ ਉਤਪਤੀ ਉਸ ਤੋਂ ਹੋਈ ਹੋਈ ਹੈ) ਪਰ (ਸਾੜਨਹਾਰੀ ਦੁਸ਼ਟ) ਅੱਗ ਆਪਣੇ ਵਿਚ ਆ ਪਏ ਕਾਠ ਨੂੰ ਭਲੀ ਭਾਂਤ ਸਾੜ (ਸੁਆਹ ਕਰ) ਸਿੱਟਦੀ ਹੈ (ਜ਼ਰਾ ਲਾਜ ਨਹੀਂ ਕਰਦੀ)।

**ਅਗਰਹਿ ਜਲ ਬੋਰਿ ਕਾਢੈ ਬਾਢੈ ਮੋਲ ਤਾ ਕੋ,**
**ਪਾਵਕ ਪ੍ਰਦਗਧ ਕੈ ਅਧਿਕ ਅਉਟਾਰਿਓ ਹੈ॥**

***ਅਰਥ :***

ਅਗਰ (ਨਾਮ ਵਾਲੇ ਕਾਠ) ਨੂੰ ਪਾਣੀ (ਜ਼ਰੂਰ) ਡੋਬ ਲੈਂਦਾ ਹੈ (ਪਰ ਇਹ ਭੀ ਹਾਨੀ ਵਾਸਤੇ ਨਹੀਂ ਸਗੋਂ ਜਦੋਂ) ਬਾਹਰ ਕੱਢੋ ਉਸ ਅਗਰ ਦਾ ਮੁੱਲ ਵਧ ਜਾਇਆ ਕਰਦਾ ਹੈ—ਭਾਵ ਡੋਬ ਕੇ ਸਗੋਂ ਜਲ ਅਗਰ ਦੀ ਕਸੌਟੀ ਦਾ ਕੰਮ ਦਿਆ ਕਰਦਾ ਹੈ (ਅਸਲ ਪਰਖ ਉਪ੍ਰੰਤ ਸ੍ਵਾਰਥੀ ਹੱਥਾਂ ਵਿਚੋਂ) 'ਪਾਵਕ ਦਗਧ ਕੈ'—ਅੱਗ ਬਾਲ ਕੇ ਇਸਨੂੰ ਬਹੁਤ ਸਾਰਾ ਕਾੜ੍ਹਿਆ ਜਾਂਦਾ ਹੈ।

**ਤਊ ਤਾ ਕੋ ਰੁਧਿਰ ਚੁਇ**
**ਚੋਆ ਹੋਇ ਸਲਿਲ ਮਿਲ,**
**ਅਉਗਨਹਿ ਗੁਨ ਮਾਨੈ**
**ਬਿਰਦੁ ਬੀਚਾਰਿਓ ਹੈ॥੪੨੫॥**

***ਅਰਥ :***

ਤਦ ਉਸਦਾ ਲਹੂ ਚੋਂਦਾ ਹੈ (ਜੋ) ਪਾਣੀ ਨਾਲ ਮਿਲ ਕੇ ਅਤਰ ਹੋ ਜਾਂਦਾ ਹੈ (ਪਾਣੀ) ਅੱਗ ਦੇ ਗੁਣ ਨੂੰ ਮੰਨਦਾ ਹੈ (ਔਗੁਣ ਨੂੰ ਨਹੀਂ ਵੇਖਦਾ ਕਿਉਂਕਿ ਪਾਣੀ ਨੇ ਆਪਣੇ) ਬਿਰਦ ਨੂੰ ਵੀਚਾਰਿਆ ਹੈ।੪੨੫।

***ਭਾਵਾਰਥ :*** ਉਪ੍ਰੋਕਤ ਸਤਰਾਂ ਵਿਚ ਭਾਈ ਸਾਹਿਬ ਇਹ ਭਾਵ ਦਰਸਾ ਰਹੇ ਹਨ ਕਿ ਭਲੇ ਪੁਰਸ਼ ਭੈੜਿਆਂ ਨੂੰ ਭਲੇ ਬਣਾਉਣ ਵਿਚ ਸਦਾ ਹੀ ਜੁਟੇ ਰਹਿੰਦੇ ਹਨ, ਭਾਵੇਂ ਉਨ੍ਹਾਂ ਨੂੰ ਬਾਰੰਬਾਰ ਹੀ ਕਸ਼ਟ ਸਹਾਰਨਾ ਪਵੇ, ਪਰ ਉਹ ਕਸ਼ਟ ਤੋਂ ਘਬਰਾਉਂਦੇ ਨਹੀਂ, ਓੜਕ ਨੂੰ ਉਸਨੂੰ ਭਲਾ ਬਣਾ ਕੇ ਹੀ ਛੱਡਦੇ ਹਨ। ਜਿਵੇਂ ਕਿ ਕਰੜੇ ਤੇ ਉੱਚੇ ਵਧਣ ਵਾਲੇ ਅਭਿਮਾਨੀ ਬ੍ਰਿਛ ਨੂੰ ਜਲ ਨਰਮ ਤੇ ਝੁਕਣ ਵਾਲਾ ਬਣਾ ਲਿਆ ਕਰਦਾ ਹੈ।

ਭਲੇ ਪੁਰਸ਼ ਕਿਸੇ ਦੇ ਪਹਿਲੇ ਔਗੁਣਾਂ ਵੱਲ ਨਹੀਂ ਤੱਕਿਆ ਕਰਦੇ, ਉਹ ਸਦਾ ਆਪਣੇ ਪਰਉਪਕਾਰੀ ਸੁਭਾਅ ਦੀ ਹੀ ਵਰਤੋਂ ਕਰਦੇ ਹਨ ਜਿਵੇਂ ਰੰਗ ਕਿਸੇ ਕੱਪੜੇ ਦੀ ਪਹਿਲੀ ਮਲੀਨਤਾ ਨੂੰ ਨਹੀਂ ਵੇਖਦਾ ਉਹ ਸਫਾ ਹੋਣ ਤੋਂ ਕੱਪੜੇ ਨੂੰ ਆਪਣੇ ਰੰਗ ਵਿਚ ਰੰਗ ਹੀ ਦਿਆ ਕਰਦਾ ਹੈ, ਇਸੇ ਤਰ੍ਹਾਂ ਜਦੋਂ ਭੀ ਕਿਸੇ ਮਨੁੱਖੀ ਮਨ ਦੀ ਮਲੀਨਤਾ ਦੂਰ ਹੋ ਜਾਏ ਤਾਂ ਉਸਦੇ ਮਨ ਨੂੰ ਮਹਾਂ ਪੁਰਖਾਂ ਦੀ ਸੰਗਤ ਦਾ ਪ੍ਰੇਮ-ਰੰਗ ਸਹਿਜੇ ਸਹਿਜੇ ਚੜ੍ਹ ਹੀ ਜਾਇਆ ਕਰਦਾ ਹੈ।

ਪ੍ਰ: ਭਾਈ ਸਾਹਿਬ ਜੀਉ! ਸਤਿਗੁਰੂ ਜੀ ਤਾਂ ਵੱਡੇ ਪਰਉਪਕਾਰੀ ਹਨ ਕਿਉਂਕਿ ਜੋ ਭੀ ਉਨ੍ਹਾਂ ਦੀ ਸੰਗਤ ਵਿਚ ਆਉਂਦਾ ਹੈ ਉਹ ਉਨ੍ਹਾਂ ਦੀ ਭੈੜਤਾਈ ਨੂੰ ਨਹੀਂ ਤੱਕਦੇ ਉਨ੍ਹਾਂ ਦੇ ਜਨਮ ਨੂੰ ਸਫਲ ਬਣਾ ਦੇਂਦੇ ਹਨ, ਪਰ ਕਈ ਲੋਕ ਐਸੇ ਭੀ ਹਨ ਜੋ ਗੁਰੂ ਦੇ ਸਿੱਖਾਂ ਨਾਲ

ਦੋਖ-ਦ੍ਰਿਸ਼ਟੀ ਰੱਖਦੇ ਹਨ ਭਾਵ ਉਨ੍ਹਾਂ ਨਾਲ ਭੈੜਾ ਸਲੂਕ ਕਰਦੇ ਹਨ, ਕਿਉਂ ਜੀ! ਗੁਰੂ ਜੀ ਉਨ੍ਹਾਂ ਨਾਲ ਕਿਹੋ ਜਿਹਾ ਵਰਤਾਉ ਕਰਦੇ ਹਨ, ਇਸ ਸੰਬੰਧ ਵਿਚ ਆਪ ਜੀ ਕਿਵੇਂ ਵੀਚਾਰ ਰਖਦੇ ਹੋ, ਜਾਣਕਾਰੀ ਦਿਓ?

**ਉ:** ਹੇ ਭਾਈਓ! ਮੈਂ ਤਾਂ ਜਦੋਂ ਬਾਣੀ ਦੀ ਪੜਚੋਲ ਕਰਦਾ ਹਾਂ ਤਾਂ ਇਹੋ ਬੋਧ ਮਿਲਦਾ ਹੈ ਕਿ ਸਤਿਗੁਰੂ ਤਾਂ ਕਿਸੇ ਸਿੱਖ ਦੇ ਦੋਖੀ ਨੂੰ ਭੀ ਕਿਸੇ ਦੋਸ਼ ਦੀ ਸਜ਼ਾ ਨਹੀਂ ਦੇਂਦੇ ਸਗੋਂ ਉਸਦੇ ਦੋਸ਼ ਵੱਲ ਤੱਕ ਕੇ ਭੀ ਉਸਨੂੰ ਅਗੇ ਲਈ ਸੁਮਾਰਗ ਦਰਸਾ ਕੇ ਉਸ ਦੀ ਕਲਿਆਨ ਕਰ ਦੇਂਦੇ ਹਨ, ਜਿਵੇਂ ਕਿ ਬਾਣੀ ਦਾ ਫ਼ੁਰਮਾਨ ਹੈ:

ਹਰਿ ਗੁਨ ਊਚ ਨੀਚ ਹਮ ਗਾਏ
ਗੁਰ ਸਤਿਗੁਰ ਸੰਗਿ ਸਖੇ॥
ਜਿਉ ਚੰਦਨ ਸੰਗਿ ਬਸੈ ਨਿੰਮੁ ਬਿਰਖਾ
ਗੁਨ ਚੰਦਨ ਕੇ ਬਸਖੇ॥੨॥
ਹਮਰੇ ਅਵਗਨ ਬਿਖਿਆ ਬਿਖੈ ਕੇ
ਬਹੁ ਬਾਰ ਬਾਰ ਨਿਮਖੇ॥
ਅਵਗਨਿਆਰੇ ਪਾਥਰ ਭਾਰੇ
ਹਰਿ ਤਾਰੇ ਸੰਗਿ ਜਨਖੇ॥੩॥
ਜਿਨ ਕਉ ਤੁਮ ਹਰਿ ਰਾਖਹੁ ਸੁਆਮੀ
ਤਿਨ ਕੇ ਪਾਪ ਕ੍ਰਿਖੇ॥
ਜਨ ਨਾਨਕ ਕੇ ਦਇਆਲ ਪ੍ਰਭ ਸੁਆਮੀ
ਤੁਮ ਦੁਸਟ ਤਾਰੇ ਹਰਣਖੇ॥੪॥੩॥

*(ਨਟ ਮ: ੪, ਪੰਨਾ ੯੭੬)*

ਇਸ ਤਰ੍ਹਾਂ ਹੋਰ ਭੀ ਬਾਣੀ ਤੋਂ ਫ਼ੁਰਮਾਨ ਮਿਲਦੇ ਹਨ ਕਿ ਜੋ ਭੀ ਗੁਰੂ ਦੀ ਸ਼ਰਨ ਪ੍ਰਾਪਤ ਕਰਦਾ ਹੈ ਗੁਰੂ ਉਸਦਾ ਉਧਾਰ ਕਰ ਹੀ ਦੇਂਦੇ ਹਨ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਚੰਦ ਉਦਾਹਰਣਾਂ ਦ੍ਵਾਰੇ ਇਸੇ ਭਾਵ ਨੂੰ ਚੰਦ ਪੰਗਤੀਆਂ ਰਾਹੀਂ ਦਰਸਾਇਆ ਹੈ, ਜਿਵੇਂ ਕਿ:

**ਸਲਿਲ ਸੁਭਾਵ ਜੈਸੇ ਨਿਵਨ ਗਵਨ ਗੁਨ,**
**ਸੀਚੀਅਤ ਉਪਬਨ ਬਿਰਵਾ ਲਗਾਇ ਕੈ॥**

*ਅਰਥ:*

(ਭਾਈ ਜੀ ਪਹਿਲਾ ਦ੍ਰਿਸ਼ਟਾਂਤ ਦੇਂਦੇ ਹਨ ਕਿ) ਜਿਸ ਤਰ੍ਹਾਂ ਜਲ ਦਾ ਸੁਭਾਵ ਨਿਉਂਕੇ ਚਲਣਾ ਹੈ, ਤੇ 'ਉਪਬਨ'—ਬਾਗ਼, 'ਬਿਰਵਾ'—ਬੂਟਾ ਲਗਾ ਕੇ ਸਿੰਚੀਏ (ਇਸਨੂੰ ਛਿੜਕੀਏ, ਪਾਈਏ) ਤਾਂ (ਇਸ ਪ੍ਰਕਾਰ) ਦੇ ਝੁਕਨ ਵਾਲੇ ਹੀ 'ਗੁਨ'—ਫਲ ਨੂੰ ਪ੍ਰਗਟਾਇਆ ਕਰਦਾ ਹੈ।

**ਜਲਿ ਮਿਲਿ ਬਿਰਖਹਿ ਕਰਤ ਉਰਧ ਤਪ,**
**ਸਾਖਾ ਨਏ ਸਫਲ ਹੁਇ ਝੁਕ ਰਹੈ ਆਇ ਕੈ॥**

*ਅਰਥ:*

(ਹੋਰ ਸੁਣੋ ਪਹਿਲੇ) ਜਲ ਬਿਰਛ ਨਾਲ ਮਿਲ ਕੇ ਆਪਣਾ ਨਿਵਨ ਸੁਭਾਵ ਪਲਟ ਕੇ ਉੱਚਾ ਹੋ ਤਪ ਕਰਦਾ ਹੈ, (ਅਤੇ ਫੇਰ ਬਿਰਛ ਆਪਣੇ ਉੱਚੇ ਵਧਨ ਵਾਲੇ ਸੁਭਾਵ ਨੂੰ ਛੱਡ ਕੇ ਮਾਨੋਂ ਨਿਉ ਚਲਣਹਾਰੇ ਜਲ ਦੀ ਸੰਗਤ ਕਾਰਣ) ਟਾਹਣੀਆਂ (ਸਿਰੋਂ) ਨੀਵੀਆਂ ਕਰ ਦਿੰਦਾ ਹੈ, ਤੇ ਫਲ ਲਗਣ ਪੁਰ ਹਿਠਾਹਾਂ ਨੂੰ ਆਣ ਕੇ ਝੁਕਿਆ ਰਹਿੰਦਾ ਹੈ।

**ਪਾਹਨ ਹਨਤ ਫਲਦਾਈ, ਕਾਟੇ ਹੋਇ ਨਉਕਾ,**
**ਲੋਸਟ ਕੈ ਛੇਦੈ ਭੇਦੈ ਬੰਧਨ ਬੰਧਾਇ ਕੈ॥**

*ਅਰਥ:*

(ਫਿਰ ਨਾਲ ਹੀ ਜਲ ਦੇ ਉਪਕਾਰੀ ਸੁਭਾਵ ਨੂੰ ਆਪਣੇ ਵਿਚ ਲੈ ਕੇ ਇਹ ਬ੍ਰਿਛ) ਪੱਥਰ ਮਾਰਿਆਂ ਫਲਦਾਈ (ਫਲ ਦੇਣਹਾਰੀ) ਬਣ ਜਾਂਦਾ ਹੈ, ਅਤੇ ਕਟੀਏ ਤਾਂ ਲੋਹੇ ਦ੍ਵਾਰੇ ਛੇਦਨ ਭੇਦਨ ਹੋ ਕੇ (ਰੱਸਿਆਂ ਦੇ) ਬੰਨ੍ਹਣਾਂ ਨਾਲ ਜਕੜੀ ਹੋਈ ਬੇੜੀ ਬਣਿਆ ਕਰਦਾ ਹੈ।

**ਪ੍ਰਬਲ ਪ੍ਰਵਾਹ ਸੁਤ ਸਤ੍ਰੁ ਗਹਿ ਪਾਰਿ ਪਰੈ,**
**ਸਤਿਗੁਰ ਸਿਖ ਦੋਖੀ**
**ਤਾਰੈ ਸਮਝਾਇ ਕੈ॥੪੨੬॥**

*ਅਰਥ:*

(ਫਿਰ) ਓਸ ਬੇੜੀ ਨੂੰ 'ਪ੍ਰਬਲ ਪ੍ਰਵਾਹ'—ਭਾਰੇ ਹੜ੍ਹ ਵਿਚ ਪੈਂਦਿਆਂ (ਤੱਕ) ਜਲ (ਨਾ ਕੇਵਲ) ਆਪਣਾ ਪੁੱਤਰ ਜਾਣ ਕੇ ਕਾਠ ਨੂੰ ਹੀ ਪਾਰ ਕਰਦਾ ਹੈ ਸਗੋਂ ਪੁੱਤਰ ਦੇ (ਚੀਰਨ ਪਾੜਨ ਵਾ ਮੇਖਾਂ ਰਾਹੀਂ ਕੱਸਨਹਾਰੇ) ਸੱਤ੍ਰ ਲੋਹੇ ਨੂੰ ਭੀ (ਉਸਦੇ ਨਾਲ ਹੀ) ਲੈ ਪਾਰ ਕਰ ਦਿੰਦਾ ਹੈ। ਇਸੇ ਤਰ੍ਹਾਂ ਸਤਿਗੁਰੂ ਭੀ ਆਪਣੇ ਸਿੱਖ ਦੇ ਦੋਖੀ ਨੂੰ ਸਮਝਾ ਕੇ ਸੰਸਾਰ ਤੋਂ ਤਾਰ ਦਿਆ ਕਰਦੇ ਹਨ।੪੨੬।

***ਭਾਵਾਰਥ:*** ਜਿਸ ਤਰ੍ਹਾਂ ਜਲ ਕਾਠ ਨੂੰ ਕਸ਼ਟ ਪਰ ਕਸ਼ਟ ਦੇ ਕੇ ਬਹੁਤ ਉਪਕਾਰ ਦੇ ਲਾਇਕ ਬਣਾ ਦੇਣ ਵਾਲਾ ਜਾਣ ਕੇ ਲੋਹੇ ਨੂੰ ਭੀ ਪਾਰ ਕਰ ਦੇਂਦਾ ਹੈ, ਇਸੀ ਤਰ੍ਹਾਂ ਸਿੱਖ ਦੇ ਦੋਖ ਪ੍ਰਗਟ ਕਰਨਹਾਰ ਹੋਣ ਕਰਕੇ ਉਸਨੂੰ ਉਸਦੀਆਂ ਆਪਣੀਆਂ ਕਮਜ਼ੋਰੀਆਂ ਦੱਸ ਦੱਸ ਕੇ ਮਾਨੋਂ ਉਸ ਦੋਖੀ ਨੂੰ ਭੀ ਪਰਉਪਕਾਰੀ ਮੰਨ ਕੇ ਤਾਰ ਦਿਆ ਕਰਦੇ ਹਨ।

ਪ੍ਰ: ਭਾਈ ਸਾਹਿਬ ਜੀਉ ! ਗੁਰੂ ਦੀ ਸੰਗਤ ਵਿਚ ਆਉਣ ਵਾਲੇ ਲੋਕ ਤਾਂ ਅਨੇਕਾਂ ਹੀ ਹਰ ਰੋਜ਼ ਆਉਣ ਦੇ ਨਿਯਮ-ਬਧ ਹਨ, ਜੋ ਕਈ ਕਈ ਸਾਲ ਆਉਂਦੇ ਅਤੇ ਗੁਰੂ ਦਾ ਉਪਦੇਸ਼ ਸੁਣਦੇ ਰਹਿੰਦੇ ਹਨ, ਪਰ ਉਹ ਸਾਰੇ ਬਹਿਰੂਨੀ ਕਿਰਿਆ ਵਿਚ ਵੇਖਣ ਨੂੰ ਤਾਂ ਸਮਾਨ ਹੀ ਨਜ਼ਰ ਆਉਂਦੇ ਹਨ, ਪਰ ਉਨ੍ਹਾਂ ਦੀ ਮਾਨਸਕ ਅਵਸਥਾ ਬਾਰੇ ਆਪ ਤਾਂ ਅਵੱਸ਼ ਹੀ ਅਨੁਭਵ ਕਰਦੇ ਹੋ, ਉਨ੍ਹਾਂ ਬਾਰੇ ਸਾਨੂੰ ਭੀ ਜਾਣਕਾਰੀ ਦਿਓ ਕਿ ਉਨ੍ਹਾਂ ਦੇ ਮਨ ਦਾ ਟਿਕਾਅ ਕਿਸ ਅਵਸਥਾ ਵਿਚ ਹੈ, ਤਾਕਿ ਸਾਨੂੰ ਭੀ ਲਾਭ ਹੋ ਸਕੇ ?

ਉ: ਹੇ ਭਾਈਓ ! ਮੈਂ ਤਾਂ ਇਉਂ ਹੀ ਅਨੁਭਵ ਕਰਦਾ ਹਾਂ ਕਿ ਜੋ ਗੁਰੂ ਦੇ ਉਪਦੇਸ਼ ਨੂੰ ਸੁਣਦੇ ਹਨ ਅਤੇ ਮਨ ਅੰਦਰ ਭਾਵਨਾ-ਸਹਿਤ ਧਾਰਨ ਕਰਦੇ ਹਨ, ਉਨ੍ਹਾਂ ਦੇ ਸਰੀਰ ਵਿਚ ਤਾਂ ਭਾਵੇਂ ਵਧੇਰੇ ਫ਼ਰਕ ਨਹੀਂ ਆਇਆ ਕਰਦਾ, ਪਰ ਉਨ੍ਹਾਂ ਦੀ ਮਾਨਸਕ ਅਵਸਥਾ ਉਨਮਨੀ ਭਾਵ ਵਿਚ ਰਤੀ ਹੋਈ ਸਦਾ ਹੀ ਮਸਤ ਰਹਿੰਦੀ ਹੈ, ਇਸ ਉਨਮਨੀ ਅਵਸਥਾ ਦੀ ਪ੍ਰਾਪਤੀ ਦਾ ਕੋਈ ਖ਼ਾਸ ਬੰਧੇਜ ਨਹੀਂ ਕਿ ਕਿਤਨਾ ਕੁ ਸਮਾਂ ਲਗੇਗਾ ਕਿਉਂਕਿ ਇਹ ਆਪੋ ਆਪਣੇ ਪ੍ਰੇਮ-ਭਾਵਨਾ ਦਾ ਹੀ ਵਿਧਾਨ ਹੈ, ਕਿਸੇ ਨੂੰ ਇਕ ਦਿਨ ਭੀ ਲਗ ਸਕਦਾ ਹੈ, ਇਕ ਮਹੀਨਾ, ਇਕ ਸਾਲ, ਇਕ ਜਨਮ ਤੇ ਕਈ ਜਨਮ ਭੀ ਲੱਗ ਸਕਦੇ ਹਨ, ਕਿਉਂਕਿ ਅਸੀਂ ਵੇਖਦੇ ਹਾਂ ਕਿ ਸੱਜਣ ਜੈਸੇ ਠੱਗ, ਕੌਡੇ ਜੈਸੇ ਰਾਖ਼ਸ਼ਾਂ ਨੂੰ ਇਕ ਖਿਨ ਵਿਚ ਹੀ ਸੁਖਾਂ ਦੀ ਪ੍ਰਾਪਤੀ ਹੋ ਗਈ, ਪਰ ਕਬੀਰ ਜੈਸੇ ਭਗਤ ਕਹਿੰਦੇ ਹਨ ਕਿ ਮੈਨੂੰ ਪਿਛਲੇ ਕਈ ਜਨਮਾਂ ਵਿਚ ਭੀ ਭਗਤੀ ਕਰਨ ਦਾ ਸਮਾਂ ਮਿਲਦਾ ਰਿਹਾ, ਪਰ ਸਫਲਤਾ ਨਹੀਂ ਹੋ ਸਕੀ। ਆਪ ਜੀ ਨੇ ਇਸ ਭਾਵ ਨੂੰ ਖ਼ੁਦ ਉਚਾਰਨ ਕੀਤਾ ਹੈ ਕਿ (ਪੂਰਬ ਜਨਮ ਹਮ ਤੁਮਰੇ ਸੇਵਕ) ਇਸ ਤਰ੍ਹਾਂ ਮੈਂ ਭੀ ਗੁਰਬਾਣੀ ਅਤੇ ਗੁਰ-ਇਤਿਹਾਸ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਉੱਕਰਿਆ ਹੈ, ਕਿ ਜਿਨ੍ਹਾਂ ਨੇ ਅੰਤਰ-ਆਤਮੇ ਗੁਰੂ ਦੇ ਉਪਦੇਸ਼ ਨੂੰ ਧਾਰਨ ਕਰ ਲਿਆ ਹੈ, ਉਹ ਪ੍ਰਭੂ ਦੇ ਪਿਆਰ ਰੰਗ ਵਿਚ ਰੰਗੇ ਹੋਏ ਸਦਾ ਹੀ ਮਸਤੀ ਤੇ ਖੇੜੇ ਵਿਚ ਰਹਿੰਦੇ ਹਨ, ਜਿਵੇਂ ਕਿ :

**ਗੁਰ ਉਪਦੇਸ ਪਰਵੇਸ ਕਰਿ, ਭੈ ਭਵਨ,**
**ਭਾਵਨੀ ਭਗਤਿ ਭਾਇ ਚਾਇ ਕੈ ਚਈਲੇ ਹੈ ॥**

*ਅਰਥ :*

ਜਦੋਂ ਗੁਰੂ ਦਾ ਉਪਦੇਸ਼ (ਅੰਦਰ) ਪ੍ਰਵੇਸ਼ ਕਰ ਜਾਂਦਾ ਹੈ, ਤਾਂ ਉਹ ਸਤਿਗੁਰੂ ਅੰਤਰਜਾਮੀ ਦੇ ਭੈ ਅਤੇ 'ਭਾਵਨੀ'—ਸ਼ਰਧਾ ਅਰੁ ਭਗਤੀ ਭਾਵ ਦੇ 'ਭਵਨ'—ਮੰਦਰ (ਸਥਾਨ) ਬਣ ਜਾਇਆ ਕਰਦੇ ਹਨ—ਅਰਥਾਤ, ਐਸੇ ਗੁਰਮੁਖ ਭੈ ਭੌਣੀ ਆਦਿ ਨੂੰ ਆਸਰਾ ਦੇਣ ਵਾਲੇ ਹੋ ਜਾਂਦੇ ਹਨ ਅਤੇ (ਉਨ੍ਹਾਂ ਦਾ ਹਿਰਦਾ) 'ਚਾਇ ਕੈ'—ਸਿੱਕ ਦੇ ਕਾਰਨ 'ਚਈਲੇ'—ਚਾਹ ਮਲੀਆਂ ਵਾਲਾ (ਉਤਸ਼ਾਹ ਉਮੰਗ ਸੰਪੰਨ ਹੋ ਜਾਇਆ ਕਰਦਾ ਹੈ) ਭਾਵ ਪ੍ਰੇਮ ਦੀ ਉਮੰਗ ਸਦਾ ਉਨ੍ਹਾਂ ਦੇ ਅੰਦਰ ਜਾਗੀ ਰਹਿੰਦੀ ਹੈ।

**ਸੰਗਮ ਸੰਜੋਗ ਭੋਗ, ਸਹਜ ਸਮਾਧਿ ਸਾਧਿ,**
**ਪ੍ਰੇਮ ਰਸ ਅੰਮ੍ਰਿਤ ਕੈ ਰਸਿਕ ਰਸੀਲੇ ਹੈ ॥**

*ਅਰਥ :*

(ਫਿਰ ਉਹ) ਮਿਲਾਪ ਦੇ 'ਸੰਜੋਗ'—ਅਉਸਰ ਨੂੰ 'ਭੋਗ'—ਮਾਣਦੇ ਹੋਏ (ਇਸੇ ਵਿਚ ਹੀ) ਸਹਜ ਭਾਵ ਰੂਪੀ ਇਸਥਿਤੀ ਨੂੰ ਸਾਧ ਕੇ, ਪ੍ਰੇਮ-ਰਸ ਰੂਪ ਅੰਮ੍ਰਿਤ ਦੇ 'ਰਸਿਕ'—ਰਸੀਏ ਬਣ ਕੇ 'ਰਸੀਲੇ'—ਰਸਵਾਨ ਬਣ ਜਾਂਦੇ ਹਨ।

**ਬ੍ਰਹਮ ਬਿਬੇਕ ਟੇਕ ਏਕ ਅਉ ਅਨੇਕ ਲਿਵ,**
**ਬਿਮਲ ਬੈਰਾਗ ਫਬਿ ਛਬਿ ਕੈ ਛਬੀਲੇ ਹੈ ॥**

*ਅਰਥ :*

(ਉਹ) ਬ੍ਰਹਮ ਵੀਚਾਰ ਦੀ ਟੇਕ (ਓਟ) ਲੈ ਕੇ 'ਏਕ ਅਉ'—ਅਨੇਕ (ਅਨੇਕ ਅਕਾਰਾਂ) ਵਿਚ ਏਕ ਹੀ (ਨਿਸਚੇ ਕਰ ਵਾ ਬੁਝ ਕੇ ਤਿਸਦੀ ਹੀ) ਲਿਵ ਲਗਾਉਂਦੇ ਨਿਰਮਲ ਬੈਰਾਗ (ਕਾਰਣ ਆਦਿ ਨਮਿੱਤ ਰਹਿਤ) ਸੁਧ ਬੈਰਾਗ ਨਾਲ ਫਬਦੇ ਹੋਏ ਛਬ ਕਰਕੇ ਛਬੀਲੇ ਸੁੰਦਰ (ਮਨੋਹਰ ਸਰੂਪ) ਬਣ ਰਹਿੰਦੇ ਹਨ।

**ਪਰਮਦਭੁਤ ਗਤਿ ਅਤਿ ਅਸਚਰਜ-ਮੈ,**
**ਬਿਸਮ ਬਿਦੇਹ ਉਨਮਨ ਉਨਮੀਲੇ ਹੈ ॥੪੨੭॥**

*ਅਰਥ :*

ਉਨ੍ਹਾਂ ਦੀ ਗਤੀ (ਇਸੇ ਕਰਕੇ ਹੀ) ਪਰਮ ਅਦਭੁਤ ਅਨੋਖੀ ਅਤੇ ਅਸਚਰਜ ਰੂਪ ਹੋ ਜਾਂਦੀ ਹੈ ਅਤੇ ਉਨਮਨੀ ਭਾਵ ਵਿਖੇ ਉਨਮੀਲੇ (ਮਗਨ) ਹੋ ਕੇ 'ਬਿਸਮ'—ਹੈਰਾਨ ਕਰ

ਦੇਣ ਵਾਲੇ ਬਿਦੇਹ ਭਾਵ ਰੂਪ (ਜੀਵਨ-ਮੁਕਤ ਦਸ਼ਾ) ਵਿਚ ਲਿਵਲੀਨ ਰਹਿੰਦੇ ਹਨ।੪੨੭।

***ਭਾਵਾਰਥ :*** ਉਹ ਗੁਰਮੁਖ ਸਰੀਰ ਕਰਕੇ ਸਾਰੇ ਹੀ ਕਾਰੋਬਾਰ ਕਰਦੇ ਹੋਏ ਦੇਹ ਤੋਂ ਰਹਿਤ ਹੋ ਕੇ ਉਨਮਨੀ ਤੁਰੀਆ ਪਦ ਦੀ ਅਨੰਦ-ਮਈ ਮਗਨਤਾ ਵਿਚ ਮਸਤ ਹੋਏ ਰਹਿੰਦੇ ਹਨ।

ਪ੍ਰ: ਭਾਈ ਸਾਹਿਬ ਜੀਉ! ਉਂਝ ਤਾਂ ਸਾਰੇ ਲੋਕ ਹੀ ਗੁਰੂ ਦੇ ਦਰਬਾਰ ਵਿਚ ਕੋਈ ਨ ਕੋਈ ਮਨੋਰਥ ਲੈ ਕੇ ਆਉਂਦੇ ਹਨ ਕੀ ਉਨ੍ਹਾਂ ਨੂੰ ਮਨੋਰਥ ਦੀ ਪੂਰਤੀ ਨਹੀਂ ਹੁੰਦੀ, ਇਸ ਬਾਰੇ ਆਪ ਜੀ ਕਿਵੇਂ ਅਨੁਭਵ ਕਰਦੇ ਹੋ ਜਾਣਕਾਰੀ ਦਿਓ, ਧੰਨਵਾਦੀ ਹੋਵਾਂਗੇ ?

ਉ: ਹੇ ਭਾਈਓ! ਮੈਨੂੰ ਤਾਂ ਬਾਣੀ ਦੁਆਰੇ ਇਉਂ ਹੀ ਬੋਧ ਮਿਲਿਆ ਹੈ ਕਿ ਜੋ ਲੋਕ ਕਾਮਨਾ ਅਧੀਨ ਰਹਿ ਕੇ ਕਰਮ ਕਰਦੇ ਹਨ, ਉਨ੍ਹਾਂ ਦੇ ਮਨੋਰਥ ਪੂਰੇ ਨਹੀਂ ਹੁੰਦੇ, ਸਹੀ ਸੁਖ ਦੀ ਪ੍ਰਾਪਤੀ ਤਾਂ ਗੁਰੂ ਦੇ ਉਪਦੇਸ਼ ਨੂੰ ਅੰਤਰ-ਆਤਮੇ ਧਰਾਨ ਨਾਲ ਹੀ ਹੋ ਸਕਦੀ ਹੈ, ਇਸੇ ਭਾਵ ਨੂੰ ਮੈਂ ਚੰਦ ਸਤਰਾਂ ਵਿਚ ਅੰਕਤ ਕੀਤਾ ਹੈ, ਜਿਵੇਂ :

**ਜਉ ਲਉ ਕਰਿ ਕਾਮਨਾ**
**ਕਾਮਾਰਥੀ ਕਰਮ ਕੀਨੇ,**
**ਪੂਰਨ ਮਨੋਰਥ ਭਇਓ ਨ ਕਾਹੂ ਕਾਮ ਕੋ ॥**

***ਅਰਥ :***

(ਹੇ ਭਾਈਓ! ਮੈਂ ਤਾਂ ਤਜਰਬਾ ਕੀਤਾ ਹੈ ਕਿ) ਜਿਤਨਾ ਚਿਰ ਤਕ ਕਾਮਨਾ ਦੇ ਪ੍ਰਯੋਜਨ ਵਾਲੇ ਬਣ ਕੇ ਕਾਮਨਾ (ਚਾਹਨਾ) ਧਾਰ ਧਾਰ ਕੇ (ਸਕਾਮ) ਕਰਮਾਂ ਨੂੰ ਕੀਤਾ, ਤਾਂ ਕਿਸੇ ਭੀ ਕਾਮਨਾ ਸੰਬੰਧੀ ਮਨ ਦਾ ਅਰਥ (ਪ੍ਰਯੋਜਨ) ਪੂਰਾ ਨਾ ਹੋਇਆ।

**ਜਉ ਲਉ ਕਰਿ ਆਸਾ ਆਸਵੰਤ**
**ਹੁਇ ਆਸਰੋ ਗਹਿਓ,**
**ਬਹਿਓ ਫਿਰਿਓ ਠੌਰ ਠੌਰ**
**ਪਾਇਓ ਨ ਬਿਸ੍ਰਾਮ ਕੋ ॥**

***ਅਰਥ :***

(ਇਸੇ ਤਰ੍ਹਾਂ) ਜਿਤਨਾ ਚਿਰ 'ਆਸਵੰਤ'—ਆਸਾ ਵੰਦ (ਉਮੀਦਵਾਰ) ਬਣ ਕੇ ਆਸਾਂ (ਉਮੀਦਾਂ) ਕਰਦਿਆਂ ਆਸਰੇ ਗ੍ਰਹਿਣ ਕਰਦੇ ਫਿਰੇ (ਚਾਹੇ) ਰਹੇ ਇਕੋ ਟਿਕਾਣੇ ਤੇ ਚਾਹੇ ਫਿਰੇ ਦੇਸੀਂ ਦਸੌਰੀ 'ਬਿਸ੍ਰਾਮ'—ਚੈਨ ਦੀ ਠੌਰ (ਬਿਲਕੁਲ) ਨ ਪ੍ਰਾਪਤ ਹੋਈ। ਭਾਵ ਟਿਕਾਣੇ ਸਿਰ ਹੀ ਆਸਾਂ ਦੀ ਸੇਹ ਵਿਚ ਸੰਕਲਪਾਂ ਵਿਕਲਪਾਂ ਦੀ ਫੰਡ ਮਾਰਦੀ ਰਹੀ ਤੇ ਪ੍ਰਦੇਸਾਂ ਵਿਚ ਭਰਮਨਾ ਭਟਕਣਾ ਦਾ ਵਿਖਯੇਪ ਜਾਨ ਖਾਂਦਾ ਰਿਹਾ (ਨਾ ਇਕਾਂਤ ਸੌਂਗੀ ਤੇ ਨਾ ਹੀ ਦੁਕਾਂਤ ਵਿਚ ਹੀ ਕੁਝ ਸੌਰਿਆ)।

**ਜਉ ਲਉ ਕਰਿ ਮਮਤਾ ਮਮਤ ਮੂੰਡ ਬੋਝ ਲੀਨੋ,**
**ਦੀਨੋ ਡੰਡ ਖੰਡ ਖੰਡ ਖੇਦ ਠਾਮ ਠਾਮ ਕੋ ॥**

***ਅਰਥ :***

(ਇਸੇ ਤਰ੍ਹਾਂ ਹੀ) ਜਦੋਂ ਤਕ ਮਮਤਾ ਦੇ ਮੋਹ (ਸੰਸਾਰੀ ਪਦਾਰਥਾਂ ਵਾ ਸਰਬੰਧੀਆਂ ਦੇ ਸਨੇਹ ਪਿਆਰ) ਦਾ ਭਾਰ ਸਿਰ 'ਤੇ ਲਈ ਰਖਿਆ (ਉਸਨੇ ਐਸਾ) ਡੰਡ ਦਿੱਤਾ ਕਿ 'ਖੰਡ ਖੰਡ'—ਚੂਰ ਚੂਰ ਹੁੰਦੇ ਰਹੇ ਥਾਂ ਥਾਂ ਦਾ ਖੇਦ (ਦੁਖ) ਸਹਾਰਦੇ ਰਹੇ।

**ਗੁਰ ਉਪਦੇਸ ਨਿਹਕਾਮ ਅਉ ਨਿਰਾਸ ਭਏ,**
**ਨਿਮ੍ਰਤਾ ਸਹਜ ਸੁਖ ਨਿਜ ਪਦ ਨਾਮ ਕੋ ॥੪੨੮॥**

***ਅਰਥ :***

ਪਰ ਜਦੋਂ ਤੋਂ ਹੀ ਗੁਰੂ ਦਾ ਉਪਦੇਸ਼ ਲੈ (ਗੁਰਸਿੱਖ ਸਜੇ) ਸਭ ਪ੍ਰਕਾਰ ਦੀਆਂ ਕਾਮਨਾਂ ਤੋਂ ਰਹਿਤ ਹੋ ਗਏ, ਅਤੇ ਆਸਾ ਵਲੋਂ ਭੀ ਨਿਰਾਸ ਬਣ ਗਏ, ਅਰੁ 'ਨਿਜ ਪਦ'—ਨਾਮ ਜਿਸ ਸਹਜ ਸੁਖ ਦਾ ਓਸ ਵਿਖੇ 'ਨਿੰਮ੍ਰਤਾ'—ਮਿਲਨ ਸਾਰਤਾ ਧਾਰ ਲਈ ਭਾਵ (ਸਗਲ ਸੰਗਿ ਹਮ ਕਉ ਬਨਿ ਆਈ) ਵਾਲਾ ਵਰਤਾਰਾ ਵਰਤ ਰਿਹਾ ਹੈ।੪੨੮।

***ਭਾਵਾਰਥ :***

ਜਬ ਲਗੁ ਮੇਰੀ ਮੇਰੀ ਕਰੈ ॥
ਤਬ ਲਗੁ ਕਾਜੁ ਏਕੁ ਨਹੀ ਸਰੈ ॥
ਜਬ ਮੇਰੀ ਮੇਰੀ ਮਿਟਿ ਜਾਇ ॥
ਤਬ ਪ੍ਰਭੁ ਕਾਜੁ ਸਵਾਰਹਿ ਆਇ ॥੧॥ *(ਪੰਨਾ ੧੧੬੧)*

ਭਾਈ ਸਾਹਿਬ ਨੇ ਇਸੇ ਮਹਾਂਵਾਕ ਦਾ ਸਿਧਾਂਤ ਪ੍ਰਗਟ ਕੀਤਾ ਹੈ ਕਿ ਜਿਤਨਾ ਚਿਰ ਸੰਸਾਰਕ ਪਦਾਰਥਾਂ ਦੀ ਇੱਛਾ ਨਾਲ ਪਦਾਰਥਾਂ ਦੀ ਪ੍ਰਾਪਤੀ ਦੇ ਕਰਮ ਕਰਦਾ ਰਿਹਾ ਹਾਂ, ਓਨਾ ਚਿਰ ਪਦਾਰਥਾਂ ਮਗਰ ਧੱਕੇ ਹੀ ਖਾਧੇ ਹਨ, ਇਹ ਦੁਖ ਕਲੇਸ਼ ਹੀ ਉਠਾਇਆ ਹੈ, ਪਰ ਜਦ ਤੋਂ ਉਨ੍ਹਾਂ ਦਾ ਤਿਆਗ ਕਰਕੇ ਗੁਰੂ ਉਪਦੇਸ਼ ਨੂੰ ਧਾਰ ਕੇ ਨਿਹਕਾਮ ਤੇ ਨਿਰਾਸ ਹੋਇਆ ਹਾਂ ਤਦ ਤੋਂ

ਨਿਜ ਪਦ ਉਪਰ ਲਾਗੋ ਧਿਆਨ ਆਤਮ-ਸੁਖ ਮਾਣ ਰਿਹਾ ਹਾਂ।

**ਪ੍ਰ:** ਭਾਈ ਸਾਹਿਬ ਜੀਉ! ਜਦੋਂ ਭੀ ਕਿਸੇ ਸਿੱਖ ਦਾ ਮਨ ਗੁਰੂ ਦੇ ਚਰਨ ਕਮਲ ਦੀ ਮਕਰੰਦ ਰਜ ਉਪਰ ਲੁਭਾਏਮਾਨ ਹੋ ਜਾਂਦਾ ਹੈ, ਆਖ਼ਰ ਉਸ ਸਿੱਖ ਨੂੰ ਕੀ ਫਲ ਪ੍ਰਾਪਤ ਹੁੰਦਾ ਹੈ, ਉਸ ਦੇ ਮਨ ਦੀ ਰੂਪ-ਰੇਖਾ ਦਾ ਬੋਧ ਦਿਓ, ਤਾਕਿ ਸਾਡੇ ਮਨਾਂ ਅੰਦਰ ਭੀ ਗੁਰੂ ਦੇ ਚਰਨ ਕਮਲਾਂ ਦੀ ਧੂੜੀ ਦੀ ਭਾਵਨਾ ਸ਼ਰਧਾ ਉਪਜ ਆਵੇ?

**ਉ:** ਹੇ ਭਾਈਓ! ਮੈਨੂੰ ਤਾਂ ਜਦੋਂ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਮੱਗਰ ਬਾਣੀ ਲਿਖਵਾਉਣ ਦਾ ਸੁਭਾਗ ਬਖ਼ਸ਼ਸ਼ ਕੀਤਾ ਹੈ ਤਾਂ ਬਾਣੀ ਵਿਚ ਬਹੁਤ ਵਾਕ ਆਏ ਹਨ, ਜਿਨ੍ਹਾਂ ਵਿਚ ਗੁਰੂ ਜੀ ਅਤੇ ਗੁਰੂ ਦੇ ਪਿਆਰੇ ਸੰਤ ਜਨਾਂ ਦੀ ਚਰਨ ਧੂੜੀ ਦੀ ਮਹਾਨ ਮਹੱਤਤਾ ਦਰਸਾਈ ਹੈ, ਜਿਵੇਂ ਕਿ:

ਚਰਣ ਧੂੜਿ ਤੇਰੀ ਸੇਵਕੁ ਮਾਗੈ
ਤੇਰੇ ਦਰਸਨ ਕਉ ਬਲਿਹਾਰਾ॥੧॥

*(ਸੂਹੀ ਮ: ੫, ਪੰਨਾ ੭੪੯)*

ਕੇਸਾ ਕਾ ਕਰਿ ਚਵਰੁ ਢੁਲਾਵਾ
ਚਰਣ ਧੂੜਿ ਮੁਖਿ ਲਾਈ॥ *(ਸੂਹੀ ਮ: ੫, ਪੰਨਾ ੭੪੯)*

ਚਰਣ ਧੂੜਿ ਤੇਰੇ ਜਨ ਕੀ ਹੋਵਾ
ਤੇਰੇ ਦਰਸਨ ਕਉ ਬਲਿ ਜਾਈ॥ *(ਪੰਨਾ ੭੪੯)*

ਚਰਣ ਰੇਣੁ ਗੁਰ ਕੀ ਮੁਖਿ ਲਾਗੀ॥
ਅਹੰਬੁਧਿ ਤਿਨਿ ਸਗਲ ਤਿਆਗੀ॥੨॥ *(ਪੰਨਾ ੧੮੭)*

ਅੰਤਰਜਾਮੀ ਸੋ ਪ੍ਰਭੁ ਪੂਰਾ॥
ਦਾਨੁ ਦੇਇ ਸਾਧੂ ਕੀ ਧੂਰਾ॥੧॥ *(ਮ: ੫, ਪੰਨਾ ੫੬੩)*

ਦਾਸਨ ਦਾਸ ਰੇਣੁ ਦਾਸਨ ਕੀ
ਜਨ ਕੀ ਟਹਲ ਕਮਾਵਉ॥

*(ਦੇਵਗੰਧਾਰੀ, ਪੰਨਾ ੫੨੯)*

ਦਾਨੁ ਮਹਿੰਡਾ ਤਲੀ ਖਾਕੁ
ਜੇ ਮਿਲੈ ਤ ਮਸਤਕਿ ਲਾਈਐ॥ *(ਪਉੜੀ, ਪੰਨਾ ੪੬੮)*

ਇਸੇ ਤਰ੍ਹਾਂ ਬਾਣੀ ਵਿਚੋਂ ਸਾਨੂੰ ਹੋਰ ਭੀ ਬਹੁਤ ਉਦਾਹਰਣ ਮਿਲਦੇ ਹਨ, ਜਿਨ੍ਹਾਂ ਵਿਚ ਗੁਰੂ ਤੇ ਗੁਰੂ ਦੇ ਅਨਿੰਨ ਸੇਵਕਾਂ ਦੀ ਚਰਨ ਧੂੜੀ ਦੀ ਮਹਾਨਤਾ ਦਰਸਾਈ ਹੈ, ਜਿਨ੍ਹਾਂ ਤੋਂ ਪ੍ਰੇਰਨਾ ਲੈ ਕੇ ਮੈਂ ਭੀ ਗੁਰੂ ਦੇ ਚਰਨ ਕਮਲਾਂ ਦੀ ਧੂੜੀ ਦੀ ਪਵਿੱਤ੍ਰਤਾ ਨੂੰ ਚੰਦ ਸਤਰਾਂ ਵਿਚ ਅੰਕਤ ਕਰਨ ਦਾ ਉੱਦਮ ਕੀਤਾ ਹੈ, ਜਿਵੇਂ ਕਿ:

**ਸਤਿਗੁਰ ਚਰਨ ਕਮਲ ਮਕਰੰਦ ਰਜ,**
**ਲੁਭਿਤ ਹੁਇ ਮਨ ਮਧੁਕਰ ਲਪਟਾਨੇ ਹੈ॥**

***ਅਰਥ:***

(ਜਿਨ੍ਹਾਂ ਸਾਧਕਾਂ ਨੇ) ਸਤਿਗੁਰਾਂ ਦੇ ਚਰਨ ਕਮਲਾਂ ਨੂੰ ਉਨ੍ਹਾਂ ਦੀ ਰਜ (ਧੂੜੀ) ਰੂਪ ਮਕਰੰਦ ਰਸ ਖ਼ਾਤਰ 'ਲੁਭਿਤ'—ਲੁਭਾਏਮਾਨ ਹੋਇਆ ਹੋਇਆ ਮਨ ਭੌਰੇ-ਵਤ (ਸਦਾ ਹੀ) ਲਿਪਟਿਆ ਰਹਿੰਦਾ ਹੈ।

**ਅੰਮ੍ਰਿਤ ਨਿਧਾਨ ਪਾਨ**
**ਅਹਿਨਿਸਿ ਰਸਿਕ ਹੁਇ,**
**ਅਤਿ ਉਨਮਤਿ ਆਨ ਗਿਆਨ ਬਿਸਰਾਨੇ ਹੈ॥**

***ਅਰਥ:***

(ਐਸਾ ਹੀ ਜੋ) ਰਸੀਆ ਹੋ ਕੇ ਦਿਨ ਰਾਤ 'ਨਿਧਾਨ'—ਨਿਧੀਆਂ ਦੇ ਅਸਥਾਨ ਰੂਪ ਉਕਤ ਚਰਨ ਕਮਲਾਂ ਦੇ ਅੰਮ੍ਰਿਤ ਛਕਦੇ ਰਹਿਣ ਦਾ ਰਸੀਆ (ਅਨੁਰਾਗੀ—ਪ੍ਰੇਮੀ) ਬਣਿਆ ਰਹਿੰਦਾ ਹੈ, 'ਉਨਮਤਿ'—ਮਗਨ ਹੋਇਆ ਹੋਰਨਾਂ ਗਿਆਨਾਂ (ਚਤੁਰਾਈਆਂ, ਸਿਆਣਪਾਂ) ਨੂੰ ਭੁਲਾ ਦੇਂਦਾ ਹੈ।

**ਸਹਜ ਸਨੇਹ ਗੇਹ ਬਿਸਮ ਬਿਦੇਹ ਰੂਪ,**
**ਸ੍ਵਾਂਤ ਬੂੰਦ ਗਤਿ ਸੀਪ ਸੰਪਟ ਸਮਾਨੇ ਹੈ॥**

***ਅਰਥ:***

'ਸਹਜ ਸਨੇਹ'—ਸੁਭਾਵਿਕੀ ਪਿਆਰ (ਆਤਮ ਰਤੀ—ਆਤਮ ਕ੍ਰੀੜਾ) ਦੀ ਮੰਦਰ ਰੂਪ ਜੋ ਇਹ ਹੈਰਾਨ ਕਰਨ ਵਾਲੀ ਬਿਦੇਹ ਸਰੂਪ ਅਵਸਥਾ ਹੈ, (ਇਸ ਵਿਚ ਐਉਂ ਲਿਵਲੀਣ ਰਹਿੰਦਾ ਹੈ ਜਿਵੇਂ ਕਿ) ਸ੍ਵਾਂਤੀ ਬੂੰਦ ਨੂੰ 'ਗਤਿ'—ਪ੍ਰਾਪਤ ਕਰਕੇ ਸਿੱਪੀ ਸੰਪਟ (ਡੱਬੇ) ਦੀ ਤਰ੍ਹਾਂ 'ਸਮਾਨੇ'—ਭਿੜੀ ਰਹਿੰਦੀ ਹੈ। ਭਾਵ ਆਪਣੇ ਆਪ ਵਿਚ ਅਜਰ ਨੂੰ ਜਰੀ ਰੱਖਦਾ ਹੈ।

**ਚਰਨ ਸਰਨ ਸੁਖ ਸਾਗਰ ਕਟਾਛ ਕਰਿ,**
**ਮੁਕਤਾ ਮਹਾਂਤ ਹੁਇ**
**ਅਨੂਪ ਰੂਪ ਠਾਨੇ ਹੈ॥੪੨੯॥**

***ਅਰਥ:***

(ਉਹ ਸਾਧਕ) ਸਤਿਗੁਰਾਂ ਦੇ ਸੁਖ ਸਮੁੰਦਰ ਚਰਨਾਂ ਦੀ ਸ਼ਰਨ ਇਸ ਪ੍ਰਕਾਰ ਰਹਿਣ ਕਰਕੇ ਕ੍ਰਿਪਾ ਕਟਾਖਜ ਦੇ ਪ੍ਰਭਾਵ ਨਾਲ ਉਹ 'ਮਹਾਂਤ'—ਮਹਾਨ ਅੰਤਾਕਰਣ ਵਾਲਾ

ਮੋਤੀ ਬਣ ਕੇ ਉਪਮਾ ਤੋਂ ਰਹਿਤ ਸਰੂਪ ਵਾਲਾ (ਪਰਮ ਪ੍ਰਕਾਸ਼ ਸਰੂਪ ਬਣ ਜਾਇਆ ਕਰਦਾ ਹੈ)।੪੨੯।

***ਭਾਵਾਰਥ :*** ਜਿਵੇਂ ਸਿੱਪੀ ਵਿਚ ਮਗਨ ਰਹਿ ਕੇ ਸ੍ਵਾਂਤੀ ਬੂੰਦ ਮੋਤੀ ਬਣ ਜਾਇਆ ਕਰਦੀ ਹੈ, ਇਸੇ ਤਰ੍ਹਾਂ ਹੀ ਸਤਿਗੁਰਾਂ ਦੇ ਚਰਨਾਂ ਦੀ ਸ਼ਰਨ ਵਿਚ ਸਮਾਇਆ ਮਨ, ਮਹਾਨ ਮੁਕਤੀ (ਕੈਵਲ ਮੁਕਤੀ) ਸੰਪੰਨ ਹੋਇਆ ਅਨੂਪਮ ਰੂਪ ਵਾਲਾ (ਸਾਖਯਾਤ) ਪਾਰਬ੍ਰਹਮ ਸਰੂਪ ਹੀ ਬਣ ਜਾਇਆ ਕਰਦਾ ਹੈ। ਜਿਵੇਂ ਜਲ ਵਿਚ ਜਲ ਮਿਲ ਕੇ ਇਕੋ ਰੂਪ ਹੋ ਜਾਂਦਾ ਹੈ, ਇਸੇ ਤਰ੍ਹਾਂ ਸਾਧਕ ਦੀ ਪ੍ਰਤਕ ਜੋਤ ਜੋਤੀ ਸਰੂਪ ਵਿਚ ਹੀ ਲੀਨ ਹੋ ਜਾਇਆ ਕਰਦੀ ਹੈ।

**ਪ੍ਰ:** ਭਾਈ ਸਾਹਿਬ ਜੀਉ! ਅਸੀਂ ਦੇਰ-ਕਾਲ ਤੋਂ ਹੀ ਲਗਾਤਾਰ ਸੰਗਤ ਕਰਦੇ ਆ ਰਹੇ ਹਾਂ, ਪਾਠ ਭੀ ਕਰਦੇ ਤੇ ਨਿਤਨੇਮ ਭੀ ਕਰਦੇ ਰਹਿਣ ਦੇ ਆਦੀ ਹਾਂ, ਪਰ ਜਦੋਂ ਅੰਦਰ ਮਨ ਦੀ ਦਸ਼ਾ ਵਲ ਤੱਕਦੇ ਹਾਂ ਤਾਂ ਉਸ ਦੀ ਚੰਚਲਤਾ ਵਿਚ ਰੰਚਕ-ਮਾਤ੍ਰ ਭੀ ਫ਼ਰਕ ਨਜ਼ਰ ਨਹੀਂ ਆਉਂਦਾ, ਕਿਉਂ ਜੀ! ਦੱਸੋਗੇ ਇਸ ਨੂੰ ਵੱਸ ਕਰਨ ਦਾ ਸੁਖੈਨ ਸਾਧਨ ਕਿਹੜਾ ਹੈ, ਆਪ ਜੀ ਨੇ ਗੁਰਮਤ ਅਨੁਸਾਰ ਕਿਹੜੇ ਸਾਧਨ ਨੂੰ ਅਪਨਾਇਆ ਹੈ, ਉਸ ਬਾਰੇ ਸਾਨੂੰ ਭੀ ਬੋਧ ਦਿਓ ਤਾਕਿ ਅਸੀਂ ਭੀ ਉਸ ਸਾਧਨ ਨੂੰ ਅਪਨਾਉਣ ਦਾ ਉੱਦਮ ਕਰੀਏ, ਧੰਨਵਾਦੀ ਹੋਵਾਂਗੇ ?

**ਉ:** ਹੇ ਭਾਈਓ! ਮੈਨੂੰ ਭੀ ਇਸ ਮਨ ਦੀ ਚੰਚਲਤਾ ਬਾਰੇ ਬਾਣੀ ਵਿਚੋਂ ਬਹੁਤ ਉਦਾਹਰਨ ਪੜ੍ਹਨ ਵਿਚ ਆਏ ਹਨ, ਜਿਵੇਂ ਕਿ :

ਸਾਧੋ ਇਹੁ ਮਨੁ ਗਹਿਓ ਨ ਜਾਈ॥
ਚੰਚਲ ਤ੍ਰਿਸਨਾ ਸੰਗਿ ਬਸਤੁ ਹੈ
ਯਾ ਤੇ ਥਿਰੁ ਨ ਰਹਾਈ॥ *(ਗਉੜੀ ਮ: ੯, ਪੰਨਾ ੨੧੯)*

ਚੰਚਲ ਮਤਿ ਬਾਰਿਕ ਬਪੁਰੇ ਕੀ
ਸਰਪ ਅਗਨਿ ਕਰ ਮੇਲੈ॥ *(ਮਲਾਰ ਮ: ੫, ਪੰਨਾ ੧੨੬੬)*

ਚੰਚਲੁ ਚੀਤੁ ਨ ਰਹਈ ਠਾਇ॥
ਚੋਰੀ ਮਿਰਗੁ ਅੰਗੂਰੀ ਖਾਇ॥ *(ਪੰਨਾ ੯੩੨)*

ਚੰਚਲੁ ਮਨੁ ਦਹਦਿਸਿ ਕਉ ਧਾਵਤ
ਅਚਲ ਜਾਹਿ ਠਹਰਾਨੋ॥
*(ਧਨਾਸਰੀ ਮ: ੯, ਪੰਨਾ ੬੮੫)*

ਮਨ ਕੇ ਅਧਿਕ ਤਰੰਗ ਕਿਉ ਦਰਿ ਸਾਹਿਬ ਛੁਟੀਐ॥
*(ਮ: ੩, ਪੰਨਾ ੧੦੮੮)*

ਮਨ ਖੁਟਹਰ ਤੇਰਾ ਨਹੀ ਬਿਸਾਸੁ ਤੂ ਮਹਾ ਉਦਮਾਦਾ॥
ਖਰ ਕਾ ਪੈਖਰੁ ਤਉ ਛੁਟੈ ਜਉ ਊਪਰਿ ਲਾਦਾ॥
*(ਬਿਲਾਵਲੁ ਮ: ੫, ਪੰਨਾ ੮੧੫)*

ਪਾਪੀ ਹੀਐ ਮੈ ਕਾਮੁ ਬਸਾਇ॥
ਮਨੁ ਚੰਚਲੁ ਯਾ ਤੇ ਗਹਿਓ ਨ ਜਾਇ॥
*(ਬਸੰਤੁ ਮ: ੯, ਪੰਨਾ ੧੧੮੬)*

ਹਉਮੈ ਆਵੈ ਜਾਈ॥
ਮਨੁ ਟਿਕਣੁ ਨ ਪਾਵੈ ਰਾਈ॥ *(ਮਾਰੂ ਮ: ੫, ਪੰਨਾ ੧੦੦੩)*

ਇਸ ਤਰ੍ਹਾਂ ਬਾਣੀ ਤੋਂ ਮਨ ਦੀ ਚੰਚਲਤਾ ਦੀ ਹੋਰ ਭੀ ਕਈ ਥਾਵਾਂ ਤੋਂ ਸੋਝੀ ਮਿਲਦੀ ਹੈ ਕਿ ਇਹ ਮਨ ਇਕ ਖਿਨ ਵਿਚ ਦਸੋ ਦਿਸ਼ਾ ਵਿਚ ਭਟਕ ਆਉਂਦਾ ਹੈ, ਇਸ ਨੂੰ ਵੱਸ ਵਿਚ ਕਰਨ ਦਾ ਬਾਣੀ ਦੁਆਰੇ ਇਕੋ ਹੀ ਸ਼੍ਰੋਮਣੀ ਸਾਧਨ ਦਰਸਾਇਆ ਹੈ, ਉਹ ਹੈ ਗੁਰੂ ਦੇ ਸ਼ਬਦ ਦੀ ਕਮਾਈ। ਜਿਵੇਂ ਕਿ :

ਮਨੁ ਸਬਦਿ ਮਰੈ ਤਾ ਮੁਕਤੋ ਹੋਵੈ
ਹਰਿ ਚਰਣੀ ਚਿਤੁ ਲਾਈ॥
ਹਰਿ ਸਰੁ ਸਾਗਰੁ ਸਦਾ ਜਲੁ ਨਿਰਮਲੁ
ਨਾਵੈ ਸਹਜਿ ਸੁਭਾਈ॥੫॥ *(ਸਾਰਗ ਮ: ੩, ਪੰਨਾ ੧੨੩੩)*

ਮਨੁ ਸਬਦਿ ਮਰੈ ਪਰਤੀਤਿ ਹੋਇ ਹਉਮੈ ਤਜੇ ਵਿਕਾਰ॥
*(ਗਉੜੀ ਮ: ੩, ਪੰਨਾ ੧੬੨)*

ਮਨੁ ਮਰੈ ਦਾਰੂ ਜਾਣੈ ਕੋਇ॥
ਮਨੁ ਸਬਦਿ ਮਰੈ ਬੂਝੈ ਜਨ ਸੋਇ॥੧॥
*(ਗਉੜੀ, ਪੰਨਾ ੧੫੯)*

ਇਹ ਮਨੁ ਮਰੈ ਦਾਰੂ ਜਾਣੈ ਕੋਇ॥
ਮਨੁ ਸਬਦਿ ਮਰੈ ਬੂਝੈ ਜਨੁ ਸੋਇ॥੧॥
*(ਧਨਾਸਰੀ, ਪੰਨਾ ੬੬੫)*

ਇਸ ਲਈ ਮਨ ਨੂੰ ਵੱਸ ਕਰਨ ਦਾ ਬਾਣੀ ਵਿਚ ਸੰਕੇਤ ਆਇਆ ਹੈ ਕਿ ਜੇ ਕਿਸੇ ਵਿਅਕਤੀ ਦਾ ਮਨ ਵੱਸ ਆਇਆ ਹੈ ਤਾਂ ਗੁਰੂ ਦੀ ਪੂਰਨ ਕ੍ਰਿਪਾ ਦੁਆਰੇ ਸ਼ਬਦ ਦੀ ਕਮਾਈ ਕਰਨ ਦਾ ਸਦਕਾ ਹੀ ਆਇਆ ਹੈ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਅਗਲੀਆਂ ਚੰਦ ਸਤਰਾਂ ਵਿਚ ਅੰਕਤ ਕਰਨ ਦਾ ਯਤਨ ਕੀਤਾ ਹੈ, ਜਿਵੇਂ ਕਿ :

**ਰੋਮ ਰੋਮ ਕੋਟਿ ਮੁਖ ਮੁਖ ਰਸਨਾ ਅਨੰਤ,**
**ਅਨਿਕ ਮਨੰਤਰ ਲਉ ਕਹਤ ਨ ਆਵਈ॥**

***ਅਰਥ :***

(ਇਸ ਮਨ ਦੇ ਤੇਜ਼ ਚਲਣ ਦਾ ਜ਼ਿਕਰ ਕਰਦੇ ਹਨ ਕਿ ਜੇਕਰ) ਸਰੀਰ ਉਪਰਲਾ ਵਾਲ ਵਾਲ ਕ੍ਰੋੜਾਂ ਮੂੰਹ ਬਣ ਪਵੇ,

ਤੇ ਐਸਿਆਂ ਮੂੰਹਾਂ ਵਿਚ ਇਉਂ ਅਨੰਤ (ਅਸੰਖਾਂ) ਹੀ ਰਸਨਾ ਹੋ ਆਉਣ (ਜਿਨ੍ਹਾਂ ਨਾਲ) ਅਨੇਕਾਂ ਮਨੰਤਰਾਂ ਪ੍ਰਯੰਤ ਭੀ ਜਿਸ ਮਨ ਦਾ ਭੇਤ (ਮਰਮ) ਕਹਿਣ ਵਿਚ ਨਹੀਂ ਆ ਸਕਦਾ।

('ਮਨੰਤਰ' ਇਕ ਮਨੂੰ ਦੇ ਰਾਜ ਦਾ ਸਮਾਂ ਮਨ੍ਵੰਤਰ ਕਿਹਾ ਹੈ। ਮਨੂੰ ਬ੍ਰਹਮਾ ਦੇ ਪੁੱਤਰ ਮਨੁੱਖਾਂ ਦੇ ਆਦਿ ਪੁਰਖ ਨੂੰ ਕਹਿੰਦੇ ਹਨ। ਹਰ ਕਲਪ ਵਿਚ ੧੪ ਮਨੂੰ ਹੁੰਦੇ ਹਨ, ਅਤੇ ਬ੍ਰਹਮਾ ਦੀ ਇਕ ਦਿਨ ਪ੍ਰਲਯ ਕਲਪ ਸਮਾਂ ਕਹੀਦਾ ਹੈ)।

**ਕੋਟਿ ਬ੍ਰਹਮੰਡ ਭਾਰ ਡਾਰ ਤੁਲਾਧਾਰ ਬਿਖੈ,**
**ਤੋਲੀਐ ਜਉ ਬਾਰਿ ਬਾਰਿ ਤੋਲ ਨ ਸਮਾਵਈ॥**

***ਅਰਥ :***

(ਐਸੇ ਹੀ ਕਿਸੇ ਪ੍ਰਕਾਰ) ਕ੍ਰੋੜਾਂ ਬ੍ਰਹਮੰਡਾਂ ਦੇ ਭਾਰ (ਪੰਡਾਂ ਬੰਨ੍ਹ ਬੰਨ੍ਹੇ) ਤੱਕੜੀ ਵਿਚ ਪਾ, ਜੇਕਰ ਬਾਰੰਬਾਰ ਓਸਦੇ ਮਹੱਤ ਨੂੰ ਤੋਲੀਏ ਤਾਂ ਭੀ ਜੋ ਤੋਲ ਵਿਚ ਨਹੀਂ ਆਉਂਦਾ, ਭਾਵ ਪਦਾਰਥ ਵਿਦਯ ਸੰਬੰਧੀ ਪਰਖਊਏ ਯੰਤਰਾਂ ਆਦਿ ਦੁਆਰੇ ਜੇਕਰ ਕਿਸੇ ਪ੍ਰਕਾਰ ਕ੍ਰੋੜਾਂ ਹੀ ਬ੍ਰਹਮੰਡਾਂ ਦੇ ਤਤ ਨੂੰ ਕੋਈ ਜਾਣ ਕੇ ਇਸ ਤੋਂ ਓਸਦਾ ਮਰਮ ਸਮਝਣਾ ਚਾਹੇ ਤਾਂ ਕਦਾਚਿਤ ਨਹੀਂ ਸਮਝ ਸਕਦਾ।

**ਚਤੁਰ ਪਦਾਰਥ ਅਉ ਸਾਗਰ ਸਮੂਹ ਸੁਖ,**
**ਬਿਬਿਧਿ ਬੈਕੁੰਠ ਮੋਲ ਮਹਿਮਾ ਨ ਪਾਵਈ॥**

***ਅਰਥ :***

ਚਾਰੇ ਪਦਾਰਥ (ਧਰਮ, ਅਰਥ, ਕਾਮ, ਮੋਖ ਆਦਿ) ਅਤੇ ਅਮੋਲਕ ਰਤਨਾਂ ਦੀ ਖਾਣ, ਸਮੁੰਦਰ ਤਥਾ 'ਸਮੂੰਹ ਸੁਖ'—ਤ੍ਰਿਲੋਕੀ ਦੇ ਅਰੁ ਚੌਦਾਂ ਹੀ ਭਵਨਾਂ ਦੇ ਅਨੰਦ ਅਤੇ ਅਨੇਕਾਂ ਬੈਕੁੰਠ (ਇਨ੍ਹਾਂ ਸਭ ਨੂੰ ਹੀ) 'ਬਿਬਿਧਿ'—ਅਨੰਤ ਰੂਪ ਕਰਕੇ ਮੁੱਲ ਪਾਇਆਂ ਭੀ ਜਿਸਦੀ 'ਮਹਿਮਾ'—ਕੀਮਤ ਨਹੀਂ ਪਾਈ ਜਾ ਸਕਦੀ।

**ਸਮਝ ਨ ਪਰੈ ਕਰੈ ਕਉਨ ਗਉਨ ਭਉਨ ਮਨ,**
**ਪੂਰਨ ਬ੍ਰਹਮ ਗੁਰ ਸਬਦ ਨ ਸੁਨਾਵਈ॥੪੩੦॥**

***ਅਰਥ :***

ਪਰੰਤੂ ਪੂਰਨ ਬ੍ਰਹਮ ਸਰੂਪ ਸਤਿਗੁਰੂ ਜਦੋਂ ਹੀ ਸ਼ਬਦ ਸੁਣਾਂਦੇ (ਉਪਦੇਸ਼ ਦਿੰਦੇ) ਹਨ, ਸਮਝ ਨਹੀਂ ਪੈਂਦੀ—ਪਤਾ ਨਹੀਂ ਲਗਦਾ, ਕਿ ਉਹੋ ਮਨ ਕਿਸ 'ਭਉਨ'—ਟਿਕਾਣੇ ਵਿਚ ਪੁੱਜ ਜਾਂਦਾ ਹੈ। ਅਰਥਾਤ ਸਮਝ ਬੂਝ ਦੀ ਗੰਮਤਾ ਤੋਂ ਪਾਰ ਭੀ ਹੁੰਦਾ ਹੋਇਆ ਇਹ ਅਗੰਮ ਅਕਹਿ ਪਦ ਵਿਖੇ ਝਟ ਹੀ ਪ੍ਰਵੇਸ਼ ਪਾ ਜਾਇਆ ਕਰਦਾ ਹੈ। ਭਾਵ ਹੋਰ ਕਿਸੇ ਪ੍ਰਕਾਰ ਭੀ ਟਿਕਾਅ ਵਿਚ ਨਾ ਆਉਣ ਵਾਲਾ ਮਨ ਕੇਵਲ ਗੁਰੂ ਉਪਦੇਸ਼ ਧਾਰਨ ਮਾਤ੍ਰ 'ਤੇ ਹੀ ਲਿਵਲੀਨ ਹੋ ਸਕਿਆ ਕਰਦਾ ਹੈ। ਇਸੇ ਭਾਵ ਨੂੰ ਗੁਰੂ ਨੇ ਦਰਸਾਇਆ ਹੈ, ਜਿਵੇਂ ਕਿ :

ਦਸ ਦਿਸ ਖੋਜਤ ਮੈ ਫਿਰਿਓ ਜਤ ਦੇਖਉ ਤਤ ਸੋਇ॥
ਮਨੁ ਬਸਿ ਆਵੈ ਨਾਨਕਾ ਜੇ ਪੂਰਨ ਕਿਰਪਾ ਹੋਇ॥੧੦॥
*(ਸਲੋਕ, ਪੰਨਾ ੨੯੮)*

***ਭਾਵਾਰਥ :*** ਜਦੋਂ ਵੀਚਾਰ-ਦ੍ਰਿਸ਼ਟੀ ਦੁਆਰੇ ਤੱਕੀਏ ਕਿ ਜੋ ਮਨ ਅਲਖ ਅਗੋਚਰ ਅਗੰਮ ਅਪਾਰ ਪ੍ਰਾਕ੍ਰਮ ਵਾਲਾ ਹੈ ਜੋ ਕਿਸੇ ਪ੍ਰਕਾਰ ਭੀ ਕਹਿਣ, ਸੁਨਣ ਵਾ ਸੋਚਣ ਆਦਿ ਦੇ ਘੇਰੇ ਵਿਚ ਨਹੀਂ ਆ ਸਕਦਾ ਉਹ ਭੀ ਗੁਰੂ ਉਪਦੇਸ਼ ਸੁਣਨ ਮਾਤ੍ਰ 'ਤੇ ਹੀ ਸਿੱਖਾਂ ਅੰਦਰ ਵਿਲੀਨ ਹੋ ਜਾਂਦਾ ਹੈ। ਜਿਸਦਾ ਸਦਕਾ ਗੁਰਸਿੱਖਾਂ ਦੇ ਸਾਰੇ ਕਾਰਜ ਰਾਸ ਹੋ ਜਾਂਦੇ ਹਨ।

ਇਸ ਮਨ ਦੀ ਚੰਚਲਤਾ ਬਾਰੇ ਵੀਚਾਰ-ਮਾਲਾ ਦੇ ਕਰਤਾ ਅਨਾਥਪੁਰੀ ਜੀ ਨੇ ਭੀ ਆਪਣੇ ਵੀਚਾਰ ਅੰਕਤ ਕੀਤੇ ਹਨ, ਜਿਵੇਂ ਕਿ :

ਚਲਦਲ ਪੱਤ੍ਰ, ਪਤਾਕ ਪੱਟ, ਦਾਮਨ, ਕਛਪ ਮਾਥ॥
ਭੂਤ ਦੀਪ, ਦੀਪਕ ਸਿਖਾ ਇਹ ਮਨ ਬ੍ਰਿਥ ਅਨਾਥ॥

ਭਾਵ ਪਿਪਲ ਦਾ ਪੱਤਾ, ਝੰਡੇ ਦਾ ਕੱਪੜਾ, ਬਿਜਲੀ ਦਾ ਚਮਕਣਾ, ਕਛੂ ਦੀ ਸਿਰੀ, ਭੂਤਾਂ ਦੀ ਅਗਨੀ, ਦੀਵੇ ਦੀ ਲਾਟ, ਜਿਵੇਂ ਇਹ ਸਾਰੀਆਂ ਸ਼ੈਆਂ ਚੰਚਲ ਹਨ, ਇਸੇ ਹੀ ਤਰ੍ਹਾਂ ਇਹ ਮਨ ਭੀ ਸਦਾ ਹੀ ਭਟਕਦਾ ਰਹਿੰਦਾ ਹੈ। ਅਗੇ ਹੋਰ ਉਦਾਹਰਣ ਦੇਂਦੇ ਹਨ :

ਦੋਹਰਾ : ਕਬਹੂੰ ਨਾ ਮਨ ਥਿਰਤਾ ਗਹੀ
ਸਮਝਾਇਓ ਸੌ ਪੋਤ॥
ਜੈਸੇ ਮਰਕਟ ਬ੍ਰਿਛ ਪਰ ਕਬਹੂੰ ਨ ਠਾਢੋ ਹੋਤ॥

ਭਾਵ ਮਨ ਨੇ ਕਦੇ ਭੀ ਸਥਿਰਤਾ ਨਹੀਂ ਗ੍ਰਹਿਣ ਕਰੀ, ਇਸਨੂੰ ਇਕ ਦੋ ਵਾਰ ਨਹੀਂ ਸਗੋਂ ਸੈਂਕੜੇ ਵਾਰ ਹੀ ਸਮਝਾਇਆ ਹੈ, ਇਹ ਸਮਝਿਆ ਹੀ ਨਹੀਂ, ਇਸਦੀ ਦਸ਼ਾ ਐਸੀ ਹੈ ਕਿ ਜਿਵੇਂ ਇਕ ਬਾਂਦਰ ਇਕ ਬ੍ਰਿਛ ਪਰ ਕਦੇ ਭੀ ਟਿਕ ਕੇ ਨਹੀਂ ਬੈਠਦਾ, ਮਨ ਭੀ ਇਸੇ ਤਰ੍ਹਾਂ ਹੀ ਭਟਕਦਾ ਫਿਰਦਾ ਹੈ।

ਭਾਈ ਸਾਹਿਬ ਜੀ ਨੇ ਭੀ ਉਪ੍ਰੋਕਤ ਪੰਗਤੀਆਂ ਵਿਚ ਇਸੇ ਭਾਵ ਨੂੰ ਦਰਸਾਇਆ ਹੈ।

ਪ੍ਰ: ਭਾਈ ਸਾਹਿਬ ਜੀਉ ! ਜਿਵੇਂ ਆਪ ਜੀ ਕਹਿੰਦੇ ਹੋ ਕਿ ਉਸ ਮਨੁੱਖ ਦੇ ਮਨ ਦੀਆਂ ਸਮੂੰਹ ਭਟਕਣਾਂ ਮਿਟ ਜਾਂਦੀਆਂ ਹਨ, ਜੋ ਗੁਰੂ ਦੇ ਦਰਸ਼ਨ ਕਰਦਾ ਤੇ ਉਪਦੇਸ਼ ਸੁਣਦਾ ਹੈ, ਪਰ ਵੇਖਣ ਵਿਚ ਤਾਂ ਆਉਂਦਾ ਹੈ ਕਿ ਬਹੁਤ ਲੁਕਾਈ ਗੁਰੂ ਮਹਾਰਾਜ ਦੇ ਦਰਸ਼ਨ ਭੀ ਕਰਦੀ ਹੈ ਅਤੇ ਉਪਦੇਸ਼ ਭੀ ਸੁਣਦੀ ਹੈ, ਪਰ ਉਨ੍ਹਾਂ ਦੇ ਮਨ ਦੀ ਭਟਕਣਾ ਉਸੇ ਤਰ੍ਹਾਂ ਬਣੀ ਰਹਿੰਦੀ ਹੈ, ਇਸਦਾ ਆਪ ਜੀ ਸਹੀ ਕਾਰਨ ਕੀ ਅਨੁਭਵ ਕਰਦੇ ਹੋ, ਇਸ ਸੰਬੰਧੀ ਜਾਣਕਾਰੀ ਦਿਓ ਤਾਕਿ ਅਸੀਂ ਭੀ ਲਾਭ ਉਠਾ ਸਕੀਏ ?

ਉ: ਹੇ ਭਾਈਓ ! ਗੁਰੂ ਦੀ ਸੰਗਤ ਵਿਚ ਆਉਣ ਦੇ ਦੋ ਰੂਪ ਹਨ, ਜਿਵੇਂ ਇਕ ਤਾਂ ਹੈ ਰਸਮੀਆਂ ਤੌਰ ਪਰ ਆਉਣਾ ਭਾਵ ਲੋਕਾਂ ਦੀਆਂ ਨਜ਼ਰਾਂ ਵਿਚ ਆਪਣੇ ਆਪ ਨੂੰ ਸਤਿਸੰਗੀਆਂ ਦੀ ਲਿਸਟ ਵਿਚ ਸ਼ਾਮਲ ਕਰਨਾ ਹੈ, ਇਸ ਤਰ੍ਹਾਂ ਦੀ ਭਾਵਨਾ ਨਾਲ ਗੁਰੂ ਦਰ ਵਿਚ ਆਉਣ ਨਾਲ ਵਾਸ਼ਨਾ ਵਿਚ ਤਾਂ ਕੋਈ ਫ਼ਰਕ ਨਹੀਂ ਪੈਂਦਾ, ਇਸ ਦਾ ਤਾਂ ਇਹੋ ਫਲ ਮਿਲੇਗਾ ਕਿ ਉਸ ਨੂੰ ਵੇਖ ਕੇ ਲੋਕ ਕਹਿਣਗੇ ਕਿ ਇਹ ਸਤਿਸੰਗੀ ਤੇ ਭਲਾ ਲੋਕ ਹੈ, ਪਰ ਲੋਕਾਂ ਤੋਂ ਇਤਨਾ ਕਹਾਉਣ ਨਾਲ ਵਾਸ਼ਨਾਂ ਨਹੀਂ ਮਿਟ ਸਕਦੀਆਂ, ਇਸੇ ਭਾਵ ਨੂੰ ਬਾਣੀ ਵਿਚ ਦਰਸਾਇਆ ਹੈ, ਜਿਵੇਂ ਕਿ :

ਸਤਿਗੁਰ ਨੋ ਸਭੁ ਕੋ ਵੇਖਦਾ ਜੇਤਾ ਜਗਤੁ ਸੰਸਾਰੁ ॥
ਡਿਠੈ ਮੁਕਤਿ ਨ ਹੋਵਈ ਜਿਚਰੁ ਸਬਦਿ ਨ ਕਰੇ ਵੀਚਾਰੁ ॥
ਹਉਮੈ ਮੈਲੁ ਨ ਚੁਕਈ ਨਾਮਿ ਨ ਲਗੈ ਪਿਆਰੁ ॥

*(ਸਲੋਕ ਮ: ੩, ਪੰਨਾ ੫੯੪)*

ਭਾਵ ਦੇਖਣ ਮਾਤ੍ਰ ਤਾਂ ਸਾਰਾ ਸੰਸਾਰ ਹੀ ਸਤਿਗੁਰੂ ਨੂੰ ਵੇਖਦਾ ਹੈ, ਪਰ ਕੇਵਲ ਦੇਖਣ ਮਾਤ੍ਰ ਹੀ ਮੁਕਤੀ ਪ੍ਰਾਪਤ ਨਹੀਂ ਹੁੰਦੀ, ਜਿਤਨਾ ਚਿਰ ਗੁਰੂ ਦੇ ਸ਼ਬਦ ਨੂੰ ਸੁਣ ਕੇ ਉਸਦੀ ਵੀਚਾਰ ਨੂੰ ਹਿਰਦੇ ਵਿਚ ਧਾਰਨ ਨਹੀਂ ਕਰਦਾ। ਵੀਚਾਰ ਕਰਨ ਤੋਂ ਸੱਖਣੇ ਮਨ ਵਿਚੋਂ ਹਉਮੈਂ ਦੀ ਮੈਲ ਦੂਰ ਨਹੀਂ ਹੁੰਦੀ ਅਤੇ ਨਾਮ ਨਾਲ ਪਿਆਰ ਦਾ ਪਰਚਾ ਨਹੀਂ ਪੈਂਦਾ। ਇਸ ਲਈ ਮੈਂ ਬਾਣੀ ਤੋਂ ਪ੍ਰੇਰਨਾ ਲੈ ਕੇ ਚੰਦ ਪੰਗਤੀਆਂ ਰਾਹੀਂ ਚੰਦ ਉਦਾਹਰਣ ਅੰਕਤ ਕੀਤੇ ਹਨ, ਜਿਨ੍ਹਾਂ ਤੋਂ ਗੁਰੂ ਦੇ ਸਹੀ ਦਰਸ਼ਨ ਕਰਨ ਦੀ ਪ੍ਰੇਰਨਾ ਮਿਲਦੀ ਹੈ, ਜਿਵੇਂ ਕਿ :

**ਲੋਚਨ ਪਤੰਗ ਦੀਪ ਦਰਸ ਦੇਖਨ ਗਏ,**
**ਜੋਤੀ ਜੋਤਿ ਮਿਲਿ ਪੁਨਿ ਉਤਰ ਨ ਆਨੇ ਹੈ ॥**

*ਅਰਥ :*

ਗੁਰੂ ਦਾ ਦਰਸ਼ਨ ਕਰਨ ਆਏ ਸਿੱਖ ਨੂੰ ਭਾਈ ਸਾਹਿਬ ਪਹਿਲੇ ਪਤੰਗੇ ਦਾ ਉਦਾਹਰਣ ਦੇਂਦੇ ਹਨ, ਜਿਵੇਂ ਕਿ : (ਅਸੀਂ ਪ੍ਰਤੱਖ ਹੀ ਵੇਖਦੇ ਹਾਂ ਕਿ ਜਿਵੇਂ) ਪਤੰਗੇ ਦੇ ਨੇਤ੍ਰ ਦੀਵੇ ਦੇ ਦਰਸ਼ਨ ਦੇਖਣ ਖ਼ਾਤਰ ਗਏ (ਪਰ ਉਹ ਐਸੇ ਗਏ ਕਿ) ਮੁੜ ਉੱਤਰ ਨ ਲੈ ਕੇ ਆਏ, ਅਤੇ ਜੋਤੀ (ਦੀਵੇ) ਦੀ ਜੋਤਿ (ਲਾਟ) ਵਿਚ ਹੀ ਮਿਲ ਗਏ।

**ਨਾਦ ਬਾਦ ਸੁਨਬੇ ਕਉ ਸ੍ਰਵਨ ਹਰਨ ਗਏ,**
**ਸੁਨਿ ਧੁਨਿ ਥਕਤ ਭਏ ਨ ਬਹੁਰਾਨੇ ਹੈ ॥**

*ਅਰਥ :*

(ਦੂਜਾ ਦ੍ਰਿਸ਼ਟਾਂਤ ਦੇਂਦੇ ਹਨ ਕਿ ਜਿਵੇਂ) ਹਰਨ ਦੇ ਕੰਨ 'ਬਾਦ'—ਘੰਡੇ ਹੇੜੇ ਦੀ 'ਨਾਦ'—ਨੂੰ ਸੁਣਨ ਗਏ ਤੇ ਧੁਨੀ ਨੂੰ ਸੁਣਦੇ ਸੁਣਦੇ ਐਡੇ ਥਕਤ (ਮੋਹਿਤ) ਹੋਏ (ਉਹ ਆਪ ਹੀ) ਮੁੜ ਨ ਆ ਸਕੇ।

**ਚਰਨ ਕਮਲ ਮਕਰੰਦ ਰਸਿ ਰਸਿਕ ਹੁਇ,**
**ਮਨ-ਮਧੁਕਰ ਸੁਖ ਸੰਪਟ ਸਮਾਨੇ ਹੈ ॥**

*ਅਰਥ :*

(ਹੋਰ ਸੁਣੋ) ਕੌਲ ਫੁਲ ਦੀ ਮਕਰੰਦ ਰਸ ਦੇ 'ਰਸਿਕ'—ਰਸੀਏ ਭੌਰੇ ਦਾ 'ਚਰਨ'—ਚਲਨ (ਸੁਭਾਵ) ਭੀ ਇਸੇ ਭਾਂਤ ਹੀ (ਜਿਵੇਂ ਕੌਲ ਵਿਚ ਲੰਪਟ ਹੋਏ ਰਹਿਣ ਦਾ) ਹੈ (ਤਿਵੇਂ ਹੀ ਗੁਰਮੁਖ ਦਾ ਮਨ ਰੂਪ ਭੌਰਾ ਭੀ ਸਤਿਗੁਰਾਂ ਦੇ ਚਰਨ ਪਰਸਨ ਦੇ) ਸੁਖ ਸੰਪਟ ਵਿਚ ਲੀਨ ਹੋ (ਆਪਯੋਂ ਖੋਡ) ਜਾਇਆ ਕਰਦਾ ਹੈ।

**ਰੂਪ ਗੁਨ ਪ੍ਰੇਮ ਰਸ ਪੂਰਨ ਪਰਮ ਪਦ,**
**ਆਨ ਗਿਆਨ ਧਿਆਨ**
**ਰਸ ਭਰਮਿ ਭੁਲਾਨੇ ਹੈ ॥੪੩੧॥**

*ਅਰਥ :*

(ਸਿੱਖ ਅਜਿਹਾ ਸਤਿਗੁਰਾਂ ਦੇ) 'ਰੂਪ'—ਦਰਸ਼ਨ ਨੂੰ ਕਰਦਾ ਹੋਇਆ ਪਰਮ ਪਦ ਭਾਵਪੂਰਤ ਹੋ (ਪ੍ਰੇਮ-ਰਸ ਨਾਲ ਰੱਜ ਕੇ ਪਤੰਗੇ ਦੀ ਤਰ੍ਹਾਂ) 'ਆਨ ਗਿਆਨ'—ਹੋਰਨਾਂ (ਪਾਸਿਆਂ ਵੱਲ ਤੱਕਣ ਦੇ) ਗਿਆਨ (ਖ਼ਿਆਲ) ਨੂੰ ਤੇ ਗੁਣਾਨਵਾਦ (ਵਾਹਿਗੁਰੂ ਦੇ) ਸੁਣਦਿਆਂ 'ਆਨ ਧਿਆਨ'—ਹੋਰ ਕੁਝ ਸੁਣਨ ਦੀ ਤਾਂਘ ਨੂੰ 'ਮ੍ਰਿਗ ਵਤ'—ਅਤੇ ਪ੍ਰੇਮ ਪਾਲਦਿਆਂ 'ਆਨ ਰਸ'—ਹੋਰ ਵਸਤੂਆਂ ਵਿਖੇ ਪਿਆਰ

ਪਰਚਾ ਰੱਖਣ ਦੀ 'ਭਰਮਿ'—ਭਟਕਣਾ ਨੂੰ (ਭੌਰੇ ਵਾਂਗ) ਭੁਲਾ ਦਿੰਦਾ ਹੈ।੪੩੧।

***ਭਾਵਾਰਥ :*** ਭਾਈ ਸਾਹਿਬ ਨੇ ਪਤੰਗੇ ਅਤੇ ਹਰਨ, ਭੌਰੇ ਦਾ ਉਦਾਹਰਣ ਦੇ ਕੇ ਇਹੋ ਪ੍ਰੇਰਨਾ ਕੀਤੀ ਹੈ ਕਿ ਜੇ ਕੋਈ ਗੁਰਸਿੱਖ ਇਨ੍ਹਾਂ ਦੇ ਵਾਂਗ ਆਪਣੇ ਆਪ ਨੂੰ ਗੁਰੂ ਤੋਂ ਨਿਛਾਵਰ ਕਰਕੇ ਗੁਰੂ ਦੀ ਸ਼ਰਨ ਵਿਚ ਆਉਂਦਾ ਹੈ ਉਸਦੀਆਂ ਸਾਰੀਆਂ ਸੰਸਾਰਕ ਵਾਸ਼ਨਾਵਾਂ ਮਿਟ ਜਾਂਦੀਆਂ ਹਨ, ਉਹ ਸਦਾ ਹੀ ਗੁਰੂ ਦੇ ਪ੍ਰੇਮ-ਪਿਆਰ ਵਿਚ ਮਗਨ ਰਹਿੰਦਾ ਹੈ, ਉਸਦਾ ਹੀ ਗੁਰੂ ਦੀ ਸ਼ਰਨ ਵਿਚ ਆਇਆ ਸਫਲ ਹੈ।

**ਪ੍ਰ:** ਭਾਈ ਸਾਹਿਬ ਜੀਉ ! ਜਦੋਂ ਭੀ ਕੋਈ ਸਿੱਖ ਸਤਿਗੁਰਾਂ ਤੋਂ ਬਖ਼ਸ਼ਸ਼ ਪ੍ਰਾਪਤ ਕਰਨਾ ਚਾਹੁੰਦਾ ਹੈ, ਤਾਂ ਉਸ ਵਰੋਸਾਉਣ ਦੀ ਦਾਤ ਪ੍ਰਾਪਤ ਕਰਨ ਲਈ ਸਿੱਖ ਨੂੰ ਕਿਹੜਾ ਸਾਧਨ ਕਰਨਾ ਪੈਂਦਾ ਹੈ ?

**ਉ:** ਹੇ ਭਾਈਓ! ਅਸਲ ਵਿਚ ਤਾਂ ਗੁਰੂ ਦੀ ਬਖ਼ਸ਼ਸ਼ ਹਾਸਲ ਕਰਨ ਲਈ ਆਪਾ-ਭਾਵ ਗਵਾਉਣਾ ਪੈਂਦਾ ਹੈ, ਇਹ ਦਾਤ ਕਿਸੇ ਹੋਰ ਦੁਨਿਆਵੀ ਚਾਤ੍ਰਤਾ ਨਾਲ ਪ੍ਰਾਪਤ ਨਹੀਂ ਹੁੰਦੀ, ਇਸੇ ਭਾਵ ਨੂੰ ਗੁਰਬਾਣੀ ਦੁਆਰੇ ਦਰਸਾਇਆ ਹੈ, ਜਿਵੇਂ ਕਿ :

ਆਪੁ ਗਵਾਈਐ ਤਾ ਸਹੁ ਪਾਈਐ
ਅਉਰੁ ਕੈਸੀ ਚਤੁਰਾਈ॥ *(ਪੰਨਾ ੭੨੨)*

ਆਪੁ ਗਵਾਇਆ ਤਾ ਪਿਰੁ ਪਾਇਆ
ਗੁਰ ਕੈ ਸਬਦਿ ਸਮਾਇਆ॥
ਸਾ ਧਨ ਸਬਦਿ ਸੁਹਾਈ ਪ੍ਰੇਮ ਕਸਾਈ
ਅੰਤਰਿ ਪ੍ਰੀਤਿ ਪਿਆਰੀ॥ *(ਵਡਹੰਸੁ ਮ: ੩, ਪੰਨਾ ੫੬੭)*

ਆਪੁ ਗਵਾਇ ਸੇਵਾ ਕਰੇ ਤਾ ਕਿਛੁ ਪਾਏ ਮਾਨੁ॥
ਨਾਨਕ ਜਿਸ ਨੋ ਲਗਾ ਤਿਸੁ ਮਿਲੈ
ਲਗਾ ਸੋ ਪਰਵਾਨੁ॥੧॥ *(ਸਲੋਕੁ ਮ: ੨, ਪੰਨਾ ੪੭੪)*

ਸਤਿਗੁਰ ਕੀ ਸੇਵਾ ਚਾਕਰੀ
ਜੇ ਚਲਹਿ ਸਤਿਗੁਰ ਭਾਇ॥
ਆਪੁ ਗਵਾਇ ਸਤਿਗੁਰੂ ਨੋ ਮਿਲੈ ਸਹਜੇ ਰਹੈ ਸਮਾਇ॥
*(ਸਲੋਕ ਮ: ੪, ਪੰਨਾ ੧੨੪੬)*

ਆਪੁ ਗਵਾਇਆ ਮਰਿ ਰਹੇ ਫਿਰਿ ਮਰਣੁ ਨ ਥੀਆ॥੬॥
*(ਆਸਾ ਮ: ੧, ਪੰਨਾ ੪੨੦)*

ਇਸ ਤਰ੍ਹਾਂ ਬਾਣੀ ਦੁਆਰੇ ਹੋਰ ਭੀ ਸਾਨੂੰ ਬਹੁਤ ਉਦਾਹਰਣ ਮਿਲਦੇ ਹਨ, ਜਿਨ੍ਹਾਂ ਤੋਂ ਬੋਧ ਮਿਲਦਾ ਹੈ ਕਿ ਗੁਰੂ ਦੀ ਬਖ਼ਸ਼ਸ਼ ਪ੍ਰਾਪਤ ਕਰਨ ਲਈ ਸਿੱਖ ਨੂੰ ਆਪਾ-ਭਾਵ ਗਵਾਉਣਾ ਪੈਂਦਾ ਹੈ, ਇਸੇ ਭਾਵ ਨੂੰ ਮੁਖ ਰਖ ਕੇ ਮੈਂ ਬਾਣੀ ਤੋਂ ਪ੍ਰੇਰਨਾ ਲੈ ਕੇ ਚੰਦ ਸਤਰਾਂ ਵਿਚ ਚੰਦ ਉਦਾਹਰਣਾਂ ਦੁਆਰੇ ਭਾਵ ਪ੍ਰਗਟ ਕਰਿਆ ਹੈ, ਜਿਵੇਂ ਕਿ :

**ਪ੍ਰਥਮ ਹੀ ਆਨ ਧਿਆਨ**
**ਹਾਨਿ ਕੈ ਪਤੰਗ ਬਿਧਿ,**
**ਪਾਛੈ ਕੈ ਅਨੂਪ ਰੂਪ ਦੀਪਕ ਦਿਖਾਏ ਹੈ॥**

***ਅਰਥ :***

(ਪਹਿਲੋਂ ਪਤੰਗੇ ਦਾ ਉਦਾਹਰਣ ਦੇਂਦੇ ਹਨ ਕਿ) ਜਿਵੇਂ ਪਤੰਗੇ ਦੀ ਰੀਤੀ ਅਨੁਸਾਰ ਹੋਰਨਾਂ ਧਿਆਨਾਂ ਨੂੰ ਪਹਿਲੋਂ ਹੀ 'ਹਾਨਿ ਕੈ'—ਗਵਾ ਦੇਵੇ, ਤਾਂ ਪਿਛੋਂ ਦੀਵੇ ਵਾਂਗੂੰ (ਕਿਤੇ) ਆਪਣਾ ਅਨੂਪਮ ਰੂਪ ਅਦੁੱਤੀ ਪ੍ਰਕਾਸ਼ (ਆਪਣਾ ਨਿਜ ਰੂਪ) ਦਿਖਾਈ ਦਿਆ ਕਰਦਾ ਹੈ।

**ਪ੍ਰਥਮ ਹੀ ਆਨ ਗਿਆਨ ਸੁਰਤਿ ਬਿਸਰਜਿ ਕੈ,**
**ਅਨਹਦ ਨਾਦ ਮ੍ਰਿਗ ਜੁਗਤਿ ਸੁਨਾਏ ਹੈ॥**

***ਅਰਥ :***

(ਦੂਜਾ ਪ੍ਰਮਾਣ ਜਦੋਂ ਸਿੱਖ) ਪਹਿਲੋਂ ਹੀ ਹੋਰਨਾਂ ਗਿਆਨਾਂ (ਸ਼ਬਦ ਸਿਧਾਂਤਾਂ) ਦੀ ਸੋਝੀ ਵਾ ਇਨ੍ਹਾਂ (ਸ਼ਬਦ ਚਰਚਾ-ਮਈ ਗਿਆਨਾਂ) ਦਾ ਸੁਣਨਾ ਤਿਆਗ ਦੇਵੇ ਤਾਂ ਫਿਰ ਹਰਣ ਦੀ ਨਿਆਈਂ ਅਨਹਦ ਨਾਦ (ਦਿਬਜਾ ਧੁਨੀ) ਨੂੰ ਸੁਣਿਆ ਜਾਇਆ ਕਰਦਾ ਹੈ।

**ਪ੍ਰਥਮ ਹੀ ਬਚਨ ਰਚਨ ਹਰਿ ਗੁੰਗ ਸਾਜਿ,**
**ਪਾਛੈ ਕੈ ਅੰਮ੍ਰਿਤ ਰਸ ਅਪਿਓ ਪੀਆਏ ਹੈ॥**

***ਅਰਥ :***

(ਹੋਰ ਸੁਣੋ) ਜਿਵੇਂ ਪਹਿਲੋਂ ਹੀ ਬਚਨ ਦੀ ਰਚਨਾ ਨੂੰ 'ਹਰਿ'—ਤਿਆਗ ਕੇ (ਭੌਰੇ ਦੀ ਨਿਆਈਂ ਗੁੰਜਾਰ ਤਿਆਗ ਕੇ ਮਗਨ ਹੋ ਜਾਣ ਵਾਂਗ) ਗੁੰਗਾ ਬਣਾ ਲਵੇ, ਤਾਂ ਫਿਰ ਪਿਛੋਂ (ਕਿਤੇ) ਅਪਿਓ ਰੂਪ ਅੰਮ੍ਰਿਤ ਰਸ ਨੂੰ ਪੀਆ ਕਰਦਾ ਹੈ।

**ਪੇਖ ਸੁਨ ਅਚਵਤ ਹੀ ਭਏ ਬਿਸਮ ਅਤਿ,**
**ਪਰਮਦਭੁਤ ਅਸਚਰਜ ਸਮਾਏ ਹੈ॥੪੩੨॥**

***ਅਰਥ :***

ਤਾਤਪਰਜ ਇਹ ਹੈ ਕਿ ਦਰਸ਼ਨ ਕਰਦਿਆਂ, ਬਚਨ ਸੁਣਦਿਆਂ (ਤਥਾ ਦਰਸ਼ਨ ਕੀਤੇ, ਉਪਦੇਸ਼ ਸੁਣੇ ਦੇ ਰਸ

ਨੂੰ) 'ਅਚਵਤ'—ਭੁੰਚਦਿਆਂ (ਅਮਲ ਵਿਚ ਲਿਆ ਲਿਆ ਕਮਾਉਂਦਿਆਂ ਜੇ ਗੁਰਮੁਖ ਓਸ ਵਾਹਿਗੁਰੂ ਦੀ ਕੁਦਰਤ ਦੇ ਚਮਤਕਾਰ ਉਪਰ ਹੀ ਦ੍ਰਿਸ਼ਟੀ ਰੱਖਦਾ ਹੋਇਆ) ਅਤਿਅੰਤ ਬਿਸਮਾਦ ਨੂੰ ਪ੍ਰਾਪਤ ਹੋ (ਆਪ ਨੂੰ ਭੁੱਲ) ਜਾਵੇ, ਤਾਂ ਹੀ ਪਰਮ ਅਦਭੁਤ ਅਸਚਰਜ ਰੂਪ ਪਰਮ ਪਦ ਵਿਖੇ ਸਮਾਈ ਪਾਇਆ ਕਰਦਾ ਹੈ।੪੩੨।

***ਭਾਵਾਰਥ :*** ਜੋ ਆਪਣੇ ਆਪ ਨੂੰ ਸੇਵਕ ਕਹਾਉਂਦਾ ਹੈ, ਜੇਕਰ ਉਹ 'ਮਾਨ ਅਭਿਮਾਨ ਮੰਧੇ ਸੋ ਸੇਵਕੁ ਨਾਹੀ' ਸੋ ਜਿਤਨਾ ਚਿਰ ਇਹ ਅਜਿਹਾ ਮਾਨ ਅੰਦਰੋਂ ਗਵਾਉਂਦਾ ਨਹੀਂ ਤਦ ਤਕ ਕਦੀ ਉਸਨੂੰ ਸਾਂਈ ਜੀ ਦੇ ਘਰ ਦਾ ਸੇਵਕ ਨਹੀਂ ਮੰਨਿਆ ਜਾ ਸਕਦਾ। ਕਿਉਂਕਿ ਇਹ ਜਨਮ-ਜਨਮਾਂਤ੍ਰਾਂ ਦੇ ਅਗਿਆਨ ਅਵਿਦਿਆ ਦਾ ਭਟਕਾਇਆ ਹੋਇਆ ਇਉਂ ਆਪਣੀ ਹਠ ਧਰਮੀ 'ਤੇ ਹੀ ਰਹੇਗਾ ਤੇ ਇਸੇ ਕਰਕੇ ਪੂਰੀ ਤਰ੍ਹਾਂ ਗੁਰੂਆਂ ਮਹਾਂਪੁਰਖਾਂ ਦੇ ਉਪਦੇਸ਼ ਦਾ ਸਵਾਗਤ ਨਹੀਂ ਕਰੇਗਾ, ਜਿਸਨੂੰ ਧਿਆਨ ਵਿਚ ਰਖ ਕੇ ਗੁਰੂ ਮਹਾਰਾਜ ਨੇ ਪਹਿਲੇ ਹੀ ਆਪਣੇ ਘਰ ਵਿਚ ਆਉਣ ਵਾਲੇ ਲਈ ਨਿਯਮ ਥਾਪ ਰਖਿਆ ਹੈ ਕਿ :

ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ ॥
ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ ॥੧॥
*(ਪੰਨਾ ੧੧੦੨)*

**ਪ੍ਰ:** ਭਾਈ ਸਾਹਿਬ ਜੀਉ ! ਜਿਸ ਪ੍ਰੇਮ-ਰਸ ਦਾ ਆਪ ਜੀ ਜ਼ਿਕਰ ਕਰਦੇ ਆ ਰਹੇ ਹੋ, ਇਸ ਦੀ ਅੰਦਰ ਜਾਗ੍ਰਤਾ ਕਿਵੇਂ ਹੋ ਆਵੇ ਭਾਵ ਇਹ ਪ੍ਰੇਮ-ਰਸ ਅੰਦਰ ਖਿੜਦਾ ਕਿਵੇਂ ਹੈ, ਇਸ ਬਾਰੇ ਕੋਈ ਉਦਾਹਰਣ ਦਿਓ ਤਾਕਿ ਅਸੀਂ ਭੀ ਉਸਨੂੰ ਅੰਤਰ-ਆਤਮੇ ਉਪਜਾਉਣ ਦਾ ਉੱਦਮ ਕਰੀਏ ?

**ਉ:** ਹੇ ਭਾਈਓ ! ਇਹ ਪ੍ਰੇਮ ਪਦਾਰਥ ਇਕੋ ਹੀ ਸਾਰੇ ਪਦਾਰਥਾਂ ਵਿਚੋਂ ਉੱਤਮ ਤੇ ਅਮੋਲਕ ਪਦਾਰਥ ਮੰਨਿਆ ਹੈ, ਕਿਉਂਕਿ ਜਿਤਨੇ ਭੀ ਹੋਰ ਮਾਇਕੀ ਪਦਾਰਥ ਵੇਖਣ ਵਿਚ ਆਉਂਦੇ ਹਨ ਇਨ੍ਹਾਂ ਸਭ ਨੂੰ ਮਾਇਆ ਵੱਟੇ ਖ਼ਰੀਦਿਆ ਜਾ ਸਕਦਾ ਹੈ, ਕਿਉਂਕਿ ਜੇਕਰ ਇਹ ਪ੍ਰੇਮ ਪਦਾਰਥ ਮਾਇਆ ਰਾਹੀਂ ਖ਼ਰੀਦਿਆ ਜਾ ਸਕਦਾ ਫਿਰ ਤਾਂ ਇਸਨੂੰ ਵੱਡੇ ਵੱਡੇ ਮਾਇਆਧਾਰੀ ਲੋਕ ਹੀ ਖ਼ਰੀਦ ਲਿਆ ਕਰਦੇ ਗ਼ਰੀਬਾਂ ਦੇ ਤਾਂ ਇਹ ਹਿੱਸੇ ਵਿਚ ਹੀ ਨਾ ਆਇਆ ਕਰਦਾ, ਇਸੇ ਭਾਵ ਨੂੰ ਬਾਣੀ ਦੁਆਰੇ ਸਪਸ਼ਟ ਕੀਤਾ ਹੈ, ਜਿਵੇਂ ਕਿ :

ਸੰਮਨ ਜਉ ਇਸ ਪ੍ਰੇਮ ਕੀ ਦਮ ਕ੍ਹਿਹੁ ਹੋਤੀ ਸਾਟ ॥
ਰਾਵਨ ਹੁਤੇ ਸੁ ਰੰਕ ਨਹਿ ਜਿਨਿ ਸਿਰ ਦੀਨੇ ਕਾਟਿ ॥੧॥
ਪ੍ਰੀਤਿ ਪ੍ਰੇਮ ਤਨੁ ਖਚਿ ਰਹਿਆ ਬੀਚੁ ਨ ਰਾਈ ਹੋਤ ॥
ਚਰਨ ਕਮਲ ਮਨੁ ਬੇਧਿਓ ਬੂਝਨੁ ਸੁਰਤਿ ਸੰਜੋਗ ॥੨॥
*(ਚਉਬੋਲੇ ਮ: ੫, ਪੰਨਾ ੧੩੬੩)*

ਸੰਮਨ ਜੀ ਦੁਆਰੇ ਗੁਰੂ ਅਰਜਨ ਦੇਵ ਜੀ ਫ਼ੁਰਮਾਨ ਕਰਦੇ ਹਨ ਕਿ ਹੇ ਭਾਈਓ ! ਜੇ ਪ੍ਰੇਮ ਦੀ ਕੀਮਤ ਕੇਵਲ ਸੰਸਾਰੀ ਮਾਇਆ ਹੀ ਹੁੰਦੀ ਤਾਂ ਰਾਵਣ ਕੋਈ ਕੰਗਾਲ ਨਹੀਂ ਸੀ, ਪਰ ਉਸਨੂੰ ਭੀ ਪ੍ਰੇਮ ਦੇ ਬਦਲ ਵਿਚ ਬਾਰ-ਬਾਰ ਆਪਣੇ ਸਿਰ ਕੱਟ ਕੇ ਦੇਣੇ ਪਏ। ਇਸ ਲਈ ਪ੍ਰੇਮ ਦੇ ਮਾਰਗ ਪਰ ਸਫ਼ਰ ਕਰਨ ਵਾਲੇ ਲਈ ਹਜ਼ੂਰ ਨੇ ਬਾਣੀ ਦੁਆਰੇ ਸੰਬੋਧਨ ਕੀਤਾ ਹੈ, ਜਿਵੇਂ ਕਿ :

ਜਉ ਤਉ ਪ੍ਰੇਮ ਖੇਲਣ ਕਾ ਚਾਉ ॥
ਸਿਰੁ ਧਰਿ ਤਲੀ ਗਲੀ ਮੇਰੀ ਆਉ ॥
ਇਤੁ ਮਾਰਗਿ ਪੈਰੁ ਧਰੀਜੈ ॥
ਸਿਰੁ ਦੀਜੈ ਕਾਣਿ ਨ ਕੀਜੈ ॥੨੦॥
*(ਮ: ੧, ਪੰਨਾ ੧੪੧੨)*

ਭਾਵ, ਹੇ ਸੱਜਨਾਂ ! ਜੇ ਤੈਨੂੰ ਪ੍ਰੇਮ ਦੀ ਖੇਡ ਖੇਡਣ ਦਾ ਚਾਉ ਹੈ, ਤਾਂ ਤੂੰ ਸੀਸ ਨੂੰ ਤਲੀ 'ਤੇ ਰੱਖ ਕੇ ਇਸ ਪ੍ਰੇਮ ਦੀ ਗਲੀ ਵਿਚ ਸਫ਼ਰ ਕਰਨਾ, ਇਸ ਮਾਰਗ 'ਤੇ ਸਫ਼ਰ ਕਰਨ ਵੇਲੇ ਮਨ ਵਿਚ ਮਾਣ ਨੂੰ ਜਨਮ ਨਾ ਦੇਣਾ, ਨਹੀਂ ਤਾਂ ਇਹ ਪ੍ਰੇਮ ਦੀ ਖੇਡ ਬੇਕਾਰ ਚਲੀ ਜਾਵੇਗੀ। ਜਿਨ੍ਹਾਂ ਦੇ ਨਿਰਮਾਨ ਘਟ ਅੰਦਰ ਪ੍ਰੇਮ ਪਦਾਰਥ ਵੱਸ ਗਿਆ ਉਨ੍ਹਾਂ ਦੀ ਮਾਨਸਕ ਅਵਸਥਾ ਦਾ ਜ਼ਿਕਰ ਕਰਦੇ ਹਨ ਕਿ ਹੇ ਭਾਈਓ :

ਪ੍ਰੇਮ ਪਦਾਰਥੁ ਜਿਨ ਘਟਿ ਵਸਿਆ ਸਹਜੇ ਰਹੇ ਸਮਾਈ ॥
ਸਬਦਿ ਰਤੇ ਸੇ ਰੰਗਿ ਚਲੂਲੇ ਰਾਤੇ ਸਹਜਿ ਸੁਭਾਈ ॥੨॥
*(ਸਾਰਗ ਮ: ੩, ਪੰਨਾ ੧੨੩੪)*

ਪਰ ਇਸ ਪ੍ਰੇਮ ਪਦਾਰਥ ਦੀ ਅਮੋਲਕ ਦਾਤ ਕੇਵਲ ਗੁਰੂ ਦੁਆਰੇ ਹੀ ਹਾਸਲ ਹੁੰਦੀ ਹੈ, ਇਸ ਨੂੰ ਪ੍ਰਾਪਤ ਕਰਨ ਦਾ ਹੋਰ ਕੋਈ ਭੀ ਸਾਧਨ ਨਹੀਂ, ਇਸ ਭਾਵ ਨੂੰ ਭੀ ਗੁਰਬਾਣੀ ਵਿਚ ਦਰਸਾਇਆ ਹੈ, ਜਿਵੇਂ ਕਿ :

ਪ੍ਰੇਮ ਪਦਾਰਥੁ ਪਾਈਐ ਗੁਰਮੁਖਿ ਤਤੁ ਵੀਚਾਰੁ ॥
ਸਾ ਧਨ ਆਪੁ ਗਵਾਇਆ ਗੁਰ ਕੈ ਸਬਦਿ ਸੀਗਾਰੁ ॥
ਘਰ ਹੀ ਸੋ ਪਿਰੁ ਪਾਇਆ ਗੁਰ ਕੈ ਹੇਤਿ ਅਪਾਰੁ ॥੫॥
*(ਸ੍ਰੀ ਰਾਗੁ ਮ: ੧, ਪੰਨਾ ੬੧)*

ਗੁਰਮਤੀ ਭਉ ਊਪਜੈ ਭਾਈ ਭਉ ਕਰਣੀ ਸਚੁ ਸਾਰੁ ॥
ਪ੍ਰੇਮ ਪਦਾਰਥੁ ਪਾਈਐ ਭਾਈ ਸਚੁ ਨਾਮੁ ਆਧਾਰੁ ॥੬॥
*(ਸੋਰਠਿ ਮ: ੩, ਪੰਨਾ ੬੩੮)*

ਪ੍ਰੇਮ ਪਦਾਰਥੁ ਲਹੈ ਅਮੋਲੋ॥
ਕਬਹੀ ਨ ਘਾਟਸਿ ਪੂਰਾ ਤੋਲੋ॥

*(ਮਾਰੂ ਮ: ੧, ਪੰਨਾ ੧੦੩੯)*

ਇਸ ਤਰ੍ਹਾਂ ਬਾਣੀ ਵਿਚੋਂ ਸਾਨੂੰ ਹੋਰ ਭੀ ਬਹੁਤ ਉਦਾਹਰਣ ਮਿਲਦੇ ਹਨ ਕਿ ਇਹ ਪ੍ਰੇਮ ਪਦਾਰਥ ਦੀ ਦਾਤ ਗੁਰੂ ਦੇ ਮਿਲਾਪ ਹੋਣ ਨਾਲ ਹੀ ਮਿਲਦੀ ਹੈ, ਪਰ ਜਿਨ੍ਹਾਂ ਪ੍ਰੇਮੀਆਂ ਨੂੰ ਇਹ ਪ੍ਰੇਮ ਪਦਾਰਥ ਦੀ ਦਾਤ ਗੁਰੂ ਦੁਆਰੇ ਪ੍ਰਾਪਤ ਹੋ ਗਈ ਹੈ, ਉਨ੍ਹਾਂ ਨੂੰ ਫਿਰ ਹੋਰ ਕਿਸੇ ਭੀ ਸੰਸਾਰੀ ਬਚਨ-ਬਿਲਾਸ, ਹਾਸ-ਬਿਲਾਸ ਕਰਨ ਵਿਚ ਕੋਈ ਰੁਚੀ ਨਹੀਂ ਰਹਿੰਦੀ। ਇਸੇ ਭਾਵ ਨੂੰ ਮੈਂ ਬਾਣੀ ਤੋਂ ਪ੍ਰੇਰਨਾ ਲੈ ਕੇ ਕੁਝ ਪ੍ਰਤੱਖ ਉਦਾਹਰਣ ਚੰਦ ਸਤਰਾਂ ਦੁਆਰੇ ਅੰਕਤ ਕਰਨ ਦਾ ਯਤਨ ਕੀਤਾ ਹੈ ਕਿ ਜੋ ਸਿੱਖ ਗੁਰੂ ਦੇ ਚਰਨਾਂ ਦੀ ਸ਼ਰਨ ਵਿਚ ਪੁੱਜ ਜਾਂਦਾ ਹੈ ਉਹ ਸਦਾ ਹੀ ਪ੍ਰੇਮ-ਰਸ ਵਿਚ ਮਸਤ ਰਹਿੰਦਾ ਹੈ, ਜਿਵੇਂ ਕਿ :

**ਜਾਤਿ ਸਿਹਿਜਾਸਨ ਜਉ**
**ਕਾਮਨੀ ਜਾਮਨੀ ਸਮੈ,**
**ਗੁਰ ਜਨ ਸੁਜਨ ਕੀ ਬਾਤ ਨ ਸੁਹਾਤ ਹੈ॥**

***ਅਰਥ :***

(ਗੁਰੂ ਦੇ ਪ੍ਰੇਮ ਵਿਚ ਭਿੱਜੇ ਹੋਏ ਸਿੱਖ ਦੀ ਮਾਨਸਕ ਦਸ਼ਾ ਦੱਸਦੇ ਹਨ) 'ਜਉ'—ਜਦ ਰਾਤ੍ਰੀ ਸਮੇਂ 'ਕਾਮਨੀ'—ਇਸਤ੍ਰੀ ਸਿਹਜਾ ਪੁਰ ਆਸਣ ਖ਼ਾਤਰ (ਪਤੀ ਮਿਲਾਪ ਦੀ ਆਸ ਵਿਚ ਸੌਣ ਲਈ) ਜਾਂਦੀ ਹੈ, ਤਾਂ ਓਸ ਵੇਲੇ ਵਡੇਰਿਆਂ 'ਤੇ 'ਸੁਜਨ'—(ਆਪਣਿਆਂ ਜਨਮਿਆਂ) ਬਾਲ ਬੱਚਿਆਂ ਤੱਕ ਦੀ ਭੀ ਗੱਲ ਓਸਨੂੰ ਨਹੀਂ ਸੁਖਾਇਆ ਕਰਦੀ।

**ਹਿਮਕਰ ਉਦਿਤ ਮੁਦਿਤ ਹੈ ਚਕੋਰ ਗਤਿ,**
**ਇਕ ਟਕ ਧਿਆਨ ਕੈ ਸਮਾਰਤ ਨ ਗਾਤ ਹੈ॥**

***ਅਰਥ :***

(ਹੋਰ ਸੁਣੋ, ਜਿਵੇਂ) ਚੰਦ੍ਰਮਾ ਦੇ ਉਦੇ ਹੋਇਆਂ ਚਕੋਰ ਦੀ 'ਗਤਿ'—ਦਸ਼ਾ ਪ੍ਰਸੰਨਤਾ-ਭਰੀ ਹੋ ਜਾਇਆ ਕਰਦੀ ਹੈ, ਤੇ ਐਸਾ ਇਕ-ਟਕ ਓਸਦਾ ਧਿਆਨ (ਦਰਸ਼ਨ ਵਿਚ) ਲਗ ਜਾਂਦਾ ਹੈ, ਕਿ 'ਗਾਤ'—ਸਰੀਰ ਨੂੰ ਭੀ ਚੇਤੇ ਨਹੀਂ ਰੱਖਿਆ ਕਰਦਾ।

**ਜੈਸੇ ਮਧੁਕਰ ਮਕਰੰਦ ਰਸ ਲੁਭਿਤ ਹੈ,**
**ਬਿਸਮ ਕਮਲ ਦਲ ਸੰਪਟ ਸਮਾਤ ਹੈ॥**

***ਅਰਥ :***

ਜਿਸ ਤਰ੍ਹਾਂ ਭੌਰਾ ਮਕਰੰਦ ਰਸ ਉਪਰ ਲੁਭਾਇਮਾਨ ਹੋ ਕੇ 'ਬਿਸਮ'—ਆਪਣੀ ਸਮਤਾ ਤਿਆਗ ਕੇ (ਭਾਵ ਆਪੇ ਦੀ ਸੁਧ ਭੁਲ ਕੇ) ਕੌਲ ਫੁਲ ਦਿਆਂ 'ਦਲ'—ਪੱਤਰਾਂ ਦੇ ਸੰਪਟ (ਡੱਬੇ) ਵਿਚ ਸਮਾ ਜਾਇਆ ਕਰਦਾ ਹੈ।

**ਤੈਸੇ ਗੁਰ ਚਰਨ ਸਰਨਿ ਚਲਿ ਜਾਤਿ ਸਿਖ,**
**ਦਰਸ ਪਰਸ ਪ੍ਰੇਮ ਰਸ ਮੁਸਕਾਤਿ ਹੈ॥੪੩੩॥**

***ਅਰਥ :***

ਤਿਸੇ ਪ੍ਰਕਾਰ ਹੀ ਸਤਿਗੁਰਾਂ ਦੇ ਚਰਨਾਂ ਵਿਚ ਚੱਲ ਕੇ ਜਾਂਦਾ ਹੈ (ਜਦੋਂ) ਸਿੱਖ ਤਾਂ ਉਹ ਭੀ ਦਰਸ਼ਨ ਕਰਦਿਆਂ ਤੇ ਸਤਿਗੁਰਾਂ ਦੇ ਚਰਨ ਸਪਰਸ਼ਦਿਆਂ ਵਾ ਬਚਨ ਬਿਲਾਸ ਕਹਿੰਦਿਆਂ ਸੁਣਦਿਆਂ ਪ੍ਰੇਮ-ਰਸ ਵਿਚ ਹੀ 'ਮੁਸਕਾਤਿ'—ਗੁਰਚਿਆ ਕਰਦਾ ਹੈ—ਭਾਵ ਪ੍ਰੇਮ-ਰਸ ਵਿਚ ਮਗਨ ਹੋ ਖਿੜਿਆ ਮੰਦ-ਮੰਦ ਹਾਸ-ਰਸ ਨੂੰ ਪ੍ਰਾਪਤ ਹੋਇਆ ਕਰਦਾ ਹੈ।੪੩੩।

***ਭਾਵਾਰਥ :*** ਪ੍ਰੇਮ ਪਦਾਰਥ ਦੀ ਕਹਾਣੀ ਅਕੱਥ ਹੈ ਜਿਸਨੂੰ ਕਿਸੇ ਰੂਪ ਵਿਚ ਭੀ ਕਥਨ ਨਹੀਂ ਕੀਤਾ ਜਾ ਸਕਦਾ, ਇਸ ਅਵਸਥਾ ਨੂੰ ਓਹੀ ਪ੍ਰੇਮੀ ਅਨੁਭਵ ਕਰਦੇ ਹਨ, ਜਿਨ੍ਹਾਂ ਨੂੰ ਇਸ ਪ੍ਰੇਮ-ਰਸ ਦੀ ਪ੍ਰਾਪਤੀ ਹੋਈ ਹੈ।

**ਪ੍ਰ:** ਭਾਈ ਸਾਹਿਬ ਜੀਉ! ਗੁਰੂ ਦੇ ਮਾਰਗ ਵਿਚ ਟੁਰਨ ਵਾਲੇ ਲੋਕ ਤਾਂ ਬਹੁਤ ਵੇਖਣ ਵਿਚ ਆਉਂਦੇ ਹਨ, ਪਰ ਉਨ੍ਹਾਂ ਵਿਚੋਂ ਕੌਣ ਉਹ ਮਨੁੱਖ ਹੈ, ਜਿਸਨੂੰ ਸਹੀ ਰੂਪ ਵਿਚ ਸਹੀ ਫਲ ਮਿਲਦਾ ਹੈ?

**ਉ:** ਹੇ ਭਾਈਓ! ਇਸ ਪੱਖ ਨੂੰ ਜਦੋਂ ਮੈਂ ਤਾਂ ਗੁਰਬਾਣੀ ਦੁਆਰੇ ਵੀਚਾਰਦਾ ਹਾਂ ਤਾਂ ਇਹੋ ਜਾਣਕਾਰੀ ਮਿਲਦੀ ਹੈ ਕਿ ਗੁਰੂ ਦੀ ਸ਼ਰਨ ਵਿਚ ਜਿਤਨੇ ਭੀ ਸਜਨ ਆਉਂਦੇ ਹਨ, ਉਨ੍ਹਾਂ ਸਭਨਾਂ ਵਿਚੋਂ ਉਨ੍ਹਾਂ ਹੀ ਵਿਅਕਤੀਆਂ ਦਾ ਆਉਣਾ ਸਫਲ ਹੈ, ਜਿਨ੍ਹਾਂ ਨੇ ਗੁਰੂ ਦੇ ਉਪਦੇਸ਼ ਨੂੰ ਧਾਰਨ ਕੀਤਾ ਹੈ, ਗੁਰੂ ਦੇ ਫ਼ੁਰਮਾਨ ਨੂੰ ਧਾਰਨ ਤੋਂ ਸੱਖਣੇ ਉਹ ਭਾਵੇਂ ਸਾਰੀ ਉਮਰ ਭਰ ਹੀ ਗੁਰੂ ਦੀ ਸ਼ਰਨ ਵਿਚ ਆ ਕੇ ਕਈ ਪ੍ਰਕਾਰ ਦੀ ਸੇਵਾ ਕਰਦੇ ਰਹਿਣ ਤਾਂ ਉਨ੍ਹਾਂ ਦੀ ਹਰ ਪ੍ਰਕਾਰ ਦੀ ਸੇਵਾ ਨਿਸਫਲ ਚਲੀ ਜਾਂਦੀ ਹੈ, ਗੁਰੂ ਫ਼ੁਰਮਾਨ ਹੈ, ਜਿਵੇਂ ਕਿ :

ਕਾਮੁ ਨ ਬਿਸਰਿਓ ਕ੍ਰੋਧੁ ਨ ਬਿਸਰਿਓ
ਲੋਭੁ ਨ ਛੂਟਿਓ ਦੇਵਾ॥
ਪਰ ਨਿੰਦਾ ਮੁਖ ਤੇ ਨਹੀ ਛੂਟੀ
ਨਿਫਲ ਭਈ ਸਭ ਸੇਵਾ॥੧॥.....

ਹਿੰਸਾ ਤਉ ਮਨ ਤੇ ਨਹੀ ਛੂਟੀ
ਜੀਅ ਦਇਆ ਨਹੀ ਪਾਲੀ॥
ਪਰਮਾਨੰਦ ਸਾਧ ਸੰਗਤਿ ਮਿਲਿ
ਕਥਾ ਪੁਨੀਤ ਨ ਚਾਲੀ॥੩॥੧॥੬॥ *(ਪੰਨਾ ੧੨੫੩)*

ਕਾਮੁ ਕ੍ਰੋਧੁ ਅਹੰਕਾਰੁ ਤਜੀਅਲੇ
ਲੋਭੁ ਮੋਹੁ ਤਿਸ ਮਾਇਆ॥ *(ਗੂਜਰੀ ਮ: ੧, ਪੰਨਾ ੫੦੩)*

ਕਾਮੁ ਕ੍ਰੋਧੁ ਅਹੰਕਾਰੁ ਨਿਵਾਰੈ
ਗੁਰ ਕੈ ਸਬਦਿ ਸੁ ਸਮਝ ਪਰੀ॥
*(ਰਾਮਕਲੀ ਮ: ੧, ਪੰਨਾ ੯੩੯)*

ਕਾਮੁ ਕ੍ਰੋਧੁ ਅਹੰਕਾਰੁ ਬਿਨਸੈ ਮਿਟੈ ਸਗਲ ਉਪਾਧਿ॥੨॥
ਅਟਲ ਅਛੇਦ ਅਭੇਦ ਸੁਆਮੀ ਸਰਣਿ ਤਾ ਕੀ ਆਉ॥
ਚਰਣ ਕਮਲ ਅਰਾਧਿ ਹਿਰਦੈ
ਏਕ ਸਿਉ ਲਿਵ ਲਾਉ॥੩॥ *(ਗੁਜਰੀ ਮ: ੫, ਪੰਨਾ ੫੦੧)*

ਮੁਖਿ ਨਿੰਦਾ ਆਖਾ ਦਿਨੁ ਰਾਤਿ॥
ਪਰ ਘਰੁ ਜੋਹੀ ਨੀਚ ਸਨਾਤਿ॥
ਕਾਮੁ ਕ੍ਰੋਧੁ ਤਨਿ ਵਸਹਿ ਚੰਡਾਲ॥
ਧਾਣਕ ਰੂਪਿ ਰਹਾ ਕਰਤਾਰ॥੨॥
*(ਸ੍ਰੀ ਰਾਗੁ ਮ: ੧, ਪੰਨਾ ੨੪)*

ਕਾਮੁ ਕ੍ਰੋਧੁ ਨਿੰਦਾ ਪਰਹਰੀਆ
ਕਾਢੇ ਸਾਧੂ ਕੈ ਸੰਗਿ ਮਾਰਿ॥
ਜਨਮੁ ਪਦਾਰਥੁ ਗੁਰਮੁਖਿ ਜੀਤਿਆ
ਬਹੁਰਿ ਨ ਜੂਐ ਹਾਰਿ॥੧॥ *(ਸਾਰਗ ਮ: ੫, ਪੰਨਾ ੧੨੨੫)*

ਇਸ ਲਈ ਬਾਣੀ ਦੁਆਰੇ ਸੰਕੇਤ ਮਿਲਦਾ ਹੈ ਕਿ ਗੁਰੂ ਦੇ ਦਰ 'ਤੇ ਆਉਂਦੇ ਤਾਂ ਬਹੁਤ ਲੋਕ ਹਨ, ਪਰ ਆਉਣਾ ਉਨ੍ਹਾਂ ਲੋਕਾਂ ਦਾ ਹੀ ਕਬੂਲ ਹੁੰਦਾ ਹੈ, ਜਿਨ੍ਹਾਂ ਨੇ ਗੁਰੂ ਦੇ ਉਪਦੇਸ਼ ਨੂੰ ਹਿਰਦੇ ਅੰਦਰ ਧਾਰਨ ਕੀਤਾ ਹੈ। ਜਿਵੇਂ ਕਿ

ਸੇਵਕ ਸਿਖ ਪੂਜਣ ਸਭਿ ਆਵਹਿ
ਸਭਿ ਗਾਵਹਿ ਹਰਿ ਹਰਿ ਊਤਮ ਬਾਨੀ॥
ਗਾਵਿਆ ਸੁਣਿਆ ਤਿਨ ਕਾ ਹਰਿ ਥਾਇ ਪਾਵੈ
ਜਿਨ ਸਤਿਗੁਰ ਕੀ ਆਗਿਆ
ਸਤਿ ਸਤਿ ਕਰਿ ਮਾਨੀ॥੧॥
*(ਧਨਾਸਰੀ ਮ: ੪, ਪੰਨਾ ੬੬੯)*

ਭਾਵ ਹੈ ਜੋ ਗੁਰੂ ਦੇ ਦਰ 'ਤੇ ਨਿਰਮਾਨ ਹੋ ਕੇ ਸ਼ਰਨ ਪ੍ਰਾਪਤ ਕਰਦਾ ਹੈ ਉਸਨੂੰ ਅਵੱਸ਼ ਹੀ ਫਲ ਪ੍ਰਾਪਤ ਹੋਵੇਗਾ। ਸੋ, ਮੈਂ ਭੀ ਗੁਰਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਚੰਦ ਉਦਾਹਰਣਾਂ ਦੁਆਰੇ ਅੰਕਤ ਕੀਤਾ ਹੈ, ਜਿਵੇਂ ਕਿ :

**ਆਵਤ ਹੈ ਜਾ ਕੈ ਭੀਖ ਮਾਗਨਿ ਭਿਖਾਰੀ ਦੀਨ,**
**ਦੇਖਤ ਅਧੀਨਹਿ ਨਿਰਾਸੋ ਨ ਬਿਡਾਰਿ ਹੈ॥**

*ਅਰਥ :*

(ਪਹਿਲਾ ਉਦਾਹਰਣ ਦੇਂਦੇ ਹਨ ਕਿ) ਜਿਸ ਕਿਸੇ ਦੇ (ਪਾਸ) ਦੀਨ (ਗ਼ਰੀਬ) ਭਿਖਾਰੀ ਭਿਖਿਆ ਮੰਗਣ ਲਈ ਆਉਂਦਾ ਹੈ ਤਾਂ ਉਸਦੀ ਅਧੀਨਗੀ ਨੂੰ ਦੇਖ ਕੇ (ਉਹ) ਉਸ ਨੂੰ ਨਿਰਾਸ ਨਹੀਂ ਮੋੜਿਆ ਕਰਦਾ।

**ਬੈਠਤ ਹੈ ਜਾ ਕੈ ਦੁਆਰ**
**ਆਸਾ ਕੈ ਬਿਡਾਰ ਸ੍ਵਾਨ,**
**ਅੰਤ ਕਰੁਨਾ ਕੈ ਤੋਰਿ ਟੂਕਿ ਤਾਹਿ ਡਾਰਿ ਹੈ॥**

*ਅਰਥ :*

(ਹੋਰ ਸੁਣੋ) ਜਿਸ ਦੇ ਦੁਆਰੇ (ਹੋਰਨਾਂ) ਆਸਾਂ ਨੂੰ ਤਿਆਗ ਕੇ ਕੁੱਤਾ ਬੈਠ ਜਾਵੇ, ਓੜਕ ਨੂੰ ਦਇਆ ਕਰਕੇ ਉਹ ਟੁਕੜਾ ਤੋੜ ਕੇ ਉਸਨੂੰ ਪਾ ਹੀ ਦਿਆ ਕਰਦਾ ਹੈ।

**ਪਾਇਨ ਕੀ ਪਨਹੀ ਰਹਤ ਪਰਹਰੀ ਪਰੀ,**
**ਤਾਹੂ ਕਾਹੂ ਕਾਜਿ ਉਠਿ ਚਲਤ ਸਮਾਰਿ ਹੈ॥**

*ਅਰਥ :*

ਜਿਵੇਂ, ਪੈਰਾਂ ਦੀ ਜੁੱਤੀ ਪਰੇ ਤਿਆਗੀ ਪਈ ਰਹਿੰਦੀ ਹੈ, ਪਰ ਕਿਸੇ ਕਾਰਜ ਲਈ ਉਠ ਕੇ ਤੁਰਦਿਆਂ ਹੋਇਆਂ ਤਿਸਨੂੰ ਭੀ (ਸਭੇ) ਲੋਕ ਸੰਭਾਲ ਹੀ ਲੈਂਦੇ ਹਨ।

**ਛਾਡਿ ਅਹੰਕਾਰ ਛਾਰ ਹੋਇ ਗੁਰ ਮਾਰਗ ਮੈ,**
**ਕਬਹੂ ਕੈ ਦਇਆ ਕੈ**
**ਦਇਆਲ ਪਗਿ ਧਾਰਿ ਹੈ॥੪੩੪॥**

*ਅਰਥ :*

(ਇਸੇ ਤਰ੍ਹਾਂ ਹੀ) ਅਹੰਕਾਰ (ਹਉਮੈਂ ਦੀ ਗ਼ਰੂਰੀ) ਨੂੰ ਤਿਆਗ ਕੇ ਜੇਕਰ (ਸਿੱਖ) ਸਤਿਗੁਰੂ ਦੇ ਮਾਰਗ ਵਿਚ ਧੂੜੀ ਹੋਇਆ ਪਿਆ ਰਹੇ ਤਾਂ (ਜ਼ਰੂਰ ਹੀ) ਕਦੀ ਕੁ (ਉਹ ਭੀ) ਦਿਆਲੂ ਦਇਆ ਕਰਕੇ ਚਰਣੀ ਪਾ ਹੀ ਲਿਆ ਕਰਦੇ ਹਨ।੪੩੪।

***ਭਾਵਾਰਥ :*** ਕਈ ਲੋਕਾਂ ਨੂੰ ਇਸੀ ਪ੍ਰਕਾਰ ਵੇਖਿਆ ਜਾਂਦਾ ਹੈ ਕਿ ਉਹ ਲੋਕ ਲੋਕਾਂ ਦੇ ਦੇਖਾ-ਦੇਖੀ ਚਾਅ ਪੈਦਾ ਕਰਕੇ ਸਤਿਸੰਗ ਵਿਚ ਐਡੇ ਉਤਾਵਲੇ ਹੋ ਕੇ ਆਉਂਦੇ ਹਨ, ਕਿ ਮਾਨੋਂ ਆਉਂਦਿਆਂ ਹੀ 'ਨਦਰੀ ਨਦਰਿ ਨਿਹਾਲ' ਵਾਲਾ

ਚਮਤਕਾਰ ਦੇਖ ਲੈਣ। ਘੱਟੋ ਘੱਟ ਉਨ੍ਹਾਂ ਨੂੰ ਇਤਨਾ ਭੀ ਯਤਨ ਕਰਨਾ ਗਵਾਰਾ ਨਹੀਂ ਹੁੰਦਾ ਕਿ ਉਹ ਸਤਿਗੁਰਾਂ ਦੇ ਨਿਯਮਾਂ ਨੂੰ ਹੀ ਜਾਣ ਸਕਣ। ਗੁਰੂ ਮਹਾਰਾਜ ਨੇ ਉਚਾਰਨ ਕੀਤਾ ਹੈ, ਕਿ 'ਸਤਿਗੁਰੁ ਸਿਖ ਕੇ ਬੰਧਨ ਕਾਟੈ॥ ਗੁਰ ਕਾ ਸਿਖੁ ਬਿਕਾਰ ਤੇ ਹਾਟੈ॥' ਇਸ ਬਚਨ ਦਾ ਵਰਤੋਂ ਦੇ ਰੂਪ ਵਿਚ ਸਮਝ ਲੈਣਾ ਹੀ 'ਨਦਰੀ ਨਦਰਿ ਨਿਹਾਲ' ਹੋਣ ਦਾ ਕਾਰਨ ਹੈ। ਪਰ ਇਹ ਤਦ ਹੁੰਦਾ ਹੈ ਜਦ ਸਿੱਖ ਆਪ ਨੂੰ ਸੱਚਾ ਸ਼ਰਣਗਤ ਹੋਣ ਦਾ ਸਬੂਤ ਦੇਵੇ ਅਤੇ ਸਬਰ ਨਾਲ ਤੱਕੇ ਕਿ ਸਤਿਗੁਰੂ ਫੇਰ ਕੀਹ ਆਪਣੇ ਪ੍ਰਭਾਵ ਦਾ ਚਮਤਕਾਰ ਵਿਖਾਉਂਦੇ ਹਨ।

ਪ੍ਰ: ਕਿਉਂ ਭਾਈ ਸਾਹਿਬ ਜੀਉ! ਕੀ ਵਾਹਿਗੁਰੂ ਜੀ ਦੀ ਪ੍ਰਸੰਨਤਾ ਵਾਸਤੇ ਕਿਸੇ ਵਧੇਰੇ ਭੇਟਾ ਕਰਨ ਦਾ ਭੀ ਕੋਈ ਸੰਕੇਤ ਹੈ? ਇਸ ਬਾਰੇ ਆਪ ਜੀ ਦੇ ਕੀ ਵੀਚਾਰ ਹਨ, ਭਾਵ ਵਾਹਿਗੁਰੂ ਨੂੰ ਪ੍ਰਸੰਨ ਕਰਨ ਲਈ ਵੱਧ ਤੋਂ ਵਧ ਕਿਤਨੀ ਕੁ ਭੇਟਾ ਕਬੂਲ ਹੁੰਦੀ ਹੈ, ਇਸ ਦੀ ਭੀ ਜਾਣਕਾਰੀ ਦਿਓ?

ਧ੍ਰ: ਹੇ ਭਾਈਓ! ਅਸਲ ਵਿਚ ਵਾਹਿਗੁਰੂ ਦੇ ਦਰ ਵਿਚ ਤਾਂ ਬੇ-ਪ੍ਰਵਾਹੀ ਦਾ ਲੇਖਾ ਹੈ, ਉਹ ਘੱਟ ਵੱਧ ਭੇਟਾ ਵੱਲ ਨਹੀਂ ਤੱਕਿਆ ਕਰਦੇ ਉਹ ਤਾਂ ਕੇਵਲ ਭਾਵਨਾ ਨੂੰ ਹੀ ਕਬੂਲ ਕਰਦੇ ਹਨ ਭਾਵ ਉਹ ਤਾਂ ਅਲਪ-ਮਾਤ੍ਰ ਭੇਟਾ ਵਜੋਂ ਅਪਰੰਪਾਰ ਬਖ਼ਸ਼ਸ਼ਾਂ ਬਖ਼ਸ਼ ਦੇਂਦੇ ਹਨ, ਭਾਵ ਜਿਸਦੀ ਭਾਵਨਾ ਨੂੰ ਤੱਕ ਕੇ ਪ੍ਰਭੂ ਜੀ ਉਸ ਦੀ ਅਰਦਾਸ ਨੂੰ ਮੰਨ ਲੈਣ ਉਸੇ ਨੂੰ ਹੀ ਸਾਰੇ ਸੁਖ ਪ੍ਰਾਪਤ ਹੋ ਜਾਂਦੇ ਹਨ, ਇਸੇ ਭਾਵ ਨੂੰ ਮੁਖ ਰੱਖ ਕੇ ਮੈਂ ਚੰਦ ਸਤਰਾਂ ਵਿਚ ਚੰਦ ਉਦਾਹਰਣ ਦਿਤੇ ਹਨ, ਜਿਵੇਂ ਕਿ:

**ਦ੍ਰੋਪਤੀ ਕੁਪੀਨ ਮਾਤ੍ਰ ਦਈ ਜਉ ਮੁਨੀਸਰਹਿ,**
**ਤਾਂ ਤੇ ਸਭਾ ਮਧਿ ਬਹਿਓ ਬਸਨ ਪ੍ਰਵਾਹ ਜੀ॥**

***ਅਰਥ :***

(ਹੇ ਭਾਈਓ!) 'ਜਉ'—ਜਯੋਂ ਕਰਕੇ (ਜਿਵੇਂ) ਮੁਨੀਆਂ ਦੇ ਈਸ਼ੂਰ-(ਮੁਨੀਰਾਜ ਦੁਰਬਾਸ਼ਾ ਜੀ) ਨੂੰ ਇਕ ਕੁਪੀਨ ਮਾਤ੍ਰ ਲੀੜਾ ਪਾੜ ਕੇ ਦ੍ਰੋਪਤੀ ਨੇ (ਨਦੀ ਦੇ ਪ੍ਰਵਾਹ ਵਿਚ ਉਸਦੀ ਕੁਪੀਨ ਰੁੜ੍ਹ ਜਾਣ ਕਰਕੇ ਨੰਗੇਜ਼ ਕੱਜਣ ਲਈ) ਦਿੱਤਾ, ਤਾਂ ਉਸ (ਲੀਰ ਮਾਤ੍ਰ) ਉਸ (ਦਾਨ) ਤੋਂ ਸਭਾ ਅੰਦਰ (ਦੁਰਯੋਧਨ ਦੇ ਉਸਨੂੰ ਨੰਗਿਆਂ ਕਰਾਉਣ ਸਮੇਂ) 'ਬਸਨ ਪ੍ਰਵਾਹ'—ਬਸਤ੍ਰਾਂ ਦਾ ਮਾਨੋਂ ਪ੍ਰਵਾਹ (ਹੁੱਲੜ੍ਹ) ਹੀ (ਓਸਦੇ ਢੱਕੀ ਰੱਖਣ ਖ਼ਾਤਰ) ਵਗ ਤੁਰਿਆ ਸੀ।

**ਤਨਕ ਤੰਦੁਲ ਜਗਦੀਸਹਿ ਦਏ ਸੁਦਾਮਾ,**
**ਤਾਂ ਤੇ ਪਾਏ ਚਤੁਰ ਪਦਾਰਥ ਅਥਾਹ ਜੀ॥**

***ਅਰਥ :***

(ਇਸੇ ਤਰ੍ਹਾਂ) ਸੁਦਾਮੇ ਭਗਤ ਨੇ 'ਜਗਦੀਸਹਿ'—ਜਗਤ ਪ੍ਰਤਾਪੀ ਸ੍ਰੀ ਕ੍ਰਿਸ਼ਨ ਦੇਵ ਜੀ ਨੂੰ 'ਤਨਕ ਤੰਦੁਲ'—ਥੋੜ੍ਹੇ ਮਾਤ੍ਰ (ਮੁੱਠੀ ਭਰ) ਚੌਲ ਦਿੱਤੇ ਸਨ ਤੇ ਓਸ (ਭੇਟ) ਤੋਂ ਹੀ ਓਸਨੇ ਚਾਰੋਂ ਪਦਾਰਥ ਹੀ ਅਥਾਹ (ਬੇਅੰਤ) ਰੂਪ ਵਿਚ ਪਾ ਲਏ ਸਨ।

**ਦੁਖਿਤ ਗਜਿੰਦ ਅਰਬਿੰਦ ਗਹਿ ਭੇਟ ਰਾਖੈ,**
**ਤਾਂ ਕੈ ਕਾਜੈ ਚਕ੍ਰਪਾਨਿ ਆਨਿ ਗ੍ਰਸੇ ਗ੍ਰਾਹ ਜੀ॥**

***ਅਰਥ :***

(ਹੋਰ ਸੁਣੋ, ਇਸੇ ਤਰ੍ਹਾਂ) 'ਗਜਿੰਦ'—ਐਰਾਵਤ ਜੂਥਪ ਹਾਥੀ ਨੇ (ਨਦੀ ਤੋਂ ਪਾਣੀ ਪੀਣ ਲਗਿਆਂ ਗ੍ਰਾਹ—ਤੰਦੂਏ ਦ੍ਵਾਰੇ ਗ੍ਰਸਿਆ ਜਾ ਕੇ) ਦੁਖੀ ਹੋਇਆਂ (ਆਰਤ ਨਾਦ ਕਰਦਿਆਂ) ਕੌਲ ਫੁੱਲ ਤੋੜ ਕੇ (ਭਗਵਾਨ) ਦੇ ਭੇਟਾ ਰੱਖੀ (ਅਰਥਾਤ ਇਕ ਕੌਲ ਮਾਤ੍ਰ ਨੂੰ ਮਨ ਕਰਕੇ ਅਰਪਿਆ) ਜਿਸ ਤੋਂ ਰੀਝ ਕੇ 'ਚਕ੍ਰਪਾਨਿ'—ਸੁਦਰਸ਼ਨ ਚੱਕ੍ਰ ਹੈ, ਜਿਨ੍ਹਾਂ ਦੇ ਹੱਥ ਵਿਚ ਐਸੇ ਭਗਵਾਨ ਵਿਸ਼ਨੂੰ ਨੇ 'ਤਾ ਕੈ ਕਾਜੈ ਆਨਿ' ਬੈਕੁੰਠ ਲੋਕ ਤੋਂ ਤਿਸਦੇ ਵਾਸਤੇ ਆ ਕੇ 'ਗ੍ਰਾਹ ਗ੍ਰਸੇ'—ਉਸ ਤੰਦੂਏ ਨੂੰ ਨਪੀੜ ਘੱਤਿਆ—ਭਾਵ ਐਰਾਵਤ ਦੀ ਇਉਂ ਰਖਿਆ ਕਰ ਲਈ।

**ਕਹਾਂ ਕੋਊ ਕਰੈ ਕਛੂ ਹੋਤ ਨ ਕਾਹੂ ਕੇ ਕੀਏ,**
**ਜਾ ਕੀ ਪ੍ਰਭ ਮਾਨਿ ਲੇਹਿ**
**ਸਭੈ ਸੁਖ ਤਾਹਿ ਜੀ॥੪੩੫॥**

***ਅਰਥ :***

(ਜਿਸ ਤੋਂ ਸਿੱਧ ਹੈ ਕਿ) 'ਕਾਹੂ ਕੇ ਕੀਏ ਕਛੂ ਨ ਹੋਤ'—ਕਿਸੇ ਦੇ ਕੀਤਿਆਂ ਕੁਛ ਨਹੀਂ ਹੋ ਸਕਦਾ, ਇਸ ਲਈ ਕਿਸ ਵਾਸਤੇ ਕੋਈ (ਕੁਛ) ਕਰਦਾ ਫਿਰੇ, (ਇਥੇ ਤਾਂ) 'ਜਾ ਕੀ'—ਜਿਸ ਕਿਸੇ ਦੀ ਵਾਹਿਗੁਰੂ ਮੰਨ ਲਵੇ, ਤਿਸਨੂੰ ਹੀ ਸਾਰੇ ਸੁਖ ਪ੍ਰਾਪਤ ਹੋਇਆ ਕਰਦੇ ਹਨ। (ਤਾਂ ਤੇ ਕਰਨ ਉਹ ਕੁਛ ਹੀ ਕਰਨਾ ਚਾਹੀਏ, ਜਿਸ ਵਿਚ ਵਾਹਿਗੁਰੂ ਦੀ ਪ੍ਰਸੰਨਤਾ ਹੋ ਸਕੇ)।੪੩੫।

***ਭਾਵਾਰਥ :*** ਹੇ ਭਾਈਓ! ਗੁਰੂ ਦੀ ਸ਼ਰਨ ਵਿਚ ਆਉਂਦੇ ਸਾਰ ਅਰਪਣ ਦਾ ਕਿਉਂ ਨਾ ਮਹਾਨ ਫਲ ਪ੍ਰਾਪਤ ਹੋਵੇਗਾ,

ਜਦ ਕਿ ਓਸਦੇ ਘਰ ਵਿਚ ਤੁਛ ਭੇਟਾ ਦੇ ਬਦਲੇ ਅਨਟੁਟ ਬਖ਼ਸ਼ਸ਼ਾਂ ਧੁਰ ਤੋਂ ਹੀ ਪ੍ਰਾਪਤ ਹੁੰਦੀਆਂ ਆ ਰਹੀਆਂ ਹਨ— ਅਧਿਕਾਰੀ ਜਨਾਂ ਦਾ ਹੌਸਲਾ ਦ੍ਰਿੜ੍ਹ ਕਰਨ ਖ਼ਾਤਰ ਇਹ ਉਦਾਹਰਣ ਦਿਤੇ ਗਏ ਹਨ, ਕਿਉਂਕਿ ਉਦਾਹਰਣਾਂ ਰਾਹੀਂ ਵਾਰਤਾ ਨੂੰ ਅਧਿਕ ਪ੍ਰੌੜ੍ਹਤਾ ਮਿਲ ਜਾਇਆ ਕਰਦੀ ਹੈ, ਜਿਵੇਂ ਕਿ :

(੧) ਨਦੀ ਵਿਚ ਇਸ਼ਨਾਨ ਕਰਦੇ ਇਕ ਰਿਖੀ ਦੁਰਬਾਸ਼ੇ ਦੀ ਕੁਪੀਨ ਰੁੜ੍ਹ ਗਿਆਂ ਤੱਕ ਕੇ ਰਾਜ-ਕੁਮਾਰੀ ਦ੍ਰੋਪਤੀ ਦਾ ਆਪਣੀ ਸਖੀਆਂ ਸਮੇਤ ਕੁਛ ਉਪਰਲੇ ਪਾਸੇ ਨਹਾਉਂਦਿਆਂ ਹੋਇਆਂ ਸਾੜ੍ਹੀ ਨਾਲੋਂ ਕੱਪੜਾ ਪਾੜ ਕੇ ਨੰਗੇਜ਼ ਕੱਜਨ ਖ਼ਾਤਰ ਸੁੱਟਣਾ। ਜਿਸ 'ਤੇ ਪ੍ਰਸੰਨ ਹੋ ਕੇ ਰਿਖੀ ਦਾ ਵਰ ਦੇਣਾ ਕਿ ਹੇ ਪੁੱਤ੍ਰੀ! ਮੇਰੇ ਨੰਗੇਜ਼ ਬਦਲੇ ਕਰਤਾਰ ਔਕੜ ਸਮੇਂ ਤੇਰਾ ਭੀ ਨੰਗੇਜ਼ ਕੱਜੇਗਾ। ਜੋ ਦੁਰਯੋਧਨ ਰਾਜੇ ਦੇ ਅਨੰਤ ਯਤਨ ਕਰਦਿਆਂ ਭੀ, ਭੀੜ ਪਈ 'ਤੇ ਨੰਗੀ ਨਾ ਹੀ ਕੀਤੀ ਜਾ ਸਕੀ। ਇਉਂ ਥੋੜਾ ਕੱਪੜਾ ਬੇਅੰਤ ਹੋ ਫਲਿਆ।

(੨) ਸੁਦਾਮਾ ਤੇ ਕ੍ਰਿਸ਼ਨ ਦੋਵੇਂ ਗੁਰ-ਭਾਈ ਹੋਏ ਹਨ। ਇਕ ਵਾਰ ਜੰਗਲ ਵਿਚ ਗਊਆਂ ਚਰਾਉਣ ਸਮੇਂ ਬਾਹਰ ਗਿਆਂ ਕ੍ਰਿਸ਼ਨ ਜੀ ਦਾ ਹਿੱਸਾ ਭੀ ਸੁਦਾਮਾ ਖਾ ਗਿਆ ਸੀ, ਜਿਸਦਾ ਬਦਲਾ ਓਸਨੂੰ ਦਰਿਦਰ ਵਰਤ ਗਿਆ। ਜੋ ਕਾਲ ਪਾ ਕੇ ਮੁੱਠੀ ਭਰ ਚੌਲ ਦ੍ਵਾਰਕਾ ਜਾ ਕੇ ਕ੍ਰਿਸ਼ਨ ਦੇਵ ਦੇ ਅਰਪਨ ਕਰਨ ਤੋਂ ਧਨ ਧਾਨਜ ਅਰੁ ਸ੍ਵਰਨ ਮੰਦਰਾਂ ਦੇ ਰੂਪ ਹੋ ਫਲਿਆ।

(੩) ਗਜ ਤੇ ਗ੍ਰਾਹ ਪਿਛਲੇ ਜਨਮ ਦੇ ਗੰਧਰਬ ਸਨ ਅਤੇ ਆਪਣੀ ਗੰਧਰਬ ਵਿਦਿਆ ਦੇ ਅਭਿਮਾਨ ਕਾਰਨ ਇਕ ਰਿਖੀ ਦ੍ਵਾਰੇ ਸਰਾਪੇ ਜਾ ਕੇ ਗਜ ਤੇ ਗ੍ਰਾਹ ਬਣੇ ਸਨ। ਨਦੀ ਉਪਰ ਜਲ ਪਾਨ ਗਿਆਂ ਗਜ ਤੇ ਗ੍ਰਾਹ (ਤੰਦੂਏ) ਤੋਂ ਪੀੜਿਤ ਹੋ ਪੁਕਾਰਦਿਆਂ ਪੁਕਾਰਦਿਆਂ ਭਗਵਾਨ ਦੇ ਹਜ਼ੂਰ ਇਕ ਕਮਲ ਫੁੱਲ ਦੇ ਅਰਪਨ ਕਰਨ ਤੋਂ ਭਗਵਾਨ ਨੇ ਆ ਕੇ ਸਹਾਇਤਾ ਕੀਤੀ ਤੇ ਦੋਹਾਂ ਨੂੰ ਹੀ ਸਰਾਪ ਤੋਂ ਮੁਕਤ ਕੀਤਾ (ਇਕ ਫੁੱਲ ਮਾਤ੍ਰ ਦੀ ਭੇਟਾ ਲੈ ਕੇ ਮੁਕਤ ਰੂਪ ਬਣਾ ਦਿੱਤਾ ਜਾਣਾ) ਇਹ ਉਸਦੇ ਘਰ ਦੀਆਂ ਬੇਪ੍ਰਵਾਹੀਆਂ ਹਨ, ਜਿਨ੍ਹਾਂ ਨੂੰ ਦੇਖ ਕੇ ਨਿਸਚੇ ਹੈ ਕਿ ਸਭ ਤਰ੍ਹਾਂ ਦੇ ਮਾਨ ਗੁਮਾਨ ਗ਼ਰੂਰੀ ਨੂੰ ਤਿਆਗਿਆਂ ਅਵੱਸ਼ ਹੀ ਉਹ ਮਨੁੱਖ ਨੂੰ ਭੀ ਆਪਣੇ ਪਰਮ ਪਦ ਵਿਖੇ ਕਬੂਲਿਆ (ਪ੍ਰਵਾਣ ਪਾਇਆ) ਕਰਦਾ ਹੈ। ਇਥੇ ਸੰਖੇਪ ਮਾਤ੍ਰ 'ਤੇ ਹੀ ਪ੍ਰਸੰਗ ਲਿਖੇ ਹਨ, ਅਧਿਕ ਵਿਸਥਾਰ ਦੇਖਣਾ ਹੋਵੇ ਤਾਂ ਭਗਤ ਮਾਲ, ਯਾ ਭਾਗਵਤ ਆਦਿ ਵਿਚ ਇਹ ਕਥਾਵਾਂ ਵੇਖੀਆਂ ਜਾ ਸਕਦੀਆਂ ਹਨ।

**ਪ੍ਰ:** ਭਾਈ ਸਾਹਿਬ ਜੀਉ! ਜੋ ਪ੍ਰਭੂ ਦੀ ਸ਼ਰਨ ਆ ਪਏ ਹਨ, ਜਿਨ੍ਹਾਂ ਨੂੰ ਪ੍ਰਭੂ ਨੇ ਭੀ ਅਪਨਾ ਲਿਆ ਹੈ, ਕੀ ਉਨ੍ਹਾਂ ਅਪਨਾਇਆਂ ਗਿਆਂ ਲਈ ਭੀ ਕੋਈ ਖ਼ਾਸ ਨਿਯਮ ਹੈ, ਇਸ ਸੰਬੰਧ ਵਿਚ ਆਪ ਜੀ ਕਿਵੇਂ ਵੀਚਾਰ ਰੱਖਦੇ ਹੋ, ਦੱਸਣ ਦੀ ਕ੍ਰਿਪਾ ਕਰੋ?

**ਉ:** ਹੇ ਭਾਈਓ! ਜਿਨ੍ਹਾਂ ਨੂੰ ਉਸ ਪ੍ਰਭੂ ਨੇ ਆਪਣੀ ਸ਼ਰਨ ਵਿਚ ਪਏ ਜਾਣ ਕੇ ਆਪਣੇ ਜਾਣ ਲਿਆ ਹੈ, ਉਨ੍ਹਾਂ ਲਈ ਉਸ ਪ੍ਰਭੂ ਦੀ ਦਰਗਾਹ ਵਿਚ ਕੋਈ ਨਿਯਮ ਨਹੀਂ ਦੇਖੀਦਾ, ਉਸਦੇ ਕੀਤੇ ਹੋਏ ਪਿਛਲੇ ਕੁਕਰਮਾਂ ਨੂੰ ਬਖ਼ਸ਼ ਲਿਆ ਜਾਂਦਾ ਹੈ, ਪਰ ਉਹ ਤਦੋਂ ਹੀ ਬਖ਼ਸ਼ੇ ਜਾਂਦੇ ਹਨ ਜਦ ਕਿ ਉਹ ਪ੍ਰਭੂ ਦੀ ਸ਼ਰਨ ਵਿਚ ਆ ਕੇ ਇਉਂ ਪੁਕਾਰ ਕਰਦੇ ਹਨ, ਜਿਸਦੀ ਰੂਪ-ਰੇਖਾ ਬਾਣੀ ਵਿਚ ਇਉਂ ਦਰਸਾਈ ਹੈ, ਜਿਵੇਂ ਕਿ :

ਸਰਨੀ ਆਇਓ ਨਾਥ ਨਿਧਾਨ॥
ਨਾਮ ਪ੍ਰੀਤਿ ਲਾਗੀ ਮਨ ਭੀਤਰਿ
ਮਾਗਨ ਕਉ ਹਰਿ ਦਾਨ॥ *(ਕੇਦਾਰਾ ਮ: ੫, ਪੰਨਾ ੧੧੧੯)*

ਅਨਾਥ ਨਾਥ ਪ੍ਰਭ ਹਮਾਰੇ॥
ਸਰਨਿ ਆਇਓ ਰਾਖਨਹਾਰੇ॥ ਰਹਾਉ॥
ਸਰਬ ਪਾਖ ਰਾਖੁ ਮੁਰਾਰੇ॥
ਆਗੈ ਪਾਛੈ ਅੰਤੀ ਵਾਰੇ॥੧॥

*(ਦੇਵਗੰਧਾਰੀ, ਪੰਨਾ ੫੩੩)*

ਸਰਨਿ ਸਰਨਿ ਸਰਨਿ ਪ੍ਰਭ ਪਾਵਉ
ਦੀਜੈ ਸਾਧਸੰਗਤਿ ਕਿਰਪਾਨਦ॥

ਨਾਨਕ ਪੂਰਿ ਰਹਿਓ ਹੈ ਸਰਬ ਮੈ
ਸਗਲ ਗੁਣਾ ਬਿਧਿ ਜਾਨਦ॥੪॥੭॥

*(ਸਾਰਗ ਮ: ੫, ਪੰਨਾ ੧੨੦੪)*

ਸਰਨਿ ਤੁਮਾਰੀ ਆਇਓ ਕਰਤੇ
ਪਾਰਬ੍ਰਹਮ ਪੂਰਨ ਅਬਿਨਾਸ॥
ਕਰਿ ਕਿਰਪਾ ਤੇਰੇ ਚਰਨ ਧਿਆਵਉ
ਨਾਨਕ ਮਨਿ ਤਨਿ ਦਰਸ ਪਿਆਸ॥੨॥੫॥੧੯॥

*(ਸਾਰਗ ਮ: ੫, ਪੰਨਾ ੧੨੦੮)*

ਸਰਨਿ ਪਰੇ ਕੀ ਰਾਖੁ ਦਇਆਲਾ॥
ਨਾਨਕ ਤੁਮਰੇ ਬਾਲ ਗੁਪਾਲਾ॥੪॥

*(ਪਉੜੀ, ਪੰਨਾ ੨੬੦)*

ਇਸ ਤਰ੍ਹਾਂ ਦੇ ਹੋਰ ਭੀ ਬਹੁਤ ਉਦਾਹਰਣ ਮਿਲਦੇ ਹਨ, ਜਿਨ੍ਹਾਂ ਰਾਹੀਂ ਇਹੋ ਬੋਧ ਮਿਲਦਾ ਹੈ ਕਿ ਜਦੋਂ ਕੋਈ ਇਸ ਤਰ੍ਹਾਂ ਦੀ ਧਾਰਨਾ ਸਹਿਤ ਪ੍ਰਭੂ ਦੀ ਸ਼ਰਨ ਆ ਪੈਂਦਾ ਹੈ ਤਾਂ ਉਨ੍ਹਾਂ ਦੇ ਕੀਤੇ ਪਿਛਲੇ ਕਰਮਾਂ ਨੂੰ ਖਿਮਾਂ ਕਰਕੇ ਉਹ ਆਪਣੇ ਬਿਰਦ

ਦੀ ਹੀ ਪਾਲਣਾ ਕਰਦੇ ਹਨ। ਇਨ੍ਹਾਂ ਬਾਣੀ ਦੀਆਂ ਪੰਗਤੀਆਂ ਤੋਂ ਪ੍ਰੇਰਨਾ ਲੈ ਕੇ ਮੈਂ ਭੀ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਉੱਕਰਨ ਦਾ ਉਪਰਾਲਾ ਕੀਤਾ ਹੈ, ਜਿਵੇਂ ਕਿ :

**ਸਰਵਨ ਸੇਵਾ ਕੀਨੀ ਮਾਤ ਪਿਤਾ ਕੀ ਬਿਸੇਖ,**
**ਤਾਂ ਤੇ ਗਾਈਅਤ ਜਸੁ ਜਗਤ ਮੈ ਤਾਹੂ ਕੌ ॥**

*ਅਰਥ :*

(ਅਸੀਂ ਪੁਰਾਤਨ ਇਤਿਹਾਸ ਸੁਣਦੇ ਹਾਂ ਕਿ) ਸਰਵਣ ਪੁੱਤਰ ਨੇ (ਆਪਣੇ ਅੰਧਲੇ ਅੰਧਲੀ) ਮਾਤ-ਪਿਤਾ ਦੀ ਸੇਵਾ 'ਬਿਸੇਖ'—ਬਹੁਤ ਹੀ ਕੀਤੀ ਸੀ, ਤੇ 'ਤਾਂ ਤੇ'—ਤਿਸ ਸੇਵਾ ਕਰਕੇ ਹੀ ਓਸਦਾ ਜਸੁ ਜਗਤ ਭਰ ਵਿਖੇ ਗਾਇਆ (ਉਚਾਰਿਆ) ਜਾ ਰਿਹਾ ਹੈ।

**ਜਨ ਪ੍ਰਹਿਲਾਦਿ ਆਦਿ**
**ਅੰਤ ਲਉ ਅਵਗਿਆ ਕੀਨੀ,**
**ਤਾਤ ਘਾਤ ਕਰਿ ਪ੍ਰਭ**
**ਰਾਖਿਓ ਪ੍ਰਾਨੁ ਵਾਹੂ ਕੌ ॥**

*ਅਰਥ :*

(ਹੋਰ ਸੁਣੋ) ਪਰ ਪ੍ਰਹਿਲਾਦ ਭਗਤ ਨੇ (ਉਸ ਤੋਂ ਉਲਟ) ਆਦਿ ਤੋਂ ਲੈ ਕੇ ਅੰਤ ਪ੍ਰਯੰਤ (ਸੁਰਤ ਸੰਭਾਲਣ ਸਮੇਂ ਤੋਂ ਲੈ ਕੇ ਓੜਕ ਪ੍ਰਜੰਤ) ਪਿਤਾ ਦੀ ਅਵਗਿਆ ਹੀ ਅਵਗਿਆ ਕੀਤੀ (ਜਿਸ ਅਵਗਿਆ ਤੋਂ ਹੀ ਭਗਵਾਨ ਨੇ ਰੀਝ ਕੇ) ਓਸਦੇ 'ਤਾਤ'—ਪਿਤਾ ਹਰਣਾਖ਼ਸ਼ ਨੂੰ ਮਾਰ ਕੇ ਉਸਦੇ ਪ੍ਰਾਣਾਂ ਦੀ ਰਖਿਆ ਕੀਤੀ (ਜਾਨ ਬਚਾਈ)।

**ਦੁਆਦਸ ਬਰਖ ਸੁਕ ਜਨਨੀ ਦੁਖਿਤ ਕਰੀ,**
**ਸਿਧ ਭਏ ਤਤਖਿਨ ਜਨਮੁ ਹੈ ਜਾਹੂ ਕੌ ॥**

*ਅਰਥ :*

(ਇਸੇ ਤਰ੍ਹਾਂ ਦੇਖੋ) ਸੁਕਦੇਵ ਜੀ ਨੇ ਬਾਰ੍ਹਾਂ ਵਰ੍ਹੇ (ਮਾਂ ਦੇ ਪੇਟ ਵਿਚ ਹੀ ਰਹਿਣ ਕਰਕੇ) ਮਾਂ ਨੂੰ ਦੁਖੀ (ਆਤੁਰ) ਕਰ ਰਖਿਆ ਸੀ, (ਪਰ ਭਗਵਾਨ ਦੀ ਇਸੇ ਵਿਚ ਹੀ ਕ੍ਰਿਪਾ ਹੋ ਗਈ ਕਿ) ਉਸਨੂੰ ਜਨਮ ਲੈਂਦੇ ਸਾਰ ਤਤਕਾਲ (ਝਟ ਹੀ) ਸਿੱਧ ਹੀ ਬਣਾ ਦਿੱਤਾ ਗਿਆ, ਇਥੋਂ ਤਕ ਕਿ ਉਸ ਛਿਣ ਵਿਚ ਜਿਸ ਕਿਸੇ ਦਾ ਜਨਮ ਹੋਇਆ, ਉਹ ਭੀ ਸਿੱਧ ਬਣ ਗਿਆ।

**ਅਕਥ ਕਥਾ ਬਿਸਮ ਜਾਨੀਐ ਨ ਜਾਇ ਕਛੁ,**
**ਪਹੁਚੈ ਨ ਗਿਆਨ ਉਨਮਾਨੁ**
**ਆਨ ਕਾਹੂ ਕੌ ॥੪੩੯॥**

*ਅਰਥ :*

(ਇਸ ਲਈ ਹੇ ਭਾਈਓ ! ਭਗਵਾਨ ਦੀ ਗਤੀ) ਐਸੀ ਅਸਚਰਜ ਹੈ ਕਿ ਕੁਛ ਨਹੀਂ (ਉਸ ਬਾਬਤ) ਜਾਣਿਆ (ਬੁਝਿਆ) ਜਾ ਸਕਦਾ, ਉਸ ਦੀ ਕਹਾਣੀ ਹੀ ਅਕਥ ਹੈ, ਉਥੇ 'ਆਨ ਕਾਹੂ ਕੌ'—ਹੋਰ ਕਿਸੇ ਦਾ ਗਿਆਨ (ਸਮਝ ਬੂਝ ਵਾ ਸਿਆਣਪ) ਤਥਾ 'ਉਨਮਾਨ'—ਉਕਤ ਜੁਗਤ (ਦਲੀਲ ਬਾਜੀ) ਨਹੀਂ ਪਹੁੰਚ ਸਕਦੀ। ਭਾਵ ਭਗਵਾਨ ਦੇ ਘਰ ਬੇਪ੍ਰਵਾਹੀਆਂ ਦੇ ਲੇਖੇ ਹਨ।੪੩੯।

***ਭਾਵਾਰਥ :*** ਉਪ੍ਰੋਕਤ ਪੰਗਤੀਆਂ ਵਿਚ ਉਸ ਪ੍ਰਭੂ ਦੇ ਘਰ ਦੀ ਬੇਪ੍ਰਵਾਹੀ ਦਾ ਜ਼ਿਕਰ ਕੀਤਾ ਹੈ, ਜਿਵੇਂ ਪੁਰਾਤਨ ਕਥਾਵਾਂ ਹਨ ਕਿ :

(੧) ਤ੍ਰੇਤੇ ਜੁਗ ਵਿਚ ਰਾਜਾ ਦਸਰਥ ਨੇ ਕਿਸੇ ਨਿਮਿਤ (ਖ਼ਾਤਰ) ਇਕ ਨਵੀਨ ਸਰਵਰ ਬਣਾਇਆ ਸੀ। ਜਿਸਦੀ ਪ੍ਰਤਿਸ਼ਟਾ ਨ ਹੋਣ ਕਰਕੇ ਰਾਤ੍ਰੀ ਸਮੇਂ ਸ੍ਵਯੰ ਰਾਜਾ ਜੀ ਅਜੇ ਓਸਦੀ ਰਾਖੀ ਕਰ ਰਹੇ ਸਨ। ਜਦ ਕਿ ਇਸ ਸਰਵਣ ਭਗਤ ਨੂੰ ਆਪਣੇ ਤਿਹਾਏ ਮਾਤਾ-ਪਿਤਾ ਲਈ ਹਨ੍ਹੇਰੀ ਰਾਤ ਸਮੇਂ ਪਾਣੀ ਲੈਣ ਗਿਆਂ ਤੇ ਗੜਵੀ ਭਰਦਿਆਂ ਸਾਰ ਗੜ-ਗੜ ਦੀ ਅਵਾਜ਼ ਸੁਣਨ ਸਾਰ ਰਾਜਾ ਜੀ ਨੇ ਕਿਸੇ ਮ੍ਰਿਗ ਦੇ ਭੁਲੇਖੇ ਵਿਚ ਤੀਰ ਦਾ ਨਿਸ਼ਾਨਾ ਕੀਤਾ—ਪਰ ਹਾਇ ਹਾਇ ਦੀ ਆਵਾਜ਼ ਸੁਣਦਿਆਂ, ਉਸ ਪਾਸ ਪੁੱਜ ਕੇ ਰਾਜਾ ਪਛਤਾਇਆ, ਤੇ ਉਹ ਅੰਤ ਸਮੇਂ ਭੀ ਮਾਤਾ-ਪਿਤਾ ਦੀ ਭਗਤੀ ਵਿਚ ਪੂਰਾ ਉਤਰਿਆ ਜਿਸ 'ਤੇ ਉਸਦੀ ਭਗਤੀ ਉਪਰ ਭਗਵਾਨ ਰੀਝ ਪਏ ਤੇ ਆਪਣੇ ਲੋਕ ਵਿਚ ਉਸਨੂੰ ਮਾਤਾ-ਪਿਤਾ ਸਮੇਤ ਵਾਸਾ ਦਿਤਾ, ਇਥੇ ਤਾਂ ਮਾਤਾ-ਪਿਤਾ ਦੀ ਭਗਤੀ ਤੋਂ ਰੀਝਨ ਦਾ ਭਾਵ ਹੈ।

(੨) ਪ੍ਰਹਿਲਾਦ ਭਗਤ ਨੇ ਪਿਤਾ ਦੇ ਬਾਰੰਬਾਰ ਭਜਨ ਵਲੋਂ ਰੋਕਣ ਦੀ ਪ੍ਰਵਾਹ ਨ ਕਰਕੇ ਅਨੇਕ ਕਸ਼ਟ ਸਹਿ ਕੇ ਭੀ ਆਪਣੇ ਪਿਤਾ ਰਾਜ ਹਿਰਨ ਕਸ਼ਯਪ ਦੀ ਜਦ ਕਿ ਆਗਿਆ ਭੰਗ ਕਰਨ ਵਿਖੇ ਹੀ ਓੜਕ ਕਰ ਦਿੱਤਾ, ਜਿਸ ਕਰਕੇ ਉਹ ਭਗਵਾਨ ਜੀ ਪ੍ਰਸੰਨ ਹੋਏ।

(੩) ਅਤੇ ਸੁਕਦੇਵ ਜੀ ਦਾ ਭੀ ਇਸੇ ਤਰ੍ਹਾਂ ਪ੍ਰਸੰਗ ਹੈ ਕਿ ਇਸ ਸੁਕਦੇਵ ਜੀ ਦੇ ਮਾਤਾ ਨੂੰ ਐਡਾ ਕਸ਼ਟਾਤੁਰ ਕਰਨ ਉਪਰ ਹੀ ਭਗਵਾਨ ਰੀਝ ਪਏ। ਇਨ੍ਹਾਂ ਪ੍ਰਸੰਗਾਂ ਦੇ ਸੁਝਾਉਣ ਤੋਂ ਭਾਈ ਸਾਹਿਬ ਨੇ ਉਸ ਵਾਹਿਗੁਰੂ ਦੇ ਘਰ ਦੀ ਬਿਸਮਾਦ ਕਥਾ ਦਰਸਾਈ ਹੈ, ਕਿ ਇਕ ਪਾਸੇ ਤਾਂ ਉਹ ਮਾਤਾ ਦੀ ਅਵਗਿਆ ਕਰਨ ਤਥਾ ਦੁਖ ਦੇਣ ਕਰਕੇ। ਅਸਲ ਮਰਮ ਇਹ ਹੈ ਕਿ ਚਾਹੇ ਮਾਪਿਆਂ ਦੀ ਖ਼ਾਤਰਦਾਰੀ ਵਿਚ ਤੇ ਚਾਹੇ

ਬੇਖ਼ਾਤਰਦਾਰੀ ਵਿਚ, ਅਥਵਾ ਦਾਨੀ ਬੇਦਾਨੀ ਪੁਣੇ ਅੰਦਰ ਕੋਈ ਵਰਤੇ, ਪਰ ਨਿਸ਼ਾਨਾ ਜਦ ਕਦ ਇਕ ਓਸ ਮਾਲਕ ਦੀ ਪ੍ਰਸੰਨਤਾ ਪ੍ਰਾਪਤੀ ਨੂੰ ਹੀ ਰਖੇ। ਅਰੁ ਇਸੇ ਹੀ ਨਿਸਚੇ ਵਿਚ ਆਪਣੇ ਅੰਦਰ ਨੂੰ ਸੁਖ ਦੁਖ ਆਦਿ ਤੋਂ ਅਛੋਹ ਤੇ ਅਲੇਪ ਰਖੇ। ਕਿਉਂਕਿ ਉਸਦੀ ਪ੍ਰਸੰਨਤਾ ਤਾਂ ਜਦ ਕਦ ਭੀ ਬਾਹਰ-ਮੁਖੀ ਅਭਿਮਾਨਮਈ ਆਪੇ ਵਲੋਂ ਨਿਗ੍ਹਾ ਉਠਾਣ ਵਿਚ ਹੀ ਪ੍ਰਾਪਤ ਹੋਣੀ ਹੈ।

**ਪ੍ਰ:** ਭਾਈ ਸਾਹਿਬ ਜੀਉ ! ਸਾਨੂੰ ਜਿਥੇ ਜਿਥੇ ਭੀ ਧਾਰਮਿਕ ਇਕੱਠਾਂ ਵਿਚ ਜਾਣ ਦਾ ਸੁਭਾਗ ਹੁੰਦਾ ਹੈ, ਉਥੇ ਉਥੇ ਹੀ ਸਿਆਣੇ ਗਿਆਨੀ ਲੋਕ ਕਥਾ ਵਾਚਕਾਂ ਤੋਂ ਉੱਚੇ ਤੋਂ ਉੱਚਾ ਉਪਦੇਸ਼ ਸੁਣੀਂਦਾ ਹੈ, ਪਰ ਸਾਨੂੰ ਤਾਂ ਇਤਨਾ ਵਧੇਰੇ ਬੋਧ ਨਹੀਂ, ਆਪ ਜੀ ਨੂੰ ਤਾਂ ਉਨ੍ਹਾਂ ਉਪਦੇਸ਼ਕਾਂ ਬਾਰੇ ਭਲੀ ਪ੍ਰਕਾਰ ਬੋਧ ਹੋਵੇਗਾ ਕਿ ਜੋ ਉਹ ਰੱਬੀ-ਮਾਰਗ ਦੇ ਸੰਬੰਧ ਵਿਚ ਉਪਦੇਸ਼ ਸ੍ਰਵਣ ਕਰਾਉਂਦੇ ਹਨ, ਕੀ ਉਨ੍ਹਾਂ ਦਾ ਮਨ ਆਪ ਭੀ ਸਹਿਮਤ ਹੈ, ਇਸ ਸੰਬੰਧ ਵਿਚ ਤੁਹਾਡੇ ਵੀਚਾਰ ਕੀ ਹਨ, ਜਾਣਕਾਰੀ ਦਿਓ ਤਾਕਿ ਸਾਨੂੰ ਇਸ ਪੱਖ ਦਾ ਬੋਧ ਹੋ ਸਕੇ ?

**ਉ:** ਹੇ ਭਾਈਓ ! ਜਦੋਂ ਇਸ ਸੰਬੰਧ ਵਿਚ ਮੈਂ ਬਾਣੀ ਤੋਂ ਸੋਧ ਲੈਂਦਾ ਹਾਂ ਤਾਂ ਬਾਣੀ ਦੁਆਰੇ ਇਹੋ ਗਿਆਨ ਮਿਲਦਾ ਹੈ ਕਿ ਉਪਦੇਸ਼ ਕਰਨ ਵਾਲੇ ਉਪਦੇਸ਼ਟੇ ਤਾਂ ਬਹੁਤ ਸੁਣਨ ਵਿਚ ਆਉਂਦੇ ਹਨ, ਪਰ ਉਸ ਦਿੱਤੇ ਜਾ ਰਹੇ ਉਪਦੇਸ਼ ਨਾਲ ਕਿਸੇ ਦਾ ਆਪਣਾ ਮਨ ਭੀ ਸਹਿਮਤ ਹੋਵੇ, ਅਜਿਹੇ ਉਪਦੇਸ਼ਟੇ ਸੰਸਾਰ ਵਿਚ ਬਹੁਤ ਘੱਟ ਹਨ, ਜਿਵੇਂ ਕਿ ਬਾਣੀ ਦਾ ਫ਼ੁਰਮਾਨ ਹੈ ਕਿ :

ਹੈਨਿ ਵਿਰਲੇ ਨਾਹੀ ਘਣੇ ਫੈਲ ਫਕੜੁ ਸੰਸਾਰੁ ॥੧੨॥

*(ਮ: ੧, ਪੰਨਾ ੧੪੧੧)*

ਭਾਵ ਜੋ ਉਪਦੇਸ਼ ਕਰਨ ਵਾਲੇ ਆਪ ਹੀ ਸੰਸਾਰ ਦੀਆਂ ਫਕੜਾਂ ਵਿਚ ਗ੍ਰਸੇ ਹੋਏ ਹਨ, ਉਨ੍ਹਾਂ ਤੋਂ ਹੋਰ ਕਿਸੇ ਨੂੰ ਕੀ ਲਾਭ ਹੋਣਾ ਹੈ, ਉਨ੍ਹਾਂ ਬਾਰੇ ਤਾਂ ਕਬੀਰ ਜੀ ਆਪਣੇ ਵੀਚਾਰ ਅੰਕਤ ਕਰਦੇ ਹਨ, ਜਿਵੇਂ ਕਿ :

ਕਬੀਰ ਅਵਰਹ ਕਉ ਉਪਦੇਸਤੇ ਮੁਖ ਮੈ ਪਰਿ ਹੈ ਰੇਤੁ ॥
ਰਾਸਿ ਬਿਰਾਨੀ ਰਾਖਤੇ ਖਾਯਾ ਘਰ ਕਾ ਖੇਤੁ ॥੯੮॥

*(ਸਲੋਕ ਕਬੀਰ ਜੀ, ਪੰਨਾ ੧੩੬੬)*

ਜੋ, ਉਪਦੇਸ਼ਟੇ ਆਪ ਧਾਰਨਾ ਤੋਂ ਸੱਖਣੇ ਹਨ ਤੇ ਹੋਰਨਾਂ ਲੋਕਾਂ ਨੂੰ ਉਪਦੇਸ਼ ਕਰਦੇ ਹਨ, ਭਗਤ ਜੀ ਕਹਿੰਦੇ ਹਨ ਕਿ ਉਨ੍ਹਾਂ ਨੂੰ ਤਾਂ ਇਸੇ ਤਰ੍ਹਾਂ ਹੀ ਸਮਝੋ ਕਿ ਜੋ ਜ਼ਿਮੀਦਾਰ ਆਪਣੀ ਪੈਲੀ ਨੂੰ ਛੱਡ ਕੇ ਹੋਰਨਾਂ ਲੋਕਾਂ ਦੀਆਂ ਪੈਲੀਆਂ ਦੀ ਰਾਖੀ ਕਰਦਾ ਹੈ, ਉਸਦੀ ਆਪਣੀ ਪੈਲੀ ਉਜੜ ਜਾਂਦੀ ਹੈ। ਇਸੇ ਤਰ੍ਹਾਂ ਉਸ ਧਾਰਨਾ ਤੋਂ ਸੱਖਣੇ ਉਪਦੇਸ਼ਟੇ ਦੀ ਆਪਣੀ ਸ਼ੁਭ ਗੁਣਾਂ ਦੀ ਖੇਤੀ ਨੂੰ ਤਾਂ ਵਿਕਾਰਾਂ ਦੇ ਜਾਨਵਰ ਉਜਾੜੀ ਜਾਂਦੇ ਹਨ, ਉਸਦਾ ਕੀਤਾ ਉਪਦੇਸ਼ ਨਿਸਫਲ ਹੀ ਜਾਂਦਾ ਹੈ, ਉਸਨੂੰ ਤਾਂ ਬਾਣੀ ਨੇ ਜੰਮਣ ਮਰਨ ਦੀ ਸਜ਼ਾ ਦਾ ਹੱਕਦਾਰ ਸਮਝਿਆ ਹੈ :

ਅਵਰ ਉਪਦੇਸੈ ਆਪਿ ਨ ਕਰੈ ॥
ਆਵਤ ਜਾਵਤ ਜਨਮੈ ਮਰੈ ॥ *(ਸੁਖਮਨੀ, ਪੰਨਾ ੨੬੯)*

ਅਵਰ ਉਪਦੇਸੈ ਆਪਿ ਨ ਬੂਝੈ ॥
ਐਸਾ ਬ੍ਰਾਹਮਣੁ ਕਹੀ ਨ ਸੀਝੈ ॥੩॥

*(ਆਸਾ ਮ: ੫, ਪੰਨਾ ੩੭੨)*

ਜਉ ਜਾਨੈ ਹਉ ਭਗਤੁ ਗਿਆਨੀ ॥
ਆਗੈ ਠਾਕੁਰਿ ਤਿਲੁ ਨਹੀ ਮਾਨੀ ॥
ਜਉ ਜਾਨੈ ਮੈ ਕਥਨੀ ਕਰਤਾ ॥
ਬਿਆਪਾਰੀ ਬਸੁਧਾ ਜਿਉ ਫਿਰਤਾ ॥ *(ਸਲੋਕ, ਪੰਨਾ ੩੫੫)*

ਭਾਵ ਜੋ ਇਹ ਜਾਣਦਾ ਹੈ ਕਿ ਮੈਂ ਗਿਆਨੀ ਹਾਂ, ਪਰ ਰੱਬ ਦੀ ਦਰਗਾਹ ਵਿਚ ਕੇਵਲ ਗ੍ਰੰਮਰ ਦੇ ਗਿਆਨੀ ਹੀ ਕਬੂਲ ਨਹੀਂ ਹੁੰਦੇ ਅਤੇ ਜਿਸਨੂੰ ਮਨ ਵਿਚ ਇਹੋ ਮਾਣ ਹੈ ਕਿ ਮੈਂ ਚੰਗੀ ਕਥਾ ਕਰ ਸਕਦਾ ਹਾਂ, ਪਰ ਬਾਣੀ ਤਾਂ ਉਸਨੂੰ ਦਰ-ਦਰ ਨਗਰਾਂ ਵਿਚ ਜਾ ਕੇ ਇਕ ਵਿਉਪਾਰੀ ਦਾ ਹੀ ਦਰਜਾ ਦਿੰਦੀ ਹੈ। ਜਾਂ ਇਉਂ ਜਾਣੋਂ ਜਿਸਨੂੰ ਇਹ ਮਾਣ ਹੈ ਕਿ ਮੈਂ ਵਧੇਰੇ ਬੇਦ ਸ਼ਾਸਤ੍ਰਾਂ ਦਾ ਗਿਆਤਾ ਹਾਂ ਉਹ ਤਾਂ ਇਉਂ ਜਾਣੋਂ ਜਿਵੇਂ ਕਿਸੇ ਖੋਤੇ ਦੀ ਪਿੱਠ ਤੇ ਸ਼ਾਸਤ੍ਰਾਂ ਦਾ ਭਾਰ ਲੱਦਿਆ ਹੋਇਆ ਹੈ ਖੋਤੇ ਨੂੰ ਉਸਦਾ ਲਾਭ ਤਾਂ ਕੋਈ ਨਹੀਂ ਸਗੋਂ ਉਸਨੂੰ ਚੱਕੀ ਫਿਰਨ ਦੀ ਸਜ਼ਾ ਜ਼ਰੂਰ ਹੈ, ਇਸੇ ਭਾਵ ਨੂੰ ਕਬੀਰ ਜੀ ਨੇ ਦਰਸਾਇਆ ਹੈ ਕਿ ਬੇਦ ਸ਼ਾਸਤ੍ਰਾਂ ਦੇ ਪੜ੍ਹਨ ਦਾ ਤਾਂ ਤਦ ਹੀ ਲਾਭ ਹੈ ਜੇ ਉਸ ਗਿਆਨ ਦੀ ਪੜ੍ਹਾਈ ਨੂੰ ਮਨ ਦੇ ਸਮਝਾਉਣ ਲਈ ਵਰਤਿਆ ਜਾਵੇ, ਜੇ ਮਨ ਗਿਆਨ ਤੋਂ ਸੱਖਣਾ ਹੈ ਤਾਂ ਉਸ ਲਈ ਕਬੀਰ ਜੀ ਕਹਿੰਦੇ ਹਨ ਕਿ :

ਕਿਆ ਪੜੀਐ ਕਿਆ ਗੁਨੀਐ ॥
ਕਿਆ ਬੇਦ ਪੁਰਾਨਾਂ ਸੁਨੀਐ ॥
ਪੜੇ ਸੁਨੇ ਕਿਆ ਹੋਈ ॥
ਜਉ ਸਹਜ ਨ ਮਿਲਿਓ ਸੋਈ ॥੧॥ *(ਪੰਨਾ ੬੫੫)*

ਜਿਸ ਉਪਦੇਸ਼ ਦੇਣ ਵਾਲੇ ਉਪਦੇਸ਼ਕ ਨੂੰ ਕੇਵਲ ਬੇਦ ਪੁਰਾਨ ਪੜ੍ਹਨ ਦਾ ਹੀ ਅਭਿਮਾਨ ਹੈ, ਉਸਨੂੰ ਜਿਤਨਾ ਚਿਰ ਖ਼ੁਦ ਸਹਿਜ ਪਦ ਦੀ ਪ੍ਰਾਪਤੀ ਨਹੀਂ ਹੋਈ ਉਸਦਾ

ਬੇਦ-ਪੁਰਾਨ ਪੜ੍ਹ ਕੇ ਕੇਵਲ ਉਪਦੇਸ਼ ਹੀ ਕਰਨਾ ਉਸਨੂੰ ਕੋਈ ਲਾਭ ਨਹੀਂ ਹੈ। ਇਸ ਤਰ੍ਹਾਂ ਬਾਣੀ ਦੁਆਰੇ ਸਾਨੂੰ ਹੋਰ ਭੀ ਬਹੁਤ ਉਦਾਹਰਣ ਮਿਲਦੇ ਹਨ ਕਿ ਧਾਰਨਾ ਤੋਂ ਸੱਖਣਾ ਉਪਦੇਸ਼ਕ ਖ਼ੁਦ ਸੱਖਣਾ ਹੀ ਰਹਿ ਜਾਂਦਾ ਹੈ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਅੰਕਤ ਕੀਤਾ ਹੈ, ਜਿਵੇਂ ਕਿ:

**ਖਾਂਡ ਖਾਂਡ ਕਹੈ ਜਿਹਬਾ ਨ ਸ੍ਵਾਦ ਮੀਠੋ ਆਵੈ,**
**ਅਗਨਿ ਅਗਨਿ ਕਹੈ ਸੀਤ ਨ ਬਿਨਾਸ ਹੈ॥**

***ਅਰਥ :***

(ਉਪਦੇਸ਼ਕ ਦੀ ਧਾਰਨਾ ਤੋਂ ਸੱਖਣੀ ਕਥਨੀ ਵਿਅਰਥ ਹੈ, ਜਿਵੇਂ ਕਿ) ਖੰਡ ਖੰਡ ਆਖਿਆਂ ਰਸਨਾ (ਜੀਭ) ਨੂੰ ਮਿੱਠਾ ਸ੍ਵਾਦ ਨਹੀਂ ਆ ਜਾਂਦਾ ਤੇ ਅੱਗ ਅੱਗ ਦੀ ਰਟ ਲਗਾਇਆਂ 'ਸੀਤ'—ਪਾਲਾ ਦੂਰ ਨਹੀਂ ਹੋਇਆ ਕਰਦਾ।

**ਬੈਦ ਬੈਦ ਕਹੈ ਰੋਗ ਮਿਟਤ ਨ ਕਾਹੂ ਕੋ,**
**ਦਰਬ ਦਰਬ ਕਹੈ ਕੋਊ ਦਰਬਹਿ ਨ ਬਿਲਾਸ ਹੈ॥**

***ਅਰਥ :***

(ਜਿਵੇਂ) ਵੈਦ ਵੈਦ ਆਖਦੇ ਰਿਹਾਂ, ਕਿਸੇ ਦਾ ਰੋਗ ਨਹੀਂ ਮਿਟ ਜਾਇਆ ਕਰਦਾ, ਅਤੇ 'ਦਰਬ ਦਰਬ'— ਧਨ ਧਨ ਦੇ ਕਹਿੰਦੇ ਰਿਹਾਂ, ਕਿਸੇ ਨੂੰ ਦਰਬ ਦੇ 'ਬਿਲਾਸ'—ਧਨ ਦੇ (ਅਨੰਦ) ਦਾ ਮਾਨਣਾ ਨਹੀਂ ਪ੍ਰਾਪਤ ਹੋ ਜਾਂਦਾ।

**ਚੰਦਨ ਚੰਦਨ ਕਹਤ ਪ੍ਰਗਟੈ ਨ ਸੁਬਾਸ ਬਾਸੁ,**
**ਚੰਦ੍ਰ ਚੰਦ੍ਰ ਕਹੈ ਉਜੀਆਰੋ ਨ ਪ੍ਰਗਾਸ ਹੈ॥**

***ਅਰਥ :***

(ਇਸੇ ਹੀ ਤਰ੍ਹਾਂ) ਚੰਦਨ ਚੰਦਨ ਕਹਿੰਦਿਆਂ ਹੋਇਆਂ ਕੋਈ ਸੁਗੰਧੀ ਦੀ ਵਾਸ਼ਨਾ ਨਹੀਂ ਪ੍ਰਗਟ ਹੋ ਆਉਂਦੀ— ਅਰਥਾਤ ਮਹਿਕ ਦੀਆਂ ਲਪਟਾਂ ਨਹੀਂ ਆਉਣ ਲੱਗ ਪੈਂਦੀਆਂ ਤੇ ਚੰਦ ਚੰਦ ਆਖਦਿਆਂ ਕੋਈ ਉਜਾਲੇ (ਚਾਨਣੇ) ਦਾ ਪ੍ਰਕਾਸ਼ (ਪ੍ਰਗਟ ਹੋਣਾ) ਨਹੀਂ ਹੋ ਆਇਆ ਕਰਦਾ।

**ਤੈਸੇ ਗਿਆਨ ਗੋਸਟਿ ਕਹਤ ਨ ਰਹਤ ਪਾਵੈ,**
**ਕਰਨੀ ਪ੍ਰਧਾਨ ਭਾਨ**
**ਉਦਤਿ ਅਕਾਸ ਹੈ॥੪੩੭॥**

***ਅਰਥ :***

ਤਿਸੀ ਪ੍ਰਕਾਰ ਗਿਆਨ-ਗੋਸ਼ਟ ਦੀ ਚਰਚਾ ਵਾਰਤਾ ਕਹਿਣ ਮਾਤ੍ਰ ਤੇ 'ਰਹਤ'—ਰਹਿਣੀ ਨਹੀਂ ਪ੍ਰਾਪਤ ਹੋਇਆ ਕਰਦੀ (ਕੇਵਲ) ਕਰਣੀ (ਕਰਤੂਤ ਅਮਲ) ਵਿਖੇ ਹੀ (ਭਾਨ—ਗਿਆਨ ਦਾ ਸੂਰਜ ਉਦੇ ਹੋਇਆ ਕਰਦਾ ਹੈ।੪੩੭।

***ਭਾਵਾਰਥ :*** ਇਸੇ ਭਾਵ 'ਤੇ ਭਿਖਿਆ ਭੱਟ ਨੇ ਆਪਣੇ ਵੀਚਾਰ ਪ੍ਰਗਟ ਕਰੇ ਹਨ, ਜਿਵੇਂ ਕਿ:

ਰਹਿਓ ਸੰਤ ਹਉ ਟੋਲਿ ਸਾਧ ਬਹੁਤੇਰੇ ਡਿਠੇ॥
ਸੰਨਿਆਸੀ ਤਪਸੀਅਹ ਮੁਖਹੁ ਏ ਪੰਡਿਤ ਮਿਠੇ॥
ਬਰਸੁ ਏਕੁ ਹਉ ਫਿਰਿਓ ਕਿਨੈ ਨਹੁ ਪਰਚਉ ਲਾਯਉ॥
ਕਹਤਿਅਹ ਕਹਤੀ ਸੁਣੀ ਰਹਤ ਕੋ ਖੁਸੀ ਨ ਆਯਉ॥
ਹਰਿ ਨਾਮੁ ਛੋਡਿ ਦੂਜੈ ਲਗੇ
ਤਿਨ੍ ਕੇ ਗੁਣ ਹਉ ਕਿਆ ਕਹਉ॥
ਗੁਰੁ ਦਯਿ ਮਿਲਾਯਉ ਭਿਖਿਆ
ਜਿਵ ਤੂ ਰਖਹਿ ਤਿਵ ਰਹਉ॥੨॥੨੦॥ *(ਪੰਨਾ ੧੩੯੫)*

ਭਾਵ ਸੰਤਾਂ ਦੇ ਲਿਬਾਸ ਵਿਚ ਉਪਦੇਸ਼ ਕਰਨ ਵਾਲੇ ਸੰਤ ਤਾਂ ਜਗਤ ਵਿਚ ਬਹੁਤ ਵੇਖਣ ਵਿਚ ਆਉਂਦੇ ਹਨ, ਪਰ ਕਹਿਣੀ ਤੇ ਰਹਿਤ ਵਿਚ ਕੋਈ ਵਿਰਲਾ ਹੀ ਮਹਾਂਪੁਰਸ਼ ਪਰਖ ਕਰਨ ਵਿਚ ਪੂਰਾ ਨਜ਼ਰੀਂ ਆਉਂਦਾ ਹੈ, ਜਿਸ ਤੋਂ ਅਧਿਕਾਰੀਆਂ ਦਾ ਉਧਾਰ ਹੋ ਸਕਦਾ ਹੈ।

**ਪ੍ਰ:** ਭਾਈ ਸਾਹਿਬ ਜੀਉ! ਅਸੀਂ ਵੇਖਦੇ ਹਾਂ ਕਿ ਸੰਸਾਰੀ ਲੋਕ ਇਕ ਦੂਜੇ ਨਾਲ ਪਰਸਪਰ ਵੀਚਾਰ ਵਿਟਾਂਦਰਾ ਕਰਕੇ ਆਪੋ ਆਪਣੇ ਮਨ ਦੀ ਭਟਕਣਾ ਮਿਟਾਉਣਾ ਚਾਹੁੰਦੇ ਹਨ, ਪਰ ਵੇਖਣ ਵਿਚ ਆਉਂਦਾ ਹੈ ਕਿ ਲੋਕ ਪਚਾਰੇ ਵਿਚ ਮਨ ਦੀ ਭਟਕਣਾ ਨਹੀਂ ਮਿਟਦੀ, ਕੀ ਆਪ ਜੀ ਦੱਸੋਗੇ ਕਿ ਮਨ ਦੀ ਭਟਕਣਾ ਨੂੰ ਕਿਵੇਂ ਮਿਟਾਇਆ ਜਾ ਸਕਦਾ ਹੈ?

**ਉ:** ਹੇ ਭਾਈਓ! ਮੈਂ ਤਾਂ ਜਦੋਂ ਇਸ ਪੱਖ ਨੂੰ ਬਾਣੀ ਦੁਆਰੇ ਵੀਚਾਰ ਕਰਦਾ ਹਾਂ ਤਾਂ ਗੁਰੂ ਤੇਗ ਬਹਾਦਰ ਜੀ ਇਸ ਮਨ ਦੀ ਭਟਕਣਾ ਦਾ ਕਾਰਨ ਇਉਂ ਫ਼ੁਰਮਾਨ ਕਰਦੇ ਹਨ, ਜਿਵੇਂ ਕਿ:

ਬਿਰਥਾ ਕਹਉ ਕਉਨ ਸਿਉ ਮਨ ਕੀ॥
ਲੋਭਿ ਗ੍ਰਸਿਓ ਦਸਹੂ ਦਿਸ ਧਾਵਤ
ਆਸਾ ਲਾਗਿਓ ਧਨ ਕੀ॥੧॥ ਰਹਾਉ॥
ਸੁਖ ਕੈ ਹੇਤਿ ਬਹੁਤੁ ਦੁਖੁ ਪਾਵਤ
ਸੇਵ ਕਰਤ ਜਨ ਜਨ ਕੀ॥

ਦੁਆਰਹਿ ਦੁਆਰਿ ਸੁਆਨ ਜਿਉ ਡੋਲਤ
ਨਹ ਸੁਧ ਰਾਮ ਭਜਨ ਕੀ ॥੧॥
ਮਾਨਸ ਜਨਮ ਅਕਾਰਥ ਖੋਵਤ
ਲਾਜ ਨ ਲੋਕ ਹਸਨ ਕੀ ॥
ਨਾਨਕ ਹਰਿ ਜਸੁ ਕਿਉ ਨਹੀ ਗਾਵਤ
ਕੁਮਤਿ ਬਿਨਾਸੈ ਤਨ ਕੀ ॥੨॥੧॥੨੩੩॥

*(ਮ: ੯, ਪੰਨਾ ੪੧੧)*

ਭਾਵ ਗੁਰੂ ਜੀ ਫ਼ੁਰਮਾਨ ਕਰਦੇ ਹਨ ਕਿ ਇਹ ਮਨ ਲੋਭ ਦਾ ਗ੍ਰਸਿਆ ਦਸੋਂ ਦਿਸ਼ਾਂ ਵਿਚ ਭਟਕ ਰਿਹਾ ਹੈ, ਕਿਉਂਕਿ ਇਸ ਮਨ ਨੂੰ ਵਧੇਰੇ ਧਨ ਇਕੱਠਾ ਕਰਦੇ ਰਹਿਣ ਦੀ ਆਸਾ ਲਗ ਰਹੀ ਹੈ, ਇਸ ਕਰਕੇ ਦਰ-ਬ-ਦਰ ਸੁਆਨ ਦੀ ਤਰ੍ਹਾਂ ਦਿਨੇ-ਰਾਤ ਭਟਕਦਾ ਫਿਰਦਾ ਹੈ, ਇਸੀ ਕਰਕੇ ਇਸ ਮਨ ਦੀ ਅਸ਼ਾਂਤੀ ਨੂੰ ਕੋਈ ਦੁਨੀਆਦਾਰ ਬੰਦਾ ਮਿਟਾ ਨਹੀਂ ਸਕਦਾ। ਕੇਵਲ ਗੁਰੂ ਦੀ ਸ਼ਰਨ ਵਿਚ ਆਉਣ ਨਾਲ ਹੀ ਇਸ ਮਨ ਨੂੰ ਨਿਹਚਲਤਾ ਪ੍ਰਾਪਤ ਹੋ ਸਕਦੀ ਹੈ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਪੰਗਤੀਆਂ ਅੰਦਰ ਅੰਕਤ ਕੀਤਾ ਹੈ:

**ਹਸਤ ਹਸਤ ਪੂਛੈ ਹਸਿ ਹਸਿ ਕੈ ਹਸਾਇ,**
**ਰੋਵਤ ਰੋਵਤ ਪੂਛੈ ਰੋਇ ਅਉ ਰੁਵਾਇ ਕੈ ॥**

***ਅਰਥ :***

(ਜਿਵੇਂ ਅਸੀਂ ਵੇਖਦੇ ਹਾਂ ਕਿ) 'ਹਸਤ'—ਹੱਸਦੇ ਹੋਏ ਨੂੰ 'ਹਸਤ'—ਹੱਸਦਾ ਹੋਇਆ, ਹੱਸ ਹੱਸ ਕੇ ਹਸਾਉਂਦਾ ਹੋਇਆ (ਕੁਸ਼ਲ ਖੇਮ ਦੀ ਬਾਤ) ਪੁਛਿਆ ਕਰਦਾ ਹੈ, ਅਤੇ ਰੋਂਦੇ ਹੋਏ ਨੂੰ ਰੋਂਦਾ ਹੋਇਆ (ਆਪ) ਰੋ ਕੇ ਅਤੇ (ਰੋਂਦਿਆਂ ਨੂੰ ਹੋਰ) ਰੁਵਾ ਰੁਵਾ ਕੇ ਪੁੱਛਿਆ ਕਰਦਾ ਹੈ।

**ਬੈਠੇ ਬੈਠੇ ਪੂਛੈ ਬੈਠਿ ਬੈਠਿ ਕੈ ਨਿਕਟ ਜਾਇ,**
**ਚਾਲਤ ਚਲਤ ਪੂਛੈ ਦਹਦਿਸਿ ਧਾਇ ਕੈ ॥**

***ਅਰਥ :***

ਬੈਠੇ ਹੋਏ ਨੂੰ ਪਾਸ ਜਾ ਕੇ, ਬੈਠ ਬੈਠ ਕੇ ਹੀ ਬੈਠਿਆਂ ਹੋਇਆਂ ਪੁੱਛੀਦਾ ਹੈ, ਅਤੇ ਤੁਰਦਿਆਂ ਹੋਇਆਂ ਨੂੰ ਤੁਰਦਾ ਤੁਰਦਾ ਹੀ 'ਦਹਦਿਸਿ ਧਾਇਕੈ'—ਜਾਂਦੇ ਪੁਰਸ਼ ਕੋਲੋਂ (ਉਹੀ ਕੁਝ) ਪੁੱਛਦਾ ਹੈ (ਜੋ) ਦਸਾਂ ਦਿਸ਼ਾਂ ਵੱਲ ਧਾਈ ਕਰਕੇ ਜਾਂਦਾ ਹੈ।

**ਲੋਗ ਪੂਛੈ ਲੋਗਾਚਾਰ ਬੇਦ ਪੂਛੈ ਬੇਦ ਬਿਧਿ,**
**ਜੋਗੀ ਭੋਗੀ ਜੋਗ ਭੋਗ ਜੁਗਤਿ ਜੁਗਾਇ ਕੈ ॥**

***ਅਰਥ :***

ਲੋਕ ਲੋਕਾਚਾਰੀ ਗੱਲਾਂ ਨੂੰ ਪੁੱਛਿਆ ਕਰਦੇ ਹਨ, ਤੇ 'ਬੇਦ ਬਿਧਿ'—ਬੇਦ ਆਚਾਰ (ਬੇਦ ਮਰਯਾਦਾ) ਨੂੰ ਬੇਦ (ਬੇਦਾਚਾਰੀ) ਲੋਕ। (ਅਤੇ ਇਵੇਂ ਹੀ) ਜੋਗੀ ਵਾ ਭੋਗੀ (ਆਪੋ ਆਪਣੇ ਆਸ਼ਯ ਨਾਲ ਮਿਲਦੀਆਂ) ਜੋਗ ਜੁਗਤੀ ਵਾ ਭੋਗ ਭੁਗਤੀ ਦੀ ਚਾਲ (ਗੱਲਾਂ) ਨੂੰ 'ਜੁਗਾਇਕੈ'—ਘੋਖ ਘੋਖ ਕੇ ਪੁੱਛਿਆ ਕਰਦੇ ਹਨ।

**ਜਨਮ ਮਰਨ ਭ੍ਰਮ ਕਾਹੂ ਨ ਮਿਟਾਇ ਸਾਕਿਓ,**
**ਨਿਹਚਲ ਭਏ ਗੁਰ ਚਰਨ ਸਮਾਇ ਕੈ ॥੪੩੮॥**

***ਅਰਥ :***

(ਜਦੋਂ ਦੂਰ-ਦਰਸ਼ੀ ਨਜ਼ਰਾਂ ਨਾਲ ਤੱਕੀਏ ਤਾਂ ਬੋਧ ਮਿਲਦਾ ਹੈ ਕਿ ਐਹੋ ਜਿਹੀਆਂ ਲੋਕ ਪ੍ਰਚਾਉਣੀਆਂ ਨਾਲ) ਜਨਮ ਮਰਨ ਦੀ ਭਟਕਣਾ ਕੋਈ ਕਿਸੇ ਦੀ ਨਹੀਂ ਮਿਟਾ ਸਕਦਾ। (ਜਿਹੜੇ) ਗੁਰੂ ਦਿਆਂ ਚਰਨਾਂ ਵਿਚ ਸਮਾਈ ਕਰਦੇ ਹਨ (ਕੇਵਲ) ਉਹੋ ਹੀ ਅਚੱਲ (ਜਨਮ ਮਰਨ ਤੋਂ ਰਹਿਤ ਹੋਇਆ ਕਰਦੇ ਹਨ)।੪੩੮।

***ਭਾਵਾਰਥ :*** ਇਸੇ ਭਾਵ ਨੂੰ ਬਾਣੀ ਵਿਚ ਦਰਸਾਇਆ ਹੈ ਕਿ:

ਗੁਰ ਕੇ ਚਰਨ ਜੀਅ ਕਾ ਨਿਸਤਾਰਾ ॥
ਸਮੁੰਦੁ ਸਾਗਰੁ ਜਿਨਿ ਖਿਨ ਮਹਿ ਤਾਰਾ ॥

*(ਪੰਨਾ ੬੮੪)*

ਚਰਨ ਕਮਲ ਜਾ ਕਾ ਮਨੁ ਰਾਪੈ ॥
ਸੋਗ ਅਗਨਿ ਤਿਸੁ ਜਨ ਨ ਬਿਆਪੈ ॥੨॥

*(ਧਨਾਸਰੀ ਮ: ੫, ਪੰਨਾ ੬੮੪)*

ਪ੍ਰ: ਭਾਈ ਸਾਹਿਬ ਜੀਉ! ਆਪ ਜੀ ਨੂੰ ਤਾਂ ਵਧੇਰੇ ਤਜਰਬਾ ਹੈ, ਪਰ ਅਸੀਂ ਭੀ ਤੱਕਦੇ ਹਾਂ ਕਿ ਕਈ ਸੱਜਣ ਤਾਂ ਗੁਰੂ ਜੀ ਦੀ ਹਜ਼ੂਰੀ ਵਿਚ ਰਹਿ ਕੇ ਲੰਮਾ ਜੀਵਨ ਗੁਜ਼ਾਰ ਜਾਂਦੇ ਹਨ, ਅਤੇ ਕਈ ਸੰਗੀਤਕਾਰ ਦੇਰ-ਕਾਲ ਤਕ ਬੜੀ ਮਸਤੀ ਵਿਚ ਨੇਤ੍ਰ ਬੰਦ ਕਰਕੇ ਕੀਰਤਨ ਕਰਦੇ ਵੇਖਣ ਵਿਚ ਆਉਂਦੇ ਹਨ ਅਤੇ ਹੋਰ ਭੀ ਕਈ ਪ੍ਰਕਾਰ ਦੀ ਸੇਵਾ ਕਰਦਿਆਂ ਨੂੰ ਤੱਕਦੇ ਹਾਂ, ਕਿਉਂ ਜੀ! ਕੀ ਇਨ੍ਹਾਂ ਸਾਰਿਆਂ ਨੂੰ ਹੀ ਪਰਮ ਪਦ ਦੀ ਪ੍ਰਾਪਤੀ ਹੋ ਜਾਇਆ ਕਰਦੀ ਹੈ? ਇਸ ਬਾਰੇ ਤੁਹਾਡੇ ਆਪਣੇ ਵੀਚਾਰ ਕੀ ਹਨ, ਸਾਨੂੰ ਭੀ ਬੋਧ ਦਿਓ ਤਾਕਿ ਸਾਡੀ ਭੀ ਭ੍ਰਾਂਤੀ ਦੂਰ ਹੋ ਜਾਏ?

ਪ੍ਰ: ਹੇ ਭਾਈਓ! ਇਨ੍ਹਾਂ ਸਾਰੇ ਹੀ ਗੁਰੂ ਦਰ 'ਤੇ ਆਉਣ ਵਾਲਿਆਂ ਸੇਵਕਾਂ ਵਿਚੋਂ ਪਰਮ ਪਦ ਦੀ ਪ੍ਰਾਪਤੀ

ਉਸੇ ਨੂੰ ਹੀ ਹਾਸਲ ਹੁੰਦੀ ਹੈ, ਜਿਨ੍ਹਾਂ ਨੇ ਗੁਰੂ ਤੋਂ ਮਿਲ ਰਿਹਾ ਉਪਦੇਸ਼ ਹਿਰਦੇ ਵਿਚ ਧਾਰਨ ਕਰ ਲਿਆ ਹੈ, ਇਸ ਬਾਰੇ ਗੁਰੂ ਦਾ ਹੀ ਫ਼ੁਰਮਾਨ ਹੈ, ਜਿਵੇਂ ਕਿ:

ਗੁਰ ਕੈ ਗ੍ਰਿਹਿ ਸੇਵਕੁ ਜੋ ਰਹੈ॥
ਗੁਰ ਕੀ ਆਗਿਆ ਮਨ ਮਹਿ ਸਹੈ॥
ਆਪਸ ਕਉ ਕਰਿ ਕਛੁ ਨ ਜਨਾਵੈ॥
ਹਰਿ ਹਰਿ ਨਾਮੁ ਰਿਦੈ ਸਦ ਧਿਆਵੈ॥
ਮਨੁ ਬੇਚੈ ਸਤਿਗੁਰ ਕੈ ਪਾਸਿ॥
ਤਿਸੁ ਸੇਵਕ ਕੇ ਕਾਰਜ ਰਾਸਿ॥
ਸੇਵਾ ਕਰਤ ਹੋਇ ਨਿਹਕਾਮੀ॥
ਤਿਸ ਕਉ ਹੋਤ ਪਰਾਪਤਿ ਸੁਆਮੀ॥
ਅਪਨੀ ਕ੍ਰਿਪਾ ਜਿਸੁ ਆਪਿ ਕਰੇਇ॥
ਨਾਨਕ ਸੋ ਸੇਵਕੁ ਗੁਰ ਕੀ ਮਤਿ ਲੇਇ॥੨॥

*(ਸੁਖਮਨੀ, ਪੰਨਾ ੨੮੬)*

ਇਸ ਤਰ੍ਹਾਂ ਗੁਰੂ ਦੀ ਆਗਿਆ ਪਾਲਣ ਵਾਲਾ ਸਿੱਖ ਹੀ ਗੁਰੂ ਦਰ ਤੋਂ ਪਰਮ ਪਦ ਦੀ ਦਾਤ ਹਾਸਲ ਕਰਦਾ ਹੈ, ਜੋ ਆਗਿਆ ਪਾਲਣ ਕਰਨ ਤੋਂ ਸੱਖਣੇ ਸਿੱਖ ਸੇਵਕ ਗੁਰੂ ਦਰ 'ਤੇ ਸਦਾ ਹੀ ਆਉਂਦੇ ਹਨ, ਉਨ੍ਹਾਂ ਦੇ ਬਾਰੇ ਗੁਰੂ ਦਾ ਫ਼ੁਰਮਾਨ ਹੈ, ਜਿਵੇਂ ਕਿ:

ਸੇਵਕ ਸਿਖ ਪੂਜਣ ਸਭਿ ਆਵਹਿ
ਸਭਿ ਗਾਵਹਿ ਹਰਿ ਹਰਿ ਊਤਮ ਬਾਨੀ॥
ਗਾਵਿਆ ਸੁਣਿਆ ਤਿਨ ਕਾ ਹਰਿ ਥਾਇ ਪਾਵੈ
ਜਿਨ ਸਤਿਗੁਰ ਕੀ ਆਗਿਆ
ਸਤਿ ਸਤਿ ਕਰਿ ਮਾਨੀ॥੧॥

*(ਧਨਾਸਰੀ ਮ: ੪, ਪੰਨਾ ੬੬੯)*

ਜੇ ਭਾਵਨਾ ਤੋਂ ਸੱਖਣੇ ਹੀ ਕਿਸੇ ਨੂੰ ਗੁਰੂ ਦਰਸ਼ਨਾਂ ਨਾਲ ਪਰਮ ਪਦ ਦੀ ਪ੍ਰਾਪਤੀ ਹੋ ਜਾਂਦੀ ਹੋਵੇ ਫਿਰ ਤਾਂ ਸਾਰੇ ਜਗਤ ਨੂੰ ਹੀ ਕਲਿਆਣ ਦੀ ਪ੍ਰਾਪਤੀ ਹੋ ਜਾਣੀ ਚਾਹੀਦੀ ਹੈ, ਕਿਉਂਕਿ ਸਾਰਾ ਜਗਤ ਹੀ ਗੁਰੂ ਨੂੰ ਵੇਖਦਾ ਹੈ, ਜਿਵੇਂ ਕਿ:

ਸਤਿਗੁਰ ਨੋ ਸਭੁ ਕੋ ਵੇਖਦਾ ਜੇਤਾ ਜਗਤੁ ਸੰਸਾਰੁ॥
ਡਿਠੈ ਮੁਕਤਿ ਨ ਹੋਵਈ
ਜਿਚਰੁ ਸਬਦਿ ਨ ਕਰੇ ਵੀਚਾਰੁ॥
ਹਉਮੈ ਮੈਲੁ ਨ ਚੁਕਈ ਨਾਮਿ ਨ ਲਗੈ ਪਿਆਰੁ॥

*(ਸਲੋਕ ਮ: ੩, ਪੰਨਾ ੫੯੪)*

ਇਸ ਤਰ੍ਹਾਂ ਬਾਣੀ ਦੁਆਰੇ ਹੋਰ ਭੀ ਉਦਾਹਰਣ ਮਿਲਦੇ ਹਨ, ਜਿਨ੍ਹਾਂ ਤੋਂ ਬੋਧ ਮਿਲਦਾ ਹੈ ਕਿ ਸਤਿਗੁਰੂ ਨੂੰ ਕੇਵਲ ਭਾਵਨਾ-ਭਗਤੀ ਦੁਆਰੇ ਵੇਖਣ ਨਾਲ ਹੀ ਪਰਮ ਪਦ ਦੀ ਪ੍ਰਾਪਤੀ ਹੁੰਦੀ ਹੈ, ਕੇਵਲ ਗਾਉਣ, ਸੁਣਨ, ਅੱਖਾਂ ਬੰਦ ਕਰਦੇ ਰਹਿਣ ਨਾਲ ਤਾਂ ਕੇਵਲ ਲੋਕ-ਦਿਖਾਵਾ ਹੋ ਸਕਦਾ ਹੈ, ਪਰ ਪਰਮ ਪਦ ਤੋਂ ਅਜਿਹੇ ਲੋਕ ਸੱਖਣੇ ਰਹਿ ਜਾਂਦੇ ਹਨ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਅੰਕਤ ਕੀਤਾ ਹੈ, ਜਿਵੇਂ ਕਿ:

**ਪੂਛਤ ਪਥਿਕ ਤਿਹ ਮਾਰਗਿ ਨ ਧਰੈ ਪਗ,**
**ਪ੍ਰੀਤਮ ਕੇ ਦੇਸ ਕੈਸੇ ਬਾਤਨ ਕੈ ਜਾਈਐ॥**

*ਅਰਥ :*

(ਗੁਰੂ ਦੇ ਦਿੱਤੇ ਉਪਦੇਸ਼ ਨੂੰ ਕਮਾਏ ਤੋਂ ਬਿਨਾਂ ਪਰਮ ਪਦ ਨਹੀਂ ਪ੍ਰਾਪਤ ਹੁੰਦਾ, ਜਿਵੇਂ ਕਿ ਅਸੀਂ ਵੇਖਦੇ ਹਾਂ ਕਿ) ਪਥਿਕ (ਪਾਂਧੀ) ਨੂੰ ਤਾਂ ਰਾਹ ਪੁੱਛਦਾ ਹੈ, ਪਰ ਉਸ ਰਾਹੇ ਪੈਰ ਧਰਦਾ ਨਹੀਂ—ਅਰਥਾਤ ਤੁਰਨ ਦਾ ਨਾਮ ਨਹੀਂ ਲੈਂਦਾ (ਇਉਂ) ਦੱਸੋ ਗੱਲਾਂ ਗੱਲਾਂ ਨਾਲ ਕਿਸ ਤਰ੍ਹਾਂ ਪ੍ਰੀਤਮ ਦੇ ਦੇਸ਼ ਪੁੱਜਿਆ ਜਾ ਸਕੇਗਾ।

**ਪੂਛਤ ਹੈ ਬੈਦ ਖਾਤ ਅਉਖਧਿ ਨ ਸੰਜਮ ਸੈ,**
**ਕੈਸੇ ਮਿਟੈ ਰੋਗ ਸੁਖ ਸਹਜਿ ਸਮਾਈਐ॥**

*ਅਰਥ :*

(ਇਸੇ ਤਰ੍ਹਾਂ ਹੀ) ਵੈਦ ਹਕੀਮ ਨੂੰ ਤਾਂ (ਦਵਾਈ ਦਰਮਲ ਬਾਬਤ) ਪੁਛਦਾ ਹੈ, ਪਰੰਤੂ ਅਉਖਧਿ (ਦਵਾਈ) 'ਸੰਜਮ'— ਪੱਥ (ਪ੍ਰਹੇਜ਼) ਨਾਲ ਖਾਂਦਾ ਨਹੀਂ, (ਦੱਸੋ) ਰੋਗ ਕਿਵੇਂ ਮਿਟੇ ਤੇ 'ਸਹਜਿ ਸੁਖ'—ਸੁਭਾਵਿਕੀ ਅਰੋਗਤਾ (ਧੁਰਾਹੂੰ ਨਵੇਂ ਨਰੋਏ ਪਣੇ) ਵਿਚ ਕਿਸ ਤਰ੍ਹਾਂ ਸਮਾਈ ਪਾਈ ਜਾ ਸਕੇ।

**ਪੂਛਤ ਹੈ ਸੁਹਾਗਨਿ ਕਰਮ ਹੈ ਦੁਹਾਗਨਿ ਕੈ,**
**ਰਿਦੈ ਬਿਭਚਾਰ ਕਤ ਸਿਹਜਾ ਬੁਲਾਈਐ॥**

*ਅਰਥ :*

(ਹੋਰ ਸੁਣੋ, ਜਿਵੇਂ) ਸੁਹਾਗਨਿ (ਪਤੀਬ੍ਰਤਾ) ਨੂੰ ਤਾਂ (ਸੁਹਾਗ ਭਾਗ ਦੀਆਂ ਗੱਲਾਂ ਵਾ ਵਰਤਨ-ਵਿਹਾਰ ਦੇ ਚੱਜ-ਅਚਾਰ) ਪੁੱਛਦੀ ਹੈ, ਪਰ 'ਕਰਮ'—ਕਰਤੂਤ ਹੈ ਦੁਹਾਗਨਾਂ (ਬੁਰਿਆਰੀ) ਵਾਲੀ ਅਤੇ ਰਿਦੇ ਅੰਦਰ ਵੱਸ ਰਿਹਾ ਹੈ, 'ਬਿਭਚਾਰ'—ਪਰ-ਪੁਰਖਾਂ ਨੂੰ ਰਵਣ ਵਾਲਾ ਕਾਰਾ, (ਭਲਾ) ਦੱਸੋ ਪਤੀ ਦੀ ਸਿਹਜਾ ਉਪਰ ਕਿਸ ਤਰ੍ਹਾਂ ਬੁਲਾਈ (ਸੱਦੀ) ਜਾਵੇ।

**ਗਾਏ ਸੁਨੈ ਆਂਖੇ ਮੀਚੈ ਪਾਈਐ ਨ ਪਰਮ ਪਦੁ,**
**ਗੁਰ ਉਪਦੇਸੁ ਗਹਿ**
**ਜਉ ਲਉ ਨ ਕਮਾਈਐ ॥੪੩੯॥**

***ਅਰਥ :***

(ਤਿਸੀ ਪ੍ਰਕਾਰ) ਬਿਸਨ ਪਦਿਆਂ ਭਜਨਾਂ ਦੇ ਗਾਵਿਆਂ, ਸੁਣਿਆਂ, ਪ੍ਰਸੰਨ ਹੋ ਹੋ ਕੇ ਅੱਖੀਆਂ ਮੀਟਿਆਂ (ਤਦੋਂ ਤਕ ਕਦੀ) ਪਰਮ ਪਦ ਨਹੀਂ ਪ੍ਰਾਪਤ ਹੋ ਸਕਦਾ, ਜਦੋਂ ਤਕ ਕਿ ਗੁਰੂ ਮਹਾਰਾਜ ਦਾ ਉਪਦੇਸ਼ ਲੈ ਕੇ ਨਹੀਂ ਕਮਾਇਆ ਜਾਵੇਗਾ।੪੩੯।

***ਭਾਵਾਰਥ :***

ਸਰਬ ਸੁਖਾ ਸੁਖੁ ਸਾਚਾ ਏਹੁ ॥
ਗੁਰ ਉਪਦੇਸੁ ਮਨੈ ਮਹਿ ਲੇਹੁ ॥
*(ਗਉੜੀ ਮ: ੫, ਪੰਨਾ ੧੭੮)*

**ਪ੍ਰ:** ਭਾਈ ਸਾਹਿਬ ਜੀਉ ! ਗੁਰੂ ਦੀ ਸੰਗਤ ਵਿਚ ਦੇਖਣ ਮਾਤ੍ਰ ਤਾਂ ਸਾਰੇ ਹੀ ਸਿੱਖ ਸਮਾਨ ਹੀ ਨਜ਼ਰ ਆਉਂਦੇ ਹਨ, ਪਰ ਉਨ੍ਹਾਂ ਵਿਚੋਂ ਸਹੀ ਸਰੂਪ ਵਿਚ ਗੁਰੂ ਦਾ ਸਚਿਆਰ ਸਿੱਖ ਕਿਸਨੂੰ ਮੰਨਿਆ ਜਾ ਸਕਦਾ ਹੈ ?

**ਉ:** ਹੇ ਭਾਈਓ ! ਜੋ ਭੀ ਸਿੱਖ ਕੇਵਲ ਗੁਰੂ ਸੰਗਤ ਦੀ ਸਰੀਰਕ ਹਾਜ਼ਰੀ ਭਰਨ ਦਾ ਨੇਮੀ ਹੈ, ਉਸਨੂੰ ਗੁਰੂ ਦਾ ਸਚਿਆਰ ਸਿੱਖ ਨਹੀਂ ਕਿਹਾ ਜਾ ਸਕਦਾ ਕਿਉਂਕਿ ਗੁਰੂ ਦੇ ਦਰਬਾਰ ਵਿਚ ਕੇਵਲ ਸਰੀਰਕ ਹਾਜ਼ਰੀ ਹੀ ਕਬੂਲ ਨਹੀਂ ਹੁੰਦੀ ਜਿਤਨਾ ਚਿਰ ਉਹ ਮਾਨਸਕ ਹਾਜ਼ਰੀ ਵਲੋਂ ਗ਼ੈਰ-ਹਾਜ਼ਰ ਹੈ, ਕਿਉਂਕਿ ਗੁਰੂ ਦੀ ਹਜ਼ੂਰੀ ਵਿਚ ਸਰੀਰ ਦੀ ਹਾਜ਼ਰੀ ਨਾਲੋਂ ਮਾਨਸਕ ਹਾਜ਼ਰੀ ਨੂੰ ਵਧੇਰੇ ਕਬੂਲਿਆ ਜਾਂਦਾ ਹੈ। ਕਿਉਂਕਿ ਜੋ ਗੁਰੂ ਦੀ ਦੱਸੀ ਰਹਿਤ ਵਿਚ ਮਨ ਕਰਕੇ ਸਾਵਧਾਨ ਹੈ, ਉਹੀ ਸਿੱਖ ਨਿਰਵਿਕਾਰ ਮੰਨਿਆ ਜਾ ਸਕਦਾ ਹੈ, ਗੁਰ ਫ਼ੁਰਮਾਨ ਹੈ :

ਰਹਤ ਰਹਤ ਰਹਿ ਜਾਹਿ ਬਿਕਾਰਾ ॥
ਗੁਰ ਪੂਰੇ ਕੈ ਸਬਦਿ ਅਪਾਰਾ ॥ *(ਪਉੜੀ, ਪੰਨਾ ੨੫੯)*

ਭਾਵ ਹੈ ਗੁਰੂ ਦੇ ਅਪਾਰ ਸ਼ਬਦ ਦੁਆਰਾ ਜੋ ਸਿੱਖ ਸਰੀਰਕ ਤੇ ਮਾਨਸਕ ਰਹਿਣੀ ਵਿਚ ਪ੍ਰਪੱਕ ਰਹਿੰਦਾ ਹੋਇਆ ਗੁਰੂ ਦੀ ਹਜ਼ੂਰੀ ਵਿਚ ਹਾਜ਼ਰੀ ਭਰਦਾ ਹੈ, ਉਸਦੀ ਮਾਨਸਕ ਅਵਸਥਾ ਸਹਿਜੇ ਸਹਿਜੇ ਸਿਖ਼ਰਾਂ 'ਤੇ ਪੁੱਜ ਜਾਂਦੀ ਹੈ, ਪਰ ਜੋ ਆਲਸ ਕਰਦਾ ਹੈ ਉਸਦੇ ਸਹਿਜੇ ਸਹਿਜੇ ਮਾਰਗ 'ਤੇ ਚੱਲਣ ਦੇ ਸੰਸਕਾਰ ਹੀ ਅਲੋਪ ਹੋ ਜਾਂਦੇ ਹਨ, ਇਸ ਲਈ ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਅੰਕਤ ਕਰਨ ਦਾ ਯਤਨ ਕੀਤਾ ਹੈ :

**ਖੋਜੀ ਖੋਜਿ ਦੇਖਿ ਚਲਿਓ ਜਾਇ ਪਹੁਚੇ ਠਿਕਾਨੇ,**
**ਆਲਸ ਬਿਲੰਬ ਕੀਏ ਖੋਜ ਮਿਟ ਜਾਤ ਹੈ ॥**

***ਅਰਥ :***

(ਜਿਵੇਂ ਅਸੀਂ ਵੇਖਦੇ ਹਾਂ ਕਿ) ਖੋਜੀ (ਖੁਰੇ ਦੀ ਪਛਾਣ ਕਰਨ ਵਾਲਾ) ਖੋਜ ਨੂੰ ਦੇਖਦਾ ਦੇਖਦਾ ਚਲਿਆ ਜਾਂਦਾ ਟਿਕਾਣੇ 'ਤੇ ਪੁੱਜ ਜਾਂਦਾ ਹੈ, ਪਰ ਜੇਕਰ ਆਲਸ (ਸੁਸਤੀ) ਕਰਦਿਆਂ 'ਬਿਲੰਬ'—ਢਿੱਲ ਕਰੇ, ਤਾਂ ਖੋਜ ਮਿਟ ਜਾਂਦਾ ਹੈ (ਜਿਸ ਕਰਕੇ ਟਿਕਾਣੇ ਪੁੱਜਣੋਂ ਖੁੰਜ ਜਾਂਦਾ ਹੈ)।

**ਸਿਹਜਾ ਸਮੈ ਰਮੈ ਭਰਤਾਰ ਬਰ ਨਾਰਿ ਸੋਈ,**
**ਕਰੈ ਜਉ ਆਗਿਆ ਨ**
**ਮਾਨੁ ਪ੍ਰਗਟਤ ਪ੍ਰਾਤ ਹੈ।**

***ਅਰਥ :***

(ਜਿਵੇਂ) ਸਿਹਜਾ ਉਪਰ ਜਾਣ ਸਮੇਂ (ਰਾਤ੍ਰੀ ਕਾਲ ਵਿਖੇ) ਰਮਦੀ (ਮਾਣਦੀ) ਹੈ ਜੋ ਪਤੀ ਨੂੰ, ਉਹੋ ਹੀ ਸ੍ਰੇਸ਼ਟ ਇਸਤ੍ਰੀ ਹੁੰਦੀ ਹੈ। ਜੇਕਰ ਆਗਿਆ ਨੂੰ ਭੰਗ ਕਰੇ (ਭਾਵ ਪਤੀ ਦੇ ਸੱਦੇ ਸਮੇਂ ਸਿਰ ਨਾ ਪੁੱਜੇ) ਤਾਂ ਪਰਭਾਤ ਹੋ ਆਵੇਗੀ (ਤੇ ਸੁਖ ਸਮਾਂ ਛਲ ਜਾਵੇਗਾ)।

**ਬਰਖਤ ਮੇਘ ਜਲ ਚਾਤ੍ਰਿਕ ਤ੍ਰਿਪਤਿ ਪੀਏ,**
**ਮੋਨ ਗਹੇ ਬਰਖਾ ਬਤੀਤੇ ਬਿਲਲਾਤ ਹੈ ॥**

***ਅਰਥ :***

(ਇਸੇ ਤਰ੍ਹਾਂ) ਮੇਘ (ਬੱਦਲ) ਦੇ ਬਰਸਦਿਆਂ ਹੋਇਆਂ ਪਪੀਹਾ ਜਲ ਪੀਵੇ ਤਾਂ ਤ੍ਰਿਪਤ (ਰੱਜ) ਨੂੰ ਪ੍ਰਾਪਤ ਹੋ ਜਾਇਆ ਕਰਦਾ ਹੈ, ਪਰ ਜੇ ਓਸ ਵੇਲੇ ਚੁਪ ਧਾਰੇ (ਆਲਸ ਜਾਂ ਘੌਲ ਕਰੇ) ਤਾਂ ਮੀਂਹ ਪੈਣਾ 'ਬਤੀਤੇ'—ਬੰਦ ਪੈ ਜਾਣ ਕਰਕੇ (ਸਮਾਂ ਟਲ ਗਿਆਂ) ਪਿਆ ਰੋਂਦਾ ਰਹੂ।

**ਸਿਖ ਸੋਈ ਸੁਨਿ ਗੁਰ ਸਬਦ ਰਹਤ ਰਹੈ,**
**ਕਪਟ ਸਨੇਹ ਕੀਏ ਪਾਛੇ ਪਛੁਤਾਤ ਹੈ ॥੪੪੦॥**

***ਅਰਥ :***

(ਇਸੇ ਤਰ੍ਹਾਂ ਹੀ ਸਿੱਖ ਗੁਰੂ ਦਾ ਓਹੋ ਹੁੰਦਾ ਹੈ, ਜੋ ਗੁਰ ਉਪਦੇਸ਼ (ਮੰਤ੍ਰ) ਨੂੰ ਸੁਣ ਕੇ ਉਸਦੀ ਰਹਿਣੀ

ਰਹੇ—ਭਾਵ ਕਮਾਵੇ, (ਜੇ ਕਮਾਇਆ ਨਾ ਤਾਂ) 'ਕਪਟ ਸਨੇਹ'—ਛਲ ਦਾ ਪ੍ਰੇਮ ਕੀਤਿਆਂ—ਅਰਥਾਤ—ਦੀਖਿਆ ਮਾਤ੍ਰ ਗ੍ਰਹਿਣ ਖ਼ਾਤਰ ਵਿਖਾਵੇ ਦੀ ਸਿੱਕ ਦਿਖਾਲਿਆਂ ਵਾ ਉਪਰੋਂ ਗੁਰੂ ਦਾ ਤੇ ਅੰਦਰੋਂ ਹੋਰ ਹੋਰ ਟੇਕਾਂ ਧਾਰਨਹਾਰਾ ਹੁੰਦਾ ਹੋਇਆ ਪਿਛੋਂ ਪਛਤਾਵਾ ਹੀ ਰਿਹਾ ਕਰਦਾ ਹੈ।੪੪੦।

***ਭਾਵਾਰਥ :*** ਜੋ ਗੁਰੂ ਦਾ ਸਿੱਖ ਹੁੰਦਿਆਂ ਭੀ ਕਰਤੇ ਕਰਤਾਰ ਨੂੰ ਛੱਡ ਕੇ ਉਸਦੀ ਕ੍ਰਿਤ ਦੇਵੀ ਦੇਵਤਿਆਂ ਨੂੰ ਪੂਜਦਾ ਹੈ, ਉਹ ਕਲਿਆਨ ਹੋਣ ਵਲੋਂ ਸੱਖਣਾ ਰਹਿ ਜਾਂਦਾ ਹੈ, ਇਸ ਬਾਰੇ ਬਾਣੀ ਦਾ ਫ਼ੁਰਮਾਨ ਹੈ, ਜਿਵੇਂ ਕਿ :

ਭੈਰਉ ਭੂਤ ਸੀਤਲਾ ਧਾਵੈ ॥
ਖਰ ਬਾਹਨੁ ਉਹੁ ਛਾਰੁ ਉਡਾਵੈ ॥੧॥
ਹਉ ਤਉ ਏਕੁ ਰਮਈਆ ਲੈਹਉ ॥
ਆਨ ਦੇਵ ਬਦਲਾਵਨਿ ਦੈਹਉ ॥੧॥ ਰਹਾਉ ॥
ਸਿਵ ਸਿਵ ਕਰਤੇ ਜੋ ਨਰੁ ਧਿਆਵੈ ॥
ਬਰਦ ਚਢੇ ਡਉਰੂ ਢਮਕਾਵੈ ॥੨॥
ਮਹਾ ਮਾਈ ਕੀ ਪੂਜਾ ਕਰੈ।
ਨਰ ਸੈ ਨਾਰਿ ਹੋਇ ਅਉਤਰੈ ॥੩॥
ਤੂੰ ਕਹੀਅਤ ਹੀ ਆਦਿ ਭਵਾਨੀ ॥
ਮੁਕਤਿ ਕੀ ਬਰੀਆ ਕਹਾ ਛਪਾਨੀ ॥੪॥
ਗੁਰਮਤਿ ਰਾਮ ਨਾਮ ਗਹੁ ਮੀਤਾ ॥
ਪ੍ਰਣਵੈ ਨਾਮਾ ਇਉ ਕਹੈ ਗੀਤਾ ॥੫॥੨॥੬॥

*(ਗੋਂਡ, ਪੰਨਾ ੮੭੪)*

ਭਾਵ ਹੈ ਜੋ ਮਨੁੱਖ ਕਰਤੇ ਪੁਰਖ ਨੂੰ ਛੱਡ ਕੇ ਉਸਦੀ ਕ੍ਰਿਤ ਦੇਵੀ ਦੇਵਤਿਆਂ ਦੀ ਪੂਜਾ ਕਰਦਾ ਹੈ, ਉਹ ਜੇ ਕਿਸੇ ਦੇਵਤੇ ਦੀ ਪੂਜਾ ਸਹੀ ਸਲਾਮਤ ਕਰ ਲੇਵੇ ਤਾਂ ਉਹ ਉਸ ਦੇਵਤੇ ਦਾ ਹੀ ਸਰੂਪ ਬਣ ਜਾਵੇਗਾ, ਪਰ ਜੇ ਉਸਦੀ ਪੂਜਾ ਅਧੂਰੀ ਰਹਿ ਜਾਇ ਤਾਂ ਉਹ ਉਸ ਦੇਵਤੇ ਦਾ ਵਾਹਨ, ਭਾਵ ਬੈਲ ਜਾਂ ਖੋਤੇ ਆਦਿ ਦੇ ਜਨਮ ਬਾਰ-ਬਾਰ ਧਾਰਨ ਕਰਦਾ ਹੈ। ਇਸ ਲਈ ਗੁਰਮਤ ਬਾਰ-ਬਾਰ ਇਸੇ ਭਾਵ ਨੂੰ ਪ੍ਰਗਟ ਕਰਦੀ ਹੈ ਕਿ ਉਸ ਕਰਤਾ ਪੁਰਖ ਦੀ ਬੰਦਗੀ ਨੂੰ ਛੱਡ ਕੇ ਕਿਸੇ ਭੀ ਦੇਵੀ ਦੇਵਤੇ ਦੀ ਪੂਜਾ ਕਰਨੀ, ਇਸ ਅਮੋਲਕ ਜਨਮ ਨੂੰ ਵਿਅਰਥ ਗਵਾਉਣਾ ਹੈ।

**ਪ੍ਰ:** ਭਾਈ ਸਾਹਿਬ ਜੀਉ! ਜੋ ਗੁਰੂ ਦਾ ਸਿੱਖ ਹੁੰਦਾ ਹੋਇਆ ਭੀ ਆਨ ਦੇਵੀ ਦੇਵਤਿਆਂ ਦੀ ਸ਼ਰਨ ਲੈਂਦਾ ਹੈ, ਤੁਸੀਂ ਉਸ ਬਾਰੇ ਕਿਵੇਂ ਅਨੁਭਵ ਕਰਦੇ ਹੋ, ਭਾਵ ਉਸਨੂੰ ਕੀ ਫਲ ਮਿਲਦਾ ਹੈ, ਜਾਣਕਾਰੀ ਦਿਓ?

**ਉ:** ਹੇ ਭਾਈ! ਜੋ ਸਿੱਖ ਗੁਰੂ ਨੂੰ ਤਿਆਗ ਕੇ ਹੋਰਨਾਂ ਦੇਵਤਿਆਂ ਦੀ ਸ਼ਰਨ ਲੈਂਦਾ ਹੈ, ਉਸਨੂੰ ਕਦੇ ਵੀ ਮੁਕਤ ਪ੍ਰਾਪਤ ਨਹੀਂ ਹੋ ਸਕਦੀ। ਇਸ ਭਾਵ ਨੂੰ ਗੁਰਬਾਣੀ ਪ੍ਰਗਟ ਕਰਦੀ ਹੈ, ਜਿਵੇਂ ਕਿ :

ਜੇ ਕੋ ਗੁਰ ਤੇ ਵੇਮੁਖੁ ਹੋਵੈ
ਬਿਨੁ ਸਤਿਗੁਰ ਮੁਕਤਿ ਨ ਪਾਵੈ ॥
ਪਾਵੈ ਮੁਕਤਿ ਨ ਹੋਰਥੈ ਕੋਈ ਪੁਛਹੁ ਬਿਬੇਕੀਆ ਜਾਏ ॥
ਅਨੇਕ ਜੂਨੀ ਭਰਮਿ ਆਵੈ
ਵਿਣੁ ਸਤਿਗੁਰ ਮੁਕਤਿ ਨ ਪਾਏ ॥ *(ਅਨੰਦੁ, ਪੰਨਾ ੯੨੦)*

ਗੁਰ ਬਿਨੁ ਘੋਰੁ ਅੰਧਾਰੁ ਗੁਰੂ ਬਿਨੁ ਸਮਝ ਨ ਆਵੈ ॥
ਗੁਰ ਬਿਨੁ ਸੁਰਤਿ ਨ ਸਿਧਿ ਗੁਰੂ ਬਿਨੁ ਮੁਕਤਿ ਨ ਪਾਵੈ ॥

*(ਸਵਈਏ ਮ: ੪ ਕੇ, ਪੰਨਾ ੧੩੯੯)*

ਗੁਰ ਬਿਨੁ ਕਿਉ ਤਰੀਐ ਸੁਖੁ ਹੋਇ ॥
ਜਿਉ ਭਾਵੈ ਤਿਉ ਰਾਖੁ ਤੂ ਮੈ ਅਵਰੁ ਨ ਦੂਜਾ ਕੋਇ ॥

*(ਸ੍ਰੀ ਰਾਗੁ ਮ: ੧, ਪੰਨਾ ੨੦)*

ਗੁਰ ਬਿਨੁ ਸੋਝੀ ਬੂਝ ਨ ਹੋਇ ॥
ਸਾਚਾ ਰਵਿ ਰਹਿਆ ਪ੍ਰਭੁ ਸੋਇ ॥੪॥

*(ਆਸਾ ਮ: ੧, ਪੰਨਾ ੩੫੫)*

ਵਡਾ ਵਡਾ ਆਖੈ ਸਭੁ ਕੋਈ ॥
ਗੁਰ ਬਿਨੁ ਸੋਝੀ ਕਿਨੈ ਨ ਹੋਈ ॥

*(ਮਾਰੂ ਮ: ੧, ਪੰਨਾ ੧੦੩੫)*

ਇਸ ਤਰ੍ਹਾਂ ਬਾਣੀ ਵਿਚੋਂ ਸਾਨੂੰ ਹੋਰ ਭੀ ਬਹੁਤ ਉਦਾਹਰਣ ਮਿਲਦੇ ਹਨ, ਜਿਨ੍ਹਾਂ ਦੁਆਰੇ ਇਹੋ ਬੋਧ ਮਿਲਦਾ ਹੈ ਕਿ ਜੋ ਸਿੱਖ ਗੁਰੂ ਤੋਂ ਬੇਮੁਖ ਹੋ ਕੇ ਕਿਸੇ ਭੀ ਦੇਵਤੇ ਦੀ ਪੂਜਾ ਕਰਦਾ ਹੈ, ਉਸਨੂੰ ਕਦੀ ਭੀ ਮੁਕਤ ਪ੍ਰਾਪਤ ਨਹੀਂ ਹੁੰਦੀ, ਉਹ ਬਾਰ-ਬਾਰ ਚੌਰਾਸੀ ਲੱਖ ਜੂਨਾਂ ਵਿਚ ਭਟਕਦਾ ਰਹਿੰਦਾ ਹੈ, ਅਤੇ ਉਹ ਸਦਾ ਹੀ ਨਿਰਾਦਰੀ ਪਾਉਂਦਾ ਹੈ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਅੰਕਤ ਕੀਤਾ ਹੈ, ਕਿ ਗੁਰੂ ਦੇ ਦਰ ਨੂੰ ਛੱਡ ਕੇ ਮਨੁੱਖ ਦਰ-ਬ-ਦਰ ਕਿਵੇਂ ਭਟਕਦਾ ਹੈ :

**ਜੈਸੇ ਬਛੁਰਾ ਬਿਛੁਰ ਪਰੈ ਆਨ ਗਾਇ ਥਨ,**
**ਦੁਗਧ ਨ ਪਾਨ ਕਰੈ ਮਾਰਤ ਹੈ ਲਾਤ ਕੀ ॥**

***ਅਰਥ :***

(ਜਿਸ ਤਰ੍ਹਾਂ ਅਸੀਂ ਪ੍ਰਤੱਖ ਹੀ ਵੇਖਦੇ ਹਾਂ ਕਿ) ਜਿਸ ਤਰ੍ਹਾਂ ਵੱਛਾ ਗਾਂ ਨਾਲੋਂ ਵਿਛੜ (ਅੱਡ ਹੋ) ਦੂਸਰੀ ਗਾਂ ਦੇ ਥਣੀ ਜਾ ਪਵੇ, ਤਾਂ ਦੁੱਧ ਨਹੀਂ ਪੀਣਾ ਮਿਲਦਾ, ਹਾਂ! (ਉਹ ਉਲਟੀ) ਲੱਤ ਨੂੰ ਮਾਰਿਆ ਕਰਦੀ ਹੈ।

**ਜੈਸੇ ਮਾਨਸਰ ਤਿਆਗਿ ਹੰਸ ਆਨ ਸਰ ਜਾਤ,**
**ਖਾਤ ਨ ਮੁਕਤਾ ਫਲ ਭੁਗਤ ਜੁ ਗਾਤ ਕੀ॥**

*ਅਰਥ :*

(ਹੋਰ ਸੁਣੋ,) ਜਿਸ ਤਰ੍ਹਾਂ ਮਾਨਸਰੋਵਰ (ਅੰਮ੍ਰਿਤ ਦੇ ਸੋਮੇ) ਨੂੰ ਤਿਆਗ ਕੇ ਹੰਸ ਕਿਸੇ ਦੂਜੇ ਸਰੋਵਰ ਉਪਰ ਜਾ ਵੱਸੇ ਤਾਂ ਮੋਤੀ ਫਲ ਜੋ ਉਸਦੇ 'ਗਾਤ'—ਸਰੀਰ ਦੀ 'ਭੁਗਤ'—ਭੋਜਨ ਹੁੰਦਾ ਹੈ, ਉਹ ਉਸਨੂੰ ਖਾਣ ਲਈ ਨਹੀਂ ਮਿਲ ਸਕਿਆ ਕਰਦੇ।

**ਜੈਸੇ ਰਾਜ ਦੁਆਰ ਤਜਿ**
**ਆਨ ਦੁਆਰ ਜਾਤ ਜਨ,**
**ਹੋਤ ਮਾਨੁ ਭੰਗੁ ਮਹਿਮਾ ਨ ਕਾਹੂ ਬਾਤ ਕੀ॥**

*ਅਰਥ :*

ਜਿਸ ਤਰ੍ਹਾਂ ਰਾਜ ਦੁਆਰੇ (ਰਾਜ ਦਰਬਾਰ) ਨੂੰ ਤਿਆਗ ਕੇ ਕਿਸੇ ਹੋਰ ਦੁਆਰੇ ਆਦਮੀ ਚਲਿਆ ਜਾਵੇ, ਭਾਵ ਆਪਣੀ ਸਰਕਾਰ ਨੂੰ ਤਿਆਗ ਕੇ ਕੋਈ ਹੋਰ ਸਰਕਾਰ ਥਾਪ ਲਵੇ ਤਾਂ ਉਥੇ ਕਿਸੇ ਗੱਲ ਦੀ 'ਮਹਿਮਾ'—ਕਦਰ ਨਹੀਂ ਹੁੰਦੀ, ਸਗੋਂ ਮਨ ਖਿਨ ਹੋ ਪਿਆ ਕਰਦਾ ਹੈ, ਭਾਵ ਨਵੀਂ ਸਰਕਾਰ ਉਸਨੂੰ ਭਗੌੜਾ ਜਾਣ ਕੇ ਉਸਦਾ ਇਤਬਾਰ ਨਹੀਂ ਕਰਿਆ ਕਰਦੀ, ਜਿਸ ਕਰਕੇ ਉਹ ਦੁਖੀ ਰਿਹਾ ਕਰਦਾ ਹੈ।

**ਤੈਸੇ ਗੁਰਸਿਖ ਆਨ ਦੇਵ ਕੀ ਸਰਨਿ ਜਾਹਿ,**
**ਰਹਿਓ ਨ ਪਰਤ ਰਾਖਿ**
**ਸਕਤ ਨ ਪਾਤਕੀ॥੪੪੧॥**

*ਅਰਥ :*

ਤਿਸੀ ਪ੍ਰਕਾਰ ਜੇਕਰ ਗੁਰੂ ਦਾ ਸਿੱਖ ਸਤਿਗੁਰਾਂ ਨੂੰ ਤਿਆਗ ਕੇ, ਕਿਸੇ ਹੋਰ ਦੇਵਤੇ ਦੀ ਸ਼ਰਨ ਜਾਵੇ, ਤਾਂ ਉਥੇ ਭੀ ਉਹ ਰਹਿਣਾ ਨਹੀਂ ਪਾਉਂਦਾ, ਕਿਉਂਕਿ (ਉਹ ਦੇਵਤਾ) ਉਸ ਗੁਰ ਦ੍ਰੋਹੀ ਨੂੰ 'ਪਾਤਕੀ'—ਪਾਪੀ ਨੂੰ ਆਪਣੇ ਪਾਸ (ਸ਼ਰਨ ਵਿਚ) ਰੱਖ ਨਹੀਂ ਸਕਿਆ ਕਰਦਾ।੪੪੧।

***ਭਾਵਾਰਥ :*** ਭਾਈ ਗੁਰਦਾਸ ਜੀ ਜਦ ਕਾਬਲੋਂ ਨੱਠ ਕੇ ਕਾਂਸ਼ੀ ਪੁੱਜੇ ਤਾਂ ਇਕ ਗੁਰੂ ਕੀ ਸੰਗਤ (ਗੁਰਦੁਆਰੇ) ਜਾ ਬਿਰਾਜੇ ਹਨ, ਜਿਸ ਬਾਰੇ ਗਿਆਨੀ ਗਿਆਨ ਸਿੰਘ ਜੀ ਨੇ ਲਿਖਿਆ ਹੈ ਕਿ ਉਹ ਬਿਸੇਸਰ ਗੰਜ ਸੰਗਤ ਚੇਤਨ ਮਟ ਨਾਮੀਂ ਸੀ, ਜਿਥੇ ਸ੍ਰੀ ਗੁਰੂ ਕਲਗੀਧਰ ਜੀ ਨੇ ਪੰਜ ਸਿੰਘ ਨਿਰਮਲੇ ਭਗਵੇਂ ਬਸਤ੍ਰ ਧਰਵਾ ਸੰਸਕ੍ਰਿਤ ਪੜ੍ਹਨ ਲਈ ਭੇਜੇ ਸਨ। ਉਥੇ ਗੁਰੂ ਕੇ ਸਿੱਖਾਂ ਨੇ ਪਛਾਣ ਲਿਆ ਤੇ ਬੜੀ ਸੇਵਾ ਕੀਤੀ। ਕਾਂਸ਼ੀ ਦਾ ਰਾਜਾ ਚਿੱਤ ਅੰਦਰ ਕੁੱਛ ਗੁਰੂ ਦਾ ਭਾਵ ਰੱਖਦਾ ਸੀ ਤੇ ਇਸੇ ਕਰਕੇ ਆਪਣੇ ਰਾਜ ਕਰਮਚਾਰੀ ਆਦਿ ਮੇਲੀ ਗੁਰਸਿੱਖਾਂ ਪਾਸੋਂ ਭਾਈ ਜੀ ਦੀ ਮਹਿਮਾ ਸੁਣ ਕੇ ਦਰਸ਼ਨ ਕਰਨ ਸਤਿਸੰਗ ਲਈ ਆਇਆ। ਇਸ ਤਰ੍ਹਾਂ ਬਚਨ-ਬਿਲਾਸ ਸੁਣਦਿਆਂ ਪ੍ਰੇਮ ਉਪਜ ਆਇਆ ਤੇ ਭਾਈ ਜੀ ਪਾਸੋਂ ਗੁਰੂ ਕੀ ਦੀਖਿਆ ਲੈ ਕੇ ਗੁਰਸਿੱਖ ਸੱਜ ਗਿਆ, ਰਾਜੇ ਵੱਲ ਦੇਖ ਕੇ ਹੋਰ ਭੀ ਲੋਕ ਬਹੁਤ ਸਾਰੇ ਸਿੱਖ ਸੱਜ ਗਏ।

ਉਥੋਂ ਦੇ ਬ੍ਰਾਹਮਣ ਪੰਡਿਤ ਸੰਨਿਆਸੀ ਇਹ ਗੱਲ ਸਹਿਣ ਨਾ ਕਰ ਸਕੇ ਤੇ ਮਿਲ ਕੇ ਭਾਈ ਜੀ ਪਾਸ ਆਏ, ਅਰੁ ਚਰਚਾ ਦੁਆਰਾ ਉਨ੍ਹਾਂ ਨੂੰ ਆਪਣੇ ਮੱਤ ਵਿਚ ਲਿਆਉਣਾ ਚਾਹਿਆ ਤੇ ਐਉਂ ਆਖਿਆ :

ਇਹ ਸਿਵ ਪੁਰ ਜਿਸ ਮਹਿ ਤੁਮ ਬਾਸਾ॥
ਯਾ ਤੇ ਬਨਹੁ ਰੁਦ੍ਰ ਕੇ ਦਾਸਾ॥
ਬੈਠੇ ਕਰਹੁ ਸਦਾ ਸ਼ਿਵ ਧਿਆਨਾ॥
ਕਿਆ ਗੁਰ ਤੇ ਅਬ ਲੇਹੁ ਸੁਜਾਨਾ॥
ਤਬ ਗੁਰਦਾਸ ਕਹਯੋ ਸੁਨ ਲੀਜੈ॥
ਜੋ ਪਤਿਬ੍ਰਤਾ ਧਰਮ ਦਿਖਰੀਜੈ॥
ਪਰ ਪਤਿ ਰਮਹਿ ਨਿੰਦ ਜਗ ਗਾਵੈ॥
ਆਗੈ ਨਰਕਿ ਸਜਾਇਨ ਪਾਵਹਿ॥
ਇਮ ਗੁਰ ਤਿਆਗ ਜਪਹਿ ਜੇ ਅਉਰ॥
ਹਲਤ ਪਲਤ ਮਹਿ ਲਹੈ ਨ ਠਉਰ॥੨੦॥
ਜੇ ਗੁਰ ਦਯਾ ਤਾਂ ਸਭ ਕੀ ਦਯਾ॥
ਜੇ ਗੁਰ ਰਿਸੈ ਤਾਂ ਸਭ ਰਿਸਕਯਾ॥
ਇਸ ਪਰ ਏਕ ਸ੍ਵਯਾ ਗਾਯੋ॥
ਸਭ ਬਿਪ੍ਰਨ ਕੋ ਤਬੈ ਸੁਨਾਯੋ॥੨੧॥

ਸ੍ਵਯਾ : ਮਾਤ ਬਿਓਗ ਪਰੈ ਬਛਰਾ ਅਨ ਗਾਯ,
ਧਰੈ ਥਨ ਲਾਤ ਲਗਾਵੈ॥
ਹੰਸ ਜੋ ਤਿਆਗਿ ਕੈ ਮਾਨ ਸਰੋਵਰ,
ਖੋਜਤ ਪੋਖਰ ਚੋਗ ਨ ਪਾਵੈ॥
ਚਕ੍ਰਪਤੀ ਨਿਜ ਭੂਪਤਿ ਤਿਆਗ ਕੈ,
ਅਉਰ ਪਹਿ ਜਾਇ ਕੈ ਦਾਸ ਲਜਾਵੈ॥
ਤੈਸੇ ਗੁਰਸਿਖ ਸੇਵ ਕਰੈ ਜਗ
ਔਰ ਸੁਦੇਵ ਨ ਪਾਪ ਬਚਾਵੈ॥੨੨॥

ਦੋਹਰਾ : ਇਤਯਾਦਕ ਉਤਰ ਦੀਏ
ਆਨ ਮਾਨ ਕਰਿ ਹਾਨਿ॥
ਇਕ ਸਤਿਗੁਰ ਕੋ ਆਸਰਾ ਨਿਸਚੈ ਕੀਨ ਸੁਜਾਨ॥੨੩॥

ਇਹ ਸੂਯਾ ਭਾਈ ਸਾਹਿਬਾਂ ਦੇ ਕਬਿੱਤ ਦਾ ਅਨੁਵਾਦ ਜਾਪਦਾ ਹੈ ਜੋ ਇਥੇ ੪੪੧ ਅੰਕ ਪੁਰ ਹੈ। ਅਰੁ ਇਸੇ ਬਾਰੇ ਵਿਚ ਹੀ ਅਗੇ ਜੋ ਚਰਚਾ ਚਲੀ ਗਈ ਹੈ, ਓਹ ਆਨ ਦੇਵ ਸੇਵਾ ਖੰਡਨ ਰੂਪ ਵਿਚ ਲਗ ਪਗ ੫੦੦ਵੇਂ ਕਬਿੱਤ ਪ੍ਰਯੰਤ ਚਲੀ ਹੀ ਗਈ ਹੈ। ਉਪਰੰਤ ਨਾਮ ਦੇ ਬਾਰੇ ਵਿਚ ਜੋ ਉਨ੍ਹਾਂ ਪ੍ਰਸ਼ਨ ਕੀਤੇ ਸਨ, ਉਹ ਉੱਤਰਾਂ ਸਮੇਤ ਪਿੱਛੇ ਦਿੱਤੇ ਗਏ ਹਨ। (ਗੁ. ਪ੍ਰ. ਸੂ. ਰਾਸ ੭ ਅੰਸੂ ੩)

**ਪ੍ਰ:** ਭਾਈ ਸਾਹਿਬ ਜੀਉ! ਵੇਖਣ ਵਿਚ ਤਾਂ ਸਾਰੇ ਹੀ ਸਿੱਖ ਸਿੱਖੀ ਰੂਪ ਵਿਚ ਨਜ਼ਰ ਆਉਂਦੇ ਹਨ, ਪਰ ਉਨ੍ਹਾਂ ਵਿਚੋਂ ਕਪਟ-ਸਨੇਹੀ ਸਿੱਖ ਕਿਸਨੂੰ ਮੰਨਿਆ ਜਾ ਸਕਦਾ ਹੈ, ਇਸ ਸੰਬੰਧ ਵਿਚ ਆਪ ਜੀ ਦੇ ਵੀਚਾਰ ਕਿਵੇਂ ਹਨ, ਕਿਉਂਕਿ ਅਸੀਂ ਤਾਂ ਅਲਪ-ਬੁੱਧੀ ਵਾਲੇ ਲੋਕ ਹਾਂ, ਜਦੋਂ ਭੀ ਕਿਸੇ ਨੂੰ ਸੰਤ ਰੂਪ ਵਿਚ ਹਰਿ ਹਰਿ ਦਾ ਨਾਮ ਉਚਾਰਨ ਕਰਦਾ ਸੁਣਦੇ ਹਾਂ ਉਸ ਵਿਚ ਹੀ ਉਸਦੇ ਪੂਰਨ ਸੰਤ ਹੋਣ ਦਾ ਯਕੀਨ ਕਰ ਲੈਂਦੇ ਹਾਂ ਅਤੇ ਕਈਆਂ ਨੂੰ ਬਹੁਤ ਉਚੇਰੀ ਗਿਆਨ ਦੀ ਵੀਚਾਰ ਕਰਦੇ ਸੁਣਦੇ ਹਾਂ, ਉਸ 'ਤੇ ਭੀ ਭਰੋਸਾ ਕਰ ਲੈਂਦੇ ਹਾਂ, ਇਸ ਬਾਰੇ ਤੁਸੀਂ ਹੀ ਸਾਨੂੰ ਜਾਣਕਾਰੀ ਦਿਓ, ਧੰਨਵਾਦੀ ਹੋਵਾਂਗੇ?

**ਉ:** ਹੇ ਭਾਈਓ! ਜਿਤਨੇ ਭੀ ਲੋਕ ਗੁਰੂ ਦੇ ਦਰਬਾਰ ਵਿਚ ਆਉਣ ਵਾਲੇ ਸਿੱਖ ਹਨ, ਉਹ ਭਾਵੇਂ ਸਿੱਖੀ ਸ਼ਕਲ ਵਿਚ ਤਾਂ ਹਨ, ਉਨ੍ਹਾਂ ਦੀਆਂ ਕੇਵਲ ਬੈਰੂਨੀ ਲਿਬਾਸ, ਜਾਂ ਗਿਆਨ ਦੀਆਂ ਵੀਚਾਰਾਂ ਹੀ ਸੁਣ ਕੇ ਉਨ੍ਹਾਂ 'ਤੇ ਭਰੋਸਾ ਨਹੀਂ ਕਰ ਲੈਣਾ ਚਾਹੀਦਾ, ਕਿਉਂਕਿ ਗੁਰੂ ਸਿੱਖ ਦੀ ਬਾਹਰਲੀ ਰਹਿਤ ਨੂੰ ਨਹੀਂ ਸਗੋਂ ਹਿਰਦੇ ਦੀ ਧਾਰਨਾ ਤੱਕਦੇ ਹਨ, ਇਸ ਬਾਰੇ ਬਾਣੀ ਵਿਚ ਕਈ ਥਾਵਾਂ 'ਤੇ ਬੋਧ ਮਿਲਦਾ ਹੈ, ਜਿਵੇਂ ਕਿ:

ਹਿਰਦੈ ਜਿਨ੍ ਕੈ ਕਪਟੁ ਵਸੈ ਬਾਹਰਹੁ ਸੰਤ ਕਹਾਹਿ॥
ਤ੍ਰਿਸਨਾ ਮੂਲਿ ਨ ਚੁਕਈ ਅੰਤਿ ਗਏ ਪਛੁਤਾਹਿ॥੨॥
ਅਨੇਕ ਤੀਰਥ ਜੇ ਜਤਨ ਕਰੈ
ਤਾ ਅੰਤਰ ਕੀ ਹਉਮੈ ਕਦੇ ਨ ਜਾਇ॥
ਜਿਸੁ ਨਰ ਕੀ ਦੁਬਿਧਾ ਨ ਜਾਇ
ਧਰਮਰਾਇ ਤਿਸੁ ਦੇਇ ਸਜਾਇ॥੩॥

*(ਗੂਜਰੀ ਮ: ੩, ਪੰਨਾ ੪੯੧)*

ਹਿਰਦੈ ਕਪਟੁ ਨਿਤ ਕਪਟੁ ਕਮਾਵਹਿ
ਮੁਖਹੁ ਹਰਿ ਹਰਿ ਸੁਣਾਇ॥
ਅੰਤਰਿ ਲੋਭੁ ਮਹਾ ਗੁਬਾਰਾ ਤੁਹ ਕੂਟੈ ਦੁਖ ਖਾਇ॥੪॥

*(ਸਾਰਗ ਮ: ੪, ਪੰਨਾ ੧੧੯੯)*

ਹ੍ਰਿਦੈ ਕਪਟੁ ਮੁਖ ਗਿਆਨੀ॥
ਝੂਠੇ ਕਹਾ ਬਿਲੋਵਸਿ ਪਾਨੀ॥੧॥
ਕਾਇਆ ਮਾਂਜਸਿ ਕਉਨ ਗੁਨਾਂ॥
ਜਉ ਘਟ ਭੀਤਰਿ ਹੈ ਮਲਨਾਂ॥੧॥ ਰਹਾਉ॥
ਲਉਕੀ ਅਠਸਠਿ ਤੀਰਥ ਨਾਈ॥
ਕਉਰਾਪਨੁ ਤਊ ਨ ਜਾਈ॥੨॥

*(ਸੋਰਠਿ ਕਬੀਰ ਜੀ, ਪੰਨਾ ੬੫੬)*

ਇਸ ਤਰ੍ਹਾਂ ਹੋਰ ਭੀ ਬਹੁਤ ਪ੍ਰਮਾਣ ਮਿਲਦੇ ਹਨ ਕਿ ਜੇ ਕੋਈ ਗੁਰੂ ਦਾ ਸਿੱਖ ਹੁੰਦਿਆਂ ਭੀ ਕਿਸੇ ਹੋਰ ਦੇਵੀ ਦੇਵਤੇ ਦੀ ਸੇਵਨਾ ਕਰਦਾ ਹੈ, ਉਸਨੂੰ ਕਪਟੀ ਸਿੱਖ ਕਿਹਾ ਜਾਏਗਾ ਕਿਉਂਕਿ ਉਹ ਕੇਵਲ ਮਤਲਬੀ ਸਿੱਖ ਹੈ, ਉਹ ਇਸ ਤਰ੍ਹਾਂ ਪਾਣੀ ਹੀ ਰਿੜਕਦਾ ਹੈ, ਉਸਨੂੰ ਮੁਕਤ ਰੂਪ ਮੱਖਣ ਦੀ ਪ੍ਰਾਪਤੀ ਨਹੀਂ ਹੋਵੇਗੀ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਅੰਕਤ ਕੀਤਾ ਹੈ, ਜਿਵੇਂ ਕਿ:

**ਜੈਸੇ ਘਨਘੋਰ ਮੋਰ ਚਾਤ੍ਰਿਕ ਸਨੇਹ ਗਤਿ,**
**ਬਰਖਤ ਮੇਂਹ ਅਸਨੇਹ ਕੈ ਦਿਖਾਵਈ॥**

*ਅਰਥ :*

(ਭਾਈ ਸਾਹਿਬ ਜੀ ਮੋਰ, ਪਪੀਹੇ, ਕੌਲ, ਭੌਰੇ ਆਦਿ ਦੇ ਉਦਾਹਰਣ ਦੇਂਦੇ ਹਨ) ਕਿ ਜਿਸ ਤਰ੍ਹਾਂ ਮੇਘ ਦੀ ਗੜਗੱਜ (ਬੱਦਲ ਦੀ ਗਰਜਨਾ) ਨਾਲ ਮੋਰ ਤੇ ਪਪੀਹੇ ਦੇ 'ਸਨੇਹ ਗਤਿ'—ਪਿਆਰ ਦੀ ਚਾਲ ਹੁੰਦੀ ਹੈ, (ਪਰ ਇਹ) ਐਸਾ ਪ੍ਰੇਮ ਮੀਂਹ ਪੈਂਦਿਆਂ ਹੀ ਕਰਕੇ ਦਿਖਾਇਆ ਕਰਦੇ ਹਨ (ਸਦਾ ਹੀ ਨਹੀਂ)।

**ਜੈਸੇ ਤਉ ਕਮਲ ਜਲ ਅੰਤਰਿ, ਦਿਸੰਤਰਿ ਹੁਇ,**
**ਮਧੁਕਰ ਦਿਨਕਰ ਹੇਤ ਉਪਜਾਵਈ॥**

*ਅਰਥ :*

ਜਿਸ ਤਰ੍ਹਾਂ ਫੇਰ ਕੌਲ ਫੁੱਲ ਹੁੰਦਾ ਹੈ ਚਾਹੇ ਜਲ ਦੇ ਅੰਦਰ ਹੀ (ਸਮੇਟਿਆ ਹੋਇਆ) ਪਰ ਇਉਂ ਹੁੰਦਿਆਂ ਭੌਰਾ ਹੁੰਦਾ ਹੈ ਦਿਸੰਤਰ (ਹੋਰਨੀ ਹੋਰਨੀ ਪਾਸੀਂ ਪਰਚਿਆ)। (ਕਿੰਤੂ ਜਿਉਂ ਹੀ ਕਿ ਕੌਲ) ਸੂਰਜ ਨਾਲ ਪਿਆਰ ਪ੍ਰਗਟਾ ਲੈਂਦਾ ਹੈ, ਭਾਵੇਂ ਆਪਣੀ ਨਿਗ੍ਹਾ ਜਲ ਤੋਂ ਉਠਾ ਕੇ ਸੂਰਜ ਵੱਲ ਪਿਆਰ ਲਗਾਂਦਾ (ਖਿੜਦਾ) ਹੈ ਤਾਂ ਭੌਰਾ ਭੀ ਕੌਲ ਨਾਲ ਪਿਆਰ ਕਰਨ ਲੱਗ ਪੈਂਦਾ ਹੈ। ਭਾਵ ਅਨਖਿੜੇ ਕੌਲ ਨੂੰ ਨਹੀਂ ਪਿਆਰਦਾ ਤੇ ਖਿੜੇ ਨੂੰ ਪਿਆਰਦਾ ਹੈ।

**ਦਾਦਰ ਨਿਰਾਦਰ ਹੁਇ ਜੀਅਤ ਪਵਨ ਭਖਿ,**
**ਜਲ ਤਜਿ ਮਰਤ ਨ, ਪ੍ਰੇਮਹਿ ਲਜਾਵਹੀ ॥**

***ਅਰਥ :***

(ਇਸੇ ਤਰ੍ਹਾਂ ਹੀ) 'ਦਾਦਰ'—ਡੱਡੂ ਦਾ (ਜਦ ਜਲ ਪਾਸੋਂ) ਨਿਰਾਦਰ ਹੁੰਦਾ ਹੈ, ਭਾਵ ਜਦੋਂ ਜਲ ਸੁਕ ਕੇ ਡੱਡੂ ਦਾ ਆਦਰ ਨਹੀਂ ਕਰ ਸਕਦਾ, ਤਾ ਇਹ ਪੌਣ ਨੂੰ ਭੱਛਨ ਕਰਕੇ ਜੀਉਂਦਾ ਰਹਿੰਦਾ ਹੈ, ਤੇ ਜਲ ਦੇ ਤਿਆਗਿਆਂ ਇਹ ਮਰ ਨਹੀਂ ਜਾਂਦਾ—(ਅਰੁ ਇਉਂ ਇਹ ਭੀ) ਪ੍ਰੇਮ ਨੂੰ ਲਾਜ ਹੀ ਲਾਇਆ ਕਰਦਾ ਹੈ।

**ਕਪਟ ਸਨੇਹੀ ਤੈਸੇ ਆਨ ਦੇਵ ਸੇਵਕੁ ਹੈ,**
**ਗੁਰਸਿਖ ਮੀਨ ਜਲ ਹੇਤ ਠਹਰਾਵਈ ॥੪੪੨॥**

***ਅਰਥ :***

ਤਿਸ ਪ੍ਰਕਾਰ ਹੀ ਮੋਰ, ਪਪੀਹੇ, ਕੌਲ, ਭੌਰੇ, ਤਥਾ ਡੱਡੂ ਦੀ ਨਿਆਈਂ ਕਪਟ ਸਨੇਹੀ (ਦਿਖਾਵੇ ਦੇ ਸੁਾਰਥੀ ਪਿਆਰ ਵਾਲੇ ਸਤਿਗੁਰਾਂ ਤੋਂ ਬੇਮੁਖ ਹੋ) ਹੋਰਨਾਂ ਦੇਵਤਿਆਂ ਦੇ ਸੇਵਕ ਜਾ ਬਣਦੇ ਹਨ, ਪ੍ਰੰਤੂ ਗੁਰੂ ਕੇ ਸਿੱਖ (ਅੰਦਰੋਂ ਬਾਹਰੋਂ ਇਕ ਸਮਾਨ ਸੱਚਾ ਪ੍ਰੇਮ ਕਰਨਹਾਰੇ) ਮਛਲੀ ਜਲ ਵਾਲੇ ਪ੍ਰੇਮ ਉਪਰ ਨਿਸਚਾ ਧਾਰਦੇ ਹਨ—ਭਾਵ ਜਲ ਬਿਨਾ ਮਛਲੀ ਦੇ ਮਰ ਮਿਟਣ ਵਾਂਗ ਸਤਿਗੁਰਾਂ ਤੋਂ ਕਦਾਚਿਤ ਵਿਛੜਦੇ ਮਰਣ ਲੱਗਦੇ ਹਨ।੪੪੨।

***ਭਾਵਾਰਥ :*** ਗੁਰਸਿੱਖ ਦਾ ਗੁਰੂ ਨਾਲ ਸੱਚਾ ਦਿਲੀ ਪਿਆਰ ਹੈ, ਉਹ ਕਦੇ ਭੀ ਦਿਖਲਾਵਾ ਨਹੀਂ ਕਰਦਾ, ਦਿਖਲਾਵੇ ਦਾ ਪਿਆਰ ਕੇਵਲ ਲੋਕ ਦਿਖਲਾਵਾ ਹੋਇਆ ਕਰਦਾ ਹੈ, ਜੋ ਗੁਰੂ ਦੀ ਦਰਗਾਹ ਵਿਚ ਕਬੂਲ ਨਹੀਂ ਹੁੰਦਾ।

**ਪ੍ਰ:** ਭਾਈ ਸਾਹਿਬ ਜੀਉ! ਜਦ ਕਿ ਗੁਰਦੇਵ ਦੀ ਸੇਵਾ ਸਾਰੇ ਹੀ ਦੇਵੀ ਦੇਵਤਿਆਂ ਤੋਂ ਉਚੇਰੀ ਤੇ ਮੁਕਤ ਦਾਤੀ ਹੈ ਤਾਂ ਉਸਨੂੰ ਸਾਰੇ ਲੋਕ ਹੀ ਕਿਉਂ ਨਹੀਂ ਅਪਨਾ ਲੈਂਦੇ, ਇਸਦਾ ਸਹੀ ਕਾਰਨ ਕੀ ਹੈ?

**ਉ:** ਹੇ ਭਾਈਓ! ਅਸਲ ਵਿਚ ਉਨ੍ਹਾਂ ਲੋਕਾਂ ਨੂੰ ਇਹ ਸੂਝ-ਬੂਝ ਹੀ ਨਹੀਂ ਹੈ, ਕਿ ਗੁਰੂ ਜਾਂ ਪ੍ਰਮੇਸ਼ਰ ਦੀ ਸੇਵਾ ਨਾਲੋਂ ਦੇਵੀ ਦੇਵਤਿਆਂ ਦੀ ਸੇਵਾ ਅਤਿਅੰਤ ਹੀ ਨੀਵਾਂ ਦਰਜਾ ਰੱਖਦੀ ਹੈ, ਜਾਂ ਇਉਂ ਕਹੋ ਕਿ ਸਾਰੇ ਹੀ ਦੇਵੀ ਦੇਵਤੇ ਉਸੇ ਗੁਰੂ ਜਾਂ ਪ੍ਰਮੇਸ਼ਰ ਦੀ ਅਰਾਧਨਾ ਕਰਦੇ ਹਨ, ਇਸੇ ਭਾਵ ਨੂੰ ਦਰਸਾਉਣ ਲਈ ਗੁਰਬਾਣੀ ਅੰਦਰ ਕਿਤਨੇ ਹੀ ਉਦਾਹਰਣ ਮਿਲਦੇ ਹਨ, ਜਿਵੇਂ ਕਿ :

ਹੁਕਮਿ ਉਪਾਏ ਦਸ ਅਉਤਾਰਾ ॥
ਦੇਵ ਦਾਨਵ ਅਗਣਤ ਅਪਾਰਾ ॥
ਮਾਨੈ ਹੁਕਮੁ ਸੁ ਦਰਗਹ ਪੈਝੈ
ਸਾਚਿ ਮਿਲਾਇ ਸਮਾਇਦਾ ॥੧੩॥

*(ਮਾਰੂ ਮ: ੧, ਪੰਨਾ ੧੦੩੭)*

ਸੁੰਨਹੁ ਉਪਜੇ ਦਸ ਅਵਤਾਰਾ ॥
ਸ੍ਰਿਸਟਿ ਉਪਾਇ ਕੀਆ ਪਾਸਾਰਾ ॥
ਦੇਵ ਦਾਨਵ ਗਣ ਗੰਧਰਬ ਸਾਜੇ
ਸਭਿ ਲਿਖਿਆ ਕਰਮ ਕਮਾਇਦਾ ॥੧੨॥

*(ਮਾਰੂ ਮ: ੧, ਪੰਨਾ ੧੦੩੮)*

ਤ੍ਰਿਤੀਆ ਬ੍ਰਹਮਾ ਬਿਸਨੁ ਮਹੇਸਾ ॥
ਦੇਵੀ ਦੇਵ ਉਪਾਏ ਵੇਸਾ ॥ *(ਬਿਲਾਵਲੁ ਮ: ੧, ਪੰਨਾ ੮੩੯)*

ਦੇਵੀ ਦੇਵਾ ਪੂਜੀਐ ਭਾਈ ਕਿਆ ਮਾਗਉ ਕਿਆ ਦੇਹਿ ॥
ਪਾਹਣੁ ਨੀਰਿ ਪਖਾਲੀਐ ਭਾਈ
ਜਲ ਮਹਿ ਬੂਡਹਿ ਤੇਹਿ ॥੬॥
ਗੁਰ ਬਿਨੁ ਅਲਖੁ ਨ ਲਖੀਐ ਭਾਈ
ਜਗੁ ਬੂਡੈ ਪਤਿ ਖੋਇ ॥ *(ਸੋਰਠਿ ਮ: ੧, ਪੰਨਾ ੬੩੭)*

ਦੇਵੀ ਦੇਵਾ ਪੂਜਹਿ ਡੋਲਹਿ ਪਾਰਬ੍ਰਹਮੁ ਨਹੀ ਜਾਨਾ ॥
ਕਹਤ ਕਬੀਰ ਅਕੁਲੁ ਨਹੀ ਚੇਤਿਆ
ਬਿਖਿਆ ਸਿਉ ਲਪਟਾਨਾ ॥੪॥੧॥੪੫॥

*(ਗਉੜੀ ਕਬੀਰ ਜੀ, ਪੰਨਾ ੩੩੨)*

ਦੇਵੀ ਦੇਵਾ ਮੂਲੁ ਹੈ ਮਾਇਆ ॥
ਸਿੰਮ੍ਰਿਤਿ ਸਾਸਤ ਜਿੰਨਿ ਉਪਾਇਆ ॥
ਕਾਮੁ ਕ੍ਰੋਧੁ ਪਸਰਿਆ ਸੰਸਾਰੇ
ਆਇ ਜਾਇ ਦੁਖੁ ਪਾਵਣਿਆ ॥੨॥

*(ਮਾਝ ਮ: ੩, ਪੰਨਾ ੧੨੯)*

ਇਸ ਤੋਂ ਆਦਿ ਹੋਰ ਭੀ ਉਦਾਹਰਣ ਮਿਲਦੇ ਹਨ ਕਿ ਜੋ ਲੋਕ ਇਕ ਗੁਰੂ ਤੇ ਪ੍ਰਮੇਸ਼ਰ ਦੀ ਪੂਜਾ ਦਾ ਤਿਆਗ ਕਰਦੇ ਹਨ, ਉਹ ਦੇਵੀ ਦੇਵਤਿਆਂ ਦੇ ਪੂਜਾਰੀ ਇਸੇ ਸੰਸਾਰ ਰੂਪੀ ਸਮੁੰਦਰ ਵਿਚ ਡੁੱਬ ਜਾਂਦੇ ਹਨ, ਉਨ੍ਹਾਂ ਨੂੰ ਕਦੇ ਭੀ ਕਲਿਆਣ ਨਹੀਂ ਮਿਲ ਸਕਦੀ। ਇਸ ਲਈ ਜੋ ਲੋਕ ਗੁਰੂ ਦੀ ਪੂਜਾ ਨੂੰ ਛੱਡ ਕੇ ਦੇਵਤਿਆਂ ਦੇ ਪੂਜਕ ਬਣਦੇ ਹਨ, ਅਸਲ ਵਿਚ ਉਨ੍ਹਾਂ ਲੋਕਾਂ ਨੇ ਗੁਰਮਤ ਦੇ ਸਹੀ ਸਿਧਾਂਤ ਨੂੰ ਨਹੀਂ ਸਮਝਿਆ। ਸੋ, ਮੈਂ ਭੀ ਗੁਰਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਉੱਕਰਿਆ ਹੈ, ਜਿਵੇਂ ਕਿ :

**ਪੁਰਖ ਨਿਪੁੰਸਕ ਨ ਜਾਨੈ ਬਨਿਤਾ ਬਿਲਾਸ,**
**ਬਾਂਝ ਕਹਾਂ ਜਾਨੈ ਸੁਖ ਸੰਤਤਿ ਸਨੇਹ ਕਉ ॥**

**ਅਰਥ :**

(ਪਹਿਲਾ ਉਦਾਹਰਣ ਦੇਂਦੇ ਹਨ ਕਿ ਜਿਵੇਂ) ਹੀਜੜਾ ਆਦਮੀ 'ਬਨਿਤਾ ਬਿਲਾਸ'—ਇਸਤ੍ਰੀ ਸੰਭੋਗ ਰੂਪ ਗ੍ਰਿਹਸਤ ਸੁਖ ਨੂੰ ਨਹੀਂ ਜਾਣਦਾ ਅਤੇ ਸੰਢ (ਬੰਧਯਾ) ਇਸਤ੍ਰੀ 'ਸੰਤਤਿ'—ਸੰਤਾਨ ਦੇ ਪਿਆਰ ਦੇ ਸੁਖ ਨੂੰ ਕੀ ਜਾਣੇ।

**ਗਨਿਕਾ ਸੰਤਾਨ ਕੋ ਬਖਾਨ ਕਹਾ ਗੋਤਚਾਰ,**
**ਨਾਹਿ ਉਪਚਾਰ ਕਛੁ ਕੁਸਟੀ ਕੀ ਦੇਹ ਕਉ ॥**

**ਅਰਥ :**

(ਹੋਰ ਸੁਣੋ, ਜਿਵੇਂ) ਵੇਸਵਾ ਦੀ ਸੰਤਾਨ ਦਾ ਕੀਹ ਗੋਤ੍ਰਾਚਾਰ (ਬੰਸ ਪ੍ਰਣਾਲੀ) ਕੋਈ ਵਰਣਨ ਕਰੇ, ਅਤੇ ਕੋੜ੍ਹੀ ਦੇ ਸਰੀਰ ਦਾ ਕੋਈ ਉਪਰਾਲਾ (ਇਲਾਜ) ਕੁਛ ਹੋ ਹੀ ਨਹੀਂ ਸਕਦਾ।

**ਆਂਧਰੋ ਨ ਜਾਨੈ ਰੂਪ ਰੰਗ ਨ ਦਸਨ ਛਬਿ,**
**ਜਾਨਤ ਨ ਬਹਰੋ ਪ੍ਰਸੰਨ ਅਸਪ੍ਰੇਹ ਕਉ ॥**

**ਅਰਥ :**

(ਇਸੇ ਹੀ ਤਰ੍ਹਾਂ) ਅੰਨ੍ਹਾ ਆਦਮੀ ਰੂਪ ਰੰਗ (ਸੂਰਤ ਸ਼ਕਲ) ਤਥਾ 'ਦਸਨ'—ਦੰਦਾਂ ਦੀ ਛਬਿ ਉੱਜਲਤਾ—ਭਾਵ ਸੁੰਦਰਤਾ ਨਹੀਂ ਜਾਣ ਸਕਦਾ, ਅਤੇ ਬੋਲਾ ਪੁਰਖ ਨਹੀਂ ਜਾਣਦਾ ਹੈ, ਪ੍ਰਸੰਨਤਾ ਵਾ ਅਪ੍ਰਸੰਨਤਾ ਨੂੰ (ਕਿਉਂਕਿ ਬੋਲੀ ਹੀ ਪ੍ਰਸੰਨਤਾ ਅਪ੍ਰਸੰਨਤਾ ਦਾ ਕਾਰਨ ਹੈ, (ਜਿਸਨੂੰ ਉਹ ਸੁਣ ਹੀ ਨਹੀਂ ਸਕਦਾ)।

**ਆਨ ਦੇਵ ਸੇਵਕ ਨ ਜਾਨੈ ਗੁਰਦੇਵ ਸੇਵ,**
**ਜੈਸੇ ਤਉ ਜਵਾਸੋ ਨਹੀ**
**ਚਾਹਤ ਹੈ ਮੇਹ ਕਉ ॥੪੪੩॥**

**ਅਰਥ :**

ਤਿਸੀ ਪ੍ਰਕਾਰ ਹੀ ਹੋਰ ਹੋਰ ਦੇਵਤਿਆਂ ਦੇ ਸੇਵਕ (ਅਰਾਧਨੰ ਮੰਨਣਹਾਰੇ) ਨਹੀਂ ਜਾਣਦੇ ਹਨ, ਸਤਿਗੁਰੂ ਦੀ ਸੇਵਾ ਨੂੰ (ਕਿ ਇਹ ਕੀਹ ਵਸਤੂ ਹੁੰਦੀ ਹੈ) ਜਿਸ ਤਰ੍ਹਾਂ ਜ੍ਵਾਹਾਂ ਬੂਟੀ ਮੀਂਹ ਨੂੰ ਨਹੀਂ ਚਾਹਿਆ ਕਰਦੀ (ਤਿਵੇਂ ਹੀ ਇਨ੍ਹਾਂ ਨੂੰ ਸਤਿਗੁਰਾਂ ਦੀ ਸੇਵਾ ਨਹੀਂ ਭਾਇਆ ਕਰਦੀ)।੪੪੩।

***ਭਾਵਾਰਥ :*** ਜਿਨ੍ਹਾਂ ਪੁਰਾਤਨ ਹੋ ਗੁਜ਼ਰੇ ਭਗਤ-ਜਨਾਂ ਨੇ ਮੁਕਤ ਪ੍ਰਾਪਤ ਕਰਨ ਲਈ ਦੇਰ-ਕਾਲ ਤਕ ਦੇਵੀ ਦੇਵਤਿਆਂ ਦੀ ਅਰਾਧਨਾ ਕੀਤੀ, ਪਰ ਆਖ਼ਰ ਜਦ ਉਨ੍ਹਾਂ ਨੂੰ ਕਲਿਆਨ ਹੋਣ ਵੱਲੋਂ ਨਿਰਾਸਤਾ ਹੋਈ ਤਾਂ ਭਗਤ ਨਾਮਦੇਵ ਜੈਸੇ ਸੇਵਕਾਂ ਨੂੰ ਨਿਰਾਸ ਹੋ ਕੇ ਇਉਂ ਹੀ ਕਹਿਣਾ ਪਿਆ ਕਿ ਹੇ ਦੇਵੀ! ਤੈਨੂੰ ਲੁਕਾਈ ਆਦਿ ਭਵਾਨੀ ਕਹਿੰਦੇ ਹਨ, ਪਰ ਤੂੰ ਦੱਸ ਕਿ ਮੁਕਤੀ ਦੇਣ ਵੇਲੇ ਕਿਥੇ ਅਲੋਪ ਹੋ ਗਈ ਹੈਂ, ਆਮ ਲੁਕਾਈ ਨੂੰ ਬੋਧ ਦੇਣ ਵਾਸਤੇ ਭਗਤ ਜੀ ਨੂੰ ਸਾਫ਼ ਸਚਾਈ ਪ੍ਰਗਟ ਕਰਨ ਦਾ ਉਪਰਾਲਾ ਕਰਨਾ ਪਿਆ, ਜਿਵੇਂ ਕਿ :

ਤੂ ਕਹੀਅਤ ਹੀ ਆਦਿ ਭਵਾਨੀ ॥
ਮੁਕਤਿ ਕੀ ਬਰੀਆ ਕਹਾ ਛਪਾਨੀ ॥੪॥ *(ਪੰਨਾ ੮੭੪)*

**ਪ੍ਰ:** ਭਾਈ ਸਾਹਿਬ ਜੀਓ! ਕਈ ਸੱਜਣ ਵੇਖਣ ਵਿਚ ਆਉਂਦੇ ਹਨ ਕਿ ਉਹ ਗੁਰੂ ਦੇ ਦਰਬਾਰ ਵਿਚ ਦੇਰ-ਕਾਲ ਹਾਜ਼ਰੀ ਭਰਦੇ ਰਹਿੰਦੇ ਹਨ, ਭਾਵੇਂ ਉਹ ਲੋਕਾਚਾਰੀ ਵੇਖੋ ਵੇਖੀ ਹੀ ਆਉਂਦੇ ਹਨ, ਪਰ ਹਾਜ਼ਰੀ ਜ਼ਰੂਰ ਭਰਦੇ ਹਨ, ਪਰ ਉਹ ਕੁਝ ਸਮੇਂ ਤੋਂ ਬਾਅਦ ਆਪਣਾ ਰਵੱਈਆ ਬਦਲ ਲੈਂਦੇ ਹਨ, ਉਹ ਗੁਰੂ ਤੋਂ ਬੇਮੁਖ ਹੋ ਦਰ-ਬ-ਦਰ ਕਈ ਥਾਵਾਂ 'ਤੇ ਭਟਕਦੇ ਹੋਏ, ਆਖ਼ਰ ਫਿਰ ਗੁਰੂ ਦੀ ਸ਼ਰਨ ਵਿਚ ਆ ਹਾਜ਼ਰ ਹੁੰਦੇ ਹਨ, ਕਿਉਂ ਜੀ! ਅਜਿਹੇ ਲੋਕਾਂ ਵਾਸਤੇ ਭੀ ਗੁਰੂ ਵਲੋਂ ਕੋਈ ਸਜ਼ਾ ਦਿੱਤੀ ਜਾਂਦੀ ਹੈ, ਇਸ ਪੱਖ ਵਿਚ ਤੁਸੀਂ ਆਪਣੇ ਵੀਚਾਰ ਕਿਵੇਂ ਰੱਖਦੇ ਹੋ, ਸਾਨੂੰ ਭੀ ਜਾਣਕਾਰੀ ਦਿਓ?

**ਉ:** ਹੇ ਭਾਈਓ! ਮੈਂ ਤਾਂ ਜਦੋਂ ਇਸ ਪੱਖ ਨੂੰ ਗੁਰਬਾਣੀ ਦੁਆਰੇ ਪੜਚੋਲ ਕਰਦਾ ਹਾਂ ਤਾਂ ਇਹੋ ਬੋਧ ਮਿਲਦਾ ਹੈ ਕਿ ਜੇ ਕਦੀ ਗੁਰੂ ਦਾ ਸਿੱਖ ਭੁਲ ਭੁਲੇਖੇ ਗੁਰੂ ਤੋਂ ਬੇਮੁਖ ਹੋ ਕਿਸੇ ਹੋਰ ਦੇਵੀ ਦੇਵ ਦੀ ਸੇਵਾ ਵਿਚ ਚਲਾ ਜਾਵੇ, ਪਰ ਉਹ ਜੇ ਆਪਣੀ ਅਣਗਹਿਲੀ ਨੂੰ ਅਨੁਭਵ ਕਰਕੇ ਮੁੜ ਗੁਰੂ ਦੀ ਸ਼ਰਨ ਵਿਚ ਆ ਜਾਵੇ ਤਾਂ ਗੁਰੂ ਉਸ ਸਿੱਖ ਨੂੰ ਸ਼ਰਨ ਵਿਚ ਆਇਆ ਜਾਣ ਕੇ ਉਸਦੇ ਪਿਛਲੇ ਸਾਰੇ ਗੁਨਾਹਾਂ ਨੂੰ ਬਖ਼ਸ਼ ਲੈਂਦਾ ਹੈ। ਪਰ ਜੇਕਰ ਉਹ ਮਨ ਕਰਕੇ ਇਉਂ ਅਰਦਾਸ ਕਰਦਾ ਰਵੇ ਕਿ ਹੇ ਸਤਿਗੁਰੋ! ਮੇਰੇ ਪਿਛਲੇ ਗੁਨਾਹਾਂ ਨੂੰ ਬਖ਼ਸ਼ ਲਓ, ਅਗੇ ਲਈ ਮੈਨੂੰ ਗੁਰਮਤ ਦੇ ਮਾਰਗ 'ਤੇ ਟੁਰਨ ਦੀ ਬਖ਼ਸ਼ਸ਼ ਕਰੋ, ਤਾਂ ਗੁਰੂ ਉਸਦੇ ਪਿਛਲੇ ਅਉਗਣਾਂ ਨੂੰ ਨਦਰ-ਅੰਦਾਜ਼ ਕਰਕੇ ਆਪਣੀ ਸ਼ਰਨ ਵਿਚ ਹਾਜ਼ਰ ਕਰ ਲੈਂਦੇ ਹਨ। ਪਰ ਸਿੱਖ ਦੀ ਭੀ ਇਹੋ ਮਾਨਸਕ ਧਾਰਨਾ ਹੋਵੇ, ਜਿਵੇਂ ਕਿ ਗੁਰਬਾਣੀ ਦਾ ਫ਼ੁਰਮਾਨ ਹੈ, ਹੇ ਗੁਰੋ :

ਜੇਤਾ ਸਮੁੰਦੁ ਸਾਗਰੁ ਨੀਰਿ ਭਰਿਆ
ਤੇਤੇ ਅਉਗਣ ਹਮਾਰੇ ॥

ਦਇਆ ਕਰਹੁ ਕਿਛੁ ਮਿਹਰ ਉਪਾਵਹੁ
ਡੁਬਦੇ ਪਥਰ ਤਾਰੇ॥ *(ਗਉੜੀ ਮ: ੧, ਪੰਨਾ ੧੫੬)*

ਲੇਖੈ ਕਤਹਿ ਨ ਛੂਟੀਐ ਖਿਨੁ ਖਿਨੁ ਭੂਲਨਹਾਰ॥
ਬਖਸਨਹਾਰ ਬਖਸਿ ਲੈ ਨਾਨਕ ਪਾਰਿ ਉਤਾਰ॥੧॥
*(ਸਲੋਕ, ਪੰਨਾ ੨੬੧)*

ਲੇਖੈ ਗਣਤ ਨ ਛੂਟੀਐ ਕਾਚੀ ਭੀਤਿ ਨ ਸੁਧਿ॥
ਜਿਸਹਿ ਬੁਝਾਏ ਨਾਨਕਾ
ਤਿਹ ਗੁਰਮੁਖਿ ਨਿਰਮਲ ਬੁਧਿ॥੯॥
*(ਪਉੜੀ, ਪੰਨਾ ੨੫੨)*

ਲੇਖਾ ਛੋਡਿ ਅਲੇਖੈ ਛੂਟਹ
ਹਮ ਨਿਰਗੁਨ ਲੇਹੁ ਉਬਾਰੀ॥੧॥
ਸਦ ਬਖਸਿੰਦੁ ਸਦਾ ਮਿਹਰਵਾਨਾ ਸਭਨਾ ਦੇਇ ਅਧਾਰੀ॥
*(ਟੋਡੀ ਮ: ੫, ਪੰਨਾ ੭੧੩)*

ਇਸ ਤਰ੍ਹਾਂ ਸਿੱਖ ਲਈ ਗੁਰੂ ਦੇ ਸਨਮੁਖ ਹੋ ਅਰਦਾਸ ਕਰਦੇ ਰਹਿਣ ਲਈ ਹੋਰ ਭੀ ਬਹੁਤ ਪ੍ਰਮਾਣ ਮਿਲਦੇ ਹਨ, ਜਿਨ੍ਹਾਂ ਦੁਆਰੇ ਸਿੱਖ ਨੂੰ ਸਦਾ ਹੀ ਬੇਨਤੀ ਰੂਪ ਵਿਚ ਅਰਦਾਸ ਕਰਦੇ ਰਹਿਣਾ ਚਾਹੀਦਾ ਹੈ।

ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਦੀਆਂ ਚੰਦ ਸਤਰਾਂ ਉੱਕਰੀਆਂ ਹਨ, ਜਿਨ੍ਹਾਂ ਵਿਚ ਦੋ ਤਿੰਨ ਉਦਾਹਰਣ ਦਿੱਤੇ ਹਨ, ਜਿਵੇਂ ਕਿ:

**ਜੈਸੇ ਭੂਲਿ ਬਛੁਰਾ ਪਰਤ ਆਨ ਗਾਇ ਥਨ,**
**ਬਹੁਰਿਓ ਮਿਲਤ ਮਾਤ ਬਾਤ ਨ ਸਮਾਰ ਹੈ॥**

*ਅਰਥ :*

(ਪਹਿਲਾ ਉਦਾਹਰਣ ਦੇਂਦੇ ਹਨ ਕਿ) ਜਿਸ ਤਰ੍ਹਾਂ ਭੁੱਲ ਕੇ ਜੇਕਰ ਵੱਛਾ ਦੂਸਰੀ ਗਾਂ ਦੇ ਥਨਾਂ ਨੂੰ ਜਾ ਪਵੇ, ਪਰ ਮੁੜਕੇ ਮਾਤਾ ਨੂੰ ਆਣ ਮਿਲੇ ਤਾਂ ਓਸਦੀ 'ਬਾਤ'—ਕਰਤੂਤ ਨੂੰ ਉਹ (ਮਾਂ) ਨਹੀਂ ਚਿਤਾਰਿਆ ਕਰਦੀ।

**ਜੈਸੇ ਆਨ ਸਰ ਭੂਮਿ ਆਵੈ ਮਾਨਸਰ ਹੰਸ,**
**ਦੇਤ ਮੁਕਤਾ ਅਮੋਲ ਦੋਖ ਨ ਬੀਚਾਰ ਹੈ॥**

*ਅਰਥ :*

(ਹੋਰ ਸੁਣੋ) ਜਿਸ ਤਰ੍ਹਾਂ ਹੋਰਸ ਕਿਸੇ ਸਰੋਵਰ ਉਪਰ ਭੌਂ ਭਟਕ ਕੇ ਹੰਸ ਮਾਨ ਸਰੋਵਰ ਉਪਰ ਹੀ (ਮੁੜ) ਆ ਜਾਵੇ, ਤਾਂ ਓਸਦੇ ਅਉਗਣ ਨੂੰ ਨਹੀਂ ਵਿਚਾਰਦਾ ਅਰੁ ਅਮੋਲਕ ਮੋਤੀ ਚੁਗਣ ਲਈ ਦੇ ਦਿਆ ਕਰਦਾ ਹੈ।

**ਜੈਸੇ ਨ੍ਰਿਪ ਸੇਵਕ ਕਉ**
**ਆਨ ਦੁਆਰ ਹਾਰਿ ਆਵੈ,**
**ਚਉਗਨੋ ਬਢਾਵੈ ਨ**
**ਅਵਗਿਆ ਉਰਿਧਾਰ ਹੈ॥**

*ਅਰਥ :*

(ਇਸੇ ਤਰ੍ਹਾਂ) ਰਾਜੇ ਦਾ ਚਾਕਰ ਜੇਕਰ ਹੋਰ ਦੁਾਰਿਓਂ ਹਾਰ ਹੁੱਟ ਕੇ (ਮੁੜ ਆਪਣੇ ਹੀ ਰਾਜੇ ਦੇ ਦੁਆਰੇ) ਆ ਜਾਵੇ, ਤਾਂ ਉਹ ਉਸਦੀ ਅਵਗਿਆ (ਗ਼ਲਤੀ-ਅਪ੍ਰਾਧ) ਨੂੰ ਦਿਲ ਅੰਦਰ ਨਹੀਂ ਧਾਰ ਲਿਆ ਕਰਦਾ, ਉਸਦਾ ਸਗੋਂ ਚਉਗੁਣਾਂ ਮਰਾਤਬਾ ਵਧਾ ਦਿਆ ਕਰਦਾ ਹੈ।

**ਸਤਿਗੁਰ ਅਸਰਨਿ ਸਰਨਿ ਦਇਆਲ ਦੇਵ,**
**ਸਿਖਨ ਕੋ ਭੂਲਿਬੋ ਨ**
**ਰਿਦ ਮੈ ਨਿਹਾਰ ਹੈ॥੪੪੪॥**

*ਅਰਥ :*

ਤਿਸੀ ਪ੍ਰਕਾਰ ਹੀ ਦਇਆਲੂ ਦੇਵ (ਬਖ਼ਸ਼ਿੰਦ) ਸਤਿਗੁਰੂ ਭੀ 'ਅਸਰਨਿ'—ਸ਼ਰਨ ਰਹਿਤ ਸ਼ਰਨੋ ਵੰਜਿਆਂ ਦੀ ਸਰਨਿ (ਸਹਾਰਾ ਦਾਤੇ—ਓਟ) ਹਨ ਜਿਸ ਕਰਕੇ ਆਪਣਿਆਂ ਸਿੱਖਾਂ ਦੀ ਭੁੱਲ ਨੂੰ ਮਨ ਅੰਦਰ ਨਹੀਂ ਨਿਹਾਰਿਆ ਕਰਦੇ।੪੪੪।

***ਭਾਵਾਰਥ :*** ਜਦੋਂ ਸਿੱਖ ਗੁਰੂ ਦੇ ਸਨਮੁਖ ਹੋ ਇਓਂ ਜੋਦੜੀ ਕਰਦਾ ਹੈ, ਕਿ ਹੇ ਸਤਿਗੁਰੋ!

ਸਭਿ ਅਵਗੁਣ ਮੈ ਗੁਣੁ ਨਹੀ ਕੋਈ॥
ਕਿਉ ਕਰਿ ਕੰਤ ਮਿਲਾਵਾ ਹੋਈ॥੧॥
ਨਾ ਮੈ ਰੂਪੁ ਨ ਬੰਕੇ ਨੈਣਾ॥
ਨਾ ਕੁਲ ਢੰਗੁ ਨ ਮੀਠੇ ਬੈਨਾ॥ *(ਪੰਨਾ ੭੫੦)*

ਇਸ ਤਰ੍ਹਾਂ ਦੀ ਦੀਨਤਾ-ਭਰੀ ਪੁਕਾਰ ਨੂੰ ਸੁਣ ਕੇ ਦਿਆਲੂ ਗੁਰੂ ਸਿੱਖ ਦੇ (ਅਉਗੁਣ ਕੋ ਨ ਚਿਤਾਰਦਾ) ਉਸਨੂੰ ਸਦਾ ਲਈ ਚਰਨ ਸ਼ਰਨ ਵਿਚ ਸਮਾਈ ਦੇ ਦਿਆ ਕਰਦੇ ਹਨ।

**ਪ੍ਰ:** ਭਾਈ ਸਾਹਿਬ ਜੀਉ! ਜੋ ਲੋਕ ਆਨ ਦੇਵੀ ਦੇਵਤਿਆਂ ਦੀ ਸੇਵਾ ਕਰਦੇ ਹਨ ਕੀ ਉਨ੍ਹਾਂ ਦੀ ਕਲਿਆਣ ਨਹੀਂ ਹੋ ਸਕਦੀ, ਇਸ ਬਾਰੇ ਆਪ ਜੀ ਦੇ ਕੀ ਵੀਚਾਰ ਹਨ, ਜਾਣਕਾਰੀ ਦਿਓ?

**ਉ:** ਹੇ ਭਾਈਓ! ਗੁਰਬਾਣੀ ਤੋਂ ਪ੍ਰੇਰਨਾ ਲੈ ਕੇ ਮੈਂ ਚੰਦ ਉਦਾਹਰਣ ਅੰਕਤ ਕੀਤੇ ਹਨ, ਕਿ ਕਿਸੇ ਭੀ ਦੇਵਤੇ

ਦੀ ਅਰਾਧਨਾ ਕਰਨ ਨਾਲ ਮੁਕਤ ਨਹੀਂ ਹਾਸਲ ਹੋ ਸਕਦੀ, ਜਿਵੇਂ ਕਿ ਹਜ਼ੂਰ ਗੁਰੂ ਗ੍ਰੰਥ ਸਾਹਿਬ ਜੀ ਦਾ ਇਲਾਹੀ ਫ਼ੁਰਮਾਨ ਹੈ:

ਸਾਹਿਬੁ ਜਿਸ ਕਾ ਨੰਗਾ ਭੁਖਾ ਹੋਵੈ
ਤਿਸ ਦਾ ਨਫਰੁ ਕਿਥਹੁ ਰਜਿ ਖਾਏ॥
ਜਿ ਸਾਹਿਬ ਕੈ ਘਰਿ ਵਥੁ ਹੋਵੈ
ਸੁ ਨਫਰੈ ਹਥਿ ਆਵੈ ਅਣਹੋਦੀ ਕਿਥਹੁ ਪਾਏ॥
ਜਿਸਦੀ ਸੇਵਾ ਕੀਤੀ ਫਿਰਿ ਲੇਖਾ ਮੰਗੀਐ
ਸਾ ਸੇਵਾ ਅਉਖੀ ਹੋਈ॥
ਨਾਨਕ ਸੇਵਾ ਕਰਹੁ ਹਰਿ ਗੁਰ ਸਫਲ ਦਰਸਨ ਕੀ
ਫਿਰਿ ਲੇਖਾ ਮੰਗੈ ਨ ਕੋਈ॥੨॥ *(ਮ: ੪, ਪੰਨਾ ੩੦੬)*

ਭਾਵ ਹੈ ਕਿ ਜਿਸਦਾ ਮਾਲਕ ਹੀ ਖ਼ੁਦ ਨੰਗਾ ਭੁਖਾ ਹੈ, ਦੱਸੋ ਉਸਦਾ ਨੌਕਰ ਕਿਥੋਂ ਰੱਜ ਕੇ ਖਾਵੇਗਾ। ਅਰਥਾਤ ਜੋ ਦੇਵੀ ਦੇਵਤੇ ਆਪ ਹੀ ਕਲਿਆਣ ਤੋਂ ਸੱਖਣੇ ਹਨ, ਉਨ੍ਹਾਂ ਦੀ ਅਰਾਧਨਾ ਕਰਨ ਵਾਲਿਆਂ ਸੇਵਕਾਂ ਨੂੰ ਕਲਿਆਣ ਹੋਣ ਦੀ ਦਾਤ ਕਿਥੋਂ ਪ੍ਰਾਪਤ ਹੋਵੇਗੀ, ਭਾਵ ਉਨ੍ਹਾਂ ਦੀ ਕਲਿਆਨ ਤਾਂ ਕਦੀ ਭੀ ਹੋ ਨਹੀਂ ਸਕਦੀ। ਇਸ ਲਈ ਹੇ ਭਾਈਓ! ਤੁਸੀਂ ਉਸੇ ਹਰੀ ਸਰੂਪ ਗੁਰੂ ਦਰਸ਼ਨ ਸਫਲ ਸਰੂਪ ਦੀ ਸੇਵਨਾ ਕਰੋ, ਜਿਸਦੀ ਸੇਵਾ ਕਰਨ ਦਾ ਫਲ ਇਹੋ ਮਿਲੇਗਾ ਕਿ ਫਿਰ ਤੁਹਾਡੇ ਪਾਸੋਂ ਕੋਈ ਭੀ ਲੇਖਾ ਨਹੀਂ ਮੰਗੇਗਾ। ਇਸ ਲਈ ਗੁਰੂ ਦੀ ਸੇਵਾ ਕਰਨੀ ਹੀ ਮੁਕਤੀ ਦੀ ਦਾਤੀ ਹੈ।

ਇਸ ਲਈ ਹੀ ਬਾਣੀ ਦਾ ਫ਼ੁਰਮਾਨ ਹੈ ਕਿ ਇਹ ਦੇਵੀ ਦੇਵਤੇ ਤਾਂ ਖ਼ੁਦ ਉਸ ਨਿਰੰਕਾਰ ਦੀ ਅਰਾਧਨਾ ਕਰਦੇ ਹਨ ਕਿ ਸਾਨੂੰ ਕਲਿਆਣ ਦੀ ਦਾਤ ਪ੍ਰਾਪਤ ਹੋਵੇ, ਜਿਵੇਂ ਕਿ:

ਗਾਵਨਿ ਤੁਧਨੋ ਈਸਰੁ ਬ੍ਰਹਮਾ ਦੇਵੀ
ਸੋਹਨਿ ਤੇਰੇ ਸਦਾ ਸਵਾਰੇ॥
ਗਾਵਨਿ ਤੁਧਨੋ ਇੰਦ੍ਰ ਇੰਦ੍ਰਾਸਣਿ
ਬੈਠੇ ਦੇਵਤਿਆ ਦਰਿ ਨਾਲੇ॥ *(ਆਸਾ ਮ: ੧, ਪੰਨਾ ੮)*

ਇੰਦ੍ਰਪੁਰੀ ਮਹਿ ਸਰਪਰ ਮਰਣਾ॥
ਬ੍ਰਹਮਪੁਰੀ ਨਿਹਚਲੁ ਨਹੀ ਰਹਣਾ॥
ਸਿਵਪੁਰੀ ਕਾ ਹੋਇਗਾ ਕਾਲਾ॥
ਤ੍ਰੈ ਗੁਣ ਮਾਇਆ ਬਿਨਸਿ ਬਿਤਾਲਾ॥੨॥
*(ਗਉੜੀ ਮ: ੫, ਪੰਨਾ ੨੩੭)*

ਇੰਦ੍ਰ ਲੋਕ ਸਿਵਲੋਕਹਿ ਜੈਬੋ॥
ਓਛੇ ਤਪ ਕਰਿ ਬਹੁਰਿ ਐਬੋ॥੧॥
*(ਧਨਾਸਰੀ, ਪੰਨਾ ੬੯੨)*

ਇਸ ਤਰ੍ਹਾਂ ਹੋਰ ਭੀ ਉਦਾਹਰਣ ਮਿਲਦੇ ਹਨ ਕਿ ਸਾਰੇ ਦੇਵਤੇ ਅਤੇ ਉਨ੍ਹਾਂ ਦੀਆਂ ਪੁਰੀਆਂ ਸਦਾ ਅਚਲ ਨਹੀਂ ਇਨ੍ਹਾਂ ਦਾ ਸਮਾਂ ਨੀਅਤ ਹੈ, ਇਸ ਲਈ ਉਨ੍ਹਾਂ ਦੀਆਂ ਪੁਰੀਆਂ ਵਿਚ ਪੁੱਜਣ ਵਾਲੇ ਉਪਾਸ਼ਕ ਵੀ ਆਖ਼ਰ ਨੂੰ ਜੰਮਣ ਮਰਨ ਦੇ ਚੱਕ੍ਰ ਵਿਚ ਆਉਂਦੇ ਜਾਂਦੇ ਰਹਿਣਗੇ।

ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਉਦਾਹਰਣਾਂ ਰਾਹੀਂ ਦਰਸਾਇਆ ਹੈ ਕਿ ਦੇਵੀ ਦੇਵਤਿਆਂ ਦੀ ਅਰਾਧਨਾ ਕਰਨੀ ਇਸੇ ਤਰ੍ਹਾਂ ਹੀ ਨਿਸਫਲ ਹੈ, ਜਿਵੇਂ ਕਿ:

**ਬਾਂਝ ਬਧੂ ਪੁਰਖੁ ਨਿਪੁੰਸਕ ਨ ਸੰਤਤਿ ਹੋਇ,**
**ਸਲਿਲ ਬਿਲੋਏ ਕਤ ਮਾਖਨ ਪ੍ਰਗਾਸ ਹੈ॥**

***ਅਰਥ :***

(ਅਸੀਂ ਵੇਖਦੇ ਹਾਂ ਕਿ) ਬੰਧਯਾ ਇਸਤ੍ਰੀ ਤੇ ਹੀਜੜੇ ਪੁਰਖ ਦਾ ਸੰਜੋਗ ਆਣ ਮਿਲੇ ਤਾਂ ਸੰਤਾਨ ਨਹੀਂ ਉਪਜਿਆ ਕਰਦੀ ਅਤੇ ਪਾਣੀ ਦੇ ਰਿੜਕਿਆਂ (ਦੱਸੋ ਭਲਾ) ਮੱਖਣ ਕਿਸ ਤਰ੍ਹਾਂ ਪ੍ਰਗਟ ਹੋਵੇ।

**ਫਨ ਗਹਿ ਦੁਗਧ ਪੀਆਏ ਨ ਮਿਟਤ ਬਿਖੁ,**
**ਮੂਰੀ ਖਾਏ ਮੁਖ ਸੈ ਨ ਪ੍ਰਗਟੇ ਸੁਬਾਸ ਹੈ॥**

***ਅਰਥ :***

(ਇਸੇ ਤਰ੍ਹਾਂ ਜੇਕਰ) ਫਨ—ਫਨ ਵਾਲੇ (ਸੱਪ) ਨੂੰ ਫੜ ਕੇ ਦੁੱਧ ਪੀਆਈਏ ਤਾਂ (ਕੋਈ) ਵਿਹੁ ਨਹੀਂ ਮਿਟ ਜਾਂਦੀ, ਅਤੇ ਮੂਲੀ ਖਾਧਿਆਂ ਮੂੰਹ ਵਿਚੋਂ ਸੁਗੰਧੀ ਨਹੀਂ ਪ੍ਰਗਟ ਹੋਇਆ ਕਰਦੀ।

**ਮਾਨਸਰ ਪਰ ਬੈਠੇ ਬਾਇਸੁ ਉਦਾਸ ਬਾਸ,**
**ਅਰਗਜਾ ਲੇਪੁ ਖਰ ਭਸਮ ਨਿਵਾਸ ਹੈ॥**

***ਅਰਥ :***

(ਹੋਰ ਸੁਣੋ) ਮਾਨ ਸਰੋਵਰ ਉਪਰ ਜਿ ਕਿਤੇ ਕਾਂ ਜਾ ਬੈਠੇ, ਤਾਂ ਓਸਦੇ ਓਥੇ ਵਾਸਾ ਉਦਾਸੀ ਭਰਿਆ ਹੀ ਰਹਿੰਦਾ ਹੈ—ਅਰਥਾਤ ਉਸਦਾ ਚਿੱਤ ਨਹੀਂ ਲਗਦਾ (ਖਿਨ ਮਨ ਹੀ ਰਹਿੰਦਾ ਹੈ) ਅਤੇ ਖੋਤੇ ਨੂੰ (ਚਾਹੇ) ਅਤਰ ਅੰਬੀਰ ਲੇਪੀਏ, ਪਰ ਉਹ ਖੇਹ (ਰੂੜੀ) ਉਤੇ ਹੀ (ਮੁੜ ਮੁੜ) ਬੈਠਦਾ ਹੈ।

**ਆਨ ਦੇਵ ਸੇਵਕ ਨ ਜਾਨੇ ਗੁਰਦੇਵ ਸੇਵ,**
**ਕਠਨ ਕੁਟੇਵ ਨ ਮਿਟਤ ਦੇਵ ਦਾਸ ਹੈ॥੪੪੫॥**

**ਅਰਥ :**

(ਇਸੇ ਤਰ੍ਹਾਂ ਹੀ) ਹੋਰ ਹੋਰ ਦੇਵਤਿਆਂ ਦਾ ਸੇਵਕ ਗੁਰੂ ਦੇਵ ਦੀ ਸੇਵਾ ਦੇ ਮਹੱਤ ਨੂੰ ਨਹੀਂ ਜਾਣਿਆ (ਸਮਝ ਸਕਿਆ) ਕਰਦਾ ਅਤੇ ਐਹੋ ਜਿਹੇ ਦੇਵ ਦਾਸ (ਦੇਵਤਿਆਂ ਦੇ ਸੇਵਕ) ਦੀ ਕਦੀ (ਕਠਨ ਕੁਟੇਵ—ਐਸੀ ਕੂਰ ਭੈੜੀ ਵਾਦੀ ਨਹੀਂ ਮਿਟਿਆ ਕਰਦੀ—ਭਾਵ, ਇਸੇ ਤਰ੍ਹਾਂ ਅਨੰਤ ਇਸ਼ਟੀਏ ਰਹਿਣ ਦਾ ਹਠ ਧਾਰੀ ਸੰਸਾਰੀ ਮਨੋਰਥਾਂ ਖ਼ਾਤਰ ਹੀ ਪੱਚ ਪੱਚ ਮਰਦਾ ਰਹਿੰਦਾ ਹੈ।

***ਭਾਵਾਰਥ :*** ਜੋ ਲੋਕ ਗੁਰਦੇਵ ਦੀ ਅਰਾਧਨਾ ਨੂੰ ਤਿਆਗ ਕੇ ਹੋਰਨਾਂ ਦੇਵੀ ਦੇਵਤਿਆਂ ਦੀ ਉਪਾਸ਼ਨਾ ਕਰਦੇ ਹਨ, ਉਨ੍ਹਾਂ ਨੂੰ ਕਦੇ ਭੀ ਕਲਿਆਣ ਨਹੀਂ ਹਾਸਲ ਹੁੰਦੀ, ਉਹ ਸਦਾ ਹੀ ਜੰਮਨ ਮਰਨ ਦੇ ਚੱਕ੍ਰ ਵਿਚ ਆਉਂਦੇ ਜਾਂਦੇ ਰਹਿਣਗੇ।

**ਪ੍ਰ:** ਭਾਈ ਸਾਹਿਬ ਜੀਉ! ਜੋ ਲੋਕ ਗੁਰੂ ਦੀ ਸੇਵਾ ਤੋਂ ਬੇਮੁਖ ਹੋ ਦੂਸਰਿਆਂ ਦੇਵੀ ਦੇਵਤਿਆਂ ਦੀ ਸੇਵਾ ਕਰਦੇ ਹਨ, ਆਖ਼ਰ ਉਨ੍ਹਾਂ ਨੂੰ ਉਨ੍ਹਾਂ ਦੀ ਉਪਾਸ਼ਨਾ ਕਰਨ ਦਾ ਫਲ ਕੀ ਪ੍ਰਾਪਤ ਹੁੰਦਾ ਹੈ, ਇਸ ਬਾਰੇ ਜਾਣਕਾਰੀ ਦਿਓ?

**ਉ:** ਹੇ ਭਾਈਓ! ਜੇ ਗੁਰਮਤ ਅਨੁਸਾਰ ਵੀਚਾਰ ਕਰੀਏ ਤਾਂ ਬੋਧ ਮਿਲਦਾ ਹੈ ਕਿ ਜਿਸ ਉਪਾਸ਼ਕ ਨੇ ਕਿਸੇ ਦੇਵਤੇ ਦੀ ਉਪਾਸ਼ਨਾ ਕੀਤੀ ਹੈ, ਉਸਨੂੰ ਤੁੱਛ-ਮਾਤ੍ਰ ਫਲ ਮਿਲਦਾ ਹੈ, ਭਾਵ ਉਹ ਉਪਾਸ਼ਕ ਉਸ ਦੇਵਤੇ ਦੀ ਪੁਰੀ ਵਿਚ ਨੀਅਤ ਸਮੇਂ ਲਈ ਰਹਿੰਦਾ ਹੈ, ਜਦੋਂ ਉਸਦੀ ਉਪਾਸ਼ਨਾ ਦਾ ਫਲ ਮੁੱਕ ਜਾਂਦਾ ਹੈ ਆਖ਼ਰ ਉਸਨੂੰ ਉਸ ਦੇਵ ਪੁਰੀ ਤੋਂ ਬਾਹਰ ਕੱਢਿਆ ਜਾਂਦਾ ਹੈ ਇਸ ਕਰਕੇ ਉਹ ਫਿਰ ਉਸੇ ਚੌਰਾਸੀ ਲੱਖ ਜੋਨ ਦੇ ਚੱਕ੍ਰ ਵਿਚ ਪਿਆ ਦੁਖ ਸਹਾਰਦਾ ਹੈ। ਇਸ ਲਈ ਕੇਵਲ ਸਦੀਵੀ-ਸੁਖ ਗੁਰੂ ਦੀ ਸੇਵਾ ਦੁਆਰੇ ਹੀ ਮਿਲਦਾ ਹੈ, ਜਿਸ ਦਾ ਸਦਕਾ ਸੇਵਕ ਨੂੰ ਸਦਾ ਹੀ ਅਬਿਨਾਸ਼ੀ ਸੁਖ ਦੀ ਦਾਤ ਪ੍ਰਾਪਤ ਹੁੰਦੀ ਹੈ, ਜਿਸਦਾ ਕਦੇ ਭੀ ਅਭਾਵ ਨਹੀਂ ਹੁੰਦਾ। ਸੋ, ਮੈਂ ਭੀ ਗੁਰਬਾਨੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਕੁਝ ਉਦਾਹਰਣਾਂ ਰਾਹੀਂ ਦਰਸਾਇਆ ਹੈ, ਜਿਵੇਂ ਕਿ :

**ਜੈਸੇ ਤਉ ਗਗਨ ਘਟਾ ਘਮੰਡ ਬਿਲੋਕੀਅਤਿ,**
**ਗਰਜਿ ਗਰਜਿ ਬਿਨੁ ਬਰਖਾ ਬਿਲਾਤ ਹੈ॥**

**ਅਰਥ :**

(ਦੇਵਤਿਆਂ ਦੀ ਉਪਾਸ਼ਨਾ ਬਾਰੇ ਪਹਿਲਾ ਉਦਾਹਰਣ ਦੇਂਦੇ ਹਨ ਕਿ) ਜਿਵੇਂ ਅਕਾਸ਼ ਮੰਡਲ ਵਿਚ ਬੱਦਲਾਂ ਦੀ ਘਟ 'ਘਮੰਡ'—ਘਿਰੀ ਹੋਈ (ਮਾਨੋਂ ਹੁਣੇ ਵਰ੍ਹੀ ਕਿ ਵਰ੍ਹੀ ਦਸ਼ਾ ਵਿਖੇ) ਦੇਖੀਦੀ ਹੈ, ਪਰ ਗੱਜ ਗੱਜ ਕੇ ਮੀਂਹ ਪਾਏ ਬਿਨਾਂ ਹੀ, ਜਿਸ ਤਰ੍ਹਾਂ ਉਹ 'ਬਿਲਾਤ'—ਚਲੀ ਜਾਇਆ (ਉੱਡ ਜਾਇਆ) ਕਰਦੀ ਹੈ।

**ਜੈਸੇ ਤਉ ਹਿਮਾਚਲਿ**
**ਕਠੋਰ ਅਉ ਸੀਤਲ ਅਤਿ,**
**ਸਕੀਐ ਨ ਖਾਇ ਖਾਏ ਤ੍ਰਿਖਾ ਨ ਮਿਟਾਤ ਹੈ॥**

**ਅਰਥ :**

(ਹੋਰ ਸੁਣੋ) ਜਿਸ ਤਰ੍ਹਾਂ ਬਰਫ਼ ਦਾ ਪਹਾੜ ਹੈ ਤਾਂ ਕਠੋਰ (ਨਿਗਰ) ਅਤੇ ਅਤਿਅੰਤ ਸੀਤਲ (ਠੰਡਾ ਠਾਰ) ਪਰ ਉਥੋਂ ਕੁਛ ਖਾ ਨਹੀਂ ਸਕੀਦਾ (ਕਿਉਂ ਜੁ ਬਰਫ਼ ਬਿਨਾ ਕੁਛ ਮਿਲਦਾ ਹੀ ਨਹੀਂ) ਤੇ ਜੋ ਬਰਫ਼ ਨੂੰ ਖਾਵੇ ਤਾਂ ਪਿਆਸ ਨਹੀਂ ਮਿਟ ਸਕਦੀ। ਅਰਥਾਤ ਉਲਟੀ ਡੰਝ ਲੱਗ ਪਿਆ ਕਰਦੀ ਹੈ।

**ਜੈਸੇ ਓਸ ਪਰਤ ਕਰਤ ਹੈ ਸਜਲ ਦੇਹੀ,**
**ਰਾਖੀਐ ਚਿਰੰਕਾਲ ਨ ਠਉਰ ਠਹਿਰਾਤ ਹੈ॥**

**ਅਰਥ :**

ਜਿਸ ਤਰ੍ਹਾਂ ਤ੍ਰੇਲ ਪੈਂਦੀ ਹੈ ਤਾਂ ਉਹ ਸਰੀਰ ਨੂੰ 'ਸਜਲ'—ਭਿੰਨਾ ਭਿੰਨਾ (ਗਿੱਲਾ) ਬਣਾ ਦੇਂਦੀ ਹੈ (ਪਰ ਜੇ ਉਸ ਗਿੱਲ ਨੂੰ ਸੀਤਲਤਾ ਦਾ ਕਾਰਣ ਜਾਣ ਕੇ ਸੰਭਾਲ ਰੱਖਣਾ ਚਾਹੀਏ) ਤਾਂ ਚਿਰਕਾਲ ਤੱਕ ਉਹ ਰੱਖੀ ਨਹੀਂ ਜਾ ਸਕਦੀ ਅਤੇ ਨਾਹੀ ਇਕ ਟਿਕਾਣੇ ਟਿਕੀ ਹੀ ਰਹਿ ਸਕਿਆ ਕਰਦੀ ਹੈ।

**ਤੈਸੇ ਆਨ ਦੇਵ ਸੇਵ ਤ੍ਰਿਬਿਧੀ ਚਪਲ ਫਲ,**
**ਸਤਿਗੁਰ ਅੰਮ੍ਰਿਤ ਪ੍ਰਵਾਹ**
**ਨਿਤ ਪ੍ਰਾਤ ਹੈ॥੪੪੬॥**

**ਅਰਥ :**

ਤਿਸੀ ਪ੍ਰਕਾਰ ਮਨ ਬਾਨੀ ਸਰੀਰ ਕਰਕੇ ਹੀ ਹੋਰ ਦੇਵ ਸੇਵਣ ਦਾ ਫਲ (ਸੰਸਾਰੀ ਹੋਣ ਕਰਕੇ) ਚਪਲ ਰੂਪ—ਅਰਥਾਤ ਚਲਾਏਮਾਨ (ਨਾਸਵੰਤ) ਹੈ (ਕੇਵਲ ਓਸ ਪਾਸੇ ਦੁਖ ਹੀ ਦੁਖ—ਦਿਖਾਵੇ ਦਾ ਪਾਜ ਹੈ)। (ਇਹ

ਕੇਵਲ) ਸਤਿਗੁਰਾਂ ਦੀ ਹੀ (ਸਫਲ ਸੇਵਾ ਹੈ, ਜਿਸਦੇ ਪ੍ਰਭਾਵ ਕਰਕੇ) ਨਿਤ ਹੀ (ਸਦੀਵਕਾਲ ਅੰਮ੍ਰਿਤ ਦਾ ਪ੍ਰਵਾਹ 'ਪ੍ਰਾਤ'—ਪ੍ਰਾਪਤ ਹੁੰਦਾ ਹੈ, (ਜਾਰੀ) ਰਹਿੰਦਾ ਹੈ ।੪੪੬।

***ਭਾਵਾਰਥ :*** ਇਸ ਉਪ੍ਰੋਕਤ ਭਾਵ ਨੂੰ ਗੁਰੂ ਗ੍ਰੰਥ ਸਾਹਿਬ ਵਿਚ ਸੰਬੋਧਨ ਕੀਤਾ ਹੈ ਕਿ :

ਗੁਰ ਜੈਸਾ ਨਾਹੀ ਕੋ ਦੇਵ ॥
ਜਿਸੁ ਮਸਤਕਿ ਭਾਗੁ ਸੁ ਲਾਗਾ ਸੇਵ ॥ *(ਪੰਨਾ ੧੧੪੨)*

ਭਾਵ, ਗੁਰੂ ਦੇ ਸਮਾਨ ਹੋਰ ਕੋਈ ਭੀ ਵੱਡਾ ਦੇਵਤਾ ਨਹੀਂ, ਜਿਸਦੀ ਸੇਵਾ ਕਰਨ ਨਾਲ ਸਦਾ ਅਬਿਨਾਸ਼ੀ ਸੁਖ ਦੀ ਪ੍ਰਾਪਤੀ ਹੋ ਸਕਦੀ ਹੋਵੇ, ਪਰ ਇਹ ਗੁਰੂ ਦੀ ਸੇਵਾ ਵੱਡੇ ਭਾਗਾਂ ਦਾ ਸਦਕਾ ਹੀ ਮਿਲਦੀ ਹੈ।

ਇਸ ਕਬਿੱਤ ਵਿਚ ਸ੍ਰੀ ਗੁਰੂ ਅਰਜਨ ਦੇਵ ਮਹਾਰਾਜ ਦੇ ਹਜ਼ੂਰੀ ਵਿਚ ਵਰਤ ਚੁਕਿਆ ਬ੍ਰਿਤਾਂਤ ਹੀ ਭਾਈ ਸਾਹਿਬ ਜੀ ਮਨੋ ਸਾਮ੍ਰਤੱਖ ਉਦਾਹਰਣ ਵਜੋਂ ਸੁਣਾਉਂਦੇ ਹਨ :

**ਬੈਸਨੋ ਅਨੰਨਿ ਬ੍ਰਹਮੰਨਿ ਸਾਲਗ੍ਰਾਮ ਸੇਵਾ,**
**ਗੀਤਾ ਭਾਗਵਤ ਸ੍ਰੋਤਾ ਏਕਾਕੀ ਕਹਾਵਹੀ ॥**

***ਅਰਥ :***

ਇਕ ਐਸਾ ਬ੍ਰਾਹਮਣ ਜੋ ਅਨੰਨਿ ਵੈਸ਼ਨਵ ਭਗਤ ਸੀ—ਅਰਥਾਤ ਭਗਵਾਨ ਵਿਸ਼ਨੂੰ ਤੋਂ ਛੁੱਟ ਹੋਰ ਦੂਆ ਅਰਾਧਨ ਦੇਵਤਾ ਨਹੀਂ ਮੰਨਦਾ ਸੀ, ਤੇ ਸਾਲਗ੍ਰਾਮ ਦੀ ਸੇਵਾ ਭੀ ਇਸੇ ਪ੍ਰਕਾਰ ਹੀ ਕਰਿਆ ਕਰਦਾ ਸੀ, (ਇਵੇਂ ਹੀ) ਗੀਤਾ ਅਰੁ ਭਾਗਵਤ ਨੂੰ (ਇਨ੍ਹਾਂ ਦੇ ਵੈਸ਼ਨਵ ਗ੍ਰੰਥ ਹੋਣ ਕਰਕੇ—ਇਨ੍ਹਾਂ ਦਾ) ਇਕ ਮਾਤ੍ਰ ਸ੍ਰੋਤਾ ਸੁਨਣਹਾਰਾ (ਆਪਣੇ ਆਪ ਨੂੰ) ਕਹਾਉਂਦਾ ਸੀ।

**ਤੀਰਥ ਧਰਮ ਦੇਵ ਜਾਤ੍ਰਾ ਕਉ ਪੰਡਿਤ ਪੂਛਿ,**
**ਕਰਤ ਗਵਨ ਸੋ ਮਹੂਰਤ ਸੋਧਾਵਹੀ ॥**

***ਅਰਥ :***

ਦਿਸਯ ਧਰਮ ਤੀਰਥ ਜਾਤ੍ਰਾ ਦੇ ਵਾਸਤੇ ਪੰਡਿਤ (ਜੋਤਿਸ਼ੀ) ਨੂੰ ਪੁੱਛ ਕੇ 'ਸੋ'—ਉਹ ਮਹੂਰਤ (ਲਗਨ) ਸੁਧਾ ਕੇ 'ਗਵਨ ਕਰਤ'—ਤੁਰ ਪਿਆ।

**ਬਾਹਰਿ ਨਿਕਸਿ ਗਰਧਬ ਸ੍ਵਾਨ ਸਗਨ ਕੈ,**
**ਸੰਕਾ ਉਪਰਾਜਿ ਬਹੁਰਿ ਘਰਿ ਆਵਹੀ ॥**

***ਅਰਥ:***

(ਪਰ ਜਿਉਂ ਹੀ ਕਿ) ਬਾਹਰ ਨਿਕਲਿਆ ਤਾਂ ਅਗੋਂ ਖੋਤਾ ਮਿਲਿਆ ਤੇ ਕੁੱਤਾ ਰੋਇਆ ਸੁਣਿਆ, ਜਿਸ ਐਸੇ ਅਪਸਗਨ ਕਰਕੇ ਖੋਤੇ ਨੂੰ ਤੇ ਕੁੱਤੇ ਰੋਂਦੇ ਨੂੰ ਤੱਕ ਕੇ (ਚਿਤ ਅੰਦਰ) ਸੰਕਾ (ਤੌਖਲਾ—ਸੰਸਾ) ਉਪਜਾ ਕੇ ਮੁੜ ਘਰ ਅੰਦਰ ਹੀ ਆ ਗਿਆ, ਭਾਵ ਯਾਤ੍ਰਾ ਦੇ ਸੰਕਲਪ ਨੂੰ ਓਸ ਸਮੇਂ ਟਾਲ ਦਿੱਤਾ।

**ਪਤਿਬ੍ਰਤ ਗਹਿ ਰਹਿ ਸਕਤ ਨ ਏਕਾ ਟੇਕ,**
**ਦੁਬਿਧਾ ਅਛਿਤ ਨ ਪਰੰਮ ਪਦੁ ਪਾਵਹੀ ॥੪੪੭॥**

***ਅਰਥ :***

(ਏਹ ਹਾਲ ਹੈ ਆਨ ਦੇਵ ਅਨੰਨਿ ਸੇਵਕਾਂ ਦਾ) ਜੋ 'ਦੁਬਿਧਾ ਅਛਿਤ'—ਦੁਚਿਤਾਈ ਦੇ ਹੋਣ ਕਾਰਨ ਪਰਮ ਪਦ (ਆਪਣੇ ਆਦਰਸ਼ ਰੂਪ ਮਨੋਰਥ) ਨੂੰ ਪ੍ਰਾਪਤ ਨਹੀਂ ਹੋ ਸਕਦਾ। ਪਰ ਜਿਨ੍ਹਾਂ ਗੁਰੂ ਦੇਵ ਸੇਵਕਾਂ ਨੇ ਸਿੱਖੀ ਭਾਵ ਰੂਪ (ਪਤੀਬ੍ਰਤਾ ਵਾਲੀ) ਪ੍ਰਤੱਗਿਆ ਨੂੰ ਤਾਂ 'ਗਹਿ'—ਧਾਰਨ ਕੀਤਾ ਹੋਵੇ, ਕਿੰਤੂ ਉਹ 'ਗਹਿ ਨਹੀਂ ਸਕਦੇ'—ਇਕ ਮਾਤ੍ਰ ਟੇਕ (ਨਿਸਚੇ) ਨੂੰ—ਭਾਵ, ਜੋ ਇਕ ਮਾਤ੍ਰ ਨਿਸਚੇ ਉਪਰ ਹੀ ਨ ਟਿਕੇ ਰਹਿੰਦੇ, ਉਹ ਭੀ ਦੁਬਿਧਾ ਵਾਲੇ (ਹੋਣ ਕਰਕੇ) ਪਰਮ ਪਦ ਨੂੰ ਪ੍ਰਾਪਤ ਨਹੀਂ ਹੋ ਸਕਣਗੇ।੪੪੭।

ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਮੇਂ ਇਹ ਪ੍ਰਸੰਗ ਭਾਈ ਜੀ ਨੇ ਸਾਮ੍ਰਤੱਖ ਵਰਤਾਰੇ ਦੇ ਉਦਾਹਰਣ 'ਤੇ ਨਿਰੂਪਿਆ ਹੈ। ਦੇਖੋ! ਗੁ. ਪ੍ਰ. ਸੂਰਜ ਰਾਸ ੩੨ ਅੰਸੂ)।

ਪ੍ਰ: ਭਾਈ ਸਾਹਿਬ ਜੀਉ! ਜੋ ਗੁਰੂ ਦੀ ਸੰਗਤ ਵਿਚ ਸਿੱਖ ਸਦਾ ਹੀ ਰਹਿਣ ਵਾਲੇ ਹਨ, ਉਨ੍ਹਾਂ ਦੀ ਸਦੀਵੀ ਧਾਰਨਾ ਕੈਸੀ ਹੈ? ਇਸ ਬਾਰੇ ਕੁਝ ਜਾਣਕਾਰੀ ਦਿਓ ਤਾਕਿ ਸਾਡੇ ਮਨਾਂ ਵਿਚ ਭੀ ਉਨ੍ਹਾਂ ਦੀ ਧਾਰਨਾ ਦੀ ਭਾਵਨਾ ਪ੍ਰਗਟ ਹੋ ਆਵੇ, ਧੰਨਵਾਦੀ ਹੋਵਾਂਗੇ?

ਉ: ਹੇ ਭਾਈਓ! ਮੈਂ ਤਾਂ ਜਦੋਂ ਗੁਰਸਿੱਖਾਂ ਦੀ ਅਨਿੰਨ ਟੇਕ ਧਾਰਨ ਵਾਲੀ ਭਾਵਨਾ ਵੱਲ ਤੱਕਦਾ ਹਾਂ ਤਾਂ ਇਕ ਪਤੀਬ੍ਰਤਾ ਇਸਤ੍ਰੀ ਦੇ ਸਮਾਨ ਉਨ੍ਹਾਂ ਦੇ ਮਨ ਦੀ ਦ੍ਰਿੜ੍ਹਤਾ ਨਜ਼ਰ ਆਉਂਦੀ ਹੈ, ਇਸੇ ਭਾਵਨਾ ਨੂੰ ਤੱਕ ਕੇ ਮੈਂ ਚੰਦ ਉਦਾਹਰਣਾਂ ਰਾਹੀਂ ਚੰਦ ਪੰਗਤੀਆਂ ਅੰਕਤ ਕਰੀਆਂ ਹਨ, ਜਿਵੇਂ ਕਿ :

**ਗੁਰਸਿਖ ਸੰਗਤਿ ਮਿਲਾਪ ਕੋ ਪ੍ਰਤਾਪ ਐਸੋ,**
**ਪਤਿਬ੍ਰਤ ਏਕ ਟੇਕ ਦੁਬਿਧਾ ਨਿਵਾਰੀ ਹੈ ॥**

**ਅਰਥ :**

(ਹੇ ਭਾਈਓ! ਮੈਂ ਤਾਂ ਇਉਂ ਹੀ ਵੇਖਦਾ ਹਾਂ ਕਿ) ਗੁਰਸਿੱਖ ਸੰਗਤ ਦੇ ਮਿਲਾਪ ਦਾ ਮਹਾਤਮ ਐਸਾ ਹੈ ਕਿ 'ਪਤਿਬ੍ਰਤ'—ਸਿੱਖੀ ਭਾਵ ਵਾਲੇ ਬ੍ਰਤ (ਪ੍ਰਣ) ਨੂੰ ਧਾਰ ਕੇ (ਅਰਥਾਤ) ਇਕੋ ਗੁਰੂ ਮਹਾਰਾਜ ਦੀ) ਟੇਕ ਲੈ ਕੇ ਦੁਚਿਤਾਈ (ਸੰਸੇ, ਤੌਖਲੇ ਆਦਿ ਦੀ ਬਾਣ) ਦੂਰ ਕਰ ਦਿੱਤੀ ਹੈ।

**ਪੂਛਤ ਨ ਜੋਤਕ ਅਉ ਬੇਦ ਥਿਤਿ ਵਾਰ ਕਛੁ,**
**ਗ੍ਰਿਹ ਅਉ ਨਖਤ੍ਰ ਕੀ ਨ ਸੰਕਾ ਉਰਧਾਰੀ ਹੈ॥**

**ਅਰਥ :**

(ਉਹ ਗੁਰੂ ਦਾ ਸਿੱਖ) ਨਾ ਤਾਂ (ਕਿਸੇ ਕਾਰਜ ਅਰੰਭਨ ਲੱਗਿਆਂ) ਕਿਸੇ ਜੋਤਸ਼ੀ ਨੂੰ ਹੀ ਪੁੱਛਦਾ ਹੈ, ਤੇ ਨਾ ਬੇਦਾਂ ਦੀ ਹੀ ਪ੍ਰੀਛਯਾ ਪਾਉਂਦਾ, ਅਥਵਾ ਥਿਤ ਵਾਰ ਆਦਿ ਬਾਬਤ ਹੀ ਕੁਛ ਪੁੱਛਦਾ ਹੈ, ਅਤੇ ਨਾ ਹੀ ਨੌਂਵਾਂ ਗ੍ਰਹਿਆਂ ਤਥਾ ਨਖਤਰ ਆਦਿਕਾਂ ਦੀ ਹੀ ਸ਼ੰਕਾ (ਚਿਤਵਨੀ) ਚਿੱਤ ਅੰਦਰ ਲਿਆਉਂਦਾ ਹੈ।

**ਜਾਨਤ ਨ ਸਗਨ ਲਗਨ ਆਨ ਦੇਵ ਸੇਵ,**
**ਸਬਦ ਸੁਰਤਿ ਲਿਵ ਨੇਹੁ ਨਿਰੰਕਾਰੀ ਹੈ॥**

**ਅਰਥ :**

(ਉਹ ਸਿੱਖ) ਸਗਨ ਲਗਨ ਕੁੱਛ ਨਹੀਂ ਜਾਣਦਾ (ਸਮਝਦਾ) ਤੇ ਨਾ ਹੀ ਆਨ ਦੇਵਾਂ ਦਾ ਸੇਵਨ ਹੀ (ਕੁਛ ਮੰਨਦਾ ਹੈ) ਉਸਦਾ ਤਾਂ ਸ਼ਬਦ ਵਿਖੇ ਸੁਰਤ ਦੀ ਲਿਵ ਲਾਉਣ ਮਾਤ੍ਰ ਨਾਲ ਹੀ ਪਿਆਰ ਹੁੰਦਾ ਹੈ, ਅਤੇ ਉਹ 'ਨਿਰੰਕਾਰੀ'—ਨਿਰੰਕਾਰ ਪ੍ਰਾਇਣ ਰਹਿਣ ਵਾਲਾ ਹੁੰਦਾ ਹੈ। ਭਾਵ ਗੁਰਸਿੱਖ ਹਰ ਕਾਰਜ ਦੇ ਅਰੰਭ ਤਥਾ ਸਮਾਪਤੀ ਸਮੇਂ ਇਕ ਸ਼ਬਦ ਮਾਤ੍ਰ ਦਾ ਹੀ ਸੁਰਤ ਦ੍ਵਾਰਾ ਅਰਾਧਨ ਕਰਦੇ ਹੋਏ ਇਕੋ ਨਿਰੰਕਾਰ ਪ੍ਰਾਇਣ ਰਹਿੰਦਾ ਹੈ। (ਬੱਸ ਇਹੋ ਹੀ ਇਨ੍ਹਾਂ ਦਾ ਅਨੰਨ ਇਸ਼ਟ ਅਰਾਧਨ ਹੈ)।

**ਸਿਖ ਸੰਤ ਬਾਲਕ ਸ੍ਰੀ ਗੁਰ ਪ੍ਰਤਿਪਾਲਕ ਹੁਇ,**
**ਜੀਵਨ ਮੁਕਤਿ ਗਤਿ ਬ੍ਰਹਮ ਬੀਚਾਰੀ ਹੈ॥੪੪੮॥**

**ਅਰਥ :**

(ਹੇ ਭਾਈਓ! ਇਸੇ ਕਰਕੇ ਹੀ ਇਉਂ ਸਮਝੋ ਕਿ) ਸਿੱਖ ਸੰਤ ਬਾਲਕ (ਬੱਚੇ) ਹਨ ਤੇ ਸ੍ਰੀ ਸਤਿਗੁਰ ਦੇਵ ਪ੍ਰਤਿਪਾਲਕ ਕਰਣਹਾਰੇ, (ਬੱਚਿਆਂ ਦੇ ਮਾਪੇ)। (ਸੋ, ਉਹ ਉਨ੍ਹਾਂ ਨੂੰ) ਬ੍ਰਹਮ ਵੀਚਾਰ ਵਾਲਾ ਯਾ ਬ੍ਰਹਮ ਵਿਖੇ ਵਰਤਾਣ ਵਾਲੇ ਇਨ੍ਹਾਂ ਨੂੰ ਬਣਾ ਕੇ (ਜੀਵਨ ਮੁਕਤ ਗਤੀ—ਵਾਲੇ ਬਣਾਈ) ਰਖਦੇ ਹਨ—ਅਰੁ ਕਿਸੇ ਹੋਰ ਜੋਤਿਸ਼ ਆਦਿ ਸੰਬੰਧੀ ਪੁੱਛ ਗਿੱਛ ਪ੍ਰੀਛੇ ਆਦਿ ਦੀ ਲੋੜ ਜੋਗਿਆਂ ਨਹੀਂ ਰਹਿਣ ਦਿੰਦੇ।੪੪੮।

ਪ੍ਰ: ਭਾਈ ਸਾਹਿਬ ਜੀਉ! ਜਿਵੇਂ ਆਮ ਸੰਸਾਰੀ ਲੋਕ ਅਨੇਕਾਂ ਤੀਰਥਾਂ ਦੇ ਇਸ਼ਨਾਨ ਕਰਨ ਲਈ ਭਿੰਨ ਭਿੰਨ ਥਾਵਾਂ 'ਤੇ ਜਾਂਦੇ ਤੇ ਯਾਤਰਾ ਕਰਨ ਲਈ ਗਮਨ ਕਰਦੇ ਹਨ ਕੀ ਗੁਰੂ ਦੇ ਸਿੱਖ ਭੀ ਇਸ ਤਰ੍ਹਾਂ ਦਾ ਉਪਰਾਲਾ ਕਰਦੇ ਹਨ, ਇਸ ਪੱਖ ਬਾਰੇ ਆਪ ਜੀ ਕਿਵੇਂ ਵੀਚਾਰ ਕਰਦੇ ਹੋ?

ਉ: ਹੇ ਭਾਈਓ! ਮੈਂ ਤਾਂ ਜਦੋਂ ਗੁਰਬਾਣੀ ਅਨੁਸਾਰ ਸਿੱਖਾਂ ਦੇ ਜੀਵਨਾਂ ਵੱਲ ਤੱਕਦਾ ਹਾਂ ਤਾਂ ਉਨ੍ਹਾਂ ਦਾ ਜੀਵਨ ਕੇਵਲ ਗੁਰੂ ਮਹਾਰਾਜ ਦੇ ਹੁਕਮ ਅਨੁਸਾਰ ਹੀ ਗੁਜ਼ਾਰਨ ਹੁੰਦਾ ਹੈ, ਕਿਉਂਕਿ ਜੋ ਤੀਰਥਾਂ ਦੇ ਇਸ਼ਨਾਨ ਕਰਨ ਲਈ ਗੁਰਬਾਣੀ ਵਿਚ ਹਿਦਾਇਤ ਕੀਤੀ ਗਈ ਹੈ, ਉਹ ਸਿੱਖ ਉਸੇ ਨੂੰ ਹੀ ਮੁੱਖ ਰਖਦੇ ਹਨ, ਜਿਵੇਂ ਕਿ :

ਤੀਰਥੁ ਹਮਰਾ ਹਰਿ ਕੋ ਨਾਮੁ॥
ਗੁਰਿ ਉਪਦੇਸਿਆ ਤਤੁ ਗਿਆਨੁ॥

*(ਭੈਰਉ ਮ: ੫, ਪੰਨਾ ੧੧੪੨)*

ਤੀਰਥ ਕਰੈ ਬ੍ਰਤ ਫੁਨਿ ਰਾਖੈ
ਨਹ ਮਨੂਆ ਬਸਿ ਜਾ ਕੋ॥
ਨਿਹਫਲ ਧਰਮੁ ਤਾਹਿ ਤੁਮ ਮਾਨਹੁ
ਸਾਚੁ ਕਹਤ ਮੈ ਯਾ ਕਉ॥੧॥
ਜੈਸੇ ਪਾਹਨੁ ਜਲ ਮਹਿ ਰਾਖਿਓ
ਭੇਦੈ ਨਾਹਿ ਤਿਹ ਪਾਨੀ॥
ਤੈਸੇ ਹੀ ਤੁਮ ਤਾਹਿ ਪਛਾਨਹੁ
ਭਗਤਿ ਹੀਨ ਜੋ ਪ੍ਰਾਨੀ॥੨॥

*(ਬਿਲਾਵਲੁ ਮ: ੯, ਪੰਨਾ ੮੩੧)*

ਤੀਰਥਿ ਜਾਉ ਤ ਹਉ ਹਉ ਕਰਤੇ॥
ਪੰਡਿਤ ਪੂਛਉ ਤ ਮਾਇਆ ਰਾਤੇ॥੧॥

*(ਆਸਾ ਮ: ੫, ਪੰਨਾ ੩੮੫)*

ਤੀਰਥੁ ਤਪੁ ਦਇਆ ਦਤੁ ਦਾਨੁ॥
ਜੇ ਕੋ ਪਾਵੈ ਤਿਲ ਕਾ ਮਾਨੁ॥ *(ਜਪੁਜੀ, ਪੰਨਾ ੪)*

ਤੀਰਥ ਦੇਖਿ ਨ ਜਲ ਮਹਿ ਪੈਸਉ
ਜੀਅ ਜੰਤ ਨ ਸਤਾਵਉਗੋ॥
ਅਠਸਠਿ ਤੀਰਥ ਗੁਰੂ ਦਿਖਾਏ
ਘਟ ਹੀ ਭੀਤਰਿ ਨ੍ਹਾਉਗੋ॥੩॥

*(ਰਾਮਕਲੀ ਘਰੁ ੧, ਨਾਮਦੇਵ ਜੀਉ, ਪੰਨਾ ੯੭੩)*

ਤੀਰਥਿ ਨਾਇ ਅਰੁ ਧਰਨੀ ਭ੍ਰਮਤਾ
ਆਗੈ ਠਉਰੁ ਨ ਪਾਵੈ॥
ਊਹਾ ਕਾਮਿ ਨ ਆਵੈ ਇਹ ਬਿਧਿ
ਓਹੁ ਲੋਗਨ ਹੀ ਪਤੀਆਵੈ॥੨॥

*(ਗਉੜੀ ਮ: ੫, ਪੰਨਾ ੨੧੬)*

ਤੀਰਥਿ ਨਾਇ ਕਹਾ ਸੁਚਿ ਸੈਲੁ॥
ਮਨ ਕਉ ਵਿਆਪੈ ਹਉਮੈ ਮੈਲੁ॥
ਕੋਟਿ ਕਰਮ ਬੰਧਨ ਕਾ ਮੂਲੁ॥
ਹਰਿ ਕੇ ਭਜਨ ਬਿਨੁ ਬਿਰਥਾ ਪੂਲੁ॥੨॥

*(ਭੈਰਉ ਮ: ੫, ਪੰਨਾ ੧੧੪੯)*

ਤੀਰਥ ਨਾਇ ਨ ਉਤਰਸਿ ਮੈਲੁ॥
ਕਰਮ ਧਰਮ ਸਭਿ ਹਉਮੈ ਫੈਲੁ॥
ਲੋਕ ਪਚਾਰੈ ਗਤਿ ਨਹੀ ਹੋਇ॥
ਨਾਮ ਬਿਹੂਣੇ ਚਲਸਹਿ ਰੋਇ॥੨॥

*(ਰਾਮਕਲੀ ਮ: ੫, ਪੰਨਾ ੮੯੦)*

ਤੀਰਥ ਨਾਤਾ ਕਿਆ ਕਰੇ ਮਨ ਮਹਿ ਮੈਲੁ ਗੁਮਾਨੁ॥
ਗੁਰ ਬਿਨੁ ਕਿਨਿ ਸਮਝਾਈਐ ਮਨੁ ਰਾਜਾ ਸੁਲਤਾਨੁ॥੪॥

*(ਸ੍ਰੀ ਰਾਗੁ ਮ: ੧, ਪੰਨਾ ੬੧)*

ਤੀਰਥੁ ਪੂਰਾ ਸਤਿਗੁਰੂ ਜੋ ਅਨਦਿਨੁ
ਹਰਿ ਹਰਿ ਨਾਮੁ ਧਿਆਏ॥
ਓਹੁ ਆਪਿ ਛੁਟਾ ਕੁਟੰਬ ਸਿਉ
ਦੇ ਹਰਿ ਹਰਿ ਨਾਮੁ ਸਭ ਸ੍ਰਿਸਟਿ ਛਡਾਏ॥

*(ਮ: ੪, ਪੰਨਾ ੧੪੦)*

ਇਸ ਤੋਂ ਆਦਿ ਗੁਰਬਾਣੀ ਦੁਆਰੇ ਸਾਨੂੰ ਹੋਰ ਭੀ ਬਹੁਤ ਪ੍ਰਮਾਣ ਮਿਲਦੇ ਹਨ, ਜਿਨ੍ਹਾਂ ਤੋਂ ਬੋਧ ਮਿਲਦਾ ਹੈ ਕਿ ਗੁਰੂ ਦੀ ਸ਼ਰਨ ਤੋਂ ਸੱਖਣੇ ਰਹਿ ਕੇ ਕਿਸੇ ਭੀ ਮਨੁੱਖ ਨੂੰ ਤੀਰਥਾਂ 'ਤੇ ਭਟਕਣ ਨਾਲ ਕਲਿਆਣ ਦੀ ਪ੍ਰਾਪਤੀ ਨਹੀਂ ਹੁੰਦੀ, ਉਹ ਤਾਂ ਸਗੋਂ ਚੌਰਾਸੀ ਲੱਖ ਜੂਨਾਂ ਵਿਚ ਹੀ ਸਦਾ ਭਟਕਦਾ ਰਵ੍ਹੇਗਾ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਉਦਾਹਰਣਾਂ ਰਾਹੀਂ ਚੰਦ ਪੰਗਤੀਆਂ ਅੰਕਤ ਕਰਨ ਦਾ ਇਕ ਨਿਮਾਣਾ ਜਿਹਾ ਯਤਨ ਕੀਤਾ ਹੈ:

**ਨਾਰਿ ਕੈ ਭਤਾਰ ਕੈ ਸਨੇਹ ਪਤਿਬ੍ਰਤਾ ਹੁਇ,**
**ਗੁਰਸਿਖ ਏਕ ਟੇਕ ਪਤਿਬ੍ਰਤ ਲੀਨ ਹੈ॥**

*ਅਰਥ :*

(ਜਿਸ ਤਰ੍ਹਾਂ) ਨਾਰੀ ਕਰਕੇ (ਇਸਤ੍ਰੀ ਭਾਵ ਨਾਲ) ਭਰਤਾ ਦੇ ਹੀ 'ਸਨੇਹ'—ਪਿਆਰ ਪ੍ਰਾਇਣ ਰਹਿਣ ਵਾਲੀ ਪਤਿਬ੍ਰਤਾ ਇਸਤ੍ਰੀ ਹੁੰਦੀ ਹੈ, (ਇਸੇ ਤਰ੍ਹਾਂ) ਗੁਰੂ ਕਾ ਸਿੱਖ ਭੀ 'ਪਤੀ'—ਗੁਰੂ ਮਹਾਰਾਜ ਨੂੰ ਹੀ ਸ੍ਵਾਮੀ ਭਰਤਾ (ਰਖਵਾਲਾ) ਇਸ਼ਟ ਦੇਵਤਾ ਮੰਨ ਕੇ ਇਸੇ ਹੀ ਬ੍ਰਤ (ਸੰਜਮ-ਪ੍ਰਣ) ਦੀ ਇਕ ਟੇਕ (ਓਟ) ਵਿਚ ਲੀਨ ਰਹਿੰਦਾ ਹੈ। ਭਾਵ ਹੋਰ ਕਿਸੇ ਦੇਵਤਾ ਦੇ ਸਹਾਰੇ ਨਹੀਂ ਪਰਚਦਾ।

**ਰਾਗ ਨਾਦ ਬਾਦ ਅਉ ਸੰਬਾਦ ਪ੍ਰਤਿਬ੍ਰਤਾ ਹੁਇ,**
**ਬਿਨੁ ਗੁਰ ਸਬਦ ਨ ਕਾਨ ਸਿਖ ਦੀਨ ਹੈ॥**

*ਅਰਥ :*

(ਉਹ ਸਿੱਖ) ਦੂਸਰਿਆਂ ਦੇ ਗਾਵਿਆਂ ਗੀਤਾਂ ਰੂਪ ਰਾਗ, ਤਥਾ ਆਪਣੀ ਰਸਨਾ ਦ੍ਵਾਰੇ ਉਚਾਰੇ ਨਾਦ ਰੂਪ ਅਲਾਪ (ਗੌਣਾ) ਅਤੇ 'ਬਾਦ'—ਢੋਲਕ ਆਦਿ ਵੱਜਦਿਆਂ ਯਾ ਵਜਾਉਂਦਿਆਂ ਤਥਾ ਕੁੜੀਆਂ ਤੀਵੀਆਂ ਆਦਿ ਨਾਲ ਗੱਲਾਂ ਬਾਤਾਂ ਕਰਨ ਰੂਪ ਸੰਬਾਦ ਵਿਖੇ ਜੋ ਇਕ ਮਾਤ੍ਰ ਆਪਣੇ ਪਤੀ ਨੂੰ ਹੀ ਨਿਸ਼ਾਨਾ ਆਪਣਾ ਥਾਪੀ ਰੱਖਦੀ ਹੈ। ਭਾਵ, ਸਭ ਪ੍ਰਕਾਰ ਦੇ ਹੋਰ ਹੋਰ ਕੰਨ-ਰਸੀ ਪਰਚਿਆਂ ਨੂੰ ਪਤੀ ਬਾਝੋਂ ਜਿਸਨੇ ਵਿਅਰਥ ਸਮਝ ਲਿਆ ਹੈ। ਉਹ ਪਤਿਬ੍ਰਤਾ (ਜਿਵੇਂ) ਹੁੰਦੀ ਹੈ, (ਤਿਵੇਂ ਹੀ) ਗੁਰੂ ਕਾ ਸਿੱਖ ਭੀ ਗੁਰ ਸ਼ਬਦ ਬਿਨਾਂ (ਹੋਰ ਕਿਸੇ ਵਿਅਰਥ ਬਚਨ-ਬਿਲਾਸ ਵੱਲ) ਕੰਨ ਨਹੀਂ ਦਿਆ ਕਰਦਾ।

**ਰੂਪ ਰੰਗ ਅੰਗ ਸਰਬੰਗ ਹੇਰੇ ਪਤਿਬ੍ਰਤਾ,**
**ਆਨ ਦੇਵ ਸੇਵਕ ਨ ਦਰਸਨ ਕੀਨ ਹੈ॥**

*ਅਰਥ :*

ਜਿਸ ਤਰ੍ਹਾਂ ਪਤੀ ਦਾ ਹੀ ਰੂਪ ਤੱਕਣਾ (ਨੇਤਰ ਭਰ ਕੇ ਸੂਰਤ ਦੇਖਣੀ) ਤੇ ਪਤੀ ਦਾ ਹੀ ਰੰਗ (ਸੁਹੱਪਣ) ਪਰਖਨਾ, ਤਥਾ ਉਸਦਿਆਂ ਹੀ ਅੰਗਾਂ ਨੂੰ 'ਸਰਬੰਗ'—ਸਮੁੱਚੇ ਭਾਵ ਨਾਲ (ਨਿਗ੍ਹਾ ਵਿਚ ਲਿਆਉਣਾ ਹੈ) [ਇਹ ਇਸਤ੍ਰੀ ਦਾ] 'ਬ੍ਰਤ'—ਪ੍ਰਣ ਹੁੰਦਾ ਹੈ, (ਐਸੇ ਹੀ ਪਤੀਬ੍ਰਤ ਸਮਾਨ ਗੁਰੂ ਦਾ ਸਿੱਖ ਭੀ) ਨਾ ਤਾਂ ਆਨ ਦੇਵਤਾ ਨੂੰ ਹੀ, ਤੇ ਨਾ ਹੀ ਹੋਰ ਦੇਵਤਿਆਂ ਦੇ ਸੇਵਕ (ਉਪਾਸ਼ਕਾਂ) ਆਦਿ ਦਾ ਦਰਸ਼ਨ ਕਰਦਾ ਹੈ।

**ਸੁਜਨ ਕੁਟੰਬ ਗ੍ਰਿਹਿ ਗਉਨ ਕਰੈ ਪਤਿਬ੍ਰਤਾ,**
**ਆਨ ਦੇਵ ਸਥਾਨ ਜੈਸੇ**
**ਜਲ ਬਿਨੁ ਮੀਨ ਹੈ॥੪੪੯॥**

*ਅਰਥ :*

ਹਾਂ! ਜਿਸ ਤਰ੍ਹਾਂ ਪਤੀਬ੍ਰਤਾ ਇਸਤ੍ਰੀ ਆਪਣੇ ਸਰਬੰਧੀਆਂ ਕੋੜਮੇਂ ਕੁਟੰਬ ਆਦਿ ਦੇ ਘਰੀਂ ਤਾਂ ਗਮਨ ਕਰਦੀ ਹੈ, ਭਾਵ—

ਭਾਈਚਾਰਕ ਠਾਠ ਦਾ ਸਰੰਜਾਮ ਪਤੀ ਪ੍ਰਸੰਨਤਾ ਦਾ ਹੇਤੂ ਜਾਣ ਸਭ ਪ੍ਰਕਾਰ ਭੁਗਤਾਉਂਦੀ ਹੈ, ਪਰ ਦੂਸਰਿਆਂ ਲੋਕਾਂ ਦੇ ਘਰੀਂ ਕਦੇ ਭੀ ਫੇਰਾ ਨਹੀਂ ਕਰਦੀ, ਇਸੇ ਪ੍ਰਕਾਰ ਗੁਰਸਿੱਖ ਭੀ ਗੁਰਦੁਆਰਿਆਂ, ਗੁਰ ਅਸਥਾਨਾਂ ਗੁਰ ਸਿੱਖ ਆਸ਼ਰਮਾਂ (ਧਰਮਸਾਲਾ) ਆਦਿ ਵਿਖੇ ਜਾਣ ਤੋਂ ਛੁੱਟ 'ਆਨ ਦੇਵ ਸਥਾਨ'—ਠਾਕਰ ਦੁਆਰੇ ਸ਼ਿਵਾਲੇ ਆਦਿ ਜਾਣਾ ਪਾਣੀ ਬਿਨਾ ਮੱਛੀ ਦੇ ਮਰਨ ਤੁਲ ਦੁਖਦਾਈ ਸਮਝਦਾ ਹੈ।੪੪੯।

***ਭਾਵਾਰਥ :*** ਗੁਰਸਿੱਖ ਦੇ ਅੰਤਰ-ਆਤਮੇ ਸਾਧਸੰਗਤ ਦੁਆਰੇ ਇਕ ਗੁਰੂ ਦੇ ਪ੍ਰੇਮ ਦਾ ਹੀ ਪ੍ਰਵਾਹ ਵੱਗ ਟੁਰਦਾ ਹੈ, ਜਿਸਦਾ ਸਦਕਾ ਉਸਦੀ ਮਾਨਸਕ ਅਵਸਥਾ ਇਤਨੀ ਉਚੇਰੀ ਹੋ ਜਾਂਦੀ ਹੈ, ਕਿ ਉਸਨੂੰ ਹਰ ਘਟ ਘਟ ਵਿਚ ਹਰੀ ਵੱਸਦਾ ਹੀ ਦਿੱਸ ਆਉਂਦਾ ਹੈ, ਉਸਦੇ ਮਨ ਵਿਚੋਂ ਰਾਗ, ਦ੍ਵੈਸ਼, ਈਰਖਾ, ਬਖੀਲੀ ਦਾ ਸਦਾ ਲਈ ਅਭਾਵ ਹੋ ਜਾਂਦਾ ਹੈ, ਉਸਦੇ ਮਨ ਵਿਚੋਂ ਇਹੋ ਕਣਸੋ ਆਉਂਦੀ ਹੈ ਕਿ :

ਬਿਸਰਿ ਗਈ ਸਭ ਤਾਤਿ ਪਰਾਈ॥
ਜਬ ਤੇ ਸਾਧਸੰਗਤਿ ਮੋਹਿ ਪਾਈ॥ ਰਹਾਉ॥
ਨਾ ਕੋ ਬੈਰੀ ਨਹੀ ਬਿਗਾਨਾ
ਸਗਲ ਸੰਗਿ ਹਮ ਕਉ ਬਨਿ ਆਈ॥੧॥
*(ਕਾਨੜਾ ਮ: ੫, ਪੰਨਾ ੧੨੯੯)*

ਜਿਸ ਗੁਰਸਿੱਖ ਦੇ ਹਿਰਦੇ ਵਿਚ ਗੁਰੂ ਤੇ ਪ੍ਰਮੇਸ਼ਰ ਲਈ ਪ੍ਰੇਮ ਦਾ ਪ੍ਰਵਾਹ ਵਗ ਟੁਰਦਾ ਹੈ, ਉਸ ਦੀ ਰੂਪ-ਰੇਖਾ ਉਹ ਇਸ ਪ੍ਰਕਾਰ ਦਰਸਾਉਂਦੇ ਹਨ, ਜਿਵੇਂ ਕਿ :

ਭੀਖਕ ਪ੍ਰੀਤਿ ਭੀਖ ਪ੍ਰਭ ਪਾਏ॥
ਭੂਖੇ ਪ੍ਰੀਤਿ ਹੋਵੈ ਅੰਨੁ ਖਾਇ॥
ਗੁਰਸਿਖ ਪ੍ਰੀਤਿ ਗੁਰ ਮਿਲਿ ਆਘਾਇ॥੧॥
ਹਰਿ ਦਰਸਨੁ ਦੇਹੁ ਹਰਿ ਆਸ ਤੁਮਾਰੀ॥
ਕਰਿ ਕਿਰਪਾ ਲੋਚ ਪੂਰਿ ਹਮਾਰੀ॥੧॥ ਰਹਾਉ॥
ਚਕਵੀ ਪ੍ਰੀਤਿ ਸੂਰਜੁ ਮੁਖਿ ਲਾਗੈ॥
ਮਿਲੈ ਪਿਆਰੇ ਸਭ ਦੁਖ ਤਿਆਗੈ॥
ਗੁਰਸਿਖ ਪ੍ਰੀਤਿ ਗੁਰੂ ਮੁਖਿ ਲਾਗੈ॥੨॥
ਬਛਰੇ ਪ੍ਰੀਤਿ ਖੀਰੁ ਮੁਖਿ ਖਾਇ॥
ਹਿਰਦੈ ਬਿਗਸੈ ਦੇਖੈ ਮਾਇ॥
ਗੁਰਸਿਖ ਪ੍ਰੀਤਿ ਗੁਰੂ ਮੁਖਿ ਲਾਇ॥੩॥
ਹੋਰੁ ਸਭ ਪ੍ਰੀਤਿ ਮਾਇਆ ਮੋਹੁ ਕਾਚਾ॥
ਬਿਨਸਿ ਜਾਇ ਕੂਰਾ ਕਚੁ ਪਾਚਾ॥
ਜਨ ਨਾਨਕ ਪ੍ਰੀਤਿ ਤ੍ਰਿਪਤਿ ਗੁਰੁ ਸਾਚਾ॥੪॥੪॥੪੨॥
*(ਗਉੜੀ ਮ: ੪, ਪੰਨਾ ੧੬੪)*

ਇਸ ਤਰ੍ਹਾਂ ਦੇ ਹੋਰ ਭੀ ਗੁਰਬਾਣੀ ਵਿਚੋਂ ਉਦਾਹਰਣ ਮਿਲਦੇ ਹਨ, ਜਿਨ੍ਹਾਂ ਵਿਚ ਗੁਰਸਿੱਖ ਦੀ ਪ੍ਰੀਤ ਦਾ ਜ਼ਿਕਰ ਆਉਂਦਾ ਹੈ ਤੇ ਜਿਸ ਵਿਚ ਇਹੋ ਦਰਸਾਇਆ ਹੈ, ਕਿ ਹੋਰ ਸਾਰੇ ਸੰਸਾਰ ਦੀਆਂ ਮਾਇਕ ਪ੍ਰੀਤਾਂ ਇਕ-ਅੰਗੀ ਤੇ ਕੱਚੀਆਂ ਹਨ, ਇਕ ਗੁਰਸਿੱਖ ਦੀ ਪ੍ਰੀਤ ਹੀ ਗੁਰੂ ਨਾਲ ਸੱਚੀ ਹੈ ਜੋ ਲੋਕ-ਪ੍ਰਲੋਕ ਵਿਚ ਸਦਾ ਹੀ ਇਕ ਰਸ ਰਹਿਣ ਵਾਲੀ ਹੈ।

**ਪ੍ਰ:** ਭਾਈ ਸਾਹਿਬ ਜੀਉ! ਕਈ ਗੁਰੂ ਦਰਬਾਰ ਵਿਚ ਐਸੇ ਭੀ ਸੱਜਣ ਆਉਂਦੇ ਹਨ, ਜਿਨ੍ਹਾਂ ਦਾ ਬਾਹਰਲਾ ਪਹਿਰਾਵਾ ਤਾਂ ਉਨ੍ਹਾਂ ਨੂੰ ਸਾਦਕ ਸਿੱਖ ਹੀ ਸਾਬਤ ਕਰਦਾ ਹੈ, ਪਰ ਅੰਦਰੋਂ ਉਹ ਦੇਵੀ ਦੇਵਤਿਆਂ ਦੇ ਸ਼ਰਧਾਲੂ ਹਨ, ਕਿਉਂ ਜੀ! ਉਨ੍ਹਾਂ ਬਾਰੇ ਆਪ ਜੀ ਕਿਵੇਂ ਵੀਚਾਰ ਰੱਖਦੇ ਹੋ, ਗੁਰਮਤਿ ਅਨੁਸਾਰ ਜਾਣਕਾਰੀ ਦਿਓ ਤਾਕਿ ਸਾਨੂੰ ਭੀ ਸੋਝੀ ਮਿਲ ਸਕੇ, ਧੰਨਵਾਦੀ ਹੋਵਾਂਗੇ ?

**ਉ:** ਹੇ ਭਾਈਓ! ਜੇ ਗੁਰਬਾਣੀ ਅਨੁਸਾਰ ਉਨ੍ਹਾਂ ਨੂੰ ਪਰਖਿਆ ਜਾਵੇ ਤਾਂ ਉਹ ਲੋਕ ਕੱਚਿਆਂ ਵਿਚ ਹੀ ਗਿਣੇ ਜਾਣਗੇ, ਜੋ ਰੱਬੀ-ਦਰਗਾਹ ਵਿਚ ਉਹ ਕਬੂਲ ਨਹੀਂ ਹੋਇਆ ਕਰਦੇ, ਗੁਰੂ ਫ਼ੁਰਮਾਨ ਹੈ, ਜਿਵੇਂ ਕਿ :

ਦਿਲਹੁ ਮੁਹਬਤਿ ਜਿੰਨ੍ ਸੇਈ ਸਚਿਆ॥
ਜਿਨ੍ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ॥੧॥
*(ਆਸਾ ਸੇਖ ਫਰੀਦ ਜੀ, ਪੰਨਾ ੪੮੮)*

ਭਾਵ, ਜਿਨ੍ਹਾਂ ਦੇ ਦਿਲ ਵਿਚ ਸੱਚੇ ਸਤਿਗੁਰੂ ਦਾ ਸੱਚਾ ਪਿਆਰ ਹੈ, ਓਹੀ ਸੱਜਣ ਕੱਚੇ ਕਹੇ ਜਾਂਦੇ ਹਨ, ਪਰ ਜਿਨ੍ਹਾਂ ਦੇ ਮਨ ਵਿਚ ਕਪਟ ਫ਼ਰੇਬ ਹੈ ਉਹ ਲੋਕ ਕੱਚਿਆਂ ਦੀ ਗਿਣਤੀ ਵਿਚ ਹੀ ਗਿਣੇ ਜਾਂਦੇ ਹਨ, ਜੋ ਕਿ ਗੁਰੂ ਦੇ ਦਰਬਾਰ ਵਿਚ ਕਬੂਲੇ ਨਹੀਂ ਜਾਂਦੇ।

ਦਿਲਿ ਖੋਟੇ ਆਕੀ ਫਿਰਨਿ
ਬੰਨਿ੍ ਭਾਰੁ ਉਚਾਇਨਿ੍ ਛਟੀਐ॥ *(ਰਾਮਕਲੀ, ਪੰਨਾ ੯੬੭)*

ਰਤੇ ਸੇਈ ਜਿ ਮੁਖੁ ਨ ਮੋੜੰਨਿ੍ ਜਿਨ੍ਹੀ ਸਿਞਾਤਾ ਸਾਈ॥
ਝੜਿ ਝੜਿ ਪਵਦੇ ਕਚੇ ਬਿਰਹੀ
ਜਿਨ੍ਹਾ ਕਾਰਿ ਨ ਆਈ॥੧॥ *(ਸਲੋਕ ਮ: ੫, ਪੰਨਾ ੧੪੨੪)*

ਭਾਵ, ਗੁਰੂ ਦੇ ਪਿਆਰ ਰੰਗ ਵਿਚ ਤਾਂ ਓਹੀ ਰੰਗੇ ਹੋਏ ਹਨ, ਜੋ ਗੁਰੂ ਵਲੋਂ ਕਦੇ ਭੀ ਮਨ ਦਾ ਪਾਸਾ ਨਹੀਂ ਮੋੜਦੇ ਤੇ ਜੋ ਦਿਲ ਦੇ ਖੋਟੇ ਹਨ, ਉਹ ਗੁਰੂ ਦੇ ਦਰਬਾਰ ਵਿਚ ਝੜ ਝੜ ਪੈਂਦੇ ਹਨ, ਤੇ ਉਹ ਤਾਂ ਔਗੁਣਾਂ ਦੇ ਭਾਰ ਦੀ ਛੱਟ ਹੀ ਚੁੱਕੀ ਫਿਰਦੇ ਹਨ, ਜਿਨ੍ਹਾਂ ਨੂੰ ਭਗਤੀ

ਦੀ ਕਾਰ ਹੀ ਨਸੀਬ ਨਹੀਂ ਹੋਈ। ਸੋ, ਮੈਂ ਭੀ ਗੁਰਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਸਤਰਾਂ ਦੁਆਰੇ ਚੰਦ ਉਦਾਹਰਣਾਂ ਰਾਹੀਂ ਅੰਕਤ ਕਰਿਆ ਹੈ, ਜਿਵੇਂ ਕਿ:

**ਐਸੀ ਨਾਇਕਾ ਸੈ**
**ਕੁਆਰ ਪਾਤ੍ਰ ਹੀ ਸੁਪਾਤ੍ਰ ਭਲੀ,**
**ਆਸ ਪਿਆਸੀ ਮਾਤਾ ਪਿਤਾ ਏਕੈ ਕਾਹ ਦੇਤ ਹੈ॥**

*ਅਰਥ :*

(ਜੇ ਅਸੀਂ ਐਸੇ ਦੁਬਾਜਰੇ ਲੋਕਾਂ ਬਾਰੇ ਵੀਚਾਰ ਕਰੀਏ ਤਾਂ ਇਕ ਇਸਤ੍ਰੀ ਦੇ ਉਦਾਹਰਣ ਰਾਹੀਂ ਇਉਂ ਹੀ ਜਾਣੋ ਕਿ) ਐਹੋ ਜਿਹੀ ਇਸਤ੍ਰੀ ਨਾਲੋਂ ਤਾਂ 'ਕੁਆਰ ਪਾਤ੍ਰ'—ਕੁਆਰ ਪੁਣੇ ਵਾਲੀ ਕੁਆਰੀ ਕੰਨਿਆ ਹੀ 'ਸੁਪਾਤ੍ਰ'—ਸ੍ਰੇਸ਼ਟ ਅਧਿਕਾਰਨ ਵਾ ਭਲੀ ਹੈ, ਜਿਹੜੀ ਕਿ ਇਸ ਉਮੀਦ ਦੀ ਪਿਆਸੀ (ਲੋਚਾਵੰਦ) ਰਹਿੰਦੀ ਹੈ, ਕਿ ਉਹਦੇ ਮਾਪੇ (ਉਸਨੂੰ ਕਿਸੇ) ਇਕ ਤਾਈਂ ਦੇਣ (ਅਰਪਨ ਕਰਨ) ਗੇ। (ਭਾਵ ਇਕ ਨਾਲ ਵਿਆਹੇ ਜਾਣ ਦੀ ਇੱਛਾਵਾਨ ਹੈ)।

**ਐਸੀ ਨਾਇਕਾ ਸੈ ਦੀਨਤਾ ਕੈ ਦੁਹਾਗਨਿ ਭਲੀ,**
**ਪਤਿਤ ਪਾਵਨ ਪ੍ਰਿਅ ਪਾਇ ਲਾਇ ਲੇਤ ਹੈ॥**

*ਅਰਥ :*

(ਜਾਂ ਇਉਂ ਕਹੋ ਕਿ) ਐਸੀ ਇਸਤ੍ਰੀ ਨਾਲੋਂ ਦੀਨਤਾ ਕੈ (ਅਧੀਨਗੀ ਧਾਰ ਕੇ) ਬਖ਼ਸ਼ਾ ਲੈਣ ਵਾਲੀ ਦੁਹਾਗਨਿ (ਵਿਭਚਾਰਣ) ਹੀ ਚੰਗੀ ਹੈ, ਜਿਸ 'ਪਤਿਤ'—(ਭ੍ਰਿਸ਼ਟਾਚਾਰਨ) ਨੂੰ 'ਪਾਵਨ'—ਤੋਬਾ ਕਾਰਨ ਪਵਿੱਤ੍ਰ ਹੋ ਗਈ ਪ੍ਰਵਾਣ ਕੇ 'ਪ੍ਰਿਅ'—ਪਤੀ ਆਪਣੀ ਚਰਨੀ ਲਾ ਲੈਂਦਾ ਹੈ।

**ਐਸੀ ਨਾਇਕਾ ਸੈ ਭਲੋ ਬਿਰਹਾ ਬਿਓਗ ਸੋਗ,**
**ਲਗਨ ਸਗਨ ਸੋਧੇ ਸਰਧਾ ਸਹੇਤ ਹੈ॥**

*ਅਰਥ :*

(ਜਾਂ) ਐਸੀ ਇਸਤ੍ਰੀ ਨਾਲੋਂ ਵਿਛੋੜੇ ਵਿਜੋਗ ਦਾ ਸੋਗ ਚੰਗਾ ਹੈ, ਜਿਸ ਸੋਗ ਵਿਖੇ (ਵਿਜੋਗਨ) ਸ਼ਰਧਾ ਅਰੁ ਪ੍ਰੇਮ ਨਾਲ (ਪਿਆਰੇ ਪਤੀ ਦੇ ਮਿਲਾਪ ਖ਼ਾਤਰ) ਲਗਨ ਸਗਨ ਦੀ ਸੋਧ ਕਰਦੀ ਰਹੇ (ਭਾਵ ਔਸੀਆਂ ਆਦਿ ਪਾ, ਕਾਂ ਉਡਾ ਉਡਾ ਕੇ ਜੋ ਵਾਂਢੇ ਗਏ ਪਤੀ ਨੂੰ ਉਡੀਕ ਉਡੀਕ ਕੇ ਸਮਾਂ ਟਪਾ ਰਹੀ ਹੋਵੇ)।

**ਐਸੀ ਨਾਇਕਾ ਮਾਤ ਗਰਭ ਹੀ ਗਲੀ ਭਲੀ,**
**ਕਪਟ ਸਨੇਹ ਦੁਬਿਧਾ**
**ਜਿਉ ਰਾਹੁ ਕੇਤੁ ਹੈ॥੪੫੦॥**

*ਅਰਥ :*

(ਜਾਂ ਇਉਂ ਜਾਣੋ ਕਿ) ਐਹੋ ਜਿਹੀ ਇਸਤ੍ਰੀ ਤਾਂ ਮਾਂ ਦੇ ਪੇਟ ਵਿਚ ਗਲ ਗਈ ਹੀ ਭਲੀ ਸੀ, ਜਿਹੜੀ ਕਿ ਉਪਰੋਂ ਦੇਵਤਾ ਤੇ ਅੰਦਰੋਂ ਦੈਤ ਰਾਹੂ ਕੇਤੂ ਦੀ ਤਰ੍ਹਾਂ ਕਪਟ ਦਾ ਪਿਆਰ ਧਾਰ ਕੇ ਦੁਬਿਧਾ ਭਰਿਆ (ਦੁਬਾਜਰਾ) ਪਿਆਰ ਕਪਟ ਦਾ ਕਰਦੀ ਹੋਵੇ। ਤਾਤਪ੍ਰਯ ਇਹ ਹੈ ਕਿ ਦੁਬਾਜਰੇ ਦੁਫਸਲੇ ਸਨੇਹੀ ਜੋ ਉਪਰੋਂ ਗੁਰੂ ਕੇ ਹੋਣ ਤੇ ਅੰਦਰ ਹੋਰ ਦੇਵੀ ਦੇਵਤਿਆਂ ਨੂੰ ਭੀ ਲੋਚਦੇ ਹੋਣ ਐਸੇ ਮਨੁੱਖ ਤਾਂ ਸੰਸਾਰ ਵਿਚ ਨਾ ਹੀ ਹੋਣ, (ਭਾਵ ਅਜਿਹੇ ਸਿੱਖ ਦੇ ਜੀਵਨ ਨਾਲੋਂ ਤਾਂ ਮਰਨਾ ਹੀ ਭਲਾ ਹੈ)।

**ਪ੍ਰ:** ਭਾਈ ਸਾਹਿਬ ਜੀਉ! ਸੰਸਾਰ ਵਿਚ ਉਪਾਸ਼ਨਾ ਕਰਨ ਵਾਲੇ ਉਪਾਸ਼ਕ ਤਾਂ ਭਿੰਨ ਭਿੰਨ ਰੂਪ ਵਿਚ ਬਹੁਤ ਨਜ਼ਰ ਆਉਂਦੇ ਹਨ, ਜਿਵੇਂ ਕਿ ਕੋਈ ਦੇਵੀ ਦਾ ਉਪਾਸ਼ਕ ਹੈ ਤੇ ਕੋਈ ਕਿਸੇ ਦੇਵਤੇ ਦਾ ਸੇਵਕ ਪਰ ਗੁਰੂ ਜੀ ਦੀ ਉਪਾਸ਼ਨਾ ਕਰਨ ਵਾਲੇ ਸੇਵਕ ਭੀ ਵੇਖਣ ਵਿਚ ਆਉਂਦੇ ਹਨ, ਇਨ੍ਹਾਂ ਸਭ ਨੂੰ ਜੋ ਉਪਾਸ਼ਨਾ ਕਰਨ ਦਾ ਫਲ ਪ੍ਰਾਪਤ ਹੁੰਦਾ ਹੈ, ਉਸ ਫਲ ਵਿਚ ਅੰਤਰਾ ਕੀ ਹੈ, ਇਸ ਬਾਰੇ ਕੁਝ ਜਾਣਕਾਰੀ ਦਿਓ, ਤਾਕਿ ਸਾਨੂੰ ਭੀ ਕੁਝ ਸਹੀ ਬੋਧ ਹੋ ਸਕੇ ਕਿ ਗੁਰਮਤ ਇਸ ਸੰਬੰਧ ਵਿਚ ਕੈਸਾ ਬੋਧ ਦੇਂਦੀ ਹੈ?

**ਉ:** ਹੇ ਭਾਈਓ! ਜੇਕਰ ਇਸ ਤੁਹਾਡੇ ਪ੍ਰਸ਼ਨ ਦਾ ਉੱਤਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਮੰਗ ਕਰੀਏ ਤਾਂ ਆਪ ਜੀ ਵਲੋਂ ਇਹੋ ਜਾਣਕਾਰੀ ਮਿਲਦੀ ਹੈ ਕਿ ਜੋ ਦੇਵੀ ਦੇਵਤਿਆਂ ਦੀ ਉਪਾਸ਼ਨਾ ਅਤੇ ਪੂਰਨ ਸਤਿਗੁਰੂ ਦੀ ਉਪਾਸ਼ਨਾ ਦੇ ਫਲ ਪ੍ਰਾਪਤੀ ਵਿਚ ਬਹੁਤ ਵੱਡਾ ਅੰਤਰਾ ਹੈ, ਭਾਵ ਦੇਵਤੇ ਦੀ ਉਪਾਸ਼ਨਾ ਕਰਨ ਦਾ ਫਲ ਬਹੁਤ ਤੁੱਛ-ਮਾਤ੍ਰ ਹੈ, ਜੋ ਕਿ ਗੁਰੂ ਜੀ ਦੀ ਸੇਵਾ ਕਰਨ ਵਿਚ ਫਲ ਹਾਸਲ ਹੁੰਦਾ ਹੈ, ਉਸ ਦੀ ਤੁਲਨਾ ਹੋਰ ਕੋਈ ਭੀ ਉਪਾਸ਼ਕ ਕਿਸੇ ਦੇਵਤੇ ਪਾਸੋਂ ਨਹੀਂ ਪ੍ਰਾਪਤ ਕਰ ਸਕਦਾ।

ਸੋ ਦੇਵਤਿਆਂ ਦੀ ਉਪਾਸ਼ਨਾ ਕਰਨ ਦਾ ਫਲ ਬਾਣੀ ਦੁਆਰੇ ਇਉਂ ਦਰਸਾਇਆ ਹੈ ਕਿ ਜਿਵੇਂ:

ਸਿਵ ਸਿਵ ਕਰਤੇ ਜੋ ਨਰੁ ਧਿਆਵੈ॥
ਬਰਦ ਚਢੇ ਡਉਰੂ ਢਮਕਾਵੈ॥੨॥
ਮਹਾ ਮਾਈ ਕੀ ਪੂਜਾ ਕਰੈ॥
ਨਰ ਸੈ ਨਾਰਿ ਹੋਇ ਅਉਤਰੈ॥੩॥

*(ਰਾਗੁ ਗੌਂਡ, ਪੰਨਾ ੮੭੪)*

ਭਾਵ, ਜਦੋਂ ਕੋਈ ਜਿਸ ਦੇਵਤੇ ਦੀ ਪੂਜਾ ਕਰਦਾ ਹੈ ਜੇ ਉਹ ਸਹੀ ਪੂਜਾ ਕਰਨ ਵਿਚ ਸਫਲ ਹੋ ਜਾਏ ਤਾਂ ਉਹ ਸ਼ਿਵਜੀ ਦਾ ਰੂਪ ਧਾਰ ਕੇ ਬਲਦ 'ਤੇ ਚੜ੍ਹ ਕੇ ਡਉਰੂ ਵਜਾਂਦਾ ਹੈ, ਜੇ ਅਧੂਰੀ ਰਹਿ ਜਾਏ ਤਾਂ ਬੈਲ ਬਣਦਾ ਹੈ, ਜਿਸ 'ਤੇ ਸ਼ਿਵਜੀ ਅਸਵਾਰੀ ਕਰਦਾ ਹੈ ਅਤੇ ਜੋ ਮਹਾਮਾਈ ਦੀ ਪੂਜਾ ਕਰਦਾ ਹੈ ਉਹ ਨਰ ਤੋਂ ਨਾਰ ਰੂਪ ਹੋ ਕੇ ਬਾਰ-ਬਾਰ ਜਨਮ ਧਾਰਦਾ ਹੈ। ਇਸ ਤਰ੍ਹਾਂ ਜਿਸ ਦੀ ਉਪਾਸ਼ਨਾ ਕਰਨ ਨਾਲ ਕੋਈ ਜਿਸ ਪੁਰੀ ਵਿਚ ਜਾਂਦਾ ਹੈ ਆਖ਼ਰ ਉਸ ਪੁਰੀ ਦੇ ਨਾਸ ਹੋ ਜਾਣ ਨਾਲ ਉਸਨੂੰ ਮੁੜ ਇਸੇ ਸੰਸਾਰ ਵਿਚ ਆ ਕੇ ਬਾਰ-ਬਾਰ ਜਨਮ ਧਾਰਨੇ ਪੈਂਦੇ ਹਨ। ਭਾਵ ਆਨ ਦੇਵਤਿਆਂ ਦੀ ਉਪਾਸ਼ਨਾ ਕਰਨ ਵਿਚ ਕਸ਼ਟ ਬੜੇ ਉਠਾਉਣੇ ਪੈਂਦੇ ਹਨ, ਪਰ ਫਲ ਤੁੱਛ ਮਾਤ੍ਰ ਹੀ ਮਿਲਦਾ ਹੈ, ਇਸ ਲਈ ਗੁਰੂ ਦੀ ਅਰਾਧਨਾ ਕਰਨ ਮਾਤ੍ਰ ਤੋਂ ਹੀ ਉਹ ਉਚੇਰੀ ਮੁਕਤ ਅਵਸਥਾ ਮਿਲਦੀ ਹੈ, ਜਿਸ ਦਾ ਸਦਕਾ ਸਿੱਖ ਜਨਮ ਮਰਨ ਦੇ ਚੱਕ੍ਰ ਤੋਂ ਛੁੱਟ ਜਾਂਦਾ ਹੈ। ਸੋ, ਮੈਂ ਭੀ ਗੁਰੂ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਕੁਝ ਉਦਾਹਰਨਾਂ ਦੁਆਰੇ ਚੰਦ ਸਤਰਾਂ ਵਿਚ ਅੰਕਤ ਕਰਨ ਦਾ ਇਕ ਨਿਮਾਣਾ ਜਿਹਾ ਉਪਰਾਲਾ ਕੀਤਾ ਹੈ, ਜਿਵੇਂ ਕਿ :

**ਜੈਸੇ ਜਲ ਕੂਪ ਨਿਕਸਤ ਜਤਨ ਕੀਏ,**
**ਸੀਚੀਅਤ ਖੇਤ ਏਕੈ ਪਹੁਚਤ ਨ ਆਨ ਕਉ॥**

***ਅਰਥ :***

ਜਿਸ ਤਰ੍ਹਾਂ ਅਸੀਂ ਵੇਖਦੇ ਹਾਂ ਕਿ ਹਰਟ ਆਦਿ ਵਾ ਢੀਂਗੁਲੀ ਆਦਿ ਪਸਾਰੇ ਵਾਲਾ ਜਤਨ ਕੀਤਿਆਂ ਖੂਹ ਵਿਚੋਂ ਜਲ ਨਿਕਲ ਕੇ ਇਕੋ ਹੀ ਖੇਤ ਨੂੰ ਸਿੰਜਿਆ ਕਰਦਾ ਹੈ ਤੇ (ਇਕੋ ਵੇਲੇ) ਦੂਸਰੇ ਖੇਤ ਨੂੰ ਨਹੀਂ ਜਾ ਪਹੁੰਚਿਆ ਕਰਦਾ। ਭਾਵ ਤਰੱਦਦ ਬਹੁਤ ਤੇ ਫਲ ਬਹੁਤ ਥੋੜ੍ਹਾ ਮਿਲਦਾ ਹੈ।

**ਪਥਿਕ ਪਪੀਹਾ ਪਿਆਸੇ ਆਸ ਲਗਿ ਢਿਗ ਬੈਠਿ,**
**ਬਿਨੁ ਗੁਨ ਭਾਂਜਨ ਤ੍ਰਿਪਤਿ ਕਤ ਪ੍ਰਾਨ ਕਉ॥**

***ਅਰਥ :***

(ਇਸੀ ਪ੍ਰਕਾਰ) ਰਾਹੀ ਤੇ ਬਬੀਹਾ ਪਿਆਸ ਮਾਰੇ (ਵਿਚਾਰੇ) ਆਸਾ ਵੰਤ, ਪਾਸ ਹੀ ਬੈਠੇ ਰਹਿੰਦੇ ਹਨ, ਬਿਨਾ 'ਗੁਨ'—ਲੱਜ ਤੇ 'ਭਾਂਜਨ'—ਡੋਲ ਗਡਵੀ ਆਦਿ ਬਰਤਨ ਦੀ ਸਹਾਇਤਾ ਦੇ ਕਿਸੇ ਪ੍ਰਕਾਰ ਭੀ ਉਹ ਪ੍ਰਾਣਾਂ ਨੂੰ ਤ੍ਰਿਪਤ (ਸ਼ਾਂਤ) ਨਹੀਂ ਕਰ ਸਕਦੇ, ਭਾਵ ਭਾਰੇ ਯਤਨ ਨਾਲ ਹੀ ਉਨ੍ਹਾਂ ਦੀ ਤ੍ਰਿਖਾ ਮਿਟ ਸਕਿਆ ਕਰਦੀ ਹੈ।

**ਤੈਸੇ ਹੀ ਸਕਲ ਦੇਵ ਟੇਵ ਸੈ ਟਰਤ ਨਾਹਿ,**
**ਸੇਵਾ ਕੀਏ ਦੇਤ ਫਲ ਕਾਮਨਾ ਸਮਾਨ ਕਉ॥**

***ਅਰਥ :***

ਤਿਸੇ ਪ੍ਰਕਾਰ ਹੀ ਸਮੂੰਹ ਦੇਵਤੇ ਆਪਣੀ ਟੇਵ (ਕਠਿਨ ਤਪ ਆਦਿ ਤਪਿਆਂ ਪ੍ਰਸੰਨ ਹੋਣ ਦੀ ਮੌਜ ਵਾਲੀ ਵਾਦੀ—ਕੁਬਾਨ) ਤੋਂ ਨਹੀਂ ਟਲਦੇ, ਪਰ ਜਦ ਸੇਵਾ ਕੀਤਿਆਂ ਕਿਤੇ ਰੀਝ ਹੀ ਪੈਣ (ਤਾਂ ਭਾਰੀ ਜਫ਼ਰ ਜਾਲਨ ਦੇ ਟਾਕਰੇ ਵਿਚ) ਫਲ ਦਿੰਦੇ ਹਨ, ਕੇਵਲ 'ਸਮਾਨ'—ਸਾਧਾਰਣ ਕਾਮਨਾ ਦਾ ਹੀ, ਅਰਥਾਤ ਧਨ, ਪੁੱਤ੍ਰ, ਇਸਤ੍ਰੀ ਆਦਿ ਸੰਸਾਰ ਸੰਬੰਧੀ ਜਾਂ ਵੱਧ ਤੋਂ ਵੱਧ ਆਪਣੇ ਲੋਕ ਦਾ ਵਾਸ ਰੂਪ ਸਾਧਾਰਣ ਫਲ ਦੇਂਦੇ ਹਨ, (ਮੋਖ ਪਦਵੀ ਨਹੀਂ)।

**ਪੂਰਣ ਬ੍ਰਹਮ ਗੁਰ ਬਰਖਾ ਅੰਮ੍ਰਿਤ ਹਿਤਿ,**
**ਬਰਖ ਹਰਖ ਦੇਤ ਸਰਬ ਨਿਧਾਨ ਕਉ॥੪੫੧॥**

***ਅਰਥ :***

ਪਰ ਪੂਰਨ ਬ੍ਰਹਮ ਰੂਪ ਸਤਿਗੁਰੂ 'ਹਿਤਿ'—ਸਮੂੰਹ ਜੀਵਾਂ ਦੀ ਕਲਿਆਣ ਨਮਿਤ ਅੰਮ੍ਰਿਤਮਈ ਬਰਖਾ ਨੂੰ ਬਰਸਾ ਕੇ 'ਹਰਖ'—ਪ੍ਰਸੰਨਤਾ ਨਾਲ 'ਸਰਬ ਨਿਧਾਨ ਕਉ ਦੇਤ'—ਸਮੂੰਹ ਬਰਕਤਾਂ ਇਕੋ ਵਾਰ ਹੀ ਬਖ਼ਸ਼ ਦਿੱਤਾ ਕਰਦੇ ਹਨ। ਭਾਵ, ਜਿਵੇਂ ਖੂਹ ਨਾ ਤਾਂ ਇਕੋ ਵਾਰ ਖੇਤਾਂ ਨੂੰ ਭਰ ਹੀ ਸਕਦਾ ਹੈ ਤੇ ਨਾ ਸਭ ਦੀ ਪਿਆਸ ਹੀ ਬੁਝਾ ਸਕਦਾ ਹੈ, ਪਰ ਇਹ ਸਮਰਥਾ ਬੱਦਲ ਵਿਚ ਹੀ ਹੈ, ਕਿ ਸਭ ਕਾਰਜ ਇਕੋ ਵਾਰ ਹੀ ਰਾਸ ਕਰ ਦੇਵੇ, ਤਿਵੇਂ ਹੀ ਖੂਹ ਦੀ ਤਰ੍ਹਾਂ ਦੇਵਤਿਆਂ ਦੀ ਅਰਾਧਨਾ ਮਹਾਨ ਯਤਨਾਂ ਨਾਲ ਸਾਧਿਆ ਜਾ ਕੇ ਭੀ ਫਲ ਅਲਪ ਹੀ ਦਿੰਦਾ ਹੈ, ਪਰ ਸਤਿਗੁਰੂ ਇਕੋ ਵਾਰ ਹੀ ਝਟ ਤੁਠ ਕੇ ਸਭ ਲੋਕ-ਪ੍ਰਲੋਕ ਸੰਬੰਧੀ ਸੁਖ ਅਰੁ ਪ੍ਰਮਾਰਥਕ ਬਖ਼ਸ਼ਸ਼ਾਂ ਬਖ਼ਸ਼ ਦਿੱਤਾ ਕਰਦੇ ਹਨ, ਤਾਂ ਤੇ ਮਨੁੱਖ ਹੋਰ ਦੇਵੀ ਦੇਵਤਿਆਂ ਦਾ ਅਰਾਧਨ ਤਿਆਗ ਕੇ ਕੇਵਲ ਸਤਿਗੁਰਾਂ ਦਾ ਹੀ ਅਰਾਧਨ ਕਰੇ

(ਜਿਸਦਾ ਸਦਕਾ ਇਸਨੂੰ ਅਬਿਨਾਸ਼ੀ ਸੁੱਖ ਦੀ ਪ੍ਰਾਪਤੀ ਹੁੰਦੀ ਹੈ)।

**ਪ੍ਰ:** ਭਾਈ ਸਾਹਿਬ ਜੀਉ! ਆਪ ਜੀ ਜਿਨ੍ਹਾਂ ਦੇਵੀ ਦੇਵਤਿਆਂ ਦੇ ਸੇਵਕਾਂ ਦਾ ਪਿਛੇ ਜ਼ਿਕਰ ਕਰਦੇ ਆ ਰਹੇ ਹੋ, ਪਰ ਜਦੋਂ ਉਹ ਕਦੀ ਗੁਰੂ ਦੀ ਸੰਗਤ ਵਿਚ ਆ ਜਾਵਨ ਤਾਂ ਉਨ੍ਹਾਂ ਬਾਰੇ ਆਪ ਜੀ ਕੀ ਕਹਿਣਾ ਚਾਹੋਗੇ ?

**ਉ:** ਹੇ ਭਾਈਓ! ਮੈਂ ਤਾਂ ਬਾਣੀ ਤੋਂ ਪ੍ਰੇਰਨਾ ਲੈ ਕੇ ਦੇਵਤਿਆਂ ਦੇ ਸੇਵਕਾਂ ਸੰਬੰਧੀ ਕੁਝ ਕੁ ਉਦਾਹਰਨਾਂ ਦੁਾਰੇ ਇਉਂ ਜ਼ਿਕਰ ਕੀਤਾ ਹੈ, ਜਿਨ੍ਹਾਂ ਵਿਚ ਉੱਲੂ, ਕਾਂ, ਕੁੱਤੇ, ਹੰਸਾਂ ਦਾ ਪ੍ਰਮਾਣ ਦਿੱਤਾ ਹੈ, ਜਿਵੇਂ ਕਿ :

**ਜੈਸੇ ਉਲੂ ਦਿਨ ਸਮੈ ਕਾਹੂਐ ਨ ਦੇਖਿਓ ਭਾਵੈ,**
**ਤੈਸੇ ਸਾਧ ਸੰਗਤਿ ਮੈ ਆਨ ਦੇਵ ਸੇਵਕੈ ॥**

***ਅਰਥ :***

(ਦੇਖਣ ਵਿਚ ਆਉਂਦਾ ਹੈ ਕਿ) ਜਿਸ ਤਰ੍ਹਾਂ ਉੱਲੂ ਦਿਨ ਦੇ ਸਮੇਂ ਕਿਸੇ ਨੂੰ ਭੀ ਦੇਖਿਆ ਨਹੀਂ ਭਾਉਂਦਾ, ਤਿਸੀ ਪ੍ਰਕਾਰ ਹੀ ਸਾਧ ਸੰਗਤ ਅੰਦਰ (ਇਕ ਗੁਰੂ ਮਹਾਰਾਜ ਬਾਝੋਂ) ਹੋਰਨਾਂ ਦੇਵਤਿਆਂ ਦੀ ਸੇਵਾ (ਅਰਾਧਨਾ) ਕਰਨਹਾਰਾ ਭੀ (ਕਿਸੇ ਤਰ੍ਹਾਂ ਦੇਖਿਆ ਜਾਣਾ ਪ੍ਰਵਾਣ ਨਹੀਂ ਰਖਿਆ ਗਿਆ)।

**ਜੈਸੇ ਕਊਆ ਬਿਦਿਆਮਾਨ**
**ਬੋਲਤ ਨ ਕਾਹੂ ਭਾਵੈ,**
**ਆਨ ਦੇਵ ਸੇਵਕ ਜਉ ਬੋਲੈ ਅਹੰਮੇਵ ਕੈ ॥**

***ਅਰਥ :***

(ਹੋਰ ਸੁਣੋ ਕਿ) ਜਿਸ ਤਰ੍ਹਾਂ ਕਾਂ 'ਬਿਦਜ਼ਾਮਾਨ'— ਸਪਸ਼ਟ (ਸਾਮਰਤੱਖ) ਬੋਲਦਾ ਹੋਇਆ ਭੀ ਕਿਸੇ ਨੂੰ ਨਹੀਂ ਭਾਇਆ ਕਰਦਾ, ਇਸੇ ਤਰ੍ਹਾਂ ਹੀ ਹੋਰ ਦੇਵਤਿਆਂ ਦਾ ਸੇਵਕ ਹਉਮੈਂ ਦੇ ਅਧੀਨ ਹੋਇਆ ਹੋਣ ਕਰਕੇ (ਮੈਂ ਅਮੁਕੇ ਦੇਵਤੇ ਦਾ ਭਗਤ) ਆਦਿ ਹਾਂ, ਐਸਾ ਮਾਨ ਧਾਰ ਕੇ ਬੋਲਿਆ, ਕਿਸੇ ਨੂੰ ਨਹੀਂ ਭਾਇਆ ਕਰਦਾ।

**ਕਟਤ ਚਟਤ ਸ੍ਵਾਨ ਪ੍ਰੀਤਿ ਬਿਪ੍ਰੀਤਿ ਜੈਸੇ,**
**ਆਨ ਦੇਵ ਸੇਵਕ ਸੁਹਾਇ ਨ ਕੁਟੇਵ ਕੈ ॥**

***ਅਰਥ :***

ਜਿਸ ਤਰ੍ਹਾਂ ਕੁੱਤਾ ਪ੍ਰੀਤੀ ਕਰਦਿਆਂ ਚਟਦਾ ਅਤੇ 'ਬਿਪ੍ਰੀਤਿ'—ਕੀਤਿਆਂ (ਘੂਰਿਆਂ ਤਾੜਿਆਂ) ਵੱਢਣ ਪੈਂਦਾ (ਦੋਵੇਂ ਤਰ੍ਹਾਂ ਹੀ ਚੰਗਾ ਨਹੀਂ ਲਗਦਾ) ਹੈ, ਇਸੇ ਤਰ੍ਹਾਂ ਹੀ ਹੋਰ ਦੇਵਤਿਆਂ ਦੇ ਸੇਵਕਾਂ ਦੀ ਐਸੀ ਕੁਟੇਵ (ਭੈੜੀ ਵਾਦੀ) ਸੋਂਹਦੀ (ਪਸੰਦੀ ਕੀਤੀ ਜਾਂਦੀ) ਨਹੀਂ, ਭਾਵ ਉਨ੍ਹਾਂ ਦੀ ਪ੍ਰੀਤੀ ਤੇ ਵੈਰ ਦੋਵੇਂ ਹੀ (ਕੁੱਤੇ ਦੇ ਕੱਟਣ ਚੱਟਣ ਵਤ) ਚੰਗੇ ਨਹੀਂ ਲੱਗਦੇ।

**ਜੈਸੇ ਮਰਾਲ ਮਾਲ ਸੋਭਤ ਨ ਬਗੁ ਠਗੁ,**
**ਕਾਢੀਐ ਪਕਰਿ ਕਰਿ**
**ਆਨ ਦੇਵ ਸੇਵਕੈ ॥੪੫੨॥**

***ਅਰਥ :***

ਜਿਸ ਤਰ੍ਹਾਂ ਹੰਸਾਂ ਦੀ ਡਾਰ ਵਿਚ ਠੱਗ ਬਗਲਾ ਨਹੀਂ ਸੋਭ ਸਕਦਾ (ਚੁੰਝਾਂ ਮਾਰ ਕੇ ਕੱਢ ਦਿੱਤਾ ਜਾਂਦਾ ਹੈ), ਇਸੇ ਤਰ੍ਹਾਂ ਹੀ ਸਾਧ ਸੰਗਤ ਵਿਚੋਂ ਹੋਰ ਹੋਰ ਦੇਵਤਿਆਂ ਦੇ ਸੇਵਨ ਹਾਰਿਆਂ ਨੂੰ ਫੜ ਕੇ ਬਾਹਰ ਕੱਢ ਦਿੱਤਾ ਚਾਹੀਏ।੪੫੨।

***ਭਾਵਾਰਥ :*** ਹੋਰਨਾਂ ਦੇਵੀ ਦੇਵਤਿਆਂ ਦੇ ਸੇਵਕਾਂ ਤੋਂ ਭੈ ਕਰਨਾ ਚਾਹੀਦਾ ਹੈ ਕਿ ਉਹ ਕਿਸੇ ਹੋਰ ਗੁਰੂ ਦੇ ਸਤਿਸੰਗੀ 'ਤੇ ਆਪਣਾ ਮਾੜੇ ਸੁਭਾਉ ਦਾ ਪ੍ਰਭਾਵ ਨਾ ਪਾਉਣ ਦਾ ਯਤਨ ਕਰਨ।

**ਪ੍ਰ:** ਭਾਈ ਸਾਹਿਬ ਜੀਉ! ਜਿਵੇਂ ਵੇਖਣ ਵਿਚ ਆਉਂਦਾ ਹੈ ਕਿ ਗੁਰੂ ਦੇ ਸੇਵਕ ਸਦਾ ਹੀ ਗੁਰੂ ਦੀ ਸਤਿਸੰਗਤ ਵਿਚ ਹਮੇਸ਼ਾਂ ਹੀ ਟਿਕੇ ਰਹਿ ਕੇ ਸੁਖ ਮਾਣਦੇ ਹਨ, ਪਰ ਜੋ ਆਨ ਦੇਵੀ ਦੇਵਤਿਆਂ ਦੇ ਸੇਵਕ ਹਨ, ਉਹ ਪਹਿਲੋਂ ਤਾਂ ਸੰਗਤ ਵਿਚ ਆਉਂਦੇ ਹੀ ਨਹੀਂ, ਪਰ ਜੇ ਕਦੀ ਆ ਭੀ ਜਾਣ ਤਾਂ ਉਹ ਸਤਿਸੰਗਤ ਵਿਚ ਟਿਕ ਹੀ ਨਹੀਂ ਸਕਦੇ, ਕਿਉਂ ਜੀ! ਇਸ ਬਾਰੇ ਆਪ ਜੀ ਕਿਵੇਂ ਅਨੁਭਵ ਕਰਦੇ ਹੋ, ਜਾਣਕਾਰੀ ਦਿਓ ?

**ਉ:** ਹੇ ਭਾਈਓ! ਉਨ੍ਹਾਂ ਦੇਵਤਿਆਂ ਦੇ ਸੇਵਕਾਂ ਨੂੰ ਸਤਿਸੰਗਤ ਵਿਚੋਂ ਉਨ੍ਹਾਂ ਦੀ ਖ਼ੁਰਾਕ ਨਹੀਂ ਮਿਲਦੀ, ਜਿਸ ਕਰਕੇ ਉਹ ਉਥੇ ਉਪਰਾਮ ਰਹਿੰਦੇ ਹਨ, ਜਿਵੇਂ ਅਸੀਂ ਕਾਗ ਵੱਲ ਤੱਕਦੇ ਹਾਂ ਉਸਦਾ ਵਾਸਾ ਆਪਣੇ ਵਤਨ ਵਿਸ਼ਟਾ ਵਿਚ ਹੀ ਹੋਇਆ ਕਰਦਾ ਹੈ, ਜਿਵੇਂ ਕਿ (ਕਾਗ ਬਤਨ ਬਿਸਟਾ ਮਹਿ ਵਾਸ) ਉਸਨੂੰ ਹੋਰ ਕਿਸੇ ਭੀ ਚੰਗੀ ਜਗ੍ਹਾ 'ਤੇ ਬੈਠਾ ਦੇਵੀਏ ਤਾਂ ਉਸਨੂੰ ਖ਼ੁਸ਼ੀ ਨਹੀਂ ਮਿਲਦੀ, ਜੇ ਉਸਨੂੰ ਖਾਣ ਲਈ ਕਾਪੂਰ ਦੀ ਖ਼ੁਰਾਕ ਭੀ ਦਿੱਤੀ ਜਾਵੇ ਤਾਂ ਉਹ ਖਾਣ ਨੂੰ ਤਿਆਰ ਨਹੀਂ ਹੁੰਦਾ, ਇਸੇ ਤਰ੍ਹਾਂ ਹੀ ਆਨ ਦੇਵਤਿਆਂ ਦੇ ਸੰਗੀਆਂ ਨੂੰ ਸਤਿਸੰਗ ਨਹੀਂ ਭਾਇਆ ਕਰਦੀ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ

ਚੰਦ ਉਦਾਹਰਣਾਂ ਦੁਆਰੇ ਅੰਕਤ ਕੀਤਾ ਹੈ :

**ਜੈਸੇ ਉਲੂ ਆਦਿਤ ਉਦੋਤਿ ਜੋਤਿ ਕਉ ਨ ਜਾਨੈ,**
**ਆਨ ਦੇਵ ਸੇਵਕੈ ਨ ਸੁਝੈ ਸਾਧ ਸੰਗ ਮੈ॥**

*ਅਰਥ :*

ਜਿਸ ਤਰ੍ਹਾਂ (ਅਸੀਂ ਪ੍ਰਤੱਖ ਵੇਖਦੇ ਹਾਂ ਕਿ) ਉੱਲੂ 'ਆਦਿਤ ਉਦੋਤਿ'—ਸੂਰਜ ਦੇ ਉਦੇ ਹੋਇਆਂ ਉਸਦੀ ਜੋਤਿ (ਚਮਕ ਦਮਕ) ਨੂੰ ਨਹੀਂ ਜਾਨੈ (ਪਛਾਣਿਆ ਕਰਦਾ) ਇਸੇ ਤਰ੍ਹਾਂ 'ਆਨ ਦੇਵ ਸੇਵਕੈ'—ਨੂੰ ਸਾਧ ਸੰਗਤ (ਸਤਿਗੁਰਾਂ ਦਾ ਪ੍ਰਤਾਪ ਭੀ) ਨਹੀਂ ਸੁਝਿਆ ਕਰਦਾ ਵਾ ਪ੍ਰਮਾਰਥ ਦੀ ਸੂਝ-ਬੂਝ ਨਹੀਂ ਪੈਂਦੀ।

**ਮਰਕਟ ਮਨਿ ਮਾਨਿਕ ਮਹਿਮਾ ਨ ਜਾਨੈ,**
**ਆਨ ਦੇਵ ਸੇਵਕ ਨ ਸਬਦ ਪ੍ਰਸੰਗ ਮੈ॥**

*ਅਰਥ :*

(ਜਿਸ ਤਰ੍ਹਾਂ) 'ਮਰਕਟ'—ਬਾਂਦਰ ਹੀਰਿਆਂ ਜਵਾਹਰਾਤਾਂ ਦੀ ਮਹਿਮਾ (ਕਦਰ) ਨੂੰ ਨਹੀਂ ਜਾਣਦਾ, ਤਿਵੇਂ ਹੀ 'ਆਨ ਦੇਵ ਸੇਵਕ'—(ਸਾਧ ਸੰਗਤ ਅੰਦਰ ਗੁਰੂ ਕੇ) ਸ਼ਬਦ (ਉਪਦੇਸ਼) ਦੇ ਪ੍ਰਸੰਗ (ਪ੍ਰਕਰਣ ਵਾ ਨਿਰਣੇ) ਨੂੰ ਨਹੀਂ ਸਮਝ ਸਕਦਾ।

**ਜੈਸੇ ਤਉ ਫਨਿੰਦ੍ਰ ਪੈ ਪਾਨ ਮਹਾਤਮੈ ਨ ਜਾਨੈ,**
**ਆਨ ਦੇਵ ਸੇਵਕ ਮਹਾ ਪ੍ਰਸਾਦਿ ਅੰਗ ਮੈ॥**

*ਅਰਥ :*

ਜਿਸ ਪ੍ਰਕਾਰ ਫੇਰ ਸੱਪ ਦੁੱਧ ਪੀਣ ਦੇ ਮਹਾਤਮ ਨੂੰ ਨਹੀਂ ਜਾਣਦਾ, ਇਸੇ ਤਰ੍ਹਾਂ ਹੀ 'ਆਨ ਦੇਵ ਸੇਵਕ'—'ਮਹਾ ਪ੍ਰਸਾਦਿ ਅੰਗ ਮੈ'—ਕੜਾਹ ਪ੍ਰਸ਼ਾਦਿ ਦੇ ਪੱਖ (ਬਾਰੇ) ਵਿਚ ਵਾ ਅੰਗ (ਬੁਕ ਵਿਚ ਪਏ) ਕੜਾਹ ਪ੍ਰਸ਼ਾਦ ਦੇ ਮਹੱਤ ਨੂੰ ਨਹੀਂ ਜਾਣਿਆ ਕਰਦਾ (ਜਿਸ ਕਰਕੇ ਨਿਰਾਦਰ ਕਰਦਾ ਹੈ)।

**ਬਿਨੁ ਹੰਸ ਬੰਸ ਬਗ ਠਗ ਨ ਸਕਤ ਟਿਕ,**
**ਅਗਮ ਅਗਾਧ ਸੁਖ ਸਾਗਰ ਤਰੰਗ ਮੈ॥੪੫੩॥**

*ਅਰਥ :*

ਤਿਸੀ ਪ੍ਰਕਾਰ ਹੀ ਹੰਸਾਂ ਦੀ ਬੰਸ (ਸੱਚੇ ਸਿੱਖਾਂ) ਬਿਨਾਂ ਬਗਲੇ ਠੱਗ (ਆਨ ਦੇਵ ਸੇਵਕ) ਅਗਮ ਅਗਾਧ ਆਸਜ ਵਾਲੇ ਸੁਖ ਸਮੁੰਦਰ (ਮਾਨ ਸਰੋਵਰ ਸਰੂਪ ਸਤਿਗੁਰਾਂ) ਦੀਆਂ ਉਪਦੇਸ਼ ਰੂਪ ਲਹਿਰਾਂ ਵਿਖੇ ਨਹੀਂ ਟਿਕ ਸਕਿਆ (ਬੈਠ ਰਹਿ ਸਕਿਆ) ਕਰਦੇ।੪੫੩।

***ਭਾਵਾਰਥ :*** ਜੇਕਰ ਅਸੀਂ ਦੇਵਤਿਆਂ ਦੀ ਅਰਾਧਨਾ ਕਰਨ ਵਾਲੇ ਮਨੁੱਖਾਂ ਵੱਲ ਤੱਕ ਕੇ ਗੁਰੂ ਗ੍ਰੰਥ ਸਾਹਿਬ ਜੀ ਦੀ ਆਗਿਆ ਵੱਲ ਨਜ਼ਰ ਮਾਰੀਏ ਤਾਂ ਆਪ ਜੀ ਦਾ ਫ਼ੁਰਮਾਨ ਹੈ ਕਿ ਹੇ ਮਨੁੱਖ! ਤੈਨੂੰ ਸੋਝੀ ਹੋਣੀ ਚਾਹੀਦੀ ਹੈ ਕਿ ਜਿਨ੍ਹਾਂ ਦੇਵੀ ਦੇਵਤਿਆਂ ਦੀ ਤੂੰ ਪੂਜਾ ਕਰਦਾ ਹੈਂ ਉਹ ਤਾਂ ਮਨੁੱਖ ਜਾਮੇ ਦੀ ਚਾਹਤ ਕਰਦੇ ਹਨ ਕਿ ਸਾਨੂੰ ਮਿਲੇ ਤੇ ਅਸੀਂ ਰੱਬ ਦੀ ਅਰਾਧਨਾ ਕਰਕੇ ਉਸ ਨਿਰੰਕਾਰ ਵਿਚ ਅਭੇਦ ਹੋ ਸਕੀਏ, ਕਿਉਂਕਿ ਜਦ ਕਦੀ ਉਹ ਮਨੁੱਖ ਸਨ ਤਾਂ ਉਹ ਦੇਵਤਿਆਂ ਦੀ ਉਪਾਸ਼ਨਾ ਕਰਦੇ ਰਹੇ, ਉਸ ਉਪਾਸ਼ਨਾ ਦੇ ਆਸਰੇ ਉਹ ਦੇਵਤਿਆਂ ਦੀ ਪੁਰੀ ਵਿਚ ਪੁੱਜ ਤਾਂ ਗਏ ਪਰ ਹੁਣ ਉਨ੍ਹਾਂ ਨੂੰ ਪੁਰੀਆਂ ਵਿਚੋਂ ਡਿੱਗ ਕੇ ਮਾਤ-ਲੋਕ ਵਿਚ ਆ ਕੇ ਜਨਮ ਮਰਨ ਦੇ ਚੱਕ੍ਰ ਵਿਚ ਫਿਰ ਦੁਖ ਭੋਗਣੇ ਪੈਂਦੇ ਹਨ।

ਹਿੰਦੂ ਮਤ ਦੇ ਸ਼ਾਸਤ੍ਰ ਵਿਚ ਜ਼ਿਕਰ ਆਉਂਦਾ ਹੈ ਕਿ ਜਿਤਨਾ ਭੀ ਕਿਸੇ ਨੇ ਜਪ, ਤਪ, ਦਾਨ, ਪੁੰਨ ਕੀਤਾ ਹੈ ਉਤਨੇ ਸਾਲ ਹੀ ਉਨ੍ਹਾਂ ਨੂੰ ਸੁਰਗ ਪੁਰੀ ਵਿਚ ਰਹਿਣਾ ਪੈਂਦਾ ਹੈ, ਪੁੰਨ ਮੁੱਕ ਜਾਣ ਤੋਂ ਉਨ੍ਹਾਂ ਨੂੰ ਸੁਰਗ ਵਿਚੋਂ ਮਾਤ-ਲੋਕ ਵਿਚ ਭੇਜਿਆ ਜਾਂਦਾ ਹੈ, ਪਰ ਜੇ ਕਿਸੇ ਦੇ ਵਧੇਰੇ ਪੁੰਨ ਭੀ ਹੋਣ ਤਾਂ ਉਹ ਪੁਰੀਆਂ ਦੀ ਉਮਰ ਮੁਕ ਜਾਣ ਤੋਂ ਬਾਅਦ ਤਾਂ ਅਵੱਸ਼ ਹੀ ਉਨ੍ਹਾਂ ਨੂੰ ਚੌਰਾਸੀ ਲੱਖ ਜੋਨ ਦੇ ਚੱਕ੍ਰ ਵਿਚ ਆਉਂਦੇ ਜਾਂਦੇ ਰਹਿਣਾ ਪੈਂਦਾ ਹੈ। ਇਸੇ ਲਈ ਗੁਰਬਾਣੀ ਦਾ ਫ਼ੁਰਮਾਨ ਹੈ ਕਿ ਐ ਦੁਨੀਆਂ ਦੇ ਲੋਕੋ! ਗੁਰੂ ਹੀ ਸਭ ਤੋਂ ਵੱਡਾ ਦੇਵਤਾ ਹੈ (ਗੁਰ ਜੈਸਾ ਨਾਹੀ ਕੋ ਦੇਵ) ਪਰ ਇਸ ਗੁਰੂ ਦੀ ਸੇਵਾ ਵਿਚ ਉਹੀ ਲਗ ਸਕਦਾ ਹੈ ਜਿਸ ਦੇ ਉੱਤਮ ਭਾਗ ਹੋਣ ਨਹੀਂ ਤਾਂ ਬਾਕੀ ਦੇਵਤਿਆਂ ਦੀ ਸੇਵਾ ਕਰਨ ਨਾਲ ਸਦਾ ਹੀ ਭਟਕਣਾ ਬਣੀ ਰਹਿੰਦੀ ਹੈ। ਸੋ, ਸਦਾ ਸੁਖ ਦੀ ਪ੍ਰਾਪਤੀ ਦਾ ਮੁਖ ਸਾਧਨ ਕੇਵਲ ਗੁਰੂ ਦੀ ਹੀ ਅਰਾਧਨਾ ਹੈ, ਜੋ ਹਰ ਮਨੁੱਖ ਦੇ ਕਰਨ ਯੋਗ ਹੈ।

ਇੰਦ੍ਰ ਪੁਰੀ ਮਹਿ ਸਰਪਰ ਮਰਣਾ॥
ਬ੍ਰਹਮਪੁਰੀ ਨਿਹਚਲੁ ਨਹੀ ਰਹਣਾ॥
ਸਿਵ ਪੁਰੀ ਕਾ ਹੋਇਗਾ ਕਾਲਾ॥
ਤ੍ਰੈਗੁਣ ਮਾਇਆ ਬਿਨਸਿ ਬਿਤਾਲਾ॥੨॥

*(ਗਉੜੀ ਮ: ੫, ਪੰਨਾ ੨੩੭)*

ਇੰਦ੍ਰ ਲੋਕ ਸਿਵਲੋਕਹਿ ਜੈਬੋ॥
ਓਛੇ ਤਪ ਕਰਿ ਬਾਹੁਰਿ ਐਬੋ॥੧॥

*(ਰਾਗੁ ਧਨਾਸਰੀ ਭਗਤ ਕਬੀਰ ਜੀ, ਪੰਨਾ ੬੯੨)*

ਪ੍ਰ: ਭਾਈ ਸਾਹਿਬ ਜੀਉ ! ਜਿਥੇ ਆਪ ਜੀ ਨੂੰ ਗੁਰਮਤ ਦੀ ਪੂਰਨ ਸੂਝ-ਬੂਝ ਹੈ ਉਥੇ ਆਪ ਜੀ ਨੇ ਅਨਯ ਮਤ ਦੇ ਸ਼ਾਸਤ੍ਰਾਂ ਨੂੰ ਭੀ ਪੜਚੋਲਿਆ ਹੈ, ਪਰ ਇਹ ਜਾਣਕਾਰੀ ਦਿਓ ਕਿ ਹੋਰ ਦੇਵਤੇ ਅਤੇ ਸਤਿਗੁਰੂ ਪੂਰੇ ਵਿਚ ਕਿਤਨਾ ਕੁ ਅੰਤਰਾ ਹੈ, ਤਾਂ ਤੇ ਇਸ ਪਖੋਂ ਸਾਨੂੰ ਭੀ ਪੂਰਾ ਪੂਰਾ ਬੋਧ ਹੋ ਸਕੇ, ਧੰਨਵਾਦੀ ਹੋਵਾਂਗੇ ?

ਉ: ਹੇ ਭਾਈਓ ! ਜਿਥੋਂ ਤਕ ਮੈਂ ਖੋਜ ਕਰ ਸਕਿਆ ਹਾਂ ਮੈਨੂੰ ਤਾਂ ਇਹੋ ਗਿਆਨ ਹਾਸਲ ਹੋਇਆ ਹੈ ਕਿ ਆਨ ਦੇਵੀ ਦੇਵਤੇ ਹੋਛੇ ਸ਼ਾਹ ਹਨ, ਪਰ ਸਾਰਿਆਂ ਤੋਂ ਸ਼੍ਰੋਮਣੀ ਪੂਰੇ ਸਤਿਗੁਰੂ ਸ਼ਾਹ ਹਨ, ਜੋ ਕਿ ਮਨ-ਇੱਛਤ ਦਾਤਾਂ ਦੇ ਬਖ਼ਸ਼ਿੰਦ ਹਨ, ਜਿਵੇਂ ਕਿ ਗੁਰੂ ਫ਼ੁਰਮਾਨ ਹੈ ਕਿ :

ਮਨ ਚਿੰਦਿਆ ਸਤਿਗੁਰੂ ਦਿਵਾਇਆ ॥ *(ਪੰਨਾ ੩੯੬)*

ਗੁਰ ਪਰਮੇਸੁਰੁ ਪੂਜੀਐ ਮਨਿ ਤਨਿ ਲਾਇ ਪਿਆਰੁ ॥
ਸਤਿਗੁਰੁ ਦਾਤਾ ਜੀਅ ਕਾ ਸਭਸੈ ਦੇਇ ਅਧਾਰੁ ॥
ਸਤਿਗੁਰ ਬਚਨ ਕਮਾਵਣੇ ਸਚਾ ਏਹੁ ਵੀਚਾਰੁ ॥
ਬਿਨੁ ਸਾਧੂ ਸੰਗਤਿ ਰਤਿਆ
ਮਾਇਆ ਮੋਹੁ ਸਭੁ ਛਾਰੁ ॥੧॥
ਮੇਰੇ ਸਾਜਨ ਹਰਿ ਹਰਿ ਨਾਮੁ ਸਮਾਲਿ ॥
ਸਾਧੂ ਸੰਗਤਿ ਮਨਿ ਵਸੈ ਪੂਰਨ ਹੋਵੈ ਘਾਲ ॥੧॥ਰਹਾਉ॥
ਗੁਰੁ ਸਮਰਥੁ ਅਪਾਰੁ ਗੁਰੁ ਵਡਭਾਗੀ ਦਰਸਨੁ ਹੋਇ ॥
ਗੁਰੁ ਅਗੋਚਰੁ ਨਿਰਮਲਾ ਗੁਰ ਜੇਵਡੁ ਅਵਰੁ ਨ ਕੋਇ ॥
ਗੁਰੁ ਕਰਤਾ ਗੁਰੁ ਕਰਣਹਾਰੁ ਗੁਰਮੁਖਿ ਸਚੀ ਸੋਇ ॥
ਗੁਰ ਤੇ ਬਾਹਰਿ ਕਿਛੁ ਨਹੀ
ਗੁਰੁ ਕੀਤਾ ਲੋੜੇ ਸੁ ਹੋਇ ॥੨॥
ਗੁਰੁ ਤੀਰਥੁ ਗੁਰੁ ਪਾਰਜਾਤੁ ਗੁਰੁ ਮਨਸਾ ਪੂਰਣਹਾਰੁ ॥
ਗੁਰੁ ਦਾਤਾ ਹਰਿ ਨਾਮੁ ਦੇਇ ਉਧਰੈ ਸਭੁ ਸੰਸਾਰੁ ॥
ਗੁਰੁ ਸਮਰਥੁ ਗੁਰੁ ਨਿਰੰਕਾਰੁ
ਗੁਰੁ ਊਚਾ ਅਗਮ ਅਪਾਰੁ ॥
ਗੁਰ ਕੀ ਮਹਿਮਾ ਅਗਮ ਹੈ ਕਿਆ ਕਥੇ ਕਥਨਹਾਰੁ ॥੩॥
ਜਿਤੜੇ ਫਲ ਮਨਿ ਬਾਛੀਅਹਿ ਤਿਤੜੇ ਸਤਿਗੁਰ ਪਾਸਿ ॥
*(ਸ੍ਰੀ ਰਾਗੁ ਮ: ੫, ਪੰਨਾ ੫੨)*

ਇਸੇ ਤਰ੍ਹਾਂ ਹੋਰ ਭੀ ਬਾਣੀ ਵਿਚੋਂ ਸਾਨੂੰ ਪ੍ਰਮਾਣ ਮਿਲਦੇ ਹਨ ਕਿ ਗੁਰੂ ਪ੍ਰਮੇਸ਼ਰ ਦਾ ਹੀ ਰੂਪ ਹੈ, ਜੋ ਸਾਰੇ ਪਦਾਰਥਾਂ ਦਾ ਦਾਤਾ ਹੈ, ਜਿਸਦੀ ਤੁਲਨਾ ਹੋਰ ਕੋਈ ਭੀ ਦੇਵਤਾ ਨਹੀਂ ਲੈ ਸਕਦਾ। ਸੋ, ਮੈਂ ਭੀ ਗੁਰਬਾਣੀ ਤੋਂ ਪ੍ਰੇਰਨਾ ਲੈ ਕੇ ਚੰਦ ਉਦਾਹਰਣਾਂ ਰਾਹੀਂ ਗੁਰੂ ਦੀ ਮਹਾਨਤਾ ਵਿਚ ਕੁਝ ਸਤਰਾਂ ਅੰਕਤ ਕਰੀਆਂ ਹਨ, ਜਿਨ੍ਹਾਂ ਵਿਚ ਪੂਰੇ ਗੁਰੂ ਨੂੰ ਹੀ ਸਾਰੇ ਪਦਾਰਥਾਂ ਦਾ ਬਖ਼ਸ਼ਣਹਾਰ ਅਮੁੱਕ ਖ਼ਜ਼ਾਨਾ ਦਰਸਾਇਆ ਹੈ :

**ਜੈਸੇ ਤਉ ਨਗਰ ਏਕ ਹੋਤ ਹੈ ਅਨੇਕ ਹਾਟੈ,**
**ਗਾਹਕ ਅਸੰਖ ਆਵੈ ਬੇਚਨ ਅਰੁ ਲੈਨ ਕਉ ॥**

*ਅਰਥ :*

ਜਿਸ ਤਰ੍ਹਾਂ (ਅਸੀਂ ਵੇਖਦੇ ਹਾਂ ਕਿ) ਨਗਰ ਤਾਂ ਇਕ ਹੁੰਦਾ ਹੈ, ਤੇ ਉਸ ਵਿਚ ਹੱਟੀਆਂ ਅਨੇਕ ਹੁੰਦੀਆਂ ਹਨ ਅਤੇ ਇਵੇਂ ਹੀ ਅਸੰਖ (ਅਨਗਿਣਤ) ਹੀ ਗਾਹਕ ਉਨ੍ਹਾਂ ਉਪਰ ਕੁਛ ਵੇਚਣ ਅਰੁ ਕੁਛ ਲੈਣ (ਖ਼੍ਰੀਦਣ) ਲਈ ਆਇਆ ਕਰਦੇ ਹਨ।

**ਜਾ ਪੈ ਕਛੁ ਬੇਚੈ ਅਰੁ ਬਨਜੁ ਨ ਮਾਂਗੈ ਪਾਵੈ,**
**ਆਨ ਪੈ ਬਿਸਾਹੈ ਜਾਇ ਦੇਖੈ ਸੁਖ ਨੈਨ ਕਉ ॥**

*ਅਰਥ :*

(ਹੋਰ ਸੁਣੋ) ਜਿਸ ਪਾਸ (ਕੋਈ) ਕੁਛ ਵੇਚਣਾ ਚਾਹੇ, ਅਤੇ ਅਗੋਂ ਮੰਗਿਆ (ਮਨ ਭੌਂਦਾ ਸੌਦਾ) ਪ੍ਰਾਪਤ ਨ ਹੋਵੇ (ਤਾਂ ਉਹ ਆਦਮੀ) ਦੂਸਰੇ (ਸੌਦਾਗਰ) ਪਾਸੋਂ ਸੌਦਾ ਜਾ ਖ਼੍ਰੀਦਿਆ ਕਰਦਾ ਹੈ। ਐਸੀ ਸੂਰਤ ਵਿਚ ਜਿਥੋਂ ਸੌਦਾ ਨਹੀਂ ਮਿਲਿਆ, ਉਹ ਆਪਣੀ ਅੱਖੀਂ ਦੂਈ ਹੱਟੀ ਤੋਂ ਸੌਦਾ ਖ਼੍ਰੀਦਦਿਆਂ ਦੇਖਦਾ ਭੀ ਹੈ, ਪਰ ਨੇਤਰ ਉਸਦੇ ਸੁਖੀ ਰਹਿੰਦੇ ਹਨ—ਅਰਥਾਤ ਦੇਖ ਕੇ ਸੜਦਾ ਨਹੀਂ 'ਅੱਖੀਂ ਠੰਢ ਕਲੇਜੇ ਸੁਖ'—ਉਸਦੇ ਵਰਤਦੀ ਰਹਿੰਦੀ ਹੈ।

**ਜਾ ਕੀ ਹਾਟ ਸਕਲ ਸਮਗ੍ਰੀ ਪਾਵੈ ਅਉ ਬਿਕਾਵੈ,**
**ਬੇਚਤ ਬਿਸਾਹਤ ਚਾਹਤ ਚਿਤ ਚੈਨ ਕਉ ॥**

*ਅਰਥ :*

ਇਸ ਲਈ ਜਿਸਦੀ ਹੱਟੀ ਤੋਂ ਸਾਰੀ (ਲੋੜੀਂਦੀ) ਸਾਮੱਗ੍ਰੀ (ਸੌਦਾ ਸੂਤ) ਪ੍ਰਾਪਤ ਹੋਵੇ ਅਤੇ ਵੇਚਿਆ ਜਾ ਸਕੇ (ਕੇਵਲ ਉਥੇ ਹੀ) ਵੇਚਦਿਆਂ ਖ਼੍ਰੀਦਦਿਆਂ ਚਿੱਤ ਨੂੰ ਚੈਨ ਆਉਂਦਾ ਹੈ। (ਤਾਂ ਤੇ ਐਹੋ ਜੇਹੀ ਥਾਂ 'ਤੇ ਹੀ ਲੈਣ ਦੇਣ ਦਾ ਵਪਾਰ ਕੀਤਾ ਭਲਾ ਹੈ)।

**ਆਨ ਦੇਵ ਸੇਵ ਜਾਇ ਸਤਿਗੁਰ ਪੂਰੇ ਸਾਹਿ,**
**ਸਰਬ ਨਿਧਾਨ ਜਾ ਕੈ**
**ਲੈਨ ਅਰੁ ਦੈਨ ਕਉ ॥੫੫੪॥**

*ਅਰਥ :*

ਸੋ, ਹੋਰਨਾਂ ਦੇਵਤਿਆਂ ਨੂੰ ਸੇਵ ਕੇ ਜੇਕਰ ਪੂਰੇ ਪੂਰੇ ਸ਼ਾਹ ਸਰੂਪ ਸਤਿਗੁਰਾਂ (ਦੀ ਸਤਿਸੰਗ ਰੂਪ ਹੱਟੀ 'ਤੇ) ਜਾਵੇ, ਜਿਸ

ਦੇ ਪਾਸ ਕਿ ਸਭ ਭਾਂਤ ਦੇ ਪਦਾਰਥ ਲੈਣ ਦੇਣ ਲਈ ਮੌਜੂਦ ਹਨ ਤਾਂ ਦੇਵਤਿਆਂ ਦੇ ਭੀ ਸੁਖ ਕਲੇਜੇ, ਅੱਖੀਂ ਠੰਢ ਵਰਤਿਆ ਕਰਦੀ ਹੈ—ਭਾਵ ਸਤਿਗੁਰਾਂ ਦੇ ਦੁਆਰੇ ਆਉਂਦਿਆਂ ਦੇਵਤੇ ਵਿਘਨ ਨਹੀਂ ਪਾਇਆ ਕਰਦੇ—ਇਸ ਲਈ ਸਤਿਗੁਰਾਂ ਦਾ ਦੁਆਰਾ ਛੋੜ ਕੇ ਆਨ ਦੇਵ ਸੇਵਨ ਖ਼ਾਤਰ ਕਦੀ ਭੀ ਨ ਜਾਵੇ, ਤੇ ਆਨ ਦੇਵ ਸੇਵਾ ਤਿਆਗ, ਗੁਰੂ ਘਰ ਆਉਣ ਵਿਖੇ ਸਭ ਪ੍ਰਕਾਰ ਹੀ ਹਿਤ ਅਰੁ ਭਲਾ ਲੋਚੇ।੪੫੪।

***ਭਾਵਾਰਥ :*** ਅਸੀਂ ਵੇਖਦੇ ਹਾਂ ਕਿ ਇਸ ਸੰਸਾਰ ਵਿਚ ਅਨੇਕਾਂ ਮਤ ਫ਼ਿਰਕੇ ਤਥਾ ਸੰਪ੍ਰਦਾਵਾਂ ਹਨ, ਅਰੁ ਸਭ ਕੋਈ ਇਕੋ ਜਿਹਾ ਹੀ ਮੁਕਤੀ-ਦਾਤਾ ਹੋਣ ਦਾ ਦਾਅਵਾ ਕਰਦੇ ਹਨ, ਜੋ ਕਿ ਭਰੋਸੇ ਯੋਗ ਨਹੀਂ ਹੈ, ਕਿਉਂਕਿ ਮੁਕਤੀ ਦੀ ਸੁਦਾਗਰੀ ਤਾਂ ਕੇਵਲ ਸਤਿਗੁਰਾਂ ਦੇ ਸਤਿਸੰਗ ਰੂਪ ਹੱਟ ਉਪਰ ਹੀ ਹੋ ਰਹੀ ਹੈ, ਹੋਰ ਕਿਤੋਂ ਭੀ ਪੂਰੀ ਨਹੀਂ ਪੈ ਸਕਦੀ। ਇਸ ਲਈ ਗੁਰੂ ਗ੍ਰੰਥ ਸਾਹਿਬ ਜੀ ਨੇ ਸੰਕੇਤ ਕੀਤਾ ਹੈ ਕਿ :

ਭਈ ਪਰਾਪਤਿ ਮਾਨੁਖ ਦੇਹੁਰੀਆ ॥
ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥
ਅਵਰਿ ਕਾਜ ਤੇਰੈ ਕਿਤੈ ਨ ਕਾਮ ॥
ਮਿਲੁ ਸਾਧ ਸੰਗਤਿ ਭਜੁ ਕੇਵਲ ਨਾਮੁ ॥੧॥
*(ਆਸਾ ਮ: ੫, ਪੰਨਾ ੧੨)*

ਭਾਵ ਗੁਰੂ ਦੀ ਸਾਧ ਸੰਗਤ ਵਿਚ ਮਿਲ ਕੇ ਕੇਵਲ ਪ੍ਰਮੇਸ਼ਰ ਦਾ ਹੀ ਨਾਮ ਸਿਮਰਨ ਕਰ।

**ਪ੍ਰ:** ਭਾਈ ਸਾਹਿਬ ਜੀਉ! ਜਦੋਂ ਅਸੀਂ ਸੰਸਾਰ ਵਿਚ ਆਮ ਲੋਕਾਈ ਵੱਲ ਨਜ਼ਰ ਮਾਰਦੇ ਹਾਂ, ਤਾਂ ਬਹੁਤਾਤ ਅਜਿਹੇ ਲੋਕਾਂ ਦੀ ਵਧੇਰੇ ਗਿਣਤੀ ਨਜ਼ਰ ਆਉਂਦੀ ਹੈ, ਜੋ ਕਿ ਆਪਣੀ ਅਕਲ ਤੇ ਸਿਆਣਪ ਅਰੁ ਚਤੁਰਾਈ ਦਾ ਸਦਕਾ ਸੈਂਕੜੇ ਹੀ ਨਹੀਂ, ਸਗੋਂ ਹਜ਼ਾਰਾਂ ਦੀ ਗਿਣਤੀ ਵਿਚ ਲੋਕਾਂ ਨੂੰ ਆਪਣੀ ਪੂਜਾ ਕਰਾਉਣ ਵਿਚ ਸਫਲ ਵੇਖੀਦੇ ਹਨ, ਕਿਉਂ ਜੀ! ਕੀ ਅਜਿਹੇ ਲੋਕ ਰੱਬੀ-ਦਰਬਾਰ ਵਿਚ ਭੀ ਕਬੂਲ ਹੋਣਗੇ, ਇਸ ਬਾਰੇ ਆਪ ਜੀ ਦੇ ਕੀ ਵੀਚਾਰ ਹਨ, ਜਾਣਕਾਰੀ ਦਿਓ ਤਾਕਿ ਸਾਨੂੰ ਭੀ ਅਸਲੀਅਤ ਦਾ ਬੋਧ ਹੋ ਸਕੇ ?

**ਉ:** ਹੇ ਭਾਈਓ! ਇਸ ਤੁਹਾਡੇ ਪ੍ਰਸ਼ਨ ਦਾ ਉੱਤਰ ਜੇਕਰ ਅਸੀਂ ਗੁਰੂ ਗ੍ਰੰਥ ਸਾਹਿਬ ਜੀ ਤੋਂ ਪੁੱਛ ਕਰੀਏ, ਤਾਂ ਆਪ ਜੀ ਨੇ ਅਜਿਹੇ ਲੋਕਾਂ ਨੂੰ ਹਿਦਾਇਤ ਕੀਤੀ ਹੈ ਕਿ ਹੇ ਭਾਈਓ! ਲੋਕਾਂ ਨੂੰ ਪਤਿਆਉਣ ਨਾਲ ਕੋਈ ਰੱਬ ਨੂੰ ਭੁਲੇਖਾ ਨਹੀਂ ਦੇ ਸਕਦਾ ਕਿਉਂਕਿ ਉਹ ਰੱਬ ਸੰਸਾਰ ਦੇ ਲੋਕਾਂ ਵਾਂਗ ਅਨਜਾਣ ਨਹੀਂ ਹੈ, ਰੱਬ ਤਾਂ ਸਾਰੇ ਘਟ ਘਟ ਦਾ ਅੰਤਰਜਾਮੀ ਹੈ, ਪਰ ਸੰਸਾਰੀ ਲੋਕ ਤਾਂ ਕਿਸੇ ਦੇ ਬੈਰੂਨੀ ਪਹਿਰਾਵੇ ਵਲ ਤਕ ਕੇ ਹੀ ਮਗਰ ਲਗ ਟੁਰਦੇ ਹਨ, ਕਿਉਂਕਿ ਜਗਤ ਦੀ ਭੇਡਾ-ਚਾਲ ਹੈ ਇਕ ਦੂਸਰੇ ਨੂੰ ਵੇਖ ਕੇ ਪਿੱਛੇ ਲੱਗ ਟੁਰਦੇ ਹਨ, ਪਰ ਉਹ ਪ੍ਰਮਾਰਥ ਦੀ ਵੀਚਾਰ ਨਹੀਂ ਕਰਦੇ।

ਇਸ ਲਈ ਬਾਣੀ ਦਾ ਫ਼ੁਰਮਾਨ ਹੈ, ਜਿਵੇਂ ਕਿ :

ਅੰਤਰਿ ਮੈਲੁ ਜੇ ਤੀਰਥ ਨਾਵੈ ਤਿਸੁ ਬੈਕੁੰਠ ਨ ਜਾਨਾ ॥
ਲੋਕ ਪਤੀਣੇ ਕਛੂ ਨ ਹੋਵੈ ਨਾਹੀ ਰਾਮੁ ਅਜਾਨਾ ॥੧॥
*(ਆਸਾ, ਪੰਨਾ ੪੮੪)*

ਲੋਕਿ ਪਤੀਣੈ ਨਾ ਪਤਿ ਹੋਇ ॥
ਤਾ ਪਤਿ ਰਹੈ ਰਾਖੈ ਜਾ ਸੋਇ ॥੨॥ *(ਪੰਨਾ ੬੬੧)*

ਇਸੇ ਤਰ੍ਹਾਂ ਬਹੁਤੀਆਂ ਸਿਆਣਪਾਂ ਤੇ ਚਤੁਰਾਈਆਂ ਭੀ ਨਾਮ ਸਿਮਰਨ ਤੋਂ ਸੱਖਣੀਆਂ ਕਿਸੇ ਕੰਮ ਨਹੀਂ, ਜਿਵੇਂ ਕਿ ਗੁਰੂ ਫ਼ੁਰਮਾਨ ਹੈ :

ਏ ਮਨ ਚੰਚਲਾ ਚਤੁਰਾਈ ਕਿਨੈ ਨ ਪਾਇਆ ॥
ਚਤੁਰਾਈ ਨ ਪਾਇਆ ਕਿਨੈ ਤੂ ਸੁਣਿ ਮਨ ਮੇਰਿਆ ॥
*(ਰਾਮਕਲੀ ਮ: ੩, ਅਨੰਦ ਸਾਹਿਬ, ਪੰਨਾ ੯੧੮)*

ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ ॥੧॥
*(ਜਪੁਜੀ, ਪੰਨਾ ੧)*

ਬਹੁਤੁ ਸਿਆਣਪ ਜਮ ਕਾ ਭਉ ਬਿਆਪੈ ॥
ਅਨਿਕ ਜਤਨ ਕਰਿ ਤ੍ਰਿਸਨ ਨਾ ਧ੍ਰਾਪੈ ॥
ਭੇਖ ਅਨੇਕ ਅਗਨਿ ਨਹੀ ਬੁਝੈ ॥
ਕੋਟਿ ਉਪਾਵ ਦਰਗਹ ਨਹੀ ਸਿਝੈ ॥
*(ਸੁਖਮਨੀ, ਮ: ੫, ਪੰਨਾ ੨੬੫)*

ਬਹੁਤੁ ਸਿਆਣਪ ਲਇਆ ਨ ਜਾਈ
ਕਰਿ ਥਾਕੇ ਸਭਿ ਚਤੁਰਾਈ ॥ *(ਵਡਹੰਸੁ ਮ: ੪, ਪੰਨਾ ੫੭੩)*

ਇਸ ਤਰ੍ਹਾਂ ਹੋਰ ਭੀ ਬਹੁਤ ਪ੍ਰਮਾਣ ਬਾਣੀ ਵਿਚੋਂ ਮਿਲਦੇ ਹਨ, ਜਿਨ੍ਹਾਂ ਤੋਂ ਇਹ ਬੋਧ ਮਿਲਦਾ ਹੈ ਕਿ ਜੇ ਕੋਈ ਸੰਸਾਰਕ ਵਣਜ ਵਪਾਰ ਵਿਚ ਕਿਤਨਾ ਭੀ ਚਤੁਰ ਹੈ, ਕਿਤਨਾ ਭੀ ਰਤਨ ਹੀਰਿਆਂ ਦਾ ਪਾਰਖੂ ਹੈ, ਜੇ ਉਸ ਨੇ ਇਸ ਜਨਮ ਰਤਨ ਨੂੰ ਨਹੀਂ ਪਰਖਿਆ ਤਾਂ ਉਸਦੀ ਸਿਆਣਪ ਜਾਣੋਂ ਨਿਸਫਲ ਹੈ, ਕਿਉਂਕਿ ਸੰਸਾਰੀ ਸਿਆਣਪ ਤਾਂ ਉਸ ਰੱਬੀ ਦਰਬਾਰ ਵਿਚ ਕਿਸੇ ਕੰਮ ਨਹੀਂ ਆਵੇਗੀ। ਸੋ, ਮੈਂ ਭੀ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਅੰਕਤ ਕੀਤਾ ਹੈ, ਜਿਵੇਂ ਕਿ :

**ਬਨਜ ਬਿਉਹਾਰ ਬਿਖੈ ਰਤਨ ਪਾਰਖ ਹੋਇ,**
**ਰਤਨ ਜਨਮ ਕੀ ਪਰੀਖਿਆ ਨਹੀ ਪਾਈ ਹੈ ॥**

*ਅਰਥ :*

(ਜੇ ਕੋਈ) ਵਣਜ ਵਪਾਰ ਵਿਚ (ਏਡਾ ਵੱਡਾ ਕੁਸ਼ਲ ਹੋ ਜਾਏ ਕਿ) ਰਤਨਾਂ ਦਾ ਪਾਰਖੂ (ਜੌਹਰੀ) ਬਣ ਜਾਏ (ਪਰ ਉਹ ਕਿਸ ਕੰਮ ? ਜੇਕਰ ਰਤਨ ਜਨਮ ਅਮੋਲਕ ਮਨੁਖਾ ਜਨਮ) ਦੀ ਪ੍ਰੀਖਿਆ (ਪਛਾਣ) ਨਾ ਹੋ ਸਕੀ—ਭਾਵ, 'ਮਤਿ ਵਿਚਿ ਰਤਨ ਜਵਾਹਰ ਮਾਣਿਕ ਜੇ ਇਕ ਗੁਰ ਕੀ ਸਿਖ ਸੁਣੀ' ਜੇਕਰ ਗੁਰੂ ਦੀ ਸਿਖਿਆ ਨ ਸੁਣੀ, ਤਾਂ ਹੋਰ ਚਤੁਰਾਈਆਂ ਕਿਸੇ ਕੰਮ ਨਹੀਂ ਹਨ।

**ਲੇਖੈ ਚਿਤ੍ਰ ਗੁਪਤ ਸੇ ਲੇਖਕ ਲਿਖਾਰੀ ਭਏ,**
**ਜਨਮ ਮਰਨ ਕੀ ਅਸੰਕਾ ਨ ਮਿਟਾਈ ਹੈ ॥**

*ਅਰਥ :*

(ਹੋਰ ਸੁਣੋ,) ਜੇ ਕੋਈ ਲੇਖੇ ਪੱਤੇ ਵਿਚ ਤਾਂ ਚਿਤ੍ਰ ਗੁਪਤ ਵਰਗੇ ਲੇਖਕ (ਹਿਸਾਬੀਏ) ਲਿਖਾਰੀ ਬਣ ਗਏ, ਪਰ ਜੇ ਜਨਮ ਮਰਨ ਦੀ 'ਅਸੰਕਾ'—ਭਰਮ ਚਿੱਤੀ ਨਾ ਮਿਟਾਈ ਜਾ ਸਕੀ (ਤਾਂ ਕਿਸ ਕੰਮ) ਭਾਵ ਕਿਸੇ ਕੰਮ ਨਹੀਂ।

**ਬੀਰ ਬਿਦਿਆ ਮਹਾ ਬਲੀ ਭਏ ਹੈ ਧਨੁਖ-ਧਾਰੀ,**
**ਹਉਮੈ ਮਾਰਿ ਨ ਸਹਜਿ ਲਿਵ ਲਾਈ ਹੈ ॥**

*ਅਰਥ :*

(ਜੇ ਕੋਈ) 'ਬੀਰ ਬਿਦਿਆ'—ਸੂਰਮੱਤ ਨੂੰ ਸਿਖ ਕੇ ਧਨੁਖਧਾਰੀ-ਭਾਰੀ ਯੋਧੇ ਤਾਂ ਹੋ ਗਏ, ਪਰ ਜੇਕਰ (ਅੰਦਰ ਦੇ ਸਤ੍ਰੂ) ਹਉਮੈ ਨੂੰ ਮਾਰ ਕੇ ਸਹਿਜ ਪਦ ਵਿਖੇ ਲਿਵ ਨ ਲਗਾਈ (ਤਾਂ ਕਿਸ ਕੰਮ)।

**ਪੂਰਨ ਬ੍ਰਹਮ ਗੁਰਦੇਵ ਸੇਵ ਕਲੀਕਾਲ,**
**ਮਾਇਆ ਮੈ ਉਦਾਸੀ**
**ਗੁਰਸਿਖਨ ਜਤਾਈ ਹੈ ॥੪੫੫॥**

*ਅਰਥ :*

(ਇਸ ਲਈ ਐਸਿਆਂ ਸਾਰਿਆਂ ਕੰਮਾਂ ਪ੍ਰਵਿਰਤੀਆਂ ਵਲੋਂ ਉਪਰਾਮ ਰਹਿ ਕੇ) ਇਸ ਕਲੂ ਕਾਲ ਅੰਦਰ ਪੂਰਨ ਬ੍ਰਹਮ (ਪਰਮਾਤਮਾ) ਦਾ ਸੇਵਨ (ਅਰਾਧਨ) ਕਰਦਿਆਂ ਮਾਇਆ ਵਿਚ ਉਦਾਸ ਰਹਿਣਾ ਹੀ (ਮੁਖਜ ਕੰਮ ਹੈ) ਸਤਿਗੁਰਾਂ ਨੇ ਇਸ ਪ੍ਰਕਾਰ ਗੁਰਸਿੱਖਾਂ ਨੂੰ ਸਮਝਾਇਆ ਹੈ ।੪੫੫॥

*ਭਾਵਾਰਥ :*

ਗੁਰ ਸੇਵਾ ਤੇ ਭਗਤਿ ਕਮਾਈ॥
ਤਬ ਇਹ ਮਾਨਸ ਦੇਹੀ ਪਾਈ॥
ਇਸ ਦੇਹੀ ਕਉ ਸਿਮਰਹਿ ਦੇਵ॥
ਸੋ ਦੇਹੀ ਭਜੁ ਹਰਿ ਕੀ ਸੇਵ॥੧॥
ਭਜਹੁ ਗੋਬਿੰਦ ਭੂਲਿ ਮਤ ਜਾਹੁ॥
ਮਾਨਸ ਜਨਮ ਕਾ ਏਹੀ ਲਾਹੁ॥੧॥ ਰਹਾਉ॥
ਜਬ ਲਗੁ ਜਰਾ ਰੋਗੁ ਨਹੀ ਆਇਆ॥
ਜਬ ਲਗੁ ਕਾਲਿ ਗ੍ਰਸੀ ਨਹੀ ਕਾਇਆ॥
ਜਬ ਲਗੁ ਬਿਕਲ ਭਈ ਨਹੀ ਬਾਨੀ॥
ਭਜਿ ਲੇਹਿ ਰੇ ਮਨ ਸਾਰਿਗਪਾਨੀ॥੨॥
ਅਬ ਨ ਭਜਸਿ ਭਜਸਿ ਕਬ ਭਾਈ॥
ਆਵੈ ਅੰਤੁ ਨ ਭਜਿਆ ਜਾਈ॥
ਜੋ ਕਿਛੁ ਕਰਹਿ ਸੋਈ ਅਬ ਸਾਰੁ॥
ਫਿਰਿ ਪਛੁਤਾਹੁ ਨ ਪਾਵਹੁ ਪਾਰੁ॥੩॥

*(ਭੈਰਉ ਬਾਣੀ ਕਬੀਰ ਜੀ, ਪੰਨਾ ੧੧੫੯)*

**ਪ੍ਰ:** ਭਾਈ ਸਾਹਿਬ ਜੀਉ! ਜੋ ਭਿੰਨ ਭਿੰਨ ਦੇਵਤਿਆਂ ਦੇ ਉਪਾਸ਼ਕ ਹਨ, ਉਨ੍ਹਾਂ ਨੂੰ ਉਪਾਸ਼ਨਾ ਕਰਨ ਨਾਲ ਵਖੋ ਵੱਖ ਦੇਵਤੇ ਦੇ ਦਰਸ਼ਨ ਹੁੰਦੇ ਹਨ, ਜੋ ਗੁਰਸਿੱਖ ਗੁਰੂ ਦੀ ਸੇਵਾ ਕਰਨ ਵਾਲੇ ਹਨ, ਉਨ੍ਹਾਂ ਨੂੰ ਗੁਰੂ ਦੇ ਦਰਸ਼ਨ ਹੋਇਆ ਕਰਦੇ ਹਨ, ਪਰ ਇਨ੍ਹਾਂ ਦੋਹਾਂ ਉਪਾਸ਼ਕਾਂ ਦੇ ਦਰਸ਼ਨ ਕਰਨ ਵਿਚ ਅੰਤਰਾ ਕੀ ਹੈ ? ਇਸ ਬਾਰੇ ਕੁਝ ਜਾਣਕਾਰੀ ਦਿਓ ਤਾਕਿ ਸਾਨੂੰ ਭੀ ਸਹੀ ਬੋਧ ਹੋ ਸਕੇ, ਧੰਨਵਾਦੀ ਹੋਵਾਂਗੇ ?

**ਉ:** ਹੇ ਭਾਈਓ! ਇਸ ਪੱਖ ਦਾ ਜੋ ਮੈਂ ਗੁਰਬਾਣੀ ਤੇ ਗੁਰ-ਇਤਿਹਾਸ ਦੁਆਰੇ ਬੋਧ ਹਾਸਲ ਕੀਤਾ ਹੈ, ਉਸ ਤੋਂ ਜੋ ਮੈਨੂੰ ਸੂਝ-ਬੂਝ ਮਿਲੀ ਹੈ, ਉਸਨੂੰ ਮੈਂ ਕੁਝ ਪੰਗਤੀਆਂ ਰਾਹੀਂ ਚੰਦ ਪ੍ਰਤੱਖ ਉਦਾਹਰਣਾਂ ਦੁਆਰੇ ਅੰਕਤ ਕਰਨ ਦਾ ਯਤਨ ਕੀਤਾ ਹੈ :

**ਜੈਸੇ ਆਨ ਬਿਰਖ ਸਫਲ ਹੋਤ ਸਮੈ ਪਾਇ,**
**ਸਰਬਦਾ ਫਲੰਤੇ ਸਦਾ ਫਲ ਸੁ ਸ੍ਵਾਦਿ ਹੈ ॥**

*ਅਰਥ :*

ਜਿਵੇਂ (ਅਸੀਂ ਪ੍ਰਤੱਖ ਵੇਖਦੇ ਹਾਂ ਕਿ) ਇਕ ਬ੍ਰਿਛ ਤਾਂ ਸਮਾਂ ਪਾ ਕੇ (ਖ਼ਾਸ ਖ਼ਾਸ ਰੁੱਤ ਸਿਰ) ਫਲਿਆ ਕਰਦੇ ਹਨ ਅਤੇ ਇਕ ਸਦੀਵਕਾਲ (ਬਾਰਾਂ ਮਾਸੀਏ) ਹੀ ਫਲਿਆ ਕਰਦੇ ਹਨ ਤੇਂ ਉਨ੍ਹਾਂ ਦੇ ਫਲ ਭੀ ਸਦਾ ਮਿੱਠੇ ਸ੍ਵਾਦ ਵਾਲੇ ਹੁੰਦੇ ਹਨ।

**ਜੈਸੇ ਕੂਪ ਜਲ ਨਿਕਸਤ ਹੈ ਜਤਨ ਕੀਏ,**
**ਗੰਗਾ ਜਲ ਮੁਕਤਿ ਪ੍ਰਵਾਹ ਪ੍ਰਸਾਦਿ ਹੈ॥**

***ਅਰਥ :***

ਜਿਸ ਤਰ੍ਹਾਂ ਖੂਹ ਦਾ ਜਲ ਯਤਨ ਕੀਤਿਆਂ ਹੀ ਨਿਕਲਿਆ ਕਰਦਾ ਹੈ, ਪਰ ਗੰਗਾ ਜਲ ਦਾ ਮੁਕਤ (ਖੁੱਲ੍ਹਾ) ਪ੍ਰਵਾਹ ਚਲ ਕੇ (ਨਿਰਜਤਨ ਹੀ) ਪ੍ਰਸੰਨਤਾ ਪ੍ਰਾਪਤ ਕਰਿਆ (ਮਨੋਰਥ ਪੂਰਿਆ) ਕਰਦਾ ਹੈ।

**ਮ੍ਰਿਤਕਾ ਅਗਨਿ ਤੂਲ ਤੇਲ ਮਿਲਿ ਦੀਪ ਦਿਪੈ,**
**ਜਗਮਗ ਜੋਤਿ ਸਸੀਅਰ ਬਿਸਮਾਦ ਹੈ॥**

***ਅਰਥ :***

ਮਿੱਟੀ (ਦੀਵੇ ਦੀ ਠੂਠੀ) ਅੱਗ, ਰੂਈ ਅਤੇ ਤੇਲ ਦੇ ਮਿਲਿਆਂ ਦੀਵਾ ਬਲਿਆ ਕਰਦਾ ਹੈ, ਪਰ 'ਸਸੀਅਰ'—ਚੰਦ ਦੀ ਜੋਤਿ (ਨਿਰਜਤਨ ਹੀ) ਜਗਮਗ ਜਗਮਗ ਪ੍ਰਕਾਸ਼ ਕਰਦੀ 'ਬਿਸਮਾਦ'—ਅਨੰਦ ਦਿਆ ਕਰਦੀ ਹੈ।

**ਤੈਸੇ ਆਨ ਦੇਵ ਸੇਵ ਕੀਏ ਫਲੁ ਦੇਤ ਜੇਤ,**
**ਸਤਿਗੁਰ ਦਰਸ ਨ ਸਾਸਨ ਜਮਾਦਿ ਹੈ ॥੪੫੬॥**

***ਅਰਥ :***

ਤਿਸੀ ਪ੍ਰਕਾਰ ਹੋਰ ਦੇਵਤੇ ਤਾਂ ਸੇਵਾ (ਅਰਾਧਨ) ਕੀਤਿਆਂ ਹੀ 'ਜੇਤ'—ਜਿਤਨੇ ਭੀ ਫਲ ਹਨ (ਮੰਗਿਆਂ) ਦਿੰਦੇ ਹਨ, ਪਰ ਸਤਿਗੁਰਾਂ ਦੇ ਦਰਸ਼ਨ ਮਾਤ੍ਰ ਤੋਂ ਹੀ (ਹੋਰ ਫਲ ਤਾਂ ਮਿਲਦੇ ਹੀ ਹਨ) ਪਰ ਜਮ ਆਦਿਕ ਦੀ ਤਾੜਨਾ ਤੱਕ ਭੀ ਦੂਰ ਹੋ ਜਾਇਆ ਕਰਦੀ ਹੈ, ਭਾਵ ਸਤਿਗੁਰੂ ਨਦਰੀ ਨਦਰਿ ਨਿਹਾਲ ਕਰ ਦੇਂਦੇ ਹਨ।੪੫੬।

***ਭਾਵਾਰਥ :***

ਕਿਰਪਾ ਕਰਿ ਸਤਿਗੁਰੂ ਮਿਲਾਏ॥
ਏਕੋ ਨਾਮੁ ਚੇਤੇ ਵਿਚਹੁ ਭਰਮੁ ਚੁਕਾਏ॥
ਨਾਨਕ ਨਾਮੁ ਜਪੇ ਨਾਉ ਨਉਨਿਧਿ ਪਾਏ॥੪॥੧੧॥੩੧॥

*(ਗਉੜੀ ਮ: ੩, ਪੰਨਾ ੧੬੧)*

**ਪ੍ਰ:** ਭਾਈ ਸਾਹਿਬ ਜੀਉ ! ਜਦੋਂ ਆਮ ਸੰਸਾਰ ਵਿਚ ਨਜ਼ਰ ਮਾਰਦੇ ਹਾਂ, ਤਾਂ ਭਿੰਨ ਭਿੰਨ ਰੂਪ ਵਿਚ ਵਖੋ ਵਖ ਸ਼੍ਰੇਣੀਆਂ ਦੇ ਲੋਕ ਵੇਖਣ ਵਿਚ ਆਉਂਦੇ ਹਨ, ਕਈ ਗ੍ਰਿਹਸਤ ਨੂੰ ਤੇ ਘਰ-ਬਾਰ ਤੇ ਪ੍ਰਵਾਰ ਨੂੰ ਤਿਆਗ ਕੇ ਜੰਗਲ-ਵਾਸੀ ਹੋ ਰਹੇ ਹਨ, ਤੇ ਕਈ ਨਾਥ, ਸਿੱਧ, ਜੋਗੀ ਮੰਡਲੀਆਂ ਦੇ ਰੂਪ ਵਿਚ ਵਿਚਰਦੇ ਵੇਖੀਦੇ ਹਨ, ਕਈ ਬੇਦ ਪਾਠੀ ਪੰਡਿਤ ਲੋਕ ਜਗਤ ਦੇ ਲੋਕਾਂ ਨੂੰ ਗਿਆਨ ਦ੍ਰਿੜ੍ਹ ਕਰਵਾਂਦੇ ਸੁਣੀਂਦੇ ਹਨ, ਸਾਰੇ ਹੀ ਵੱਖ ਵੱਖ ਸ਼੍ਰੇਣੀਆਂ ਦੇ ਲੋਕ ਆਪੋ ਆਪਣੇ ਭੇਖ ਤੇ ਸ਼੍ਰੇਣੀ ਨੂੰ ਸਭ ਤੋਂ ਉਚੇਰੀ ਤੇ ਮੁਕਤ ਹੋਣ ਦਾ ਦਾਅਵਾ ਕਰਦੇ (ਸਭ ਕਹਿਤੇ ਹੈ ਪਾਇਆ) ਭਾਵੇਂ ਸਾਰੇ ਇਹੋ ਕਹਿੰਦੇ ਹਨ ਕਿ ਅਸੀਂ ਰੱਬ ਨੂੰ ਪਾ ਲਿਆ ਹੈ, ਜਾਂ ਪਾ ਸਕਾਂਗੇ। ਪਰ ਤੁਸੀਂ ਦੱਸੋ ਇਨ੍ਹਾਂ ਬਾਰੇ ਕੀ ਨਿਸਚਾ ਰਖਦੇ ਹੋ, ਕਿਉਂਕਿ ਤੁਸੀਂ ਤਾਂ ਸਾਰੇ ਭੇਖਾਂ ਵਾਲੇ ਲੋਕਾਂ ਨੂੰ ਹਰ ਪਖੋਂ ਅਨੁਭਵ ਕਰਦੇ ਹੋ ?

**ਉ:** ਹੇ ਭਾਈਓ ! ਇਹ ਠੀਕ ਹੈ ਕਿ ਸਾਰੇ ਹੀ ਆਪੋ ਆਪਣੇ ਮਾਰਗ ਨੂੰ ਸ਼੍ਰੋਮਣੀ ਦਰਜਾ ਦੇਂਦੇ ਹਨ, ਪਰ ਜੇ ਉਨ੍ਹਾਂ ਦੇ ਮਨ ਵਿਚੋਂ ਦੁਬਿਧਾ ਤੇ ਤ੍ਰਿਸ਼ਨਾ ਨਵਿਰਤ ਨਹੀਂ ਹੋਈ ਤਾਂ ਗੁਰਬਾਣੀ ਦੇ ਅਨੁਸਾਰ ਉਨ੍ਹਾਂ ਨੂੰ ਰੱਬੀ-ਦਰਬਾਰ ਵਿਚ ਕਬੂਲਿਆ ਨਹੀਂ ਜਾਵੇਗਾ, ਇਨ੍ਹਾਂ ਸਾਰਿਆਂ ਮਾਰਗੀਆਂ ਦੇ ਸੰਬੰਧ ਵਿਚ ਗੁਰਬਾਣੀ ਦਾ ਇਸ ਪ੍ਰਕਾਰ ਵੇਰਵਾ ਆਇਆ ਹੈ, ਜਿਵੇਂ ਕਿ :

ਗ੍ਰਿਹੁ ਤਜਿ ਬਨ ਖੰਡ ਜਾਈਐ ਚੁਨਿ ਖਾਈਐ ਕੰਦਾ॥
ਅਜਹੁ ਬਿਕਾਰ ਨ ਛੋਡਈ ਪਾਪੀ ਮਨੁ ਮੰਦਾ॥੧॥
ਕਿਉ ਛੂਟਉ ਕੈਸੇ ਤਰਉ ਭਵਜਲ ਨਿਧਿ ਭਾਰੀ॥
ਰਾਖੁ ਰਾਖੁ ਮੇਰੇ ਬੀਠੁਲਾ ਜਨੁ ਸਰਨਿ ਤੁਮ੍ਾਰੀ॥੧॥ਰਹਾਉ॥
ਬਿਖੈ ਬਿਖੈ ਕੀ ਬਾਸਨਾ ਤਜੀਅ ਨਹ ਜਾਈ॥
ਅਨਿਕ ਜਤਨ ਕਰਿ ਰਾਖੀਐ ਫਿਰਿ ਫਿਰਿ ਲਪਟਾਈ॥੨॥

*(ਬਿਲਾਵਲੁ, ਪੰਨਾ ੮੫੫)*

ਪਾਠੁ ਪੜਿਓ ਅਰੁ ਬੇਦੁ ਬੀਚਾਰਿਓ
ਨਿਵਲਿ ਭੁਅੰਗਮ ਸਾਧੇ॥
ਪੰਚ ਜਨਾ ਸਿਉ ਸੰਗੁ ਨ ਛੁਟਕਿਓ
ਅਧਿਕ ਅਹੰਬੁਧਿ ਬਾਧੇ॥੧॥
ਪਿਆਰੇ ਇਨ ਬਿਧਿ ਮਿਲਣੁ ਨ ਜਾਈ
ਮੈ ਕੀਏ ਕਰਮ ਅਨੇਕਾ॥....
ਜੋਗ ਸਿਧ ਆਸਣ ਚਉਰਾਸੀਹ
ਏ ਭੀ ਕਰਿ ਕਰਿ ਰਹਿਆ॥
ਵਡੀ ਆਰਜਾ ਫਿਰਿ ਫਿਰਿ ਜਨਮੈ
ਹਰਿ ਸਿਉ ਸੰਗੁ ਨ ਗਹਿਆ॥੬॥

*(ਸੋਰਠਿ ਮ: ੫, ਪੰਨਾ ੬੪੧)*

ਪੜਿ ਪੜਿ ਪੰਡਿਤੁ ਬਾਦੁ ਵਖਾਣੈ॥
ਭੀਤਰਿ ਹੋਦੀ ਵਸਤੁ ਨ ਜਾਣੈ॥

*(ਰਾਗੁ ਗਉੜੀ, ਪੰਨਾ ੧੫੨)*

ਪੜਿ ਪੜਿ ਥਾਕੇ ਸਾਂਤਿ ਨ ਆਈ॥
ਤ੍ਰਿਸਨਾ ਜਾਲੇ ਸੁਧਿ ਨ ਕਾਈ॥

*(ਮਾਝ ਮ: ੩, ਪੰਨਾ ੧੨੦)*

ਪੜਿ ਪੜਿ ਪੰਡਿਤ ਬੇਦ ਵਖਾਣਹਿ
ਮਾਇਆ ਮੋਹ ਸੁਆਇ॥
ਦੂਜੈ ਭਾਇ ਹਰਿ ਨਾਮੁ ਵਿਸਾਰਿਆ
ਮਨ ਮੂਰਖ ਮਿਲੈ ਸਜਾਇ॥ *(ਮ: ੩, ਪੰਨਾ ੮੫)*

ਇਸ ਤਰ੍ਹਾਂ ਬਾਣੀ ਵਿਚੋਂ ਸਾਨੂੰ ਹੋਰ ਭੀ ਉਦਾਹਰਣ ਮਿਲਦੇ ਹਨ, ਜਿਨ੍ਹਾਂ ਤੋਂ ਬੋਧ ਮਿਲਦਾ ਹੈ ਕਿ ਨਾਮ ਤੋਂ ਸੱਖਣੇ ਮਨੁੱਖ ਨੂੰ ਕੇਵਲ ਸਰੀਰਕ ਪਹਿਰਾਵੇ ਦੇ ਧਾਰਨ ਨਾਲ ਕਲਿਆਣ ਨਹੀਂ ਮਿਲਦੀ। ਸੋ, ਮੈਂ ਭੀ ਇਸੇ ਭਾਵ ਨੂੰ ਉਜਾਗਰ ਕਰਨ ਲਈ ਬਾਣੀ ਤੋਂ ਪ੍ਰੇਰਨਾ ਲੈ ਕੇ ਚੰਦ ਸਤਰਾਂ ਉਲੀਕੀਆਂ ਹਨ, ਜਿਵੇਂ ਕਿ:

**ਪੰਚ ਪਰਪੰਚ ਕੈ ਭਏ ਹੈ ਮਹਾ ਭਾਰਥ ਸੇ,**
**ਪੰਚ ਮਾਰਿ ਕਾਹੂਐ ਨ ਦੁਬਿਧਾ ਨਿਵਾਰੀ ਹੈ॥**

*ਅਰਥ :*

(ਅਸੀਂ ਵੇਖਦੇ ਹਾਂ ਕਿ) 'ਪਰਪੰਚ ਕੈ'—ਪਰਪੰਚ (ਵਲ ਛਲ ਆਦਿ) ਕਰ ਕਰਕੇ (ਕਰਤਬ ਸਾਧ ਸਾਧ ਕੇ) ਮਹਾਂਭਾਰਥ (ਵਿਖੇ ਪ੍ਰਸਿੱਧ) ਪੰਜਾਂ ਪਾਂਡਵਾਂ ਵਰਗੇ (ਬਲੀ) ਤਾਂ (ਕਈ) ਬਣ ਗਏ, ਪਰ ਪੰਜਾਂ (ਕਾਮ, ਕ੍ਰੋਧ ਆਦਿਕਾਂ) ਨੂੰ ਮਾਰ ਕੇ (ਅੰਦਰਲੀ) ਦੁਬਿਧਾ (ਉਨ੍ਹਾਂ ਵਿਚੋਂ) ਕਿਸੇ ਨੇ ਭੀ ਨਵਿਰਤ ਨਹੀਂ ਕੀਤੀ ਹੈ।

**ਗ੍ਰਿਹ ਤਜਿ ਨਵਿ ਨਾਥ**
**ਸਿਧਿ ਜੋਗੀਸੁਰ ਹੁਇ ਨ,**
**ਤ੍ਰਿਗੁਨ ਅਤੀਤ ਨਿਜ ਆਸਨ ਮੈ ਤਾਰੀ ਹੈ॥**

*ਅਰਥ :*

(ਇਥੇ ਹੀ ਬੱਸ ਨਹੀਂ) (ਗ੍ਰਿਹਸਤ) ਤਿਆਗ ਕੇ ਗੋਰਖ ਨਾਥ ਆਦਿ (ਪ੍ਰਸਿੱਧ) ਨੌਂ ਨਾਥਾਂ, ਸਿੱਧਾਂ, ਜੋਗੀਸ੍ਵਰਾਂ ਵਾਂਗ ਤਾਂ ਬਣ ਗਏ, ਪਰ ਤ੍ਰਿਗੁਨ ਅਤੀਤ—(ਤੁਰੀਆ ਅਵਸਥਾ) ਨੂੰ ਪ੍ਰਾਪਤ ਹੋ ਕੇ 'ਨਿਜ ਆਸਨ'—ਆਤਮ ਪਦ ਵਿਖੇ ਤਾੜੀ (ਲਿਵ) ਨਹੀਂ ਲਗਾਈ।

**ਬੇਦ ਪਾਠ ਪੜਿ ਪੜਿ ਪੰਡਿਤ ਪ੍ਰਬੋਧੈ ਜਗੁ,**
**ਸਕੈ ਨ ਸਮੋਧ ਮਨ ਤ੍ਰਿਸਨਾ ਨ ਹਾਰੀ ਹੈ॥**

*ਅਰਥ :*

(ਹੋਰ ਸੁਣੋ) ਬੇਦ (ਸ਼ਾਸਤ੍ਰ ਪੁਰਾਣ ਆਦਿ) ਪੜ੍ਹ ਪੜ੍ਹ ਕੇ ਪੰਡਿਤ ਤਾਂ ਬਣ ਗਏ, ਅਰ ਜਗਤ ਭਰ ਨੂੰ ਪ੍ਰਬੋਧ ਕਰਨ ਵਾਲੇ (ਦਿਗ ਬਿਜਈ) ਭੀ ਬਣ ਗਏ, ਪਰ ਆਪਣੇ ਮਨ ਨੂੰ ਨਹੀਂ ਸਮੋਧ (ਸ਼ਾਂਤ) ਕਰਕੇ ਤ੍ਰਿਸ਼ਨਾ ਨੂੰ ਹਾਰਿਆ (ਨਿਵਾਰਿਆ, ਸੰਘਾਰਿਆ)।

**ਪੂਰਨ ਬ੍ਰਹਮ ਗੁਰਦੇਵ ਸੇਵ ਸਾਧ ਸੰਗ,**
**ਸਬਦ ਸੁਰਤਿ ਲਿਵ ਬ੍ਰਹਮ ਬੀਚਾਰੀ ਹੈ ॥੪੫੭॥**

*ਅਰਥ :*

ਪ੍ਰ: ਕਿਉਂ ਜੀ! ਫੇਰ ਐਸਾ ਕਰ ਕੌਣ ਸਕਦਾ ਹੈ?

ਉ: ਜਿਸਨੇ ਸਾਧ ਸੰਗਤ ਦੁਆਰੇ ਪੂਰਨ ਬ੍ਰਹਮ ਸਰੂਪ ਸਤਿਗੁਰੂ ਨੂੰ ਸੇਵ (ਅਰਾਧ ਕੇ) ਸ਼ਬਦ ਵਿਖੇ ਸੁਰਤ ਦੀ ਲਿਵ ਸਾਧ ਕੇ ਪਾਰਬ੍ਰਹਮ ਵਿਖੇ ਵਿਚਰਣ ਵਾਲੇ (ਆਪਣੇ ਆਪ ਨੂੰ) ਬਣਾਇਆ ਹੈ—ਬੱਸ (ਉਹੀ ਪੁਰਖ ਹੀ ਦੁਬਿਧਾ ਤ੍ਰਿਸ਼ਨਾ ਨੂੰ ਨਵਿਰਤ ਕਰਕੇ ਨਿਜ ਪਦ ਵਾਸੀ ਬ੍ਰਹਮ ਗਿਆਨੀ ਹੋ ਸਕਦਾ ਹੈ।੪੫੭।

***ਭਾਵਾਰਥ :*** ਜਿਸ ਮਨੁੱਖ ਨੇ ਗੁਰੂ ਦੀ ਸਾਧ ਸੰਗਤ ਵਿਚ ਮਿਲ ਕੇ ਆਸਾ ਤ੍ਰਿਸ਼ਨਾ ਅਤੇ ਕਾਮਾਦਿਕ ਵਾਸ਼ਨਾ ਨੂੰ ਤਿਆਗ ਦਿੱਤਾ ਤੇ ਅੰਦਰੋਂ ਹਉਮੈਂ ਦੇ ਦੀਰਘ ਰੋਗ ਨੂੰ ਮਿਟਾ ਲਿਆ, ਉਸ ਨੂੰ ਹੋਰ ਕਿਸੇ ਲੋਕਾਚਾਰੀ ਪਹਿਰਾਵੇ ਨੂੰ ਧਾਰਨ ਦੀ ਲੋੜ ਨਹੀਂ, ਉਹ ਰੱਬੀ-ਦਰਬਾਰ ਵਿਚ ਕਬੂਲ ਹੈ।

ਪ੍ਰ: ਭਾਈ ਸਾਹਿਬ ਜੀਉ! ਆਪ ਜੀ ਸੰਗਤ ਵਿਚ ਕਈ ਵਾਰ ਇਹ ਭੀ ਵੀਚਾਰ ਦਿਆ ਕਰਦੇ ਹੋ ਕਿ ਸੰਸਾਰ ਵਿਚ ਮਾਇਆ ਦੀ ਬਹੁਤ ਵੱਡੀ ਪ੍ਰਬਲਤਾ ਹੈ, ਜਿਸ ਨੇ ਸਾਰੇ ਜੀਵਾਂ ਦੇ ਮਨਾਂ ਵਿਚ ਅਨੇਕ ਪ੍ਰਕਾਰ ਦੇ ਵਿਕਾਰ ਪੈਦਾ ਕਰ ਰਖੇ ਹਨ, ਜਿਵੇਂ ਕਿ ਕਾਮ, ਕ੍ਰੋਧ ਆਦਿ ਵੈਰ, ਵਿਰੋਧ, ਈਰਖਾ, ਬਖ਼ੀਲੀ, ਨਿੰਦਾ, ਚੁਗਲੀ ਆਦਿ ਅਸੁਰੀ ਸੰਪਤਾ ਦੀ ਸਮੱਗ੍ਰੀ ਹਰ ਮਨੁੱਖ ਨੂੰ ਦਿਨੇ ਰਾਤ ਭਰਮਾ ਰਹੀ ਹੈ, ਜੋ ਇਤਨੀ ਸ਼ਕਤੀਸ਼ਾਲੀ ਹੈ, ਜਿਸਨੇ ਵੱਡੇ ਵੱਡੇ ਦੇਵਤਿਆਂ ਨੂੰ ਭੀ ਕਾਬੂ ਕਰ ਰੱਖਿਆ ਹੈ।

ਪਰ ਆਪ ਜੀ ਇਨ੍ਹਾਂ ਗੁਰਮੁਖਾਂ ਦਾ ਜ਼ਿਕਰ ਕਰਦੇ ਆ ਰਹੇ ਹੋ ਕਿ ਉਨ੍ਹਾਂ ਨੂੰ ਇਸ ਸੰਸਾਰ ਦੇ ਮਾਇਕੀ ਵਿਕਾਰਾਂ ਦੀ ਕੋਈ ਭੀ ਲਿਪਾਏਮਾਨਗੀ ਨਹੀਂ, ਕਿਉਂ ਜੀ! ਦੱਸੋਗੇ ਕਿ ਉਨ੍ਹਾਂ ਨੇ ਉਹ ਕਿਹੜਾ ਸਾਧਨ ਕੀਤਾ, ਜਿਸ ਕਰਕੇ ਉਨ੍ਹਾਂ ਦੀ ਮਾਨਸਕ ਅਵਸਥਾ ਇਤਨੀ ਉਚੇਰੀ ਹੋ ਗਈ ਹੈ, ਕਿ ਉਨ੍ਹਾਂ ਨੂੰ ਕਿਸੇ ਭੀ ਵਿਕਾਰ ਦੀ ਲਿਪਾਏਮਾਨਗੀ ਨਹੀਂ ਰਹੀ?

**ਉ**: ਹੇ ਭਾਈਓ! ਮੈਂ ਜਦੋਂ ਭੀ ਕੋਈ ਸੰਗਤ ਵਿਚ ਵੀਚਾਰ ਦਿਆ ਕਰਦਾ ਹਾਂ, ਉਹ ਮੇਰਾ ਆਪਣਾ ਵੀਚਾਰ ਨਹੀਂ ਹੋਇਆ ਕਰਦਾ, ਉਹ ਮੈਨੂੰ ਬਾਣੀ ਦੁਆਰੇ ਜੋ ਬੋਧ ਮਿਲਿਆ ਹੁੰਦਾ ਹੈ। ਉਸੇ ਨੂੰ ਮੈਂ ਸੰਗਤ ਵਿਚ ਪ੍ਰਗਟ ਕਰਨ ਦਾ ਯਤਨ ਕਰਿਆ ਕਰਦਾ ਹਾਂ। ਸੋ, ਬਾਣੀ ਵਿਚ ਇਨ੍ਹਾਂ ਕਾਮਾਦਿਕ ਵਿਕਾਰਾਂ ਦੀ ਸ਼ਕਤੀਸ਼ਾਲੀ ਨੂੰ ਕਈ ਥਾਵਾਂ 'ਤੇ ਪ੍ਰਗਟ ਕੀਤਾ ਗਿਆ ਹੈ, ਜਿਵੇਂ ਕਿ :

ਅਵਰਿ ਪੰਚ ਹਮ ਏਕ ਜਨਾ
ਕਿਉ ਰਾਖਉ ਘਰ ਬਾਰੁ ਮਨਾ ॥
ਮਾਰਹਿ ਲੂਟਹਿ ਨੀਤ ਨੀਤ
ਕਿਸੁ ਆਗੈ ਕਰੀ ਪੁਕਾਰ ਜਨਾ ॥੧॥
ਸ੍ਰੀ ਰਾਮ ਨਾਮਾ ਉਚਰੁ ਮਨਾ ॥

*(ਗਉੜੀ ਮ: ੧, ਪੰਨਾ ੧੫੫)*

ਇਸੁ ਦੇਹੀ ਅੰਦਰਿ ਪੰਚ ਚੋਰ ਵਸਹਿ
ਕਾਮੁ ਕ੍ਰੋਧੁ ਲੋਭੁ ਮੋਹੁ ਅਹੰਕਾਰਾ ॥
ਅੰਮ੍ਰਿਤੁ ਲੂਟਹਿ ਮਨਮੁਖ ਨਹੀ ਬੂਝਹਿ
ਕੋਇ ਨ ਸੁਣੈ ਪੁਕਾਰਾ ॥
ਅੰਧਾ ਜਗਤੁ ਅੰਧੁ ਵਰਤਾਰਾ ਬਾਝੁ ਗੁਰੂ ਗੁਬਾਰਾ ॥੨॥

*(ਸੋਰਠਿ ਮ: ੩, ਪੰਨਾ ੬੦੦)*

ਇਸੁ ਤਨ ਮਨ ਮਧੇ ਮਦਨ ਚੋਰ ॥
ਜਿਨਿ ਗਿਆਨ ਰਤਨੁ ਹਿਰਿ ਲੀਨ ਮੋਰ ॥
ਮੈ ਅਨਾਥੁ ਪ੍ਰਭ ਕਹਉ ਕਾਹਿ ॥
ਕੋ ਕੋ ਨ ਬਿਗੂਤੋ ਮੈ ਕੋ ਆਹਿ ॥੧॥

*(ਬਸੰਤੁ ਬਾਣੀ ਕਬੀਰ ਜੀ, ਪੰਨਾ ੧੧੯੪)*

ਇਸ ਤੋਂ ਆਦਿ ਹੋਰ ਭੀ ਬਹੁਤ ਉਦਾਹਰਣ ਬਾਣੀ ਦੁਆਰੇ ਮਿਲਦੇ ਹਨ ਕਿ ਇਸ ਮਨੁੱਖੀ ਮਨ ਨੂੰ ਭਰਮਾਉਣ ਵਾਲੇ, ਭਟਕਾਉਣ ਵਾਲੇ ਅਨੇਕਾਂ ਵਿਕਾਰ ਹਨ, ਜਿਨ੍ਹਾਂ ਤੋਂ ਬਚਣ ਲਈ ਗੁਰਮੁਖਾਂ ਨੇ ਕੇਵਲ ਇਕੋ ਹੀ ਸਾਧਨ ਗੁਰੂ ਦੀ ਸਾਧ ਸੰਗਤ ਨੂੰ ਹੀ ਮੰਨਿਆ ਹੈ, ਇਸੇ ਲਈ ਉਨ੍ਹਾਂ ਨੇ ਆਪਣਾ ਨਿਸਚਾ ਦਰਸਾਇਆ ਹੈ, ਜਿਵੇਂ ਕਿ :

ਬਿਸਰਿ ਗਈ ਸਭ ਤਾਤਿ ਪਰਾਈ ॥
ਜਬ ਤੇ ਸਾਧ ਸੰਗਤਿ ਮੋਹਿ ਪਾਈ ॥੧॥ ਰਹਾਉ ॥
ਨਾ ਕੋ ਬੈਰੀ ਨਹੀ ਬਿਗਾਨਾ
ਸਗਲ ਸੰਗਿ ਹਮ ਕਉ ਬਨਿ ਆਈ ॥੧॥
ਜੋ ਪ੍ਰਭ ਕੀਨੋ ਸੋ ਭਲ ਮਾਨਿਓ
ਏਹ ਸੁਮਤਿ ਸਾਧੂ ਤੇ ਪਾਈ ॥੨॥

*(ਕਾਨੜਾ ਮ: ੫, ਪੰਨਾ ੧੨੯੯)*

ਇਸ ਲਈ ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਅੰਕਤ ਕਰਨ ਦਾ ਯਤਨ ਕੀਤਾ ਹੈ ਕਿ ਮਨੁੱਖ ਨੂੰ ਸਮ-ਦ੍ਰਿਸ਼ਟੀ ਪ੍ਰਾਪਤ ਕਰਨ ਲਈ ਕੇਵਲ ਸਾਧ ਸੰਗਤ ਹੀ ਹੈ, ਜਿਵੇਂ ਕਿ :

**ਪੂਰਨ ਬ੍ਰਹਮ ਸਮ ਦੇਖਿ ਸਮਦਰਸੀ ਹੁਇ,**
**ਅਕਥ ਕਥਾ ਬੀਚਾਰ ਹਾਰਿ ਮੋਨਿ ਧਾਰੀ ਹੈ ॥**

***ਅਰਥ :***

(ਇਹ ਸਾਧ ਸੰਗਤ ਦਾ ਹੀ ਸਦਕਾ ਹੈ ਕਿ ਗੁਰਮੁਖਾਂ ਨੇ) ਪੂਰਨ ਬ੍ਰਹਮ ਨੂੰ 'ਸਮ'—ਇਕ ਸਮ ਸਾਰੇ ਰਮਿਆ ਤੱਕ ਕੇ ਸਮ-ਦਰਸ਼ੀ ਹੋ ਗਏ ਹਨ, ਤੇ ਅਕੱਥ ਕਹਾਣੀ ਦੇ ਮਰਮ ਨੂੰ ਵੀਚਾਰ (ਸਮਝ ਕੇ) ਮਨ ਅੰਦਰ ਹਾਰ ਧਾਰਨ ਕਰ ਲਈ ਹੈ, ਭਾਵ ਮਨ ਦੀਆਂ ਹਠ-ਧਰਮੀਆਂ (ਐਸੇ ਗੁਰਮੁਖਾਂ ਨੇ) ਤਿਆਗ ਦਿੱਤੀਆਂ ਹਨ।

**ਹੋਨਹਾਰ ਹੋਇ ਤਾਂ ਤੇ ਆਸਾ ਤੇ ਨਿਰਾਸ ਭਏ,**
**ਕਾਰਨ ਕਰਨ ਪ੍ਰਭੁ ਜਾਨਿ ਹਉਮੈ ਮਾਰੀ ਹੈ ॥**

***ਅਰਥ:***

(ਗੁਰਮੁਖਾਂ ਦਾ ਨਿਸਚਾ ਹੈ ਕਿ ਵਾਹਿਗੁਰੂ ਨੇ ਜੋ ਕੁਛ ਥਾਪ ਰਖਿਆ ਹੈ, ਉਹ) ਹੋਣਹਾਰ ਹੋ ਕੇ ਹੀ ਰਹਿਣੀ ਹੈ, ਇਸ ਕਰਕੇ ਆਸਾਂ (ਉਮੀਦਾਂ ਧਾਰ ਰੱਖਣ ਵੱਲੋਂ) ਨਿਰਾਸ ਹੋ ਗਏ ਹਨ ਅਤੇ ਸਰਬ-ਸ਼ਕਤੀਮਾਨ ਪ੍ਰਮੇਸ਼ਰ ਹੀ ਕਰਨ ਕਾਰਨ ਹੈ, ਐਸਾ ਸਮਝ ਕੇ 'ਮੈ ਕਰਤਾ'—ਪੁਣੇ ਵਾਲੀ ਹਉਮੈ ਨੂੰ (ਭੀ ਉਨ੍ਹਾਂ ਨੇ) ਮਾਰ ਦਿੱਤਾ ਹੈ।

**ਸੂਖਮ ਸਥੂਲ ਓਅੰਕਾਰ ਕੈ ਅਕਾਰ ਹੁਇ,**
**ਬ੍ਰਹਮ ਬਿਬੇਕ ਬੁਧਿ ਭਏ ਬ੍ਰਹਮਚਾਰੀ ਹੈ ॥**

***ਅਰਥ :***

(ਉਹ ਇਉਂ ਹੀ ਨਿਸਚਾ ਕਰਦੇ ਹਨ ਕਿ) ਵਾਹਿਗੁਰੂ ਦੇ ਸ਼ਬਦ ਬ੍ਰਹਮ ਓਅੰਕਾਰ ਤੋਂ ਸਾਰੇ ਸਥੂਲ (ਦ੍ਰਿਸ਼ਟਮਾਨ) ਅਰੁ ਸੂਖਮ (ਅਦ੍ਰਿਸ਼ਟ) ਪਦਾਰਥ ਉਪਜੇ ਹੋਏ ਹਨ (ਤੇ ਉਸੇ ਦੇ ਅਧਾਰ 'ਤੇ ਇਸਥਿਤ ਰਹਿ, ਉਸੇ ਵਿਖੇ ਓੜਕ ਨੂੰ ਲੀਨ ਹੋ ਜਾਣੇ ਹਨ)। ਐਸਾ 'ਬ੍ਰਹਮ ਬਿਬੇਕ'—ਅਨੇਕਾਂ ਵਿਚ ਇਕ ਮਾਤ੍ਰ ਬ੍ਰਹਮ ਸੱਤਾ ਦੇ ਹੀ 'ਬੁਧਿ'—ਬੁਝਨਹਾਰੇ ਹੋ ਕੇ 'ਬ੍ਰਹਮਚਾਰ'—ਬ੍ਰਹਮ ਵਿਖੇ ਵਰਤਣ ਵਾਲੇ ਬਣ ਗਏ ਹਨ।

**ਬਟ ਬੀਜ ਕੋ ਬਿਥਾਰ**
**ਬ੍ਰਹਮ ਕੈ ਮਾਇਆ ਛਾਇਆ,**

**ਗੁਰਮੁਖਿ ਏਕ ਟੇਕ**
**ਦੁਬਿਧਾ ਨਿਵਾਰੀ ਹੈ ॥੪੫੮॥**

***ਅਰਥ :***

(ਗੁਰਮੁਖਾਂ ਦਾ ਨਿਸਚਾ ਹੈ ਕਿ ਜਿਸ ਪ੍ਰਕਾਰ) ਬੋਹੜ ਦੇ ਬੀਜ ਦੀ ਓਟ ਲੈ ਕੇ (ਧਰਤੀ) ਇਤਨਾ ਵਿਸਥਾਰ ਕਰ ਦਿੰਦੀ ਹੈ, ਤੇ ਸਭ ਪਸਾਰੇ ਵਿਚ ਇਕ ਮਾਤ੍ਰ ਬੀਜ ਦੀ ਹੀ ਸਤਯਾ, (ਸਿਆਣੇ ਸਮਝਿਆ ਕਰਦੇ ਹਨ), ਐਸੇ ਹੀ ਮਾਇਆ ਬ੍ਰਹਮ ਦੀ ਛਾਇਆ ਨੂੰ ਲੈ ਕੇ ਇਤਨੇ ਮਹਾਨ ਪ੍ਰਪੰਚ ਪਸਾਰੇ ਨੂੰ ਪਸਾਰਦੀ ਹੈ (ਜਿਸ ਵਿਖੇ ਕੇਵਲ ਇਕ ਮਾਤ੍ਰ ਬ੍ਰਹਮ ਦੀ ਹੀ ਸੱਤਾ ਸਮਾਨ ਰੂਪ ਤੇ ਰਮੀ ਹੋਈ ਹੈ) ਇਸ ਤਰ੍ਹਾਂ ਗੁਰਮੁਖਾਂ ਨੇ ਸਮਝ ਕੇ ਇਕੋ ਹੀ ਵਾਹਿਗੁਰੂ ਦੀ ਟੇਕ (ਓਟ) ਧਾਰ ਕੇ ਦੁਬਿਧਾ ਨੂੰ ਨਿਵਾਰਨ ਕਰ ਰੱਖਿਆ ਹੈ।੪੫੮।

***ਭਾਵਾਰਥ :*** ਇਹ ਉਚੇਰੀ ਮਾਨਸਕ ਅਵਸਥਾ ਉਨ੍ਹਾਂ ਗੁਰਮੁਖਾਂ ਦੀ ਹੀ ਹੋਇਆ ਕਰਦੀ ਹੈ, ਜਿਨ੍ਹਾਂ ਨੇ ਗੁਰੂ ਦੀ ਸਾਧ ਸੰਗਤ ਵਿਚੋਂ ਗੁਰੂ ਦੇ ਉਪਦੇਸ਼ ਨੂੰ ਸੁਣ ਕੇ ਮਨ, ਬਾਣੀ ਸਰੀਰ ਕਰਕੇ ਭਾਵਨਾ ਸਹਿਤ ਕਮਾਇਆ ਹੈ।

**ਪ੍ਰ:** ਭਾਈ ਸਾਹਿਬ ਜੀਉ! ਜਿਸ ਜਿਸ ਇਸ਼ਟ ਦਾ ਕੋਈ ਉਪਾਸ਼ਕ ਹੈ, ਫਲ ਪ੍ਰਾਪਤੀ ਤਾਂ ਸਾਰਿਆਂ ਨੂੰ ਹੀ ਹੁੰਦੀ ਹੈ, ਕਿਉਂ ਜੀ! ਕਿਸੇ ਦੇਵਤੇ ਤੇ ਗੁਰੂ ਦੀ ਉਪਾਸ਼ਨਾ ਕਰਨ ਵਿਚ ਕਿਤਨਾ ਕੁ ਅੰਤਰਾ ਹੈ, ਇਸ ਬਾਰੇ ਭੀ ਕੁਝ ਜਾਣਕਾਰੀ ਦਿਓ, ਜਿਸ ਦਾ ਸਾਨੂੰ ਭੀ ਬੋਧ ਹੋ ਸਕੇ?

**ਉ:** ਹੇ ਭਾਈਓ! ਆਨ ਕਿਸੇ ਦੇਵਤੇ ਦੀ ਉਪਾਸ਼ਨਾ ਕਿਸੇ ਉਪਾਸ਼ਕ ਨੂੰ ਨਿਜ-ਸਰੂਪ ਦੀ ਦਾਤੀ ਨਹੀਂ, ਉਸ ਨੂੰ ਤਾਂ ਓਹੀ ਹੀ ਫਲ ਮਿਲ ਸਕਦਾ ਹੈ ਜੋ ਕਿਸੇ ਦੇਵਤੇ ਦੀ ਪੁਰੀ ਵਿਚ ਹੈ, ਉਹ ਫਲ ਭੀ ਸਦੀਵੀ-ਕਾਲ ਰਹਿਣ ਵਾਲਾ ਨਹੀਂ ਹੈ, ਸਮਾਂ ਪਾ ਕੇ ਨਾਸ ਹੋ ਜਾਣ ਵਾਲਾ ਹੈ। ਪਰ ਸਤਿਗੁਰੂ ਜੀ ਸਿੱਖ ਨੂੰ ਉਹ ਫਲ ਦੇਂਦੇ ਹਨ ਜਿਸਦਾ ਸਦਕਾ ਉਸਨੂੰ ਨਿਜ-ਸਰੂਪ ਦੀ ਲੱਖਿਅਤਾ ਕਰਵਾ ਦੇਂਦੇ ਹਨ, ਭਾਵ ਅਕਾਲ ਪੁਰਖ ਦਾ ਸਰੂਪ ਬਣਾ ਦੇਂਦੇ ਹਨ, ਅਰਥਾਤ ਜਿਨ੍ਹਾਂ ਨੂੰ ਕੋਈ ਭੀ ਨਹੀਂ ਝੱਲ ਸਕਦਾ, ਗੁਰੂ ਜੀ ਉਨ੍ਹਾਂ ਨੂੰ ਭੀ ਸ਼ਰਨ ਵਿਚ ਲੈਂਦੇ ਹਨ ਉਨ੍ਹਾਂ ਨੂੰ ਹੀ ਸ਼੍ਰੋਮਣੀ ਪਦਵੀ ਬਖ਼ਸ਼ ਦੇਂਦੇ ਹਨ, ਜੋ ਸਿੱਖ ਗੁਰੂ ਦੀ ਰਜ਼ਾ ਵਿਚ ਰਹਿੰਦੇ ਹਨ, ਉਨ੍ਹਾਂ ਨੂੰ ਪਾਤਸ਼ਾਹਾਂ ਦਾ ਭੀ ਸ਼੍ਰੋਮਣੀ ਪਾਤਸ਼ਾਹ ਸਥਾਪਨ ਕਰ ਦੇਂਦੇ ਹਨ, ਜਿਵੇਂ ਕਿ :

ਸੋ ਪਾਤਿਸਾਹੁ ਸਾਹਾ ਪਾਤਿਸਾਹਿਬੁ
ਨਾਨਕ ਰਹਣੁ ਰਜਾਈ ॥੧॥ *(ਆਸਾ ਮ: ੧, ਪੰਨਾ ੯)*

ਉਨ੍ਹਾਂ ਦੀ ਭਾਵੇਂ ਬਾਹਰੋਂ ਸ਼ਕਲ ਤਾਂ ਬਦਲ ਜਾਂਦੀ, ਪਰ ਅੰਦਰੋਂ ਉਨ੍ਹਾਂ ਨੂੰ ਸਰੂਪ ਦੀ ਲਖਤਾ ਜ਼ਰੂਰ ਹੋ ਜਾਂਦੀ ਹੈ। ਸੋ, ਮੈਂ ਭੀ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਅਲੰਕਾਰ ਦ੍ਵਾਰੇ ਅੰਕਤ ਕਰਨ ਦਾ ਯਤਨ ਕੀਤਾ ਹੈ :

**ਜੈਸੇ ਤਉ ਸਕਲ ਦ੍ਰੁਮ ਆਪਨੀ ਆਪਨੀ ਭਾਂਤਿ,**
**ਚੰਦਨੁ ਚੰਦਨ ਕਰੈ ਸਰਬ ਤਮਾਲ ਕਉ ॥**

***ਪਦ ਅਰਥ :*** 'ਦ੍ਰੁਮ'—ਦਰੱਖ਼ਤ। 'ਤਮਾਲ'—ਦਰੱਖ਼ਤ। ਕੰਚਨ—ਸੋਨਾ।

***ਅਰਥ :***

ਜਿਸ ਤਰ੍ਹਾਂ ਅਸੀਂ ਵੇਖਦੇ ਹਾਂ ਕਿ ਸਾਰੇ ਬੂਟੇ ਰਹਿੰਦੇ ਆਪੋ ਆਪਣੀ ਤਰ੍ਹਾਂ ਦੇ ਰੂਪ ਵਿਚ ਹੀ ਹਨ, ਪਰ ਉਂਝ ਚੰਦਨ ਉਨ੍ਹਾਂ ਸਾਰਿਆਂ ਬ੍ਰਿਛਾਂ ਨੂੰ ਚੰਦਨ ਬਣਾ ਲਿਆ ਕਰਦਾ ਹੈ। (ਐਸੇ ਹੀ ਸਤਿਗੁਰਾਂ ਨੂੰ ਮਿਲ ਕੇ ਕੋਈ ਪੁਰਖ ਦੀ ਸ਼ਕਲ ਨਹੀਂ ਵਟ ਜਾਇਆ ਕਰਦੀ, ਪਰ ਅੰਦਰੋਂ ਬਾਹਰੋਂ ਉਹ ਸਿੱਖ ਜ਼ਰੂਰ ਬਣ ਜਾਂਦੇ ਹਨ।

**ਤਾਂਬਾ ਹੀ ਸੈ ਹੋਤ ਜੈਸੇ ਕੰਚਨ ਕਲੰਕੁ ਡਾਰੈ,**
**ਪਾਰਸ ਪਰਸਿ ਧਾਤੁ ਸਕਲ ਉਜਾਲ ਕਉ ॥**

***ਅਰਥ :***

ਜਿਸ ਤਰ੍ਹਾਂ ਨਿਹਕਲੰਕ ਬੂਟੀ ਦੇ ਪਾਇਆਂ ਤਾਂਬਾ ਹੀ ਸੋਨਾ ਬਣ ਜਾਂਦਾ ਹੈ, ਅਤੇ ਪਾਰਸ ਨੂੰ ਸਪਰਸ਼ ਕਰਕੇ ਸਾਰੀਆਂ ਧਾਤੂਆਂ ਹੀ ਉੱਜਲੇ ਭਾਵ (ਸ਼ੁੱਧ ਸੁਰਨ ਭਾਵ) ਨੂੰ ਧਾਰ ਲਿਆ ਕਰਦੀਆਂ ਹਨ।

**ਸਰਿਤਾ ਅਨੇਕ ਜੈਸੇ ਬਿਬਿਧਿ ਪ੍ਰਵਾਹ ਗਤਿ,**
**ਸੁਰਸਰੀ ਸੰਗਮ ਸਮ ਜਲ ਸੁਢਾਲ ਕਉ ॥**

***ਅਰਥ :***

ਜਿਸ ਤਰ੍ਹਾਂ ਨਦੀਆਂ ਅਨੇਕਾਂ ਹਨ ਤੇ ਉਨ੍ਹਾਂ ਦੇ ਪ੍ਰਵਾਹ (ਵੱਗਣ) ਦੀ ਗਤੀ (ਚਾਲ) ਨਿਆਰੀ ਨਿਆਰੀ ਹੁੰਦੀ ਹੈ, ਪਰ ਜਦ ਉਹ ਗੰਗਾ ਦੇ ਸੰਗਮ (ਮੇਲ) ਨੂੰ ਪ੍ਰਾਪਤ ਹੋ ਕੇ (ਉਸਦੇ) ਜਲ ਨਾਲ ਸੰਮਤਾ ਧਾਰ ਲੈਣ (ਅਰਥਾਤ—ਗੰਗਾ ਰੂਪ ਹੋ ਜਾਣ) ਤਾਂ 'ਸੁਢਾਲ'—ਸਿੱਧੀ ਚਾਲ ਨੂੰ ਪ੍ਰਾਪਤ ਹੋ—ਟੇਢਿਆਂ ਵਹਿਣਾਂ ਵਾਲੀ ਵਾਦੀ ਤਿਆਗ ਕੇ (ਸਮੁੰਦਰ ਨਾਲ ਜਾ ਮਿਲਦੀਆਂ ਹਨ)।

**ਤੈਸੇ ਹੀ ਸਕਲ ਦੇਵ ਟੇਵ ਸੈ ਟਰਤ ਨਾਹਿ,**
**ਸਤਿਗੁਰ ਆਸਰਨਿ**
**ਸਰਨਿ ਅਕਾਲ ਕਉ ॥੪੫੯॥**

*ਅਰਥ :*

ਤਿਸੀ ਪ੍ਰਕਾਰ ਹੀ ਸਾਰੇ ਦੇਵ ਆਪੋ ਆਪਣੀ ਟੇਵ (ਬਾਣ) ਤੋਂ ਨਹੀਂ ਟਲਿਆ ਕਰਦੇ (ਭਾਵ ਉਹ ਆਪਣਿਆਂ ਸੇਵਕਾਂ ਨੂੰ ਆਪਣਿਆਂ ਲੋਕਾਂ ਵਿਚ ਦੀ ਪਹੁੰਚ ਤੋਂ ਵੱਧ ਕੁਛ ਨਹੀਂ ਦੇ ਸਕਿਆ ਕਰਦੇ), ਇਹ ਕੇਵਲ ਸਤਿਗੁਰ ਹੀ ਹਨ, ਜੋ ਅਸ਼ਰਨਾਂ ਨੂੰ ਭੀ ਸ਼ਰਨ ਦੇ ਕੇ (ਆਪਣੀ ਸੰਗਤ ਵਿਚ ਲੈ ਕੇ) ਅਕਾਲ ਪੁਰਖੀ ਪਦ ਨੂੰ ਪ੍ਰਾਪਤ ਕਰ ਦੇਂਦੇ ਹਨ।੪੫੯।

***ਭਾਵਾਰਥ :*** ਸਿੱਖ ਦੀ ਉਹ ਅਵਸਥਾ ਹੋ ਜਾਂਦੀ ਹੈ, ਜਿਵੇਂ ਗੁਰੂ ਫ਼ੁਰਮਾਨ ਹੈ :

ਸੂਰਜ ਕਿਰਣਿ ਮਿਲੇ ਜਲ ਕਾ ਜਲੁ ਹੂਆ ਰਾਮ ॥
ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ ॥
ਬ੍ਰਹਮੁ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ ॥
ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀ ਜਾਣੀਐ ॥
ਆਪਿ ਕਰਤਾ ਆਪਿ ਭੁਗਤਾ ਆਪਿ ਕਾਰਣੁ ਕੀਆ ॥
ਬਿਨਵੰਤਿ ਨਾਨਕ ਸੇਈ ਜਾਣਹਿ
ਜਿਨ੍ਹੀ ਹਰਿ ਰਸੁ ਪੀਆ ॥੪॥੨॥

*(ਬਿਲਾਵਲੁ ਮ: ੫, ਪੰਨਾ ੮੪੬)*

ਪ੍ਰ: ਭਾਈ ਸਾਹਿਬ ਜੀਉ ! ਕਈ ਲੋਕ ਐਸੇ ਭੀ ਵੇਖਣ ਵਿਚ ਆਉਂਦੇ ਹਨ, ਜੋ ਗੁਰੂ ਦੀ ਉੱਚੀ ਤੇ ਸੁੱਚੀ ਸੇਵਾ ਨੂੰ ਤਿਆਗ ਕੇ ਦੇਵੀ ਦੇਵਤਿਆਂ ਦੀ ਸੇਵਾ ਕਰਨ ਵਲੋਂ ਪਰਚ ਜਾਂਦੇ ਹਨ, ਕਿਉਂ ਜੀ ! ਉਨ੍ਹਾਂ ਲੋਕਾਂ ਦੀ ਐਸੀ ਨੀਵੀਂ ਰੁਚੀ ਕਿਉਂ ਹੈ, ਦੱਸੋਗੇ ਇਸਦਾ ਅਸਲ ਕਾਰਨ ਕੀ ਹੈ ?

ਉ: ਹੇ ਭਾਈਓ ! ਮੈਂ ਤਾਂ ਐਸੇ ਲੋਕਾਂ ਨੂੰ ਜੋ ਗੁਰੂ ਨੂੰ ਤਿਆਗ ਕੇ ਦੇਵ-ਸੇਵਾ ਵਿਚ ਪਰਚਦੇ ਹਨ ਇਉਂ ਹੀ ਅਨੁਭਵ ਕਰਦਾ ਹਾਂ, ਜਿਵੇਂ ਕਿ ਕਿਸੇ ਉੱਤਮ ਸ਼ੈ ਸ਼ਹਿਦ ਜਾਂ ਚੰਨਣ ਨੂੰ ਤਿਆਗ ਕੇ ਮਲੀਨ ਸ਼ੈ ਮਲ ਦੀ ਰੁਚੀ ਕਰਨੀ ਹੈ। ਇਸੇ ਭਾਵ ਨੂੰ ਮੈਂ ਗੁਰਮਤ ਤੋਂ ਪ੍ਰੇਰਨਾ ਲੈ ਕੇ ਕੁਝ ਉਦਾਹਰਣਾਂ ਦੁਆਰੇ ਚੰਦ ਸਤਰਾਂ ਵਿਚ ਅੰਕਤ ਕਰਨ ਦਾ ਯਤਨ ਕੀਤਾ ਹੈ, ਜਿਵੇਂ ਕਿ :

**ਗਿਰਗਟ ਕੈ ਰੰਗ ਕਮਲ ਸਮੇਹ ਬਹੁ,**
**ਬਨੁ ਬਨੁ ਡੋਲੈ ਕਊਆ ਕਹਾਂ ਧਉਸ ਵਾਨ ਹੈ ॥**

*ਅਰਥ :*

(ਅਸੀ ਵੇਖਦੇ ਹਾਂ ਕਿ) 'ਸਮੇਹ'—ਸਮ+ਇਹ ਸਰੀਖਾ ਇਹ 'ਗਿਰਗਟ'—ਕਿਰਲੇ ਦਾ ਰੰਗ ਕਮਲ (ਕੌਲ ਫੁਲ) ਸਮ—ਸਰੀਖਾ ਹੁੰਦਾ ਹੈ, (ਪਰ) ਇਹ 'ਬਹੁ'—ਬਹੁਤੇ (ਰੰਗ ਆਪਣੇ ਉਪਰ ਪਲਟਨ ਵਾਲਾ ਹੋਣ ਕਰਕੇ ਓਸ ਵਾਂਗੂੰ ਆਦਰ ਨਹੀਂ ਪਾ ਸਕਦਾ) ਅਰੁ ਕਾਂ ਬਨੁ ਬਨੁ (ਜੰਗਲ ਪਰ ਜੰਗਲ) ਕਾਂ ਕਾਂ ਕਰਦਾ ਫਿਰਦਾ ਹੈ, 'ਕਹਾ ਧਉਸ ਵਾਨ'—ਪਰ ਐਸਾ ਕਰਨ ਨਾਲ ਮੀਰ ਸ਼ਿਕਾਰੀ ਵਾਂਗੂੰ ਲਲਕਾਰਾਂ ਮਾਰਣ ਵਾਲਾ (ਰਾਜ ਕਰਮਚਾਰੀ) ਤਾਂ ਨਹੀਂ ਹੋ ਜਾਂਦਾ।

**ਘਰ ਘਰ ਫਿਰਤ ਮੰਜਾਰ ਅਹਾਰ ਪਾਵੈ,**
**ਬੇਸ੍ਵਾ ਬਿਸਨੀ ਅਨੇਕ ਸਤੀ ਨ ਸਮਾਨ ਹੈ ॥**

*ਅਰਥ :*

(ਹੋਰ ਸੁਣੋ, ਜਿਵੇਂ) ਘਰ ਘਰ ਵਿਖੇ ਫਿਰ ਫਿਰ ਕੇ ਅਹਾਰ ਪੌਣ ਨਾਲ 'ਮਜਾਰ'—ਬਿੱਲਾ (ਭਿਖਯੂ ਅਤੀਤ) ਸਮਾਨ ਤਾਂ ਨਹੀਂ ਸਨਮਾਨ ਪਾ ਸਕਦਾ, ਤੇ ਅਧਿਕ ਵਿਖਜ ਬਜਸਨ ਦੇ ਅਧੀਨ ਹੋਈ ਕੋਈ ਵੇਸਵਾ (ਅਨੰਨ ਮਨ ਨਾਲ ਕਾਮੀ ਪੁਰਖ ਨੂੰ ਚਿਤਵਦੀ—ਧਿਆਉਂਦੀ) ਸਤੀ (ਸਤਵੰਤੀ) ਦੇ ਸਮਾਨ ਤਾਂ ਨਹੀਂ ਹੋ ਸਕਦੀ।

**ਸਰ ਸਰ ਭ੍ਰਮਤ ਨ ਮਿਲਤ ਮਰਾਲ ਮਾਲ,**
**ਜੀਵ ਘਾਤ ਕਰਤ ਨ ਮੋਨੀ ਬਗੁ ਧਿਆਨ ਹੈ ॥**

*ਅਰਥ :*

(ਜਿਵੇਂ ਕੋਈ) ਸਰੋਵਰ ਸਰੋਵਰ ਉਪਰ ਭਟਕਦਿਆਂ 'ਮਰਾਲ ਮਾਲ'—ਹੰਸਾਂ ਦੀ ਡਾਰ ਤਾਂ ਨਹੀਂ ਮਿਲ ਪੈਣੀ, ਅਤੇ ਜੀਵਘਾਤ ਕਰਨ ਖ਼ਾਤਰ ਮੋਨ ਸਾਧ ਕੇ ਬਗਲੇ ਨੂੰ ਧਿਆਨੀ ਦੀ ਪਦਵੀ ਨਹੀਂ ਪ੍ਰਾਪਤ ਹੋ ਜਾਣੀ।

**ਬਿਨੁ ਗੁਰਦੇਵ ਸੇਵ ਆਨ ਦੇਵ ਸੇਵਕ ਹੁਇ,**
**ਮਾਖੀ ਤਿਆਗਿ ਚੰਦਨ**
**ਦੁਰਗੰਧਿ ਅਸਥਾਨ ਹੈ ॥੪੬੦॥**

*ਅਰਥ :*

ਇਸੇ ਤਰ੍ਹਾਂ ਸਤਿਗੁਰੂ ਦੇਵ ਦੀ ਸੇਵਾ ਬਿਨਾਂ ਹੋਰ ਹੋਰ ਇਸ਼ਟ ਰੂਪ ਦੇਵੀ ਦੇਵਤਿਆਂ ਦੇ ਸੇਵਕ ਹੋਣ ਵਿਚ (ਮਨੁੱਖ ਜਨਮ ਦੀ ਪ੍ਰਤਿਸ਼ਟਤਾ ਕਦੇ ਭੀ ਪ੍ਰਾਪਤ ਨਹੀਂ ਹੋ ਸਕਣੀ, ਇਹ ਤਾਂ ਇਸੇ ਤਰ੍ਹਾਂ ਦੀ ਬਿਧੀ ਹੈ, ਜਿਸ ਤਰ੍ਹਾਂ ਕਿ) ਮੱਖੀ

ਚੰਦਨ ਨੂੰ ਤਿਆਗ ਕੇ ਦੁਰਗੰਧੀ ਵਾਲੇ ਟਿਕਾਣੇ ਉਪਰ ਜਾ ਬੈਠਿਆ ਕਰਦੀ ਹੈ।੪੬੦।

***ਭਾਵਾਰਥ :*** ਜੋ ਗੁਰੂ ਦਾ ਅਨਿੰਨ ਸੇਵਕ ਹੈ ਉਹ ਤਾਂ ਕਿਸੇ ਹੋਰ ਦੇਵਤੇ ਨਾਲ ਕੋਈ ਤੱਲਕ ਹੀ ਨਹੀਂ ਰਖਦਾ, ਕਿਉਂਕਿ ਉਸਨੂੰ ਗੁਰਬਾਣੀ ਦ੍ਵਾਰੇ ਇਹ ਬੋਧ ਮਿਲ ਚੁਕਾ ਹੈ ਕਿ ਇਹ ਸਾਰੇ ਦੇਵ ਦੇਵਤੇ ਉਸੇ ਨਿਰੰਕਾਰ ਦੇ ਸੇਵਕ ਹਨ। ਸੋ, ਮਾਲਕ ਨੂੰ ਛੱਡ ਕੇ ਉਸਦੇ ਸੇਵਕ ਦੀ ਸੇਵਾ ਕਰਨੀ ਕੋਈ ਸਿਆਣਪ ਨਹੀਂ ਮੰਨੀ ਜਾ ਸਕਦੀ, ਕਿਉਂਕਿ ਇਸ ਸੰਬੰਧੀ ਕਬੀਰ ਜੀ ਨੇ ਖੁਲਾਸੇ ਰੂਪ ਵਿਚ ਪ੍ਰਗਟ ਕਰ ਦਿੱਤਾ ਕਿ ਹੇ ਭਾਈ! ਇਹ ਚੰਦ ਸੂਰਜ ਆਦਿ ਸਾਰੇ ਦੇਵਤੇ ਉਸ ਪਰੀ-ਪੂਰਨ-ਪ੍ਰਮੇਸ਼ਰ ਦੇ ਅਧੀਨ ਹਨ, ਜਿਵੇਂ ਕਿ :

ਕੋਟਿ ਸੂਰ ਜਾ ਕੈ ਪਰਗਾਸ॥
ਕੋਟਿ ਮਹਾਦੇਵ ਅਰੁ ਕਬਿਲਾਸ॥
ਦੁਰਗਾ ਕੋਟਿ ਜਾ ਕੈ ਮਰਦਨੁ ਕਰੈ॥
ਬ੍ਰਹਮਾ ਕੋਟਿ ਬੇਦ ਉਚਰੈ॥੧॥
ਜਉ ਜਾਚਉ ਤਉ ਕੇਵਲ ਰਾਮ॥
ਆਨ ਦੇਵ ਸਿਉ ਨਾਹੀ ਕਾਮ॥੧॥ ਰਹਾਉ॥
ਕੋਟਿ ਚੰਦ੍ਰਮੇ ਕਰਹਿ ਚਰਾਕ॥
ਸੁਰ ਤੇਤੀਸਉ ਜੇਵਹਿ ਪਾਕ॥
ਨਵ ਗ੍ਰਹ ਕੋਟਿ ਠਾਢੇ ਦਰਬਾਰ॥
ਧਰਮ ਕੋਟਿ ਜਾ ਕੈ ਪ੍ਰਤਿਹਾਰ॥੨॥
ਪਵਨ ਕੋਟਿ ਚਉਬਾਰੇ ਫਿਰਹਿ॥
ਬਾਸਕ ਕੋਟਿ ਸੇਜ ਬਿਸਥਰਹਿ॥
ਸਮੁੰਦ ਕੋਟਿ ਜਾ ਕੈ ਪਾਨੀਹਾਰ॥
ਰੋਮਾਵਲਿ ਕੋਟਿ ਅਠਾਰਹ ਭਾਰ॥੩॥
ਕੋਟਿ ਕਮੇਰ ਭਰਹਿ ਭੰਡਾਰ॥
ਕੋਟਿਕ ਲਖਿਮੀ ਕਰੈ ਸੀਗਾਰ॥

*(ਭੈਰਉ ਕਬੀਰ ਜੀ, ਪੰਨਾ ੧੧੬੨)*

ਇਸ ਤਰ੍ਹਾਂ ਬਾਣੀ ਵਿਚ ਹੋਰ ਭੀ ਬਹੁਤ ਪ੍ਰਮਾਣ ਮਿਲਦੇ ਹਨ ਕਿ ਸਾਰੇ ਹੀ ਦੇਵੀ ਦੇਵਤੇ ਉਸੇ ਪ੍ਰਮੇਸ਼ਰ ਦੇ ਅਧੀਨ ਹਨ, ਇਸ ਲਈ ਗੁਰੂ ਦਾ ਸੇਵਕ ਗੁਰੂ ਤੇ ਪ੍ਰਮੇਸ਼ਰ ਦੀ ਪੂਜਾ ਨੂੰ ਛੱਡ ਕੇ ਹੋਰ ਕਿਸੇ ਭੀ ਦੇਵਤੇ ਦੀ ਪੂਜਾ ਨਹੀਂ ਕਰਦਾ।

**ਪ੍ਰ:** ਭਾਈ ਸਾਹਿਬ ਜੀਉ! ਵਧੇਰੇ ਵੇਖਣ ਵਿਚ ਤਾਂ ਇਉਂ ਹੀ ਆਉਂਦਾ ਹੈ ਕਿ ਗੁਰੂ ਦੇ ਸੇਵਕਾਂ ਨਾਲੋਂ ਦੇਵੀ ਦੇਵਤਿਆਂ ਦੇ ਸੇਵਕਾਂ ਦੀ ਗਿਣਤੀ ਵਧੇਰੇ ਨਜ਼ਰ ਆਉਂਦੀ ਹੈ, ਪਰ ਦੱਸੋਗੇ ਕਿ ਇਨ੍ਹਾਂ ਦੀ ਸੇਵਾ ਕਰਨ ਵਿਚ ਪਰਸਪਰ ਅੰਤਰਾ ਕੀ ਹੈ, ਤਾਕਿ ਅਸੀਂ ਭੀ ਨਿਰਸੰਦੇਹ ਹੋ ਜਾਵੀਏ?

**ਉ:** ਹੇ ਭਾਈਓ! ਜਦੋਂ ਤੁਹਾਡੇ ਇਸ ਪ੍ਰਸ਼ਨ ਦੇ ਉੱਤਰ ਦੀ ਮੰਗ ਗੁਰੂ ਗ੍ਰੰਥ ਸਾਹਿਬ ਜੀ ਤੋਂ ਕਰੀਏ, ਤਾਂ ਆਪ ਜੀ ਇਹ ਪ੍ਰੇਰਨਾ ਦੇਂਦੇ ਹਨ ਕਿ ਇਸ ਸੰਸਾਰ ਵਿਚ ਹੋਰਨਾਂ ਦੇਵਤਿਆਂ ਦੇ ਘਰ ਵਿਚ ਤੇ ਗੁਰੂ ਦਰਬਾਰ ਵਿਚ ਬਹੁਤ ਅੰਤਰਾ ਹੈ, ਭਾਵ ਦੇਵਤਿਆਂ ਦੇ ਘਰ ਵਿਚ ਗੁਣਾਂ ਦੀ ਭੀ ਕਦਰ ਨਹੀਂ, ਪਰ ਸਤਿਗੁਰਾਂ ਦੇ ਦਰਬਾਰ ਵਿਚ ਔਗੁਣਾਂ ਦੇ ਬਦਲੇ ਗੁਣ ਵਿਕੀਂਦੇ ਹਨ, ਇਸੇ ਭਾਵ ਨੂੰ ਪ੍ਰਗਟ ਕਰਨ ਲਈ ਮੈਂ ਕੁਝ ਕੁ ਪ੍ਰਤੱਖ ਉਦਾਹਰਣ ਦਰਸਾਏ ਹਨ, ਜਿਨ੍ਹਾਂ ਤੋਂ ਦੇਵਤੇ ਅਤੇ ਗੁਰੂ ਦੇ ਦਰਬਾਰ ਦਾ ਬਹੁਤ ਹੀ ਅੰਤਰਾ ਦਿੱਸ ਆਉਂਦਾ ਹੈ, ਜਿਵੇਂ ਕਿ :

**ਆਨ ਹਾਟ ਕੇ ਹਟੂਆ ਲੇਤ ਹੈ ਘਟਾਇ ਮੋਲ,**
**ਦੇਤ ਹੈ ਚੜ੍ਹਾਇ ਡਹਕਤ ਜੋਈ ਆਵੈ ਜੀ॥**

***ਅਰਥ :***

(ਅਸੀਂ ਪ੍ਰਤੱਖ ਵੇਖਦੇ ਹਾਂ ਕਿ) ਹੋਰਨਾਂ ਹੱਟੀਆਂ ਦੇ ਹਟਵਾਣੀਏ, ਲੈਂਦੇ ਤਾਂ ਹਨ (ਸੌਦਾ) ਮੁੱਲ ਘਟਾ ਘਟਾ ਕੇ, ਪਰ ਜਿਹੜਾ ਕੋਈ 'ਡਹਕਤ'—ਲੋੜਵੰਦ (ਖ਼ਰੀਦਾਰ) ਆ ਜਾਵੇ, ਤਾਂ ਮੁੱਲ ਚੜ੍ਹਾ ਕੇ ਦਿੱਤਾ ਕਰਦੇ ਹਨ।

**ਤਿਨ ਸੈ ਬਨਜ ਕੀਏ ਬਿੜਤਾ ਨ ਪਾਵੈ ਕੋਊ,**
**ਟੋਟਾ ਕੋ ਬਨਜ ਪੇਖਿ ਪੇਖਿ ਪਛੁਤਾਵੈ ਜੀ॥**

***ਅਰਥ :***

ਤਿਨ੍ਹਾਂ (ਐਹੋ ਜਿਹਾਂ) ਨਾਲ ਵਪਾਰ ਕੀਤਿਆਂ 'ਬਿੜਤਾ'-ਕਿਰਸੀ ਲੱਭਤ (ਖੱਟੀ) ਕਿਸੇ ਨੂੰ ਨਹੀਂ ਪ੍ਰਾਪਤ ਹੋਇਆ ਕਰਦੀ (ਜਿਹੜਾ ਕੋਈ ਸੌਦਾ ਖ਼ਰੀਦ ਬੈਠੇ) ਓੜਕ ਨੂੰ ਟੋਟੇ ਵਾਲਾ ਦੇਖ ਦੇਖ, ਪਿਆ ਮਨ ਵਿਚ ਪਛੁਤਾਇਆ ਕਰਦਾ ਹੈ।

**ਕਾਠ ਕੀ ਹਾਂਡੀ ਜੈਸੇ ਚਢੈ ਏਕੈ ਬਾਰਿ ਕੋਊ,**
**ਕਪਟ ਬਿਉਹਾਰ ਕੀਏ ਆਪਹਿ ਲਖਾਵੈ ਜੀ॥**

***ਅਰਥ :***

ਪਰ ਜਿਸ ਤਰ੍ਹਾਂ ਕਾਠ ਦੀ ਹਾਂਡੀ ਕੋਈ ਇਕੋ ਬਾਰ ਹੀ ਚੜ੍ਹਾ ਸਕਦਾ ਹੈ। ਕਪਟ ਦਾ ਵਿਹਾਰ ਆਪ ਤੇ ਆਪ ਹੀ ਪਿਆ ਲਖਾਇਆ (ਸਭ ਨੂੰ ਜਣਾਇਆ) ਕਰਦਾ ਹੈ। ਭਾਵ ਲੁਕਿਆ ਨਹੀਂ ਰਹਿ ਸਕਦਾ। (ਬੱਸ ਏਹੋ ਹਾਲ ਹੈ ਅਨ ਦੇਵਤਿਆਂ ਦੀ ਸੇਵਾ ਦਾ)।

**ਸਤਿਗੁਰ ਸਾਹ ਗੁਨ ਬੇਚ ਅਵਗੁਨ ਲੇਤ,**
**ਸੁਨਿ ਸੁਨਿ ਸੁਜਸ**
**ਜਗਤ ਉਠਿ ਧਾਵੈ ਜੀ ॥੪੬੧॥**

***ਅਰਥ :***

ਅਤੇ ਗੁਰਦੇਵ ਸਤਿਗੁਰੂ ਐਸੇ ਪੂਰਨ ਸ਼ਾਹ ਹਨ, ਜੋ ਗੁਣਾਂ ਨੂੰ ਤਾਂ ਆਪਣੇ ਪਾਸੋਂ ਵੇਚਦੇ (ਦੇਂਦੇ) ਹਨ ਤੇ ਲੈਂਦੇ ਹਨ (ਮੁੱਲ ਵਜੋਂ) ਸਿੱਖ ਖ਼ਰੀਦਾਰ ਦੇ ਔਗੁਣਾਂ ਨੂੰ, ਜਿਸ ਕਰਕੇ ਉਨ੍ਹਾਂ ਦਾ ਸੁਜਸ (ਸੁਕੀਰਤੀ) ਸੁਣ ਸੁਣ ਕੇ ਸਾਰਾ ਜਗਤ ਹੀ ਉਨ੍ਹਾਂ ਵੱਲ ਉਠ ਉਠ ਦੌੜਿਆ ਆਉਂਦਾ ਹੈ।੪੬੧।

***ਭਾਵਾਰਥ :*** ਦੂਸਰੇ ਮਤਾਂ ਵਾਲੇ ਕਿਸੇ ਜਗਿਆਸੂ (ਰੱਬੀ-ਢੂੰਢਾਊ) ਨੂੰ ਦੇਖਦੇ ਦੀਖਿਆ ਲੈਣ ਮਾਤ੍ਰ 'ਤੇ ਹੀ ਬੜੇ ਬੜੇ ਰਿਧੀਆਂ ਸਿਧੀਆਂ ਵਾ ਰੱਬੀ ਚਮਤਕਾਰਾਂ ਆਦਿ ਦੀ ਪ੍ਰਾਪਤੀ ਦੇ ਦਮਗਜੇ ਮਾਰ ਮਾਰ ਕੇ ਅਧਿਕਾਰੀ ਨੂੰ ਪਹਿਲੋਂ ਫਸਾ ਲਿਆ ਕਰਦੇ ਹਨ, ਪਰ ਜਦ ਵਿਚਾਰਾ ਜਾਲ ਵਿਚ ਆਣ ਕੇ ਦੀਖਿਆ ਗ੍ਰਹਿਣ ਕਰ ਲੈਂਦਾ ਹੈ, ਪਿਛੋਂ ਉਹੀ ਗਊਆਂ ਚਾਰਣੀਆਂ ਤੇ ਮਾਇਕ ਧੰਦਿਆਂ ਦੇ ਗੋਰਖ ਧੰਦੇ ਉਸਦੇ ਅੱਗੇ ਸੁੱਟ ਦਿੱਤੇ ਜਾਇਆ ਕਰਦੇ ਹਨ।

ਸੋ, ਇਸ ਲਈ ਜਿਤਨਾ ਚਿਰ ਕਿਸੇ ਨੂੰ ਚੰਗੀ ਤਰ੍ਹਾਂ ਪਰਖ ਨਾ ਲਿਆ ਜਾਵੇ ਉਤਨਾ ਚਿਰ ਕਿਸੇ ਮਾਇਆ ਦੇ ਖ਼ੁਦ ਚਕ੍ਰ ਵਿਚ ਉਲਝੇ ਹੋਏ ਨੂੰ ਆਗੂ ਨਹੀਂ ਬਣਾ ਲੈਣਾ ਚਾਹੀਦਾ, ਕਿਉਂਕਿ ਉਸਦੀ ਭੀ ਇਹੋ ਦਸ਼ਾ ਹੁੰਦੀ ਹੈ, ਜਿਵੇਂ ਕਿ ਬਾਣੀ ਦਾ ਫ਼ੁਰਮਾਨ ਹੈ ਕਿ :

ਆਪੁ ਡੁਬੇ ਚਹੁ ਬੇਦ ਮਹਿ ਚੇਲੇ ਦੀਏ ਬਹਾਇ ॥੧੦੪॥
*(ਪੰਨਾ ੧੩੭੦)*

ਭਾਵ ਉਹ ਆਪ ਤਾਂ ਚੌਹਾਂ ਵੇਦਾਂ ਦੇ ਕਰਮ-ਕਾਂਡ ਵਿਚ ਉਲਝੇ ਹੋਏ ਰੁੜ੍ਹੇ ਜਾ ਰਹੇ ਹਨ, ਪਰ ਨਾਲ ਹੀ ਚੇਲਿਆਂ ਨੂੰ ਭੀ ਬਹਾ ਰਹੇ ਹਨ।

**ਪ੍ਰ:** ਭਾਈ ਸਾਹਿਬ ਜੀਉ! ਜਿਵੇਂ ਅਸੀਂ ਪ੍ਰਤੱਖ ਹੀ ਵੇਖਦੇ ਹਾਂ ਕਿ ਹਰ ਮਜ਼੍ਹਬ ਦੇ ਧਰਮ ਮੰਦਰਾਂ ਵਿਚ ਆਪੋ ਆਪਣੇ ਦੇਵਤਿਆਂ ਦੀਆਂ ਮੂਰਤਾਂ ਲੈ ਲੈ ਕੇ ਪੂਜਨਾ ਕੀਤੀ ਜਾਂਦੀ ਹੈ, ਪਰ ਜਿਸ ਤਰ੍ਹਾਂ ਕੁਰਾਨ, ਪੁਰਾਨ, ਗੀਤਾ ਆਦਿ ਪੁਸਤਕਾਂ ਤੋਂ ਤਾਂ ਉਨ੍ਹਾਂ ਨੂੰ ਪੜ੍ਹਨ ਦੁਆਰੇ ਕੁਝ ਨਾ ਕੁਝ ਸਿਖਿਆ ਦਾਇਕ ਪ੍ਰੇਰਨਾ ਮਿਲਦੀ ਹੈ, ਕਿਉਂ ਜੀ! ਜੋ ਪੱਥਰ ਦੀਆਂ ਸ਼ਿਵ ਲਿੰਗ ਆਦਿ ਮੂਰਤਾਂ ਦਾ ਪੂਜਨ ਕੀਤਾ ਜਾਂਦਾ ਹੈ, ਇਸ ਤੋਂ ਕੀ ਫਲ ਪ੍ਰਾਪਤ ਹੁੰਦਾ ਹੈ, ਇਸ ਬਾਰੇ ਆਪ ਜੀ ਕੀ ਵੀਚਾਰ ਦੇਣਾ ਚਾਹੋਗੇ, ਜਾਣਕਾਰੀ ਦਿਓ ਤਾਕਿ ਅਸੀਂ ਭੀ ਨਿਰਸੰਦੇਹ ਹੋ ਜਾਈਏ?

**ਉ:** ਹੇ ਭਾਈਓ! ਇਸ ਬਾਰੇ ਮੇਰੇ ਆਪਣੇ ਵੀਚਾਰ ਤਾਂ ਕੁਝ ਨਹੀਂ, ਪਰ ਜੋ ਇਸ ਸੰਬੰਧ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਫ਼ੁਰਮਾਨ ਹੈ, ਉਹ ਸੱਚਾਈ-ਭਰੀ ਪ੍ਰੇਰਨਾ ਮੈਂ ਆਪ ਜੀ ਨੂੰ ਕਹਿ ਦੇਣਾ ਜ਼ਰੂਰ ਚਾਹੁੰਦਾ ਹਾਂ ਕਿ ਪੱਥਰਾਂ ਦੀ ਪੂਜਾ ਕਰਨ ਨਾਲ ਮਨੁੱਖ ਦੀ ਕਲਿਆਣ ਤਾਂ ਨਹੀਂ ਹੋ ਸਕਦੀ, ਪਰ ਉਹ ਪੱਥਰ ਜ਼ਰੂਰ ਬਣ ਸਕਦਾ ਹੈ, ਜਿਵੇਂ ਕਿ (ਜੈਸਾ ਸੇਵੇ ਤੈਸਾ ਹੋਇ) ਕਿਉਂਕਿ ਪੱਥਰਾਂ ਨੂੰ ਜੋ ਪ੍ਰਮੇਸ਼ਰ ਮੰਨਣ ਵਾਲੇ ਜਾਂ ਬਾਰ-ਬਾਰੇ ਨਮਸਕਾਰਾਂ ਕਰਨ ਵਾਲੇ ਹਨ, ਉਨ੍ਹਾਂ ਬਾਰੇ ਗੁਰਬਾਣੀ ਵਿਚ ਇਉਂ ਫ਼ੁਰਮਾਨ ਆਇਆ ਹੈ, ਜਿਵੇਂ ਕਿ :

ਜੋ ਪਾਥਰ ਕਉ ਕਹਤੇ ਦੇਵ ॥
ਤਾ ਕੀ ਬਿਰਥਾ ਹੋਵੈ ਸੇਵ ॥
ਜੋ ਪਾਥਰ ਕੀ ਪਾਂਈ ਪਾਇ ॥
ਤਿਸ ਕੀ ਘਾਲ ਅਜਾਂਈ ਜਾਇ ॥੧॥
ਠਾਕੁਰੁ ਹਮਰਾ ਸਦ ਬੋਲੰਤਾ ॥
ਸਰਬ ਜੀਆ ਕਉ ਪ੍ਰਭੁ ਦਾਨੁ ਦੇਤਾ ॥੧॥ਰਹਾਉ॥
ਅੰਤਰਿ ਦੇਉ ਨ ਜਾਨੈ ਅੰਧੁ ॥
ਭ੍ਰਮ ਕਾ ਮੋਹਿਆ ਪਾਵੈ ਫੰਧੁ ॥
ਨ ਪਾਥਰੁ ਬੋਲੈ ਨਾ ਕਿਛੁ ਦੇਇ ॥
ਫੋਕਟ ਕਰਮ ਨਿਹਫਲ ਹੈ ਸੇਵ ॥੨॥
ਜੇ ਮਿਰਤਕ ਕਉ ਚੰਦਨੁ ਚੜਾਵੈ ॥
ਉਸ ਤੇ ਕਹਹੁ ਕਵਨ ਫਲ ਪਾਵੈ ॥
ਜੇ ਮਿਰਤਕ ਕਉ ਬਿਸਟਾ ਮਾਹਿ ਰੁਲਾਈ ॥
ਤਾਂ ਮਿਰਤਕ ਕਾ ਕਿਆ ਘਟਿ ਜਾਈ ॥੩॥
ਕਹਤ ਕਬੀਰ ਹਉ ਕਹਉ ਪੁਕਾਰਿ ॥
ਸਮਝਿ ਦੇਖੁ ਸਾਕਤ ਗਾਵਾਰ ॥
ਦੂਜੈ ਭਾਇ ਬਹੁਤੁ ਘਰ ਗਾਲੇ ॥
ਰਾਮ ਭਗਤ ਹੈ ਸਦਾ ਸੁਖਾਲੇ ॥੪॥੪॥੧੨॥
*(ਮ: ੫, ਪੰਨਾ ੧੧੬੦)*

ਪਾਤੀ ਤੋਰੈ ਮਾਲਿਨੀ ਪਾਤੀ ਪਾਤੀ ਜੀਉ ॥
ਜਿਸੁ ਪਾਹਨ ਕਉ ਪਾਤੀ ਤੋਰੈ ਸੋ ਪਾਹਨ ਨਿਰਜੀਉ ॥੧॥
ਭੂਲੀ ਮਾਲਨੀ ਹੈ ਏਉ ॥
ਸਤਿਗੁਰੁ ਜਾਗਤਾ ਹੈ ਦੇਉ ॥....
ਪਾਖਾਨ ਗਢਿ ਕੈ ਮੂਰਤਿ ਕੀਨੀ੍ ਦੇ ਕੈ ਛਾਤੀ ਪਾਉ ॥
ਜੇ ਏਹ ਮੂਰਤਿ ਸਾਚੀ ਹੈ ਤਉ ਗੜ੍ਹਣਹਾਰੇ ਖਾਉ ॥੩॥

ਭਾਤੁ ਪਹਿਤਿ ਅਰੁ ਲਾਪਸੀ ਕਰਕਰਾ ਕਾਸਾਰੁ॥
ਭੋਗਨਹਾਰੇ ਭੋਗਿਆ 'ਇਸੁ ਮੂਰਤਿ ਕੇ ਮੁਖ ਛਾਰੁ॥੪॥
ਮਾਲਿਨਿ ਭੂਲੀ ਜਗੁ ਭੁਲਾਨਾ ਹਮ ਭੁਲਾਨੇ ਨਾਹਿ॥
ਕਹੁ ਕਬੀਰ ਹਮ ਰਾਮ ਰਾਖੇ ਕ੍ਰਿਪਾ ਕਰਿ ਹਰਿ ਰਾਇ॥

*(ਪੰਨਾ ੪੭੯)*

ਅੰਧੇ ਗੁੰਗੇ ਅੰਧ ਅੰਧਾਰੁ॥
ਪਾਥਰੁ ਲੇ ਪੂਜਹਿ ਮੁਗਧ ਗਵਾਰ॥
ਓਹਿ ਜਾ ਆਪਿ ਡੁਬੇ ਤੁਮ ਕਹਾ ਤਾਰਣਹਾਰੁ॥੨॥

*(ਮ: ੧, ਪੰਨਾ ੫੫੬)*

ਇਸ ਤਰ੍ਹਾਂ ਦੇ ਹੋਰ ਭੀ ਬਹੁਤ ਬਾਣੀ ਵਿਚੋਂ ਉਦਾਹਰਣ ਮਿਲਦੇ ਹਨ, ਜਿਨ੍ਹਾਂ ਤੋਂ ਇਹੋ ਪ੍ਰੇਰਨਾ ਮਿਲਦੀ ਹੈ ਕਿ ਕੇਵਲ ਇਕੋ ਹੀ ਇਕ ਸਤਿਗੁਰੂ ਦੀ ਪੂਜਨਾ ਹੈ ਜੋ ਕਿ ਮਨੁੱਖ ਨੂੰ ਕਲਿਆਣ ਪ੍ਰਦਾਨ ਕਰਨ ਵਾਲੀ ਹੈ ਅਤੇ ਬਾਕੀ ਦੇਵਤਿਆਂ ਦੀ ਪੂਜਨਾ ਪੂਜਕ ਨੂੰ ਸੰਸਾਰ ਦੇ ਆਵਾਗਵਨ ਵਿਚ ਹੀ ਸਦਾ ਭਟਕਾਉਂਦੀ ਹੈ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਉਲੀਕਿਆ ਹੈ, ਜਿਵੇਂ ਕਿ :

**ਪੂਰਨ ਬ੍ਰਹਮ ਸਮਸਰਿ ਦੁਤੀਆ ਨਾਸਤਿ,**
**ਪ੍ਰਤਿਮਾ ਅਨੇਕ ਹੋਇ ਕੈਸੇ ਬਨਿ ਆਵਈ॥**

***ਅਰਥ :***

(ਜਦੋਂ ਵੀਚਾਰ-ਦ੍ਰਿਸ਼ਟੀ ਦੁਆਰੇ ਵੇਖੀਏ ਤਾਂ) ਪੂਰਨ ਬ੍ਰਹਮ ਹੀ ਇਕ ਸਮਾਨ (ਪਰੀ-ਪੂਰਨ ਰਮਿਆ ਹੋਇਆ ਹੈ) ਦੂਸਰਾ ਕੋਈ ਕੁਛ ਨਹੀਂ (ਜਿਸ ਤਰ੍ਹਾਂ ਮ੍ਰਿਤਕਾ ਧਾਤੂ ਆਦਿ ਰਚਿਤ ਮੂਰਤੀਆਂ ਕਾਰਜ ਰੂਪ ਹੋਣ ਕਰਕੇ ਇਕ ਮਾਤ੍ਰ ਕਾਰਣ ਸਰੂਪ ਹੀ ਹੁੰਦੀਆਂ ਹਨ)। ਸੋ, ਉਹ ਮਿੱਟੀ ਧਾਤੂ ਕਾਠ ਆਦਿ ਆਪਣੇ ਆਪਣੇ ਕਾਰਣ ਤੋਂ ਕਿਸ ਤਰ੍ਹਾਂ ਅਨੇਕਾਂ ਰੂਪ (ਨਿਆਰੀਆਂ ਹੋ ਸਕਦੀਆਂ ਹਨ, ਕਿਉਂਕਿ ਕਾਰਜ ਕਾਰਨ ਧੁਰ ਤੋਂ ਹੀ ਇਕ ਰੂਪ ਹੁੰਦੇ ਆਏ ਹਨ)। (ਐਸਾ ਹੀ ਪੰਜ ਤੱਤ ਰਚਿਤ ਸਮੂੰਹ ਸਰੀਰ ਆਪਣੇ ਪਰਮ ਤੱਤ ਸਰੂਪ ਪਰਮਾਤਮਾ ਕਾਰਨ ਨਾਲ ਅਭੇਦ ਹਨ)।

**ਘਟਿ ਘਟਿ ਪੂਰਨ ਬ੍ਰਹਮੁ ਦੇਖੈ ਸੁਨੈ ਬੋਲੈ,**
**ਪ੍ਰਤਿਮਾ ਮੈ ਕਾਹੇ ਨ ਪ੍ਰਗਟੁ ਹੁਇ ਦਿਖਾਵਈ॥**

***ਅਰਥ :***

(ਜਿਸ ਤਰ੍ਹਾਂ) ਸਰੀਰ ਸਰੀਰ (ਰੂਪ ਪ੍ਰਤਿਮਾਵਾਂ—ਮੂਰਤਾਂ) ਵਿਖੇ ਪੂਰਨ ਬ੍ਰਹਮ ਚੈਤੰਨ ਤੱਤ ਹੀ ਸਭ ਦਾ ਆਤਮਾ ਹੋ ਕੇ ਦੇਖਦਾ ਸੁਣਦਾ ਅਰੁ (ਸਭ ਦੇ ਅੰਦਰੀਂ) ਬੋਲ ਰਿਹਾ ਹੈ। ਇਉਂ ਜਦ ਸਰਬ-ਬਿਆਪੀ ਹੈ ਤਾਂ ਕਿਸ ਕਰਕੇ ਉਹ ਸਮੂੰਹ ਚੇਤੰਨ ਜੜ੍ਹ ਸਰੂਪ ਪ੍ਰਤਿਮਾ ਵਿਖੇ ਪ੍ਰਗਟ ਹੋ ਕੇ ਆਪ ਨੂੰ ਨਹੀਂ ਦਿਖਾ ਸਕਦਾ ?

**ਘਰ ਘਾਰ ਘਰਨਿ ਅਨੇਕ ਏਕ ਰੂਪ ਹੁਤੇ,**
**ਪ੍ਰਤਿਮਾ ਸਕਲ ਦੇਵ-ਸਥਲ ਹੁਇ ਨ ਸੁਹਾਵਈ॥**

***ਅਰਥ :***

(ਜਿਵੇਂ) ਘੜ ਘੜ ਕੇ ਘੜੀਆਂ ਵਾਂਗ ਇਕੋ ਹੀ ਮਿੱਟੀ ਆਦਿਕ ਕਾਰਨ ਇਕੋ ਹੀ ਸਰੂਪ ਤੋਂ ਇਹ ਅਨੇਕਾਂ ਮੂਰਤਾਂ (ਸਾਜੀਆਂ ਗਈਆਂ) ਹਨ, ਪਰ ਸਾਰੀਆਂ ਦੀਆਂ ਸਾਰੀਆਂ ਤਾਂ ਦੇਵ ਮੰਦਰ ਅੰਦਰ ਸੁਭਾਏਮਾਨ ਨਹੀਂ ਹੋ ਜਾਇਆ ਕਰਦੀਆਂ (ਇਵੇਂ ਹੀ ਸਮੂੰਹ ਜੜ੍ਹ ਚੇਤਨ ਰਚਨਾ ਅੰਦਰ ਪੂਰਨ ਬ੍ਰਹਮ ਦਾ ਪ੍ਰਕਾਸ਼ ਭੀ ਸਾਖਯਾਤ ਸਾਰਿਆਂ ਵਿਚ ਭਾਨ ਨਹੀਂ ਹੋਇਆ ਕਰਦਾ)।

**ਸਤਿਗੁਰ ਪੂਰਨ ਬ੍ਰਹਮ ਸਾਵਧਾਨ ਸੋਈ,**
**ਏਕ ਜੋਤਿ ਮੂਰਤਿ**
**ਜੁਗਲ ਹੁਇ ਪੁਜਾਵਈ॥੪੬੨॥**

***ਅਰਥ :***

(ਸੋ, ਇਸੇ ਪ੍ਰਕਾਰ ਇਹ ਪ੍ਰਤਿਸ਼ਟਾ) ਪੂਰਨ ਬ੍ਰਹਮ ਸਰੂਪ ਸਤਿਗੁਰਾਂ ਨੂੰ ਹੀ ਪ੍ਰਾਪਤ ਹੈ ਜੋ 'ਸਾਵਧਾਨ'—ਸਦਾ ਜਾਗਦੀ ਜੋਤ ਹਨ ਤੇ ਓਹੀ ਇਕ ਮਾਤ੍ਰ ਜੋਤੀ (ਨਿਰਗੁਣ) ਸਰੂਪ ਜੁਗਲ ਮੂਰਤੀ ਦੋਹਾਂ ਸਰੂਪਾਂ ਵਿਖੇ ਹੋ ਅਰਥਾਤ ਸਰਗੁਣ ਸਰੂਪ ਬਣ ਕੇ ਪੁਜਾ ਰਹੀ ਹੈ, ਵਾ ਉਪਦੇਸ਼ ਦੁਆਰਾ ਪੂਰਣਤਾ ਤਕ ਪੁਚਾ ਰਹੀ ਹੈ ਤੇ ਨਿਜ-ਸਰੂਪ ਨਿਰਗੁਣ ਭਾਵ ਵਿਖੇ ਟਿਕਾ ਰਹੀ ਹੈ। (ਤਾਂ ਤੇ ਹੋਰ ਪੂਜਾ ਅਰਚਨਾ ਸਭ ਪ੍ਰਕਾਰ ਦੀ ਹੀ ਤਿਆਗ ਕੇ ਇਕ ਮਾਤ੍ਰ ਸਤਿਗੁਰਾਂ ਨੂੰ ਹੀ ਸੇਵਨ ਕਰੋ—ਅਰਾਧੋ)।੪੬੨।

***ਭਾਵਾਰਥ :*** ਭਾਈ ਸਾਹਿਬ ਜੀ ਦਾ ਇਹ ਕਬਿੱਤ ਪੂਜਾ ਖੰਡਨ ਦੇ ਸੰਬੰਧ ਵਿਚ ਹੈ ਨਾ ਕਿ ਮੂਰਤੀ ਪੂਜਾ ਦੇ ਬਾਰੇ ਵਿਚ। ਕਿਉਂਕਿ ਪ੍ਰਸੰਗ ਦੇਵ ਪੂਜਾ ਵਲੋਂ ਹਟਾ ਕੇ ਸਤਿਗੁਰੂ ਦੀ ਪੂਜਾ ਵਿਖੇ ਪ੍ਰਵਿਰਤ ਕਰਨ ਦਾ ਚਲਿਆ ਆ ਰਿਹਾ ਹੈ, ਕਿਉਂਕਿ ਸਤਿਗੁਰੂ ਜੀ ਨੇ ਬਾਣੀ ਵਿਚ ਸਪਸ਼ਟ ਕਰ ਦਿੱਤਾ ਹੈ, ਜਿਵੇਂ ਕਿ :

ਬੁਤ ਪੂਜਿ ਪੂਜਿ ਹਿੰਦੂ ਮੂਏ ਤੁਰਕ ਮੂਏ ਸਿਰੁ ਨਾਈ॥
ਓਇ ਲੇ ਜਾਰੇ ਓਇ ਲੇ ਗਾਡੇ
ਤੇਰੀ ਗਤਿ ਦੁਹੂ ਨ ਪਾਈ॥੧॥

*(ਰਾਗੁ ਸੋਰਠਿ, ਪੰਨਾ ੬੫੪)*

**ਪ੍ਰ:** ਭਾਈ ਸਾਹਿਬ ਜੀਉ ! ਜੋ ਲੋਕ ਮੁਕਤੀ ਦੀ ਪ੍ਰਾਪਤੀ ਲਈ ਹੋਰ ਹੋਰ ਦੇਵੀ ਦੇਵਤਿਆਂ ਦੀ ਉਪਾਸ਼ਨਾ ਕਰਦੇ ਹਨ, ਕੀ ਉਨ੍ਹਾਂ ਲੋਕਾਂ ਨੂੰ ਮੁਕਤ ਪ੍ਰਾਪਤ ਨਹੀਂ ਹੋ ਸਕਦੀ ? ਇਸ ਬਾਰੇ ਆਪ ਜੀ ਕੀ ਕਹਿਣਾ ਚਾਹੋਗੇ, ਜਾਣਕਾਰੀ ਦਿਓ ?

**ਉ:** ਹੇ ਭਾਈਓ ! ਮੈਂ ਤਾਂ ਬਾਣੀ ਦੀ ਵੀਚਾਰ ਕਰਨ ਤੋਂ ਇਹੋ ਸੂਝ-ਬੂਝ ਹਾਸਲ ਕੀਤੀ ਹੈ ਕਿ ਮੋਖ ਦੀ ਪ੍ਰਾਪਤੀ ਕੇਵਲ ਸਤਿਗੁਰੂ ਦੇ ਚਰਨਾਂ ਕਮਲਾਂ ਵਿਖੇ ਹੀ ਪ੍ਰਾਪਤ ਹੋ ਸਕਦੀ ਹੈ, ਹਾਂ ਕਿਸੇ ਦੇਵਤੇ ਦੀ ਸੇਵਾ ਕਰਨ ਨਾਲ ਦੇਵ-ਲੋਕ ਦੇ ਸੁਖਾਂ ਦੀ ਪ੍ਰਾਪਤੀ ਤਾਂ ਹੋ ਸਕਦੀ ਹੈ ਜੋ ਸੁਖ ਸਦੀਵੀ-ਕਾਲ ਰਹਿਣ ਵਾਲੇ ਨਹੀਂ ਹਨ, ਪਰ ਅਬਿਨਾਸ਼ੀ ਸੁਖ ਦੀ ਚਾਹਤ ਕੇਵਲ ਗੁਰੂ ਦੁਆਰੇ ਹੀ ਮਿਲ ਸਕਦੀ ਹੈ, ਜੋ ਸਿੱਖ ਗੁਰੂ ਦੀ ਸ਼ਰਨ ਨੂੰ ਤਿਆਗ ਕੇ ਆਨ ਦੇਵਤਿਆਂ ਦੀ ਪੂਜਾ ਕਰਨ ਲਈ ਭਟਕਦਾ ਹੈ, ਉਨ੍ਹਾਂ ਦੀ ਦਸ਼ਾ ਜੋ ਹੁੰਦੀ ਹੈ ਉਸਨੂੰ ਮੈਂ ਬਾਣੀ ਤੋਂ ਪ੍ਰੇਰਨਾ ਲੈ ਕੇ ਚੰਦ ਸਤਰਾਂ ਵਿਚ ਅੰਕਤ ਕਰਨ ਦਾ ਯਤਨ ਕੀਤਾ ਹੈ, ਜਿਵੇਂ ਕਿ :

**ਮਾਨਸਰ ਤਿਆਗਿ ਆਨ ਸਰ ਜਾਇ ਬੈਠੇ ਹੰਸੁ,**
**ਖਾਇ ਜਲ-ਜੰਤ ਹੰਸ ਬੰਸਹਿ ਲਜਾਵਈ ॥**

*ਅਰਥ :*

(ਗੁਰੂ ਤੋਂ ਬੇਮੁਖ ਲੋਕਾਂ ਦੀ ਭੀ ਦਸ਼ਾ ਇਹੋ ਹੈ ਕਿ) ਜਿਵੇਂ ਮਾਨ ਸਰੋਵਰ ਨੂੰ ਤਿਆਗ ਕੇ ਜੇਕਰ ਹੰਸ ਹੋਰ ਸਰ ਉਪਰ ਜਾ ਬੈਠੇ, ਤਾਂ ਜਿਵੇਂ ਉਹ ਜਲ ਜੰਤੂਆਂ (ਪੁੰਗੇ ਡੱਡੀਆਂ) ਨੂੰ ਖਾ ਖਾ ਕੇ ਹੰਸਾਂ ਦੀ ਬੰਸ ਨੂੰ ਹੀ ਲੱਜਤ ਕਰਿਆ ਕਰਦਾ ਹੈ, (ਇਵੇਂ ਹੀ ਗੁਰਸਿੱਖ ਹੋ ਕੇ ਜੇਕਰ ਹੋਰ ਦੇਵ ਸਥਾਨਾਂ ਵਿਖੇ ਜਾ ਕੇ ਉਥੋਂ ਦੇ ਮੂਰਤੀ ਪਖਾਲ (ਧੋਣ) ਰੂਪ ਅੰਮ੍ਰਿਤ ਆਦਿ ਲਈ ਤਲੀਆਂ ਟੱਡਦਾ ਫਿਰੇ ਤਾਂ ਉਹ ਮਾਨੋਂ ਸਿੱਖਾਂ ਦੇ ਬੰਸ ਨੂੰ ਹੀ ਵੱਟਾ ਲਗਾਉਣਹਾਰਾ ਹੈ)।

**ਸਲਿਲ ਬਿਛੋਹ ਭਏ ਜੀਅਤ ਜਉ ਰਹੈ ਮੀਨ,**
**ਕਪਟ ਸਨੇਹ ਕੈ ਸਨੇਹੀ ਨ ਕਹਾਵਈ ॥**

*ਅਰਥ :*

ਜਲ ਦੇ ਵਿਛੋੜਾ ਹੋਇਆਂ ਜੇਕਰ ਮੱਛੀ ਜੀਉਂਦੀ ਰਹੇ, ਤਾਂ ਕਪਟ ਸਨੇਹ ਕਾਰਨ ਉਹ 'ਸਨੇਹੀ'—ਜਲ ਦੀ ਪ੍ਰੇਮਣ ਨਹੀਂ ਅਖਵਾ ਸਕਦੀ।

**ਬਿਨੁ ਘਨ ਬੂੰਦ ਜਉ ਅਨਤ ਜਲ ਪਾਨ ਕਰੈ,**
**ਚਾਤ੍ਰਿਕ ਸੰਤਾਨ ਬਿਖੈ ਲਾਛਨ ਲਗਾਵਈ ॥**

*ਅਰਥ :*

ਬਿਨਾਂ ਬੱਦਲਾਂ ਦੀ ਬੂੰਦ (ਸ੍ਵਾਂਤੀ ਬੂੰਦ) ਦੇ ਜੇਕਰ ਹੋਰਸ ਜਲ ਨੂੰ ਪਪੀਹਾ ਪੀਣ ਲਗ ਪਵੇ, ਤਾਂ ਉਹ ਪਪੀਹਿਆਂ ਦੀ ਬੰਸ ਵਿਖੇ 'ਲਾਛਨ'—ਲਾਂਛਨ (ਧੱਬਾ) ਲਗਾਵਨ ਵਾਲਾ ਹੁੰਦਾ ਹੈ।

**ਚਰਨ ਕਮਲ ਅਲਿ ਗੁਰਸਿਖ ਮੋਖ ਹੁਇ,**
**ਆਨ ਦੇਵ ਸੇਵਕ ਹੁਇ**
**ਮੁਕਤਿ ਨ ਪਾਵਈ ॥੪੬੩॥**

*ਅਰਥ :*

ਇਸੇ ਪ੍ਰਕਾਰ ਸਤਿਗੁਰੂ ਦੇ ਚਰਨ ਰੂਪ ਕਮਲਾਂ ਦੇ ਪ੍ਰੇਮੀ ਭੌਰਾ ਬਣਿਆਂ ਰਹਿ ਕੇ ਤਾਂ ਸਿੱਖ ਮੁਕਤ ਹੋ ਜਾਵੇਗਾ ਪਰ ਹੋਰਨਾਂ ਦੇਵਤਿਆਂ ਦਾ ਸੇਵਕ ਬਣ ਕੇ (ਮੰਨਣ ਵਾਲਾ ਹੋ ਕੇ) ਕਦਾਚਿਤ ਭੀ ਮੁਕਤੀ ਨੂੰ ਪ੍ਰਾਪਤ ਨਹੀਂ ਕਰ ਸਕੇਗਾ।੪੬੩।

**ਪ੍ਰ:** ਭਾਈ ਸਾਹਿਬ ਜੀਉ ! ਜੋ ਗੁਰੂ ਦਾ ਸਿੱਖ ਗੁਰੂ ਦੇ ਦੱਸੇ ਸੱਚੇ ਮਾਰਗ ਪਰ ਸਫ਼ਰ ਕਰਦਾ ਜਾ ਰਿਹਾ ਹੈ, ਕੀ ਉਸਦਾ ਭੀ ਕੋਈ ਫ਼ਰਜ਼ ਬਣਦਾ ਹੈ, ਇਸ ਬਾਰੇ ਆਪ ਜੀ ਕੀ ਕਹਿਣਾ ਚਾਹੋਗੇ, ਜਾਣਕਾਰੀ ਦਿਓ ?

**ਉ:** ਹੇ ਭਾਈਓ ! ਇਸ ਪੱਖ ਨੂੰ ਜਦੋਂ ਗੁਰਬਾਣੀ ਦੁਆਰੇ ਵੀਚਾਰ ਕਰੀਏ ਤਾਂ ਗੁਰੂ ਦਾ ਬਾਣੀ ਵਿਚ ਫ਼ੁਰਮਾਨ ਹੈ ਕਿ ਸੱਚੇ ਰੱਬੀ-ਮਾਰਗ 'ਤੇ ਸਫ਼ਰ ਕਰਨ ਵਾਲੇ ਸਿੱਖ ਦਾ ਇਹੋ ਫ਼ਰਜ਼ ਬਣਦਾ ਹੈ ਕਿ ਉਹ ਜਿਤਨਾ ਚਿਰ ਜੀਵਨ ਸਫ਼ਰ ਕਰਦਾ ਹੈ, ਉਹ ਸੱਚ ਦੇ ਮਾਰਗ ਪਰ ਟੁਰਦੇ ਰਹਿਣ ਦੀ ਪ੍ਰੇਰਨਾ ਸਾਰੀ ਲੁਕਾਈ ਨੂੰ ਹੀ ਸਦਾ ਦੇਂਦਾ ਰਵ੍ਹੇ, ਜੈਸਾ ਕਿ ਗੁਰੂ ਦਾ ਫ਼ੁਰਮਾਨ ਹੈ :

ਜਬ ਲਗੁ ਦੁਨੀਆ ਰਹੀਐ ਨਾਨਕ
ਕਿਛੁ ਸੁਣੀਐ ਕਿਛੁ ਕਹੀਐ ॥ *(ਪੰਨਾ ੬੬੧)*

ਭਾਵ ਹੈ ਕਿ ਹੇ ਸਿੱਖ ! ਜਿਤਨਾ ਚਿਰ ਤੂੰ ਦੁਨੀਆਂ ਵਿਚ ਜੀਵਨ ਗੁਜ਼ਾਰਨਾ ਹੈ ਤਾਂ ਜਦੋਂ ਭੀ ਤੈਨੂੰ ਕੋਈ ਰੱਬੀ-ਮਾਰਗ ਪਰ ਚਲਣ ਦਾ ਸੰਦੇਸ਼ ਦੇਂਦਾ ਹੈ ਤਾਂ ਤੂੰ ਸਦਾ ਹੀ ਪ੍ਰੇਮ-ਭਾਵਨਾ ਸਹਿਤ ਸੁਣਦਾ ਰਹੁ, ਪਰ ਜਦ ਕੋਈ ਤੈਥੋਂ ਸੁਣਨ ਦਾ ਸ਼ਰਧਾਵਾਨ ਹੈ ਤਾਂ ਉਸਨੂੰ ਗੁਰੂ ਤੋਂ ਪ੍ਰਾਪਤ ਹੋਈ ਸਿਖਿਆ ਸੁਣਾਨ ਦਾ ਭੀ ਆਪਣਾ ਫ਼ਰਜ਼ ਕਬੂਲ ਕਰ !

ਸਿਆਣਾ ਮਨੁੱਖ ਤਾਂ ਇਉਂ ਹੀ ਅਨੁਭਵ ਕਰਦਾ ਹੈ ਕਿ ਜਦੋਂ ਕੋਈ ਨੇਤਰਾਂ ਵਾਲਾ ਸਿਆਣਾ ਮੁਸਾਫ਼ਰ ਸਹੀ ਰਸਤੇ ਟੁਰਿਆ ਜਾ ਰਿਹਾ ਹੈ, ਤਾਂ ਉਸਨੂੰ ਮੈਂ ਕੁਝ ਭੀ ਕਹਿਣ ਦੀ

ਲੋੜ ਨਹੀਂ ਸਮਝਦਾ, ਪਰ ਜਦ ਕੋਈ ਅੰਧਾ ਜਾ ਰਿਹਾ ਹੈ ਤਾਂ ਮੈਨੂੰ ਜ਼ਰੂਰ ਦੱਸਣਾ ਚਾਹੀਦਾ ਹੈ ਕਿ ਹੇ ਭਾਈ! ਧਿਆਨ ਨਾਲ ਟੁਰੀਂ ਕਿਉਂਕਿ ਤੇਰੇ ਰਸਤੇ ਵਿਚ ਅੱਗੇ ਟੋਆ ਹੈ, ਇਹ ਉਸਦਾ ਦੱਸਣਾ ਫ਼ਰਜ਼ ਬਣਦਾ ਹੈ।

ਸੋ, ਜਿਨ੍ਹਾਂ ਭੁਲੇ ਹੋਏ ਸਿੱਖਾਂ ਨੂੰ ਗੁਰੂ ਨੇ ਸੱਚੇ ਮਾਰਗ ਪਰ ਟੁਰਨੇ ਦੀ ਪ੍ਰੇਰਨਾ ਕੀਤੀ ਹੈ ਜਿਵੇਂ ਕਿ (ਭੂਲੇ ਸਿਖ ਗੁਰੂ ਸਮਝਾਏ। ਉਝੜਿ ਜਾਦੇ ਮਾਰਗਿ ਪਾਏ) ਉਥੇ ਉਨ੍ਹਾਂ ਦਾ ਭੀ ਫ਼ਰਜ਼ ਬਣਦਾ ਹੈ ਕਿ ਉਹ ਹੋਰਨਾਂ ਦੇਵੀ ਦੇਵਤਿਆਂ ਦੇ ਸੇਵਕਾਂ ਨੂੰ ਪ੍ਰੇਰ ਕੇ ਸਿੱਖੀ ਦੇ ਸੱਚੇ ਭਗਤੀ ਦੇ ਮਾਰਗ ਪਰ ਟੋਰਨ ਦਾ ਉੱਦਮ ਕਰੇ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਕੁਝ ਕੁ ਉਦਾਹਰਣ ਦੇ ਕੇ ਉਲੀਕਿਆ ਹੈ, ਜਿਵੇਂ ਕਿ :

**ਜਉ ਕੋਊ ਮਵਾਸ ਸਾਧਿ**
**ਭੂਮੀਆ ਮਿਲਾਵੈ ਆਨਿ,**
**ਤਾ ਪਰਿ ਪ੍ਰਸੰਨ ਹੋਤ ਨਿਰਖ ਨਰਿੰਦ ਜੀ ॥**

*ਅਰਥ :*

ਜਦੋਂ ਕੋਈ 'ਮਵਾਸ'—ਆਕੀ ਭੂਮੀਏ (ਜਗੀਰਦਾਰ) ਰਾਜੇ ਨੂੰ 'ਸਾਧਿ'—ਸੋਧ ਕੇ (ਜਿੱਤ ਕੇ ਆਪਣੇ ਮਹਾਰਾਜੇ ਨੂੰ) ਲਿਆ ਮਿਲਾਵੇ, ਤਾਂ ਦੇਖ ਕੇ ਰਾਜਾ ਉਸ ਉਪਰ ਪ੍ਰਸੰਨ ਹੋਇਆ ਕਰਦਾ ਹੈ।

**ਜਉ ਕੋਊ ਨ੍ਰਿਪਤਿ ਭ੍ਰਿਤਿ**
**ਭਾਗਿ ਭੂਮੀਆ ਪੈ ਜਾਇ,**
**ਧਾਇ ਮਾਰੇ ਭੂਮੀਆ ਸਹਿਤ ਹੀ ਰਜਿੰਦ ਜੀ ॥**

*ਅਰਥ :*

ਜੇ ਕਰ ਕੋਈ ਰਾਜ-ਸੇਵਕ, ਭੂਮੀਏ (ਆਕੀ ਜਗੀਰਦਾਰ) ਪਾਸ ਨੱਠ ਕੇ ਚਲਿਆ ਜਾਵੇ, ਤਾਂ ਮਹਾਰਾਜਾ (ਧਾਈ ਕਰਕੇ) ਭੂਮੀਏ ਸਮੇਤ ਹੀ ਉਸਨੂੰ ਫੜ ਮਾਰਿਆ ਕਰਦਾ ਹੈ।

**ਆਨ ਕੋ ਸੇਵਕ**
**ਰਾਜ ਦੁਆਰ ਜਾਇ ਸੋਭਾ ਪਾਵੈ,**
**ਸੇਵਕ ਨਰੇਸ ਆਨ ਦੁਆਰ ਜਾਤ ਨਿੰਦ ਜੀ ॥**

*ਅਰਥ :*

(ਇਸੇ ਤਰ੍ਹਾਂ) ਦੂਸਰੇ ਦਾ ਸੇਵਕ ਹੋ ਕੇ ਜੇ ਰਾਜ ਦੁਆਰੇ ਚਲਿਆ ਜਾਵੇ ਤਾਂ ਸੋਭਾ ਪਾਉਂਦਾ ਹੈ, ਪਰ ਰਾਜੇ ਦਾ ਸੇਵਕ ਹੋ ਕੇ ਜੇਕਰ ਕਿਸੇ ਹੋਰ ਦੁਆਰੇ ਜਾਏ ਤਾਂ ਓਸ ਲਈ ਨਿੰਦਾ ਦੀ ਥਾਂ ਹੁੰਦੀ ਹੈ—ਅਰਥਾਤ ਭਲੀ ਗੱਲ ਨਹੀਂ।

**ਤੈਸੇ ਗੁਰਸਿਖ ਆਨ ਅਨਤ ਸਰਨਿ ਗੁਰ,**
**ਆਨ ਨ ਸਮਰਥ**
**ਗੁਰਸਿਖ ਪ੍ਰਤਿ ਬਿੰਦ ਜੀ ॥੪੬੪॥**

*ਅਰਥ :*

ਤਿਸੀ ਪ੍ਰਕਾਰ ਗੁਰੂ ਕੇ ਸਿੱਖ 'ਆਨ'—ਲਿਆਉਂਦੇ ਹਨ 'ਅਨਤ'—ਹੋਰਨਾਂ ਨੂੰ (ਹੋਰ ਦੇਵ ਉਪਾਸ਼ਕਾਂ ਨੂੰ) ਸਤਿਗੁਰਾਂ ਦੀ ਸ਼ਰਨ (ਤੇ ਸਤਿਗੁਰੂ ਉਨ੍ਹਾਂ ਉਪਰ ਪ੍ਰਸੰਨ ਹੁੰਦੇ ਹਨ) ਪਰ 'ਆਨ ਨ ਸਮਰੱਥ'—ਹੋਰ ਕਿਸੇ ਦੀ ਪਾਇਆਂ ਨਹੀਂ ਜੋ ਗੁਰਸਿੱਖ ਤਾਈਂ ਪ੍ਰੇਰ ਕੇ ਭਰਮਾ ਲੈ ਜਾਵੇ।੪੬੪।

***ਭਾਵਾਰਥ :*** ਗੁਰੂ ਦੇ ਸਿੱਖ ਗੁਰੂ ਦੇ ਇਸੇ ਹੁਕਮ ਦੀ ਪਾਲਣਾ ਕਰਦੇ ਹਨ, ਜਿਵੇਂ ਕਿ :

ਗੁਰਸਿਖ ਮੀਤ ਚਲਹੁ ਗੁਰ ਚਾਲੀ ॥
ਜੋ ਗੁਰੁ ਕਹੈ ਸੋਈ ਭਲ ਮਾਨਹੁ
ਹਰਿ ਹਰਿ ਕਥਾ ਨਿਰਾਲੀ ॥ *(ਧਨਾਸਰੀ ਮ: ੪, ਪੰਨਾ ੬੬੭)*

**ਪ੍ਰ:** ਭਾਈ ਸਾਹਿਬ ਜੀਉ! ਸਾਡੀ ਤਾਂ ਅਸਥੂਲ ਦ੍ਰਿਸ਼ਟੀ ਹੈ ਕਿਉਂਕਿ ਸਾਰੇ ਸੰਸਾਰ ਦੇ ਮਨੁੱਖ ਸਾਨੂੰ ਇਕੋ ਹੀ ਸਮਾਨ ਨਜ਼ਰ ਆਉਂਦੇ ਹਨ, ਪਰ ਆਪ ਜੀ ਦੀਆਂ ਨਜ਼ਰਾਂ ਤਾਂ ਦੂਰ-ਦਰਸ਼ੀ ਹਨ, ਜਿਸਦਾ ਸਦਕਾ ਹਰ ਮਨੁੱਖ ਨੂੰ ਹਰ ਪਖੋਂ ਭਿੰਨ ਭਿੰਨ ਸਹੀ ਰੂਪ ਵਿਚ ਤੱਕਦੀਆਂ ਹਨ, ਪਰ ਇਹ ਦੱਸੋ ਕਿ ਤੁਸੀਂ ਦੇਵਤਿਆਂ ਅਤੇ ਗੁਰੂ ਦੇ ਉਪਾਸ਼ਕਾਂ ਵਿਚ ਕੀ ਅੰਤਰਾ ਤੱਕਦੇ ਹੋ, ਇਸ ਬਾਰੇ ਸਾਨੂੰ ਭੀ ਜਾਣੂੰ ਕਰਵਾਓ ਤਾਕਿ ਸਾਨੂੰ ਭੀ ਬੋਧ ਹੋ ਸਕੇ ?

**ਉ:** ਹੇ ਭਾਈਓ! ਅਸਲ ਵਿਚ ਸਾਰੇ ਮਨੁੱਖ ਤਾਂ ਬਾਹਰੋਂ ਵੇਖਣ ਵਿਚ ਸਮਾਨ ਹੀ ਨਜ਼ਰ ਆਉਂਦੇ ਹਨ, ਪਰ ਜਦੋਂ ਉਨ੍ਹਾਂ ਨੂੰ ਵੀਚਾਰ-ਦ੍ਰਿਸ਼ਟੀ ਰਾਹੀਂ ਪਰਖੀਏ ਤਾਂ ਉਨ੍ਹਾਂ ਵਿਚ ਅੰਦਰੋਂ ਬਾਹਰੋਂ ਬਹੁਤ ਭਿੰਨਤਾ ਵੇਖਣ ਵਿਚ ਆਉਂਦੀ ਹੈ। ਜਿਵੇਂ ਕਿ ਸਾਡੇ ਸਾਹਮਣੇ ਸੋਨਾ ਅਤੇ ਪਿੱਤਲ ਪਏ ਹਨ, ਪਰ ਉਨ੍ਹਾਂ ਦਾ ਸਮਾਨ ਰੂਪ ਹੋਣ ਕਰਕੇ ਭੁਲੇਖਾ ਜ਼ਰੂਰ ਖਾ ਜਾਈਦਾ ਹੈ, ਜਾਂ ਇਉਂ ਸਮਝੋ ਜਿਸ ਤਰ੍ਹਾਂ ਖੰਡ ਤੇ ਆਟਾ ਵੇਖਣ ਵਿਚ ਇਕੋ ਸਮਾਨ ਹੀ ਨਜ਼ਰ ਆਉਂਦੇ ਹਨ, ਪਰ ਇਨ੍ਹਾਂ ਦੀ ਪਰਖ ਕਰਨ ਨਾਲ ਹੀ ਜਾਣਕਾਰੀ ਹੋਇਆ ਕਰਦੀ ਹੈ। ਇਸੇ ਤਰ੍ਹਾਂ ਦੇਵਤਿਆਂ ਦੇ ਉਪਾਸ਼ਕਾਂ ਅਤੇ ਗੁਰੂ ਦੇ ਸੇਵਕਾਂ ਵਿਚ ਅੰਤਰੀਵ ਗੁਣਾਂ ਤੇ ਔਗੁਣਾਂ ਵਿਚ ਬਹੁਤ

ਅੰਤਰਾ ਨਜ਼ਰ ਆਉਂਦਾ ਹੈ। ਸੋ, ਮੈਂ ਭੀ ਗੁਰਮਤ ਤੋਂ ਪ੍ਰੇਰਨਾ ਲੈ ਕੇ ਏਸੇ ਭਾਵ ਨੂੰ ਕਈ ਉਦਾਹਰਣਾਂ ਦੁਆਰੇ ਕੁਝ ਸਤਰਾਂ ਵਿਚ ਅੰਕਤ ਕੀਤਾ ਹੈ, ਜਿਵੇਂ ਕਿ:

**ਜੈਸੇ ਉਪਬਨ ਆਂਬ ਸੇਂਬਲ ਹੈ ਊਚ ਨੀਚ,**
**ਨਿਹਫਲ ਸਫਲ ਪ੍ਰਗਟ ਪਹਿਚਾਨੀਐ॥**

*ਅਰਥ :*

ਜਿਸ ਤਰ੍ਹਾਂ (ਅਸੀਂ ਵੇਖਦੇ ਹਾਂ ਕਿ) 'ਉਪਬਨ'—ਬਾਗ਼ ਅੰਦਰ ਅੰਬ ਤੇ ਸਿੰਬਲ ਊਚ ਨੀਚ ਭਾਂਤ ਦੇ ਬ੍ਰਿਛ ਹੁੰਦੇ ਹਨ, ਜਿਨ੍ਹਾਂ ਵਿਚੋਂ ਅੰਬ ਫਲਦਾਰ ਬੂਟਾ ਹੈ, ਅਰੁ ਸਿੰਬਲ ਨੂੰ ਨਿਸਫਲ (ਅਫਲ) ਪ੍ਰਗਟ ਹੀ ਪਛਾਣੀਦਾ ਹੈ।

**ਚੰਦਨ ਸਮੀਪ ਜੈਸੇ ਬਾਂਸ ਅਉ ਬਨਾਸਪਤੀ,**
**ਗੰਧ ਨਿਰਗੰਧ ਸਿਵ ਸਕਤਿ ਕੈ ਜਾਨੀਐ॥**

*ਅਰਥ :*

ਚੰਦਨ ਦੇ ਨੇੜੇ ਜਿਸ ਤਰ੍ਹਾਂ ਬਾਂਸ ਅਤੇ ਬਨਾਸਪਤੀ ਹੁੰਦੀ ਹੈ, ਪਰ ਸ਼ਿਵ (ਮੰਗਲ-ਮਈ ਪ੍ਰਕਾਸ਼) ਤੱਤ ਦੇ ਪ੍ਰਭਾਵ ਕਰਕੇ ਸਮੂੰਹ ਬਨਾਸਪਤੀ ਸੁਗੰਧੀ ਸੰਪੰਨ ਹੁੰਦੀ ਜਾਣੀਦੀ ਹੈ, ਅਤੇ ਸ਼ਕਤੀ (ਅਮੰਗਲ-ਮਈ—ਤਮੋ ਪ੍ਰਧਾਨ) ਤੱਤ ਕਾਰਣ ਬਾਂਸ ਗੰਧ-ਰਹਿਤ ਜਾਣੀਦਾ ਹੈ।

**ਸੀਪ ਸੰਖ ਦੋਊ ਜੈਸੇ ਰਹਿਤ ਸਮੁੰਦ੍ਰ ਬਿਖੈ,**
**ਸ੍ਵਾਂਤਿ ਬੂੰਦ ਸੰਤਤਿ ਨ ਸਮਤ ਬਿਧਾਨੀਐ॥**

*ਅਰਥ :*

ਜਿਸ ਤਰ੍ਹਾਂ ਸਿੱਪੀ ਤੇ ਸੰਖ ਦੋਵੇਂ ਸਮੁੰਦਰ ਅੰਦਰ ਰਹਿੰਦੇ ਹਨ, (ਪਰ ਇਕ ਟਿਕਾਣੇ ਰਹਿੰਦਿਆਂ ਹੋਇਆਂ ਭੀ) ਸਿੱਪੀ ਤਾਂ ਸ੍ਵਾਂਤੀ ਬੂੰਦ ਦੁਆਰੇ ਮੋਤੀ ਰੂਪ ਸੰਤਾਨ ਸਹਿਤ ਹੋਇਆ ਕਰਦੀ ਹੈ, (ਤੇ ਸੰਖ ਸੱਖਣਾ ਰਿਹਾ ਕਰਦਾ ਹੈ) ਇਸ ਤਰ੍ਹਾਂ ਇਨ੍ਹਾਂ ਵਿਚ ਸੰਮਤਾ ਨਹੀਂ ਆਖੀ ਜਾਂਦੀ—ਭਾਵ ਅੱਡ ਅੱਡ ਸੁਭਾਵ ਦੇ ਹੀ ਰਹਿੰਦੇ ਹਨ।

**ਤੈਸੇ ਗੁਰਦੇਵ ਆਨ ਦੇਵ ਸੇਵਕਨ ਭੇਦ,**
**ਅਹੰ ਬੁਧਿ ਨਿਮ੍ਰਤਾ**
**ਅਮਾਨ ਜਗ ਮਾਨੀਐ॥੪੬੫॥**

*ਅਰਥ :*

ਤਿਸੀ ਪ੍ਰਕਾਰ ਗੁਰਦੇਵ ਦਿਆਂ ਤਥਾ ਆਨ ਦੇਵ ਦਿਆਂ ਸੇਵਕਾਂ ਵਿਖੇ ਭਿੰਨ ਭੇਦ ਹੁੰਦਾ ਹੈ, ਗੁਰੂ ਕੇ ਸੇਵਕ ਤਾਂ ਨਿੰਮ੍ਰਤਾ ਭਾਵ ਵਾਲੇ ਨਿਰਮਾਨ ਪ੍ਰਵਾਣੀ ਦੇ ਹਨ, ਤਥਾ ਆਨ ਦੇਵ ਸੇਵਕ 'ਹਉਮੈ ਬੁਧਿ' ਕਰਕੇ ਅਭਿਮਾਨ ਸਹਿਤ ਜਗਤ ਵਿਚ ਮੰਨੇ ਜਾਂਦੇ ਹਨ।੪੬੫।

ਪ੍ਰ: ਭਾਈ ਸਾਹਿਬ ਜੀਉ! ਸੰਸਾਰ ਵਿਚ ਵਖੋ ਵਖ ਇਸ਼ਟਾਂ ਦੇ ਭਿੰਨ ਭਿੰਨ ਸੇਵਕਾਂ ਨਾਲ ਪਰਸਪਰ ਵੀਚਾਰ ਵਿਟਾਂਦਰਾ ਕਰਨ ਦਾ ਸਮਾਂ ਮਿਲਦਾ ਹੈ, ਪਰ ਉਹ ਹਰ ਸੇਵਕ ਹੀ ਸਭਨਾਂ ਸੇਵਕਾਂ ਤੋਂ ਉੱਚਾ ਤੇ ਵਡੇਰਾ ਸੇਵਕ ਮੰਨਣ ਦਾ ਮਾਨ ਕਰਦਾ ਹੈ, ਅਤੇ ਦੂਸਰੇ ਦੇ ਇਸ਼ਟ ਨੂੰ ਉਹ ਨੀਵਾਂ ਸਮਝਣ ਦੀ ਅਵੱਗਿਆ ਭੀ ਕਰਦਾ ਹੈ, ਕਿਉਂ ਜੀ! ਦੱਸੋਗੇ ਕਿ ਗੁਰੂ ਦੇ ਸਿੱਖ ਸੇਵਕ ਦੀ ਮਾਨਸਕ ਅਵਸਥਾ ਦੀ ਰੂਪ-ਰੇਖਾ ਕੈਸੀ ਹੈ, ਉਨ੍ਹਾਂ ਬਾਰੇ ਸਾਨੂੰ ਭੀ ਜਾਣਕਾਰੀ ਦਿਓ?

ਉ: ਹੇ ਭਾਈਓ! ਮੈਂ ਤਾਂ ਜਦੋਂ ਗੁਰੂ ਦੇ ਸਿੱਖ ਸੇਵਕਾਂ ਦੀ ਜੀਵਨ-ਸ਼ੈਲੀ ਵੱਲ ਨਜ਼ਰ ਮਾਰਦਾ ਹਾਂ ਤਾਂ ਉਹ ਆਪਣੀ ਹਰ ਕਿਰਿਆ ਨੂੰ ਗੁਰਬਾਣੀ ਦੇ ਅਨੁਕੂਲ ਹੀ ਵਰਤਦੇ ਹਨ, ਉਹ ਸੇਵਕ ਆਪਣੇ ਵਲੋਂ ਹੋ ਰਹੀ ਸੇਵਾ ਦਾ ਭੀ ਕਦੇ ਮਾਨ ਅਭਿਮਾਨ ਨਹੀਂ ਕਰਦੇ, ਉਹ ਭਾਵੇਂ ਆਨ ਦੇਵਾਂ ਦੀ ਸੇਵਾ ਤੋਂ ਰਹਿਤ ਹੁੰਦੇ ਹਨ, ਪਰ ਉਹ ਕਦੇ ਕਿਸੇ ਦੇ ਇਸ਼ਟ ਦੀ ਨਿਰਾਦਰੀ ਕਰਨ ਦੀ ਅਵੱਗਿਆ ਭੀ ਕਦੇ ਨਹੀਂ ਕਰਦੇ, ਉਹ ਗੁਰਬਾਣੀ ਵਿਚ ਆਏ ਹੁਕਮ ਦੀ ਪਾਲਣਾ ਕਰਦੇ ਕਿ ਜੋ ਆਪਣੇ ਅੰਤਰ-ਆਤਮੇ ਮਾਨ ਅਭਿਮਾਨ ਦਾ ਧਾਰਨੀ ਹੈ, ਉਹ ਸੇਵਕ ਕਹਾਉਣ ਦਾ ਹੱਕਦਾਰ ਹੀ ਨਹੀਂ, ਗੁਰੂ ਫ਼ੁਰਮਾਨ ਹੈ ਕਿ:

ਮਾਨ ਅਭਿਮਾਨ ਮੰਧੇ ਸੋ ਸੇਵਕੁ ਨਾਹੀ......
*(ਪੰਨਾ ੫੧)*

ਕਹੁ ਨਾਨਕ ਜੇ ਹੋਵੀ ਭਾਗੁ॥
ਮਾਨੁ ਛੋਡਿ ਗੁਰ ਚਰਣੀ ਲਾਗੁ॥੪॥੮॥
*(ਆਸਾ ਮ: ੫, ਪੰਨਾ ੩੭੨)*

ਮਾਨੁ ਨ ਕੀਜੈ ਸਰਣਿ ਪਰੀਜੈ ਕਰੈ ਸੁ ਭਲਾ ਮਨਾਈਐ॥
*(ਸੋਰਠਿ ਮ: ੫, ਪੰਨਾ ੬੧੨)*

ਮਾਨ ਮੋਹ ਖੋਏ ਗੁਰਿ ਭਰਮ॥
ਪੇਖੁ ਨਾਨਕ ਪਸਰੇ ਪਾਰਬ੍ਰਹਮ॥੪॥੮੧॥੧੫੦॥
*(ਗਉੜੀ ਮ: ੫, ਪੰਨਾ ੧੯੬)*

ਮਾਨ ਮੋਹ ਦੋਨੋ ਕਉ ਪਰਹਰਿ ਗੋਬਿੰਦ ਕੇ ਗੁਨ ਗਾਵੈ॥
ਕਹੁ ਨਾਨਕ ਇਹ ਬਿਧਿ ਕੋ ਪ੍ਰਾਨੀ
ਜੀਵਨ ਮੁਕਤਿ ਕਹਾਵੈ॥੨॥੨॥
*(ਬਿਲਾਵਲੁ ਮ: ੯, ਪੰਨਾ ੮੩੧)*

ਇਸ ਤਰ੍ਹਾਂ ਗੁਰਬਾਣੀ ਵਿਚ ਗੁਰੂ ਦੇ ਸੇਵਕ ਦੇ ਦੈਵੀ-ਗੁਣਾਂ ਬਾਰੇ ਕਈ ਪ੍ਰਮਾਣ ਆਉਂਦੇ ਹਨ ਕਿ ਗੁਰੂ ਦਾ ਸੇਵਕ ਸਦਾ ਹੀ ਮਾਨ ਅਭਿਮਾਨ ਦਾ ਤਿਆਗੀ ਹੁੰਦਾ ਹੈ, ਉਸਦਾ ਕੇਵਲ ਗੁਰੂ 'ਤੇ ਹੀ ਅਡੋਲ ਨਿਸਚਾ ਹੋਇਆ ਕਰਦਾ ਹੈ। ਸੋ, ਮੈਂ ਭੀ ਗੁਰਬਾਣੀ ਤੋਂ ਪ੍ਰੇਰਨਾ ਲੈ ਕੇ ਗੁਰਸਿੱਖ ਸੇਵਕਾਂ ਦੀ ਮਾਨਸਕ ਅਚਲਤਾ ਕੁਝ ਕੁ ਉਦਾਹਰਣਾਂ ਦੁਆਰੇ ਅੰਕਤ ਕਰੀ ਹੈ:

**ਜੈਸੇ ਪਤਿਬ੍ਰਤਾ ਪਰ ਪੁਰਖੈ ਨ ਦੇਖਿਓ ਚਾਹੈ,**
**ਪੂਰਨ ਪਤਿਬ੍ਰਤਾ ਕੈ ਪਤਿ ਹੀ ਕੈ ਧਿਆਨ ਹੈ॥**

*ਅਰਥ :*

ਜਿਸ ਤਰ੍ਹਾਂ ਪਤਿਬ੍ਰਤਾ ਇਸਤ੍ਰੀ ਪਰ (ਦੂਏ) ਪੁਰਖ ਨੂੰ ਦੇਖਣਾ ਨਹੀਂ ਚਾਹੁੰਦੀ, ਅਰੁ ਓਸ (ਪੂਰਨ ਪਤਿਬ੍ਰਤਾ) ਨੂੰ ਕੇਵਲ ਇਕੋ ਆਪਣੇ ਪਤੀ ਦਾ ਹੀ ਧਿਆਨ (ਖ਼ਿਆਲ) ਹੁੰਦਾ ਹੈ।

**ਸਰ ਸਰਿਤਾ ਸਮੁੰਦ੍ਰ ਚਾਤ੍ਰਿਕ ਨ ਚਾਹੈ ਕਾਹੂ,**
**ਆਸ ਘਨ-ਬੂੰਦ**
**ਪ੍ਰਿਅ ਪ੍ਰਿਅ ਗੁਨ ਗਿਆਨ ਹੈ॥**

*ਅਰਥ :*

(ਜਿਸ ਤਰ੍ਹਾਂ) ਤਲਾਵਾਂ, ਨਦੀਆਂ ਤੇ ਸਮੁੰਦਰਾਂ (ਵਿਚ ਅਸਗਾਹ ਜਲ ਦੇ ਹੁੰਦਿਆਂ ਭੀ) ਪਪੀਹਾ ਕਿਸੇ ਦੀ ਚਾਹਨਾ ਨਹੀਂ ਕਰਦਾ, ਤੇ ਬੱਦਲ ਦੀ ਬੂੰਦ ਦੀ ਆਸ (ਉਮੈਦ-ਤਾਂਘ) ਵਿਚ 'ਪੀਉ ਪੀਉ'—ਗੁਨਦੇ (ਰਟਦੇ) ਰਹਿਣ ਦਾ ਹੀ ਇਕੋ ਗਿਆਨ ਉਸਨੂੰ ਹੁੰਦਾ ਹੈ।

**ਦਿਨਕਰ ਓਰ ਭੋਰ ਚਾਹਤ ਨਹੀ ਚਕੋਰ,**
**ਮਨ ਬਚ ਕ੍ਰਮ ਹਿਮਕਰ ਪ੍ਰਿਅ ਪ੍ਰਾਨ ਹੈ॥**

*ਅਰਥ :*

(ਜਿਵੇਂ) ਸੂਰਜ ਦੇ ਪਾਸੇ ਤੱਕਣਾ, ਜਾਂ 'ਭੋਰ'—ਪ੍ਰਭਾਤ ਦਾ ਹੋਣਾ ਚਕੋਰ ਕਦੀ ਨਹੀਂ ਚਾਹੁੰਦੀ, ਮਨ ਬਾਣੀ ਸਰੀਰ ਕਰਕੇ ਉਸਦਾ ਪ੍ਰਾਣ ਪਿਆਰਾ ਤਾਂ ਇਕ 'ਹਿਮਕਰ'—ਚੰਦ੍ਰਮਾ ਹੀ ਹੁੰਦਾ ਹੈ।

**ਤੈਸੇ ਗੁਰਸਿਖ ਆਨ ਦੇਵ ਸੇਵ ਰਹਿਤ ਪੈ,**
**ਸਹਜ ਸੁਭਾਵ ਨ**
**ਅਵਗਿਆ ਅਭਿਮਾਨ ਹੈ॥੪੬੬॥**

*ਅਰਥ :*

ਤਿਸੀ ਪ੍ਰਕਾਰ ਹੀ ਗੁਰੂ ਕਾ ਸਿੱਖ ਹੋਰਨਾਂ ਦੇਵਤਿਆਂ ਦੀ ਸੇਵਾ ਦੀ (ਚਾਹਨਾ) ਤੋਂ ਤਾਂ ਰਹਿਤ ਹੁੰਦਾ ਹੈ, ਪਰ ਐਸਾ ਉਸਦਾ ਸਹਿਜ ਸੁਭਾਵ ਹੀ ਹੈ। ਉਂਝ ਇਸ ਗੱਲ ਦਾ ਉਸਨੂੰ ਕੋਈ ਅਭਿਮਾਨ ਨਹੀਂ ਹੁੰਦਾ ਤੇ ਨਾ ਹੀ ਉਹ ਕਿਸੇ ਦੂਸਰਿਆਂ ਦੇਵਤਿਆਂ ਦਾ ਨਿਰਾਦਰ ਕਰਦਾ ਹੈ, ਭਾਵ ਜਿਵੇਂ ਸ਼ਿਵ, ਵਿਸ਼ਨੂੰ ਆਦਿ ਦੇਵਤਿਆਂ ਦੇ ਸੇਵਕ 'ਹਮ ਸ਼ੈਵੀ ਹੈਂ', 'ਹਮ ਵੈਸ਼ਨਵ ਹੈਂ' ਆਦਿ ਅਭਿਮਾਨ ਅੰਦਰ ਧਾਰ ਕੇ ਆਪੋ ਵਿਚ ਇਕ ਦੂਏ ਦਾ ਨਿਰਾਦਰ ਕਰਦੇ ਦਿਖਾਈ ਦਿੰਦੇ ਹਨ, ਗੁਰੂ ਕੇ ਸਿੱਖ ਨਾ ਤਾਂ 'ਹਮ ਗੁਰਮੁਖ ਹੈਂ'—ਐਸਾ ਅਭਿਮਾਨ ਹੀ ਕਰਦੇ ਹਨ ਤੇ ਨਾ ਹੀ ਅਨਮਤੀਆਂ ਦੀ ਕਦੀ ਭੁਲ ਕੇ ਨਿਰਾਦਰੀ ਕਰਦੇ ਹਨ।੪੬੬।

***ਭਾਵਾਰਥ :*** ਉਨ੍ਹਾਂ ਦੇ ਅੰਤਰ-ਆਤਮੇ ਇਹੋ ਭਾਵਨਾ ਹੁੰਦੀ ਹੈ ਕਿ:

ਹਮ ਨਹੀ ਚੰਗੇ ਬੁਰਾ ਨਹੀ ਕੋਇ॥
ਪ੍ਰਣਵਤਿ ਨਾਨਕੁ ਤਾਰੇ ਸੋਇ॥੪॥੧॥੨॥

*(ਸੂਹੀ ਮ: ੧, ਪੰਨਾ ੭੨੮)*

ਕਬੀਰ ਸਭ ਤੇ ਹਮ ਬੁਰੇ ਹਮ ਤਜਿ ਭਲੋ ਸਭੁ ਕੋਇ॥
ਜਿਨਿ ਐਸਾ ਕਰਿ ਬੂਝਿਆ ਮੀਤੁ ਹਮਾਰਾ ਸੋਇ॥੭॥

*(ਪੰਨਾ ੧੩੬੪)*

ਪ੍ਰ: ਭਾਈ ਸਾਹਿਬ ਜੀਉ! ਇਹ ਭੀ ਵੇਖਣ ਵਿਚ ਆਉਂਦਾ ਹੈ ਕਿ ਕਈ ਲੋਕ ਗੁਰਸਿੱਖ ਹੁੰਦਿਆਂ ਹੋਇਆਂ ਭੀ ਹੋਰਨਾਂ ਦੇਵੀ ਦੇਵਤਿਆਂ ਦੀ ਪੂਜਾ ਕਰਨ ਦੀ ਚਾਹਤ ਰੱਖਦੇ ਹਨ, ਕਿਉਂ ਜੀ! ਅਜਿਹੇ ਦੋਗਲੇ ਸੇਵਕਾਂ ਬਾਰੇ ਆਪ ਜੀ ਕਿਵੇਂ ਵੀਚਾਰ ਰੱਖਦੇ ਹੋ, ਜਾਣਕਾਰੀ ਦਿਓ?

ਉ: ਹੇ ਭਾਈਓ! ਮੈਂ ਤਾਂ ਜਦੋਂ ਗੁਰਬਾਣੀ ਦੀ ਵੀਚਾਰ ਕਰਦਾ ਹਾਂ ਤਾਂ ਇਉਂ ਹੀ ਬੋਧ ਮਿਲਦਾ ਹੈ ਕਿ ਇਸ ਸੰਸਾਰ ਵਿਚ ਹਰ ਮਨੁੱਖ ਨਾਮ ਦਾ ਵਣਜ ਕਰਨ ਆਇਆ ਹੈ, ਪਰ ਉਹ ਨਾਮ ਦੀ ਦਾਤ ਕੇਵਲ ਗੁਰੂ ਦੀ ਸੰਗਤ ਵਿਚੋਂ ਹੀ ਮਿਲਦੀ ਹੈ, ਪਰ ਜੋ ਜੀਵ ਵਣਜਾਰੇ ਇਕ ਗੁਰੂ ਨੂੰ ਛੱਡ ਕੇ ਦੂਜੇ ਦੇਵੀ ਦੇਵਤਿਆਂ ਦੀ ਉਪਾਸ਼ਨਾ ਵਿਚ ਲੱਗ ਜਾਂਦੇ ਹਨ ਉਹ ਪੁਜਾਰੀ ਇਸ ਸੰਸਾਰ ਵਿਚ ਹੀ ਡੁੱਬ ਜਾਂਦੇ ਹਨ, ਉਨ੍ਹਾਂ ਦਾ ਜੀਵਨ ਧ੍ਰਿਕਾਰ ਰੂਪ ਹੈ ਤੇ ਅੰਤ ਨੂੰ ਜਮਾਂ ਦੀ ਤਾੜਨਾ ਹੀ ਸਹਾਰਦੇ ਹਨ, ਜਿਵੇਂ ਕਿ:

ਖਸਮੁ ਛੋਡਿ ਦੂਜੈ ਲਗੇ ਡੁਬੇ ਸੇ ਵਣਜਾਰਿਆ ॥
ਸਤਿਗੁਰੁ ਹੈ ਬੋਹਿਥਾ ਵਿਰਲੈ ਕਿਨੈ ਵੀਚਾਰਿਆ ॥
ਕਰਿ ਕਿਰਪਾ ਪਾਰਿ ਉਤਾਰਿਆ ॥੧੩॥

*(ਪਉੜੀ, ਪੰਨਾ ੪੭੦)*

ਖਸਮੁ ਬਿਸਾਰਿ ਆਨ ਕੰਮਿ ਲਾਗਹਿ ॥
ਕਉਡੀ ਬਦਲੇ ਰਤਨੁ ਤਿਆਗੈ ॥ *(ਗਉੜੀ, ਪੰਨਾ ੧੯੫)*
ਖਸਮੁ ਵਿਸਾਰਹਿ ਤੇ ਕਮਜਾਤਿ ॥
ਨਾਨਕ ਨਾਵੈ ਬਾਝੁ ਸਨਾਤਿ ॥੪॥੨॥

*(ਆਸਾ ਮ: ੧, ਪੰਨਾ ੩੪੯)*

ਖਸਮਹੁ ਘੁਥੀਆ ਫਿਰਹਿ ਨਿਮਾਣੀਆ ॥
ਮੈਲੇ ਵੇਸ ਤਿਨਾ ਕਾਮਣੀ
ਦੁਖੀ ਰੈਣਿ ਵਿਹਾਇ ਜੀਉ ॥੭॥

*(ਸ੍ਰੀ ਰਾਗੁ ਮ: ੧, ਪੰਨਾ ੭੨)*

ਇਸ ਤਰ੍ਹਾਂ ਬਾਣੀ ਦੁਆਰੇ ਸਾਨੂੰ ਹੋਰ ਭੀ ਬਹੁਤ ਉਦਾਹਰਣ ਮਿਲਦੇ ਹਨ ਕਿ ਜੇ ਕੋਈ ਸਿੱਖ ਉਸ ਕਾਦਰ ਕਰਤੇ ਨੂੰ ਛੱਡ ਕੇ ਉਸ ਦੀ ਕੁਦਰਤ ਦੀ ਪੂਜਾ ਕਰਦਾ ਹੈ, ਉਹ ਨਾਮ ਸਿਮਰਨ ਤੋਂ ਸੱਖਣਾ ਭੂਤਨਿਆਂ ਦੀ ਗਿਣਤੀ ਵਿਚ ਹੀ ਸ਼ੁਮਾਰ ਹੈ। ਸੋ, ਮੈਂ ਭੀ ਸਤਿਗੁਰਾਂ ਦੀ ਅਗਵਾਈ ਲੈ ਕੇ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਉਲੀਕਿਆ ਹੈ ਕਿ ਜੋ ਗੁਰੂ ਦਾ ਸਿੱਖ ਹੋ ਕੇ ਭੀ ਦੇਵਤਿਆਂ ਦੀ ਪੂਜਾ ਦੀ ਚਾਹਤ ਰੱਖਦਾ ਹੈ ਉਹ ਦੋਗਲਾ ਸਿੱਖ ਸਦਾ ਹੀ ਦੁਖੀ ਰਹਿੰਦਾ ਹੈ, ਜਿਵੇਂ ਕਿ :

**ਦੋਇ ਦਰਪਨ ਦੇਖੈ ਏਕ ਸੈ ਅਨੇਕ ਰੂਪ,**
**ਦੋਇ ਨਾਵ ਪਾਵ ਧਰੈ ਪਹੁਚੈ ਨ ਪਾਰਿ ਹੈ ॥**

***ਅਰਥ :***

(ਦੋ-ਤਰਫ਼ੀਏ ਸਿੱਖ ਦੀ ਇਹੋ ਦਸ਼ਾ ਹੁੰਦੀ ਹੈ ਕਿ) ਜਿਸ ਤਰ੍ਹਾਂ ਦੋ ਸ਼ੀਸ਼ੇ ਆਹਮੋ-ਸਾਹਮਣੇ ਰੱਖ ਕੇ ਉਨ੍ਹਾਂ ਵਿਚੋਂ ਦੇਖਿਆਂ ਦੇਖਣ ਵਾਲੇ ਨੂੰ ਆਪਣੇ ਬੁੱਤਾਂ ਦੀ ਇਕ ਲੰਮੀ ਦੀ ਲੰਮੀ ਕਤਾਰ ਖੜੋਤੀ ਦਿੱਸਿਆ ਕਰਦੀ ਹੈ—(ਪਰ ਇਕੱਲੇ ਸ਼ੀਸ਼ੇ ਵਿਚ ਦੀ ਇਕੱਲੇ ਹੀ ਦਿੱਸੀਦਾ ਹੈ। ਸੋ, ਓਸੇ ਭਾਵ ਨੂੰ ਸਾਹਮਣੇ ਰਖ ਕੇ ਐਸਾ ਆਖਿਆ ਹੈ ਕਿ) ਦੋ ਸ਼ੀਸ਼ਿਆਂ ਵਿਚ ਦੀ ਦੇਖਿਆਂ ਇਕ ਆਪਣੇ ਰੂਪ ਦੇ ਅਨੇਕਾਂ ਰੂਪ ਹੋ ਦਿੱਸਿਆ ਕਰਦੇ ਹਨ, ਤੇ ਦੋ ਬੇੜੀਆਂ ਉਪਰ ਪੈਰ ਧਰਿਆਂ ਪਾਰ ਨਹੀਂ ਪਹੁੰਚੀਦਾ (ਭਾਵ ਡੁੱਬ ਮਰੀਦਾ ਹੈ)।

**ਦੋਇ ਦਿਸਾ ਗਹੇ ਗਹਾਏ ਸੈ ਹਾਥ ਪਾਉ ਟੂਟੈ,**
**ਦੁਰਾਹੇ ਦੁਚਿਤ ਹੋਇ ਭੂਲਿ ਪਗੁ ਧਾਰਿ ਹੈ ॥**

***ਅਰਥ :***

(ਜਿਵੇਂ) ਦੋਹਾਂ ਦਿਸ਼ਾ ਤੋਂ (ਹੱਥ ਨੂੰ) ਫੜ ਫੜਾ ਕੇ (ਖਿੱਚਾ-ਧੂਹੀ ਕਰਨ) ਨਾਲ ਹੱਥ ਪੈਰ ਟੁੱਟ ਜਾਂਦੇ ਹਨ ਅਤੇ ਦੁਰਾਹੇ ਵਿਚ ਦੁਚਿਤਾ ਹੋ ਜਾਣ ਵਾਲਾ ਰਾਹੋਂ ਭੁਲ ਕੇ (ਕੁਰਾਹੇ) ਪੈਰ ਧਰ ਦੇਂਦਾ ਹੈ (ਅਰਥਾਤ ਦੁਰਾਹੇ 'ਤੇ ਪੁੱਜ ਕੇ ਅਨਜਾਣ ਬੰਦਾ ਦੁਚਿਤਾ ਹੋ ਕੇ ਰਾਹੋਂ ਖੁੰਝ ਕੇ ਦੂਜੇ ਪਾਸੇ ਹੀ ਚਲਾ ਜਾਂਦਾ ਹੈ।)

**ਦੋਇ ਭੂਪ ਤਾ ਕੋ ਗਾਉ ਪਰਜਾ ਨ ਸੁਖੀ ਹੋਤ,**
**ਦੋਇ ਪੁਰਖਨ ਕੀ ਨ ਕੁਲਾ ਬਧੂ ਨਾਰਿ ਹੈ ॥**

***ਅਰਥ :***

(ਇਸੇ ਤਰ੍ਹਾਂ) ਦੋਹਾਂ ਰਾਜਿਆਂ ਦਾ (ਇਕ ਗਾਉਂ ਦੇ) ਹੁੰਦਿਆਂ, ਤਿਨ੍ਹਾਂ ਦੇ ਪਿੰਡ ਵਿਚ ਪਰਜਾ ਸੁਖੀ ਨਹੀਂ ਹੋਇਆ ਕਰਦੀ, ਤੇ ਦੋਹਾਂ ਪੁਰਖਾਂ ਦੀ ਇਸਤ੍ਰੀ ਕੁਲਾਬਧੂ (ਕੁਲਵੰਤੀ ਨਾਰ) ਨਹੀਂ ਹੋਇਆ ਕਰਦੀ।

**ਗੁਰਸਿਖ ਹੋਇ ਆਨ ਦੇਵ ਸੇਵ ਟੇਵ ਗਹੈ,**
**ਸਹੈ ਜਮ ਡੰਡੁ ਧ੍ਰਿਗ ਜੀਵਨੁ ਸੰਸਾਰ ਹੈ ॥੪੬੭॥**

***ਅਰਥ :***

ਇਸੇ ਤਰ੍ਹਾਂ ਗੁਰੂ ਦਾ ਸਿੱਖ ਹੋ ਕੇ, ਜੇਕਰ ਹੋਰਨਾਂ ਦੇਵਤਿਆਂ ਦੇ ਸੇਵਨ (ਅਰਾਧਨ) ਦੀ ਟੇਵ (ਵਾਦੀ) ਰਖੇਗਾ ਤਾਂ ਸੰਸਾਰ ਵਿਚ ਜੀਉਂਦਾ ਹੋਇਆ ਤਾਂ ਨਿੱਤ ਹੀ ਫਿਟਕਾਰ ਲਾਇਕ ਰਹੇਗਾ ਤੇ ਮਰਕੇ ਜਮਰਾਜ ਦੀ ਕਠਿਨ ਤਾੜਨਾ ਭੀ ਸਹੇਗਾ।੪੬੭।

***ਭਾਵਾਰਥ :*** ਜੋ ਸਿੱਖ ਗੁਰੂ ਦੀ ਸਿੱਖੀ ਦਾ ਧਾਰਨੀ ਹੋ ਕੇ ਫਿਰ ਗੁਰੂ ਤੋਂ ਵੇਮੁਖ ਹੋ ਜਾਏ, ਉਸ ਨੂੰ ਗੁਰੂ ਅਮਰਦਾਸ ਜੀ ਹਿਦਾਇਤ ਕਰਦੇ ਹਨ, ਜਿਵੇਂ ਕਿ :

ਜੇ ਕੋ ਗੁਰ ਤੇ ਵੇਮੁਖੁ ਹੋਵੈ
ਬਿਨੁ ਸਤਿਗੁਰ ਮੁਕਤਿ ਨ ਪਾਵੈ ॥
ਪਾਵੈ ਮੁਕਤਿ ਨ ਹੋਰਥੈ ਕੋਈ ਪੁਛਹੁ ਬਿਬੇਕੀਆ ਜਾਏ ॥
ਅਨੇਕ ਜੂਨੀ ਭਰਮਿ ਆਵੈ
ਵਿਣੁ ਸਤਿਗੁਰ ਮੁਕਤਿ ਨ ਪਾਏ ॥
ਫਿਰਿ ਮੁਕਤਿ ਪਾਏ ਲਾਗਿ ਚਰਣੀ
ਸਤਿਗੁਰੂ ਸਬਦੁ ਸੁਣਾਏ ॥
ਕਹੈ ਨਾਨਕੁ ਵੀਚਾਰਿ ਦੇਖਹੁ
ਵਿਣੁ ਸਤਿਗੁਰ ਮੁਕਤਿ ਨ ਪਾਏ ॥੨੨॥

*(ਅਨੰਦੁ ਸਾਹਿਬ, ਪੰਨਾ ੯੨੦)*

ਪ੍ਰ: ਭਾਈ ਸਾਹਿਬ ਜੀਉ ! ਵੇਖਣ ਵਿਚ ਆਉਂਦਾ ਹੈ ਕਿ ਵੱਖੋ ਵੱਖ ਦੇਵਤਿਆਂ ਦੇ ਭਿੰਨ ਭਿੰਨ ਸਿੱਖ ਕਹਾਉਂਦੇ ਹਨ, ਤੇ ਆਪੋ ਆਪਣੇ ਦੇਵਤੇ ਦਾ ਸਿੱਖ ਹੋਣ ਦਾ ਮਾਣ ਭੀ ਕਰਦੇ ਹਨ, ਉਨ੍ਹਾਂ ਸਿੱਖਾਂ ਤੇ ਗੁਰੂ ਦੇ ਸਿੱਖਾਂ ਵਿਚ ਤੁਸੀਂ ਕੀ ਅੰਤਰਾ ਅਨੁਭਵ ਕਰਦੇ ਹੋ? ਜਾਣਕਾਰੀ ਦਿਓ, ਤਾਕਿ ਸਾਨੂੰ ਭੀ ਬੋਧ ਹੋ ਸਕੇ?

ਉ: ਹੇ ਭਾਈਓ ! ਮੈਂ ਤਾਂ ਗੁਰਮਤ ਦੁਆਰੇ ਏਹੋ ਜਾਣਕਾਰੀ ਹਾਸਲ ਕੀਤੀ ਹੈ ਕਿ ਜੋ ਭੀ ਗੁਰਦੇਵ ਦਾ ਸੇਵਕ ਹੈ, ਉਸਦਾ ਸਾਰੇ ਲੋਕ ਹੀ ਮਾਣ, ਸਤਿਕਾਰ, ਆਦਰ ਕਰਦੇ ਹਨ, ਇਸੇ ਭਾਵ ਨੂੰ ਦਰਸਾਉਣ ਲਈ ਮੈਂ ਕੁਝ ਸਤਰਾਂ ਦੁਆਰੇ ਕੁਝ ਉਦਾਹਰਣ ਦਿੱਤੇ ਹਨ:

**ਜੈਸੇ ਤਉ ਬਿਰਖ ਮੂਲ ਸੀਚੀਐ ਸਲਿਲ ਤਾ ਤੇ,**
**ਸਾਖਾ ਸਾਖਾ ਪਤ੍ਰ ਪਤ੍ਰ ਕਰਿ ਹਰਿਓ ਹੋਇ ਹੈ ॥**

***ਅਰਥ :***

(ਜਿਸ ਤਰ੍ਹਾਂ ਅਸੀਂ ਵੇਖਦੇ ਹਾਂ ਕਿ) ਬਿਰਛ ਦੇ ਮੁੱਢ ਨੂੰ ਜੇਕਰ ਜਲ ਸਿੰਜੀਏ, ਤਾਂ ਇਸ ਨਾਲ ਟਾਹਣ ਟਾਹਣੀਆਂ ਤੇ ਪੱਤੇ ਪੱਤੇ ਵਿਚ ਹੀ ਹਰਿਔਲ (ਸਿੰਜਰ) ਆਇਆ ਕਰਦੀ ਹੈ।

**ਜੈਸੇ ਪਤਿਬ੍ਰਤਾ ਪਤਿਬ੍ਰਤ ਸਤਿ ਸਾਵਧਾਨ,**
**ਸਕਲ ਕੁਟੰਬ ਸੁਪ੍ਰਸੰਨਿ ਧੰਨਿ ਧੰਨਿ ਸੋਇ ਹੈ ॥**

***ਅਰਥ :***

(ਹੋਰ ਸੁਣੋ) ਜਿਸ ਤਰ੍ਹਾਂ ਪਤਿਬ੍ਰਤਾ ਇਸਤ੍ਰੀ ਆਪਣੇ ਪਤੀ ਬ੍ਰਤ ਰੂਪ ਸਤਯ ਪ੍ਰਤਿਗਿਆ ਵਿਚ ਸਾਵਧਾਨ ਰਹੇ ਤਾਂ ਸਾਰਾ ਕੁਟੰਬ ਪ੍ਰਵਾਰ ਹੀ ਉਸ ਉਪਰ ਪ੍ਰਸੰਨ ਰਹਿ ਕੇ ਉਸਨੂੰ ਸ਼ਾਬਾਸ਼ੇ ਸ਼ਾਬਾਸ਼ੇ ਦਿੰਦਾ ਰਹਿੰਦਾ ਹੈ।

**ਜੈਸੇ ਮੁਖ ਦੁਆਰ ਮਿਸਟਾਨ ਪਾਨ ਭੋਜਨ ਕੈ,**
**ਅੰਗ ਅੰਗ ਤੁਸਟਿ ਪੁਸਟਿ ਅਵਿਲੋਇ ਹੈ ॥**

***ਅਰਥ :***

ਜਿਸ ਤਰ੍ਹਾਂ ਮੂੰਹ ਰਾਹੀਂ ਮਿੱਠੇ ਮਿੱਠੇ (ਸੁਆਦੀਕ) ਅਹਾਰ ਆਦਿ ਛਕਿਆਂ (ਅੰਨ ਪਾਨ ਕਰਦਿਆਂ) ਅੰਗ ਅੰਗ (ਸਰੀਰ ਦਾ) ਤ੍ਰਿਪਤ ਪੁਸ਼ਟ ਹੋ ਰੱਜਿਆ ਦਿਖਾਈ ਦਿੰਦਾ ਹੈ।

**ਤੈਸੇ ਗੁਰਦੇਵ ਸੇਵ ਏਕ ਟੇਕ ਜਾਂਹਿ ਤਾਂਹਿ,**
**ਸੁਰ ਨਰ ਬਰੰ ਬ੍ਰੂਹ ਕੋਟਿ ਮਧੇ ਕੋਇ ਹੈ ॥੪੬੮॥**

***ਅਰਥ :***

ਤਿਸੀ ਪ੍ਰਕਾਰ ਜਿਥੇ ਤਿਥੇ ਜਿਸ ਨੇ ਇਕੋ ਟੇਕ ਸ੍ਰੀ ਗੁਰੂ ਦੇਵ ਦੇ ਹੀ ਅਰਾਧਨ ਦੀ ਧਾਰ ਰੱਖੀ ਹੋਵੇ, ਦੇਵਤੇ ਜਾਂ ਮਨੁੱਖ (ਸਾਰੇ ਹੀ) ਉਸਦੇ ਤਾਂਈਂ 'ਬਰੰ ਬ੍ਰੂਹ'—ਭਲਾ ਭਲਾ ਆਖਦੇ ਹਨ, ਪਰ ਐਹੋ ਜਿਹਾ (ਅਨੰਨ ਨਿਸਚੇਵਾਨ) ਮਨੁੱਖ ਕ੍ਰੋੜਾਂ ਵਿਚ ਕੋਈ ਕੋਈ ਹੁੰਦਾ ਹੈ।੪੬੮।

***ਭਾਵਾਰਥ :*** ਜਿਵੇਂ ਕੋਈ ਪਾਤਸ਼ਾਹ ਦਾ ਸੇਵਕ ਹੋਵੇ, ਉਸਦਾ ਸਾਰੇ ਲੋਕ ਹੀ ਸਤਿਕਾਰ ਕਰਦੇ ਹਨ, ਇਸੇ ਤਰ੍ਹਾਂ ਜੋ ਗੁਰੂ ਦਾ ਸੇਵਕ ਹੈ ਉਸਦਾ ਦੇਵੀ ਦੇਵਤੇ ਤੇ ਸਾਰੇ ਮਨੁੱਖ ਮਾਤ੍ਰ ਹੀ ਮਾਣ ਤਾਣ ਕਰਦੇ ਹਨ।

ਪ੍ਰ: ਭਾਈ ਸਾਹਿਬ ਜੀਉ ! ਜੋ ਲੋਕ ਆਨ ਦੇਵਤਿਆਂ ਦੇ ਸੇਵਕ ਅਤੇ ਸਤਿਗੁਰੂ ਜੀ ਦੇ ਸੇਵਕ ਹਨ, ਉਨ੍ਹਾਂ ਦੋਹਾਂ ਵਿਚ ਤੁਸੀਂ ਕੀ ਅੰਤਰਾ ਅਨੁਭਵ ਕਰਦੇ ਹੋ, ਦੱਸਣ ਦੀ ਕ੍ਰਿਪਾ ਕਰੋ ਤਾਕਿ ਸਾਨੂੰ ਭੀ ਬੋਧ ਹਾਸਲ ਹੋ ਸਕੇ?

ਉ: ਹੇ ਭਾਈਓ ! ਮੈਂ ਤਾਂ ਜਦੋਂ ਗੁਰਮਤ ਦੁਆਰੇ ਦੂਰ-ਦਰਸ਼ੀ ਦ੍ਰਿਸ਼ਟੀ ਰਾਹੀਂ ਤੱਕਦਾ ਹਾਂ ਤਾਂ ਇਉਂ ਹੀ ਬੋਧ ਮਿਲਦਾ ਹੈ ਕਿ ਜੋ ਆਨ ਦੇਵਤਿਆਂ ਦੀ ਸੇਵਨਾ ਕਰਦੇ ਹਨ, ਉਹ ਕੱਚੇ ਪਾਰੇ ਦੇ ਸਮਾਨ ਵਿਹੁ ਸਮਾਨ ਹਨ ਤੇ ਸਤਿਗੁਰਾਂ ਦਾ ਸੇਵਨ ਪੱਕੇ (ਮਾਰੇ) ਪਾਰੇ ਦੇ ਖਾਣ ਸਮਾਨ ਅੰਮ੍ਰਿਤ ਪ੍ਰਾਪਤੀ ਦਾ ਕਾਰਣ ਹੈ। ਸੋ, ਮੈਂ ਇਸ ਭਾਵ ਨੂੰ ਚੰਦ ਸਤਰਾਂ ਵਿਚ ਉਲੀਕਿਆ ਹੈ, ਜਿਵੇਂ ਕਿ:

**ਸੋਈ ਪਾਰੋ ਖਾਤ ਗਾਤਿ ਬਿਬਿਧਿ ਬਿਕਾਰ ਹੋਤ,**
**ਸੋਈ ਪਾਰੋ ਖਾਤ ਗਾਤ ਹੋਤ ਉਪਚਾਰ ਹੈ ॥**

***ਅਰਥ :***

(ਵੇਖਦੇ ਹਾਂ ਕਿ) ਓਹੀ ਪਾਰਾ ਖਾਧਿਆਂ ਸਰੀਰ ਅੰਦਰ ਅਨੇਕਾਂ ਵਿਕਾਰ (ਰੋਗ) ਉਪਜ ਪਿਆ ਕਰਦੇ ਹਨ, ਤੇ ਓਹੀ ਪਾਰਾ ਖਾਧਿਆਂ ਸਰੀਰ ਦਾ 'ਉਪਚਾਰ'—ਇਲਾਜ ਹੁੰਦਾ ਹੈ, ਭਾਵ ਰੋਗੀ ਸਰੀਰ ਦੇ ਰੋਗ ਨਵਿਰਤੀ ਦਾ ਕਾਰਣ ਹੁੰਦਾ ਹੈ।

**ਸੋਈ ਪਾਰੋ ਪਰਸਤ ਕੰਚਨਹਿ ਸੋਖ ਲੇਤ,**
**ਸੋਈ ਪਾਰੋ ਪਰਸ ਤਾਂਬੋ ਕਨਿਕ ਧਾਰਿ ਹੈ ॥**

***ਅਰਥ :***

ਓਹੀ ਪਾਰਾ ਪਰਸਿਆਂ ਸੋਨੇ ਨੂੰ ਚੱਟ ਲਿਆ ਕਰਦਾ ਹੈ, ਤੇ ਓਹੋ ਪਾਰਾ ਹੀ ਤਾਂਬੇ ਨੂੰ ਪਰਸਨ ਮਾਤ੍ਰ ਤੇ ਸੋਨਾ ਬਣਾ ਦੇਂਦਾ ਹੈ।

**ਸੋਈ ਪਾਰੋ ਅਗਹੁ ਨ ਹਾਥਨ ਕੈ ਗਹਿਓ ਜਾਇ,**
**ਸੋਈ ਪਾਰੋ ਗੁਟਕਾ ਹੁਇ ਸਿਧ ਨਮਸਕਾਰ ਹੈ ॥**

*ਅਰਥ :*

ਓਹੋ ਪਾਰਾ ਹੀ ਐਡਾ ਚੰਚਲ ਹੈ ਕਿ ਹੱਥ ਨਾਲ ਫੜਿਆ ਨਹੀਂ ਜਾ ਸਕਿਆ ਕਰਦਾ, ਤੇ ਓਹੀ ਹੀ ਪਾਰਾ ਜਦ 'ਗੁਟਕਾ'—ਗੋਲੀ ਬਣ ਜਾਂਦਾ ਹੈ ਤਾਂ ਸਿੱਧ ਸਰੂਪ ਨਮਸਕਾਰ ਹੋ ਜਾਂਦਾ ਹੈ (ਵਾ ਗੋਲੀ ਬਣ ਕੇ ਹੱਥ ਵਿਚ ਆਇਆ ਮਨੁੱਖ ਨੂੰ ਨਮਸਕਾਰ ਜੋਗ ਸਿੱਧ ਬਣਾ ਦੇਂਦਾ ਹੈ)।

**ਮਾਨਸ ਜਨਮ ਪਾਇ ਜੈਸੀਐ ਸੰਗਤਿ ਮਿਲੈ,**
**ਤੈਸੀ ਪਾਵੈ ਪਦਵੀ**
**ਪ੍ਰਾਪਤ ਅਧਿਕਾਰ ਹੈ ॥੪੬੯॥**

*ਅਰਥ :*

ਇਸੇ ਪ੍ਰਕਾਰ ਮਨੁੱਖਾ ਜਨਮ ਨੂੰ ਪਾ ਕੇ ਜੈਸੀ ਜੈਸੀ ਸੰਗਤ ਮਿਲੇ; ਤਿਸੇ ਤਿਸੇ ਪ੍ਰਕਾਰ ਦੀ ਹੀ ਪਦਵੀ (ਦਰਜੇ) ਨੂੰ ਅਧਿਕਾਰ (ਵਿੱਤ) ਅਨੁਸਾਰ ਪ੍ਰਾਪਤ ਹੋਇਆ ਕਰਦਾ ਹੈ।੪੬੯।

***ਭਾਵਾਰਥ :*** ਮਨੁੱਖ ਜਨਮ ਤਾਂ ਸਾਰਿਆਂ ਦਾ ਸਮਾਨ ਹੀ ਹੈ, ਪਰ :

ਜੋ ਜੈਸੀ ਸੰਗਤਿ ਮਿਲੈ ਸੋ ਤੈਸੋ ਫਲੁ ਖਾਇ ॥੮੬॥
*(ਪੰਨਾ ੧੩੬੯)*

ਪ੍ਰ: ਭਾਈ ਸਾਹਿਬ ਜੀਓ ! ਜਦ ਕਿ ਬੁੱਧੀ-ਜੀਵੀਆਂ ਦੇ ਇਹੋ ਵੀਚਾਰ ਹਨ ਕਿ ਬਾਕੀ ਸਾਰੇ ਦੇਵੀ ਦੇਵਤਿਆਂ ਦੀ ਸੇਵਨਾ ਤੋਂ ਗੁਰੂ ਦੀ ਸੇਵਾ ਉੱਚੀ ਹੈ, ਫਿਰ ਉਹ ਲੋਕ ਗੁਰੂ ਦੀ ਸੇਵਾ ਕਰਨ ਦੀ ਚਾਹਤ ਕਿਉ ਨਹੀਂ ਕਰਦੇ, ਇਸ ਪੱਖ ਵਿਚ ਆਪ ਜੀ ਕੀ ਕਹਿਣਾ ਚਾਹੋਗੇ ?

ਉ: ਹੇ ਭਾਈਓ ! ਮੈਂ ਤਾਂ ਇਸ ਸੰਬੰਧੀ ਵੀਚਾਰ ਕਰਕੇ ਆਖ਼ਰ ਚੰਦ ਪੰਗਤੀਆਂ ਵਿਚ ਇਉਂ ਉਦਾਹਰਣ ਅੰਕਤ ਕਰੇ ਹਨ :

**ਕੂਆ ਕੋ ਮੇਡਕ ਨਿਧਿ ਜਾਨੈ ਕਹਾ ਸਾਗਰ ਕੀ,**
**ਸ੍ਵਾਂਤਿ ਬੂੰਦ ਮਹਿਮਾ ਨ ਸੰਖ ਜੀਅ ਜਾਨਈ ॥**

*ਅਰਥ :*

(ਜਿਵੇਂ ਕਿ) ਖੂਹ ਦਾ ਡੱਡੂ ਕੀਹ ਜਾਨੇ ਕਿ ਸਮੁੰਦਰ ਵਿਚ ਕਿਹੋ ਜਿਹੇ ਭੰਡਾਰ ਹਨ, ਤੇ ਸਮੁੰਦਰ ਵਾਸੀ ਸੰਖ ਸ੍ਵਾਂਤੀ ਬੂੰਦ ਦੀ ਮਹਿਮਾ ਨਹੀਂ ਜਾਣ ਸਕਿਆ।

**ਦਿਨੰਕਰਿ ਜੋਤਿ ਕੋ ਉਦੋਤ ਕਹਾ ਜਾਨੈ ਉਲੂ,**
**ਸੇਂਬਲ ਸੈ ਕਹਾ ਖਾਇ ਸੂਆ ਹਿਤ ਠਾਨਈ ॥**

*ਅਰਥ :*

(ਇਸੇ ਤਰ੍ਹਾਂ) ਸੂਰਜ ਦੇ ਉਦੇ ਹੋਣ ਦੇ ਪ੍ਰਕਾਸ਼ ਨੂੰ ਉੱਲੂ ਕੀਹ ਜਾਣੇ, ਤੇ (ਸੂਆ) ਤੋਤਾ 'ਹਿਤ ਠਾਨਈ'—ਪਿਆਰ ਨਾਲ (ਸੁਆਦ ਲਾ ਲਾ ਕੇ) ਸਿੰਬਲ ਦੇ ਬੂਟੇ ਤੋਂ ਕੀਹ ਖਾਵੇ।

**ਬਾਇਸ ਨ ਜਾਨਤ ਮਰਾਲ ਮਾਲ ਸੰਗਤਿ ਕੋ,**
**ਮਰਕਟ ਮਾਨਕ ਹੀਰਾ ਨ ਪਹਿਚਾਨਈ ॥**

*ਅਰਥ :*

(ਸੋ) ਕਾਂ ਭੀ ਨਹੀਂ ਜਾਣਦਾ ਹੰਸਾਂ ਦੀ ਪੰਗਤ ਦੀ ਸੰਗਤ ਨੂੰ ਤੇ ਬਾਂਦਰ ਹੀਰੇ ਮਣੀਆਂ ਨੂੰ ਨਹੀਂ ਪਛਾਣ ਸਕਦਾ।

**ਆਨ ਦੇਵ ਸੇਵਕ ਨ ਜਾਨੈ ਗੁਰਦੇਵ ਸੇਵ,**
**ਗੂੰਗੇ ਬਹਰੇ ਨ ਕਹਿ ਸੁਨ ਮਨ ਮਾਨਈ ॥੪੭੦॥**

*ਅਰਥ :*

ਇਸੇ ਹੀ ਤਰ੍ਹਾਂ ਹੋਰ ਹੋਰ ਦੇਵਤਿਆਂ ਦੇ ਸੇਵਕ ਨਹੀਂ ਜਾਣਦੇ, ਕਿ ਗੁਰਦੇਵ ਸੇਵਕ ਦਾ ਮਹਾਤਮ ਕੀ ਕੁੱਛ ਹੈ। ਜਿਵੇਂ ਗੂੰਗੇ ਦਾ ਮਨ ਆਖ ਸੁਣ ਕੇ ਨਹੀਂ ਮੰਨ ਸਕਦਾ (ਤਿਵੇਂ ਹੀ ਆਨ ਦੇਵ ਸੇਵਕਾਂ ਦੇ ਕੰਨ ਗੁਰਮਤ ਅਨੁਸਾਰੀ ਸਿਖਿਆ ਸੁਣਨੋਂ ਅਨਵੰਜ ਹਨ ਤੇ ਉਨ੍ਹਾਂ ਦੀ ਰਸਨਾ ਭੀ ਮਾਨੋਂ ਗੂੰਗੀ ਹੈ, ਜੋ ਪ੍ਰਸ਼ਨੋਤਰ ਕਰਕੇ ਇਸ ਮਾਰਗ ਬਾਬਤ ਤਸੱਲੀ ਕਰ ਕਰਾ ਸਕਣ)।੪੭੦।

ਪ੍ਰ: ਭਾਈ ਸਾਹਿਬ ਜੀਉ ! ਜੋ ਲੋਕ ਆਨ ਦੇਵੀ ਦੇਵਤਿਆਂ ਦੇ ਸੇਵਕ ਹਨ, ਜਦੋਂ ਉਨ੍ਹਾਂ ਨਾਲ ਪਰਸਪਰ ਵੀਚਾਰ ਵਿਟਾਂਦਰਾ ਕਰੀਦਾ ਹੈ ਤਾਂ ਉਹ ਭੀ ਏਹੋ ਦਾਅਵਾ ਕਰਦੇ ਹਨ ਕਿ ਆਖ਼ਰ ਨੂੰ ਤਾਂ ਅਸੀਂ ਭੀ ਨਿਜ-ਸਰੂਪ ਦੀ ਹੀ ਪ੍ਰਾਪਤੀ ਕਰਨੀ ਹੈ, ਕਿਉਂ ਜੀ ! ਇਸ ਬਾਰੇ ਤੁਸੀਂ ਕੀਹ ਵੀਚਾਰ ਰੱਖਦੇ ਹੋ ?

ਉ: ਹੇ ਭਾਈਓ ! ਮੈਨੂੰ ਤਾਂ ਗੁਰਮਤ ਦ੍ਵਾਰੇ ਇਹੋ ਬੋਧ ਮਿਲਿਆ ਹੈ ਕਿ ਕੇਵਲ ਇਕ ਗੁਰਮਤ ਦੇ ਧਾਰਨੀ ਹੀ ਨਿਜ-ਪਦ ਵਿਚ ਨਿਵਾਸ ਕਰਦੇ ਹਨ, ਹੋਰ ਦੇਵਾਂ ਦੇ ਉਪਾਸ਼ਕਾਂ ਨੂੰ ਸਦਾ ਆਵਾਗਵਨ ਦਾ ਚੱਕਰ ਬਣਿਆ ਰਹਿੰਦਾ ਹੈ, ਇਸੇ ਭਾਵ ਨੂੰ ਪ੍ਰਗਟਾਉਣ ਲਈ ਮੈਂ ਚੰਦ ਉਦਾਹਰਣ ਅੰਕਤ ਕਰੇ ਹਨ :

**ਜੈਸੇ ਘਾਮ ਤੀਖਨ ਤਪਤਿ ਅਤਿ ਬਿਖਮ,**
**ਬੈਸੰਤਰਿ ਬିਹੂਨ ਸਿਧ ਕਰਤਿ ਨ ਗ੍ਰਾਸ ਕਉ ॥**

*ਅਰਥ :*

ਜਿਸ ਤਰ੍ਹਾਂ 'ਘਾਮ'—ਧੁੱਪ ਦੇ ਅਤਿਅੰਤ ਕਰੜੀ ਤਿੱਖੀ ਅਤੇ ਤੱਤੀ ਹੁੰਦਿਆਂ ਭੀ ਅੱਗ ਬਿਨਾਂ (ਓਹ) 'ਗ੍ਰਾਸ ਕਉ'—ਭੋਜਨ ਨੂੰ 'ਸਿਧ ਨ ਕਰਤਿ'—ਨਹੀਂ ਪਕਾ ਸਕਦੀ।

**ਜੈਸੇ ਨਿਸ ਓਸ ਕੈ ਸਜਲ ਹੋਤ ਮੇਰ ਤਿਨ,**
**ਬਿਨੁ ਜਲ ਪਾਨ ਨ ਨਿਵਾਰਤ ਪਿਆਸ ਕਉ ॥**

*ਅਰਥ :*

ਜਿਸ ਤਰ੍ਹਾਂ ਰਾਤ ਸਮੇਂ ਓਸ (ਤ੍ਰੇਲ) ਨਾਲ ਸੁਮੇਰ ਪਰਬਤ ਤੋਂ ਲੈ ਤ੍ਰਿਣ (ਘਾਹ ਬੂਟ) ਪ੍ਰਯੰਤ ਸਭ ਭਿੱਜ ਪੈਂਦੇ ਹਨ (ਪਰ ਐਸੀ ਤ੍ਰੇਲ ਦੇ ਹੁੰਦਿਆਂ ਸੁੰਦਿਆਂ ਭੀ ਉਹ) ਪਾਣੀ ਪੀਤੇ ਬਿਨਾਂ ਤ੍ਰੇਹ ਨੂੰ ਨਹੀਂ ਬੁਝਾ ਸਕਿਆ ਕਰਦੀ।

**ਜੈਸੇ ਹੀ ਗ੍ਰੀਖਮ ਰੁਤਿ ਪ੍ਰਗਟੇ ਪ੍ਰਸੇਦ ਅੰਗ,**
**ਮਿਟਤ ਨ ਫੂਕੇ, ਬਿਨੁ ਪਵਨ ਪ੍ਰਗਾਸ ਕਉ ॥**

*ਅਰਥ :*

ਜਿਸ ਤਰ੍ਹਾਂ ਹੁਨਾਲੇ ਦੀ ਰੁੱਤਿ ਵਿਖੇ ਅੰਗ (ਸਰੀਰ) ਉਪਰ ਪ੍ਰਸੀਨਾ (ਮੁੜ੍ਹਕਾ) ਹੀ ਮੁੜ੍ਹਕਾ ਪ੍ਰਗਟ ਹੋਇਆ ਕਰਦਾ ਹੈ, ਤਾਂ ਬਿਨਾਂ ਪੌਣ ਪ੍ਰਗਾਸ ਕੀਤਿਆਂ (ਪੱਖਾ ਝੱਲਿਆਂ) ਦੇ ਫੂਕਾਂ ਮਾਰਿਆਂ ਨਹੀਂ ਮਿਟਿਆ (ਸੁੱਕਿਆ) ਕਰਦਾ।

**ਤੈਸੇ ਆਵਾ ਗੌਨ ਨ ਮਿਟਤ ਆਨ ਦੇਵ ਸੇਵ,**
**ਗੁਰਮੁਖਿ ਪਾਵੈ**
**ਨਿਜ ਪਦ ਕੇ ਨਿਵਾਸ ਕਉ ॥੪੭੧॥**

*ਅਰਥ :*

ਤਿਸੀ ਪ੍ਰਕਾਰ ਆਨ ਦੇਵਾਂ ਦੇ ਸੇਵਨ ਕਰਕੇ 'ਆਵਾ ਗਵਨ'—ਜਨਮ ਮਰਣ (ਕਦੀ) ਨਹੀਂ ਮਿਟੇਗਾ, ਕੇਵਲ ਗੁਰਮੁਖ ਬਣ ਕੇ ਹੀ ਵਾ ਗੁਰੂ ਮੁਖ ਦ੍ਵਾਰੇ ਹੀ ਆਤਮ-ਪਦ ਵਿਖੇ ਇਸਥਿਤੀ (ਮੋਖ) ਨੂੰ ਪ੍ਰਾਪਤ ਕਰ ਸਕੀਦਾ ਹੈ।੪੭੧।

ਪ੍ਰ: ਭਾਈ ਸਾਹਿਬ ਜੀਉ! ਸਤਿਗੁਰੂ ਦੀ ਸੇਵਾ ਤੇ ਦੇਵਤਿਆਂ ਦੀ ਸੇਵਾ ਕਰਨ ਵਿਚ ਫਲ ਦੀ ਪ੍ਰਾਪਤੀ ਦਾ ਕਿਤਨਾ ਕੁ ਅੰਤਰਾ ਹੈ, ਇਸ ਪੱਖ ਵਿਚ ਤੁਸੀਂ ਆਪਣੇ ਵੀਚਾਰ ਕੀ ਰੱਖਦੇ ਹੋ, ਜਾਣਕਾਰੀ ਦਿਓ ?

ਉ: ਹੇ ਭਾਈਓ! ਮੈਂ ਤਾਂ ਜਦੋਂ ਗੁਰਬਾਣੀ ਦ੍ਵਾਰੇ ਇਸ ਪੱਖ ਨੂੰ ਵੀਚਾਰਿਆ ਹੈ ਤਾਂ ਗੁਰੂ ਦੀ ਤੇ ਦੇਵ ਸੇਵਾ ਵਿਚ ਬਹੁਤ ਅੰਤਰਾ ਹੈ, ਜਿਵੇਂ ਕਿ ਗੁਰੂ ਫ਼ੁਰਮਾਨ ਹੈ :

ਸਤਿਗੁਰ ਸੇਵਾ ਸਫਲ ਹੈ ਬਣੀ॥
ਜਿਤੁ ਮਿਲਿ ਹਰਿ ਨਾਮੁ ਧਿਆਇਆ ਹਰਿ ਧਣੀ॥
*(ਪੰਨਾ ੧੬੫)*

ਗੁਰ ਬਿਨੁ ਸਹਜੁ ਨ ਊਪਜੈ ਭਾਈ
ਪੂਛਹੁ ਗਿਆਨੀਆ ਜਾਇ॥
ਸਤਿਗੁਰ ਕੀ ਸੇਵਾ ਸਦਾ ਕਰਿ ਭਾਈ
ਵਿਚਹੁ ਆਪੁ ਗਵਾਇ॥੫॥
*(ਸੋਰਠਿ ਮ: ੫, ਪੰਨਾ ੬੩੮)*

ਸਤਿਗੁਰ ਕੀ ਸੇਵਾ ਸਫਲ ਹੈ ਜੇ ਕੋ ਕਰੇ ਚਿਤੁ ਲਾਇ॥
ਨਾਮੁ ਪਦਾਰਥੁ ਪਾਈਐ ਅਚਿੰਤੁ ਵਸੈ ਮਨਿ ਆਇ॥
ਜਨਮ ਮਰਨ ਦੁਖੁ ਕਟੀਐ ਹਉਮੈ ਮਮਤਾ ਜਾਇ॥
ਉਤਮ ਪਦਵੀ ਪਾਈਐ ਸਚੇ ਰਹੈ ਸਮਾਇ॥
*(ਸਲੋਕ ਮ: ੩, ਪੰਨਾ ੫੫੨)*

ਇਸੇ ਤਰ੍ਹਾਂ ਦੇ ਹੋਰ ਭੀ ਬਹੁਤ ਉਦਾਹਰਣ ਮਿਲਦੇ ਹਨ, ਜਿਨ੍ਹਾਂ ਤੋਂ ਇਹੋ ਬੋਧ ਮਿਲਦਾ ਹੈ ਕਿ ਸਤਿਗੁਰੂ ਦੀ ਸੇਵਾ ਸਫਲੀ ਹੈ, ਜਿਸ ਤੋਂ ਗਿਆਨ ਫਲ ਦੀ ਪ੍ਰਾਪਤੀ ਹੁੰਦੀ ਹੈ, ਭਾਵ ਹੈ ਜੋ ਦਇਆ ਦੀ ਪ੍ਰਾਪਤੀ ਸਤਿਗੁਰੂ ਤੋਂ ਮਿਲਦੀ ਹੈ, ਉਹ ਹੋਰ ਕਿਸੇ ਦੇਵਤੇ ਤੋਂ ਨਹੀਂ ਮਿਲ ਸਕਦੀ, ਇਸੇ ਭਾਵ ਨੂੰ ਮੈਂ ਬਾਣੀ ਤੋਂ ਪ੍ਰੇਰਨਾ ਲੈ ਕੇ ਕੁਝ ਉਦਾਹਰਣਾਂ ਰਾਹੀਂ ਦਰਸਾਇਆ ਹੈ, ਜਿਵੇਂ ਕਿ :

**ਆਂਬ ਕੀ ਸਧਰ ਕਤ ਮਿਟਤ ਆਂਬਲੀ ਖਾਏ,**
**ਪਿਤਾ ਕੋ ਪਿਆਰੁ ਨ ਪਰੋਸੀ ਪਹਿ ਪਾਈਐ ॥**

*ਅਰਥ :*

(ਅਸੀਂ ਪ੍ਰਤੱਖ ਵੇਖਦੇ ਹਾਂ ਕਿ) ਅੰਬ ਖਾਣ ਦੀ ਸੱਧਰ (ਸਿੱਕ) 'ਆਂਬਲੀ'—ਅੰਬਾਕੜੀ ਵਾ ਇੰਬਲੀ ਖਾਧਿਆਂ ਨਹੀਂ ਮਿਟਿਆ ਕਰਦੀ, ਤੇ ਪਿਤਾ ਵਾਲਾ ਪਿਆਰ ਪੜੋਸੀ ਕੋਲੋਂ ਨਹੀਂ ਮਿਲਿਆ ਕਰਦਾ।

**ਸਾਗਰ ਕੀ ਨਿਧਿ ਕਤ ਪਾਈਅਤ ਪੋਖਰ ਸੈ,**
**ਦਿਨਕਰਿ ਸਰਿ ਦੀਪ ਜੋਤਿ ਨ ਪੁਜਾਈਐ ॥**

*ਅਰਥ :*

ਸਮੁੰਦਰ ਦੀ ਮਣੀਆਂ ਰਤਨ ਰੂਪ ਵਿਭੂਤੀ ਛੱਪੜ ਵਿਚੋਂ ਕਿਸ ਪ੍ਰਕਾਰ ਪ੍ਰਾਪਤ ਹੋ ਸਕੇ, ਅਤੇ ਸੂਰਜ ਦੀ ਬਰਾਬਰੀ ਨੂੰ ਦੀਵੇ ਦੀ ਲਾਟ ਕਿਵੇਂ ਪੁੱਗ ਸਕਦੀ ਹੈ।

**ਇੰਦ੍ਰ ਬਰਖਾ ਸਮਾਨ ਪੁਜਸਿ ਨ ਕੂਪ ਜਲ,**
**ਚੰਦਨ ਸੁਬਾਸ ਨ ਪਲਾਸ ਮਹਿਕਾਈਐ॥**

*ਅਰਥ :*

(ਇਸੇ ਤਰ੍ਹਾਂ) ਬੱਦਲ ਦੀ ਬਰਖਾ ਦੇ ਬਰਾਬਰ ਖੂਹ ਦਾ ਜਲ ਨਹੀਂ ਪੁੱਜ ਸਕਦਾ ਤੇ ਚੰਦਨ ਦੀ ਸੁਗੰਧੀ ਛਿਛਰੇ ਵਿਚੋਂ ਨਹੀਂ ਪ੍ਰਾਪਤ ਕੀਤੀ ਜਾ ਸਕਦੀ।

**ਸ੍ਰੀ ਗੁਰ ਦਇਆਲ ਕੀ**
**ਦਇਆ ਨ ਆਨ ਦੇਵ ਮੈ,**
**ਜਉ ਖੰਡ ਬ੍ਰਹਮੰਡ ਉਦੈ ਅਸਤ**
**ਲਉ ਧਾਈਐ ॥੪੭੨॥**

*ਅਰਥ :*

(ਇਸੇ ਤਰ੍ਹਾਂ) ਸ੍ਰੀ ਗੁਰੂ ਦਇਆਲੂ ਵਾਲੀ ਦਇਆਲਤਾ ਹੋਰਨਾਂ ਦੇਵਤਿਆਂ ਦੇ (ਸੇਵਨ ਵਿਖੇ ਨਹੀਂ ਮਿਲਦੀ) ਭਾਵੇਂ ਖੰਡਾਂ ਬ੍ਰਹਿਮੰਡਾਂ ਵਿਖੇ, ਵਾ ਉਦੇ ਅਸਤ ਪ੍ਰਯੰਤ (ਧੁਰ ਸਿਰਿਓਂ ਧੁਰ ਸਿਰ ਤਕ ਸੰਸਾਰ ਭਰ ਨੂੰ ਹੀ) ਗਾਹ ਮਾਰੀਏ (ਭਟਕ ਮਰੀਏ)।੪੭੨।

***ਭਾਵਾਰਥ :*** ਇਸੇ ਭਾਵ ਨੂੰ ਬਾਣੀ ਵਿਚ ਬਾਰ-ਬਾਰ ਦਰਸਾਇਆ ਹੈ ਕਿ :

ਗੁਰ ਜੈਸਾ ਨਾਹੀ ਕੋ ਦੇਵ॥
ਜਿਸੁ ਮਸਤਕਿ ਭਾਗੁ ਸੁ ਲਾਗਾ ਸੇਵ॥.....
ਜਿਨਿ ਗੁਰੁ ਸੇਵਿਆ ਤਿਸੁ ਭਉ ਨ ਬਿਆਪੈ॥
ਜਿਨਿ ਗੁਰੁ ਸੇਵਿਆ ਤਿਸੁ ਦੁਖੁ ਨ ਸੰਤਾਪੈ॥
ਨਾਨਕ ਸੋਧੇ ਸਿੰਮ੍ਰਿਤਿ ਬੇਦ॥
ਪਾਰਬ੍ਰਹਮ ਗੁਰ ਨਾਹੀ ਭੇਦ॥੪॥੧੧॥੨੪॥
*(ਭੈਰਉ ਮ: ੫, ਪੰਨਾ ੧੧੪੨)*

ਗੁਰੁ ਸਮਰਥੁ ਅਪਾਰੁ ਗੁਰੁ ਵਡਭਾਗੀ ਦਰਸਨੁ ਹੋਇ॥
ਗੁਰੁ ਅਗੋਚਰੁ ਨਿਰਮਲਾ ਗੁਰ ਜੇਵਡੁ ਅਵਰੁ ਨ ਕੋਇ॥
ਗੁਰੁ ਕਰਤਾ ਗੁਰੁ ਕਰਣਹਾਰੁ ਗੁਰਮੁਖਿ ਸਚੀ ਸੋਇ॥
ਗੁਰ ਤੇ ਬਾਹਰਿ ਕਿਛੁ ਨਹੀ
ਗੁਰ ਕੀਤਾ ਲੋੜੇ ਸੁ ਹੋਇ॥੨॥
ਗੁਰੁ ਤੀਰਥੁ ਗੁਰੁ ਪਾਰਜਾਤੁ ਗੁਰੁ ਮਨਸਾ ਪੂਰਣਹਾਰੁ॥
ਗੁਰੁ ਦਾਤਾ ਹਰਿ ਨਾਮੁ ਦੇਇ ਉਧਰੈ ਸਭੁ ਸੰਸਾਰੁ॥
ਗੁਰੁ ਸਮਰਥੁ ਗੁਰੁ ਨਿਰੰਕਾਰੁ
ਗੁਰੁ ਊਚਾ ਅਗਮ ਅਪਾਰੁ॥
ਗੁਰ ਕੀ ਮਹਿਮਾ ਅਗਮ ਹੈ ਕਿਆ ਕਥੇ ਕਥਨਹਾਰੁ॥੩॥
ਜਿਤੜੇ ਫਲ ਮਨਿ ਬਾਛੀਅਹਿ ਤਿਤੜੇ ਸਤਿਗੁਰ ਪਾਸਿ॥
ਪੂਰਬ ਲਿਖੇ ਪਾਵਣੇ ਸਾਚੁ ਨਾਮੁ ਦੇ ਰਾਸਿ॥
ਸਤਿਗੁਰ ਸਰਣੀ ਆਇਆਂ ਬਾਹੁੜਿ ਨਹੀ ਬਿਨਾਸੁ॥
*(ਸ੍ਰੀ ਰਾਗੁ ਮ: ੫, ਪੰਨਾ ੫੨)*

ਸੋ, ਗੁਰੂ ਦੇ ਸਿੱਖ ਲਈ ਬਾਣੀ ਦੁਆਰੇ ਇਹੋ ਹੀ ਪ੍ਰੇਰਨਾ ਮਿਲਦੀ ਹੈ, ਕਿ ਗੁਰੂ ਨੂੰ ਤਿਆਗ ਕੇ ਹੋਰ ਕਿਸੇ ਦੀ ਭੀ ਸ਼ਰਨ ਦਾ ਆਸਰਾ ਨਹੀਂ ਲੈਣਾ, ਕਿਉਂਕਿ ਜੋ ਦਾਤ ਗੁਰੂ ਤੋਂ ਪ੍ਰਾਪਤ ਹੁੰਦੀ ਹੈ, ਉਹ ਹੋਰ ਕਿਸੇ ਭੀ ਦੇਵੀ ਦੇਵਤੇ ਤੋਂ ਨਹੀਂ ਹਾਸਲ ਹੋ ਸਕਦੀ।

**ਪ੍ਰ:** ਭਾਈ ਸਾਹਿਬ ਜੀਓ ! ਸੰਸਾਰ ਦਾ ਹਰ ਮਨੁੱਖ ਹੀ ਕਿਸੇ ਨਾ ਕਿਸੇ ਦੁਖ ਦਾ ਗ੍ਰਸਿਆ ਹੋਇਆ ਹੈ, ਇਸ ਲਈ ਹਰ ਜੀਵ ਆਪਣੇ ਦੁਖ ਤੋਂ ਛੁੱਟਣਾ ਚਾਹੁੰਦਾ ਹੈ। ਸੋ, ਇਸੇ ਦੁਖ ਤੋਂ ਛੁੱਟਣ ਲਈ ਹਰ ਮਨੁੱਖ ਕੋਈ ਨਾ ਕੋਈ ਉਪਰਾਲਾ ਕਰਦਾ ਹੈ, ਕੋਈ ਜਗ, ਦਾਨ, ਪੁੰਨ ਕਰਦਾ ਹੈ, ਕੋਈ ਕਿਸੇ ਦੇਵੀ ਦੇਵਤੇ ਦੀ ਪੂਜਾ ਕਰਦਾ ਹੈ, ਪਰ ਫਿਰ ਭੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅਟੱਲ ਹੁਕਮ ਅਨੁਸਾਰ ਕਿ—(ਨਾਨਕ ਦੁਖੀਆ ਸਭੁ ਸੰਸਾਰੁ) ਹੀ ਵੇਖਣ ਵਿਚ ਆਉਂਦਾ ਹੈ।

**ਉ:** ਹੇ ਭਾਈਓ ! ਇਹ ਠੀਕ ਹੈ ਕਿ ਹਰ ਮਨੁੱਖ ਛੋਟੇ ਵੱਡੇ ਦੁੱਖ ਦੀ ਉਲਝਣਾ ਵਿਚ ਗ੍ਰਸਿਆ ਹੋਇਆ ਹੈ, ਪਰ ਜਦੋਂ ਗੁਰਬਾਣੀ ਦੀ ਵੀਚਾਰ ਕਰੀਏ ਤਾਂ ਸਭ ਤੋਂ ਵਡੇਰਾ ਦੁਖ ਆਵਾਗਵਨ ਦਾ ਹੈ। ਸੋ, ਇਸ ਤੋਂ ਛੁੱਟਣ ਲਈ ਕਿਸੇ ਭੀ ਦੇਵੀ ਦੇਵਤਾ ਦੀ ਉਪਾਸ਼ਨਾ ਨਹੀਂ ਮੰਨੀ ਗਈ, ਕਿਉਂਕਿ ਦੇਵੀ ਦੇਵਤੇ ਤਾਂ ਆਪ ਹੀ ਆਵਾਗਵਨ ਦੇ ਚੱਕ੍ਰ ਵਿਚ ਗ੍ਰਸੇ ਹੋਏ ਹਨ। ਸੋ, ਇਸ ਆਵਾਗਵਨ ਤੋਂ ਛੁੱਟਣ ਲਈ ਕੇਵਲ ਇਕੋ ਹੀ ਗੁਰੂ ਦੀ ਸ਼ਰਨ ਹੈ, ਜੋ ਮਨੁੱਖ ਨੂੰ ਮੋਖ-ਪਦ ਦੀ ਪ੍ਰਾਪਤੀ ਕਰਾ ਸਕਦੀ ਹੈ। ਸੋ, ਮੈਂ ਇਸੇ ਭਾਵ ਨੂੰ ਪ੍ਰਗਟਾਉਣ ਲਈ ਕੁਝ ਉਦਾਹਰਣ ਅੰਕਤ ਕਰੇ ਹਨ :

**ਗਿਰਤ ਅਕਾਸ ਤੇ ਪਰਤ ਪ੍ਰਿਥੀ ਪਰ ਜਉ,**
**ਗਹੈ ਆਸਰੋ ਪਵਨ ਕਵਨਹਿ ਕਾਜ ਹੈ॥**

*ਅਰਥ :*

(ਦੇਵਤਿਆਂ ਦੀ ਸ਼ਰਨ ਲੈਣੀ ਭੀ ਇਸੇ ਤਰ੍ਹਾਂ ਹੈ ਕਿ ਜਿਵੇਂ) ਅਕਾਸ਼ ਤੋਂ (ਉੱਚਿਓਂ ਗਿਰ ਕੇ ਧਰਤੀ ਉਤੇ ਡਿੱਗਦਿਆਂ ਹੋਇਆਂ ਜੇਕਰ ਪੌਣ ਦਾ ਸਹਾਰਾ ਲਵੇ ਤਾਂ ਕਿਸ ਕੰਮ (ਭਾਵ ਕਿਸ ਅਰਥ) ਅਰਥਾਤ ਪੌਣ ਦੇ ਚੰਚਲ ਫਰਾਟੇ ਤੋਂ ਕਿਸ ਤਰ੍ਹਾਂ ਮਨੋਰਥ ਸਿੱਧ ਹੋ ਸਕੇ (ਬਚਾਉ ਨਹੀਂ ਹੋ ਸਕੇਗਾ)।

**ਜਰਤ ਬੈਸੰਤਰ ਜਉ ਧਾਇ ਧਾਇ ਧੂਮ ਗਹੈ,**
**ਨਿਕਸਿਓ ਨ ਜਾਇ ਖਲ ਬੁਧਿ ਉਪਰਾਜ ਹੈ ॥**

***ਅਰਥ :***

ਜੇਕਰ ਕੋਈ ਆਦਮੀ ਅੱਗ ਵਿਚ ਸੜਦਿਆਂ ਹੋਇਆਂ ਦੌੜ ਦੌੜ ਕੇ ਧੂੰਏਂ ਨੂੰ (ਬਚਨ ਖ਼ਾਤਰ) ਫੜਨਾ ਚਾਹੇ, ਤਾਂ (ਇਸ ਨਾਲ) ਅੱਗ ਵਿਚੋਂ ਨਿਕਲਿਆ ਨਹੀਂ ਜਾਣਾ, ਸਗੋਂ ਇਹ ਤਾਂ ਮੂਰਖ-ਬੁੱਧੀ ਦਾ 'ਉਪਰਾਜ'—ਉਪਜਾਉਣਾ—ਦਿਖਾਣਾ ਹੈ। ਭਾਵ ਇਹ ਤਾਂ ਮੂਰਖਤਾ ਦਾ ਨਮੂਨਾ ਹੈ।

**ਸਾਗਰ ਅਪਾਰ ਧਾਰ ਬੂਡਤ ਜਉ ਫੇਨ ਗਹੈ,**
**ਅਨਿਥਾ ਬੀਚਾਰ ਪਾਰ ਜੈਬੇ ਕਉ ਨ ਸਾਜ ਹੈ ॥**

***ਅਰਥ :***

(ਹੋਰ ਸੁਣੋ, ਜਿਵੇਂ) ਅਪਾਰ ਸਮੁੰਦਰ ਦੇ ਰੋੜ੍ਹ ਵਿਚ ਡੁੱਬਦਿਆਂ ਹੋਇਆਂ ਜੇਕਰ 'ਫੇਨ'—ਝੱਗ ਨੂੰ ਫੜੇ (ਇਸ ਲਈ ਕਿ ਮਤਾਂ ਪਾਰ ਹੋ ਜਾਵੇ) ਇਹ ਕੋਈ ਪਾਰ ਹੋਣ ਵਾਲੀ ਸਾਜਨਾ (ਵਿਉਂਤ) ਨਹੀਂ, ਸਗੋਂ 'ਅਨਿਥਾ'—ਉਲਟੀ ਵੀਚਾਰ (ਡੁੱਬਣ ਦੀ ਹੀ ਸਲਾਹ) ਹੈ।

**ਤੈਸੇ ਆਵਾਗਵਨ ਦੁਖਤ ਆਨ ਦੇਵ ਸੇਵ,**
**ਬਿਨੁ ਗੁਰ ਸਰਨਿ ਨ ਮੋਖ ਪਦੁ ਰਾਜ ਹੈ ॥੪੭੩॥**

***ਅਰਥ :***

ਤਿਸੀ ਪ੍ਰਕਾਰ ਹੀ ਆਵਾਗੌਣ (ਜਨਮ ਮਰਨ) ਤੋਂ ਦੁਖੀ ਹੋਇਆਂ ਹੋਇਆਂ ਕਾਰਨ ਹੋਰ ਦੇਵਤਿਆਂ ਦਾ ਸੇਵਨ ਹੈ, (ਕਿਉਂਕਿ) ਬਿਨਾਂ ਸਤਿਗੁਰਾਂ ਦੀ ਸ਼ਰਨ ਗ੍ਰਹਿਣ ਕੀਤਿਆਂ ਦੇ ਮੋਖ ਪਦਵੀ ਦਾ ਪ੍ਰਕਾਸ਼ (ਜੰਮਨ ਮਰਨ ਤੋਂ ਛੁਟਕਾਰਾ) ਕਦਾਚਿਤ ਨਹੀਂ ਹੋ ਸਕਦਾ।੪੭੩।

***ਭਾਵਾਰਥ :*** ਕਿਸੇ ਦੇਵੀ ਦੇਵਤੇ ਦੀ ਸ਼ਰਨ ਲੈ ਕੇ ਆਵਾਗਵਨ ਤੋਂ ਛੁਟਣ ਦੀ ਚਾਹਤ ਕਰਨੀ ਭੀ ਇਸੇ ਹੀ ਤਰ੍ਹਾਂ ਹੈ, ਜਿਵੇਂ ਕਿ :

ਸਾਹਿਬੁ ਜਿਸ ਕਾ ਨੰਗਾ ਭੁਖਾ ਹੋਵੈ
ਤਿਸ ਦਾ ਨਫਰੁ ਕਿਥਹੁ ਰਜਿ ਖਾਏ ॥
ਜੇ ਸਾਹਿਬ ਕੈ ਘਰਿ ਵਥੁ ਹੋਵੈ
ਸੁ ਨਫਰੈ ਹਥਿ ਆਵੈ
ਅਣਹੋਦੀ ਕਿਥਹੁ ਪਾਏ ॥
ਜਿਸ ਦੀ ਸੇਵਾ ਕੀਤੀ ਫਿਰਿ ਲੇਖਾ ਮੰਗੀਐ
ਸਾ ਸੇਵਾ ਅਉਖੀ ਹੋਈ ॥
ਨਾਨਕ ਸੇਵਾ ਕਰਹੁ ਹਰਿ ਗੁਰ ਸਫਲ ਦਰਸਨ ਕੀ
ਫਿਰਿ ਲੇਖਾ ਮੰਗੈ ਨ ਕੋਈ ॥੨॥

*(ਮ: ੪, ਪੰਨਾ ੩੦੬)*

**ਪ੍ਰ:** ਭਾਈ ਸਾਹਿਬ ਜੀਉ ! ਸਾਨੂੰ ਕਈ ਸਿਆਣੇ ਸਿਆਣੇ ਲੋਕਾਂ ਦਾ ਮਿਲਾਪ ਭੀ ਹੁੰਦਾ ਹੈ, ਜਿਨ੍ਹਾਂ ਵਲੋਂ ਇਹੋ ਸ਼ਿਕਾਇਤ ਹੁੰਦੀ ਹੈ ਕਿ ਅਸੀਂ ਬ੍ਰਹਮ ਗਿਆਨ ਦੀ ਪ੍ਰਾਪਤੀ ਲਈ ਕਈ ਡੇਰੇਦਾਰ ਵਿਅਕਤੀਆਂ ਨੂੰ ਖੋਜਿਆ ਹੈ ਤੇ ਕਈ ਲੋਕ ਕਹਿਣੀ ਤੇ ਕਥਨੀ ਕਰਨ ਵਿਚ ਭੀ ਬੜੇ ਸਿਆਣੇ ਪ੍ਰਤੀਤ ਹੋਏ ਹਨ, ਪਰ ਜਦੋਂ ਉਨ੍ਹਾਂ ਦੀ ਜੀਵਨ-ਸ਼ੈਲੀ ਤੇ ਮਾਨਸਕ ਰਹਿਤ ਨੂੰ ਤੱਕਿਆ ਹੈ, ਤਾਂ ਉਨ੍ਹਾਂ ਨੂੰ ਵੇਖ ਕੇ ਖ਼ੁਸ਼ੀ ਨਹੀਂ ਹੋਈ, ਸਗੋਂ ਉਪਰਾਮਤਾ ਹੀ ਪਾਈ ਹੈ, ਕਿਉਂ ਜੀ! ਆਪ ਜੀ ਨੂੰ ਤਾਂ ਦੇਰਕਾਲ ਦਾ ਤਜਰਬਾ ਹੈ, ਕੀਹ ਦੱਸੋਗੇ ਕਿ ਬ੍ਰਹਮ ਗਿਆਨ ਦੀ ਚਾਹਤ ਵਾਲਿਆਂ ਦੀ ਇੱਛਾ ਕਿਥੋਂ ਪੂਰਨ ਹੋ ਸਕਦੀ ਹੈ ?

**ਉ:** ਹੇ ਭਾਈਓ! ਇਸੇ ਪੱਖ ਵਿਚ ਭੱਟਾਂ ਨੇ ਆਪਣੀ ਰਚਨਾ ਵਿਚ ਆਪਣੇ ਵੀਚਾਰ ਅੰਕਤ ਕਰੇ ਹਨ, ਹੇ ਪਿਆਰਿਓ ! ਸੁਣੋ ਕਿ :

ਰਹਿਓ ਸੰਤ ਹਉ ਟੋਲਿ ਸਾਧ ਬਹੁਤੇਰੇ ਡਿਠੇ ॥
ਸੰਨਿਆਸੀ ਤਪਸੀਅਹ ਮੁਖਹੁ ਏ ਪੰਡਿਤ ਮਿਠੇ ॥
ਬਰਸੁ ਏਕੁ ਹਉ ਫਿਰਿਓ ਕਿਨੈ ਨਹੁ ਪਰਚਉ ਲਾਯਉ ॥
ਕਹਤਿਅਹ ਕਹਤੀ ਸੁਣੀ ਰਹਤ ਕੋ ਖੁਸੀ ਨ ਆਯਉ ॥

*(ਸਵਈਏ ਮ: ੩ ਕੇ, ਪੰਨਾ ੧੩੯੫)*

ਹੇ ਭਾਈਓ ! ਅਸੀਂ ਭੀ ਬ੍ਰਹਮ ਗਿਆਨ ਦੀ ਪ੍ਰਾਪਤੀ ਲਈ ਇਕ ਸਾਲ ਭਰ ਫਿਰਦੇ ਰਹੇ, ਪਰ ਬ੍ਰਹਮ ਗਿਆਨ ਦੀ ਪ੍ਰਾਪਤੀ ਦਾ ਪਰਚਾ ਕਿਸੇ ਤੋਂ ਭੀ ਪ੍ਰਾਪਤ ਨ ਹੋ ਸਕਿਆ, ਆਖ਼ਰ ਪੂਰਨ ਗੁਰੂ ਤੋਂ ਹੀ ਇਹ ਦਾਤ ਪ੍ਰਾਪਤ ਹੋਈ, ਇਸ ਲਈ ਗੁਰਬਾਣੀ ਦਾ ਸੰਕੇਤ ਹੈ ਕਿ ਬ੍ਰਹਮ ਗਿਆਨ ਦੀ ਪ੍ਰਾਪਤੀ ਦੀ ਕੁੰਜੀ ਪੂਰਨ ਗੁਰੂ ਦੇ ਹੱਥ ਵਿਚ ਹੈ, ਜਿਵੇਂ ਕਿ :

ਗੁਰੁ ਕੁੰਜੀ ਪਾਹੂ ਨਿਵਲੁ ਮਨੁ ਕੋਠਾ ਤਨੁ ਛਤਿ ॥
ਨਾਨਕ ਗੁਰ ਬਿਨੁ ਮਨ ਕਾ ਤਾਕੁ ਨ ਉਘੜੈ
ਅਵਰ ਨ ਕੁੰਜੀ ਹਥਿ ॥੧॥ *(ਮ: ੨, ਪੰਨਾ ੧੨੩੭)*

ਇਸ ਲਈ ਗੁਰੂ ਤੋਂ ਬਿਨਾਂ ਕਿਸੇ ਹੋਰ ਥਾਂ ਤੋਂ ਬ੍ਰਹਮ ਗਿਆਨ ਦੀ ਪ੍ਰਾਪਤੀ ਲੱਭਣ ਵਾਲੇ ਸਿਆਣੇ ਲੋਕ ਨਹੀਂ ਮੰਨੇ ਜਾ ਸਕਦੇ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਉਦਾਹਰਣਾਂ ਦੁਆਰੇ ਕੁੱਝ ਪੰਗਤੀਆਂ ਵਿਚ ਅੰਕਤ ਕੀਤਾ ਹੈ, ਜਿਵੇਂ ਕਿ—

**ਜੈਸੇ ਰੂਪ ਰੰਗ ਬਿਧਿ ਪੂਛੈ ਅੰਧੁ ਅੰਧ ਪ੍ਰਤਿ,**
**ਆਪ ਹੀ ਨ ਦੇਖੈ ਤਾਹਿ ਕੈਸੇ ਕੈ ਦਿਖਾਵਈ॥**

***ਅਰਥ :***

(ਪਹਿਲਾ ਉਦਾਹਰਣ ਹੈ ਕਿ) ਜਿਸ ਤਰ੍ਹਾਂ ਇਕ ਅੰਨ੍ਹਾ ਅੰਨ੍ਹੇ ਪਾਸੋਂ ਰੰਗ ਰੂਪ (ਸੁੰਦਰਤਾ) ਦੇ ਢੰਗ ਬਾਬਤ ਪੁਛੇ, ਤਾਂ ਜਿਹੜਾ ਆਪ ਹੀ ਨਹੀਂ ਦੇਖ ਰਿਹਾ, ਉਸਨੂੰ ਉਹ ਕਿਸ ਤਰ੍ਹਾਂ ਦਿਖਾ ਸਕੇਗਾ।

**ਰਾਗ ਨਾਦ ਬਾਦ ਪੂਛੇ ਬਹੁਰੋ ਜਉ ਬਹਰਾ ਪੈ,**
**ਸਮਝੈ ਨ ਆਪਿ ਤਾਹਿ ਕੈਸੇ ਸਮਝਾਵਈ॥**

***ਅਰਥ :***

(ਇਸੇ ਤਰ੍ਹਾਂ ਹੀ) ਜੇ ਕਰ ਬੋਲਾ ਬੋਲੇ ਪਾਸੋਂ ਰਾਗ ਦੀ ਸੁਰ ਆਦਿ ਬਾਬਤ ਪੁਛੇ ਤਾਂ ਜਦ ਉਹ (ਸੁਣੀ ਅਣਸੁਣੀ ਕਾਰਣ) ਆਪ ਹੀ ਨਹੀਂ ਸਮਝਦਾ ਤਾਂ ਉਸਨੂੰ ਕਿਵੇਂ ਸਮਝਾ ਸਕੇਗਾ।

**ਜੈਸੇ ਗੂੰਗ ਗੂੰਗ ਪਹਿ ਬਚਨ ਬਿਬੇਕ ਪੂਛੈ ਚਾਹੈ,**
**ਬੋਲਿ ਨ ਸਕਤ ਕੈਸੇ ਸਬਦ ਸੁਨਾਵਈ॥**

***ਅਰਥ :***

ਜਿਸ ਤਰ੍ਹਾਂ ਗੂੰਗਾ ਗੂੰਗੇ ਪਾਸੋਂ ਬਚਨ (ਸ਼ਬਦ ਸ਼ਾਸਤ੍ਰ ਯਾ ਬੋਲ ਚਾਲ) ਦੇ 'ਬਿਬੇਕ'—ਚੱਜ ਆਚਾਰ ਬਾਬਤ ਪੁਛਣਾ ਚਾਹੇ ਤਾਂ ਜਦ ਉਹ ਆਪ ਹੀ ਨਹੀਂ ਬੋਲ ਸਕਦਾ, ਤਾਂ ਉਹ ਦੂਸਰੇ ਨੂੰ ਕਿਵੇਂ ਸ਼ਬਦ ਨਿਰਣਾ ਸੁਣਾ ਸਕੇਗਾ।

**ਬਿਨੁ ਸਤਿਗੁਰ ਖੋਜੈ ਬ੍ਰਹਮ ਗਿਆਨ ਧਿਆਨ,**
**ਅਨਿਥਾ ਅਗਿਆਨ ਮਤਿ**
**ਆਨ ਪੈ ਨ ਪਾਵਈ॥੪੭੪॥**

***ਅਰਥ :***

ਇਸੇ ਪ੍ਰਕਾਰ ਹੀ ਸਤਿਗੁਰਾਂ ਤੋਂ ਬਿਨਾਂ ਜੇਕਰ (ਕਿਤੋਂ ਹੋਰਥੋਂ) ਬ੍ਰਹਮ ਗਿਆਨ ਵਾ ਬ੍ਰਹਮ ਧਿਆਨ ਦੀ ਭਾਲ ਕਰੇ, ਤਾਂ 'ਅਨਿਥਾ'–ਉਲਟੀ ਇਹ ਮੂਰਖਤਾ ਹੀ ਹੈ, (ਕਿਉਂਕਿ ਇਹ) 'ਆਨ ਪੈ'—ਕਿਸੇ ਹੋਰ ਦੇਵੀ ਦੇਵਤਿਆਂ ਪਾਸੋਂ ਨਹੀਂ ਪ੍ਰਾਪਤ ਹੋ ਸਕਦਾ।੪੭੪।

***ਭਾਵਾਰਥ :*** ਇਸੇ ਭਾਵ ਨੂੰ ਗੁਰਬਾਣੀ ਵਿਚ ਖੁਲਾਸੇ ਰੂਪ ਵਿਚ ਦਰਸਾਇਆ ਹੈ, ਜਿਵੇਂ ਕਿ :

ਗੁਰ ਬਿਨੁ ਗਿਆਨੁ ਨ ਹੋਵਈ
ਨਾ ਸੁਖੁ ਵਸੈ ਮਨਿ ਆਇ॥
ਨਾਨਕ ਨਾਮ ਵਿਹੂਣੇ ਮਨਮੁਖੀ
ਜਾਸਨਿ ਜਨਮੁ ਗਵਾਇ॥੧॥ *(ਸਲੋਕੁ ਮ: ੩, ਪੰਨਾ ੬੫੦)*

ਗੁਰ ਬਿਨੁ ਕੋ ਨ ਦਿਖਾਵਈ ਅੰਧੀ ਆਵੈ ਜਾਇ॥
ਗਿਆਨ ਪਦਾਰਥੁ ਖੋਇਆ ਠਗਿਆ ਮੂਠਾ ਜਾਇ॥੧॥
*(ਸ੍ਰੀ ਰਾਗੁ ਮ: ੧, ਪੰਨਾ ੬੦)*

ਗੁਰ ਬਿਨੁ ਕਿਉ ਤਰੀਐ ਸੁਖੁ ਹੋਇ॥
ਜਿਉ ਭਾਵੈ ਤਿਉ ਰਾਖੁ ਤੂ ਮੈ ਅਵਰੁ ਨ ਦੂਜਾ ਕੋਇ॥
*(ਸਿਰੀ ਰਾਗੁ ਮ: ੧, ਪੰਨਾ ੨੦)*

**ਪ੍ਰ:** ਭਾਈ ਸਾਹਿਬ ਜੀਉ! ਪਿੱਛੇ ਆਪ ਜੀ ਕਹਿ ਆਏ ਹੋ ਕਿ ਕਿਸੇ ਭੀ ਦੇਵੀ ਦੇਵਤਿਆਂ ਦੇ ਉਪਾਸ਼ਕ ਨੂੰ ਨਿਰਦੋਖ, ਮੋਖ ਪਦਵੀ ਨਹੀਂ ਪ੍ਰਾਪਤ ਹੋ ਸਕਦੀ, ਕਿਉਂ ਜੀ! ਜੋ ਕਿਸੇ ਭੀ ਦੇਵਤੇ ਦੀ ਉਪਾਸ਼ਨਾ ਕਰਦਾ ਹੈ, ਉਸ ਉਪਾਸ਼ਕ ਨੂੰ ਆਖ਼ਰ ਕੁਝ ਤਾਂ ਫਲ ਦੀ ਪ੍ਰਾਪਤੀ ਜ਼ਰੂਰੀ ਹੁੰਦੀ ਹੋਵੇਗੀ, ਇਸ ਬਾਰੇ ਆਪ ਜੀ ਕੀਹ ਕਹਿਣਾ ਚਾਹੋਗੇ, ਜਾਣਕਾਰੀ ਦਿਓ?

**ਉ:** ਹੇ ਭਾਈਓ! ਇਸ ਸੰਬੰਧ ਵਿਚ ਜੋ ਕੁਝ ਬਾਣੀ ਦਾ ਫ਼ੁਰਮਾਨ ਹੈ, ਉਹ ਇਹੋ ਹੈ ਕਿ ਕਿਸੇ ਦੇਵਤੇ ਦੇ ਉਪਾਸ਼ਕ ਨੂੰ ਨੀਅਤ ਸਮੇਂ ਲਈ ਉਸ ਦੇਵ ਦੀ ਪੁਰੀ ਵਿਚ ਰਹਿ ਕੇ ਕੁਝ ਸਮਾਂ ਉਸ ਪੁਰੀ ਦਾ ਨਾਮ-ਮਾਤ੍ਰ ਸੁਖ ਤਾਂ ਮਿਲਦਾ ਹੈ, ਆਖ਼ਰ ਉਸਨੂੰ ਉਸ ਪੁਰੀ ਤੋਂ ਬਾਹਰ ਭੇਜਿਆ ਜਾਂਦਾ ਹੈ, ਕਿਉਂਕਿ ਜਿਵੇਂ ਕਿ ਗੁਰੂ ਫ਼ੁਰਮਾਨ ਹੈ ਕਿ (ਇੰਦ੍ਰ ਲੋਕ ਸਿਵ ਲੋਕਹਿ ਜੈਬੋ॥ ਓਛੇ ਤਪ ਕਰਿ ਬਾਹੁਰਿ ਐਬੋ) ਇਸ ਲਈ ਉਸਨੂੰ ਆਵਾਗਵਨ ਦੇ ਚੱਕ੍ਰ ਵਿਚ ਪਿਆਂ ਜਮਾਂ ਦਾ ਦੰਡ ਹੀ ਸਹਾਰਨਾ ਪੈਂਦਾ ਹੈ। ਸੋ, ਸਤਿਗੁਰਾਂ ਤੋਂ ਬੇਮੁਖ ਹੋਏ ਨੂੰ ਸਦਾ ਹੀ ਜਮਾਂ ਦੀ ਹੀ ਪੀੜਾ ਸਹਾਰਨੀ ਪੈਂਦੀ ਹੈ? ਇਸ ਲਈ ਮੈਂ ਭੀ ਗੁਰਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਕੁਝ ਉਦਾਹਰਣਾਂ ਰਾਹੀਂ ਦਰਸਾਉਣ ਦਾ ਯਤਨ ਕੀਤਾ ਹੈ, ਜਿਵੇਂ ਕਿ :

**ਅੰਬਰ ਬੇਚਨ ਜਾਇ ਦੇਸ ਦਿਗੰਬਰਨ ਕੇ,**
**ਪ੍ਰਾਪਤ ਨ ਹੋਇ ਲਾਭ ਸਹਸੋ ਹੈ ਮੂਲਿ ਕੋ॥**

***ਅਰਥ :***

(ਜੇਕਰ ਕੋਈ ਆਦਮੀ) 'ਦਿਗੰਬਰਨ'—ਨਾਗਿਆਂ ਦੇ ਦੇਸ ਵਿਚ ਕੱਪੜਾ ਵੇਚਣ ਜਾਵੇ ਤਾਂ ਉਸਨੂੰ ਉਥੋਂ ਨਫ਼ਾ ਕੀ ਹੋਣਾ ਹੈ, ਉਥੋਂ ਤਾਂ ਉਸਨੂੰ ਮੂਲ ਦੇ ਨਾਸ ਹੋ ਜਾਣ ਦਾ ਹੀ ਖ਼ਤਰਾ ਹੈ।

**ਰਤਨ ਪਰੀਖਿਆ ਸੀਖਿਆ**
**ਚਾਹੈ ਜਉ ਆਂਧਨ ਪੈ,**
**ਰੰਕਨ ਪੈ ਰਾਜ ਮਾਂਗੈ ਮਿਥਿਆ ਭ੍ਰਮ ਭੂਲਿ ਕੋ ॥**

*ਅਰਥ :*

ਜਿਵੇਂ ਕੋਈ ਰਤਨਾਂ ਦੀ ਪ੍ਰੀਖਿਆ ਸਿੱਖਣਾ ਚਾਹੇ ਅੰਨ੍ਹਿਆਂ ਪਾਸੋਂ ਜਾਂ ਕੰਗਾਲਾਂ ਪਾਸੋਂ ਜਾ ਕੇ ਰਾਜ ਮੰਗੇ, (ਇਹ ਸਿਆਣਪ ਨਹੀਂ ਸਗੋਂ) 'ਮਿਥਿਆ'—ਅਣਹੋਈ ਭੁੱਲ ਦੀ ਭਰਮਣਾ (ਭ੍ਰਾਂਤੀ) ਹੈ।

**ਗੁੰਗਾ ਪੈ ਪੜ੍ਹਨ ਜਾਇ ਜੋਤਕ ਬੈਦਕ ਬਿਦਿਆ,**
**ਬਹਿਰਾ ਪੈ ਰਾਗ ਨਾਦ ਅਨਿਥਾ ਅਭੂਲਿ ਕੋ ॥**

*ਅਰਥ :*

(ਜਿਸ ਤਰ੍ਹਾਂ) ਗੂੰਗੇ ਪਾਸੋਂ ਜੋਤਿਸ਼ ਵੈਦਕ (ਹਕੀਮੀ) ਵਿਦਿਆ ਨੂੰ ਪੜ੍ਹਨ ਵਾਸਤੇ ਜਾਵੇ, (ਤਥਾ) ਬੋਲੇ ਪਾਸੋਂ ਰਾਗਾਂ ਦੀ ਨਾਦ ਸੁਰ (ਸਿਖਣਾ ਚਾਹੇ) ਇਹ 'ਅਭੂਲਿ ਕੋ ਅਨਿਥਾ'—ਅਭੁੱਲ (ਸਿਆਣਪ) ਤੋਂ ਅਨਜਥਾ (ਉਲਟ) ਹੈ—ਭਾਵ ਮੂਰਖਤਾ ਹੈ।

**ਤੈਸੇ ਆਨ ਦੇਵ ਸੇਵ ਦੋਖ ਮੇਟਿ ਮੋਖ ਚਾਹੈ,**
**ਬਿਨੁ ਸਤਿਗੁਰ ਦੁਖ ਸਹੈ ਜਮ ਸੂਲਿ ਕੋ ॥੪੭੫॥**

*ਅਰਥ :*

ਤਿਸੀ ਪ੍ਰਕਾਰ ਹੀ 'ਆਨ ਦੇਵ ਸੇਵ'—ਤੋਂ 'ਦੋਖ'—ਵਿਕਾਰ ਮੇਟ ਕੇ (ਜੋ ਭੀ ਕੋਈ) 'ਮੋਖ'—ਮੁਕਤੀ ਦੀ ਚਾਹਨਾ ਕਰਦਾ ਹੈ (ਉਹ) ਬਿਨਾਂ ਸਤਿਗੁਰਾਂ ਦੀ ਸੇਵਾ ਤੋਂ (ਮੁਕਤੀ ਦੀ ਥਾਂ) ਜਮ ਦੀ ਸੂਲਾ, ਵਾ ਜਮਾਂ ਦੀ ਪੀੜਾ ਨੂੰ ਹੀ ਸਹਾਰੇਗਾ।੪੭੫।

**ਪ੍ਰ:** ਭਾਈ ਸਾਹਿਬ ਜੀਉ! ਬਹੁਤ ਮਨੁੱਖ ਵੇਖਣ ਵਿਚ ਆਉਂਦੇ ਹਨ, ਜਿਨ੍ਹਾਂ ਦੀ ਰੂਪ-ਰੇਖਾ ਸਿੱਖੀ ਸਰੂਪ ਹੈ, ਪਰ ਉਹ ਗੁਰੂ ਤੋਂ ਬੇਮੁਖ ਹੋ ਦੇਵਤਿਆਂ ਦੇ ਪੁਜਾਰੀ ਬਣ ਰਹੇ ਹਨ, ਕਿਉਂ ਜੀ! ਉਨ੍ਹਾਂ ਬਾਰੇ ਤੁਸੀਂ ਕੀਹ ਕਹਿਣਾ ਚਾਹੋਗੇ?

**ਉ:** ਹੇ ਭਾਈਓ! ਅਸਲ ਵਿਚ ਉਹ ਗੁਰਮਤ ਤੋਂ ਭੁਲੇ ਹੋਏ ਹਨ, ਜਿਨ੍ਹਾਂ ਨੂੰ ਇਹ ਭੀ ਬੋਧ ਨਹੀਂ ਕਿ ਜਿਨ੍ਹਾਂ ਦੇਵਤਿਆਂ ਦੀ ਅਸੀਂ ਪੂਜਾ ਕਰਦੇ ਹਾਂ ਉਹ ਤਾਂ ਇਸ ਮਨੁਖ ਦੇਹੀ ਨੂੰ ਸਿਮਰਦੇ ਹਨ ਕਿ ਸਾਨੂੰ ਪ੍ਰਾਪਤ ਹੋਵੇ, ਇਸ ਬਾਰੇ ਗੁਰਬਾਣੀ ਦਾ ਫ਼ੁਰਮਾਨ ਹੈ ਕਿ (ਇਸ ਦੇਹੀ ਕਉ ਸਿਮਰਹਿ ਦੇਵ) ਭਾਵ ਦੇਵਤੇ ਚਾਹੁੰਦੇ ਹਨ ਕਿ ਸਾਨੂੰ ਮਨੁੱਖ ਦੇਹ ਮਿਲੇ ਤਾਕਿ ਅਸੀਂ ਉਸ ਨਿਰੰਕਾਰ ਦਾ ਸਿਮਰਨ ਕਰਕੇ ਪਰਮ-ਪਦਵੀ ਨੂੰ ਪ੍ਰਾਪਤ ਕਰ ਸਕੀਏ। ਸੋ, ਬਾਣੀ ਤੋਂ ਪ੍ਰੇਰਨਾ ਲੈ ਕੇ ਮੈਂ ਤਾਂ ਇਉਂ ਹੀ ਕਹਿ ਸਕਦਾ ਹਾਂ, ਕਿ ਗੁਰੂ ਤੋਂ ਬੇਮੁਖ ਹੋ ਜੋ ਦੇਵਤਿਆਂ ਦੇ ਪੁਜਾਰੀ ਬਣ ਰਹੇ ਹਨ, ਉਹ ਲੋਕ-ਪ੍ਰਲੋਕ ਵਿਚ ਹੀ ਸ਼ੋਕ ਤਥਾ ਦੁਖਾਂ ਦੀ ਸਜ਼ਾ ਲੈਣ ਦੇ ਹੱਕਦਾਰ ਹਨ, ਇਸੇ ਭਾਵ ਨੂੰ ਮੈਂ ਬਾਣੀ ਤੋਂ ਪ੍ਰੇਰਨਾ ਲੈ ਕੇ ਕੁਝ ਉਦਾਹਰਣ ਅੰਕਤ ਕਰੇ ਹਨ, ਜਿਵੇਂ ਕਿ :

**ਬੀਜ ਬੋਇ ਕਾਲਰ ਮੈ ਨਿਪਜੈ ਨ ਧਾਨ ਪਾਨ,**
**ਮੂਲ ਖੋਇ ਰੋਵੈ ਪੁਨਿ ਰਾਜ ਡੰਡੁ ਲਾਗਈ ॥**

*ਅਰਥ :*

(ਦੇਵਤਿਆਂ ਦੀ ਪੂਜਾ ਕਰਨੀ ਤਾਂ ਇਉਂ ਸਮਝੋ ਜਿਵੇਂ ਕਿ) ਕਲਰ ਵਿਚ ਬੀਜ ਬੀਜਿਆਂ ਧਾਨ (ਅੰਨ) ਦਾ ਪੱਤਾ ਮਾਤ੍ਰ ਭੀ ਉਤਪੰਨ ਨਹੀਂ ਹੁੰਦਾ, ਸਗੋਂ 'ਮੂਲ'—ਮੂੜੀ ਨੂੰ ਗਵਾ ਕੇ ਰੋਣਾ ਪੈਂਦਾ ਹੈ ਤੇ ਨਾਲ ਹੀ ਰਾਜ ਡੰਡ ਭੀ ਲੱਗਦਾ ਹੈ, ਅਰਥਾਤ ਸਰਕਾਰ ਦਾ ਮਾਮਲਾ ਭਰਨਾ ਪੈ ਜਾਂਦਾ ਹੈ।

**ਸਲਿਲ ਬਿਲੋਇ ਜੈਸੇ ਨਿਕਸਤ ਨਾਹਿ ਘ੍ਰਿਤਿ,**
**ਮਟੁਕੀ ਮਥਨੀਆ ਹੂ ਫੋਰਿ ਤੋਰਿ ਭਾਗਈ ॥**

*ਅਰਥ :*

(ਹੋਰ ਸੁਣੋ, ਜਿਸ ਤਰ੍ਹਾਂ) ਪਾਣੀ ਦੇ ਰਿੜਕਿਆਂ ਘਿਉ (ਮੱਖਣ) ਤਾਂ ਨਿਕਲਦਾ ਨਹੀਂ, ਸਗੋਂ ਮਟਕੀ (ਚਾਟੀ) ਮਧਾਣੀ ਨੂੰ ਤੋੜ ਫੋੜ ਕੇ ਨੱਠਣਾ ਹੀ ਪਿਆ ਕਰਦਾ ਹੈ।

**ਭੂਤਨ ਪੈ ਪੂਤ ਮਾਂਗੈ ਹੋਤ ਨ ਸਪੂਤੀ ਕੋਊ,**
**ਜੀਅ ਕੋ ਪਰਤ ਸੰਸੋ,**
**ਤਿਆਗੈ ਹੂ, ਨ ਤਿਆਗਈ ॥**

*ਅਰਥ :*

(ਜਿਸ ਤਰ੍ਹਾਂ) ਭੂਤਾਂ ਪ੍ਰੇਤਾਂ ਪਾਸੋਂ ਪੁੱਤ ਮੰਗਿਆਂ ਕੋਊ ਸਪੂਤੀ ਤਾਂ ਹੋ ਨਹੀਂ ਜਾਂਦੀ, ਸਗੋਂ 'ਜੀਅ'—ਜਾਨ ਦਾ ਸੰਸਾ ਪੈ ਜਾਂਦਾ ਹੈ ਤੇ ਆਪ ਤਿਆਗਿਆਂ ਭੀ (ਉਹ ਭੂਤ) ਨਹੀਂ ਤਿਆਗਿਆ ਕਰਦੇ।

**ਬਿਨ ਗੁਰਦੇਵ ਸੇਵ ਆਨ ਸੇਵ ਦੁਖਦਾਇਕ ਹੈ,**
**ਲੋਕ ਪਰਲੋਕ**
**ਸੋਕਿ ਜਾਹਿ ਅਨੁਰਾਗਈ ॥੪੭੬॥**

***ਅਰਥ :***

(ਇਸੇ ਤਰ੍ਹਾਂ) ਜਿਸ ਕਿਸੇ ਨੂੰ ਬਿਨਾ ਗੁਰੂ ਦੇਵ ਅਰਾਧਨ ਦੇ ਹੋਰ ਦੇਵਤਿਆਂ ਦੀ ਸੇਵਾ ਪਿਆਰੀ ਲਗਦੀ (ਰੁਚਦੀ) ਹੈ, ਉਹ ਲੋਕ-ਪ੍ਰਲੋਕ ਅੰਦਰ ਜੀਉਂਦੇ ਮਰਦੇ ਸੋਕ ਨੂੰ ਹੀ ਪ੍ਰਾਪਤ ਹੁੰਦੇ ਹਨ, (ਕਿਉਂਕਿ ਇਹ ਸੇਵਾ ਸਭ ਪ੍ਰਕਾਰ ਹੀ) ਦੁੱਖਾਂ ਦੇ ਦੇਣ ਵਾਲੀ ਹੈ।੪੭੬।

ਪ੍ਰ: ਭਾਈ ਸਾਹਿਬ ਜੀਉ ! ਆਮ ਸੰਸਾਰੀ ਲੋਕ ਤਾਂ ਦੇਵੀ ਦੇਵਤਿਆਂ ਦੀ ਸੇਵਾ ਕਰਦੇ ਵੇਖੇ ਜਾਂਦੇ ਹਨ, ਪਰ ਜੋ ਗੁਰਸਿੱਖਾਂ ਦੇ ਘਰ ਵਿਚ ਜਨਮ ਲੈ ਕੇ ਭੀ ਆਨ ਦੇਵਤਿਆਂ ਦੀ ਸੇਵਾ ਕਰਦੇ ਹਨ, ਉਨ੍ਹਾਂ ਬਾਰੇ ਆਪ ਜੀ ਕੀਹ ਕਹਿਣਾ ਚਾਹੋਗੇ, ਜਾਣਕਾਰੀ ਦਿਓ ?

ਉ: ਹੇ ਭਾਈਓ ! ਮੈਂ ਤਾਂ ਅਜਿਹੇ ਲੋਕਾਂ ਲਈ ਗੁਰਬਾਣੀ ਤੋਂ ਪ੍ਰੇਰਨਾ ਲੈ ਕੇ ਇਉਂ ਹੀ ਅਨੁਭਵ ਕਰਦਾ ਹਾਂ ਕਿ ਉਹ ਸਿੱਖੀ ਸਰੂਪ ਵਿਚ ਹੋ ਕੇ ਆਪਣੀ ਸਿੱਖਾਂ ਦੀ ਬੰਸ ਨੂੰ ਹੀ ਵੱਟਾ ਲਾਉਂਦੇ, ਭਾਵ ਧੱਬਾ ਲਾਉਂਦੇ ਹਨ। ਸੋ, ਮੈਂ ਗੁਰਮਤ ਦੇ ਅਧਾਰਤ ਹੋ ਕੇ ਕੁਝ ਕੇ ਉਦਾਹਰਣ ਚੰਦ ਸਤਰਾਂ ਵਿਚ ਅੰਕਤ ਕੀਤੇ ਹਨ, ਜਿਵੇਂ ਕਿ :

**ਜੈਸੇ ਮ੍ਰਿਗਰਾਜ ਤਨੁ ਜੰਬੁਕ ਅਧੀਨ ਹੋਤ,**
**ਖਗਪਤਿ ਸੁਤ ਜਾਇ ਜੁਹਾਰਤ ਕਾਗ ਹੈ ॥**

***ਅਰਥ :***

(ਸਿੱਖੀ ਘਰਾਣੇ ਵਿਚ ਪੈਦਾ ਹੋਏ ਜੋ ਆਨ ਦੇਵਤਿਆਂ ਦੇ ਸੇਵਕ ਜਾ ਬਣੇ ਹਨ, ਉਨ੍ਹਾਂ ਨੂੰ ਇਉਂ ਹੀ ਜਾਣੋ) ਜਿਸ ਤਰ੍ਹਾਂ 'ਮ੍ਰਿਗਰਾਜ ਤਨੁ'—ਸ਼ੇਰ ਦਾ ਬੱਚਾ ਗਿੱਦੜ ਦੇ ਅਧੀਨ ਹੋਵੇ, ਤੇ ਗਰੜ ਦਾ ਬੱਚਾ ਜਾ ਕੇ ਕਾਂ ਨੂੰ ਮੱਥਾ ਟੇਕਦਾ ਹੋਵੇ।

**ਜੈਸੇ ਰਾਹ ਕੇਤ ਬਸ ਗ੍ਰਿਹਨ ਮੈ,**
**ਸੁਰਤਰੁ ਸੋਭ ਨ ਅਰਕ ਬਨਿ,**
**ਰਵਿ ਸਸਿ ਲਾਗਿ ਹੈ ॥**

***ਅਰਥ :***

(ਹੋਰ ਸੁਣੋ) ਜਿਸ ਤਰ੍ਹਾਂ ਰਾਹੂ ਕੇਤੂ ਦੇ ਘਰਾਂ ਅੰਦਰ ਸੂਰਜ ਤੇ ਚੰਦ੍ਰਮਾ ਦਾ ਨਿਵਾਸ ਤੇ ਕਲਪ ਬ੍ਰਿਛ ਦਾ ਅੱਕਾਂ ਦੇ ਜੰਗਲ ਵਿਚ ਲਗਨਾ ਸੋਭਦਾ ਨਹੀਂ, ਭਾਵ ਚੰਗਾ ਨਹੀਂ ਲਗਦਾ ਹੈ।

**ਜੈਸੇ ਕਾਮਧੇਨ ਸੁਤ ਸੂਕਰੀ ਸਥਨ ਪਾਨ,**
**ਐਰਾਪਤਿ ਸੁਤ ਗਰਧਬ ਅਗ੍ਰਭਾਗਿ ਹੈ ॥**

***ਅਰਥ :***

ਜਿਸ ਤਰ੍ਹਾਂ ਕਾਮਧੇਨ ਦਾ ਪੁੱਤਰ (ਵੱਛਾ) ਸੂਰੀ ਦੇ ਥਨ ਪੀਵੇ, ਤੇ ਇੰਦਰ ਦੇ ਐਰਾਪਤੀ ਹਾਥੀ ਦਾ ਬੱਚਾ ਖੋਤੀ ਦੇ ਅੱਗੇ ਪਵੇ, (ਉਸ ਤੋਂ ਪਿਆਰ ਨਾਲ ਚਟਵਾਵੇ ਇਹ ਗੱਲਾਂ ਚੰਗੀਆਂ ਨਹੀਂ ਲੱਗਦੀਆਂ)।

**ਤੈਸੇ ਗੁਰਸਿਖ ਸੁਤ ਆਨ ਦੇਵ ਸੇਵਕ ਹੁਇ,**
**ਨਿਹਫਲ ਜਨਮੁ ਜਿਉ**
**ਬੰਸ ਮੈ ਬਜਾਗਿ ਹੈ ॥੪੭੭॥**

***ਅਰਥ :***

ਤਿਸੀ ਪ੍ਰਕਾਰ ਹੀ ਗੁਰੂ ਦੇ ਸਿੱਖ ਦਾ ਪੁੱਤਰ ਭੀ ਜੇਕਰ ਆਨ ਦੇਵਤਿਆਂ ਦਾ ਸੇਵਕ ਬਣ ਜਾਵੇ, ਤਾਂ ਉਸਦਾ ਜਨਮ ਹੀ 'ਨਿਹਫਲ'—ਅਜਾਈਂ ਜਾਂਦਾ ਸਮਝਣਾ, ਉਹ ਬੰਸ ਵਿਚ 'ਬਜਾਗਿ'—ਬੱਜ ਕਲੰਕ ਵਾਂਗੂੰ ਹੀ ਹੁੰਦਾ ਹੈ।੪੭੭॥

***ਭਾਵਾਰਥ :*** ਉਨ੍ਹਾਂ ਦੀ ਦਸ਼ਾ ਤਾਂ ਇਹੋ ਜਿਹੀ ਹੈ, ਜਿਵੇਂ ਕਿ :

ਹਰਿ ਜਸੁ ਸੁਨਹਿ ਨ ਹਰਿ ਗੁਨ ਗਾਵਹਿ ॥
ਬਾਤਨ ਹੀ ਅਸਮਾਨੁ ਗਿਰਾਵਹਿ ॥੧॥
ਐਸੇ ਲੋਗਨ ਸਿਉ ਕਿਆ ਕਹੀਐ ॥
ਜੋ ਪ੍ਰਭ ਕੀਏ ਭਗਤਿ ਤੇ ਬਾਹਜ
ਤਿਨ ਤੇ ਸਦਾ ਡਰਾਨੇ ਰਹੀਐ ॥ *(ਪੰਨਾ ੩੩੨)*

ਖਸਮੁ ਛੋਡਿ ਦੂਜੈ ਲਗੇ ਡੁਬੇ ਸੇ ਵਣਜਾਰਿਆ ॥
*(ਪੰਨਾ ੪੭੦)*

ਪ੍ਰ: ਭਾਈ ਸਾਹਿਬ ਜੀਉ ! ਕਈ ਬਾਰ ਸਾਨੂੰ ਉਨ੍ਹਾਂ ਦੇਵਤਿਆਂ ਦੇ ਉਪਾਸ਼ਕਾਂ ਦੀ ਮੁਲਾਕਾਤ ਭੀ ਹੁੰਦੀ ਹੈ ਤਾਂ ਜਦੋਂ ਉਨ੍ਹਾਂ ਨਾਲ ਵੀਚਾਰ ਵਿਟਾਂਦਰਾ ਕਰੀਦਾ ਹੈ ਤਾਂ ਉਹ ਇਸ ਗੱਲ ਦਾ ਬੜਾ ਮਾਣ ਕਰਦੇ ਹਨ ਕਿ ਸਾਨੂੰ ਦੇਵ-ਪੂਜਾ ਕਰਨ ਨਾਲ ਰਿੱਧੀਆਂ, ਸਿੱਧੀਆਂ ਦੀ ਬੜੀ ਸ਼ਕਤੀ ਮਿਲਦੀ ਹੈ, ਜਿਸਦਾ ਸਦਕਾ ਅਸੀਂ ਸੰਸਾਰ ਵਿਚ ਲੋਕਾਂ ਤੋਂ ਪੂਜਾ, ਮਾਣ ਪਤਿਸ਼ਟਾ ਹਾਸਲ ਕਰਦੇ ਹਾਂ ਤਾਂ ਸਾਨੂੰ ਇਸ ਵਿਚ ਬੜਾ ਸੁਖ ਪ੍ਰਾਪਤ ਹੁੰਦਾ ਹੈ, ਜਿਤਨਾ ਭੀ ਕੋਈ ਵਡੇਰਾ ਉਪਾਸ਼ਕ ਹੈ ਉਸਨੂੰ ਉਤਨੀ ਹੀ ਵਡੇਰੀ ਤਾਕਤ, ਸ਼ਕਤੀ ਮਿਲਦੀ ਹੈ, ਜਿਸਦੀ ਬਰਕਤ ਨਾਲ ਉਹ ਰਾਜੇ ਮਹਾਰਾਜਿਆਂ ਦੇ ਦੁਆਰਿਆਂ ਵਿਚ ਸਤਿਕਾਰੇ ਜਾਂਦੇ ਹਨ, ਕਿਉਂ ਜੀ ! ਤੁਸੀਂ ਇਸ ਪੱਖ ਵਿਚ ਕੀਹ

ਕਹਿਣਾ ਚਾਹੋਗੇ, ਸਾਨੂੰ ਭੀ ਜਾਣਕਾਰੀ ਦਿਓ, ਤਾਕਿ ਸਾਨੂੰ ਭੀ ਉਨ੍ਹਾਂ ਰਿੱਧੀਆਂ ਸਿੱਧੀਆਂ ਦੇ ਸੰਬੰਧ ਵਿਚ ਬੋਧ ਮਿਲ ਸਕੇ ?

**ਉ:** ਹੇ ਭਾਈਓ ! ਇਹ ਗੱਲ ਠੀਕ ਹੈ ਕਿ ਦੇਵਤਿਆਂ ਦੇ ਪੁਜਾਰੀਆਂ ਨੂੰ ਰਿੱਧੀਆਂ ਸਿੱਧੀਆਂ ਦੀ ਸ਼ਕਤੀ ਤਾਂ ਮਿਲ ਜਾਂਦੀ ਹੈ, ਪਰ ਇਨ੍ਹਾਂ ਸ਼ਕਤੀਆਂ ਦਾ ਜੋ ਉਨ੍ਹਾਂ ਨੂੰ ਸੁਖ ਮਿਲ ਰਿਹਾ ਹੈ, ਉਹ ਸਦੀਵੀ-ਸੁਖ ਨਹੀਂ ਕੇਵਲ ਥੋੜ੍ਹੇ ਸਮੇਂ ਲਈ ਹੈ, ਆਖ਼ਰ ਉਹ ਨਾਸ਼ਵਾਨ ਸੁਖ ਹੈ, ਇਸ ਲਈ ਇਨ੍ਹਾਂ ਸਿੱਧੀਆਂ ਦੇ ਬਾਰੇ ਜੋ ਸਤਿਗੁਰੂ ਦਾ ਫ਼ੁਰਮਾਨ ਹੈ ਕਿ ਇਹ ਜੋ ਰਿੱਧੀਆਂ ਸਿੱਧੀਆਂ ਹਨ ਇਹ ਭੀ ਇਕ ਮੋਹ-ਰੂਪ ਹਨ, ਜਿਸ ਕਰਕੇ ਮਨ ਵਿਚ ਨਾਮ ਦੀ ਅਮੋਲਕ ਦਾਤ ਦਾ ਨਿਵਾਸ ਨਹੀਂ ਹੋ ਸਕਦਾ ਜੋ ਕਿ ਸਦੀਵੀ-ਸੁਖ ਦੇਣ ਵਾਲਾ ਹੈ, ਜਿਵੇਂ ਗੁਰੂ ਫ਼ੁਰਮਾਨ ਹੈ :

ਮਨਹਠਿ ਭੇਖ ਕਰਿ ਭਰਮਦੇ ਦੁਖੁ ਪਾਇਆ ਦੂਜੈ ਭਾਇ ॥
ਰਿਧਿ ਸਿਧਿ ਸਭੁ ਮੋਹੁ ਹੈ ਨਾਮੁ ਨ ਵਸੈ ਮਨਿ ਆਇ ॥

*(ਸਲੋਕ ਮ: ੩, ਪੰਨਾ ੫੯੩)*

ਨਵ ਨਿਧੀ ਅਠਾਰਹ ਸਿਧੀ ਪਿਛੈ ਲਗੀਆ ਫਿਰਹਿ
ਜੋ ਹਰਿ ਹਿਰਦੈ ਸਦਾ ਵਸਾਇ ॥
ਬਿਨੁ ਸਤਿਗੁਰ ਨਾਉ ਨ ਪਾਈਐ ਬੁਝਹੁ ਕਰਿ ਵੀਚਾਰੁ ॥
ਨਾਨਕ ਪੂਰੈ ਭਾਗਿ ਸਤਿਗੁਰੁ ਮਿਲੈ
ਸੁਖੁ ਪਾਏ ਜੁਗ ਚਾਰਿ ॥੧॥

*(ਸਲੋਕੁ ਮ: ੩, ਪੰਨਾ ੬੪੯)*

ਇਸੇ ਤਰ੍ਹਾਂ ਬਾਣੀ ਵਿਚੋਂ ਸਾਨੂੰ ਹੋਰ ਭੀ ਬਹੁਤ ਉਦਾਹਰਣ ਮਿਲਦੇ ਹਨ ਕਿ ਜੇਕਰ ਕਿਸੇ ਦੇਵਤੇ ਦੀ ਉਪਾਸ਼ਨਾ ਕਰਨ ਨਾਲ ਕਿਸੇ ਨੂੰ ਰਿੱਧੀਆਂ ਸਿੱਧੀਆਂ ਦਾ ਸੁਖ ਮਿਲ ਭੀ ਜਾਏ ਤਾਂ ਇਹ ਕੋਈ ਬੜੀ ਬਾਤ ਨਹੀਂ, ਪਰ ਜੋ ਅਬਿਨਾਸ਼ੀ ਸੁਖ ਹੈ, ਇਹ ਕੇਵਲ ਗੁਰੂ ਦੀ ਸੇਵਾ ਤੋਂ ਹੀ ਮਿਲੇਗਾ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਚੰਦ ਉਦਾਹਰਣ ਅੰਕਤ ਕੀਤੇ ਹਨ, ਕਿ ਰਿੱਧੀਆਂ ਸਿੱਧੀਆਂ ਦੀ ਸ਼ਕਤੀ ਪ੍ਰਾਪਤ ਕਰਨ ਨਾਲ ਮਨ ਦੀਆਂ ਵਾਸ਼ਨਾਵਾਂ ਭਟਕਦੀਆਂ ਹੀ ਰਹਿੰਦੀਆਂ ਹਨ, ਜਿਵੇਂ ਕਿ ਰਿੱਧੀਆਂ ਸਿੱਧੀਆਂ ਪ੍ਰਾਪਤ ਕਰਕੇ ਮਨ ਵਿਚੋਂ ਵਿਸ਼ੇ-ਵਿਕਾਰਾਂ ਦੀ ਵਾਸ਼ਨਾ ਨਹੀਂ ਤਜੀ ਤਾਂ ਇਨ੍ਹਾਂ ਸਿੱਧੀਆਂ ਦਾ ਕੋਈ ਭੀ ਮਾਨਸਕ ਲਾਭ ਨਹੀਂ ਹੈ, ਜਿਵੇਂ ਕਿ :

**ਜਉ ਪੈ ਤੂੰਬਰੀ ਨਾ ਬੂਡੈ**
**ਸਰਿਤਾ ਪਰਵਾਹ ਬਿਖੈ,**
**ਬਿਖਮੈ ਤਊ ਨ ਤਜਤ ਹੈ ਮਨ ਤੇ ॥**

*ਅਰਥ :*

ਜੇਕਰ ਤੂੰਬੀ ਨਦੀ ਦੇ ਹੜ੍ਹ ਵਿਚ ਭੀ ਨਹੀਂ ਡੁਬਦੀ, ਭਾਵ ਤਰਦੀ ਰਹਿੰਦੀ ਹੈ, (ਤਾਂ ਕੀਹ) 'ਬਿਖਮੈ'—ਬੁੜੱਤਨਪੁਣਾ ਤਾਂ 'ਤਊ'—ਤਾਂ ਭੀ (ਤਰ ਕੇ ਭੀ) ਮਨ ਵਿਚੋਂ ਨਹੀਂ ਤਿਆਗਿਆ ਕਰਦੀ।

**ਜਉ ਪੈ ਲਪਟੈ ਪਾਖਾਨ ਪਾਵਕ ਨ ਜਰੈ ਸੂਤ੍ਰ,**
**ਜਲ ਮੈ ਲੈ ਬੋਰਤਿ ਰਿਦੈ ਕਠੋਰਪਨ ਤੇ ॥**

*ਅਰਥ :*

ਜੇਕਰ 'ਪਾਵਕ ਲਪਟੈ'—ਅੱਗ ਦੀ ਲਪਟ ਨਾਲ ਪੱਥਰ ਨਹੀਂ ਸੜਿਆ (ਤਾਂ ਕੀਹ) ਉਹ ਆਪਣੇ ਰਿਦੇ ਦੇ ਕਠੋਰ ਪੁਣੇ ਕਾਰਣ ਤਾਂ ਸੂਤ੍ਰ (ਰੱਸੀ) ਨੂੰ ਭੀ ਪਾਣੀ ਵਿਚ ਨਾਲ ਹੀ ਲੈ ਡੁਬਿਆ ਕਰਦਾ ਹੈ।

**ਜਉ ਪੈ ਗੁਡੀ ਉਡੀ ਦੇਖੀਅਤ ਹੈ ਅਕਾਸਚਾਰੀ,**
**ਬਰਖਤ ਮੇਂਹ ਬਾਚੀਐ ਨ ਬਾਲਕਨ ਤੇ ॥**

*ਅਰਥ :*

ਜੇਕਰ ਗੁੱਡੀ ਨੂੰ ਉਡਦੀ ਹੋਈ 'ਅਕਾਸਚਾਰੀ'—ਤਾਰਾ ਬਣੀ ਭੀ ਦੇਖੀਏ (ਪਰ ਕੀਹ ਹੋਇਆ) ਮੀਂਹ ਵਰ੍ਹ ਪਵੇ ਤਾਂ (ਉਡਾਉਣ ਵਾਲਿਆਂ) ਬਾਲਕਿਆਂ ਕੋਲੋਂ (ਗਲਨੋਂ) ਬਚਾਈ ਨਹੀਂ ਜਾ ਸਕਿਆ ਕਰਦੀ।

**ਤੈਸੇ ਰਿਧਿ ਸਿਧਿ ਭਾਉ ਦੂਤੀਆ ਤ੍ਰਿਗੁਨ ਖੇਲ,**
**ਗੁਰਮੁਖਿ ਸੁਖ ਫਲ ਨਾਹਿ ਕ੍ਰਿਤਘਨ ਤੇ ॥੪੭੮॥**

*ਅਰਥ :*

ਤਿਸੀ ਪ੍ਰਕਾਰ (ਆਨ ਦੇਵ ਸੇਵਾ ਤੋਂ ਪਾਣੀ ਉਪਰ ਤੁਰਨ ਵਾ ਅੱਗ ਵਿਚ ਦੀ ਅਣ-ਸੜਿਆਂ ਲੰਘ ਪੈਣ ਅਥਵਾ ਅਕਾਸ਼ੀ ਉਡਾਰੀਆਂ ਲੈਣ ਰੂਪ) ਰਿੱਧੀਆਂ ਸਿੱਧੀਆਂ ਦੀ ਪ੍ਰਾਪਤੀ (ਹੋ ਗਈ ਤਾਂ ਵਿਘਨ ਵਾਪਰਦੇ ਸਾਰ ਨਸ਼ਟ ਹੋ ਜਾਣ ਵਾਲੀ ਇਹ ਸ਼ਕਤੀ ਕਿਸ ਕੰਮ, ਇਹ ਤਾਂ) 'ਦੂਤੀਆ ਭਾਉ'—(ਮਾਇਆ ਦਾ ਪਸਾਰਾ) ਤਿੰਨਾਂ ਗੁਣਾਂ ਦੀ ਹੀ ਖੇਡ ਹੈ, 'ਗੁਰਮੁਖਿ ਸੁਖ ਫਲ' (ਜੰਮਣ ਮਰਣ ਤੋਂ ਛੁਟਕਾਰਾ) 'ਕ੍ਰਿਤਘਨ ਤੇ ਨਾਹਿ'—ਕ੍ਰਿਤਘਨ ਦੇਵਤਿਆਂ ਪਾਸੋਂ ਕਦਾਚਿਤ ਨਹੀਂ (ਪ੍ਰਾਪਤ) ਹੋ ਸਕਦਾ।੪੭੮।

***ਭਾਵਾਰਥ :*** ਰਿੱਧੀਆਂ ਸਿੱਧੀਆਂ ਤਾਂ ਨਾਮ ਜਪਣ ਵਾਲੇ ਦੀਆਂ ਦਾਸੀਆਂ ਹਨ, ਕਿਉਂਕਿ ਇਹ ਤਾਂ ਗੁਰੂ ਮਹਾਰਾਜ ਦੇ ਇਕ ਅੱਖ ਦੇ ਚਮਤਕਾਰ ਦਾ ਫਲ ਹਨ, ਸਤਿਗੁਰੂ ਦੇ

ਦਿੱਤੇ ਨਾਮ ਦੀ ਹਰ ਦਮ ਤਾਬਿਆ ਰਹਿੰਦੀਆਂ ਹਨ ਅਤੇ ਜੋ ਰਿੱਧੀਆਂ ਸਿੱਧੀਆਂ ਦੇਵਤਿਆਂ ਦੇ ਪੂਜਨ ਨਾਲ ਮਿਲਦੀਆਂ ਹਨ, ਇਨ੍ਹਾਂ ਨੂੰ ਸਤਿਗੁਰੂ ਜੀ ਨੇ ਫ਼ੁਰਮਾਇਆ ਹੈ (ਰਿਧਿ ਸਿਧਿ ਅਵਰਾ ਸਾਦ) ਭਾਵ ਇਨ੍ਹਾਂ ਦਾ ਫਲ ਦੂਸਰਿਆਂ ਨੂੰ ਹੀ ਮਿਲਦਾ ਹੈ, ਸਿੱਧੀਆਂ ਦੀ ਵਰਤੋਂ ਕਰਨ ਵਾਲਾ ਤਾਂ ਦਿਨੋਂ ਦਿਨ ਖ਼ਾਲੀ ਹੁੰਦਾ ਰਹਿੰਦਾ ਹੈ, ਇਸ ਲਈ ਜੋ ਗੁਰੂ ਤੋਂ ਨਾਮ ਦੀ ਦਾਤ ਪ੍ਰਾਪਤ ਹੁੰਦੀ ਹੈ, ਇਸਦਾ ਅਮੁੱਕ ਭੰਡਾਰਾ ਦਿਨੋਂ ਦਿਨ ਵਧਦਾ ਹੀ ਰਹਿੰਦਾ ਹੈ—(ਤੋਟਿ ਨ ਆਵੈ ਵਧਦੋ ਜਾਈ) ਆਖ਼ਰ ਇਸੇ ਨਾਮ ਦੀ ਬਰਕਤ ਨਾਲ ਉਹ ਅਬਿਨਾਸ਼ੀ ਫਲ ਮਿਲਦਾ ਹੈ ਜੋ ਲੋਕ-ਪ੍ਰਲੋਕ ਵਿਚ ਸਦਾ ਹੀ ਸਾਥ ਨਿਭਦਾ ਹੈ।

ਪ੍ਰ: ਭਾਈ ਸਾਹਿਬ ਜੀਓ ! ਕਈ ਲੋਕਾਂ ਵੱਲ ਤੱਕਦੇ ਹਾਂ ਕਿ ਉਹ ਪਹਿਲੋਂ ਕੁਝ ਸਮਾਂ ਸਿੱਖ ਸ਼੍ਰੇਣੀ ਵਿਚ ਹੋ ਗੁਰੂ ਦੀ ਸੇਵਾ ਕਰਨ ਵਿਚ ਜੀਵਨ ਗੁਜ਼ਾਰਦੇ ਰਹੇ, ਪਰ ਆਖ਼ਰ ਵਿਚ ਉਹ ਗੁਰੂ ਸੇਵਾ ਨੂੰ ਛੱਡ ਕੇ ਆਨ ਦੇਵਤੇ ਦੀ ਸੇਵਾ ਕਰਨ ਲੱਗ ਪਏ, ਕਿਉਂ ਜੀ ! ਅਜਿਹੇ ਲੋਕਾਂ ਬਾਰੇ ਤੁਸੀਂ ਕੀ ਅਨੁਭਵ ਕਰਦੇ ਹੋ, ਗੁਰਮਤ ਅਨੁਸਾਰ ਸਾਨੂੰ ਭੀ ਜਾਣਕਾਰੀ ਦਿਓ ?

ਉ: ਹੇ ਭਾਈਓ ! ਐਸੇ ਲੋਕਾਂ ਨੂੰ ਤਾਂ ਗੁਰਮਤ ਅਨੁਸਾਰ ਇਉਂ ਹੀ ਸਮਝਣਾ ਪੈਂਦਾ ਹੈ (ਖਸਮੁ ਛੋਡਿ ਦੂਜੈ ਲਗੇ ਡੁਬੇ ਸੇ ਵਣਜਾਰਿਆ) ਭਾਵ ਐਸੇ ਲੋਕ ਤਾਂ ਸੰਸਾਰ ਸਾਗਰ ਵਿਚ ਹੀ ਡੁੱਬ ਜਾਂਦੇ ਹਨ। ਸੋ, ਇਸੇ ਭਾਵ ਨੂੰ ਪ੍ਰਗਟਾਉਣ ਲਈ ਮੈਂ ਚੰਦ ਉਦਾਹਰਣ ਚੰਦ ਸਤਰਾਂ ਵਿਚ ਅੰਕਤ ਕਰਨ ਦਾ ਯਤਨ ਕੀਤਾ ਹੈ :

**ਕਉਡਾ ਪੈਸਾ ਰੁਪਈਆ**
**ਸੁਨਈਆ ਕੋ ਬਨਜੁ ਕਰੈ,**
**ਰਤਨ ਪਾਰਖੁ ਹੋਇ ਜਉਹਰੀ ਕਹਾਵਈ॥**

*ਅਰਥ :*

(ਜਿਸ ਤਰ੍ਹਾਂ ਕੋਈ) ਕਉਡਾਂ, ਪੈਸਿਆਂ, ਰੁਪਇਆਂ ਤਥਾ ਮੋਹਰਾਂ ਦਾ ਵਣਜ ਕਰਦਿਆਂ ਕਰਦਿਆਂ ਰਤਨਾਂ ਦਾ ਪਾਰਖੂ (ਪਰਖਈਆ) ਬਣ ਕੇ ਜੌਹਰੀ ਕਹਾਉਣ ਲੱਗ ਪਿਆ।

**ਜਉਹਰੀ ਕਹਾਇ ਪੁਨਿ**
**ਕਉਡਾ ਕੋ ਬਨਜੁ ਕਰੈ,**
**ਪੰਚ ਪਰਵਾਨ ਮੈ ਪਤਿਸਟਾ ਘਟਾਵਈ॥**

*ਅਰਥ :*

ਪਰ ਜੇ ਜਉਹਰੀ ਅਖਵਾ ਕੇ ਮੁੜ ਕਉਡੀਆਂ ਦਾ ਵਣਜ ਕਰੇ ਤਾਂ ਪ੍ਰਵਾਣ ਪਏ, (ਮੰਨਿਆ ਪ੍ਰਮੰਨਿਆ) ਪੈਂਚਾਂ ਵਿਚ (ਆਪਣੀ) ਪ੍ਰਤਿਸ਼ਟਾ (ਪਤਿ ਆਬਰੋ) ਨੂੰ ਘਟਾ ਲੈਂਦਾ ਹੈ।

**ਆਨ ਦੇਵ ਸੇਵ ਗੁਰਦੇਵ ਕੋ ਸੇਵਕੁ ਹੁਇ,**
**ਲੋਕ ਪਰਲੋਕ ਬਿਖੈ ਊਚ ਪਦੁ ਪਾਵਈ॥**

*ਅਰਥ :*

ਜੇ ਕੋਈ ਹੋਰ ਦੇਵਾਂ ਨੂੰ ਸੇਂਵਦਾ ਹੋਇਆ ਸਤਿਗੁਰੂ ਦੇਵਾਂ ਦਾ ਸੇਵਕ ਬਣ ਜਾਵੇ, ਤਦ ਤਾਂ ਉਹ ਲੋਕ-ਪ੍ਰਲੋਕ ਵਿਚ ਉੱਚੇ ਮਰਾਤਬੇ ਨੂੰ ਪ੍ਰਾਪਤ ਹੋਇਆ ਕਰਦਾ ਹੈ।

**ਛਾਡਿ ਗੁਰਦੇਵ ਸੇਵ ਆਨ ਦੇਵ ਸੇਵਕੁ ਹੁਇ,**
**ਨਿਹਫਲ ਜਨਮੁ ਕਪੂਤ ਹੁਇ ਹਸਾਵਈ ॥੪੭੯॥**

*ਅਰਥ :*

ਪਰ ਜੇ ਕੋਈ ਗੁਰਦੇਵ ਦੀ ਸੇਵਾ ਨੂੰ ਤਿਆਗ ਕੇ ਆਨ ਦੇਵਾਂ ਦਾ ਸੇਵਕ ਜਾ ਬਣੇਗਾ, ਤਦ ਤਾਂ ਉਸਦਾ ਜਨਮ ਅਜਾਈਂ ਜਾਵੇਗਾ ਤੇ ਕੁਪੱਤ ਬਣਿਆ ਆਪਣੀ ਹਾਸੀ ਕਰਾਵੇਗਾ, (ਹਾਸੋ-ਹੀਣੀ ਕਰਾਵੇਗਾ)।੪੭੯।

*ਭਾਵਾਰਥ :*

ਜੋ ਕੋ ਗੁਰ ਤੇ ਵੇਮੁਖੁ ਹੋਵੈ
ਬਿਨੁ ਸਤਿਗੁਰ ਮੁਕਤਿ ਨ ਪਾਵੈ॥
ਪਾਵੈ ਮੁਕਤਿ ਨ ਹੋਰਥੈ ਕੋਈ ਪੁਛਹੁ ਬਿਬੇਕੀਆ ਜਾਏ॥
ਅਨੇਕ ਜੂਨੀ ਭਰਮਿ ਆਵੈ
ਵਿਣੁ ਸਤਿਗੁਰ ਮੁਕਤਿ ਨ ਪਾਏ॥
ਫਿਰਿ ਮੁਕਤਿ ਪਾਏ ਲਾਗਿ ਚਰਣੀ
ਸਤਿਗੁਰੂ ਸਬਦੁ ਸੁਣਾਏ॥
ਕਹੈ ਨਾਨਕੁ ਵੀਚਾਰਿ ਦੇਖਹੁ
ਵਿਣੁ ਸਤਿਗੁਰ ਮੁਕਤਿ ਨ ਪਾਏ॥੨੨॥

*(ਅਨੰਦੁ ਸਾਹਿਬ, ਪੰਨਾ ੯੨੦)*

ਭਾਵ ਜੋ ਲੋਕ ਸਤਿਗੁਰੂ ਤੋਂ ਬੇਮੁਖ ਹੋ ਦੇਵੀ ਦੇਵਤਿਆਂ ਦੇ ਸੇਵਕ ਜਾ ਬਣਦੇ ਹਨ, ਉਨ੍ਹਾਂ ਨੂੰ ਕਦੇ ਭੀ ਮੁਕਤੀ ਪ੍ਰਾਪਤ ਨਹੀਂ ਹੁੰਦੀ।

ਪ੍ਰ: ਭਾਈ ਸਾਹਿਬ ਜੀਓ ! ਸਾਨੂੰ ਕਈ ਉਨ੍ਹਾਂ ਲੋਕਾਂ ਨਾਲ ਭੀ ਪਰਸਪਰ ਵੀਚਾਰ ਵਿਟਾਂਦਰਾ ਕਰਨ ਦਾ ਸਮਾਂ ਬਣਦਾ ਹੈ, ਜੋ ਲੋਕ ਗ੍ਰਿਸਤਾਸ਼੍ਰਮ ਨੂੰ ਤਿਆਗ ਕੇ ਬੀਆਬਾਨ ਜੰਗਲਾਂ ਵਿਚ ਹੀ ਨਿਵਾਸ ਕਰਦੇ

ਹਨ, ਜਦੋਂ ਉਨ੍ਹਾਂ ਲੋਕਾਂ ਤੋਂ ਪੁੱਛ ਕਰਦੇ ਹਾਂ ਕਿ ਤੁਸਾਂ ਨੇ ਘਰ-ਬਾਰ ਤੇ ਪ੍ਰਵਾਰ ਨੂੰ ਤਿਆਗ ਕੇ ਜੰਗਲਾਂ ਵਿਚ ਨਿਵਾਸ ਕਰਨ ਨੂੰ ਕਿਉਂ ਅਪਣਾਇਆ ਹੈ, ਤਾਂ ਉਨ੍ਹਾਂ ਲੋਕਾਂ ਦਾ ਇਹੋ ਹੀ ਉੱਤਰ ਹੁੰਦਾ ਹੈ, ਕਿ ਪਿਆਰਿਓ! ਗ੍ਰਿਹਸਤ ਵਿਚ ਰਹਿ ਕੇ ਬੰਦਗੀ ਕਰਨਾ ਬਹੁਤ ਹੀ ਮੁਸ਼ਕਲ ਹੈ, ਇਸ ਲਈ ਅਸਾਂ ਜੰਗਲ-ਵਾਸੀ ਹੋਣਾ ਹੀ ਪਸੰਦ ਕੀਤਾ ਹੈ ਕਿ ਅਸੀਂ ਭਗਤੀ ਦੇ ਮਾਰਗ 'ਤੇ ਸੁਭਾਵਕ ਹੀ ਚਲਦੇ ਰਹੀਏ, ਕਿਉਂ ਜੀ! ਇਸ ਪੱਖ ਵਿਚ ਤੁਸੀਂ ਗੁਰਮਤ ਅਨੁਸਾਰ ਕੀਹ ਕਹਿਣਾ ਚਾਹੋਗੇ, ਜਾਣਕਾਰੀ ਦਿਓ ?

ਪ੍ਰ: ਹੇ ਭਾਈਓ! ਮੈਨੂੰ ਤਾਂ ਜਿਥੋਂ ਤਕ ਗੁਰਮਤ ਨੂੰ ਵੀਚਾਰਦੇ ਰਹਿਣ ਦਾ ਸੁਭਾਗ ਪ੍ਰਾਪਤ ਹੋਇਆ ਹੈ ਉਥੋਂ ਇਹੋ ਬੋਧ ਮਿਲਿਆ ਹੈ ਕਿ ਜੋ ਗ੍ਰਿਹਸਤ, ਬ੍ਰਹਮਚਰਜ, ਬਾਨਪ੍ਰਸਤ ਅਤੇ ਸੰਨਿਆਸ, ਚਾਰ ਆਸ਼੍ਰਮ ਹਨ, ਇਨ੍ਹਾਂ ਸਾਰਿਆਂ ਵਿਚੋਂ (ਸਗਲ ਧਰਮ ਮਹਿ ਗ੍ਰਿਸਤ ਹੀ ਪ੍ਰਧਾਨ ਹੈ) ਜੇ ਕੋਈ ਇਸ ਸ਼੍ਰੋਮਣੀ ਗ੍ਰਿਹਸਤ ਧਰਮ ਨੂੰ ਤਿਆਗ ਕੇ ਜੰਗਲਵਾਸੀ ਹੋ ਗਿਆ ਹੈ, ਉਸਨੂੰ ਗੁਰਮਤ ਨੇ ਕਬੂਲ ਨਹੀਂ ਕੀਤਾ, ਕਿਉਂਕਿ ਇਸ ਮਾਇਆ ਦੇ ਮੋਹ ਦੀ ਬਹੁਤ ਪ੍ਰਬਲਤਾ ਹੈ, ਜਿਸਨੇ ਹਰ ਜੀਵ ਨੂੰ ਹੀ ਭਟਕਾਇਆ ਤੇ ਭਰਮਾਇਆ ਹੋਇਆ ਹੈ, ਇਸ ਲਈ ਜੇ ਕੋਈ ਜੰਗਲ-ਵਾਸੀ ਭੀ ਮਾਇਆ ਦੇ ਵੇਗ ਵਿਚ ਭਟਕਿਆ ਹੋਇਆ ਹੈ ਤਾਂ ਉਸਦਾ ਗ੍ਰਿਹਸਤ ਨੂੰ ਤਿਆਗ ਕੇ ਜੰਗਲ-ਵਾਸੀ ਹੋਣਾ ਗੁਰਮਤ ਨੂੰ ਕਬੂਲ ਨਹੀਂ, ਇਸ ਸੰਬੰਧ ਵਿਚ ਬਾਣੀ ਦਾ ਫ਼ੁਰਮਾਨ ਹੈ, ਜਿਵੇਂ ਕਿ :

ਗ੍ਰਿਹੁ ਤਜਿ ਬਨ ਖੰਡ ਜਾਈਐ ਚੁਨਿ ਖਾਈਐ ਕੰਦਾ ॥
ਅਜਹੁ ਬਿਕਾਰ ਨ ਛੋਡਈ ਪਾਪੀ ਮਨੁ ਮੰਦਾ ॥੧॥
ਕਿਉ ਛੂਟਉ ਕੈਸੇ ਤਰਉ ਭਵਜਲ ਨਿਧਿ ਭਾਰੀ ॥
ਰਾਖੁ ਰਾਖੁ ਮੇਰੇ ਬੀਠੁਲਾ ਜਨੁ ਸਰਨਿ ਤੁਮਾਰੀ ॥੧॥ਰਹਾਉ॥
ਬਿਖੈ ਬਿਖੈ ਕੀ ਬਾਸਨਾ ਤਜੀਅ ਨਹ ਜਾਈ ॥
ਅਨਿਕ ਜਤਨ ਕਰਿ ਰਾਖੀਐ ਫਿਰਿ ਫਿਰਿ ਲਪਟਾਈ ॥੨॥
*(ਬਿਲਾਵਲੁ, ਪੰਨਾ ੮੫੫)*

ਨਗਨ ਫਿਰਤ ਜੌ ਪਾਈਐ ਜੋਗੁ ॥
ਬਨ ਕਾ ਮਿਰਗੁ ਮੁਕਤਿ ਸਭੁ ਹੋਗੁ ॥੧॥
ਕਿਆ ਨਾਗੇ ਕਿਆ ਬਾਧੇ ਚਾਮ ॥
ਜਬ ਨਹੀ ਚੀਨਸਿ ਆਤਮ ਰਾਮ ॥੧॥ ਰਹਾਉ ॥
ਮੂਡ ਮੁੰਡਾਏ ਜੌ ਸਿਧਿ ਪਾਈ ॥
ਮੁਕਤੀ ਭੇਡ ਨ ਗਈਆ ਕਾਈ ॥੨॥
ਬਿੰਦੁ ਰਾਖਿ ਜੌ ਤਰੀਐ ਭਾਈ ॥
ਖੁਸਰੈ ਕਿਉ ਨ ਪਰਮ ਗਤਿ ਪਾਈ ॥੩॥
ਕਹੁ ਕਬੀਰ ਸੁਨਹੁ ਨਰ ਭਾਈ ॥
ਰਾਮ ਨਾਮ ਬਿਨੁ ਕਿਨਿ ਗਤਿ ਪਾਈ ॥੪॥੪॥
*(ਗਉੜੀ, ਪੰਨਾ ੩੨੪)*

ਇਸੇ ਤਰ੍ਹਾਂ ਬਾਣੀ ਵਿਚੋਂ ਹੋਰ ਭੀ ਬਹੁਤ ਉਦਾਹਰਣ ਮਿਲਦੇ ਹਨ ਕਿ ਜੇ ਕੋਈ ਗ੍ਰਿਹਸਤ ਨੂੰ ਤਿਆਗ ਕੇ ਜੰਗਲ-ਵਾਸੀ ਭੀ ਹੋ ਜਾਏ ਤਾਂ ਉਹ ਰਾਮ ਨਾਮ ਦੇ ਸਿਮਰਨ ਤੋਂ ਸੱਖਣਾ ਮੁਕਤੀ ਨਹੀਂ ਪ੍ਰਾਪਤ ਕਰ ਸਕਦਾ। ਪਰ ਗੁਰੂ ਦੇਵ ਜੀ ਤਾਂ ਆਪਣੇ ਸਿੱਖਾਂ ਨੂੰ ਗ੍ਰਿਹਸਤ ਵਿਚ ਰੱਖ ਕੇ ਭੀ ਨਿਰਲੇਪ ਜੀਵਨ ਰੱਖ ਕੇ ਜੀਵਨ-ਮੁਕਤੀ ਦੀ ਜੀਵਨ-ਦਾਤ ਬਖ਼ਸ਼ਸ਼ ਕਰ ਦੇਂਦੇ ਹਨ। ਸੋ, ਮੈਂ ਭੀ ਇਸੇ ਭਾਵ ਨੂੰ ਪ੍ਰਗਟਾਉਣ ਲਈ ਚੰਦ ਸਤਰਾਂ ਉਲੀਕੀਆਂ ਹਨ, ਜਿਵੇਂ ਕਿ :

**ਮਨ ਬਚ ਕ੍ਰਮ ਕੈ ਪਤਿਬ੍ਰਤ ਕਰੈ ਜਉ ਨਾਰਿ,**
**ਤਾਹਿ ਮਨ ਬਚ ਕ੍ਰਮ ਚਾਹਤ ਭਤਾਰ ਹੈ ॥**

*ਅਰਥ :*

ਜੇਕਰ ਇਸਤ੍ਰੀ ਮਨ, ਬਾਣੀ, ਸਰੀਰ ਕਰਕੇ ਪਤੀਬ੍ਰਤ ਧਰਮ ਦਾ ਪਾਲਣ ਕਰੇ, ਤਾਂ ਉਸ ਇਸਤ੍ਰੀ ਨੂੰ ਭਤਾਰ (ਪਤੀ) ਭੀ ਮਨ, ਬਾਣੀ, ਸਰੀਰ ਕਰਕੇ ਚਾਹਿਆ ਹੀ ਕਰਦਾ ਹੈ।

**ਅਭਰਨ ਸਿੰਗਾਰ ਚਾਰ ਸਿਹਜਾ ਸੰਜੋਗ ਭੋਗ,**
**ਸਕਲ ਕੁਟੰਬ ਹੀ ਮੈ ਤਾ ਕੋ ਜੈ ਜੈਕਾਰ ਹੈ ॥**

*ਅਰਥ :*

ਸੁੰਦਰ ਸੁੰਦਰ ਗਹਿਣੇ ਤਥਾ ਸ਼ਿੰਗਾਰ ਨੂੰ (ਧਾਰਨ ਕਰਨ ਹਾਰੀ) ਅਤੇ ਸਿਹਜਾ ਸੰਜੋਗ ਦੇ ਮਾਨਣਹਾਰੀ (ਉਹੀ ਬਣਦੀ ਹੈ) ਅਰੁ ਸਾਰੇ ਕੁਟੰਬ ਵਿਚ ਭੀ ਓਸੇ ਦਾ ਹੀ ਜੈ ਜੈ ਕਾਰ ਹੋਇਆ ਰਹਿੰਦਾ ਹੈ।

**ਸਹਜ ਅਨੰਦ ਸੁਖ ਮੰਗਲ ਸੁਹਾਗ ਭਾਗ,**
**ਸੁੰਦਰ ਮੰਦਰ ਛਬਿ ਸੋਭਤ ਸੁਚਾਰ ਹੈ ॥**

*ਅਰਥ :*

(ਭਾਵ ਹੈ ਕਿ ਸਭ ਪ੍ਰਕਾਰ) ਸੁਹਾਗ ਭਾਗ ਦੇ ਮੰਗਲ-ਮਈ ਸੁਖ ਦਾ ਅਨੰਦ ਸਹਿਜੇ (ਸੁਤੇ) ਹੀ ਮਾਣਦੀ ਹੋਈ ਉਹ ਸੁੰਦਰ ਮੰਦਰ ਅੰਦਰ, 'ਸੁਚਾਰ ਛਬਿ ਸੋਭਤ ਹੈ'—ਸ੍ਰੇਸ਼ਟ ਛਬਿ ਫਬਨ ਨਾਲ ਸੋਹਣੀ ਲਗਿਆ (ਫਬ ਫਬ ਪਿਆ ਕਰਦੀ ਹੈ)।

**ਸਤਿਗੁਰ ਸਿਖਨ ਕਉ**
**ਰਾਖਤ ਗ੍ਰਿਸਤ ਮੈ ਸਾਵਧਾਨ,**
**ਆਨ ਦੇਵ ਸੇਵ**
**ਭਾਉ ਦੁਬਿਧਾ ਨਿਵਾਰ ਹੈ ॥੪੮੦॥**

*ਅਰਥ :*

ਤਿਸੀ ਪ੍ਰਕਾਰ ਸਤਿਗੁਰੂ ਆਪਣਿਆਂ ਸਿੱਖਾਂ ਨੂੰ ਗ੍ਰਿਹਸਤ ਆਸ਼ਰਮ ਹੋਰ ਦੇਵਾਂ ਦੀ ਸੇਵਾ ਵਾਲੇ ਦੁਬਿਧਾ ਭਾਵ ਨੂੰ ਨਿਵਾਰਨ ਕਰੀ ਰੱਖਦੇ ਹਨ। (ਯਾ ਪੋਹਨ ਨਹੀਂ ਦਿਆ ਕਰਦੇ)।੪੮੦।

***ਭਾਵਾਰਥ :*** ਜਿਸ ਤਰ੍ਹਾਂ ਇਕ ਪਤਿਬ੍ਰਤ ਧਰਮ ਵਿਚ ਪ੍ਰਪੱਕ ਰਹਿਣ ਵਾਲੀ ਇਸਤ੍ਰੀ ਆਪਣੇ ਸਾਰੇ ਪ੍ਰਵਾਰ ਵਿਚੋਂ ਮਾਣ ਸਤਿਕਾਰ ਕਰਾਉਣ ਦੀ ਹੱਕਦਾਰ ਬਣ ਜਾਂਦੀ ਹੈ, ਇਸੇ ਹੀ ਤਰ੍ਹਾਂ ਜੋ ਗੁਰੂ ਦਾ ਸਿੱਖ (ਘਾਲਿ ਖਾਇ ਕਿਛੁ ਹਥਹੁ ਦੇਇ। ਨਾਨਕ ਰਾਹੁ ਪਛਾਣਹਿ ਸੇਇ)। ਭਾਵ ਜੋ ਸਿੱਖ ਦਸਾਂ ਨਹੁੰਆਂ ਦੀ ਕਮਾਈ ਕਰਕੇ ਲੋੜਵੰਦਾਂ ਨੂੰ ਦਸਵੰਧ ਦੇਣ ਦਾ ਧਾਰਨੀ ਹੋ ਰਹਿੰਦਾ ਹੈ, ਉਹ ਰੱਬੀ-ਮਾਰਗ 'ਤੇ ਸਫ਼ਰ ਕਰਨ ਦਾ ਸਹੀ ਰੂਪ ਵਿਚ ਮੁਸਾਫ਼ਰ ਬਣਿਆ ਰਹਿੰਦਾ ਹੈ, ਗੁਰੂ ਭੀ ਉਸ ਸਿੱਖ ਦੇ ਸਦਾ ਅੰਗ-ਸੰਗ ਰਹਿੰਦੇ ਉਸਦੀ ਸਹਾਇਤਾ ਕਰਦੇ ਹਨ।

**ਪ੍ਰ:** ਭਾਈ ਸਾਹਿਬ ਜੀਉ! ਆਪ ਜੀ ਜੋ ਸੰਗਤ ਵਿਚ ਹਮੇਸ਼ਾਂ ਗੁਰਮਤ ਦੀਆਂ ਵੀਚਾਰਾਂ ਦਿਆ ਕਰਦੇ ਹੋ, ਅਸੀਂ ਜਦ ਕਦੀ ਕਿਸੇ ਸਮੇਂ ਇਕਾਂਤ ਵਿਚ ਕੁਝ ਸੱਜਣ ਪਰਸਪਰ ਵੀਚਾਰ ਵਿਟਾਂਦਰਾ ਕਰਦੇ ਹਾਂ, ਤਾਂ ਕਈ ਸੱਜਣ ਆਪੋ ਆਪਣੇ ਵਿਲੱਖਣ ਰੂਪ ਵਿਚ ਖ਼ਿਆਲ ਭੀ ਦਿਆ ਕਰਦੇ ਹਨ, ਜਿਨ੍ਹਾਂ ਖ਼ਿਆਲਾਂ ਨੂੰ ਅਸੀਂ ਤੁਹਾਡੇ ਨਾਲ ਸਾਂਝੇ ਕਰਦੇ ਹਾਂ, ਤਾਕਿ ਸਾਨੂੰ ਕਿਸੇ ਖ਼ਿਆਲ ਵਿਚ ਭਰਮ ਭੁਲੇਖਾ ਨ ਰਹਿ ਜਾਏ, ਆਸ ਹੈ ਕਿ ਆਪ ਜੀ ਸਾਡੇ ਸਾਦੇ ਜਿਹੇ ਅਸਥੂਲ ਖ਼ਿਆਲਾਂ ਦੀ ਸੁਧਾਈ ਜ਼ਰੂਰ ਕਰੋਗੇ? ਜਿਵੇਂ ਕਿ ਸਤਿਗੁਰੂ ਜੀ ਗੁਰਸਿੱਖ ਦੀਆਂ ਭਾਵਨਾਵਾਂ ਪੂਰੀਆਂ ਕਰਦੇ ਹਨ, ਇਹ ਗੁਰਮਤ ਦੇ ਵੀਚਾਰ ਤੁਸੀਂ ਕਈ ਵਾਰ ਸੰਗਤ ਵਿਚ ਪ੍ਰਗਟ ਕਰਿਆ ਕਰਦੇ ਹੋ, ਜਿਸ ਪਰ ਸਾਨੂੰ ਤੁੱਛ ਬੁੱਧੀ ਵਾਲੇ ਸਾਧਾਰਣ ਲੋਕਾਂ ਨੂੰ ਖ਼ਿਆਲ ਆਉਂਦਾ ਹੈ ਕਿ ਮਨ ਵਿਚ ਸੰਸਾਰ ਦੀਆਂ ਵਾਸ਼ਨਾਵਾਂ ਤਾਂ ਅਨੰਤ ਹਨ, ਇਕ ਪੂਰਨ ਹੁੰਦੀ ਹੈ ਦਸ ਹੋਰ ਜਨਮ ਲੈ ਲੈਂਦੀਆਂ ਹਨ, ਕੀ ਇਹ ਚੰਗਾ ਨਹੀਂ ਹੋਵੇਗਾ ਕਿ ਸਾਧਾਰਣ ਵਾਸ਼ਨਾਂ ਸਾਧਾਰਣ ਦੇਵਤਿਆਂ ਤੋਂ ਪੂਰੀਆਂ ਕਰ ਲਈਆਂ ਜਾਣ ਅਤੇ ਖ਼ਾਸ ਖ਼ਾਸ ਭਾਵਨਾਵਾਂ ਸਤਿਗੁਰੂ ਦੁਆਰੇ ਪ੍ਰਾਪਤ ਕਰ ਲਈਆਂ ਜਾਣ, ਕਿਉਂ ਜੀ! ਇਸ ਪੱਖ ਵਿਚ ਆਪ ਜੀ ਕੀਹ ਕਹਿਣਾ ਚਾਹੋਗੇ, ਇਸ ਬਾਰੇ ਸਾਨੂੰ ਨਿਰਸੰਦੇਹ ਕਰੋ, ਧੰਨਵਾਦੀ ਹੋਵਾਂਗੇ?

**ਉ:** ਹੇ ਭਾਈਓ! ਇਹ ਠੀਕ ਹੈ ਕਿ ਮਨ ਵਿਚ ਅਨੇਕਾਂ ਤਰੰਗ ਉਠਦੇ ਹਨ, ਜਿਨ੍ਹਾਂ ਦੇ ਭਿੰਨ ਭਿੰਨ ਰੂਪ ਹੋਇਆ ਕਰਦੇ ਹਨ, ਕਈ ਚੰਗੇ ਕਈ ਮਾੜੇ ਪਰ ਉਨ੍ਹਾਂ ਦੀ ਸੋਧ ਸੁਧਾਈ ਸਾਨੂੰ ਗੁਰਬਾਣੀ ਦੁਆਰੇ ਕਰ ਲੈਣੀ ਚਾਹੀਦੀ ਹੈ, ਕਿਉਂਕਿ ਜੋ ਖ਼ਿਆਲ ਗੁਰਮਤ ਅਨੁਸਾਰ ਹਨ, ਉਨ੍ਹਾਂ ਨੂੰ ਧਾਰਨ ਕਰ ਲੈਣਾ ਚਾਹੀਦਾ ਹੈ, ਪਰ ਜੋ ਗੁਰਮਤ ਦੇ ਪ੍ਰਤਿਕੂਲ ਹਨ, ਉਨ੍ਹਾਂ ਨੂੰ ਤਿਆਗ ਦੇਣਾ ਹੀ ਯੋਗ ਹੈ, ਜੋ ਤੁਸੀਂ ਇਹ ਵੀਚਾਰ ਦੇਂਦੇ ਹੋ ਕਿ ਵੱਡੇ ਕਾਰਜਾਂ ਲਈ ਸਤਿਗੁਰੂ ਜੀ ਦੀ ਅਰਾਧਨਾ ਕਰਨੀ ਯੋਗ ਹੈ ਪਰ ਛੋਟੇ ਛੋਟੇ ਕਾਰਜਾਂ ਲਈ ਛੋਟੇ ਦੇਵਤਿਆਂ ਦੀ ਉਪਾਸ਼ਨਾ ਕਰ ਲੈਣੀ ਚਾਹੀਦੀ ਹੈ, ਪਰ ਇਸ ਤੁਹਾਡੇ ਖ਼ਿਆਲ ਨਾਲ ਗੁਰਮਤ ਸਹਿਮਤ ਨਹੀਂ, ਕਿਉਂਕਿ ਇਸ ਤੋਂ ਇਹ ਭੀ ਭਾਵ ਲਿਆ ਜਾ ਸਕਦਾ ਹੈ ਕਿ ਗੁਰੂ ਛੋਟੀਆਂ ਭਾਵਨਾਂ ਨੂੰ ਪੂਰੀਆਂ ਨਹੀਂ ਕਰ ਸਕਦੇ, ਕੇਵਲ ਵੱਡੇ ਕਾਰਜਾਂ ਨੂੰ ਹੀ ਸਫਲ ਕਰਦੇ ਹਨ, ਇਹ ਗੁਰੂ ਜੀ ਦੀ ਪੂਰਨ ਸਮਰਥਾ ਵਿਚ ਅਸ਼ਰਧਾ ਪੈਦਾ ਕਰਨ ਦਾ ਸੰਸਾ ਬਣ ਸਕਦਾ ਹੈ, ਜਿਸਨੂੰ ਗੁਰਬਾਣੀ ਕਬੂਲ ਨਹੀਂ ਕਰਦੀ, ਬਾਣੀ ਤਾਂ ਗੁਰੂ ਨੂੰ ਸਰਬ-ਕਲਾ ਸਮਰਥ ਕਹਿੰਦੀ ਹੈ:

ਸਮਰਥ ਗੁਰੂ ਸਿਰਿ ਹਥੁ ਧਰ੍ਯਉ॥
ਗੁਰਿ ਕੀਨੀ ਕ੍ਰਿਪਾ ਹਰਿ ਨਾਮੁ ਦੀਅਉ॥ *(ਪੰਨਾ ੧੪੦੦)*

ਭਾਵ ਹੈ ਜਦੋਂ ਸਮਰਥ ਗੁਰੂ ਨੇ ਸੀਸ 'ਤੇ ਹੱਥ ਰੱਖ ਦਿੱਤਾ ਤਾਂ ਸਿੱਖ ਨੂੰ ਸ਼੍ਰੋਮਣੀ ਦਾਤ ਹਰਿ ਨਾਮ ਦੀ ਬਖ਼ਸ਼ਸ਼ ਕਰ ਦਿੱਤੀ ਤਾਂ ਸਾਰੇ ਪਦਾਰਥ ਪ੍ਰਾਪਤ ਹੋ ਗਏ, ਕੋਈ ਭੀ ਸ਼ੈ ਬਾਕੀ ਨਹੀਂ ਰਹਿ ਜਾਂਦੀ। ਇਹ ਭੀ ਸੰਕੇਤ ਹੈ ਕਿ (ਗੁਰ ਜੈਸਾ ਨਾਹੀ ਕੋ ਦੇਵ) ਭਾਵ ਗੁਰੂ ਦੇ ਸਮਾਨ ਹੋਰ ਕੋਈ ਦੇਵਤਾ ਹੈ ਨਹੀਂ, ਤਾਂ ਫਿਰ ਅਰਾਧਨਾ ਕਿਸਦੀ ਕਰਨੀ ਹੈ?

ਗੁਰ ਕੈ ਗ੍ਰਿਹਿ ਸੇਵਕੁ ਜੋ ਰਹੈ॥
ਗੁਰ ਕੀ ਆਗਿਆ ਮਨ ਮਹਿ ਸਹੈ॥
ਆਪਸ ਕਉ ਕਰਿ ਕਛੁ ਨ ਜਨਾਵੈ॥
ਹਰਿ ਹਰਿ ਨਾਮੁ ਰਿਦੈ ਸਦ ਧਿਆਵੈ॥
ਮਨੁ ਬੇਚੈ ਸਤਿਗੁਰ ਕੈ ਪਾਸਿ॥
ਤਿਸੁ ਸੇਵਕ ਕੇ ਕਾਰਜ ਰਾਸਿ॥ *(ਪੰਨਾ ੨੮੬)*

ਭਾਵ ਜੋ ਸਿੱਖ ਗੁਰੂ ਨੂੰ ਆਪਣਾ ਮਨ ਅਰਪਨ ਕਰ ਦੇਂਦਾ ਹੈ, ਉਸਦੇ ਸਾਰੇ ਹੀ ਵੱਡੇ ਛੋਟੇ ਕਾਰਜ ਰਾਸ ਹੋ ਜਾਂਦੇ ਹਨ, ਭਾਵ ਉਸਨੂੰ ਹੋਰ ਕਿਸੇ ਦੇਵੀ ਦੇਵਤੇ ਦੀ ਅਰਾਧਣਾ ਕਰਨੀ ਹੀ ਨਹੀਂ ਪੈਂਦੀ, ਕਿਉਂਕਿ ਸਤਿਗੁਰੂ ਸਿੱਖਾਂ ਦੀਆਂ ਸਭੇ ਕਾਮਨਾਵਾਂ ਪੂਰਨ ਕਰ ਦੇਂਦੇ ਹਨ। ਇਸ ਭਾਵ ਨੂੰ ਮੈਂ ਦਰਸਾਉਣ ਲਈ ਬਾਣੀ ਤੋਂ ਪ੍ਰੇਰਨਾ ਲੈ ਕੇ ਚੰਦ ਸਤਰਾਂ ਉੱਕਰੀਆਂ ਹਨ, ਜਿਵੇਂ ਕਿ :

**ਜੈਸੇ ਤਉ ਪਤਿਬ੍ਰਤਾ ਪਤਿਬ੍ਰਤ ਮੈ ਸਾਵਧਾਨ,**
**ਤਾਹੀ ਤੇ ਗ੍ਰਿਹੇਸੁਰ ਹੁਇ ਨਾਇਕਾ ਕਹਾਵਈ ॥**

*ਅਰਥ :*

ਜਿਸ ਤਰ੍ਹਾਂ ਕਿ ਪਤੀਬ੍ਰਤਾ ਆਪਣੇ ਪਤੀਬ੍ਰਤ (ਧਰਮ ਦੇ ਪਾਲਣ) ਪਾਲਣ ਵਿਚ ਸਾਵਧਾਨ ਹੁੰਦੀ ਹੈ, ਤਿਸ ਕਰਕੇ ਹੀ ਉਹ ਘਰ ਦੀ ਮਾਲਕ ਬਣ ਕੇ 'ਨਾਇਕਾ'—ਪ੍ਰਧਾਨ (ਮੁਖੀਆ) ਕਹਾਇਆ ਕਰਦੀ ਹੈ।

**ਅਸਨ ਬਸਨ ਧਨ ਧਾਮ ਕਾਮਨਾ ਪੁਜਾਵੈ,**
**ਸੋਭਿਤ ਸਿੰਗਾਰ ਚਾਰ ਸਿਹਜਾ ਸਮਾਵਈ ॥**

*ਅਰਥ :*

(ਇਸੇ ਤਰ੍ਹਾਂ ਹੀ) ਭੋਜਨ, ਬਸਤ੍ਰ, ਧਨ (ਦੌਲਤ) ਮੰਦਰ ਆਦਿ ਵਜੋਂ (ਉਸੇ ਦੀਆਂ ਹੀ ਸਭ) ਕਾਮਨਾਂ ਪੁਜ ਜਾਇਆ ਕਰਦੀਆਂ ਹਨ, (ਉਹੀ) 'ਚਾਰ ਸਿੰਗਾਰ'—ਸੁੰਦਰ ਸ਼ਿੰਗਾਰ ਨਾਲ ਸੁਭਾਇਮਾਨ ਹੁੰਦੀ ਹੈ, (ਤੇ ਉਹੋ ਹੀ) ਮਾਲਕ ਦੀ ਸੇਜਾ (ਉਪਰ ਅਰੂੜ ਹੋ ਕੇ ਓਸ ਵਿਖੇ ਸਮਾਇਆ (ਅਭੇਦ ਹੋਇਆ) ਕਰਦੀ ਹੈ।

**ਸਤਿਗੁਰ ਸਿਖਨ ਕਉ ਰਾਖਤ ਗ੍ਰਿਹਸਤ ਮੈ,**
**ਸੰਪਤਾ ਸਮੂਹ ਸੁਖ ਲੁਡੇ ਤੇ ਲਡਾਵਈ ॥**

*ਅਰਥ :*

ਤਿਸੀ ਪ੍ਰਕਾਰ ਸਤਿਗੁਰੂ ਸਿੱਖਾਂ ਨੂੰ ਗ੍ਰਿਹਸਥ ਆਸ਼੍ਰਮ ਵਿਖੇ ਹੀ ਰੱਖਦੇ ਹੋਏ 'ਸਮੂਹ ਸੰਪਤਾ'—ਸਭ ਪ੍ਰਕਾਰ ਦੀ ਵਿਭੂਤੀ ਅਰੁ ਸੁਖ ਉਨ੍ਹਾਂ ਉਪਰ 'ਲੁਡੇ' ਢਲੌਂਦੇ ਅਤੇ ਉਨ੍ਹਾਂ ਨੂੰ ਲਡੌਂਦੇ (ਨਾਨਾ ਪ੍ਰਕਾਰ ਦੇ ਚਮਤਕਾਰੀ ਬਿਲਾਸਾਂ ਨਾਲ) ਲਾਡ ਲਡਾਇਆ ਕਰਦੇ ਹਨ।

**ਅਸਨ ਬਸਨ ਧਨ ਧਾਮ ਕਾਮਨਾ ਪਵਿਤ੍ਰ,**
**ਆਨ ਦੇਵ ਸੇਵ**
**ਭਾਉ ਦੁਤੀਆ ਮਿਟਾਵਈ ॥੪੮੧॥**

*ਅਰਥ :*

(ਭਾਵ ਹੈ ਕਿ) ਭੋਜਨ, ਬਸਤ੍ਰ, ਧਨ (ਪਦਾਰਥ) ਅਤੇ 'ਧਾਮ'—ਘਰਾਂ ਘਟਾਂ ਆਦਿ (ਸੰਬੰਧੀ) ਜੋ ਭੀ ਪਵਿੱਤ੍ਰ ਕਾਮਨਾ (ਨਿਰਵਿਖਯਾ ਭਾਵੀ ਮਨੋਰਥ ਹਨ, ਉਹ ਸਭ ਹੀ ਉਨ੍ਹਾਂ ਸਿੱਖਾਂ ਦੀ ਸਤਿਗੁਰੂ ਪੂਰਨ ਕਰ ਦੇਂਦੇ ਹਨ) ਤੇ ਇਸ ਤਰ੍ਹਾਂ ਹੋਰ ਦੇਵ ਸੇਵਾ ਵਾਲੇ ਦ੍ਵੈਤ-ਭਾਵ ਨੂੰ ਉਨ੍ਹਾਂ ਦੇ ਚਿਤੋਂ ਮਿਟਾਈ ਰਖਦੇ ਹਨ।੪੮੧।

ਪ੍ਰ: ਭਾਈ ਸਾਹਿਬ ਜੀਉ ! ਜਿਨ੍ਹਾਂ ਸਿੱਖਾਂ ਦਾ ਗੁਰੂ ਦੇ ਸਿੱਖ ਬਣ ਕੇ ਪੂਰਨ ਵਿਸ਼ਵਾਸ ਹੋ ਆਇਆ ਹੈ, ਉਨ੍ਹਾਂ ਦੀ ਮਾਨਸਕ ਅਵਸਥਾ ਬਾਰੇ ਆਪ ਜੀ ਕਿਵੇਂ ਅਨੁਭਵ ਕਰਦੇ ਹੋ, ਜਾਣਕਾਰੀ ਦਿਓ, ਤਾਕਿ ਅਸੀਂ ਭੀ ਸਮਝ ਸਕੀਏ ?

ਉ: ਹੇ ਭਾਈਓ ! ਉਨ੍ਹਾਂ ਦਾ ਨਿਸਚਾ ਕੇਵਲ ਇਕੋ ਹੀ ਗੁਰੂ 'ਤੇ ਹੈ, ਉਹ ਹੋਰ ਬਰਤ, ਪੂਜਾ ਆਦਿ ਕਰਨ ਵਿਚ ਵਿਸ਼ਵਾਸ ਹੀ ਨਹੀਂ ਕਰਦੇ, ਮੈਂ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਅੰਕਤ ਕੀਤਾ ਹੈ, ਜਿਵੇਂ ਕਿ :

**ਲੋਗ ਬੇਦ ਗਿਆਨ ਉਪਦੇਸ ਹੈ ਪਤਿਬ੍ਰਤਾ ਕਉ,**
**ਮਨ ਬਚ ਕ੍ਰਮ ਸ੍ਵਾਮੀ ਸੇਵਾ ਅਧਿਕਾਰ ਹੈ ॥**

*ਅਰਥ :*

ਲੋਕਾਚਾਰੀ ਤਥਾ ਬੇਦਾਚਾਰੀ ਗਿਆਨ ਪਤਿਬ੍ਰਤਾ ਇਸਤ੍ਰੀ ਨੂੰ ਇਹੋ ਹੀ ਉਪਦੇਸ਼ ਦੇਂਦਾ ਹੈ ਕਿ ਮਨ, ਬਾਣੀ, ਸਰੀਰ ਕਰਕੇ ਸ੍ਵਾਮੀ (ਭਰਤੇ) ਦੀ ਸੇਵਾ ਕਰੇ (ਕਿਉਂਕਿ) ਇਹੋ ਹੀ ਉਸਦਾ ਅਧਿਕਾਰ (ਫ਼ਰਜ਼) ਹੈ।

**ਨਾਮ ਇਸਨਾਨ ਦਾਨ ਸੰਜਮ ਨ ਜਾਪ ਤਾਪ,**
**ਤੀਰਥ ਬਰਤ ਪੂਜਾ ਨੇਮ ਨਾ ਤਕਾਰ ਹੈ ॥**

*ਅਰਥ :*

(ਜਿਵੇਂ) ਵਿਸ਼ਨੂੰ ਸਹੰਸ੍ਰਨਾਮ ਆਦਿ ਦੇ ਪਾਠ, ਕੱਤਕ ਮਾਘ ਆਦਿ ਮਹੀਨਿਆਂ ਦਾ ਮਹਾਤਮੀ ਇਸ਼ਨਾਨ, ਪਰਬ ਮਹਾਤਮ ਆਦਿ ਸਮੇਂ ਕੋਈ ਖ਼ਾਸ ਮੰਤਬਯ ਸਾਹਮਣੇ ਰੱਖ ਕੇ ਧਨ ਪਦਾਰਥ ਆਦਿ ਦੇਣਾ ਰੂਪ ਦਾਨ, ਕਿਸੇ ਵਿਸ਼ੇਸ਼ ਬੰਧਾਨ ਵਿਚ ਆਪਣੇ ਆਪ ਨੂੰ ਨਰੜਨਾ ਰੂਪ ਸੰਜਮ (ਐਸਾ ਹੀ ਨਾਨਾ ਭਾਂਤ ਦੇ ਮੰਤਰਾਂ ਦੇ) ਜਾਪ ਜਪਨੇ ਤੇ ਤਪ ਤਪਨੇ (ਚਲੀਹੇ ਸਾਧਨੇ ਆਦਿ) ਪਰਬ ਆਦਿਕਾਂ ਸਮੇਂ ਗੰਗਾ ਪ੍ਰਯਾਗ ਆਦਿ ਤੀਰਥ ਪਰਸਨੇ, ਵਿਸ਼ੇਸ਼ ਵਿਸ਼ੇਸ਼ ਦਿਨਾਂ ਜਾਂ ਕੁਛ ਨਿਯਮਿਤ ਸਮੇਂ ਵਾਸਤੇ ਅੰਨ ਆਦਿ ਤਿਆਗ ਦੇ

ਬਰਤ ਦੀ ਪ੍ਰਤੱਗਿਆ ਧਾਰਣੀ, ਠਾਕਰ ਪੂਜਾ ਆਦਿ ਵਾ ਸ਼ਿਵਾਲੇ ਮੰਦਰ ਆਦਿ ਦੀਆਂ ਪ੍ਰਕਰਮਾਂ-ਖੂਹਾਂ ਉਪਰ ਅਥਵਾ ਤੁਲਸੀ ਆਦਿ ਸਾਹਮਣੇ ਦੀਵੇ ਜਗਾਨੇ ਆਦਿ ਦੇ ਸੰਕੇਤ ਬੰਨ੍ਹਣੇ—ਇਤਿਆਦਿ ਸਭ ਪ੍ਰਕਾਰ ਦੇ ਸਾਧਨ ਹੀ ਪਤੀਬ੍ਰਤਾ ਲਈ 'ਨਾ ਤਕਾਰ'—ਨਿਖੇਧ ਰੂਪ ਹਨ।

**ਹੋਮ ਜਗ ਭੋਗ ਨਈਬੇਦ ਨਹੀ ਦੇਵੀ ਦੇਵ ਸੇਵ,**
**ਰਾਗ ਨਾਦ ਬਾਦ ਨ ਸੰਬਾਦ ਆਨ ਦੁਆਰ ਹੈ ॥**

***ਅਰਥ :***

ਇਸੇ ਪ੍ਰਕਾਰ ਹੀ ਅਹੂਤੀਆਂ ਅੱਗ ਵਿਚ ਪਾਉਣੀਆਂ, ਬ੍ਰਹਮਭੋਜ ਆਦਿ ਜਗ ਕਰਨੇ, ਧੂਪ ਦੀਪ ਪ੍ਰਸਾਦਿ ਆਦਿ ਨਈਵੇਦ (ਭੇਟਾ) ਅਰਪਣੀਆਂ ਤਥਾ ਦੇਵੀਆਂ ਦੇਵਤਿਆਂ ਦਾ ਸੇਵਨ (ਪਤਿਬ੍ਰਤਾ ਇਸਤ੍ਰੀ ਲਈ ਕੋਈ) ਨਹੀਂ ਪ੍ਰਵਾਨਿਆਂ, ਰਾਗ ਸੁਣਨੇ ਜਾਂ ਗਾਉਣੇ, ਨਾਦ—ਧੁਨੀਆਂ ਦੀ ਰਟ ਲਗਾਉਣੀ ਤਥਾ ਸਾਜ ਬਾਜ ਦੇ ਅਡੰਬਰ ਅਨੰਬਨੇ ਤਥਾ 'ਸੰਬਾਦ'—ਚਰਚਾ ਗੋਸ਼ਟਾਂ ਕਰਨੀਆਂ ਕੋਈ ਪ੍ਰਵਾਨ ਨਹੀਂ ਹਨ—ਇਹ ਸਭ 'ਆਨ ਦੁਆਰ'—ਦੂਸਰੇ ਦ੍ਵਾਰੇ ਭਟਕਨਾ ਬਿਭਚਾਰ ਹੀ ਹੈ।

**ਤੈਸੇ ਗੁਰਸਿਖਨ ਮੈ ਏਕ ਟੇਕ ਹੀ ਪ੍ਰਧਾਨ,**
**ਆਨ ਗਿਆਨ ਧਿਆਨ**
**ਸਿਮਰਨ ਬਿਬਚਾਰ ਹੈ ॥੪੮੨॥**

***ਅਰਥ :***

ਤਿਸੀ ਪ੍ਰਕਾਰ ਗੁਰਸਿੱਖਾਂ ਵਿਚ ਭੀ ਇਕ ਸਤਿਗੁਰੂ ਦੀ ਟੇਕ ਹੀ ਪ੍ਰਧਾਨ (ਮੁੱਖ) ਹੈ, ਹੋਰ ਸਭ ਪ੍ਰਕਾਰ ਦੇ ਗਿਆਨ ਧਿਆਨ ਸਿਮਰਨ ਆਦਿ ਬਿਭਚਾਰ ਰੂਪ ਸਾਧਨ (ਸਤਿਗੁਰਾਂ ਦੇ ਮਾਰਗੋਂ ਚਲਾਇਮਾਨ ਕਰਣਹਾਰੇ ਹਨ)।੪੮੨।

***ਭਾਵਾਰਥ :*** ਭਾਈ ਸਾਹਿਬ ਜੀ ਪਿਛਲੇ ਕਬਿੱਤਾਂ ਵਿਚ ਪਤੀਬ੍ਰਤਾ ਇਸਤ੍ਰੀ ਦਾ ਧਰਮ ਉਦਾਹਰਣ ਦੇ ਤੌਰ ਪਰ ਵਿਸਤਾਰ ਪੂਰਬਕ ਨਿਰੂਪ ਕੇ ਗੁਰੂ ਦੇ ਸਿੱਖਾਂ ਨੂੰ ਭੀ ਗੁਰੂ ਭਗਤੀ ਵਿਚ ਇਸੇ ਤਰ੍ਹਾਂ ਹੀ ਅਨੰਨ ਤੇ ਦ੍ਰਿੜ੍ਹ ਇਸ਼ਟ ਵਾਲਿਆਂ ਹੋਣ ਦੀ ਸਿੱਖਿਆ ਦਿੱਤੀ ਹੈ।

ਜਿਸ ਤਰ੍ਹਾਂ ਪਤਿਬ੍ਰਤਾ ਇਸਤ੍ਰੀ ਲਈ ਲੌਕਿਕ ਬੈਦਿਕ ਗਿਆਨ ਦ੍ਵਾਰੇ ਪੁਰਖ ਰੂਪ ਕਰਕੇ ਹੋਰ ਕਿਸੇ ਨੂੰ ਸੇਵਨਾ (ਅਰਾਧਨਾ) ਪ੍ਰਵਾਣ ਨਹੀਂ ਰੱਖਿਆ ਤੇ ਸ਼ੁਭ ਕਰਮ ਧਰਮ ਜਗ, ਜਪ, ਤੀਰਥ, ਤਪ, ਵਰਤ, ਆਚਾਰ ਆਦਿ ਉਸਨੂੰ ਕਰਨੇ ਅਪ੍ਰਵਾਨ ਕਹੇ ਹਨ, ਇਸੇ ਹੀ ਤਰ੍ਹਾਂ ਗੁਰੂ ਦੇ ਸਿੱਖ ਲਈ ਭੀ ਕੇਵਲ ਇਕ ਗੁਰੂ ਇਸ਼ਟ ਬਿਨਾਂ ਹੋਰ ਹੋਰ ਦੇਵੀ ਦੇਵਤਿਆਂ ਦੀ ਅਰਾਧਨਾ ਆਦਿ ਸਮੂੰਹ ਸਾਧਨ ਨਿਖੇਧ ਰੂਪ ਮੰਨੇ ਹਨ।

**ਪ੍ਰ:** ਭਾਈ ਸਾਹਿਬ ਜੀਉ! ਜਿਵੇਂ ਗੁਰੂ ਦੇ ਸਿੱਖ ਸੇਵਕ ਤੇ ਆਨ ਦੇਵਤਿਆਂ ਦੇ ਸੇਵਕ ਰਹਿੰਦੇ ਤਾਂ ਗ੍ਰਿਹਸਤਾਸ਼੍ਰਮਾਂ ਵਿਚ ਹਨ, ਪਰ ਤੁਸੀਂ ਇਨ੍ਹਾਂ ਦੇ ਜੀਵਨ ਵਿਚ ਪਰਸਪਰ ਅੰਤਰਾ ਕੈਸਾ ਅਨੁਭਵ ਕਰਦੇ ਹੋ, ਜਾਣਕਾਰੀ ਦਿਓ ?

**ਉ:** ਹੇ ਭਾਈਓ ! ਇਹ ਦੋਵੇਂ ਬਾਹਰੋਂ ਸਰੀਰ ਕਰਕੇ ਵੇਖਣ ਨੂੰ ਤਾਂ ਸਮਾਨ ਹੀ ਨਜ਼ਰ ਆਉਂਦੇ ਹਨ, ਪਰ ਇਨ੍ਹਾਂ ਦੀ ਅੰਤਰ-ਆਤਮੇ ਮਾਨਸਕ ਰਹਿਣੀ ਵਿਚ ਬਹੁਤ ਅੰਤਰਾ ਹੈ, ਭਾਵ ਗੁਰਸਿੱਖ ਗ੍ਰਿਹਸਤ ਵਿਚ ਰਹਿੰਦੇ ਹੋਏ ਭੀ ਹਰ ਕਾਰੋਬਾਰ ਵਿਚ ਨਿਰਲੇਪ ਜੀਵਨ ਗੁਜ਼ਾਰਦੇ ਹਨ, ਪਰ ਆਨ ਦੇਵਤਿਆਂ ਦੇ ਸੇਵਨ ਵਾਲੇ ਸੰਸਾਰ ਦੇ ਆਵਾਗਵਨ ਵਿਚ ਗਵਨ ਕਰਦੇ ਹੋਏ ਇਸ ਮਨੁੱਖਾ-ਜਨਮ ਨੂੰ ਧ੍ਰਿਕਾਰ ਜੋਗ ਬਣਾ ਲੈਂਦੇ ਹਨ, ਇਸ ਭਾਵ ਨੂੰ ਭੀ ਮੈਂ ਇਕ ਪਤਿਬ੍ਰਤਾ ਇਸਤ੍ਰੀ ਦੇ ਉਦਾਹਰਣ ਦ੍ਵਾਰੇ ਦਰਸਾਇਆ ਹੈ :

**ਜੈਸੇ ਪਤਿਬ੍ਰਤਾ ਕਉ ਪਵਿਤ੍ਰ ਘਰਿ ਵਾਸ ਨ੍ਹਾਤ,**
**ਅਸਨ ਬਸਨ ਧਨ ਧਾਮ ਲੋਕਾਚਾਰ ਹੈ ॥**

***ਅਰਥ :***

(ਜਿਸ ਤਰ੍ਹਾਂ ਅਸੀਂ ਵੇਖਦੇ ਹਾਂ ਕਿ) ਪਤਿਬ੍ਰਤਾ ਇਸਤ੍ਰੀ ਲਈ ਘਰ ਦਾ ਵਾਸ 'ਨ੍ਹਾਤ'—ਨਹਾਉਣਾ ਧੋਣਾ ਭੋਜਨ ਬਸਤ੍ਰ ਧਨ ਧਾਮ (ਸੰਬੰਧੀ) ਸਭ ਆਚਾਰ (ਵਰਤਣ-ਵਿਹਾਰ) ਲੋਕਾਚਾਰ ਵਜੋਂ ਪਵਿੱਤ੍ਰ ਹੈ। ਭਾਵ ਇਹ ਸਭ ਓਸਦੇ ਵਾਸਤੇ ਸਹਿਜ ਧਰਮ ਰੂਪ ਮੰਨੇ ਗਏ ਹਨ।

**ਤਾਤ ਮਾਤ ਭ੍ਰਾਤ ਸੁਤ ਸੁਜਨ ਕੁਟੰਬ ਸਖਾ,**
**ਸੇਵਾ ਗੁਰ ਜਨ ਸੁਖ ਅਭਰਨ ਸ਼ਿੰਗਾਰ ਹੈ ॥**

***ਅਰਥ :***

(ਇਸੇ ਤਰ੍ਹਾਂ ਹੀ) ਪਿਤਾ, ਮਾਤਾ, ਭ੍ਰਾਤਾ, ਪੁੱਤਰ, ਪ੍ਰਵਾਰ ਤੇ ਕੁਟੰਬ ਅਰੁ ਸਾਕ ਸੈਨ ਦੀ ਯਥਾ ਯੋਗ ਸਸ੍ਰਖਾ—ਆਦਰ (ਸਤਿਕਾਰ ਪਾਲਣਾ) ਅਤੇ 'ਗੁਰ ਜਨ'—ਸੱਸ ਸੌਹਰੇ ਆਦਿ ਸਮੂੰਹ ਵਡੇਰਿਆਂ ਦੀ ਸੇਵਾ ਵਿਚ ਹੀ ਸੁਖ ਸਮਝਣਾ, ਤਥਾ ਭੂਖਨ (ਗਹਿਣੇ) ਆਦਿ ਰਾਹੀਂ ਸਰੀਰ ਨੂੰ ਸ਼ਿੰਗਾਰ ਕੇ ਰੱਖਣਾ।

**ਕਿਰਤਿ ਬਿਰਤਿ ਪਰਸੂਤ ਮਲ ਮੂਤ੍ਰ-ਧਾਰੀ,**
**ਸਕਲ ਪਵਿਤ੍ਰ ਜੋਈ ਬਿਬਿਧਿ ਅਚਾਰ ਹੈ ॥**

*ਅਰਥ :*

(ਇਸੇ ਤਰ੍ਹਾਂ) ਹੋਰ ਘਰ ਬਾਹਰ ਦੀ ਜੋ ਜੀਵਕਾ ਸੰਬੰਧੀ ਕਿਰਤ ਕਮਾਈ ਹੈ, (ਪੀਹਨ ਕੱਤਨ ਸੀਊਣ ਪ੍ਰੋਣ ਆਦੀ) ਅਰੁ ਪ੍ਰਸੂਤ ਸਮੇਂ ਦਾ ਵਰਤਣ-ਵਿਹਾਰ—ਮਲ ਮੂਤ੍ਰ ਧਾਰੀ ਆਦਿ ਹੋਣਾ (ਇਸ ਤੋਂ ਸਿਵਾਇ ਹੋਰ ਭੀ ਜੋ ਕੁਛ) ਅਨੇਕ ਭਾਂਤ ਦੀ ਅਚਾਰ ਰੂਪ ਵਰਤਣ ਹੈ, ਸੋ ਸਭ ਹੀ ਪਵਿੱਤ੍ਰ (ਉਸ ਲਈ ਸੁਧ) ਰੂਪ ਹੀ ਪ੍ਰਵਾਣੀ ਹੈ।

**ਤੈਸੇ ਗੁਰਸਿਖਨ ਕਉ ਲੇਪੁ ਨ ਗ੍ਰਿਹਸਤ ਮੈ,**
**ਆਨ ਦੇਵ ਸੇਵ ਧ੍ਰਿਗ ਜਨਮੁ ਸੰਸਾਰ ਹੈ ॥੪੮੩॥**

*ਅਰਥ :*

ਤਿਸੇ ਪ੍ਰਕਾਰ ਗੁਰਸਿੱਖਾਂ ਨੂੰ ਗ੍ਰਿਹਸਤ ਮਾਰਗ ਦੇ ਕੰਮ-ਕਾਰ ਭੁਗਤਦਿਆਂ ਕੋਈ ਲੇਪ ਨਹੀਂ ਲਗਦਾ, ਪਰ (ਪਤਿਬ੍ਰਤਾ ਇਸਤ੍ਰੀ ਦੇ ਪਰ ਪੁਰਖਾ ਸੇਵਿਆਂ ਜਿਵੇਂ ਪਤਿਬ੍ਰਤ ਦਾ ਭੰਗ ਹੋ ਜਾਂਦਾ ਹੈ ਤੇ ਸੰਸਾਰ ਵਿਚ ਉਸਦਾ ਜਿਉਣਾ ਧ੍ਰਿਕਾਰ-ਯੋਗ ਹੋ ਜਾਂਦਾ ਹੈ, ਇਵੇਂ ਹੀ) ਆਨ ਦੇਵ ਸੇਵਨ ਕਰਕੇ ਸਿੱਖ ਭੀ ਸਿੱਖੀ ਧਰਮੋਂ ਵੰਜੇ ਹੋਏ ਤੇ ਫਿਟਕੇ ਜੀਵਨ ਵਾਲਾ ਸੰਸਾਰ ਵਿਚ ਹੋ ਜਾਂਦਾ ਹੈ।੪੮੩।

**ਪ੍ਰ:** ਭਾਈ ਸਾਹਿਬ ਜੀਉ ! ਜੋ ਸਿੱਖ ਆਨ ਦੇਵਤਿਆਂ ਦੀ ਸੇਵਾ ਕਰਦੇ ਹਨ ਕੀ ਉਨ੍ਹਾਂ ਨੂੰ ਦੇਵ-ਪੂਜਾ ਵਲੋਂ ਰੋਕ ਰੱਖਣ ਲਈ ਤੁਹਾਡੇ ਪਾਸ ਕੋਈ ਠੋਸ ਦਲੀਲ ਹੈ, ਜਿਸ ਦੁਆਰੇ ਅਸੀਂ ਭੀ ਜਾਣਕਾਰੀ ਲੈ ਸਕੀਏ ?

**ਉ:** ਹੇ ਭਾਈਓ ! ਦੇਵ-ਪੂਜਾ ਕਰਨ ਪਰ ਤਾਂ ਗੁਰੂ ਗ੍ਰੰਥ ਸਾਹਿਬ ਜੀ ਨੇ ਹੀ ਤਰਕਨਾ ਕੀਤੀ ਹੈ, ਹੋਰ ਕਿਸੇ ਦੇ ਦਲੀਲ ਦੇਣ ਦੀ ਲੋੜ ਹੀ ਨਹੀਂ ਪ੍ਰਤੀਤ ਹੁੰਦੀ ਹੈ, ਜਿਵੇਂ ਕਿ ਬਾਣੀ ਵਿਚ ਫ਼ੁਰਮਾਨ ਆਇਆ ਹੈ ਕਿ :

ਬੁਤ ਪੂਜਿ ਪੂਜਿ ਹਿੰਦੂ ਮੂਏ ਤੁਰਕ ਮੂਏ ਸਿਰੁ ਨਾਈ ॥
ਓਇ ਲੇ ਜਾਰੇ ਓਇ ਲੇ ਗਾਡੇ
ਤੇਰੀ ਗਤਿ ਦੁਹੂ ਨ ਪਾਈ ॥੧॥
ਮਨ ਰੇ ਸੰਸਾਰੁ ਅੰਧ ਗਹੇਰਾ ॥
ਚਹੁ ਦਿਸ ਪਸਰਿਓ ਹੈ ਜਮ ਜੇਵਰਾ ॥

*(ਰਾਗੁ ਸੋਰਠਿ ਭਗਤ ਕਬੀਰ ਜੀ, ਪੰਨਾ ੬੫੪)*

ਹਿੰਦੂ ਅੰਨ੍ਹਾ ਤੁਰਕੂ ਕਾਣਾ ॥
ਦੁਹਾਂ ਤੇ ਗਿਆਨੀ ਸਿਆਣਾ ॥
ਹਿੰਦੂ ਪੂਜੈ ਦੇਹੁਰਾ ਮੁਸਲਮਾਨ ਮਸੀਤਿ ॥
ਨਾਮੇ ਸੋਈ ਸੇਵਿਆ ਜਹ ਦੇਹੁਰਾ ਨ ਮਸੀਤਿ ॥੪॥੩॥੭॥

*(ਪੰਨਾ ੮੭੫)*

ਇਸੇ ਤਰ੍ਹਾਂ ਬਾਣੀ ਵਿਚੋਂ ਸਾਨੂੰ ਹੋਰ ਭੀ ਬਹੁਤ ਉਦਾਹਰਣ ਮਿਲਦੇ ਹਨ, ਜਿਨ੍ਹਾਂ ਤੋਂ ਸਾਨੂੰ ਇਹੋ ਪ੍ਰੇਰਨਾ ਮਿਲਦੀ ਹੈ ਕਿ ਦੇਵ-ਪੂਜਾ ਕਰਨ ਵਲੋਂ ਗੁਰਸਿੱਖਾਂ ਨੂੰ ਸਦਾ ਹੀ ਸਾਵਧਾਨ ਰਹਿਣਾ ਯੋਗ ਹੈ, ਕਿਉਂਕਿ ਇਸ ਪੂਜਾ ਨਾਲ ਮਨੁੱਖ ਨੂੰ ਸਦਾ ਹੀ ਆਵਾਗਵਨ ਵਿਚ ਗਮਨ ਕਰਨਾ ਪੈਂਦਾ ਹੈ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਕੁਝ ਪੰਗਤੀਆਂ ਵਿਚ ਉਲੀਕਿਆ ਹੈ, ਜਿਵੇਂ ਕਿ :

**ਆਦਿਤ ਅਉ ਸੋਮ ਭੌਮ ਬੁਧ ਹੂ ਬ੍ਰਹਸਪਤਿ,**
**ਸੁਕਰ ਸਨੀਚਰ ਸਾਤੋ ਬਾਰ ਬਾਂਟ ਲੀਨੇ ਹੈ ॥**

*ਅਰਥ :*

(ਵੇਖਦੇ ਹਾਂ ਕਿ) 'ਆਦਿਤ'—ਸੂਰਜ ਅਤੇ 'ਸੋਮ'—ਚੰਦ੍ਰਮਾ, 'ਭੌਮ'—ਮੰਗਲ 'ਬੁਧ'—ਅਤੇ 'ਬ੍ਰਿਹਸਪਤੀ'—ਵੀਰ (ਦੇਵ ਗੁਰੂ) 'ਸੁਕਰ'—ਦੈਂਤ ਗੁਰੂ, 'ਸਨੀਚਰ'—ਛਨਿਛਰ, ਏਨ੍ਹਾਂ ਸੱਤਾਂ (ਗ੍ਰਹਿ ਸਰੂਪ) ਦੇਵਤਿਆਂ ਨੇ ਸੱਤਾਂ ਵਾਰਾਂ ਨੂੰ ਹੀ ਆਪਣੇ ਆਪਣੇ ਹਿੱਸੇ ਪਾ ਲਿਆ।

**ਥਿਤਿ ਪਛ ਮਾਸ ਰੁਤਿ ਲੋਗਨ ਮੈ ਲੋਗਾਚਾਰ,**
**ਏਕ ਏਕੰਕਾਰ ਕੋ ਨ ਕੋਊ ਦਿਨ ਦੀਨੇ ਹੈ ॥**

*ਅਰਥ :*

(ਜਿਵੇਂ ਵੀਚਾਰ ਕਰੀਏ ਕਿ) ਏਕਮ ਆਦਿ ਪੰਦਰਾਂ 'ਥਿੱਤਾਂ'—ਚੰਦ੍ਰਮਾ ਦੇ (ਵਧਾਉ ਘਟਾਉ ਅਨੁਸਾਰ) ਕਾਰ-ਵਿਹਾਰ ਦੀ ਸਿੱਧੀ ਵਾਸਤੇ ਅਰੁ, 'ਪੱਖ'—ਸ਼ੁਕਲ ਵਾ ਕ੍ਰਿਸ਼ਨ (ਚਾਨਣਾ ਹਨੇਰਾ) ਦੇਵਤਿਆਂ ਵਾ ਪਿਤਰ-ਲੋਕਾਂ ਸੰਬੰਧੀ ਕਾਰਜਾਂ ਨਿਮਿੱਤ ਤਥਾ (ਐਸੇ ਹੀ) ਜੀਵਾਂ ਦੇ ਜੀਵਨ-ਨਿਰਬਾਹਕ ਕਾਰਜਾਂ ਨੂੰ ਨਿਪਟਾਨ ਖ਼ਾਤਰ 'ਰੁਤਿ'—ਰੁਤਾਂ ਛੀਆਂ ਦੇ ਰੂਪ ਵਿਚ ਸਮੇਂ (ਕਾਲ ਬਿਤਾਉਣ) ਦੀ ਵੰਡ, ਲੋਗ-ਰੀਤੀ ਅਨੁਸਾਰ ਇਨ੍ਹਾਂ ਲੋਕਾਂ ਨੇ ਆਪੋ ਵਿਚ ਵੰਡ ਲਈ ਹੋਈ ਹੈ, ਪਰ (ਸਾਰੇ ਸਮੇਂ ਨੂੰ ਆਪਣੇ ਮਤਲਬ ਲਈ ਵੰਡ ਕੇ) ਇਕ ਏਕੰਕਾਰ ਦੀ ਉਪਾਸ਼ਨਾ ਖ਼ਾਤਰ ਓਸਦੇ ਹਿੱਸੇ ਵਿਚ ਕੋਈ ਦਿਨ ਭੀ ਨਹੀਂ ਰਹਿਣ ਦਿੱਤਾ।

**ਜਨਮ ਅਸਟਮੀ ਰਾਮ ਨਉਮੀ ਏਕਾਦਸੀ ਭਈ,**
**ਦੁਆਦਸੀ ਚਤੁਰਦਸੀ ਜਨਮੁ ਏ ਕੀਨੇ ਹੈ ॥**

*ਅਰਥ :*

(ਜੋ ਕੋਈ ਦਿਨ ਏਸ ਲੇਖੇ ਪਾਏ ਭੀ ਹਨ, ਤਾਂ ਵਿਸ਼ਨੂੰ ਦੇ ਸਰੀਰ ਧਾਰੀ ਪ੍ਰਗਟ ਕਰਨਹਾਰੇ—ਮਾਨੋਂ ਸਰਗੁਣ ਭਾਵੋਂ ਭੀ ਹੋਰ ਸਥੂਲ ਭਾਵ ਵਿਚ ਓਸਦੇ ਡਿੱਗਣ ਵਾਲੇ)

ਦਿਹਾੜੇ—ਜਿਹਾ ਕਿ ਜਨਮ ਅਸ਼ਟਮੀ (ਵਿਸ਼ਨੂੰ ਦਾ ਕ੍ਰਿਸ਼ਨ ਰੂਪ ਹੋਣ ਦਾ ਦਿਨ) ਰਾਮ ਨਉਮੀ (ਰਾਮ ਚੰਦ੍ਰ ਰੂਪ ਹੋ ਪ੍ਰਗਟਣ ਦਾ ਦਿਨ) ਏਕਾਦਸੀ (ਹਰੀ ਬਾਸਰ ਨਾਮ ਨਾਲ ਪ੍ਰਸਿੱਧ ਦਿਹਾੜਾ ਹਰੀ ਸਰੂਪ ਵਿਖੇ ਅਵਤਾਰ ਲੈਣ ਦਾ ਦਿਨ) ਦੁਆਦਸੀ (ਬਾਵਨ ਅਵਤਾਰ ਦਾ ਦਿਨ) ਅਤੇ ਚਤ੍ਰਦਸੀ (ਨਰ ਸਿੰਘ ਅਵਤਾਰ ਵਾ ਅਨੰਤ ਭਗਵਾਨ ਦਾ ਦਿਹਾੜਾ) ਇਸ ਤਰ੍ਹਾਂ ਇਹ ਜਨਮ ਦਿਨ ਥਾਪੇ ਹਨ।

**ਪਰਜਾ ਉਪਾਰਜਨ ਕੋ ਨ ਕੋਊ ਪਾਵੈ ਦਿਨ,**
**ਅਜੋਨੀ ਜਨਮ ਦਿਨੁ**
**ਕਹੌ ਕੈਸੇ ਚੀਨੇ ਹੈ ॥੪੮੪॥**

***ਅਰਥ :***

(ਵੀਚਾਰ ਕਰੀਏ ਤਾਂ ਵਾਹਿਗੁਰੂ ਦੇ ਲੇਖੇ ਤਾਂ ਫੇਰ ਭੀ ਕੋਈ ਦਿਨ ਨਹੀਂ ਆਇਆ, ਹਾਂ! ਹੈਰਾਨੀ ਸਗੋਂ ਹੋਰ ਵਧਦੀ ਹੈ ਕਿ ਘੱਟੋ ਘੱਟ ਓਸਦੇ) 'ਪਰਜਾ'—(ਸ੍ਰਿਸ਼ਟੀ) ਉਪਜਾਉਣ ਦੇ ਦਿਨ ਦਾ ਥੌਹ ਤਾਂ ਲਾ ਕੋਈ ਨਹੀਂ ਸਕਿਆ ਤੇ ਉਲਟਾ 'ਅਜੋਨੀ'—ਦਾ ਜਨਮ ਦਿਨ ਦੱਸੋ ਕਿਸ ਤਰ੍ਹਾਂ ਚੀਨੇ ਹੈ,—ਲੱਭ ਲਿਆ ਗਿਆ। ਆਪਣਾ ਮਤਲਬ ਤਾਂ ਪ੍ਰਯੋਜਨ ਦਾ ਇਸ ਰਾਹੀਂ ਸਾਧ ਲਿਆ, ਪਰ ਵਾਹਿਗੁਰੂ ਅਰਥੀ ਕੋਈ ਦਿਨ ਨਹੀਂ ਥਾਪਿਆ ਤਾਂ ਐਸੇ ਧੜੇ ਬਾਜ ਉਕਤ ਦੇਵਤਿਆਂ ਦੀ ਸੇਵਾ ਤੋਂ ਕਿਸ ਤਰ੍ਹਾਂ ਮੋਖ ਹੋ ਸਕੇਗੀ।੪੮੪।

***ਭਾਵਾਰਥ :*** ਜਿਸ ਦਿਨ ਅਕਾਸ਼ ਮੰਡਲ ਵਿਖੇ ਸਭ ਤੋਂ ਬਲ ਵਧ ਕੇ ਹੋਵੇ, ਉਸ ਦਿਨ ਦਾ ਨਾਮ 'ਐਤਵਾਰ' ਜਾਂ ਸੂਰਜ ਵਾਰ ਰੱਖ ਲਿਆ। ਐਸਾ ਹੀ 'ਸੋਮ'—ਚੰਦ੍ਰਮਾ, 'ਭੌਮ' ਮੰਗਲ ਤੇ 'ਬੁਧ'—'ਬ੍ਰਹਸਪਤੀ'—ਗੁਰੂ, ਸ਼ੁਕਰ ਅਤੇ ਸਨੀਚਰ—ਇਨ੍ਹਾਂ ਗ੍ਰਹਿ ਰੂਪ ਦੇਵਤਿਆਂ ਨੇ, ਆਪਣੇ ਆਪਣੇ ਹਿੱਸੇ ਇਕ ਇਕ ਦਿਨ ਵੰਡ ਲਿਆ, ਜੋ ਉਨ੍ਹਾਂ ਦੇ ਆਪੋ ਆਪਣੇ ਨਾਮ ਤੋਂ ਹੀ ਪ੍ਰਸਿੱਧ ਹੋ ਗਿਆ। ਸੋ, ਇਉਂ ਤਾਂ ਏਨ੍ਹਾਂ ਮੁਖ ਦੇਵਤਿਆਂ ਨੇ ਵਾਰਾਂ ਦੀ ਵੰਡ ਕਰ ਲਈ ਤੇ ਧੜੇਬੰਦੀ ਦਾ ਸਬੂਤ ਦਿੱਤਾ। ਜਿਸ ਕਰਕੇ ਐਸੇ ਧੜੇ ਬੰਦਾਂ ਦੀ ਸੇਵਾ ਕਲਿਆਣ-ਦਾਇਕ ਨਹੀਂ ਹੋ ਸਕਦੀ।

ਇਸੇ ਲਈ ਗੁਰਬਾਣੀ ਨੇ ਸੰਕੇਤ ਕਰ ਦਿੱਤਾ ਹੈ ਕਿ ਕਿਸੇ ਭੀ ਦੇਵਤੇ ਦੀ ਪੂਜਾ ਨਹੀਂ ਕਰਨੀ ਕਿਉਂਕਿ ਇਹ ਤਾਂ ਆਪ ਹੀ ਆਵਾਗਵਨ ਵਿਚ ਹਨ :

ਇੰਦ੍ਰ ਪੁਰੀ ਮਹਿ ਸਰਪਰ ਮਰਣਾ ॥
ਬ੍ਰਹਮ ਪੁਰੀ ਨਿਹਚਲੁ ਨਹੀ ਰਹਣਾ ॥
ਸਿਵ ਪੁਰੀ ਕਾ ਹੋਇਗਾ ਕਾਲਾ ॥
ਤ੍ਰੈ ਗੁਣ ਮਾਇਆ ਬਿਨਸਿ ਬਿਤਾਲਾ ॥੨॥

*(ਗਉੜੀ ਮ: ੫, ਪੰਨਾ ੨੩੭)*

**ਪ੍ਰ:** ਭਾਈ ਸਾਹਿਬ ਜੀਉ! ਕਈ ਪੁਜਾਰੀ ਲੋਕ ਪੱਥਰ ਦੀ ਮੂਰਤੀ ਨੂੰ ਪ੍ਰਮੇਸ਼ਰ ਦਾ ਸਰੂਪ ਜਾਣ ਕੇ ਉਸਦੀ ਪੂਜਾ ਕਰਦੇ ਹਨ, ਕਿਉਂ ਜੀ! ਇਸ ਬਾਰੇ ਆਪ ਜੀ ਦੇ ਵੀਚਾਰ ਕੀਹ ਹਨ, ਸਾਨੂੰ ਭੀ ਜਾਣਕਾਰੀ ਦਿਓ ਤਾਕਿ ਅਸੀਂ ਭੀ ਆਪਣਾ ਨਿਸਚਾ ਉਸਦੇ ਅਨੁਸਾਰ ਪ੍ਰਪੱਕ ਕਰ ਸਕੀਏ ?

**ਉ:** ਹੇ ਭਾਈਓ! ਅਸਲ ਵਿਚ ਮੈਂ ਤਾਂ ਗੁਰਬਾਣੀ ਦੀ ਪ੍ਰੇਰਨਾ ਲੈ ਕੇ ਹੀ ਆਪਣਾ ਨਿਸਚਾ ਦ੍ਰਿੜ੍ਹ ਰੂਪ ਵਿਚ ਧਾਰਨ ਕਰਦਾ ਹਾਂ, ਇਸ ਤੁਹਾਡੇ ਪ੍ਰਸ਼ਨ ਦਾ ਉੱਤਰ ਭੀ ਗੁਰਬਾਣੀ ਵਿਚ ਵੇਖਣ ਵਿਚ ਆਉਂਦਾ ਹੈ, ਜਿਸ ਵਿਚ ਸਤਿਗੁਰੂ ਜੀ ਨੇ ਇਸ ਪੱਥਰ ਦੀ ਮੂਰਤੀ ਨੂੰ ਪ੍ਰਮੇਸ਼ਰ ਦਾ ਰੂਪ ਜਾਣ ਕੇ ਪੂਜਨ ਦਾ ਸਖ਼ਤ ਖੰਡਨ ਕੀਤਾ ਹੈ, ਜਿਵੇਂ ਕਿ ਅਸੀਂ ਪੜ੍ਹਦੇ ਹਾਂ ਕਿ :

ਜੋ ਪਾਥਰ ਕਉ ਕਹਤੇ ਦੇਵ ॥
ਤਾ ਕੀ ਬਿਰਥਾ ਹੋਵੈ ਸੇਵ ॥
ਜੋ ਪਾਥਰ ਕੀ ਪਾਂਈ ਪਾਇ ॥
ਤਿਸ ਕੀ ਘਾਲ ਅਜਾਂਈ ਜਾਇ ॥੧॥
ਠਾਕੁਰੁ ਹਮਰਾ ਸਦ ਬੋਲੰਤਾ ॥
ਸਰਬ ਜੀਆ ਕਉ ਪ੍ਰਭੁ ਦਾਨੁ ਦੇਤਾ ॥੧॥ ਰਹਾਉ ॥
ਅੰਤਰਿ ਦੇਉ ਨ ਜਾਨੈ ਅੰਧੁ ॥
ਭ੍ਰਮ ਕਾ ਮੋਹਿਆ ਪਾਵੈ ਫੰਧੁ ॥
ਨ ਪਾਥਰੁ ਬੋਲੈ ਨਾ ਕਿਛੁ ਦੇਇ ॥
ਫੋਕਟ ਕਰਮ ਨਿਹਫਲ ਹੈ ਸੇਵ ॥੨॥

*(ਮ: ੫, ਪੰਨਾ ੧੧੬੦)*

ਇਸ ਤਰ੍ਹਾਂ ਦੇ ਬਾਣੀ ਵਿਚੋਂ ਸਾਨੂੰ ਹੋਰ ਭੀ ਬਹੁਤ ਉਦਾਹਰਣ ਮਿਲਦੇ ਹਨ, ਜਿਨ੍ਹਾਂ ਤੋਂ ਇਹ ਬੋਧ ਮਿਲਦਾ ਹੈ, ਕਿ ਕਿਸੇ ਪੱਥਰ ਦੀ ਮੂਰਤੀ ਨੂੰ ਪ੍ਰਮੇਸ਼ਰ ਦੀ ਮੂਰਤ ਜਾਣ ਕੇ ਪੂਜਾ ਕਰਨੀ ਇਹ ਅੰਧ ਵਿਸ਼ਵਾਸ ਹੈ, ਇਸ ਤਰ੍ਹਾਂ ਪੂਜਾ ਕਰਨ ਨਾਲ ਅੰਤਰ-ਆਤਮੇ ਅਗਿਆਨ ਬਣਿਆ ਹੀ ਰਹਿੰਦਾ ਹੈ ਅਤੇ ਗਿਆਨ ਦੀ ਰੌਸ਼ਨੀ ਵੱਲੋਂ ਉਹ ਮਨੁੱਖ ਸਦਾ ਹੀ ਸੱਖਣਾ ਰਹਿੰਦਾ ਹੈ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਅੰਕਤ ਕਰਿਆ ਹੈ, ਜਿਵੇਂ ਕਿ :

**ਜਾ ਕੋ ਨਾਮੁ ਹੈ ਅਜੋਨੀ ਕੈਸੇ ਕੈ ਜਨਮੁ ਲੈ,**
**ਕਹਾ ਜਾਨ ਬ੍ਰਤ ਜਨਮਾਸਟਮੀ ਕੋ ਕੀਨੋ ਹੈ ॥**

*ਅਰਥ :*

(ਜਿਸ ਤਰ੍ਹਾਂ ਸ਼ਾਸਤ੍ਰਾਂ ਦ੍ਵਾਰੇ ਸੁਣਦੇ ਹਾਂ ਕਿ) ਜਿਸਦਾ ਨਾਮ ਹੈ 'ਅਜੋਨੀ'—ਜੂਨ ਤੋਂ ਰਹਿਤ, ਕਿਸ ਤਰ੍ਹਾਂ (ਆਪਣੇ ਪਦ ਤੋਂ ਡਿੱਗ ਕੇ) ਉਸਨੇ ਜਨਮ ਲਿਆ ਤੇ ਉਸਨੂੰ ਐਉਂ ਜਾਣ ਕੇ (ਕਿਸ ਤਰ੍ਹਾਂ ?) ਜਨਮ ਅਸ਼ਟਮੀ ਨੂੰ ਬ੍ਰਤ ਦਿਹਾੜਾ ਬਣਾ ਲਿਆ ਹੈ।

**ਜਾ ਕੋ ਜਗਜੀਵਨ ਅਕਾਲ ਅਬਿਨਾਸੀ ਨਾਮੁ,**
**ਕੈਸੇ ਕੈ ਬਧਿਕ ਮਾਰਿਓ ਅਪਜਸੁ ਲੀਨੋ ਹੈ ॥**

*ਅਰਥ :*

(ਫੇਰ ਹੋਰ ਸੁਣੋ) ਜਿਸ 'ਅਕਾਲ'—ਕਾਲ ਦੀ ਗੰਮਤਾ ਤੋਂ ਪਾਰ 'ਅਬਿਨਾਸੀ'—ਸਤਯ ਸਰੂਪ ਦਾ ਨਾਮ 'ਜਗਜੀਵਨ'—ਜਗਤ ਭਰ ਦੀ ਜਿੰਦ ਜਾਨ ਆਖਿਆ ਜਾਂਦਾ ਹੈ, ਕਿਸ ਤਰ੍ਹਾਂ ਓਸਨੂੰ ਬਧਿਕ (ਸ਼ਿਕਾਰੀ) ਨੇ ਬਾਣ ਮਾਰ ਕੇ ਅਪਜੱਸ ਲਿਆ, ਵਾ ਓਸਨੇ ਆਪ ਸ਼ਿਕਾਰੀਆਂ ਵਾਂਗ ਬਾਲੀ ਨੂੰ (ਤ੍ਰੇਤੇ ਜੁਗ ਵਿਖੇ) ਮਾਰ ਕੇ ਅਪਜੱਸ ਖੱਟਿਆ।

**ਨਿਰਮਲ ਨਿਰਦੋਖ ਮੋਖ ਪਦੁ ਜਾ ਕੇ ਨਾਮਿ,**
**ਗੋਪੀਨਾਥ ਕੈਸੇ ਹੁਇ ਬਿਰਹ ਦੁਖ ਦੀਨੋ ਹੈ ॥**

*ਅਰਥ :*

ਜਿਸਦੇ ਨਾਮ ਸ਼ੁੱਧ ਨਿਰਵਿਕਾਰ ਨਿਤਯ ਮੁਕਤ ਰੂਪ ਆਦਿ ਨਾਮਾਂ ਨਾਲ ਉਚਾਰੇ ਜਾਂਦੇ ਹਨ, ਗੋਪੀਆਂ (ਗੋਪਾਂ ਦੀਆਂ ਇਸਤ੍ਰੀਆਂ—ਪਰ ਨਾਰਾਂ) ਦਾ ਨਾਥ (ਸ੍ਵਾਮੀ) ਬਣ ਕੇ ਕਿਸ ਤਰ੍ਹਾਂ ਓਸਨੇ ਉਨ੍ਹਾਂ ਨੂੰ ਵਿਛੋੜੇ ਦਾ ਦੁੱਖ ਦਿੱਤਾ।

**ਪਾਹਨ ਕੀ ਪ੍ਰਤਿਮਾ ਕੇ ਅੰਧ ਕੰਧ ਹੈ ਪੂਜਾਰੀ,**
**ਅੰਤਰਿ ਅਗਿਆਨ ਮਤਿ**
**ਗਿਆਨ ਗੁਰ ਹੀਨੋ ਹੈ ॥੪੮੫॥**

*ਅਰਥ :*

(ਪਹਿਲੋਂ ਤਾਂ ਓਸ ਅਜੋਨੀ, ਅਕਾਲ, ਅਬਿਨਾਸ਼ੀ, ਸ਼ੁੱਧ ਸਰੂਪ, ਨਿਰਵਿਕਾਰ ਨਿਤਯ ਮੁਕਤ ਦੀ ਐਥੋਂ ਤਕ ਦਸ਼ਾ ਡੇਗੀ ਹੈ, ਤੇ ਫੇਰ) ਪੱਥਰ (ਆਦਿ) ਦੀਆਂ ਮੂਰਤਾਂ (ਉਸਦੀਆਂ ਕਲਪ ਕਲਪ ਕੇ) ਇਸ ਤਰ੍ਹਾਂ ਅੰਧ ਜੜ੍ਹ ਰੂਪ ਬੁੱਤਾਂ ਦੇ 'ਪੁਜਾਰੀ'—ਪੂਜਨਹਾਰੇ (ਸੇਵਕ ਭਗਤ) ਬਣ ਬੈਠੇ ਹਨ—(ਅਸਲ ਵਿਚ) ਐਸੇ ਲੋਕਾਂ ਦੀ 'ਮਤਿ'— ਅਕਲ ਅੰਦਰ ਅਗਿਆਨ ਨੇ ਅੰਤਰਾ (ਬਰਲ-ਪਾੜਾ) ਪਾ ਰੱਖਿਆ ਹੋਇਆ ਹੈ, ਤੇ ਇਸੇ ਕਰਕੇ ਹੀ ਉਹ ਗੁਰੂ ਗਿਆਨ ਤੋਂ ਹੀਣੇ ਰਹਿ ਰਹੇ ਹਨ। ਭਾਵ—ਆਨ ਦੇਵ ਸੇਵਾ ਤਿਆਗ ਕੇ ਸ਼ੀਘਰ ਸਤਿਗੁਰੂ ਦੀ ਚਰਨ-ਸ਼ਰਨ ਨਹੀਂ ਆਉਂਦੇ।੪੮੫।

***ਭਾਵਾਰਥ :*** ਭਾਈ ਸਾਹਿਬ ਜੀ ਦੀ ਕੀਰਤੀ ਪਸਰਦੀ ਤੱਕ ਕੇ ਉਥੋਂ ਦੇ ਬ੍ਰਾਹਮਣਾਂ, ਪੰਡਤਾਂ, ਸੰਨਿਆਸੀਆਂ ਆਦਿ ਨੇ ਉਨ੍ਹਾਂ ਨੂੰ ਆਪਣੇ ਮਤ ਵਿਚ ਲਿਆਉਣ ਲਈ ਇਸ ਤਰ੍ਹਾਂ ਕਹਿਣ ਦਾ ਯਤਨ ਕੀਤਾ ਕਿ ਭਾਈ ਜੀ! ਇਥੇ ਗੁਰੂ ਗੁਰੂ ਜਪਿਆਂ ਕੁੱਛ ਨਹੀਂ ਬਣਨਾ, ਕਿਉਂਕਿ ਇਹ 'ਵਿਸ਼੍ਵਨਾਥ' ਨਾਥ ਦੀ ਪੁਰੀ ਹੈ, ਇਥੇ ਤਾਂ 'ਸ਼ਿਵ ਸ਼ਿਵ' ਜਪੋ ਤੇ ਹਰਿ ਹਰਿ ਅਰਾਧੋ—ਛਡੋ 'ਗੁਰੂ ਗੁਰੂ' ਨੂੰ ਆਦਿ। ਜਿਸ ਪਰ ਗੁਰੂ ਦੇਵ ਸੇਵਾ ਨੂੰ ਮੁੱਖ ਥਾਪਦਿਆਂ ਹੋਇਆਂ ਆਨ ਦੇਵ ਸੇਵਾ ਖੰਡਨ ਦੇ ਨਿਮਿਤ ਨੂੰ ਸਾਹਮਣੇ ਰੱਖ ਕੇ ੧੬ (ਸੋਲ੍ਹਾਂ) ਕਲਾ ਸੰਪੂਰਨ ਅਵਤਾਰ ਉਪਰ ਇਸ ਕਬਿੱਤ ਰਾਹੀਂ ਆਪਣਾ ਵੀਚਾਰ ਕਟਾਖਯ ਭਰਿਆ ਸੁਨਾਣਾ ਉੱਚਿਤ ਸਮਝਿਆ ਅਤੇ ਉਨ੍ਹਾਂ ਲੋਕਾਂ ਦੇ ਖ਼ਿਆਲ ਅਨੁਸਾਰ ਪ੍ਰਮਾਣੇ ਪ੍ਰਮੇਸ਼ਰ ਦੀ ਪ੍ਰਮੇਸ਼੍ਵਰਤਾਈ ਨੂੰ ਵੱਟਾ ਲੱਗਣ ਵਾਲੇ ਵਤੀਰੇ ਦੇ ਸੁਝਾਨ ਦਾ ਢੰਗ ਹੈ। ਇਉਂ ਇਕ ਤਰ੍ਹਾਂ ਨਾਲ ਇਸ ਅਵਤਾਰੀ ਵਿਅਕਤੀ ਦਾ ਤੱਤ ਨਿਰੂਪਨ ਕਰਕੇ ਮਾਨੋਂ ਉਨ੍ਹਾਂ ਨੂੰ ਆਪਣੀ ਗ਼ਲਤੀ ਸੁਝਾਈ ਹੈ।

**ਪ੍ਰ:** ਭਾਈ ਸਾਹਿਬ ਜੀਉ ! ਗੁਰੂਦੇਵ ਦੀ ਸੇਵਾ ਅਤੇ ਆਨ ਦੇਵ ਦੀ ਸੇਵਾ ਵਿਚ ਆਪ ਜੀ ਕਿਤਨਾ ਕੁ ਅੰਤਰਾ ਅਨੁਭਵ ਕਰਦੇ ਹੋ, ਜਾਣਕਾਰੀ ਦਿਓ ?

**ਉ:** ਹੇ ਭਾਈਓ! ਜੋ ਸਰਬ ਨਿਧੀਆਂ ਦੀ ਅਸਥਾਨ ਗੁਰਦੇਵ ਜੀ ਦੀ ਸੇਵਾ ਹੈ, ਇਸ ਦੇ ਅੱਗੇ ਆਨ ਦੇਵਾਂ ਦੀ ਸੇਵਾ ਤੁੱਛ-ਮਾਤ੍ਰ ਹੈ, ਭਾਵ ਮਾਤ ਪਈ ਰਹਿੰਦੀ ਹੈ, ਇਸੇ ਭਾਵ ਨੂੰ ਮੈਂ ਬਾਣੀ ਤੋਂ ਪ੍ਰੇਰਨਾ ਲੈ ਕੇ ਕੁਝ ਉਦਾਹਰਣਾਂ ਰਾਹੀਂ ਚੰਦ ਸਤਰਾਂ ਵਿਚ ਅੰਕਿਤ ਕਰਨ ਦਾ ਉਪਰਾਲਾ ਕੀਤਾ ਹੈ, ਜਿਵੇਂ ਕਿ :

**ਸੂਰਜ ਪ੍ਰਗਾਸ, ਨਾਸ ਉਡਗਨ ਅਗਨਿਤ ਜਿਉ,**
**ਆਨ ਦੇਵ ਸੇਵ ਗੁਰਦੇਵ ਕੇ ਧਿਆਨ ਕੈ ॥**

*ਅਰਥ :*

(ਪਹਿਲਾ ਉਦਾਹਰਣ ਦੇਂਦੇ ਹਨ ਕਿ) ਜਿਸ ਤਰ੍ਹਾਂ ਸੂਰਜ ਦੇ ਹੁੰਦੇ ਸਾਰ ਅਨਗਿਣਤ (ਅਸੰਖਾਂ) ਸਿਤਾਰੇ ਲੋਪ ਹੋ ਜਾਂਦੇ

ਹਨ, ਇਸੇ ਤਰ੍ਹਾਂ ਸਤਿਗੁਰਾਂ ਦੇ ਧਿਆਨ ਨਾਲ ਹੀ (ਅੰਦਰ ਖ਼ਿਆਲ ਕਰਦਿਆਂ ਸਾਰ) ਹੀ 'ਆਨ ਦੇਵ ਸੇਵ'—ਦੂਰ ਹੋ ਜਾਇਆ ਕਰਦੀ ਹੈ (ਸੁਤੇ ਹੀ ਛੁੱਟ ਜਾਇਆ ਕਰਦੀ ਹੈ)।

**ਹਾਟ ਬਾਟ ਘਾਟ ਠਾਟੁ ਘਟੈ ਘਟੈ ਨਿਸ ਦਿਨੁ,**
**ਤੈਸੇ ਲੋਗ ਬੇਦ ਭੇਦ ਸਤਿਗੁਰ ਗਿਆਨ ਕੈ ॥**

*ਅਰਥ :*

(ਹੋਰ ਸੁਣੋ, ਜਿਸ ਤਰ੍ਹਾਂ ਸਮੇਂ ਦੇ ਪ੍ਰਭਾਵ ਕਰਕੇ) ਰਾਤ ਦਿਨ ਹੱਟ (ਬਾਜ਼ਾਰ) ਰਾਹ, ਘਾਟ (ਪਤਨ) ਦਾ ਠਾਟ (ਪੂਰਬਲਾ ਪਸਾਰਾ) ਘਟਦਾ ਹੀ ਘਟਦਾ ਜਾ ਰਿਹਾ ਹੈ (ਅਰਥਾਤ—ਜਿਸ ਤਰ੍ਹਾਂ ਪੂਰਬ ਕਾਲ ਦੀਆਂ ਸਭ ਵਰਤਣ-ਵਿਹਾਰ ਦੀਆਂ ਪਰਪਾਟੀਆਂ ਆਪ 'ਤੇ ਆਪ ਹੀ ਖਯੀਣ ਹੋਈਆਂ ਜਾ ਰਹੀਆਂ ਤੇ ਨਵੀਂ ਰੌਸ਼ਨੀ ਦਾ ਹੀ ਪਸਾਰਾ ਪਸਰਦਾ ਜਾ ਰਿਹਾ ਹੈ) ਇਸੇ ਪ੍ਰਕਾਰ ਹੀ ਸਤਿਗੁਰੂ ਦੇ ਗਿਆਨ ਦੇ ਪ੍ਰਭਾਵ ਅਗੇ ਦਿਨੋਂ ਦਿਨ, ਸਭ ਹੀ ਲੋਕ ਬੇਦ ਆਦਿ ਦੇ ਭੇਦ (ਵਰਤਾਰੇ) ਭੀ ਦੂਰ ਹੋਏ ਜਾ ਰਹੇ ਹਨ।

**ਚੋਰ ਜਾਰ ਅਉ ਜੂਆਰ ਮੋਹ ਦ੍ਰੋਹ ਅੰਧਕਾਰ,**
**ਪ੍ਰਾਤ ਸਮੈ ਸੋਭਾ ਨਾਮ ਦਾਨ ਇਸਨਾਨ ਕੈ ॥**

*ਅਰਥ :*

ਭਾਵ ਚੋਰਾਂ, ਯਾਰਾਂ ਅਤੇ ਜੁਆਰੀਆਂ ਵਾਲਾ 'ਮੋਹ'—ਮੋਹਨ (ਠੱਗਨ) ਤੇ 'ਦ੍ਰੋਹ'—ਧੋਖੇ ਛਲ ਵਾਲਾ 'ਅੰਧਕਾਰ'—ਹਨੇਰ ਸਮਾਂ ਦੂਰ ਹੋ ਰਿਹਾ ਹੈ, ਅਤੇ ਨਾਮ ਦਾਨ ਇਸ਼ਨਾਨ ਦੀ ਪ੍ਰਵਿਰਤੀ ਦੇ ਮਹੱਤ ਦੀ ਪ੍ਰਭਾਤ ਦਾ ਸਮਾਂ ਉਦੇ•ਹੋ ਰਿਹਾ ਹੈ—ਭਾਵ ਪ੍ਰਤਾਪ ਦਾ ਸੂਰਜ ਉਦੇ ਹੋ ਹਨੇਰ ਸਮੇਂ ਨੂੰ ਦੂਰ ਕਰ ਰਿਹਾ ਹੈ।

**ਆਨ ਸਰ ਮੇਡਕੁ ਸਿਵਾਲ ਘੋਘਾ,**
**ਮਾਨਸਰ ਪੂਰਨ ਬ੍ਰਹਮ ਗੁਰ**
**ਸਰਬ ਨਿਧਾਨ ਕੈ ॥੪੮੬॥**

*ਅਰਥ :*

(ਜਦ ਕਿ ਇਸੇ ਤਰ੍ਹਾਂ ਹੀ) ਹੋਰ ਸਰੋਵਰਾਂ ਉਪਰ ਡੱਡੂਆਂ ਤਰ੍ਹਾਂ ਜਾਲੇ ਤੇ ਘੋਘਿਆਂ ਵਾਂਗ (ਆਨ ਦੇਵ ਸੇਵ) ਪਿਆਰਨਾਂ ਤਿਆਗ ਕੇ ਪੂਰਨ ਬ੍ਰਹਮ ਸਰੂਪ ਸਤਿਗੁਰੂ ਸੁਖ ਸਾਗਰ ਨੂੰ ਸੇਵਨ ਕਰਨ ਲੱਗ ਪੈਣਗੇ।੪੮੬।

***ਭਾਵਾਰਥ :*** ਗੁਰੂ ਰੂਪੀ ਸੂਰਜ ਦੇ ਉਦੇ ਹੁੰਦਿਆਂ ਹੀ ਦੇਵੀ ਦੇਵਤਿਆਂ ਦਾ ਪ੍ਰਭਾਵ ਤਾਰਿਆਂ ਦੇ ਵਾਂਗ ਅਲੋਪ ਹੋ ਜਾਂਦਾ ਹੈ।

**ਪ੍ਰ:** ਭਾਈ ਸਾਹਿਬ ਜੀਉ! ਗੁਰੂ ਦੀ ਤੇ ਆਨ ਦੇਵਾਂ ਦੀ ਸੇਵਾ ਵਿਚ ਆਪ ਜੀ ਕਿਤਨੀ ਕੁ ਭਿੰਨ ਭੇਦਤਾ ਅਨੁਭਵ ਕਰਦੇ ਹੋ, ਜਾਣਕਾਰੀ ਦਿਓ ?

**ਉ:** ਹੇ ਭਾਈਓ! ਮੈਂ ਤਾਂ ਆਨ ਦੇਵ ਦੀ ਸੇਵਾ ਤੇ ਗੁਰੂ ਦੇਵ ਦੀ ਸੇਵਾ ਵਿਚ ਜੋ ਅਨਜੋੜਤਾ ਵੇਖਦਾ ਹਾਂ, ਉਸਨੂੰ ਮੈਂ ਚੰਦ ਉਦਾਹਰਣਾਂ ਰਾਹੀਂ ਚੰਦ ਸਤਰਾਂ ਵਿਚ ਅੰਕਤ ਕਰਨ ਦਾ ਯਤਨ ਕੀਤਾ ਹੈ, ਜਿਵੇਂ ਕਿ :

**ਨਿਸ ਦਿਨ ਅੰਤਰਿ ਜਿਉ ਅੰਤਰੁ ਬਖਾਨੀਅਤ,**
**ਤੈਸੇ ਆਨ ਦੇਵ ਗੁਰਦੇਵ ਸੇਵ ਜਾਨੀਐ ॥**

*ਅਰਥ :*

(ਅਸੀਂ ਵੇਖਦੇ ਹਾਂ ਕਿ) ਜਿਸ ਤਰ੍ਹਾਂ ਰਾਤ ਅਤੇ ਦਿਨ ਵਿਚਾਲੇ 'ਅੰਤਰਿ'—ਭਾਰਾ ਵਿਰਲ ਕਹਿਣ ਵਿਚ ਆਉਂਦਾ ਹੈ, ਤਿਸੀ ਪ੍ਰਕਾਰ ਹੀ 'ਆਨ ਦੇਵ ਸੇਵਾ'—ਤਥਾ 'ਗੁਰੂ ਦੇਵ ਸੇਵਾ'—ਵਿਚ ਭੇਦ ਸਮਝੋ।

**ਨਿਸ ਅੰਧਕਾਰ ਬਹੁ ਤਾਰਿਕਾ ਚਮਤਕਾਰ,**
**ਦਿਨ ਦਿਨਕਰ ਏਕੰਕਾਰ ਪਹਿਚਾਨੀਐ ॥**

*ਅਰਥ :*

(ਇਸੇ ਤਰ੍ਹਾਂ ਜਿਵੇਂ) ਰਾਤ ਸਮੇਂ ਹਨੇਰਾ ਫੈਲਦਾ ਤੇ ਬੇਅੰਤ ਤਾਰੇ ਪ੍ਰਕਾਸ਼ਦੇ ਹਨ, (ਇਸੇ ਹੀ ਤਰ੍ਹਾਂ ਆਨ ਦੇਵ ਸੇਵਾ ਵਿਚ ਅਗਿਆਨ ਪਸਰਦਾ ਤੇ ਅਨੰਤ ਧਰਮਾਂ ਦੀ ਪ੍ਰਪਾਟੀ ਪ੍ਰਵਿਰਤਦੀ ਹੈ) ਅਰੁ ਦਿਨੇ ਇਕ ਸੂਰਜ ਮਾਤ੍ਰ ਦੇ ਪ੍ਰਕਾਸ਼ ਵਾਂਗ (ਗੁਰਦੇਵ ਸੇਵਾ ਵਿਖੇ ਅਗਿਆਨ ਅੰਧਕਾਰ ਦੀ ਨਵਿਰਤੀ, ਤਥਾ ਇਕ ਏਕੰਕਾਰ ਵਾਹਿਗੁਰੂ ਦਾ ਹੀ ਅਰਾਧਨ ਪਰਮ ਧਰਮ ਭਾਨ) ਹੋਇਆ ਕਰਦਾ ਹੈ।

**ਨਿਸ ਅੰਧਿਕਾਰੀ ਮੈ ਬਿਕਾਰੀ ਹੈ ਬਿਕਾਰ ਹੇਤੁ,**
**ਪ੍ਰਾਤ ਸਮੈ ਨੇਹੁ ਨਿਰੰਕਾਰੀ ਉਨਮਾਨੀਐ ॥**

*ਅਰਥ :*

(ਜਿਵੇਂ) ਹਨੇਰੀ ਰਾਤ ਅੰਦਰ ਬਿਕਾਰੀ (ਵਿਖਈ ਪਾਂਬਰ ਲੋਕ) ਵਿਖਯ ਵਿਕਾਰਾਂ ਨਾਲ ਨੇਹੁੰ ਲਗਾਂਦੇ ਹਨ (ਭਾਵ

ਆਨ ਦੇਵ ਸੇਵਾ ਪੁਰਖਾਂ ਨੂੰ ਬਹੁਤ ਕਰਕੇ ਸਕਾਮੀ ਬਣਾਂਦੀ ਹੈ) ਅਤੇ ਪਰਭਾਤ ਸਮੇਂ ਨਿਰੰਕਾਰ ਦਾ ਪਿਆਰ ਹੀ ਨਿਸਚੇ ਹੁੰਦਾ ਹੈ (ਭਾਵ ਗੁਰਦੇਵ ਸੇਵਾ ਵਿਖੇ ਚਿਤ ਸੁਤੇ ਹੀ ਨਿਸ਼ਕਾਮ ਤੇ ਨਿਰੰਕਾਰ ਪ੍ਰਾਇਣ ਪ੍ਰੇਮ ਕਰਨ ਵਾਲਾ ਬਣਦਾ ਹੈ)।

**ਰੈਨ ਸੈਨ ਸਮੈ ਠਗ ਚੋਰ ਜਾਰ ਹੋਇ ਅਨੀਤ,**
**ਰਾਜਨੀਤਿ ਰੀਤਿ**
**ਪ੍ਰੀਤਿ ਬਾਸੁਰ ਬਖਾਨੀਐ ॥੪੮੭॥**

*ਅਰਥ :*

(ਇਸੇ ਤਰ੍ਹਾਂ) ਰਾਤ ਨੂੰ ਸੈਨ (ਸੌਣ ਦੇ) ਸਮੇਂ ਠੱਗ, ਚੋਰ ਤੇ ਯਾਰ ਲੋਕਾਂ ਦੀ ਅਨੀਤੀ (ਅਧਰਮੀਅਤ) ਪ੍ਰਧਾਨ ਹੁੰਦੀ ਹੈ, (ਭਾਵ ਆਨ ਦੇਵ ਸੇਵ ਸਮੇਂ ਕਾਮ ਕ੍ਰੋਧ ਆਦਿ ਸੰਬੰਧੀ ਪ੍ਰਵਿਰਤੀ ਦਾ ਪ੍ਰਭਾਵ ਹੁੰਦਾ ਹੈ) ਪਰ 'ਬਾਸੁਰ'—ਦਿਨ ਦੇ ਸਮੇਂ 'ਰਾਜਨੀਤਿ'—ਨਜਾਇ ਧਰਮ ਦੀ ਰੀਤ ਨਾਲ ਪ੍ਰੀਤ (ਰਾਜ ਧਰਮ ਦੀ ਪ੍ਰਵਿਰਤੀ ਪ੍ਰਸਿੱਧ) ਹੁੰਦੀ ਹੈ। (ਅਰਥਾਤ— ਗੁਰ ਸੇਵਾ ਵਿਖੇ ਰਾਜ ਮਰਯਾਦਾ ਦੀ ਪ੍ਰੀਤੀ ਅਰਥਾਤ ਜੈਸਾ ਯੁਗ ਧਰਮ ਹੋਵੇ, ਓਸਦੇ ਪਾਲਣ ਦੀ ਪ੍ਰੀਤੀ ਉਪਜਿਆ ਕਰਦੀ ਹੈ, 'ਭਾਵ ਕਲਿ ਕੇਵਲ ਨਾਮ ਧਰਮ'—ਅਨੁਸਾਰ ਨਾਮ ਧਰਮ ਨਾਲ ਪ੍ਰੀਤੀ ਦਾ ਪਾਲਣ ਹੁੰਦਾ ਹੈ)।੪੮੭।

ਇਸੇ ਉਪ੍ਰੋਕਤ ਭਾਵ ਨੂੰ ਅਗੇ ਹੋਰ ਦਰਸਾਉਂਦੇ ਹਨ, ਜਿਵੇਂ ਕਿ :

**ਨਿਸ ਦੁਰਮਤਿ ਹੁਇ ਅਧਰਮ ਕਰਮ ਹੇਤੁ,**
**ਗੁਰਮਤਿ ਬਾਸੁਰ ਸੁ ਧਰਮ ਕਰਮ ਹੈ ॥**

*ਅਰਥ :*

(ਜਿਵੇਂ) ਰਾਤ ਸਮੇਂ ਦੁਰਮਤੀ ਕਾਰਣ 'ਅਧਰਮ ਕਰਮ ਹੇਤੁ'—ਪਾਪ ਕਰਮਾਂ ਨਾਲ ਪਿਆਰ ਹੁੰਦਾ ਹੈ ਤੇ ਦਿਨ ਵੇਲੇ ਗੁਰਮਤ ਦੇ ਪ੍ਰਭਾਵ ਕਰਕੇ ਪੁੰਨ ਕਰਮ (ਪਵਿੱਤ੍ਰ ਅਚਾਰ) ਨਾਲ।

**ਦਿਨਕਰਿ ਜੋਤਿ ਕੋ ਉਦੋਤ ਸਭ ਕਿਛੁ ਸੂਝੈ,**
**ਨਿਸ ਅੰਧਿਕਾਰੀ ਭੂਲੇ ਭ੍ਰਮਤ ਭਰਮ ਹੈ ॥**

*ਅਰਥ :*

ਸੂਰਜ ਦੀ ਜੋਤਿ (ਪ੍ਰਕਾਸ਼) ਦੇ ਉਦੇ ਹੁੰਦੇ ਸਾਰ ਸਭ ਕਿਛੁ ਸੁਝਨ ਲਗ ਪੈਂਦਾ ਹੈ, ਅਤੇ ਰਾਤ ਹਨੇਰੀ ਵਿਚ ਭਰਮ ਵਿਚ ਭਟਕਦਾ ਹੋਇਆ ਭੁਲਿਆ ਹੀ ਰਹਿੰਦਾ ਹੈ।

**ਗੁਰਮੁਖਿ ਸੁਖ ਫਲ ਦਿਬਿ ਦੇਹ ਦ੍ਰਿਸਟਿ ਹੁਇ,**
**ਆਨ ਦੇਵ ਸੇਵਕ ਹੁਇ ਦ੍ਰਿਸਟਿ ਚਰਮ ਹੈ ॥**

*ਅਰਥ :*

ਗੁਰਮੁਖਾਂ ਨੂੰ ਸੁਖ ਫਲ ਦੇਣਹਾਰੀ ਦਿਬ ਦੇਹ ਤੇ ਦਿਬ ਦ੍ਰਿਸ਼ਟੀ ਪ੍ਰਾਪਤ ਹੋਇਆ ਕਰਦੀ ਹੈ, ਤੇ ਆਨ ਦੇਵ ਸੇਵਕਾਂ ਦੀ ਦ੍ਰਿਸ਼ਟੀ ਚਮ ਉਪਰ ਹੀ ਰਿਹਾ ਕਰਦੀ ਹੈ। ਭਾਵ ਇਹ ਲੋਕ ਸਥੂਲ ਦ੍ਰਿਸ਼ਟੀ ਵਿਚ ਹੀ ਫੱਥੇ ਰਹਿੰਦੇ ਹਨ।

**ਸੰਸਾਰੀ ਸੰਸਾਰੀ ਸੰਗਿ ਅੰਧ ਕੰਧ ਲਾਗੈ,**
**ਗੁਰਮੁਖਿ ਸੰਧ ਪਰਮਾਰਥ ਮਰਮੁ ਹੈ ॥੪੮੮॥**

*ਅਰਥ :*

(ਆਨ ਦੇਵ ਸੇਵਕ) ਸੰਸਾਰੀ ਲੋਗ ਅੰਨ੍ਹੀਆਂ ਕੰਧਾਂ ਸਮਾਨ (ਖੋਲਿਆਂ ਜੜ੍ਹਤਾ ਪ੍ਰਾਇਣ) ਸੰਸਾਰੀਆਂ ਲੋਕਾਂ ਨਾਲ ਹੀ ਚੰਬੜੇ ਰਿਹਾ ਕਰਦੇ ਹਨ, ਪਰ ਗੁਰਮੁਖ ਲੋਕਾਂ ਦੀ ਸੰਧੀ (ਜੋੜ) ਪ੍ਰਮਾਰਥੀ ਮਰਮ ਵਾਲੇ ਟਿਕਾਣੇ ਭਾਵ ਸਾਧ ਸੰਗਤ ਵਿਖੇ ਹੋਇਆ ਕਰਦਾ ਹੈ।੪੮੮।

ਇਸ ਅਗਲੀ ਪਉੜੀ ਵਿਚ ਭੀ ਆਨ ਦੇਵ ਸੇਵਾ ਅਤੇ ਗੁਰੂਦੇਵ ਸੇਵਾ ਵਿਚ ਅੰਤਰਾ ਦਰਸਾ ਰਹੇ ਹਨ :

**ਜੈਸੇ ਜਲ ਮਿਲਿ ਬਹੁ ਬਰਨ ਬਨਾਸਪਤੀ,**
**ਚੰਦਨ ਸੁਗੰਧ ਬਨ ਚੰਦਨ ਕਰਤ ਹੈ ॥**

*ਅਰਥ :*

ਜਿਸ ਤਰ੍ਹਾਂ ਜਲ ਨੂੰ ਮਿਲ ਕੇ ਬਨਾਸਪਤੀ ਬਹੁਤ ਰੰਗਾਂ ਦੀ ਹੋਇਆ ਕਰਦੀ ਹੈ, ਪਰ ਚੰਦਨ ਦੀ ਸੁਗੰਧੀ ਦੀ ਸੰਗਤ ਕਰਕੇ ਬਨ ਦਾ ਬਨ ਹੀ ਚੰਦਨ ਹੋ ਜਾਇਆ ਕਰਦਾ ਹੈ। ਭਾਵ ਜਿਸ ਪ੍ਰਕਾਰ ਜਲ ਦੀ ਸੰਗਤ ਕਾਰਨ ਬਨਾਸਪਤੀ ਅਨੇਕਤਾ ਵਾਲੇ ਭਾਵ ਨੂੰ ਪ੍ਰਾਪਤ ਹੋਇਆ ਕਰਦੀ ਹੈ, ਅਤੇ ਚੰਦਨ ਦੀ ਸੰਗਤ ਕਰਕੇ ਅਨੇਕਤਾ ਵਿਚੋਂ ਮੁੜ ਏਕਤਾ ਵਾਲੇ ਭਾਵ ਨੂੰ ਪ੍ਰਾਪਤ ਹੋਇਆ ਕਰਦੀ ਹੈ, ਇਸੇ ਤਰ੍ਹਾਂ ਆਨ ਦੇਵ ਸੇਵਾ ਅਨੇਕਤਾ ਵਿਚ ਭਰਮਾਣ ਦਾ ਕਾਰਨ ਹੈ ਅਤੇ ਸਤਿਗੁਰੂ ਦੇਵ ਦਾ ਸੇਵਨ ਏਕਤਾ ਦੇ ਘਰ ਲਿਆਵਣਹਾਰਾ ਹੈ।

**ਜੈਸੇ ਅਗਨਿ ਅਗਨਿ ਧਾਤੁ**
**ਜੋਈ ਸੋਈ ਦੇਖੀਅਤਿ,**
**ਪਾਰਸ ਪਰਸਿ ਜੋਤਿ ਕੰਚਨ ਧਰਤ ਹੈ ॥**

**ਅਰਥ :**

ਜਿਸ ਤਰ੍ਹਾਂ ਅਗਨੀ ਦੀ ਸੰਗਤ ਵਿਚ ਧਾਤੂ ਲਾਲ ਅਗਨੀ ਵਾਂਗੂੰ ਹੀ ਭਖ ਉਠਿਆ ਕਰਦੀ ਹੈ, (ਪਰ ਅੰਦਰੋਂ) ਉਸੇ ਤਰ੍ਹਾਂ ਦੀ ਦੇਖਣ ਵਿਚ ਆਉਂਦੀ ਹੈ, ਅਤੇ ਪਾਰਸ ਨੂੰ ਪਰਸ ਕੇ ਤਾਂ (ਉਸਨੂੰ) ਉਹ ਜੋਤਿ (ਦਮਕ) ਪ੍ਰਾਪਤ ਹੁੰਦੀ ਹੈ (ਜੋ ਸੱਚ ਮੁੱਚ ਅੰਦਰੋਂ ਬਾਹਰੋਂ) ਸੋਨੇ ਨੇ ਧਾਰੀ ਹੁੰਦੀ ਹੈ। ਭਾਵ ਉਹ ਸੋਨਾ ਹੀ ਬਣ ਜਾਇਆ ਕਰਦੀ ਹੈ।

**ਤੈਸੇ ਆਨ ਦੇਵ ਸੇਵ ਮਿਟਤ ਨਹੀ ਕੁਟੇਵ,**
**ਸਤਿਗੁਰ ਦੇਵ ਸੇਵ ਭੈਜਲ ਤਰਤ ਹੈ॥**

**ਅਰਥ :**

ਇਸੇ ਤਰ੍ਹਾਂ ਆਨ ਦੇਵ ਸੇਵਿਆਂ ਕੁਟੇਵ ਜਨਮ ਜਨਮਾਂਤ੍ਰਾਂ ਤੋਂ ਪਈ ਖੋਟੀ ਵਾਦੀ—(ਹਉਮੈਂ ਦੀ ਬਾਣ) ਨਹੀਂ ਟਲਿਆ ਕਰਦੀ, ਪਰ ਸਤਿਗੁਰੂ ਦੇਵ ਨੂੰ ਸੇਵਨ ਕਰਦਿਆਂ ਸੰਸਾਰ ਸਮੁੰਦਰ ਤੋਂ ਹੀ ਨਿਸਤਾਰਾ ਹੋ ਜਾਇਆ ਕਰਦਾ ਹੈ।

**ਗੁਰਮੁਖਿ ਸੁਖ ਫਲ ਮਹਾਤਮ ਅਗਾਧ ਬੋਧ,**
**ਨੇਤਿ ਨੇਤਿ ਨੇਤਿ**
**ਨਮੋ ਨਮੋ ਉਚਰਤ ਹੈ ॥੪੮੯॥**

**ਅਰਥ :**

ਇਸੇ ਕਰਕੇ ਹੀ ਗੁਰਮੁਖੀ ਸੁਖ ਫਲ ਦੇ ਮਹਾਤਮ ਦਾ ਬੋਧ ਅਗਾਧ (ਅਥਾਹ) ਹੈ, ਉਸਨੂੰ ਨੇਤਿ ਨੇਤਿ ਆਖਦੇ ਹੋਏ ਬਾਰੰਬਾਰ ਨਮਸਕਾਰ ਆਖਦੇ ਹਾਂ।੪੮੯।

***ਭਾਵਾਰਥ :*** ਗੁਰਦੇਵ ਦੀ ਸੇਵਾ ਅਤੇ ਆਨ ਦੇਵ ਦੀ ਸੇਵਾ ਵਿਚ ਇਹੋ ਵੱਡਾ ਅੰਤਰਾ ਹੈ, ਜੋ ਗੁਰਮੁਖਾਂ ਨੂੰ ਹੀ ਪ੍ਰਾਪਤ ਹੋ ਸਕਦਾ ਹੈ।

**ਪ੍ਰ:** ਭਾਈ ਸਾਹਿਬ ਜੀਉ! ਵਖੋ ਵੱਖ ਦੇਵਤਿਆਂ ਦੇ ਸੇਵਕਾਂ ਜਾਂ ਗੁਰਸਿੱਖਾਂ ਦਾ ਆਦਰਸ਼ ਕੀ ਹੈ, ਇਸ ਬਾਰੇ ਭੀ ਕੁਝ ਜਾਣਕਾਰੀ ਦਿਓ ਤਾਕਿ ਇਸ ਪੱਖ ਦਾ ਸਾਨੂੰ ਭੀ ਬੋਧ ਮਿਲ ਸਕੇ ?

**ਉ:** ਹੇ ਭਾਈਓ! ਮੈਂ ਤਾਂ ਜਦੋਂ ਇਸ ਪੱਖ ਨੂੰ ਗੁਰਬਾਣੀ ਦੁਆਰੇ ਪਰਖਦਾ ਹਾਂ ਤਾਂ ਜਾਣਕਾਰੀ ਮਿਲਦੀ ਹੈ ਕਿ ਆਨ ਦੇਵ ਸੇਵਕਾਂ ਤੇ ਗੁਰਸਿੱਖਾਂ ਦੇ ਆਦਰਸ਼ ਵਿਚ ਬਹੁਤ ਵੱਡਾ ਅੰਤਰਾ ਹੈ, ਕਿਉਂਕਿ ਦੇਵਤਿਆਂ ਦੇ ਸੇਵਕ ਕ੍ਰਿਤ ਦੀ ਪੂਜਾ ਕਰਦੇ ਹਨ ਅਤੇ ਗੁਰੂ ਦੇ ਗੁਰਸਿੱਖ ਕਰਤੇ ਦੇ ਪੂਜਕ ਹਨ, ਭਾਵ ਉਹ ਆਪਣਾ ਜੀਵਨ ਗੁਰੂ ਦੇ ਹੁਕਮ ਅਨੁਕੂਲ ਹੋ ਗੁਜ਼ਾਰਦੇ ਹਨ, ਜਿਵੇਂ ਗੁਰੂ ਦਾ ਹੁਕਮ ਹੈ :

ਗੁਰਸਿਖ ਮੀਤ ਚਲਹੁ ਗੁਰ ਚਾਲੀ॥
ਜੋ ਗੁਰੁ ਕਹੈ ਸੋਈ ਭਲ ਮਾਨਹੁ
ਹਰਿ ਹਰਿ ਕਥਾ ਨਿਰਾਲੀ॥ *(ਧਨਾਸਰੀ ਮ: ੪, ਪੰਨਾ ੬੬੭)*

ਇਸ ਤਰ੍ਹਾਂ ਹੋਰ ਭੀ ਬਹੁਤ ਪ੍ਰਮਾਣ ਮਿਲਦੇ ਹਨ ਕਿ ਆਮ ਸੰਸਾਰੀ ਲੋਕਾਂ ਨਾਲੋਂ ਗੁਰਸਿੱਖਾਂ ਦੀ ਜੀਵਨ-ਸ਼ੈਲੀ ਵਿਚ ਬਹੁਤ ਅੰਤਰਾ ਹੈ, ਇਸ ਭਾਵ ਨੂੰ ਮੈਂ ਕੁਝ ਉਦਾਹਰਣਾਂ ਰਾਹੀਂ ਚੰਦ ਸਤਰਾਂ ਵਿਚ ਅੰਕਤ ਕੀਤਾ ਹੈ, ਜਿਵੇਂ ਕਿ :

**ਪ੍ਰਗਟਿ ਸੰਸਾਰ ਬਿਬਿਚਾਰ ਕਰੈ ਗਨਿਕਾ ਪੈ,**
**ਤਾਹਿ ਲੋਗ ਬੇਦ ਅਰੁ**
**ਗਿਆਨ ਕੀ ਨ ਕਾਨਿ ਹੈ॥**

**ਅਰਥ :**

(ਪ੍ਰਤੱਖ ਵੇਖਣ ਵਿਚ ਆਉਂਦਾ ਹੈ ਕਿ) ਸੰਸਾਰੀ ਲੋਕ ਪ੍ਰਤੱਖ ਹੀ ਵੇਸਵਾ ਪਾਸ ਜਾ ਕੇ ਉਸ ਨਾਲ ਵਿਭਚਾਰ (ਭ੍ਰਸ਼ਟਾਚਾਰ) ਕਰਦੇ ਹਨ, ਅਰੁ ਤਿਸਨੂੰ ਲੋਕਾਂ ਅਰੁ ਬੇਦਾਂ ਦੇ ਗਿਆਨ ਧਰਮ ਦੀ ਕੋਈ ਕਾਨ (ਲੱਜਾ ਸ਼ਰਮ) ਨਹੀਂ ਹੁੰਦੀ।

**ਕੁਲਾ ਬਧੂ ਛਾਡਿ ਭਰਤਾਰ ਆਨ ਦੁਆਰ ਜਾਇ,**
**ਲਾਛਨੁ ਲਗਾਵੈ ਕੁਲ ਅੰਕੁਸ ਨ ਮਾਨਿ ਹੈ॥**

**ਅਰਥ :**

(ਹੋਰ ਸੁਣੋ) ਜੇ ਕੁਲਵੰਤੀ ਇਸਤ੍ਰੀ ਭਰਤੇ ਨੂੰ ਰਮਨਾਂ ਛੱਡ ਕੇ ਹੋਰ ਬੂਹੇ 'ਤੇ ਜਾਵੇ, ਤਾਂ ਕੁਲ ਦੇ ਧਰਮ ਰੂਪ ਕੁੰਡੇ ਨੂੰ ਨ ਮੰਨਣਹਾਰੀ (ਕੁਲਾ ਧਰਮ ਦੀ ਨਿਆਦਰੀ ਕਰਤਾ) ਉਹ ਆਪਣੇ ਕੁਲ ਨੂੰ ਵੱਟਾ ਲਾਇਆ ਕਰਦੀ ਹੈ।

**ਕਪਟ ਸਨੇਹੀ ਬਗ ਧਿਆਨ ਆਨ ਸਰ ਫਿਰੈ,**
**ਮਾਨਸਰ ਛਾਡੈ ਹੰਸ ਬੰਸ ਮੈ ਅਗਿਆਨਿ ਹੈ॥**

**ਅਰਥ :**

(ਇਸੇ ਤਰ੍ਹਾਂ) ਬਗ ਧਿਆਨੀਆ ਕਪਟ ਸਨੇਹੀ (ਨਾਮ ਧਰੀਕ ਹੰਸ—ਸਿੱਖ) ਪਿਆ ਹੋਰ ਹੋਰ ਸਰਾਂ ਉਪਰ ਫਿਰਦਾ ਰਹੇ (ਹੋਰ ਦੇਵਾਂ ਨੂੰ ਸੇਵਨ ਖ਼ਾਤਰ ਟੱਕਰਾਂ ਮਾਰਦਾ ਫਿਰੇ) ਪਰ ਜੇਕਰ ਹੰਸਾਂ (ਸਿੱਖਾਂ ਦੀ) ਬੰਸ ਵਿਚ ਉਪਜਿਆ ਕੋਈ ਮਾਨਸਰ (ਗੁਰ ਸੰਗਤ) ਨੂੰ ਤਿਆਗ ਦੇਵੇ, ਤਾਂ ਉਹ ਭਾਰਾ ਮੂਰਖ (ਅਗਿਆਨੀ) ਹੁੰਦਾ ਹੈ। (ਭਾਵ ਉਸ ਵਰਗਾ ਹੋਰ ਕੋਈ ਮੂਰਖ ਨਹੀਂ ਹੋ ਸਕਦਾ)।

**ਗੁਰਮੁਖਿ ਮਨਮੁਖਿ ਦੁਰਮਤਿ ਗੁਰਮਤਿ,**
**ਪਰ ਤਨ ਧਨ ਲੇਪ**
**ਨਿਰਲੇਪ ਧਿਆਨ ਹੈ ॥੪੯੦॥**

*ਅਰਥ :*

ਇਸ ਲਈ ਗੁਰਮੁਖਿ (ਗੁਰ ਸੇਵਾ ਕਾਰਣ) ਗੁਰਮਤ ਪਾਲਣ ਖ਼ਾਤਰ ਪਰਾਏ ਤਨ ਧਨ ਵਲੋਂ ਸਭ ਪ੍ਰਕਾਰ ਨਿਰਲੇਪ ਰਹਿਣ ਦਾ ਧਿਆਨ ਰੱਖਦੇ ਹਨ—ਲੇਪ ਲਗਨੋਂ ਸਾਵਧਾਨ ਰਹਿੰਦੇ ਹਨ, ਅਤੇ ਮਨਮੁਖਿ (ਆਨ ਦੇਵ ਸੇਵ ਕਾਰਣ) ਦੁਰਮਤ ਦੇ ਮਾਰੇ ਪਰ ਤਨ, ਪਰ ਧਨ, ਵਿਖੇ ਲਿਪਾਏਮਾਨ (ਪਰਚੇ) ਰਹਿਣ ਦਾ ਹੀ ਧਿਆਨ ਰੱਖਦੇ ਹਨ—ਭਾਵ ਉਨ੍ਹਾਂ ਨੂੰ ਹਰ ਸਮੇਂ ਏਹੋ ਹੀ ਤਾਂਘ ਲੱਗੀ ਰਹਿੰਦੀ ਹੈ।੪੯੦।

**ਪ੍ਰ:** ਭਾਈ ਸਾਹਿਬ ਜੀਉ ! ਵੇਖਣ ਵਿਚ ਤਾਂ ਸਾਰੇ ਲੋਕ ਸਮਾਨ ਹੀ ਦਿੱਸਦੇ ਹਨ, ਪਰ ਦੇਵਤਿਆਂ ਦੇ ਸੇਵਕ ਤੇ ਗੁਰੂ ਦੇ ਸੇਵਕਾਂ ਵਿਚ ਪਰਸਪਰ ਅੰਤਰਾ ਕੀਹ ਹੈ ? ਇਸ ਬਾਰੇ ਕੁਝ ਬੋਧ ਦਿਓ, ਤਾਕਿ ਅਸੀਂ ਭੀ ਅਨੁਭਵ ਕਰ ਸਕੀਏ ?

**ਉ:** ਹੇ ਭਾਈਓ ! ਮੈਂ ਤਾਂ ਜਦੋਂ ਗੁਰਬਾਣੀ ਤੋਂ ਪ੍ਰੇਰਨਾ ਲੈ ਕੇ ਇਨ੍ਹਾਂ ਦੋਹਾਂ ਦੀ ਜੀਵਨ-ਸ਼ੈਲੀ ਵੱਲ ਤੱਕਦਾ ਹਾਂ ਤਾਂ ਇਨ੍ਹਾਂ ਦੇ ਸੁਭਾਵਾਂ ਵਿਚ ਬੜਾ ਹੀ ਭਿੰਨ ਭੇਦ ਨਜ਼ਰ ਆਉਂਦਾ ਹੈ, ਜਿਸਨੂੰ ਮੈਂ ਕੁਝ ਪ੍ਰਤੱਖ ਉਦਾਹਰਣਾਂ ਰਾਹੀਂ ਚੰਦ ਸਤਰਾਂ ਵਿਚ ਅੰਕਤ ਕੀਤਾ ਹੈ, ਜਿਵੇਂ ਕਿ :

**ਪਾਨ ਕਪੂਰ ਲਉਂਗ ਚਰ ਕਾਗੈ ਆਗੈ ਰਾਖੈ,**
**ਬਿਸਟਾ ਬਿਰਗੰਧ ਖਾਤ ਅਧਿਕ ਸਿਯਾਨ ਕੈ ॥**

*ਅਰਥ :*

(ਅਸੀਂ ਵੇਖਦੇ ਹਾਂ ਕਿ) ਪਾਨ, ਕਪੂਰ, ਤਥਾ ਲਉਂਗਾਂ (ਆਦਿ ਉੱਤਮ ਸੁਗੰਧਤ ਪਦਾਰਥਾਂ ਦਾ) 'ਚਰ'—ਚਾਰਾ ਕਾਂ ਦੇ ਅੱਗੇ (ਚੁਗਨ) ਲਈ ਰੱਖੀਏ, ਤਾਂ ਉਹ ਬਿਸਟਾ (ਗੋਹਿਆ) ਆਦਿ ਦੁਰਗੰਧੀਆਂ ਨੂੰ 'ਅਧਿਕ ਸਿਯਾਨ ਕੈ'—ਬਹੁਤ ਸਿਆਣਪ ਨਾਲ ਖਾਇਆ ਕਰਦਾ ਹੈ। (ਭਾਵ—ਬਦਬੂਦਾਰ ਪਦਾਰਥ ਹੀ ਉਸਨੂੰ ਅਧਿਕ ਰੁਚਦੇ ਹਨ)।

**ਬਾਰ ਬਾਰ ਸ੍ਵਾਨ ਜਉ ਪੈ ਗੰਗਾ ਇਸਨਾਨੁ ਕਰੈ,**
**ਟਰੈ ਨ ਕੁਟੇਵ, ਦੇਵ ਹੋਤ ਨ ਅਗਿਆਨ ਕੈ ॥**

*ਅਰਥ :*

(ਇਸੇ ਤਰ੍ਹਾਂ) ਜੇਕਰ 'ਸ੍ਵਾਨ'—ਕੁੱਤਾ ਬਾਰੰਬਾਰ (ਮੁੜ ਮੁੜ) ਗੰਗਾ ਵਿਚ ਨ੍ਹਾਵੇ ਤਾਂ (ਐਸਾ ਕਰਨ ਨਾਲ) ਉਸਦੀ ਖੋਟੀ ਬਾਣ (ਚੱਕੀਆਂ ਚੱਟਣ ਵਾ ਭੌਂਕਣ ਆਦਿ ਦੀ) ਟਲ ਨਹੀਂ ਜਾਂਦੀ, ਅਗਿਆਨ ਦੇ ਕਾਰਣ ਉਹ ਕੋਈ ਦੇਵਤਾ ਭੀ ਨਹੀਂ ਬਣ ਜਾਂਦਾ।

**ਸਾਪਹਿ ਪੈ ਪਾਨ ਮਿਸਟਾਨ ਮਹਾਂ ਅੰਮ੍ਰਿਤ ਕੈ,**
**ਉਗਲਤ ਕਾਲਕੂਟ ਹਉਮੈ ਅਭਿਮਾਨ ਕੈ ॥**

*ਅਰਥ :*

ਸੱਪ ਨੂੰ 'ਪੈ ਪਾਨ'—ਦੁੱਧ ਪਿਆਵੀਏ, 'ਕੈ'—ਅਥਵਾ ਅੰਮ੍ਰਿਤ ਰੂਪ ਮਿਸਟਾਨ (ਕੜਾਹ ਚੂਰਮਾ ਖੀਰ ਪੂੜੇ ਆਦਿ ਮਿੱਠੇ ਮਿੱਠੇ ਸ੍ਵਾਦੀਕ ਪਦਾਰਥ) ਛਕਾਈਏ, ਪਰ ਹਉਮੈਂ ਅਤੇ ਅਭਿਮਾਨ ਕਾਰਣ ਉਹ (ਜਦ ਕਦ) 'ਕਾਲਕੂਟ'—ਵਿਹੁ ਹੀ ਉਗਲਿਆ ਕਰਦਾ ਹੈ।

**ਤੈਸੇ ਮਾਨਸਰ ਸਾਧਸੰਗਤਿ ਮਰਾਲ ਸਭਾ,**
**ਆਨ ਦੇਵ ਸੇਵਕ**
**ਤਕਤ ਬਗ ਧਿਆਨ ਕੈ ॥੪੯੧॥**

*ਅਰਥ :*

ਤਿਸੀ ਪ੍ਰਕਾਰ ਮਾਨ ਸਰੋਵਰ ਰੂਪ ਸਾਧ ਸੰਗਤ ਅੰਦਰ 'ਮਰਾਲ ਸਭਾ'—ਹੰਸ ਸਰੂਪ ਗੁਰਸਿੱਖਾਂ ਦੀ ਸਭਾ ਵਿਚ (ਜੇਕਰ) ਆਨ ਦੇਵ ਸੇਵਕ (ਨੂੰ ਲਿਆ ਭੀ ਬਿਠਾਈਏ, ਤਾਂ ਉਹ) ਬਗਲ ਧਿਆਨੇ ਪੁਰਖ ਵਾਂਗੂੰ ਹੀ ਤੱਕਿਆ ਕਰਦਾ ਹੈ, ਭਾਵ ਔਗੁਣਾਂ ਦੀ ਭਾਲ ਵਿਚ ਹੀ ਰਹਿੰਦਾ ਹੈ।੪੯੧।

**ਪ੍ਰ:** ਭਾਈ ਸਾਹਿਬ ਜੀਉ ! ਕੀ ਇਨ੍ਹਾਂ ਗੁਰੂ ਦੇ ਸੇਵਕਾਂ ਜਾਂ ਆਨ ਦੇਵਤਿਆਂ ਦੇ ਸੇਵਕਾਂ ਦੀ ਰਹਿਤ ਵਿਚ ਭੀ ਕੋਈ ਅੰਤਰਾ ਹੈ, ਇਸ ਬਾਰੇ ਆਪ ਕੀ ਕਹਿਣਾ ਚਾਹੋਗੇ, ਜਾਣਕਾਰੀ ਦਿਓ ?

**ਉ:** ਹੇ ਭਾਈਓ ! ਇਸ ਬਾਰੇ ਭੀ ਮੈਨੂੰ ਇਹੋ ਬੋਧ ਮਿਲਿਆ ਹੈ ਕਿ ਇਨ੍ਹਾਂ ਦੋਹਾਂ ਦੀ ਰਹਿਣੀ ਰੀਤ ਭੀ ਨਿਆਰੀ ਨਿਆਰੀ ਹੈ, ਇਹ ਭੀ ਮੈਂ ਬਾਣੀ ਤੋਂ ਪ੍ਰੇਰਨਾ ਲੈ ਕੇ ਚੰਦ ਉਦਾਹਰਣਾਂ ਰਾਹੀਂ ਅੰਕਤ ਕਰਨ ਦਾ ਯਤਨ ਕੀਤਾ ਹੈ, ਜਿਵੇਂ ਕਿ :

**ਚਕਈ ਚਕੋਰ ਅਹਿਨਿਸਿ ਸਸਿ ਭਾਨ ਧਿਆਨ,**
**ਜਾਹੀ ਜਾਹੀ ਰੰਗ ਰਚਿਓ**
**ਤਾਹੀ ਤਾਹੀ ਚਾਹੈ ਜੀ ॥**

*ਅਰਥ :*

(ਅਸੀਂ ਵੇਖਦੇ ਹਾਂ ਕਿ) ਚਕਵੀ 'ਅਹਿ'—ਦਿਨ ਦੇ ਸਮੇਂ 'ਭਾਨ'—ਸੂਰਜ ਨੂੰ ਹੀ ਧਿਆਨ ਵਿਚ ਲਿਆਇਆ (ਤਾਂਘਿਆ) ਕਰਦੀ ਹੈ ਅਤੇ ਚਕੋਰ 'ਨਿਸ'—ਰਾਤ ਨੂੰ ਚੰਦ ਦਾ ਹੀ ਅਰਾਧਨ ਕਰਦਾ ਹੈ। ਸੋ, ਜੋ ਜੋ ਰੰਗ (ਪਰਚੇ) ਵਿਚ ਕੋਈ ਰਚ ਗਿਆ ਓਸੇ ਓਸੇ ਨੂੰ ਹੀ ਉਹ ਚਾਹਿਆ ਕਰਦਾ ਹੈ।

**ਮੀਨ ਅਉ ਪਤੰਗ ਜਲ ਪਾਵਕ ਪ੍ਰਸੰਗਿ ਹੇਤ,**
**ਟਾਰੀ ਨ ਟਰਤ ਟੇਵ ਓਰ ਨਿਰਬਾਹੈ ਜੀ ॥**

*ਅਰਥ :*

(ਇਸੇ ਤਰ੍ਹਾਂ) ਮਛਲੀ ਅਤੇ ਪਤੰਗੇ ਦਾ 'ਹੇਤ'—ਪਿਆਰ ਜਲ ਅਰੁ 'ਪਾਵਕ'—ਅਗਨੀ ਦੇ 'ਪ੍ਰਸੰਗਿ'—ਮੇਲ ਨਾਲ ਹੈ, ਅਰਥਾਤ—ਮੱਛੀ ਸਦਾ ਜਲ ਦਾ ਮੇਲ ਚਾਹੁੰਦੀ ਹੈ, ਤੇ ਪਤੰਗਾ ਅੱਗ ਦੀ ਲਾਟ ਦਾ, ਇਹ ਉਨ੍ਹਾਂ ਦੀ 'ਟੇਵ'—ਵਾਦੀ ਟਾਲੀ ਹੋਈ ਨਹੀਂ ਟਲਿਆ ਕਰਦੀ, ਅਰੁ 'ਓਰ'—ਓੜਕ ਪ੍ਰਜੰਤ ਹੀ ਏਸ ਨੂੰ ਨਿਬਾਹ ਦਿੰਦੇ ਹਨ।

**ਮਾਨਸਰ ਆਨ ਸਰ ਹੰਸ ਬਗ ਪ੍ਰੀਤਿ ਰੀਤਿ,**
**ਉਤਮ ਅਉ ਨੀਚ ਨ ਸਮਾਨ ਸਮਤਾ ਹੈ ਜੀ ॥**

*ਅਰਥ :*

(ਇਵੇਂ ਹੀ) ਮਾਨ ਸਰੋਵਰ ਨਾਲ ਹੰਸਾਂ ਦੀ ਪ੍ਰੀਤੀ ਹੈ, ਤੇ ਆਨ ਸਰਾਂ ਉਪਰ ਭਟਕਣਾ ਬਗਲਿਆਂ ਦੀ ਰੀਤੀ ਹੈ, (ਇਸੇ ਕਰਕੇ ਹੀ) ਹੰਸ ਉੱਤਮ ਹਨ ਅਤੇ ਬਗਲੇ ਨੀਚ। ਕਿਉਂ ਜੋ ਨਾ ਤਾਂ ਦਰਜੇ ਵਿਚ ਹੀ 'ਸਮਾਨ'—(ਇਕ ਬਰੋਬਰ) ਹਨ ਤੇ ਨਾ ਹੀ ਖ਼ੁਰਾਕ ਦੇ ਕਾਰਨ ਉਨ੍ਹਾਂ ਦੀ 'ਸਮਤਾ'—ਬਰੋਬਰੀ ਹੈ।

**ਤੈਸੇ ਗੁਰਦੇਵ ਆਨ ਦੇਵ ਸੇਵਕਨ ਭੇਦ,**
**ਸਮਸਰ ਨ ਹੋਤ**
**ਸਮੁੰਦ੍ਰ ਸਰਿਤਾ ਹੈ ਜੀ ॥੪੯੨॥**

*ਅਰਥ :*

ਤਿਸੀ ਪ੍ਰਕਾਰ ਗੁਰੂ ਦੇਵ ਤਥਾ ਆਨ ਦੇਵਤਾ ਦੇ ਸੇਵਕਾਂ ਵਿਚ ਪਰਸਪਰ ਭਿੰਨ ਭੇਦ ਹੈ, ਜਿਵੇਂ ਕਿ ਸਮੁੰਦਰ ਤੇ ਤਾਲਾਬ ਸਮਸਰ ਨਹੀਂ ਹੁੰਦੀ ਅਥਵਾ ਸਮੁੰਦਰ ਤੇ ਸਰਿਤਾ (ਨਦੀ) (ਇਸੇ ਤਰ੍ਹਾਂ ਹੀ ਗੁਰਸਿੱਖਾਂ ਨੂੰ ਆਣ ਦੇਵ ਸੇਵਕ ਕਿਸੇ ਤਰ੍ਹਾਂ ਨਹੀਂ ਪੁਗ ਸਕਦੇ)।੪੯੨।

**ਪ੍ਰ:** ਭਾਈ ਸਾਹਿਬ ਜੀਉ! ਗੁਰਮੁਖ ਤੇ ਮਨਮੁਖ, ਇਨ੍ਹਾਂ ਦੇ ਵਰਤਣ-ਵਿਹਾਰ ਵਿਚ ਭੀ ਕੋਈ ਅੰਤਰਾ ਹੈ, ਇਸ ਬਾਰੇ ਭੀ ਕੁਝ ਜਾਣਕਾਰੀ ਦਿਓ ਤਾਕਿ ਅਸੀਂ ਭੀ ਕੁਝ ਪਛਾਣ ਕਰੀਏ ?

**ਉ:** ਹੇ ਭਾਈਓ! ਮੈਂ ਤਾਂ ਬਾਣੀ ਤੋਂ ਪ੍ਰੇਰਨਾ ਲੈ ਕੇ ਇਨ੍ਹਾਂ ਦੀ ਵਰਤਣ-ਵਿਹਾਰ ਵਿਚ ਭੀ ਅੱਡਰਾਪੁਣਾ ਤੱਕਿਆ ਹੈ, ਜਿਸ ਨੂੰ ਮੈਂ ਕੁਝ ਕੁ ਉਦਾਹਰਣਾਂ ਦੁਆਰੇ ਚੰਦ ਸਤਰਾਂ ਵਿਚ ਅੰਕਤ ਕਰਨ ਦਾ ਯਤਨ ਕੀਤਾ ਹੈ, ਜਿਵੇਂ ਕਿ :

**ਪ੍ਰੀਤਿ ਭਾਇ ਪੇਖੈ ਪ੍ਰਤਿਬਿੰਬੁ ਚਕਈ ਜਿਉ ਨਿਸਿ,**
**ਗੁਰਮਤਿ ਆਪਾ ਆਪ ਚੀਨਿ ਪਹਿਚਾਨੀਐ ॥**

*ਅਰਥ :*

(ਗੁਰਮੁਖ ਦੀ ਰੀਤੀ ਹੈ ਕਿ) ਜਿਸ ਤਰ੍ਹਾਂ ਰਾਤਰੀ ਸਮੇਂ ਚਕਵੀ ਆਪਣੇ ਪ੍ਰਤਿਬਿੰਬ (ਪਰਛਾਵੇਂ) ਨੂੰ ਪ੍ਰੀਤ ਭਾਵ ਨਾਲ ਵੇਖਿਆ ਕਰਦੀ ਹੈ ਤੇ (ਉਸਨੂੰ ਸਾਖਯਾਤ ਨਿਜ ਪਤੀ ਹੀ ਸਮਝ ਕੇ ਅਨੰਦਤ ਹੁੰਦੀ ਹੈ) ਇਵੇਂ ਹੀ ਗੁਰਮਤ ਵਿਖੇ (ਗੁਰਸਿੱਖ) ਆਪਣੇ ਆਤਮੇ ਦੀ ਪਛਾਣ ਕਰਕੇ ਓਸਨੂੰ ਹੀ (ਪਰਮਾਤਮਾ) ਸਿਆਣਿਆਂ ਕਰਦੇ ਹਨ।

**ਬੈਰ ਭਾਇ ਪੇਖਿ ਪਰਛਾਹੀ ਕੂਪੰਤਰਿ ਪਰੈ,**
**ਸਿੰਘੁ ਦੁਰਮਤਿ ਲਾਗਿ ਦੁਬਿਧਾ ਕੈ ਜਾਨੀਐ ॥**

*ਅਰਥ :*

(ਮਨਮੁਖ ਦੀ ਰੀਤ ਹੈ ਕਿ) ਜਿਵੇਂ ਵੈਰ-ਭਾਵ ਨਾਲ ਆਪਣੇ ਪਰਛਾਵੇਂ ਨੂੰ ਤੱਕ ਕੇ ਸ਼ੇਰ ਖੂਹ ਵਿਚ ਡਿੱਗਦਾ ਹੈ, ਤਿਵੇਂ ਹੀ ਦੁਰਮਤ ਪਿਛੇ ਦੁਬਿਧਾ ਦੇ ਕਾਰਨ 'ਆਨ ਦੇਵ ਸੇਵਕ'—(ਭਰਮ ਭੇਦ ਵਿਚ ਵਰਤਦੇ ਹੋਏ) ਸੰਸਾਰ ਰੂਪ ਖੂਹ ਵਿਚ ਹੀ ਡਿੱਗਦੇ ਹਨ।

**ਗਊ ਸੁਤ ਅਨੇਕ ਏਕ ਸੰਗ ਹਿਲਿ ਮਿਲਿ ਰਹੈ,**
**ਸ੍ਵਾਨ ਆਨ ਦੇਖਤ ਬਿਰੁਧ ਜੁਧ ਠਾਨੀਐ ॥**

*ਅਰਥ :*

(ਜਿਵੇਂ) ਗਊਆਂ ਦੇ ਪੁੱਤ (ਵੱਛੇ) ਅਨੇਕਾਂ ਹੀ 'ਏਕ ਸੰਗਿ'—ਇਕ ਦੂਏ ਨਾਲ (ਆਪੋ ਵਿਚ) ਹਿਲੇ ਮਿਲੇ ਰਹਿੰਦੇ ਹਨ, ਪਰ ਕੁੱਤਾ ਦੂਏ ਨੂੰ ਦੇਖਦੇ ਸਾਰ ਹੀ 'ਬਿਰੁਧ' ਵੈਰ ਕਰਦਾ ਹੋਇਆ ਉਲਟਾ ਲੜਨ ਲੱਗ ਪਿਆ ਕਰਦਾ ਹੈ, ਭਾਵ ਗੁਰੂ ਦੇ ਸੇਵਕ ਆਪੋ ਵਿਚ ਇਕ ਵਾਕ ਨਾਲ ਰਿਹਾ ਬਿਹਾ ਕਰਦੇ ਹਨ, ਤੇ 'ਆਨ ਦੇਵ ਸੇਵਕ'—ਰਾਮ

ਉਪਾਸ਼ਕ, ਕ੍ਰਿਸ਼ਨ ਉਪਾਸ਼ਕ, ਵਾ ਸ਼ੈਵ ਸਾਕਤ ਆਦਿ ਬਣੇ ਆਪੋ ਵਿਚ ਦੰਗਾ ਫ਼ਸਾਦ ਕਰਦੇ ਰਹਿੰਦੇ ਹਨ।

**ਗੁਰਮੁਖਿ ਮਨਮੁਖਿ ਚੰਦਨ ਅਉ ਬਾਂਸ ਬਿਧਿ,**
**ਬਰਨ ਕੇ ਦੋਖੀ ਬਿਕਾਰੀ**
**ਉਪਕਾਰੀ ਉਨਮਾਨੀਐ ॥੪੯੩॥**

***ਅਰਥ :***

(ਇਸੇ ਤਰ੍ਹਾਂ) ਗੁਰਮੁਖਾਂ ਤੇ ਮਨਮੁਖਾਂ ਦਾ ਚਾਲਾ ਬਿਲਕੁਲ ਚੰਦਨ ਅਤੇ ਵਾਂਸ ਵਾਲਾ ਹੁੰਦਾ ਹੈ, ਬਾਂਸ (ਮਨਮੁਖ) ਤਾਂ ਆਪਣੇ ਸਜਾਤੀਆਂ (ਭਾਈਚਾਰੇ) ਦਾ ਦੋਖੀ ਵਿਗਾੜ ਕਰਨਹਾਰਾ ਹੁੰਦਾ ਹੈ ਤੇ ਚੰਦਨ (ਗੁਰਮੁਖ) ਸਭ ਉਪਰ ਪਰਉਪਕਾਰੀ ਹੋ ਵਰਤਣ ਵਾਲਾ (ਨਿਜਰੂਪ ਹੀ ਬਣਾ ਪਿਆਰਨਹਾਰਾ) ਸਮਝਣਾ ਚਾਹੀਏ।੪੯੩।

***ਭਾਵਾਰਥ :*** ਗੁਰਮੁਖ ਉਪਕਾਰੀ ਜੋ ਬੁਰਿਆਂ ਦਾ ਭੀ ਭਲਾ ਕਰਦਾ ਹੈ ਤੇ ਮਨਮੁਖ ਅਜਿਹਾ ਪਾਮਰ ਹੈ ਜੋ ਭਲਿਆਂ ਪੁਰਸ਼ਾਂ ਦੀ ਸੰਗਤ ਵਿਚ ਜਾ ਕੇ ਭੀ ਉਨ੍ਹਾਂ ਨਾਲ ਬੁਰਾ ਵਰਤਾਵ ਕਰਦਾ ਹੈ।

**ਪ੍ਰ:** ਭਾਈ ਸਾਹਿਬ ਜੀਉ! ਜੋ ਲੋਕ ਗੁਰੂ ਦੇ ਉਪਦੇਸ਼ ਤੋਂ ਸੱਖਣੇ ਹਨ, ਉਨ੍ਹਾਂ ਦੇ ਜੀਵਨ ਬਾਰੇ ਤੁਸੀਂ ਕਿਵੇਂ ਅਨੁਭਵ ਕਰਦੇ ਹੋ?

**ਉ:** ਹੇ ਭਾਈਓ! ਮੈਂ ਤਾਂ ਉਨ੍ਹਾਂ ਲੋਕਾਂ ਨੂੰ ਜੋ ਮਨੁੱਖਾ-ਜਨਮ ਪਾ ਕੇ ਭੀ ਗੁਰੂ ਦੇ ਉਪਦੇਸ਼ ਤੋਂ ਸੱਖਣੇ ਰਹਿ ਕੇ ਇਸ ਅਮੋਲਕ ਜੀਵਨ ਨੂੰ ਬੇਅਰਥ ਗੁਜ਼ਾਰ ਜਾਂਦੇ ਹਨ, ਉਹ ਲੋਕ ਸਰਪ, ਸ੍ਵਾਨ ਆਦਿਕਾਂ ਨਾਲੋਂ ਭੀ ਗਏ ਗੁਜ਼ਰੇ ਸਮਝ ਵਾਲੇ ਹਨ:

**ਜਉ ਕੋਊ ਬੁਲਾਵੈ ਕਹਿ ਸ੍ਵਾਨ ਮ੍ਰਿਗ ਸਰਪ ਕੈ,**
**ਸੁਨਤ ਰਿਸਾਇ ਧਾਇ ਗਾਰਿ ਮਾਰਿ ਦੀਜੀਐ ॥**

***ਅਰਥ :***

(ਮਨਮੁਖ ਐਸਾ ਹੈ ਕਿ) ਜੇ ਕੋਈ ਆਨ ਦੇਵ ਸੇਵਕ (ਮਨਮੁਖ) ਨੂੰ ਕੁੱਤਾ, ਮ੍ਰਿਗ, ਸੱਪ ਆਖ ਕੇ ਬੁਲਾਵੇ ਤਾਂ ਉਹ ਸੁਣਦੇ ਸਾਰ ਹੀ ਗੁੱਸਾ ਖਾ ਕੇ ਗਾਲ੍ਹਾਂ ਕੱਢਦਾ (ਮਾਨੋ) ਮਾਰ ਦੇਣ ਲਈ ਦੌੜਿਆ ਕਰਦਾ ਹੈ।

**ਸ੍ਵਾਨ ਸ੍ਵਾਮਿ ਕਾਮ ਲਾਗਿ ਜਾਮਨੀ ਜਾਗਤ ਰਹੈ,**
**ਨਾਦਹਿ ਸੁਨਾਇ ਮ੍ਰਿਗ ਪ੍ਰਾਨ ਹਾਨਿ ਕੀਜੀਐ ॥**

***ਅਰਥ :***

(ਜਿਵੇਂ ਕਿ) ਕੁੱਤਾ ਸ੍ਵਾਮੀ ਦੇ ਕਾਰਜ ਖ਼ਾਤਰ ਰਾਤ ਭਰ ਜਾਗਦਾ ਰਹਿੰਦਾ ਹੈ, ਤੇ 'ਨਾਦਹਿ'—ਸ਼ਬਦ ਧੁਨੀ ਨੂੰ ਸੁਣ ਕੇ ਮ੍ਰਿਗ ਦੇ ਚਾਹੇ ਕੋਈ ਪ੍ਰਾਣ ਘਾਤ ਕਰ ਦੇਵੇ (ਪਰ ਪ੍ਰੇਮ ਨੂੰ ਵੱਟਾ ਨਹੀਂ ਲੱਗਣ ਦੇਂਦਾ)।

**ਧੁਨ ਮੰਤ੍ਰ ਪੜੈ ਸਰਪ ਅਰਪ ਦੇਤ ਤਨ ਮਨ,**
**ਦੰਤ ਹੰਤ ਹੋਤ ਗੋਤ ਲਾਜ ਗਹਿ ਲੀਜੀਐ ॥**

***ਅਰਥ :***

(ਇਸੇ ਤਰ੍ਹਾਂ ਹੀ) ਮੰਤ੍ਰ ਨੂੰ ਬੀਨ ਦੀ ਧੁਨੀ ਰਾਹੀਂ ਪੜ੍ਹਦਿਆਂ ਤੱਕ ਕੇ ਸੱਪ ਆਪਣਾ ਤਨ ਮਨ ਅਰਪਨ ਕਰ ਦਿੰਦਾ ਹੈ, ਤੇ ਆਪਣੇ ਦੰਦਾਂ ਨੂੰ ਤੁੜਵਾ ਲੈਂਦਾ ਹੈ। (ਬੱਸ ਇਸ ਤਰ੍ਹਾਂ ਹੀ) 'ਗੋਤ'—ਬੰਸ ਦੀ ਲਾਜ (ਦੁਵਾ ਕੇ) ਉਸਨੂੰ ਫੜ ਲਈਦਾ ਹੈ।

**ਮੋਹ ਨ ਭਗਤਿ ਭਾਵ ਸਬਦ ਸੁਰਤਿ ਹੀਨਿ,**
**ਗੁਰ ਉਪਦੇਸ ਬਿਨੁ**
**ਧ੍ਰਿਗੁ ਜਗਿ ਜੀਜੀਐ ॥੪੯੪॥**

***ਅਰਥ :***

(ਪਰ ਏਨ੍ਹਾਂ ਆਨ ਦੇਵ ਸੇਵਕਾਂ ਨੂੰ) ਭਗਤੀ ਭਾਵ ਵਿਖੇ ਮੋਹ (ਪਿਆਰ) ਕੁੱਤੇ ਵਰਗਾ ਭੀ ਨਹੀਂ ਭਾਵ ਪ੍ਰੇਮ ਤੋਂ ਸੱਖਣੇ ਹਨ, ਸ਼ਬਦ ਦੀ ਸੁੋਤ ਤੋਂ ਭੀ ਹੀਣੇ ਹਨ, (ਕਿਉਂਕਿ ਮਿਰਗ ਵਰਗਾ ਪਿਆਰ ਸ਼ਬਦ ਦਾ ਉਨ੍ਹਾਂ ਦੇ ਅੰਦਰ ਨਹੀਂ) ਤੇ ਗੁਰ ਉਪਦੇਸ਼ ਤੋਂ ਭੀ ਬਿਹੀਨ ਹਨ, ਅਰਥਾਤ ਸੱਪ ਵਾਂਗੂੰ ਮੰਤਰ ਧੁਨੀ ਦੀ ਆਨ ਭੀ ਉਨ੍ਹਾਂ ਦੇ ਅੰਦਰ ਨਹੀਂ (ਇਸ ਲਈ ਕੁੱਤੇ, ਮ੍ਰਿਗ, ਸੱਪ ਨਾਲੋਂ ਭੀ ਇਨ੍ਹਾਂ ਭੈੜਿਆਂ ਦਾ) ਸੰਸਾਰ ਅੰਦਰ ਜੀਉਣਾ ਹੀ ਫਿੱਟ ਫਿੱਟ ਦੇ ਲਾਇਕ ਹੁੰਦਾ ਹੈ।੪੯੪।

**ਪ੍ਰ:** ਭਾਈ ਸਾਹਿਬ ਜੀਉ! ਅਸੀਂ ਸੰਸਾਰੀ ਲੋਕ ਹਾਂ, ਜੋ ਸੰਸਾਰਕ ਜ਼ੁੰਮੇਵਾਰੀਆਂ ਵਿਚ ਹਰ ਵਕਤ ਗ਼ਲਤਾਨ ਰਹਿੰਦੇ ਹਾਂ, ਆਪ ਜੀ ਬਾਰ-ਬਾਰ ਬੰਦਗੀ ਕਰਨ ਦੀ ਸਦਾ ਪ੍ਰੇਰਨਾ ਕਰਦੇ ਰਹਿੰਦੇ ਹੋ, ਪਰ ਸਾਡੇ ਮਨਾਂ ਵਿਚ ਇਹੋ ਹੀ ਖ਼ਿਆਲ ਬਣਿਆ ਰਹਿੰਦਾ ਹੈ ਕਿ ਪਹਿਲੇ ਪ੍ਰਵਾਰ ਦੀਆਂ ਸਾਰੀਆਂ ਹੀ ਜ਼ੁੰਮੇਵਾਰੀਆਂ ਨਿਬਾਹ ਲਈਏ ਫਿਰ ਪਿਛਲੀ ਉਮਰ (ਬ੍ਰਿਧ ਅਵਸਥਾ) ਵਿਚ ਜਾ ਕੇ ਸਿਮਰਨ ਕਰਦੇ ਰਵ੍ਹਾਂਗੇ, ਕਿਉਂ ਜੀ! ਇਸ ਪੱਖ ਵਿਚ ਆਪ ਜੀ ਕੀਹ ਕਹਿਣਾ ਚਾਹੋਗੇ, ਜਾਣਕਾਰੀ ਦਿਓ?

**ਉ:** ਹੇ ਭਾਈਓ! ਤੁਹਾਡੇ ਇਸ ਵੀਚਾਰ ਨਾਲ ਗੁਰੂ ਗ੍ਰੰਥ ਸਾਹਿਬ ਜੀ ਸਹਿਮਤ ਨਹੀਂ, ਕਿਉਂਕਿ ਤੁਹਾਨੂੰ ਇਹ ਕੀਹ ਨਿਸਚਾ ਹੈ, ਕਿ ਅਸੀਂ ਬ੍ਰਿਧ ਅਵਸਥਾ ਵਿਚ ਜਾ ਕੇ ਹੀ ਮਰਨਾ ਹੈ, ਕਿਉਂਕਿ ਗੁਰਬਾਣੀ ਵਿਚ ਤਾਂ ਇਸ ਸੰਬੰਧ ਵਿਚ ਇਉਂ ਫ਼ੁਰਮਾਨ ਆਇਆ ਹੈ, ਕਿ ਜਿਸ ਵਿਚ ਹਰ ਜੀਵ ਨੂੰ ਇਸ ਰੱਬੀ ਸੰਦੇਸ਼ ਤੋਂ ਜਾਣੂੰ ਕਰਾਇਆ ਹੈ, ਜਿਵੇਂ ਕਿ:

ਹਰੀ ਨਾਹੀ ਨਹ ਡਡੁਰੀ ਪਕੀ ਵਢਣਹਾਰ॥
ਲੈ ਲੈ ਦਾਤ ਪਹੁਤਿਆ ਲਾਵੇ ਕਰਿ ਤਈਆਰੁ॥

*(ਸ੍ਰੀ ਰਾਗੁ ਮ: ੫, ਪੰਨਾ ੪੩)*

ਨਹ ਬਾਰਿਕ ਨਹ ਜੋਬਨੈ ਨਹ ਬਿਰਧੀ ਕਛੁ ਬੰਧੁ॥
ਓਹ ਬੇਰਾ ਨਹ ਬੂਝੀਐ ਜਉ ਆਇ ਪਰੈ ਜਮ ਫੰਧੁ॥

*(ਪੰਨਾ ੨੫੪)*

ਹਮ ਆਦਮੀ ਹਾਂ ਇਕ ਦਮੀ
ਮੁਹਲਤਿ ਮੁਹਤੁ ਨ ਜਾਣਾ॥
ਨਾਨਕੁ ਬਿਨਵੈ ਤਿਸੈ ਸਰੇਵਹੁ
ਜਾ ਕੇ ਜੀਅ ਪਰਾਣਾ॥੧॥
ਅੰਧੇ ਜੀਵਨਾ ਵੀਚਾਰਿ ਦੇਖਿ ਕੇਤੇ ਕੇ ਦਿਨਾ॥

*(ਪੰਨਾ ੬੬੦)*

ਇਸੇ ਭਾਵ ਦੇ ਹੋਰ ਭੀ ਕਈ ਪ੍ਰਮਾਣ ਆਉਂਦੇ ਹਨ, ਜਿਨ੍ਹਾਂ ਤੋਂ ਇਹੋ ਬੋਧ ਮਿਲਦਾ ਹੈ ਕਿ 'ਮਤ ਕਿ ਜਾਪੈ ਸਾਹ ਆਵੈ ਕਿ ਨ ਆਵੈ ਮੇਰੀ ਜਿੰਦੁੜੀਏ' ਇਸ ਲਈ ਅੰਤ ਦੇ ਸਮੇਂ ਸਿਮਰਨ ਕਰਨ ਦਾ ਵਿਸ਼ਵਾਸ ਗ਼ਲਤ ਹੈ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਉਜਾਗਰ ਕਰਨ ਲਈ ਕੁਝ ਉਦਾਹਰਣ ਦਰਸਾਏ ਹਨ, ਜਿਵੇਂ ਕਿ:

**ਜੈਸੇ ਘਰਿ ਲਾਗੈ ਆਗਿ**
**ਜਾਗਿ ਕੂਆ ਖੋਦਿਓ ਚਾਹੈ,**
**ਕਾਰਜੁ ਨ ਸਿਧਿ ਹੋਇ ਰੋਇ ਪਛੁਤਾਈਐ॥**

***ਅਰਥ :***

(ਅੰਤ ਦੇ ਸਮੇਂ ਸਿਮਰਨ ਕਰਨ ਦੀ ਭੀ ਇਹੋ ਦਸ਼ਾ ਹੈ ਕਿ) ਜਿਸ ਤਰ੍ਹਾਂ ਘਰ ਨੂੰ ਅੱਗ ਲੱਗਿਆਂ, ਨੀਂਦ ਤੋਂ ਜਾਗ ਕੇ ਕੋਈ ਖੂਹ ਪੁੱਟਣਾ ਚਾਹੇ ਤਾਂ ਕਾਰਜ ਸਿੱਧ ਨਹੀਂ ਹੋ ਸਕਦਾ, ਸਗੋਂ ਰੋ ਰੋ ਕੇ ਪਛਤਾਵਾ ਹੀ ਕਰਨਾ ਪੈਂਦਾ ਹੈ, (ਭਾਵ ਹੌਕੇ ਹੀ ਭਰਨੇ ਪੈਂਦੇ ਹਨ)।

**ਜੈਸੇ ਤਉ ਸੰਗ੍ਰਾਮ ਸਮੈ**
**ਸੀਖਿਓ ਚਾਹੈ ਬੀਰ ਬਿਦਿਆ,**
**ਅਨਿਥਾ ਉਦਮ ਜੈਤ ਪਦਵੀ ਨ ਪਾਈਐ॥**

***ਅਰਥ :***

(ਹੋਰ ਸੁਣੋ) ਜਿਸ ਤਰ੍ਹਾਂ ਜੰਗ ਦਾ ਸਮਾਂ (ਆਣ ਢੁਕਿਆਂ) ਕੋਈ ਬੀਰ ਵਿਦਿਆ (ਸ਼ਸਤ੍ਰ ਵਿਦਿਆ) ਸਿੱਖਣੀ ਚਾਹੇ ਤਾਂ ਉਸਦਾ ਉੱਦਮ ਉਲਟਾ ਹੀ ਪਿਆ ਕਰਦਾ ਹੈ, (ਕਿਉਂਕਿ ਏਸ ਨਾਲ ਓਸਨੂੰ) ਕੋਈ ਜਿੱਤ ਵਾਲਾ ਮਰਾਤਬਾ (ਫ਼ਤਹਯਾਬੀ) ਜਿੱਤ ਤਾਂ ਨਹੀਂ ਪ੍ਰਾਪਤ ਹੋ ਸਕੇਗੀ।

**ਜੈਸੇ ਨਿਸਿ ਸੋਵਤ ਸੰਘਾਤੀ ਚਲਿ ਜਾਤਿ,**
**ਪਾਛੇ ਭੋਰ ਪਏ ਭਾਰ ਬਾਂਧ ਚਲੇ ਕਤ ਜਾਈਐ॥**

***ਅਰਥ :***

ਜਿਸ ਤਰ੍ਹਾਂ ਰਾਤ ਸੁੱਤਿਆਂ ਸੁੱਤਿਆਂ ਪਿਆਂ ਹੀ ਸਾਥੀ (ਯਾਤਰੀ ਲੋਕ) ਉੱਠ ਤੁਰੇ ਹੋਣ, ਤੇ ਇਹ ਪਿਛੋਂ ਪ੍ਰਭਾਤ ਹੋਇਆਂ ਉੱਠ ਕੇ ਪੰਡ ਬੰਨ੍ਹ ਤੁਰੇ ਤਾਂ ਧੁਰ ਮੰਜ਼ਲੇ ਨਹੀਂ ਪੁੱਗ ਸਕੇਗਾ।

**ਤੈਸੇ ਮਾਇਆ ਧੰਧ ਅੰਧ ਅਵਧਿ ਬਿਹਾਇ ਜਾਇ,**
**ਅੰਤ ਕਾਲ ਕੈਸੇ**
**ਹਰਿ ਨਾਮ ਲਿਵ ਲਾਈਐ॥੪੯੫॥**

***ਅਰਥ :***

ਤਿਸੀ ਪ੍ਰਕਾਰ ਮਾਇਆ ਦਿਆਂ ਧੰਧਿਆਂ ਵਿਚ ਅੰਧਾ ਧੁੰਦ 'ਅਵਧਿ'—ਉਮਰ ਬੀਤੀ ਜਾ ਰਹੀ ਹੈ, ਜੋ ਅੰਤ ਦੇ ਸਮੇਂ (ਮਰਨ ਲਗਿਆਂ ਇਹ ਚਾਹੇ ਤਾਂ) ਕਿਸ ਤਰ੍ਹਾਂ ਹਰੀ ਨਾਮ ਵਿਚ ਲਿਵ ਲਗਾਈ ਜਾ ਸਕੇਗੀ, ਭਾਵ ਆਨ ਦੇਵ ਸੇਵਕ ਕਿਉਂ ਸ਼ੀਘਰ ਹੀ ਗੁਰੂ ਕੀ ਚਰਨ ਸ਼ਰਨ ਨਹੀਂ ਆਉਂਦੇ, ਸਮੇਂ ਗੁਜ਼ਰੇ ਪਿੱਛੋਂ ਕੁਛ ਨਹੀਂ ਸਰ ਬਣ ਆਉਣਾ।੪੯੫।

**ਪ੍ਰ:** ਭਾਈ ਸਾਹਿਬ ਜੀਉ! ਅਸੀਂ ਦੇਰ-ਕਾਲ ਤੋਂ ਹੀ ਗੁਰੂ ਦੀ ਸੰਗਤ ਵਿਚ ਦੋ ਵੇਲੇ ਹਾਜ਼ਰੀ ਭਰਦੇ ਹਾਂ, ਪਰ ਪਤਾ ਨਹੀਂ ਮਨ ਵਿਚ ਗੁਰੂ ਦਾ ਪ੍ਰੇਮ-ਰਸ ਅਤੇ ਗੁਰੂ ਦਾ ਧਿਆਨ ਪ੍ਰਵੇਸ਼ ਕਿਉਂ ਨਹੀਂ ਹੁੰਦਾ, ਕਿਉਂ ਜੀ! ਦੱਸੋਗੇ ਇਸਦਾ ਅਸਲ ਕਾਰਨ ਕੀਹ ਹੈ, ਅਸੀਂ ਤਾਂ ਅਲਪ-ਬੁੱਧ ਅਨੁਭਵ ਨਹੀਂ ਕਰ ਸਕਦੇ, ਪਰ ਆਪ ਜੀ ਹੀ ਕੁਝ ਬੋਧ ਦਿਓ?

**ਉ:** ਹੇ ਭਾਈਓ! ਮੈਨੂੰ ਤਾਂ ਗੁਰਬਾਣੀ ਦੁਆਰੇ ਇਸ ਤੁਹਾਡੇ ਪ੍ਰਸ਼ਨ ਸੰਬੰਧੀ ਇਹੋ ਬੋਧ ਮਿਲਿਆ ਹੈ ਕਿ ਜਿਤਨਾ ਚਿਰ ਮਨ ਦੀ ਚੰਚਲਤਾ ਤੇ ਮਲੀਨਤਾਈ ਦੂਰ ਨਹੀਂ ਹੁੰਦੀ ਉਤਨਾ ਚਿਰ ਮਨ ਵਿਚ ਗੁਰੂ ਦਾ ਪ੍ਰੇਮ-ਰਸ ਨਹੀਂ

ਉਪਜ ਸਕਦਾ, ਇਸੇ ਭਾਵ ਨੂੰ ਮੈਂ ਗੁਰਬਾਣੀ ਤੋਂ ਪ੍ਰੇਰਨਾ ਲੈ ਕੇ ਕੁਝ ਕੁ ਉਦਾਹਰਣ ਅੰਕਤ ਕੀਤੇ ਹਨ :

**ਜੈਸੇ ਤਉ ਚਪਲ ਜਲ ਅੰਤਰਿ ਨ ਦੇਖੀਅਤਿ,**
**ਪੂਰਨ ਪ੍ਰਗਾਸ ਪ੍ਰਤਿਬਿੰਬ ਰਵਿ ਸਸਿ ਕੋ ॥**

*ਅਰਥ :*

(ਜਿਵੇਂ ਪ੍ਰਤੱਖ ਵੇਖਣ ਵਿਚ ਆਉਂਦਾ ਹੈ ਕਿ) ਚੰਚਲ ਜਲ (ਛਲਾਂ ਮਾਰਦੇ ਪਾਣੀ ਦੇ ਰੋੜ੍ਹ) ਵਿਚ ਸੂਰਜ ਚੰਦ੍ਰਮੇ ਦੇ ਪੂਰੇ ਪ੍ਰਗਾਸ ਦਾ ਪ੍ਰਛਾਵਾਂ ਨਹੀਂ ਦੇਖਿਆ ਜਾ ਸਕਦਾ।

**ਜੈਸੇ ਤਉ ਮਲੀਨ ਦਰਪਨ ਮੈ ਨ ਦੇਖੀਅਤਿ,**
**ਨਿਰਮਲ ਬਦਨ ਸਰੂਪ ਉਰਬਸਿ ਕੋ ॥**

*ਅਰਥ :*

ਇਸੇ ਤਰ੍ਹਾਂ ਮੈਲੇ ਸ਼ੀਸ਼ੇ ਵਿਚੋਂ ਉਰਵਸੀ ਅਪੱਛਰਾਂ ਵਰਗਾ ਸੁੰਦਰ ਸਰੂਪੀ 'ਨਿਰਮਲ ਬਦਨ'—ਸੋਹਣਾ ਚੇਹਰਾ ਨਹੀਂ ਦੇਖਿਆ ਜਾ ਸਕਦਾ, ਵਾ ਉਰ+ਬਸਿ—ਹਿਰਦੇ ਵਿਚ ਵੱਸਦੇ ਪਿਆਰੇ ਦਾ ਸੁੰਦਰ ਮੁਖੜਾ ਨਹੀਂ ਤੱਕੀਦਾ।

**ਜੈਸੇ ਬਿਨੁ ਦੀਪ ਨ ਸਮੀਪ ਕੋ ਬਿਲੋਕੀਅਤ,**
**ਭਵਨ ਭਇਆਨ ਅੰਧਕਾਰ ਤ੍ਰਾਸ ਤਸ ਕੋ ॥**

*ਅਰਥ :*

ਜੈਸੇ ਦੀਵੇ ਪਾਸ ਦਾ ਪਦਾਰਥ ਭੀ ਨਹੀਂ ਦਿੱਸਦਾ ਤੇ ਘਰ ਹਨੇਰਾ ਘੁੱਪ ਡਰਾਉਣਾ ਲੱਗਦਾ ਹੈ, ਅਤੇ 'ਤ੍ਰਾਸ ਤਸ'—ਤਸਕਰ ਦਾ ਤ੍ਰਾਸ (ਭੈ) ਚੋਰ ਦਾ ਭੀ ਹੁੰਦਾ ਹੈ।

**ਤੈਸੇ ਮਾਇਆ ਭਰਮ ਅਧਮ ਅਛਾਦਿਓ ਮਨੁ,**
**ਸਤਿਗੁਰ ਧਿਆਨ ਸੁਖ ਨਾਨ**
**ਪ੍ਰੇਮ ਰਸ ਕੋ ॥੪੯੬॥**

*ਅਰਥ :*

ਤਿਸੀ ਪ੍ਰਕਾਰ ਮਾਇਆ ਦੇ ਭਰਮ ਨਾਲ ਢਕਿਆ ਹੋਇਆ 'ਅਧਮ ਮਨੁ'—ਨੀਚ ਮਨ, ਸਤਿਗੁਰਾਂ ਦੇ ਧਿਆਨ ਦੇ ਪ੍ਰੇਮ-ਰਸ ਦੇ ਸੁਖ ਨੂੰ 'ਨਾਨ'—ਨਾਹਿਨ (ਨਹੀਂ) ਪ੍ਰਾਪਤ ਹੋ ਸਕਦਾ।੪੯੬।

*ਭਾਵਾਰਥ :*

ਪ੍ਰੇਮ ਕੀ ਜੇਵਰੀ ਬਾਧਿਓ ਤੇਰੋ ਜਨ ॥
ਕਹਿ ਰਵਿਦਾਸ ਛੂਟਿਬੋ ਕਵਨ ਗੁਨ ॥੩॥੪॥

*(ਪੰਨਾ ੪੮੭)*

ਪ੍ਰੇਮ ਕੀ ਸਾਰ ਸੋਈ ਜਾਣੈ
ਜਿਸ ਨੋ ਨਦਰਿ ਤੁਮਾਰੀ ਜੀਉ ॥

*(ਮਾਰੂ ਮ: ੩, ਪੰਨਾ ੧੦੧੬)*

ਪ੍ਰੇਮ ਕੇ ਸਰ ਲਾਗੇ ਤਨ ਭੀਤਰਿ
ਤਾ ਭ੍ਰਮੁ ਕਾਟਿਆ ਜਾਈ ॥੧॥ *(ਸੋਰਠਿ ਮ: ੪, ਪੰਨਾ ੬੦੭)*

ਪ੍ਰੇਮ ਕੇ ਕਾਨ ਲਗੇ ਤਨ ਭੀਤਰਿ
ਵੈਦੁ ਕਿ ਜਾਣੈ ਕਾਰੀ ਜੀਉ ॥੧॥

*(ਰਾਗੁ ਮਾਰੂ ਮ: ੧, ੯੯੩)*

ਇਸ ਤਰ੍ਹਾਂ ਪ੍ਰੇਮ ਦੀ ਮਹਾਨਤਾ ਦਾ ਜ਼ਿਕਰ ਕਈ ਥਾਵਾਂ 'ਤੇ ਆਉਂਦਾ ਹੈ ਕਿ ਮਨ ਦੀ ਮਲੀਨਤਾਈ ਨੂੰ ਦੂਰ ਕਰਨ ਦਾ ਇਕੋ ਸਾਧਨ ਪ੍ਰੇਮ ਹੈ।

**ਪ੍ਰ:** ਭਾਈ ਸਾਹਿਬ ਜੀਉ ! ਉਸ ਪ੍ਰਭੂ ਦੀ ਮਾਇਆ ਤਾਂ ਬਹੁਤ ਪ੍ਰਬਲ ਹੈ, ਪਰ ਗੁਰੂ ਦੇ ਸਿੱਖ ਹਰ ਸਮੇਂ ਸਮਾਨ ਦਸ਼ਾ ਵਿਚ ਕਿਵੇਂ ਰਹਿੰਦੇ ਹਨ, ਇਸ ਬਾਰੇ ਆਪ ਜੀ ਕਿਵੇਂ ਅਨੁਭਵ ਕਰਦੇ ਹੋ, ਜਾਣਕਾਰੀ ਦਿਓ ?

**ਉ:** ਹੇ ਭਾਈਓ ! ਜਿਸ ਸਿੱਖ ਦਾ ਜੀਵਨ ਗੁਰੂ ਦੇ ਹੁਕਮ ਅਨੁਸਾਰੀ ਹੋ ਗੁਜ਼ਰਦਾ ਹੈ, ਉਹ ਭਾਵੇਂ ਕਿਸੇ ਦਸ਼ਾ ਵਿਚ ਹੋਵੇ, ਉਹ ਗੁਰਮੁਖ ਮਾਇਆ ਵਿਚ ਭੀ ਨਿਰਲੇਪ ਹੋ ਜੀਵਨ ਗੁਜ਼ਾਰਦਾ ਹੈ, ਇਸ ਪਰ ਮੈਂ ਬਾਣੀ ਤੋਂ ਪ੍ਰੇਰਨਾ ਲੈ ਕੇ ਚੰਦ ਪੰਗਤੀਆਂ ਵਿਚ ਚੰਦ ਉਦਾਹਰਣ ਅੰਕਤ ਕੀਤੇ ਹਨ, ਜਿਵੇਂ ਕਿ :

**ਜੈਸੇ ਏਕ ਸਮੈ ਦ੍ਰੁਮ ਸਫਲ ਸਪਤ੍ਰ ਪੁਨਿ,**
**ਏਕ ਸਮੈ ਫੂਲ ਫਲ ਪਤ੍ਰ ਗਿਰ ਜਾਤ ਹੈ ॥**

*ਅਰਥ :*

ਜਿਸ ਤਰ੍ਹਾਂ (ਅਸੀਂ ਵੇਖਦੇ ਹਾਂ ਕਿ) ਇਕ ਸਮਾਂ ਐਸਾ ਹੁੰਦਾ ਹੈ ਕਿ ਬਿਰਖ ਫਲਾਂ ਪੱਤਰਾਂ ਨਾਲ ਹਰਿਆ ਭਰਿਆ ਹੁੰਦਾ ਹੈ, ਤੇ ਮੁੜ ਇਕ ਐਸਾ ਸਮਾਂ (ਰੁੱਤ) ਆ ਜਾਂਦੀ ਹੈ (ਜਦ ਕਿ) ਫਲ ਪੱਤਰ ਝੜ ਜਾਇਆ ਕਰਦੇ ਹਨ।

**ਸਰਿਤਾ ਸਲਿਲ ਜੈਸੇ ਕਬਹੂੰ ਸਮਾਨ ਬਹੈ,**
**ਕਬਹੂੰ ਅਥਾਹ ਅਤਿ ਪ੍ਰਬਲ ਦਿਖਾਤ ਹੈ ॥**

*ਅਰਥ :*

(ਹੋਰ ਸੁਣੋ) ਜਿਸ ਤਰ੍ਹਾਂ ਨਦੀ ਦਾ ਜਲ ਕਦੀ ਤਾਂ ਇਕ ਸਮਾਨ (ਇਕ ਸਾਰ—ਨਿਸਤਰੰਗ ਦਸ਼ਾ ਵਿਚ) ਵੱਗਿਆ ਕਰਦਾ ਹੈ, ਤੇ ਕਦੀ ਅਸਗਾਹ ਭਾਰੇ ਹੜ੍ਹ ਦੇ ਰੂਪ ਵਿਚ ਦਿਖਾਈ ਦੇਣ ਲੱਗ ਪਿਆ ਕਰਦਾ ਹੈ।

**ਏਕ ਸਮੈ ਜੈਸੇ ਹੀਰਾ ਹੋਤ ਜੀਰਨਾਂਬਰ ਮੈ,**
**ਏਕ ਸਮੈ ਕੰਚਨ ਜੜੇ ਜਗਮਗਾਤ ਹੈ॥**

*ਅਰਥ :*

(ਐਸੇ ਹੀ) ਇਕ ਵੇਲੇ ਤਾਂ ਹੀਰਾ ਜਿਸ ਤਰ੍ਹਾਂ ਪੁਰਾਣੀ ਟਲੀ ਦੇ ਪੱਲੇ ਹੁੰਦਾ ਹੈ ਤੇ ਇਕ ਵੇਲੇ ਸੋਨੇ ਵਿਚ ਜੜਿਆ ਜਗਮਗ ਜਗਮਗ ਕਰਿਆ ਕਰਦਾ ਹੈ।

**ਤੈਸੇ ਗੁਰਸਿਖ ਰਾਜ ਕੁਆਰ ਜੋਗੀਸੁਰ ਹੈ,**
**ਮਾਇਆ-ਧਾਰੀ ਭਾਰੀ**
**ਜੋਗ ਜੁਗਤਿ ਜੁਗਾਤ ਹੈ॥੪੯੭॥**

*ਅਰਥ :*

ਤਿਸੀ ਪ੍ਰਕਾਰ ਹੀ ਗੁਰੂ ਕੇ ਸਿੱਖ ਚਾਹੇ 'ਰਾਜ ਕੁਆਰ'—ਰਾਜ ਕੁਮਾਰ (ਸ਼ਹਿਜ਼ਾਦੇ—ਰਾਜ-ਪੁੱਤ੍ਰ) ਹੋਣ ਤਦ ਭੀ ਜੋਗੀਆਂ ਦੇ ਜੋਗੀ ਹੁੰਦੇ ਹਨ, ਤੇ ਭਾਵੇਂ ਭਾਰੇ ਮਾਇਆ-ਧਾਰੀ (ਧੰਦਿਆਂ ਵਿਚ ਰੁੱਝੇ) ਹੋਣ, ਤਦ ਭੀ ਉਹ ਜੋਗ ਜੁਗਤੀ ਵਿਚ ਜੁੜੇ ਹੀ ਰਹਿੰਦੇ ਹਨ।੪੯੭।

***ਭਾਵਾਰਥ :*** ਉਨ੍ਹਾਂ ਦੀ ਮਾਨਸਕ ਉਡਾਣ ਅਜਿਹੀ ਬੁਲੰਦੀਆਂ 'ਤੇ ਜਾ ਸਥਿਰ ਹੋ ਗਈ ਹੈ, ਕਿ ਗੁਰਬਾਣੀ ਅਨੁਸਾਰ ਉਹ ਇਉਂ ਹੀ ਅਨੁਭਵ ਕਰਦੇ ਹਨ, ਜਿਵੇਂ ਕਿ :

ਜੌ ਰਾਜੁ ਦੇਹਿ ਤ ਕਵਨ ਬਡਾਈ॥
ਜੌ ਭੀਖ ਮੰਗਾਵਹਿ ਤ ਕਿਆ ਘਟਿ ਜਾਈ॥੧॥
ਤੂੰ ਹਰਿ ਭਜੁ ਮਨ ਮੇਰੇ ਪਦੁ ਨਿਰਬਾਨੁ॥
ਬਹੁਰਿ ਨ ਹੋਇ ਤੇਰਾ ਆਵਨ ਜਾਨੁ॥
*(ਗੂਜਰੀ ਨਾਮਦੇਵ ਜੀ, ਪੰਨਾ ੫੨੫)*

ਪ੍ਰ: ਭਾਈ ਸਾਹਿਬ ਜੀਉ ! ਹਰ ਮਨੁੱਖ-ਮਾਤ੍ਰ ਨੂੰ ਹਰ ਸਮੇਂ ਆਪਣੇ ਖਾਣ-ਪੀਣ ਤੇ ਬਸਤ੍ਰਾਂ ਦੇ ਪਹਿਨਣ ਦੀ ਹੀ ਚਿੰਤਾ ਬਣੀ ਰਹਿੰਦੀ ਹੈ ਅਤੇ ਇਸੇ ਦੀ ਪੂਰਤੀ ਲਈ ਹੀ ਦਿਨ ਰਾਤ ਗੁਜ਼ਰਦੇ ਜਾਂਦੇ ਹਨ, ਹੋਰ ਕੀਹ ਕਰਨਾ ਚਾਹੀਦਾ ਹੈ, ਇਸ ਬਾਰੇ ਤਾਂ ਕਿਸੇ ਨੂੰ ਕੋਈ ਸੂਝ-ਬੂਝ ਹੀ ਨਹੀਂ, ਕਿਉਂ ਜੀ ! ਦੱਸੋਗੇ ਕਿ ਹਰ ਮਨੁੱਖ ਦਾ ਪਰਮ ਪ੍ਰਯੋਜਨ ਭੀ ਕੋਈ ਹੋਰ ਹੈ, ਜਿਸ ਵੱਲੋਂ ਇਹ ਅਚੇਤ ਹੈ ?

ਉ: ਹੇ ਭਾਈਓ ! ਮੈਂ ਤਾਂ ਇਸ ਪੱਖ ਨੂੰ ਬਾਣੀ ਦੁਆਰੇ ਜਦੋਂ ਵੀਚਾਰਦਾ ਹਾਂ ਤਾਂ ਮੈਨੂੰ ਇਸ ਮਨੁੱਖ ਦੇ ਖਾਣ ਪੀਣ ਤੇ ਪਹਿਰਣ ਆਦਿ ਦੀ ਚਿੰਤਾ ਕਰਨੀ ਵਿਅਰਥ ਨਜ਼ਰ ਆਉਂਦੀ ਹੈ, ਕਿਉਂਕਿ ਸਤਿਗੁਰੂ ਨੇ ਇਸ ਦੀ ਚਿੰਤਾ ਕਰਨੀ ਨਿਰਾਰਥ ਦਰਸਾਈ ਹੈ, ਬਾਣੀ ਦਾ ਫ਼ੁਰਮਾਨ ਹੈ ਕਿ :

ਨਾਨਕ ਚਿੰਤਾ ਮਤਿ ਕਰਹੁ ਚਿੰਤਾ ਤਿਸਹੀ ਹੇਇ॥
ਜਲ ਮਹਿ ਜੰਤ ਉਪਾਇਅਨੁ ਤਿਨਾ ਭਿ ਰੋਜੀ ਦੇਇ॥
ਓਥੈ ਹਟੁ ਨ ਚਲਈ ਨਾ ਕੋ ਕਿਰਸ ਕਰੇਇ॥
ਸਉਦਾ ਮੂਲਿ ਨ ਹੋਵਈ ਨਾ ਕੋ ਲਏ ਨ ਦੇਇ॥
*(ਸਲੋਕ ਮ: ੨, ਪੰਨਾ ੯੫੫)*

ਨਾ ਕਰਿ ਚਿੰਤ ਚਿੰਤਾ ਹੈ ਕਰਤੇ॥
ਹਰਿ ਦੇਵੈ ਜਲਿ ਥਲਿ ਜੰਤਾ ਸਭਤੈ॥
ਅਚਿੰਤ ਦਾਨੁ ਦੇਇ ਪ੍ਰਭੁ ਮੇਰਾ
ਵਿਚਿ ਪਾਥਰ ਕੀਟ ਪਖਾਣੀ ਹੇ॥੬॥
*(ਮਾਰੂ ਮ: ੪, ਪੰਨਾ ੧੦੭੦)*

ਕਾਹੇ ਰੇ ਮਨ ਚਿਤਵਹਿ ਉਦਮੁ
ਜਾ ਆਹਰਿ ਹਰਿ ਜੀਉ ਪਰਿਆ॥
ਸੈਲ ਪਥਰ ਮਹਿ ਜੰਤ ਉਪਾਏ
ਤਾ ਕਾ ਰਿਜਕੁ ਆਗੈ ਕਰਿ ਧਰਿਆ॥੧॥
*(ਗੂਜਰੀ ਮ: ੫, ਪੰਨਾ ੧੦)*

ਇਸੇ ਤਰ੍ਹਾਂ ਸਾਨੂੰ ਹੋਰ ਭੀ ਬਾਣੀ ਵਿਚੋਂ ਬਹੁਤ ਉਦਾਹਰਣ ਮਿਲਦੇ ਹਨ ਕਿ ਹੇ ਮਨੁੱਖ ! ਤੂੰ ਖਾਣ ਪੀਣ ਤੇ ਪਹਿਨਣ ਦੀ ਚਿੰਤਾ ਮਤ ਕਰ ਕਿਉਂਕਿ ਗੁਰੂ ਫ਼ੁਰਮਾਨ ਹੈ ਕਿ ਪਹਿਲੋਂ ਜੀਵ ਦਾ ਰਿਜ਼ਕ ਭੇਜਿਆ ਹੈ, ਪਿਛੋਂ ਜੀਵ ਜੰਤ ਭੇਜੇ ਹਨ, ਇਸ ਲਈ ਮਨੁੱਖ ਦਾ ਜੋ ਪਰਮ ਪ੍ਰਯੋਜਨ ਸਾਧ ਸੰਗਤ ਦੁਆਰੇ ਸਿਮਰਨ ਕਰਨਾ ਹੈ, ਇਸੇ ਨੂੰ ਹੀ ਸਦਾ ਚੇਤੇ ਰੱਖਣਾ ਬਣਦਾ ਹੈ, ਇਸੇ ਭਾਵ ਨੂੰ ਮੈਂ ਬਾਣੀ ਤੋਂ ਪ੍ਰੇਰਨਾ ਲੈ ਕੇ ਚੰਦ ਸਤਰਾਂ ਉੱਕਰਨ ਦਾ ਯਤਨ ਕੀਤਾ ਹੈ, ਜਿਵੇਂ ਕਿ :

**ਅਸਨ ਬਸਨ ਸੰਗ ਲੀਨੇ ਅਉ ਬਚਨ ਕੀਨੇ,**
**ਜਨਮ ਲੈ ਸਾਧ ਸੰਗਿ ਸ੍ਰੀ ਗੁਰ ਅਰਾਧਿ ਹੈ॥**

*ਅਰਥ :*

(ਹੇ ਭਾਈਓ ! ਇਸ ਮਨੁੱਖ ਨੇ) ਭੋਜਨ ਬਸਤ੍ਰ (ਆਦਿ ਜੀਵਨ ਲਈ ਲੋੜੀਂਦੇ ਪਦਾਰਥ) ਨਾਲ ਲੈ ਕੇ ਹੀ ਜਨਮ ਲਿਆ ਹੈ, ਅਤੇ 'ਬਚਨ ਕੀਨੇ'—ਇਕਰਾਰ ਕੀਤਾ ਸੀ ਕਿ ਜੰਮ ਕੇ ਸਾਧ ਸੰਗਤ ਕਰਾਂਗਾ ਅਤੇ ਸ੍ਰੀ ਗੁਰੂ ਨੂੰ ਅਰਾਧਾਂਗਾ।

**ਈਹਾਂ ਆਏ ਦਾਤਾ ਬਿਸਰਾਏ ਦਾਸੀ ਲਪਟਾਏ,**
**ਪੰਚ ਦੂਤ ਭੂਤ ਭ੍ਰਮ ਭ੍ਰਮਤ ਅਸਾਧਿ ਹੈ॥**

*ਅਰਥ :*

ਪਰ ਜੀਵ ਨੇ ਏਥੇ ਆਣ ਕੇ (ਜੰਮਦੇ ਸਾਰ) ਦਾਤੇ (ਭਗਵੰਤ) ਨੂੰ ਭੁਲਾ ਦਿੱਤਾ, ਅਰੁ 'ਦਾਸੀ'—ਮਾਇਆ ਨਾਲ (ਮੋਹ ਮਾਇਆ ਦੇ ਪਦਾਰਥਾਂ ਵਿਚ) ਲੰਪਟ ਹੋ ਗਿਆ, ਤੇ ਭੂਤ ਸਮਾਨ ਅਸਾਧ (ਨਾ ਸਾਧੇ ਜਾਣ ਵਾਲੇ) ਪੰਜਾਂ ਦੁਸ਼ਟਾਂ ਦੇ ਭ੍ਰਮ (ਭਟਕਾਉਣ) ਨਾਲ 'ਭ੍ਰਮਤ'—ਭਟਕਣ ਲੱਗ ਪਿਆ ਹੈ।

**ਸਾਚੁ ਮਰਨੋ ਬਿਸਾਰ, ਜੀਵਨ ਮਿਥਿਆ ਸੰਸਾਰ,**
**ਸਮਝੈ ਨ ਜੀਤ ਹਾਰ ਸੁਪਨ ਸਮਾਧਿ ਹੈ ॥**

*ਅਰਥ :*

ਜੋ ਮਰਣਾ ਇਕ ਸੱਚੀ ਗੱਲ ਹੈ, ਓਸਨੂੰ ਭੁਲਾ ਕੇ 'ਮਿਥਿਆ'—ਭ੍ਰਮ ਮਾਤ੍ਰ ਸੰਸਾਰੀ ਜੀਵਨ ਨੂੰ (ਸੱਚ) ਮੰਨ ਲਿਆ ਤੇ ਸੁਪਨੇ ਵਿਚ 'ਸਮਾਧਿ'—ਮਗਨ ਰਹਿ (ਪਰਚ ਕੇ) ਜਿੱਤ ਹਾਰ ਨੂੰ ਸਮਝਿਆ ਹੀ ਨਾ।

**ਅਉਸਰ ਹੁਇ ਹੈ ਬਿਤੀਤ,**
**ਲੀਜੀਏ ਜਨੰਮ ਜੀਤ,**
**ਕੀਜੀਐ ਸਾਧ ਸੰਗਿ**
**ਪ੍ਰੀਤਿ ਅਗਮ ਅਗਾਧਿ ਹੈ ॥੪੯੮॥**

*ਅਰਥ :*

ਇਸ ਲਈ ਅਉਸਰ (ਸਮਾਂ) ਉਮਰ ਬੀਤੀ ਜਾ ਰਹੀ ਹੈ, ਜਨਮ ਨੂੰ ਜਿੱਤ ਲਵੋ (ਅਜਾਂਈ ਨ ਗੁਵਾਉ) ਅਰੁ ਅਗਮ ਅਗਾਧਿ (ਮਹਾਂ-ਗੰਭੀਰ ਸਰੂਪ) ਸਾਧ ਸੰਗਤ ਨਾਲ ਪ੍ਰੀਤੀ ਕਰੋ।੪੯੮।

*ਭਾਵਾਰਥ :*

ਬਾਰਹ ਬਰਸ ਬਾਲਪਨ ਬੀਤੇ
ਬੀਸ ਬਰਸ ਕਛੁ ਤਪੁ ਨ ਕੀਓ ॥
ਤੀਸ ਬਰਸ ਕਛੁ ਦੇਵ ਨ ਪੂਜਾ
ਫਿਰਿ ਪਛੁਤਾਨਾ ਬਿਰਧਿ ਭਇਓ ॥੧॥
ਮੇਰੀ ਮੇਰੀ ਕਰਤੇ ਜਨਮੁ ਗਇਓ ॥

*(ਆਸਾ ਕਬੀਰ ਜੀ, ਪੰਨਾ ੪੭੯)*

ਇਸ ਤਰ੍ਹਾਂ ਬਾਣੀ ਵਿਚ ਮਨੁੱਖ ਨੂੰ ਬਾਰ-ਬਾਰ ਚਿਤਾਵਨੀ ਕਰਾਈ ਹੈ ਕਿ ਹੇ ਭਾਈ! ਅਮੋਲਕ ਜਨਮ ਬ੍ਰਿਥਾ ਬਿਤੀਤ ਰਿਹਾ ਹੈ, ਇਸ ਲਈ ਸਾਧ ਸੰਗਤ ਦੁਆਰੇ ਇਸਨੂੰ ਸਫਲ ਕਰੋ, ਇਹ ਸਮਾਂ ਬਾਰ-ਬਾਰ ਨਹੀਂ ਮਿਲੇਗਾ।

**ਪ੍ਰ:** ਭਾਈ ਸਾਹਿਬ ਜੀਉ! ਮਨੁੱਖ ਦਾ ਜਨਮ ਤਾਂ ਗੁਰੂ ਦੀ ਚਰਨ ਸ਼ਰਨ ਵਿਚ ਆਉਣ ਨਾਲ ਸਫਲ ਹੁੰਦਾ ਹੈ, ਪਰ ਸਰੀਰ ਦੇ ਭਿੰਨ ਭਿੰਨ ਅੰਗਾਂ ਦੀ ਸਫਲਤਾ ਕਿਵੇਂ ਹੋ ਸਕਦੀ ਹੈ, ਇਸ ਸੰਬੰਧ ਵਿਚ ਭੀ ਕੁਝ ਆਪਣੇ ਵੀਚਾਰ ਦਿਓ ?

**ਉ:** ਹੇ ਭਾਈਓ! ਇਸ ਤੁਹਾਡੇ ਪ੍ਰਸ਼ਨ ਦੇ ਉੱਤਰ ਦੀ ਜਦੋਂ ਅਸੀਂ ਗੁਰੂ ਗ੍ਰੰਥ ਸਾਹਿਬ ਜੀ ਪਾਸੋਂ ਮੰਗ ਕਰੀਏ ਤਾਂ ਆਪ ਜੀ ਦਾ ਫ਼ੁਰਮਾਨ ਹੈ ਕਿ ਜੀਵ ਦੇ ਸਮੂੰਹ ਅੰਗ ਇਸ ਪ੍ਰਕਾਰ ਸਫਲ ਹੋ ਸਕਦੇ ਹਨ, ਜਿਵੇਂ ਕਿ :

ਪਾਵ ਸੁਹਾਵੇ ਜਾਂ ਤਉ ਧਿਰਿ ਜੁਲਦੇ
ਸੀਸੁ ਸੁਹਾਵਾ ਚਰਣੀ ॥
ਮੁਖੁ ਸੁਹਾਵਾ ਜਾਂ ਤਉ ਜਸੁ ਗਾਵੈ
ਜੀਉ ਪਇਆ ਤਉ ਸਰਣੀ ॥੨॥

*(ਮ: ੫, ਪੰਨਾ ੯੬੪)*

ਇਸ ਤਰ੍ਹਾਂ ਸਰੀਰ ਦੇ ਵਖੋ ਵਖ ਅੰਗਾਂ ਦੀ ਸਫਲਤਾ ਬਾਰੇ ਕਈ ਥਾਵਾਂ 'ਤੇ ਉਦਾਹਰਣ ਮਿਲਦੇ ਹਨ, ਜਿਨ੍ਹਾਂ ਤੋਂ ਪ੍ਰੇਰਨਾ ਲੈ ਕੇ ਮੈਂ ਚੰਦ ਪੰਗਤੀਆਂ ਉੱਕਰੀਆਂ ਹਨ, ਜਿਵੇਂ ਕਿ :

**ਸਫਲ ਜਨੰਮੁ ਗੁਰ ਚਰਨ ਸਰਨਿ ਲਿਵ,**
**ਸਫਲ ਦ੍ਰਿਸਟਿ ਗੁਰ ਦਰਸੁ ਅਲੋਈਐ ॥**

*ਅਰਥ :*

ਸਤਿਗੁਰਾਂ ਦੇ ਚਰਨਾਂ ਦੀ ਸ਼ਰਨ ਵਿਚ ਲਿਵ ਲਗਾਇਆਂ ਜਨਮ ਸਫਲਾ ਹੋ ਜਾਂਦਾ ਹੈ, ਤੇ ਸਤਿਗੁਰਾਂ ਦੇ ਦਰਸ਼ਨ ਡਿੱਠਿਆਂ ਦ੍ਰਿਸ਼ਟੀ ਸਫਲ ਹੋ ਜਾਂਦੀ ਹੈ।

**ਸਫਲ ਸੁਰਤਿ ਗੁਰ ਸਬਦ ਸੁਨਤ ਨਿਤ,**
**ਜਿਹਬਾ ਸਫਲ ਗੁਨਨਿਧਿ ਗੁਨ ਗੋਈਐ ॥**

*ਅਰਥ :*

ਸਤਿਗੁਰਾਂ ਦੇ ਸ਼ਬਦ ਨਿਤ ਹੀ ਸੁਣਨ ਨਾਲ 'ਸੁਰਤਿ'—ਕੰਨ ਸਫਲੇ ਹੋ ਜਾਂਦੇ ਹਨ ਤੇ ਗੁਣਾਂ ਦੇ ਭੰਡਾਰ (ਗੁਰੂ ਮਹਾਰਾਜ) ਦੇ ਗੁਨ 'ਗੋਈਐ'—ਗਾਇਨ ਕੀਤਿਆਂ ਰਸਨਾ ਸਫਲ ਹੋ ਜਾਂਦੀ ਹੈ।

**ਸਫਲ ਹਸਤ ਗੁਰ ਚਰਨ ਪੂਜਾ ਪ੍ਰਨਾਮ,**
**ਸਫਲ ਚਰਨ ਪਰਦਛਨਾ ਕੋ ਧੋਈਐ ॥**

**ਅਰਥ :**

ਗੁਰੂ ਮਹਾਰਾਜ ਦੇ ਚਰਨਾਂ ਦੀ ਪੂਜਾ ਕੀਤਿਆਂ ਵਾ ਪ੍ਰਨਾਮ (ਹੱਥ ਛੋਹਨ ਪੂਰਬਕ ਨਮਸਕਾਰ) ਕਰਦਿਆਂ ਹੱਥ ਸਫਲੇ ਹੋ ਜਾਂਦੇ ਹਨ, ਤੇ ਪੈਰਾਂ ਨੂੰ ਗੁਰੂ ਮਹਾਰਾਜ ਦੀ ਪ੍ਰਦੱਖਣਾ ਵਿਖੇ 'ਪੋਈਐ'—ਪਰਵਿਰਤ ਕਰੀਏ (ਪ੍ਰਚਾਈਏ) ਤਾਂ ਪੈਰ ਸਫਲੇ ਹੋ ਜਾਂਦੇ ਹਨ।

**ਸੰਗਮ ਸਫਲ ਸਾਧ ਸੰਗਤਿ ਸਹਜ ਘਰਿ,**
**ਹਿਰਦਾ ਸਫਲ ਗੁਰਮਤਿ ਕੈ ਸਮੋਈਐ ॥੪੯੯॥**

**ਅਰਥ :**

ਸਾਧ ਸੰਗਤ ਵਿਚ ਸਹਿਜੇ ਘਰ ਪਾਇਆਂ (ਵੱਸਿਆਂ) ਭਾਵ ਸਾਧ ਸੰਗਤ ਦਾ ਸੁਤੇ ਹੀ ਸੁਭਾਵ ਪੈ ਗਿਆਂ ਸੰਗ ਸਾਥ (ਦਾ ਸਮਾਗਮ) ਸਫਲਾ ਹੋ ਜਾਂਦਾ ਹੈ, ਤੇ ਜੇਕਰ ਗੁਰਮਤ ਅੰਦਰ ਸਮਾਂ ਟੱਪੇ ਤਾਂ ਹਿਰਦਾ ਸਫਲ ਹੋ ਜਾਂਦਾ ਹੈ।੪੯੯।

***ਭਾਵਾਰਥ :*** ਸਰੀਰ ਕਰਕੇ ਸਾਧ ਸੰਗਤ ਵਿਚ ਆਉਣ ਦਾ ਧਾਰਨੀ ਹੋਣ ਦਾ ਸਦਕਾ, ਮਨੁੱਖ ਦੇ ਸਾਰੇ ਸਰੀਰਕ ਅੰਗ ਸਫਲ ਹੋ ਜਾਂਦੇ ਹਨ, ਇਸ ਲਈ ਹਰ ਮਨੁੱਖ-ਮਾਤ੍ਰ ਲਈ ਹਰ ਰੋਜ਼ ਸੰਗਤ ਵਿਚ ਆਉਣ ਦਾ ਨਿਯਮੀ ਹੋ ਜਾਣਾ ਚਾਹੀਦਾ ਹੈ।

**ਪ੍ਰ:** ਭਾਈ ਸਾਹਿਬ ਜੀਉ ! ਇਸ ਮਨੁੱਖ ਜਾਮੇ ਨੂੰ ਸਫਲ ਕਰਨ ਦਾ ਉੱਤਮ ਸਾਧਨ ਆਪ ਜੀ ਕਿਹੜਾ ਅਨੁਭਵ ਕਰਦੇ ਹੋ, ਜਾਣਕਾਰੀ ਦਿਓ ?

**ਉ:** ਹੇ ਭਾਈਓ ! ਇਸ ਬਾਰੇ ਗੁਰੂ ਗ੍ਰੰਥ ਸਾਹਿਬ ਦਾ ਫ਼ੁਰਮਾਨ ਹੈ, ਜਿਵੇਂ ਕਿ :

ਗੁਰ ਸੇਵਾ ਤੇ ਭਗਤਿ ਕਮਾਈ ॥
ਤਬ ਇਹ ਮਾਨਸ ਦੇਹੀ ਪਾਈ ॥
ਇਸ ਦੇਹੀ ਕਉ ਸਿਮਰਹਿ ਦੇਵ ॥
ਸੋ ਦੇਹੀ ਭਜੁ ਹਰਿ ਕੀ ਸੇਵ ॥੧॥
ਭਜਹੁ ਗੋੁਬਿੰਦ ਭੂਲਿ ਮਤ ਜਾਹੁ ॥
ਮਾਨਸ ਜਨਮ ਕਾ ਏਹੀ ਲਾਹੁ ॥

*(ਭੈਰਉ, ਕਬੀਰ ਜੀ, ਪੰਨਾ ੧੧੫੯)*

ਭਾਵ ਹੈ, ਕਿ ਜਿਨ੍ਹਾਂ ਨੇ ਮਨੁੱਖ-ਦੇਹ ਪਾ ਕੇ, ਗੁਰੂ ਦੀ ਸੇਵਾ ਕੀਤੀ ਅਤੇ ਭਗਤੀ ਦੀ ਕਮਾਈ ਕੀਤੀ ਹੈ, ਤਬ ਹੀ ਉਨ੍ਹਾਂ ਦੀ ਮਾਨਸ ਦੇਹੀ ਪਾਈ ਹੋਈ ਸਫਲ ਮੰਨੀ ਜਾਵੇਗੀ। ਇਸ ਲਈ ਗੋਬਿੰਦ ਦਾ ਭਜਨ ਕਰੋ, ਮਾਨਸ ਦੇਹੀ ਦੇ ਧਾਰਨ ਕਰਨ ਦਾ ਭੀ ਇਹੀ ਸਹੀ ਰੂਪ ਵਿਚ ਲਾਹਾ ਹੈ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਹ ਚੰਦ ਸਤਰਾਂ ਉੱਕਰੀਆਂ ਹਨ, ਜਿਵੇਂ ਕਿ :

**ਕਤ ਪੁਨਿ ਮਾਨਸ ਜਨਮੁ ਕਤ ਸਾਧ ਸੰਗ,**
**ਨਿਸਦਿਨ ਕੀਰਤਨ ਸਮੈ ਚਲਿ ਜਾਈਐ ॥**

**ਅਰਥ :**

(ਹੇ ਭਾਈ !) ਕਦ ਫਿਰ ਮਨੁੱਖ ਜਨਮ ਮਿਲਣਾ ਹੈ, ਤੇ ਕਦ (ਐਸਾ ਸਮਾਂ) ਸਾਧ ਸੰਗਤ ਦਾ ਪ੍ਰਾਪਤ ਹੋਣਾ ਹੈ, ਤਾਂ ਤੇ ਰਾਤ ਦਿਨ ਕੀਰਤਨ ਦੇ ਸਮੇਂ, ਪੁੱਜ ਕੇ ਭੀ ਜਾਣਾ ਚਾਹੀਦਾ ਹੈ, (ਭਾਵ ਘੌਲ ਨਹੀਂ ਹੋਣੀ ਚਾਹੀਦੀ)।

**ਕਤ ਪੁਨਿ ਦ੍ਰਿਸਟਿ ਦਰਸ ਹੁਇ ਪਰਸਪਰ,**
**ਭਾਵਨੀ ਭਗਤਿ ਭਾਇ ਸੇਵਾ ਲਿਵ ਲਾਈਐ ॥**

**ਅਰਥ :**

(ਅਤੇ) ਕਦੋਂ ਫਿਰ 'ਪਰਸਪਰ'—ਆਪੋ ਵਿਚ ਨਿਗ੍ਹਾ ਮਿਲਦੇ ਦਰਸ਼ਨ (ਦਾ ਮੇਲ ਹੋਊ) ਭਾਵ—ਸਤਿਗੁਰਾਂ ਨੂੰ ਦਰਸ਼ਨ ਦੇਣ ਦਾ, ਤੇ ਅਸਾਂ ਨੂੰ ਦਰਸ਼ਨ ਕਰਨ ਦਾ ਅਉਸਰ ਪ੍ਰਾਪਤ ਕਦ ਹੋਣਾ ਹੈ ? ਤਾਂ ਤੇ ਭਗਤੀ-ਭਾਵ ਵਾਲੀ ਭੌਣੀ (ਸ਼ਰਧਾ) ਨਾਲ ਸੇਵਾ ਵਿਚ ਲਿਵ ਲਗਾਈਏ (ਅਰਥਾਤ ਸੇਵਾ ਵਿਚ ਪਰਚੀਏ)।

**ਕਤ ਪੁਨਿ ਰਾਗ ਨਾਦ ਬਾਦ ਸੰਗੀਤ ਗੀਤਿ,**
**. ਸ੍ਰੀ ਗੁਰ ਸਬਦ ਧੁਨਿ ਸੁਨਿ ਪੁਨਿ ਗਾਈਐ ॥**

**ਅਰਥ :**

ਤੇ ਕਦੋਂ ਫੇਰ 'ਬਾਦ'—ਸਾਜ ਬਾਜ ਦੁਆਰੇ ਰਾਗਾਂ ਦੀ ਸੁਰ ਵਿਚ, ਸੰਗੀਤ (ਗਾਇਨ ਵਿਦਿਆ) ਦੀ ਗੀਤੀ (ਚਾਲ) ਅਨੁਸਾਰ ਸੁਭਾਇਮਾਨ ਗੁਰੂ ਸ਼ਬਦਾਂ ਦੀ ਧੁਨ ਨੂੰ ਸੁਣਾਂ ਤੇ ਨਾਲ ਹੀ ਗਾਵਾਂਗੇ।

**ਕਤ ਪੁਨਿ ਕਰਿ ਕਿਰਤਾਸ ਲੇਖ ਮਸੁਵਾਨੀ,**
**ਸ੍ਰੀ ਗੁਰ ਸਬਦ ਲਿਖਿ**
**ਨਿਜ ਪਦੁ ਪਾਈਐ ॥੫੦੦॥**

**ਅਰਥ :**

(ਫਿਰ) ਮੁੜ ਕਦੋਂ 'ਕਿਰਤਾਸ'—ਕਾਗ਼ਜ਼ (ਰਿਦੇ ਨੂੰ) ਬਣਾ ਕੇ (ਤਿਆਰ ਕਰਕੇ) ਮਸੁਵਾਨੀ ਸਿਆਹੀ ਨਾਲ ਸ੍ਰੀ ਗੁਰੂ ਮਹਾਰਾਜ ਦੇ ਸ਼ਬਦ (ਗੁਰ-ਮੰਤਰ) ਨੂੰ ਆਪੇ ਦੁਆਰੇ ਲਿਖ ਕੇ ਆਤਮ-ਪਦ ਪਾਉਣਾ ਹੋਵੇਗਾ।੫੦੦।

ਪ੍ਰ: ਭਾਈ ਸਾਹਿਬ ਜੀਉ! ਆਪ ਜੀ ਨੂੰ ਤਾਂ ਗੁਰੂ ਦੀ ਹਜ਼ੂਰੀ ਵਿਚ ਰਹਿੰਦਿਆਂ ਗੁਰੂ ਦੀ ਪਵਿੱਤ੍ਰ ਸਾਧ ਸੰਗਤ ਵਿਚ ਜੀਵਨ ਦਾ ਬਹੁਤ ਸਮਾਂ ਗੁਜ਼ਾਰਨ ਦਾ ਸੁਭਾਗ ਪ੍ਰਾਪਤ ਹੋਇਆ ਹੈ, ਪਰ ਦੱਸੋਗੇ ਕਿ ਤੁਸੀਂ ਆਪਣੇ ਅੰਤਰ-ਆਤਮੇ ਵਿਚ ਕਿਤਨਾ ਕੁ ਲਾਭ ਪ੍ਰਾਪਤ ਹੋਇਆ ਅਨੁਭਵ ਕਰਦੇ ਹੋ, ਤਾਕਿ ਸਾਨੂੰ ਭੀ ਕੁਝ ਸੇਧ ਮਿਲ ਸਕੇ ?

ਉ: ਹੇ ਭਾਈਓ! ਮੈਨੂੰ ਤਾਂ ਜੋ ਗੁਰੂ ਜੀ ਦੀ ਹਜ਼ੂਰੀ ਵਿਚ ਰਹਿੰਦਿਆਂ ਅੰਤਰ-ਆਤਮੇ ਲਾਭ ਪ੍ਰਾਪਤ ਹੋਇਆ ਹੈ, ਉਸਨੂੰ ਮੈਂ ਸਹੀ ਰੂਪ ਵਿਚ ਬਿਆਨ ਤਾਂ ਨਹੀਂ ਕਰ ਸਕਦਾ, ਕੇਵਲ ਗੁੰਗੇ ਦੀ ਮਠਿਆਈ ਵਾਂਗ ਅਨੁਭਵ ਹੀ ਕਰ ਸਕਦਾ ਹਾਂ, ਪਰ ਬਾਣੀ ਤੋਂ ਪ੍ਰੇਰਨਾ ਲੈ ਕੇ ਕੁਝ ਕੁ ਮੈਂ ਉਦਾਹਰਣ ਅੰਕਤ ਕੀਤੇ ਹਨ, ਜਿਵੇਂ ਕਿ :

**ਜੈਸੇ ਤਉ ਪਲਾਸ ਪਤ੍ਰ ਨਾਗਬੇਲ ਮੇਲ ਭਏ,**
**ਪਹੁਚਤ ਕਰਿ ਨਰਪਤਿ ਜਗ ਜਾਨੀਐ ॥**

*ਅਰਥ :*

(ਜਿਸ ਤਰ੍ਹਾਂ ਅਸੀਂ ਪ੍ਰਤੱਖ ਵੇਖਦੇ ਹਾਂ ਕਿ) 'ਨਾਗਬੇਲ'—ਪਾਨ ਜਦ 'ਪਲਾਸ ਪਤ੍ਰ'—ਛਿਛਰੇ ਦੇ ਪਤ੍ਰ ਦਾ ਮੇਲ ਪਾ ਲਵੇ ਤਾਂ ਰਾਜੇ ਦੇ ਹੱਥਾਂ ਵਿਚ ਜਾ ਪਹੁੰਚਦਾ ਹੈ, (ਇਹ ਗੱਲ) ਸਾਰਾ ਜਹਾਨ ਹੀ ਜਾਣਦਾ ਹੈ।

**ਜੈਸੇ ਤਉ ਕੁਚੀਲ ਨੀਲ ਬਰਨੁ ਬਰਨ ਬਿਖੈ,**
**ਹੀਰ ਚੀਰ ਸੰਗਿ ਨਿਰਦੋਖ ਉਨਮਾਨੀਐ ॥**

*ਅਰਥ :*

ਫੇਰ ਜਿਸ ਤਰ੍ਹਾਂ 'ਬਰਨ ਬਿਖੈ ਨੀਲ ਬਰਨੁ ਕੁਚੀਲ'—ਰੰਗਾਂ ਵਿਚੋਂ ਰੰਗ ਨੀਲ ਰੰਗ ਮੈਲਾ (ਅਪਵਿੱਤ੍ਰ) ਮੰਨਿਆ ਹੈ, ਪਰ (ਐਸਾ ਰੰਗ ਦਾਰ) 'ਚੀਰ'—ਕੱਪੜਾ ਹੀਰੇ ਦੀ ਸੰਗਤ ਕਰਕੇ (ਹੀਰਾ ਉਸ ਵਿਚ ਬੰਨ੍ਹ ਲਿਆ ਜਾਵੇ ਤਾਂ) 'ਨਿਰਦੋਖ'—ਸ਼ੁੱਧ ਸਮਝੀਦਾ ਹੈ।

**ਸਾਲਗ੍ਰਾਮ ਸੇਵਾ ਸਮੈ ਮਹਾ ਅਪਵਿਤ੍ਰ ਸੰਖ,**
**ਪਰਮ ਪਵਿਤ੍ਰ ਜਗ ਭੋਗ ਬਿਖੈ ਆਨੀਐ ॥**

*ਅਰਥ :*

(ਜਿਸ ਤਰ੍ਹਾਂ) ਸੰਖ ਮਹਾਂ ਅਪਵਿੱਤ੍ਰ ਹੁੰਦਾ ਹੈ (ਕਿਉਂਕਿ ਇਹ ਕੀੜੇ ਦਾ ਘਰ, ਅਰੁ ਸੱਖਣਾ ਰਹਿਣਹਾਰਾ, ਤੇ ਰੋਣੀ ਅਵਾਜ਼ ਕੱਢਣਹਾਰਾ ਹੈ) ਪਰ ਠਾਕਰ ਪੂਜਾ ਸਮੇਂ ਪਰਮ ਪਵਿੱਤਰ ਮੰਨਿਆ ਹੈ, (ਕਿਉਂਕਿ ਯੱਗ ਪੂਜਾ ਆਦਿ ਸਮੇਂ ਅਧਿਕਾਰੀਆਂ ਨੂੰ ਸੱਦਣ ਵਾ ਯੱਗ ਪੂਜਾ ਆਦਿ ਦੀ ਨਿਰਬਿਘਨ ਸਮਾਪਤੀ ਦਾ ਸੰਦੇਸ਼ ਦਿੰਦਾ ਹੈ) ਇਸੇ ਕਰਕੇ ਹੀ 'ਜਗ ਭੋਗ'—ਬ੍ਰਹਮ-ਭੋਜ ਆਦਿਕਾਂ ਸਮੇਂ ਭੀ, ਇਸਨੂੰ 'ਆਨੀਐ' ਲਿਆਂਦਾ (ਵਜਾਇਆ) ਜਾਂਦਾ ਹੈ।

**ਤੈਸੇ ਮਮ ਕਾਗ ਸਾਧ ਸੰਗਤਿ ਮਰਾਲ ਮਾਲ,**
**ਮਾਰ ਨ ਉਠਾਵਤ**
**ਗਾਵਤ ਗੁਰ-ਬਾਨੀਐ ॥੫੦੧॥**

*ਅਰਥ :*

ਤਿਸੇ ਪ੍ਰਕਾਰ ਹੀ ਮੈਂ ਕਾਂ (ਸਮਾਨ ਕੁਰੁਖਾ ਬੋਲਣਹਾਰਾ ਤੇ ਦੋਖ ਤੱਕਣ ਵਾਲਾ ਹਾਂ) ਪਰ 'ਮਰਾਲ ਸਭਾ'—ਹੰਸ ਸਰੂਪ ਸਿੱਖਾਂ ਦੀ ਸਭਾ ਵਿਚ ਬੈਠ ਗਿਆ ਹਾਂ, ਮੈਨੂੰ ਮਾਰ ਕੇ (ਇਸ ਵਾਸਤੇ) ਨਹੀਂ ਉਠਾਂਦੇ, ਕਿ ਮੈਂ ਗੁਰਬਾਣੀ ਗਾਵਿਆ (ਉਚਾਰਿਆ) ਕਰਦਾ ਹਾਂ। (ਭਾਵ ਹੋਰ ਮੇਰੇ ਵਿਚ ਕੋਈ ਭੀ ਗੁਣ ਨਹੀਂ ਹੈ)।੫੦੧।

ਪ੍ਰ: ਭਾਈ ਸਾਹਿਬ ਜੀਉ! ਅਸੀਂ ਤਾਂ ਜਦ ਕਦੀ ਗੁਰੂ ਦੀ ਸੰਗਤ ਕਰਨ ਵਲੋਂ ਵਿਛੜ ਜਾਂਦੇ ਹਾਂ, ਤਦੋਂ ਹੀ ਗੁਰੂ ਦੇ ਸੰਜੋਗ ਦੀ ਕਦਰ ਵਿਜੋਗ ਵਿਚ ਅਨੁਭਵ ਹੁੰਦੀ ਹੈ, ਪਰ ਆਪ ਜੀ ਗੁਰੂ ਦੇ ਵਿਜੋਗ ਦੀ ਦਸ਼ਾ ਨੂੰ ਕਿਵੇਂ ਅਨੁਭਵ ਕਰਦੇ ਹੋ, ਜਾਣਕਾਰੀ ਦਿਓ ?

ਉ: ਹੇ ਭਾਈਓ! ਅਸਲ ਵਿਚ ਗੁਰੂ ਦੇ ਵਿਯੋਗ ਦਾ ਅਨੁਭਵ ਗੁਰੂ ਦਾ ਵਿਜੋਗੀ ਹੀ ਅਨੁਭਵ ਕਰ ਸਕਦਾ ਹੈ, ਇਸਨੂੰ ਬਿਆਨਿਆ ਨਹੀਂ ਜਾ ਸਕਦਾ, ਪਰ ਇਸ ਗੁਰੂ ਵਿਛੋੜੇ ਦੀ ਰੂਪ-ਰੇਖਾ ਨੂੰ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਖ਼ੁਦ ਬਾਣੀ ਵਿਚ ਦਰਸਾਇਆ ਹੈ, ਜਿਵੇਂ ਕਿ :

ਮੇਰਾ ਮਨੁ ਲੋਚੈ ਗੁਰ ਦਰਸਨ ਤਾਈ ॥
ਬਿਲਪ ਕਰੇ ਚਾਤ੍ਰਿਕ ਕੀ ਨਿਆਈ ॥
ਤ੍ਰਿਖਾ ਨ ਉਤਰੈ ਸਾਂਤਿ ਨ ਆਵੈ ॥
ਬਿਨੁ ਦਰਸਨ ਸੰਤ ਪਿਆਰੇ ਜੀਉ ॥੧॥
ਹਉ ਘੋਲੀ ਜੀਉ ਘੋਲਿ ਘੁਮਾਈ
ਗੁਰ ਦਰਸਨ ਸੰਤ ਪਿਆਰੇ ਜੀਉ ॥੧॥ ਰਹਾਉ ॥
ਤੇਰਾ ਮੁਖੁ ਸੁਹਾਵਾ ਜੀਉ ਸਹਜ ਧੁਨਿ ਬਾਣੀ ॥
ਚਿਰੁ ਹੋਆ ਦੇਖੇ ਸਾਰਿੰਗਪਾਣੀ ॥
ਧੰਨੁ ਸੁ ਦੇਸੁ ਜਹਾ ਤੂੰ ਵਸਿਆ
ਮੇਰੇ ਸਜਣ ਮੀਤ ਮੁਰਾਰੇ ਜੀਉ ॥੨॥
ਹਉ ਘੋਲੀ ਹਉ ਘੋਲਿ ਘੁਮਾਈ
ਗੁਰ ਸਜਣ ਮੀਤ ਮੁਰਾਰੇ ਜੀਉ ॥ ਰਹਾਉ ॥

ਇਕ ਘੜੀ ਨ ਮਿਲਤੇ ਤਾ ਕਲਿਜੁਗੁ ਹੋਤਾ॥
ਹੁਣਿ ਕਦਿ ਮਿਲੀਐ ਪ੍ਰਿਅ ਤੁਧੁ ਭਗਵੰਤਾ॥
ਮੋਹਿ ਰੈਣਿ ਨ ਵਿਹਾਵੈ ਨੀਦ ਨ ਆਵੈ
ਬਿਨੁ ਦੇਖੇ ਗੁਰ ਦਰਬਾਰੇ ਜੀਉ॥੩॥
ਹਉ ਘੋਲੀ ਜੀਉ ਘੋਲਿ ਘੁਮਾਈ
ਤਿਸੁ ਸਚੇ ਗੁਰ ਦਰਬਾਰੇ ਜੀਉ॥੧॥ ਰਹਾਉ॥

*(ਮਾਝ ਮ: ੫, ਪੰਨਾ ੯੬)*

ਇਕ ਘੜੀ ਦਿਨਸੁ ਮੋਕਉ ਬਹੁਤੁ ਦਿਹਾਰੇ॥
ਮਨੁ ਨ ਰਹੈ ਕੈਸੇ ਮਿਲਉ ਪਿਆਰੇ॥੧॥
ਇਕੁ ਪਲੁ ਦਿਨਸੁ ਮੋਕਉ ਕਬਹੁ ਨ ਬਿਹਾਵੈ॥
ਦਰਸਨ ਕੀ ਮਨਿ ਆਸ ਘਨੇਰੀ
ਕੋਈ ਐਸਾ ਸੰਤੁ ਮੋਕਉ ਪਿਰਹਿ ਮਿਲਾਵੈ॥੧॥ ਰਹਾਉ॥
ਚਾਰਿ ਪਹਰ ਚਹੁ ਜੁਗਹ ਸਮਾਨੇ॥
ਰੈਣਿ ਭਈ ਤਬ ਅੰਤੁ ਨ ਜਾਨੇ॥੨॥
ਪੰਚ ਦੂਤ ਮਿਲਿ ਪਿਰਹੁ ਵਿਛੋੜੀ॥
ਭ੍ਰਮਿ ਭ੍ਰਮਿ ਰੋਵੈ ਹਾਥ ਪਛੋੜੀ॥੩॥
ਜਨ ਨਾਨਕ ਕਉ ਹਰਿ ਦਰਸੁ ਦਿਖਾਇਆ॥
ਆਤਮੁ ਚੀਨਿ੍ ਪਰਮ ਸੁਖੁ ਪਾਇਆ॥੪॥੧੫॥

*(ਆਸਾ ਮ: ੫, ਪੰਨਾ ੩੭੪)*

ਇਸੇ ਪ੍ਰਕਾਰ ਗੁਰੂ ਦੇ ਦਰਸ਼ਨਾਂ ਦੇ ਵਿਯੋਗ ਬਾਰੇ ਬਾਣੀ ਵਿਚ ਹੋਰ ਭੀ ਬਹੁਤ ਉਦਾਹਰਣ ਮਿਲਦੇ ਹਨ, ਕਿ ਗੁਰੂ ਦੇ ਦਰਸ਼ਨਾਂ ਦੇ ਵਿਜੋਗੀ ਦੇ ਅੰਤਰ-ਆਤਮੇ ਗੁਰੂ ਦੇ ਮਿਲਾਪ ਦੀ ਕਿਤਨੀ ਕੁ ਤੀਬਰ ਖਿੱਚ ਹੈ, ਇਸੇ ਭਾਵ ਨੂੰ ਪ੍ਰਗਟਾਉਣ ਲਈ ਮੈਂ ਚੰਦ ਸਤਰਾਂ ਵਿਚ ਚੰਦ ਉਦਾਹਰਣ ਉਲੀਕੇ ਹਨ:

**ਜੈਸੇ ਜਲ ਮਧਿ ਮੀਨ ਮਹਿਮਾ ਨ ਜਾਨੈ ਪੁਨਿ,**
**ਜਲ ਬਿਨੁ ਤਲਫ ਤਲਫ ਮਰਿ ਜਾਤ ਹੈ॥**

*ਅਰਥ :*

ਜਿਸ ਤਰ੍ਹਾਂ ਜਲ ਅੰਦਰ ਹੁੰਦਿਆਂ ਤਾਂ ਮੱਛੀ (ਉਸਦੀ ਵਧੇਰੇ) ਮਹਿਮਾ (ਕਦਰ) ਨਹੀਂ ਜਾਣਿਆਂ ਕਰਦੀ (ਬੇਧਿਆਨੀ ਇਧਰ ਉਧਰ ਕਲੋਲ ਕਰਦੀ ਫਿਰਿਆ ਕਰਦੀ) ਹੈ, ਪਰ ਜਲ ਤੋਂ ਬਿਨਾਂ (ਵੱਖਰੀ) ਹੋਈ ਨਹੀਂ, ਕਿ ਤੜਫ ਤੜਫ ਮਰ ਜਾਂਦੀ ਹੈ।

**ਜੈਸੇ ਬਨ ਬਸਤ ਮਹਾਤਮੈ ਨ ਜਾਨੈ ਪੁਨਿ,**
**ਪਰ-ਬਸ ਭਏ ਖਗ ਮ੍ਰਿਗ ਅਕੁਲਾਤ ਹੈ॥**

*ਅਰਥ :*

ਜਿਸ ਤਰ੍ਹਾਂ 'ਖਗ ਮ੍ਰਿਗ'—ਪੰਛੀ ਅਰੁ ਪਸ਼ੂ ਬਨ ਅੰਦਰ ਵੱਸਦਾ, (ਬਨ ਦੇ) ਮਹ਼ਾਤਮ (ਪ੍ਰਭਾਵ) ਨੂੰ ਨਹੀਂ ਜਾਣਿਆ ਕਰਦਾ, ਪ੍ਰੰਤੂ (ਸ਼ਿਕਾਰੀ ਦ੍ਵਾਰੇ ਫੜੇ ਜਾਣ ਤੋਂ) ਪਰ ਅਧੀਨ ਹੁੰਦੇ ਸਾਰ ਹੀ, ਫੇਰ ਤਾਂ ਵਿਆਕੁਲ ਹੋਇਆ (ਚੀਕਾਂ ਮਾਰਿਆ) ਕਰਦਾ ਹੈ।

**ਜੈਸੇ ਪ੍ਰਿਅ ਸੰਗਮ ਕੈ ਸੁਖਹਿ ਨ ਜਾਨੈ ਤ੍ਰਿਆ,**
**ਬਿਛੁਰਤ ਬਿਰਹ ਬ੍ਰਿਥਾ ਕੈ ਬਿਲਲਾਤ ਹੈ॥**

*ਅਰਥ :*

ਜਿਸ ਤਰ੍ਹਾਂ ਪਿਆਰੇ ਪਤੀ ਦੇ ਸੰਜੋਗ (ਮੇਲ) ਦੇ ਸੁਖ (ਦੀ ਕਦਰ) ਇਸਤ੍ਰੀ ਨਹੀਂ ਜਾਣਿਆ ਕਰਦੀ—ਭਾਵ, ਮਾਲਕ ਦੇ ਸਾਹਮਣੇ ਗੁਮਾਨ ਕਰ ਕਰ ਦਿਖਾਇਆ ਕਰਦੀ ਹੈ, ਪਰ ਜਦੋਂ (ਉਸਦੇ ਵਾਂਢੇ ਆਦਿ ਜਾਣ ਕਾਰਨ) ਵਿਛੜਿਆ ਕਰਦੀ ਹੈ, ਤਾਂ ਵਿਛੋੜੇ ਦੀ ਪੀੜਾ ਕਰਕੇ ਪਈ ਵਿਰਲਾਪ ਕਰਦੀ (ਕੀਰਣੇ ਪਾਇਆ ਕਰਦੀ) ਹੈ।

**ਤੈਸੇ ਗੁਰ ਚਰਨ ਸਰਨਿ ਆਤਮਾ ਅਚੇਤ,**
**ਅੰਤਰੁ ਪਰਤ ਸਿਮਰਤ ਪਛੁਤਾਤ ਹੈ॥੫੦੨॥**

*ਅਰਥ :*

ਤਿਸੀ ਪ੍ਰਕਾਰ ਸਤਿਗੁਰੂ ਦੇ ਚਰਨ ਕਮਲਾਂ ਦੀ ਸ਼ਰਨ ਹੁੰਦਿਆਂ ਅਰਥਾਤ, ਸਤਿਗੁਰੂ ਦੀ ਸਮੀਪਤਾ ਹੁੰਦਿਆਂ ਤਾਂ 'ਆਤਮਾ'—(ਮਨ ਅੰਦਰੋਂ) 'ਅਚੇਤ'—ਬੇਪ੍ਵਾਹ ਹੋਇਆ ਫਿਰਦਾ ਹੈ, ਪਰ ਜਿਸ ਵੇਲੇ (ਉਨ੍ਹਾਂ ਦੇ ਰਮ ਗਿਆਂ) 'ਅੰਤਰਾ'—ਵਿਥਾਂ ਆਉਣ ਪੈਂਦੀਆਂ ਹਨ, ਤਾਂ ਉਸ ਹਜ਼ੂਰੀ ਵਾਲੇ ਸਮਿਆਂ ਨੂੰ ਯਾਦ ਕਰ ਕਰਕੇ ਪਏ ਪਛਤਾਈਦਾ ਹੈ।੫੦੨।

***ਭਾਵਾਰਥ :*** ਭਾਈ ਸਾਹਿਬ ਖ਼ੁਦ ਬਿਰਹੇ ਕਾਰਣ ਬਿਹਬਲ ਹੋਏ ਪਛਤਾਵਾ ਕਰ ਰਹੇ ਹਨ, ਤੇ ਇਹੋ ਪਛੁਤਾਵਾ ਅਰੁ ਹਾਵੇ (ਹੌਕੇ) ਹੁਣ ਮਾਨੋਂ ਸੰਜੋਗ ਦੇ ਅਗਾਊਂ ਬਾਨ੍ਹਣੂੰ ਬੱਝੀ ਜਾ ਰਹੇ ਹਨ। ਕਿਉਂਕਿ ਐਸੀ ਦਸ਼ਾ ਅਵਸ਼ਯ ਪਿਆਰੇ ਦੇ ਦਿਲ ਵਿਚ ਖਿੱਚ ਉਤਪੰਨ ਕਰਕੇ ਪ੍ਰੇਮੀ ਨੂੰ ਸਮੀਪੀ ਬਣਾਨ ਦਾ ਯਾ ਆਪ ਪ੍ਰੀਤਮ ਦੇ ਪ੍ਰੇਮੀ ਦਾ ਸਮੀਪੀ ਹੋਣ ਲਈ ਮਜਬੂਰ ਕਰਿਆ ਕਰਦੀ ਹੈ।

**ਪ੍ਰ:** ਭਾਈ ਸਾਹਿਬ ਜੀਉ ! ਅਸੀਂ ਤਾਂ ਮਾਇਕੀ ਧੰਧਿਆਂ ਦੀ ਉਲਝਣਾ ਵਿਚ ਐਸੇ ਉਲਝੇ ਹੋਏ ਹਾਂ, ਕਿ ਉਸ ਕਰਤਾਰ ਦੇ ਸਨਮੁਖ ਹੋ ਅਰਦਾਸ ਕਰਨ ਦਾ ਸਮਾਂ ਹੀ

ਨਹੀਂ ਮਿਲਦਾ, ਪਰ ਜਦ ਕਦੀ ਅਰਦਾਸ ਕਰਨ ਦਾ ਉਪਰਾਲਾ ਭੀ ਕਰਦੇ ਹਾਂ ਤਾਂ ਇਹ ਭੀ ਸੋਝੀ ਨਹੀਂ ਆਉਂਦੀ ਕਿ ਉਸ ਪ੍ਰਭੂ ਦੇ ਸਨਮੁਖ ਹੋ ਕਿਵੇਂ ਪ੍ਰਾਰਥਨਾ ਕਰੀਏ। ਕਿਉਂ ਜੀ ! ਅਰਦਾਸ ਕਰਦੇ ਰਹਿਣ ਦਾ ਕੋਈ ਸਾਧਨ ਦੱਸੋਗੇ ਕਿ ਕਿਵੇਂ ਕਰਦੇ ਰਹੀਏ ?

ਉ: ਹੇ ਭਾਈਓ! ਮੈਂ ਤਾਂ ਜਦੋਂ ਭੀ ਇਸ ਪੱਖ ਦੀ ਅਗਵਾਈ ਗੁਰੂ ਗ੍ਰੰਥ ਸਾਹਿਬ ਜੀ ਤੋਂ ਲੈਂਦਾ ਹਾਂ ਤਾਂ ਜੋਦੜੀ ਕਰਨ ਦੀ ਇਉਂ ਹੀ ਪ੍ਰੇਰਨਾ ਮਿਲਦੀ ਹੈ, ਕਿ ਹਰ ਸਿੱਖ ਨੂੰ ਇਉਂ ਹੀ ਅਰਦਾਸ ਕਰਦੇ ਰਹਿਣਾ ਚਾਹੀਦਾ ਹੈ, ਜਿਵੇਂ ਕਿ ਹੇ ਦੀਨਾ ਬੰਧੂ :

ਰਾਖਹੁ ਅਪਨੀ ਸਰਣਿ ਪ੍ਰਭ ਮੋਹਿ ਕਿਰਪਾ ਧਾਰੇ ॥
ਸੇਵਾ ਕਛੂ ਨ ਜਾਨਉ ਨੀਚੁ ਮੂਰਖਾਰੇ ॥੧॥
ਮਾਨੁ ਕਰਉ ਤੁਧੁ ਊਪਰੇ ਮੇਰੇ ਪ੍ਰੀਤਮ ਪਿਆਰੇ ॥
ਹਮ ਅਪਰਾਧੀ ਸਦ ਭੂਲਤੇ
ਤੁਮ੍ ਬਖਸਨਹਾਰੇ ॥੧॥ ਰਹਾਉ ॥
ਹਮ ਅਵਗਨ ਕਰਹ ਅਸੰਖ
ਨੀਤਿ ਤੁਮ੍ ਨਿਰਗੁਨ ਦਾਤਾਰੇ ॥
ਦਾਸੀ ਸੰਗਤਿ ਪ੍ਰਭੂ ਤਿਆਗਿ ਏ ਕਰਮ ਹਮਾਰੇ ॥੨॥
ਤੁਮ੍ ਦੇਵਹੁ ਸਭੁ ਕਿਛੁ ਦਇਆ ਧਾਰਿ
ਹਮ ਅਕਿਰਤ ਘਨਾਰੇ ॥
ਲਾਗਿ ਪਰੇ ਤੇਰੇ ਦਾਨ ਸਿਉ ਨਹ ਚਿਤਿ ਖਸਮਾਰੇ ॥੩॥
*(ਪੰਨਾ ੮੦੯)*

ਨਿਰਵੈਰ ਪੁਰਖ ਸਤਿਗੁਰ ਪ੍ਰਭ ਦਾਤੇ ॥
ਹਮ ਅਪਰਾਧੀ ਤੁਮ੍ ਬਖਸਾਤੇ ॥
ਜਿਸੁ ਪਾਪੀ ਕਉ ਮਿਲੈ ਨ ਢੋਈ ॥
ਸਰਣਿ ਆਵੈ ਤਾਂ ਨਿਰਮਲੁ ਹੋਈ ॥੧॥ *(ਪੰਨਾ ੧੧੪੧)*

ਹਮ ਅਪਰਾਧੀ ਨਿਰਗੁਨੀਆਰੇ ॥
ਨਾ ਕਿਛੁ ਸੇਵਾ ਨਾ ਕਰਮਾਰੇ ॥ *(ਪੰਨਾ ੬੧੩)*

ਹਮ ਅਪਰਾਧ ਪਾਪ ਬਹੁ ਕੀਨੇ
ਕਰਿ ਦੁਸਟੀ ਚੋਰ ਚੁਰਾਇਆ ॥
ਅਬ ਨਾਨਕ ਸਰਣਾਗਤਿ ਆਏ
ਹਰਿ ਰਾਖਹੁ ਲਾਜ ਹਰਿ ਭਾਇਆ ॥੪॥੧੧॥੨੫॥੬੩॥
*(ਗਉੜੀ ਮ: ੪, ਪੰਨਾ ੧੭੨)*

ਹਮ ਅਵਗੁਣਿ ਭਰੇ ਏਕੁ ਗੁਣੁ ਨਾਹੀ
ਅੰਮ੍ਰਿਤੁ ਛਾਡਿ ਬਿਖੈ ਬਿਖੁ ਖਾਈ ॥
ਮਾਯਾ ਮੋਹ ਭਰਮ ਪੈ ਭੂਲੇ
ਸੁਤ ਦਾਰਾ ਸਿਉ ਪ੍ਰੀਤਿ ਲਗਾਈ ॥
*(ਪੰਨਾ ੧੪੦੬)*

ਇਸੇ ਤਰ੍ਹਾਂ ਹੋਰ ਭੀ ਬਹੁਤ ਪ੍ਰਮਾਣ ਮਿਲਦੇ ਹਨ, ਜਿਨ੍ਹਾਂ ਦੁਆਰੇ ਉਸ ਪ੍ਰਭੂ ਦੇ ਸਨਮੁਖ ਹੋ ਸਦਾ ਹੀ ਜੋਦੜੀਆਂ ਕਰਦੇ ਰਹਿਣ ਦੀ ਪ੍ਰੇਰਨਾ ਮਿਲਦੀ ਹੈ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਪ੍ਰਗਟਾਉਣ ਲਈ ਅਰਦਾਸ ਰੂਪ ਵਿਚ ਚੰਦ ਪੰਗਤੀਆਂ ਉੱਕਰੀਆਂ ਹਨ, ਜਿਵੇਂ ਕਿ :

**ਭਗਤ ਵਛਲ ਸੁਨਿ ਹੋਤ ਨਿਰਾਸ ਰਿਦੈ,**
**ਪਤਿਤ ਪਾਵਨ ਸੁਨਿ ਆਸਾ ਉਰਧਾਰਿ ਹੌਂ ॥**

***ਅਰਥ :***

(ਹੇ ਭਾਈਓ ! ਅਰਦਾਸ ਕਰਨ ਸਮੇਂ ਭਾਵੇਂ ਮੇਰੇ ਅੰਦਰ ਭੀ ਭਿੰਨ ਭਿੰਨ ਭਾਵਨਾਵਾਂ ਉਪਜਦੀਆਂ ਹਨ, ਪਰ ਫਿਰ ਭੀ ਮੈਂ ਸਤਿਗੁਰਾਂ ਦੇ ਬਿਰਦ ਦੇ ਭਰੋਸੇ ਰੱਖਣ ਵਿਚ ਹੀ ਧਰਵਾਸ ਰਖਦਾ ਹਾਂ, ਜਿਵੇਂ ਕਿ) 'ਭਗਤ ਵਛਲ'—ਭਗਤ ਜਨਾਂ ਨਾਲ ਪਿਆਰ ਕਰਨਹਾਰਾ ਸੁਣ ਕੇ ਤਾਂ ਰਿਦੇ ਅੰਦਰ ਨਿਰਾਸ ਹੋ ਹੋ ਪੈਂਦਾ ਹਾਂ, (ਕਿਉਂਕਿ ਮੈਂ ਭਗਤ ਪ੍ਰੇਮੀ, ਹਾਂ ਨਹੀਂ) ਪਰ 'ਪਤਿਤ ਪਾਵਨ'—ਪਾਪੀਆਂ ਅਨਾਚਾਰੀਆਂ ਨੂੰ ਪਵਿੱਤ੍ਰ ਕਰਨ ਵਾਲਾ ਸੁਣ ਸੁਣ ਕੇ ਹਿਰਦੇ ਅੰਦਰ ਆਸਾਂ (ਉਮੀਦਾਂ) ਧਾਰ ਫਿਰਦਾ ਹਾਂ (ਕਿ ਮੈਂ ਭਾਰੇ ਤੋਂ ਭਾਰਾ ਬੇਮੁਖ ਹੁੰਦਾ ਭੀ ਜ਼ਰੂਰ ਬਖ਼ਸ਼ਿਆ ਜਾਵਾਂਗਾ)।

**ਅੰਤਰਜਾਮੀ ਸੁਨਿ ਕੰਪਤ ਹੌ ਅੰਤਰਗਤਿ,**
**ਦੀਨ ਕੋ ਦਇਆਲ ਸੁਨਿ ਭੈ ਭ੍ਰਮ ਟਾਰਿ ਹੌਂ ॥**

***ਅਰਥ :***

(ਇਸੇ ਤਰ੍ਹਾਂ) ਅੰਦਰ ਦੀਆਂ ਜਾਨਣ ਵਾਲਾ ਸੁਣ ਕੇ ਤਾਂ (ਆਪਣੀਆਂ ਮੈਂ ਗੁਰੂ ਦੇ ਹਜ਼ੂਰ ਨਹੀਂ ਜਾਣਾ) ਮੈਂ ਅੰਦਰਲੀ ਹਾਲਤ ਦਾ ਖ਼ਿਆਲ ਕਰਕੇ ਕੰਬਦਾ ਹਾਂ (ਤੇ ਡਰ ਨਾਲ ਸਹਿਮਿਆ ਰਹਿੰਦਾ ਹਾਂ) ਪਰ ਦੀਨਾਂ (ਆਜ਼ਜ਼ਾਂ) ਉਪਰ 'ਦਇਆਲੂ' ਮੇਹਰ ਕਰਕੇ ਦ੍ਰਵ ਪੈਣ ਵਾਲਾ ਸੁਣ ਕੇ (ਆਪਣੀਆਂ ਕਰਤੂਤਾਂ ਵਜੋਂ) ਤੌਖਲੇ ਨੂੰ ਚੁਕਾ ਦਿੰਦਾ ਹਾਂ (ਭੈ ਨੂੰ ਭਰਮ ਮਾਤ੍ਰ ਜਾਣ ਕੇ ਤੌਖਲਾ ਦੂਰ ਕਰ ਲੈਂਦਾ ਹਾਂ, (ਇਹ ਭਾਵ ਹੈ)।

**ਜਲਧਰ ਸੰਗਮ ਕੈ ਅਫਲ ਸੇਂਬਲ ਦ੍ਰੁਮ,**
**ਚੰਦਨ ਸੁਗੰਧ ਸਨਬੰਧ ਮਲਗਾਰ ਹੌਂ ॥**

***ਅਰਥ :***

(ਏਸੇ ਤਰ੍ਹਾਂ) ਬੱਦਲ ਦੇ ਸੰਗਮ (ਸੰਜੋਗ) ਨੂੰ ਪਾ ਕੇ ਭੀ ਸਿੰਬਲ ਦਾ ਬੂਟਾ ਅਫਲ ਹੀ ਰਹਿੰਦਾ ਹੈ (ਤਾਂ ਆਪਣਿਆਂ

ਪਰਪੰਚੀ ਕਾਰਿਆਂ ਪਿਛੇ ਮੈਂ ਭੀ ਗੁਰੂ ਬਖ਼ਸ਼ਿੰਦ ਤੋਂ ਅਫਲ ਹੀ ਰਹਿਣ ਦਾ ਸੰਸਾ ਧਾਰਦਾ ਹਾਂ) ਪਰ ਚੰਦਨ ਦੀ ਸੁਗੰਧੀ ਦੇ ਸਰਬੰਧ (ਮੇਲ) ਨਾਲ ਸਿੰਬਲ ਭੀ ਮਲਗਾਰ (ਮਲਯਾਗ੍ਰ ਚੰਦਨ) ਬਣ ਜਾਂਦਾ ਹੈ (ਤਾਂ ਪਖੰਡੀਆਂ ਨੂੰ ਭੀ ਸਤਿਗੁਰੂ ਤਾਰ ਲੈਂਦਾ ਹੈ, ਐਸਾ ਮੰਨ ਕੇ ਮੈਂ ਭੀ ਉਤਸ਼ਾਹੀ ਬਣ ਜਾਂਦਾ ਹਾਂ)।

**ਅਪਨੀ ਕਰਨੀ ਕਰਿ**
**ਨਰਕ ਹੂੰ ਨ ਪਾਵਉ ਠਉਰ,**
**ਤੁਮਰੇ ਬਿਰਦ ਕਰਿ ਆਸਰੋ ਸਮ੍ਹਾਰ ਹੌਂ ॥੫੦੩॥**

***ਅਰਥ :***

(ਇਸੇ ਤਰ੍ਹਾਂ ਜਦੋਂ ਮੈਂ ਤੱਕਦਾ ਹਾਂ ਤਾਂ) ਆਪਣੀਆਂ ਕਰਣੀਆਂ (ਕਰਤੂਤਾਂ) ਕਰਕੇ ਤਾਂ ਨਰਕ ਵਿਚ ਭੀ ਥਾਂ ਨਹੀਂ ਲਭਦੀ (ਦਿੱਸਦੀ) ਪਰ (ਮਨੇ ਮਨ ਧਿਆਨ ਕਰਦੇ) ਹੇ ਸਤਿਗੁਰੋ! ਤੁਹਾਡੇ ਬਿਰਦ (ਆਪ ਦੀ ਸੁਕੀਰਤੀ ਵਾ ਪ੍ਰਸਿੱਧੀ ਐਸੀ ਕਿ ਆਪ ਅਧਮ ਉਧਾਰਨ ਹੋ) ਇਸੇ ਗੱਲ ਦਾ ਆਸਰਾ ਤੱਕ ਰਿਹਾ ਹਾਂ।੫੦੩।

***ਭਾਵਾਰਥ :*** ਭਾਈ ਸਾਹਿਬ ਅੰਦਰੇ ਅੰਦਰ ਡਾਢੇ ਆਤੁਰ ਆਏ ਹੋਏ ਹਨ ਤੇ ਹੁਣ ਆਪ ਸੰਜੋਗ ਹੀ ਸੰਜੋਗ ਮੰਗਦੇ ਹੋਏ, ਡਾਢੇ ਵਿਰਲਾਪ (ਹਾੜੇ) ਕੱਢ ਰਹੇ ਹਨ।

ਪਤਿਤ ਉਧਾਰਨ ਸਤਿਗੁਰੂ ਸ਼ਰਨੀ ਪਏ ਨੂੰ ਗਲ ਨਾਲ ਲਾ ਲੈਂਦਾ ਹੈ ਤੇ ਸ਼ਰਨੀ ਪਏ ਹੋਏ ਪੁਰਸ਼ ਦੇ ਗੁਣਾਂ ਔਗੁਣਾਂ ਦੀ ਜਾਂਚ ਨਹੀਂ ਕਰਦਾ, ਤਾਂ ਤੇ ਨਿਰਛਲ ਹੋ ਕੇ ਗੁਰੂ ਜੀ ਦੀ ਸ਼ਰਨ ਪੈ ਜਾਓ।

**ਪ੍ਰ:** ਭਾਈ ਸਾਹਿਬ ਜੀਉ! ਆਪ ਜੀ ਤਾਂ ਅਨੁਭਵ ਕਰਦੇ ਹੋ ਕਿ ਸਤਿਗੁਰੂ ਕੈਸੇ ਬਿਰਦ ਪਾਲਕ ਹਨ, ਸਾਨੂੰ ਭੀ ਸੋਝੀ ਦਿਓ, ਧੰਨਵਾਦੀ ਹੋਵਾਂਗੇ?

**ਉ:** ਹੇ ਭਾਈਓ! ਮੈਂ ਤਾਂ ਬਾਣੀ ਤੋਂ ਪ੍ਰੇਰਨਾ ਲੈ ਕੇ ਇਸ ਭਾਵ ਨੂੰ ਚੰਦ ਸਤਰਾਂ ਵਿਚ ਇਉਂ ਅੰਕਤ ਕੀਤਾ ਹੈ ਕਿ ਹੇ ਸਤਿਗੁਰੋ! ਅਰਦਾਸ ਹੈ ਕਿ :

**ਜਉ ਹਮ ਅਧਮ ਕਰਮ ਕੈ ਪਤਿਤ ਭਏ,**
**ਪਤਿਤ ਪਾਵਨ ਪ੍ਰਭ ਨਾਮ ਪ੍ਰਗਟਾਇਓ ਹੈ॥**

***ਅਰਥ :***

ਜੇਕਰ ਅਸੀਂ ਨੀਚ ਭੈੜੇ ਕੰਮ ਕਰ ਕਰਕੇ (ਮਨੁਖ-ਪੁਣੇ ਦੀ ਉੱਚਤਾ ਤੋਂ) ਪਤਿਤ ਹੋ ਗਏ (ਗਿਰ ਗਏ) ਭਾਵ ਨੀਚ ਬਣ ਗਏ ਤਾਂ ਹੇ ਪ੍ਰਭੂ! ਆਪ ਨੇ ਭੀ ਆਪਣਾ ਨਾਮ 'ਪਤਿਤ ਪਾਵਨ'—(ਪਤਿਤਾਂ ਗਿਰਿਆਂ ਹੋਇਆਂ ਪਾਪੀਆਂ) ਨੂੰ 'ਪਾਵਨ'—ਪਵਿੱਤ੍ਰ ਕਰਨਹਾਰਾ ਉੱਘਾ ਕਰ ਦਿੱਤਾ ਹੈ।

**ਜਉ ਭਏ ਦੁਖਿਤ ਅਰੁ ਦੀਨ ਪਰਚੀਨ ਲਗਿ,**
**ਦੀਨ ਦੁਖ ਭੰਜਨ ਬਿਰਦੁ ਬਿਰਦਾਇਓ ਹੈ॥**

***ਅਰਥ :***

(ਅਤੇ ਇਸੇ ਤਰ੍ਹਾਂ) ਜਦ (ਅਸੀਂ ਇਉਂ ਡਿੱਗ ਕੇ) ਦੁਖੀ ਹੋ ਗਏ (ਆਤੁਰ ਆ ਗਏ) ਅਤੇ 'ਪਰਚੀਨ'—ਪਰਾਚੀਨ (ਪੁਰਾਣੀਆਂ) ਰੀਤਾਂ ਰਸਮਾਂ ਪਿਛੇ ਲੱਗ ਕੇ ਵਾ ਪੁਰਾਣੀਆਂ ਵਾਦੀਆਂ ਦੇ ਪੱਖੀ ਬਣ ਕੇ 'ਦੀਨ'—ਆਜ਼ਜ਼ (ਲਾਚਾਰ) ਹੋ ਗਏ, ਤਾਂ 'ਦੀਨ ਦੁਖ ਭੰਜਨ'—ਦੀਨਾਂ ਦੇ ਦੁਖ ਦੂਰ ਕਰਨ ਹਾਰਾ 'ਬਿਰਦ'—ਪ੍ਰਭਾਵ ਆਪ ਨੇ 'ਬਿਰਦਾਇਓ'—ਪ੍ਰਸਿੱਧ ਕਰ ਦਿੱਤਾ (ਪ੍ਰਗਟਾ ਦਿੱਤਾ)।

**ਜਉ ਗ੍ਰਸੇ ਅਰਕ-ਸੁਤ ਨਰਕ ਨਿਵਾਸੀ ਭਏ,**
**ਨਰਕ ਨਿਵਾਰਨ ਜਗਤ ਜਸੁ ਗਾਇਓ ਹੈ॥**

***ਅਰਥ :***

ਜਦੋਂ 'ਅਰਕ ਸੁਤ'—ਸੂਰਜ ਦੇ ਪੁੱਤਰ ਧਰਮ ਰਾਜ ਦੇ 'ਗ੍ਰਸੇ'—ਨਰੜੇ (ਪਕੜੇ) ਹੋਏ ਅਸੀਂ ਨਰਕਾਂ ਵਿਚ ਵਸਨਹਾਰੇ ਬਣ ਗਏ, ਤਾਂ ਜਗਤ ਉਪਰ 'ਨਰਕ-ਨਿਵਾਰ'—ਨਾਮ ਨਾਲ ਆਪ ਦਾ ਜਸ ਗਾਇਆ ਜਾਣ ਲਗ ਪਿਆ।

**ਗੁਨ ਕੀਏ ਗੁਨ ਸਭ ਕੋਊ ਕਰੈ ਕ੍ਰਿਪਾ ਨਿਧਾਨ,**
**ਅਵਗੁਨ ਕੀਏ ਗੁਨ**
**ਤੋਹੀ ਬਨਿ ਆਇਓ ਹੈ ॥੫੦੪॥**

***ਅਰਥ :***

(ਇਸ ਲਈ) ਹੇ ਪ੍ਰਭੂ! ਕ੍ਰਿਪਾ ਦੇ ਭੰਡਾਰ ਗੁਨ (ਭਲਾ) ਕੀਤਿਆਂ ਤਾਂ ਸਭ ਕੋਈ ਹੀ (ਅਗੋਂ) ਭਲਾ ਕਰਿਆ ਕਰਦਾ ਹੈ, ਪਰ (ਆਪ ਦੀ ਆਗਿਆ ਭੰਗ ਰੂਪ) ਅਪਰਾਧ ਕਰਦਿਆਂ ਭੀ (ਆਪ ਦਾ ਅਸਾਂ ਜੀਵਾਂ ਪਰ) ਗੁਣ ਕਰਨਾ (ਭਲਾ ਤੱਕਣਾ) ਇਹ ਮਹਿਮਾ ਕੇਵਲ ਆਪ ਨੂੰ ਹੀ ਬਣ ਆਈ ਹੈ।੫੦੪।

**ਪ੍ਰ:** ਭਾਈ ਸਾਹਿਬ ਜੀਉ! ਕਈ ਵਾਰ ਆਪ ਜੀ ਗੁਰੂ ਦੀ ਹਜ਼ੂਰੀ ਵਿਚ ਪੂਜਾ ਪ੍ਰਸ਼ਾਦ ਦਾ ਜ਼ਿਕਰ ਭੀ ਕਰਿਆ ਕਰਦੇ ਹੋ, ਪਰ ਇਸਨੂੰ ਖੁਲਾਸੇ ਰੂਪ ਵਿਚ ਦਰਸਾਓ ਕਿ ਇਸ ਪੂਜਾ ਪ੍ਰਸ਼ਾਦ ਖਾਣ ਦਾ ਅਧਿਕਾਰੀ ਕੌਣ ਹੈ, ਤੇ ਅਨ ਅਧਿਕਾਰੀ ਕੌਣ ਹੈ,

ਤਾਕਿ ਸਾਨੂੰ ਭੀ ਇਸ ਬਾਰੇ ਸਹੀ ਬੋਧ ਹੋ ਸਕੇ, ਧੰਨਵਾਦੀ ਹੋਵਾਂਗੇ ?

**ਉ:** ਹੇ ਭਾਈਓ ! ਇਸ ਪੱਖ ਦਾ ਜੋ ਮੈਨੂੰ ਗੁਰਮਤ ਦੁਆਰੇ ਬੋਧ ਮਿਲਿਆ ਹੈ, ਇਸਨੂੰ ਮੈਂ ਚੰਦ ਸਤਰਾਂ ਵਿਚ ਅੰਕਤ ਕਰਨ ਲਈ ਚੰਦ ਉਦਾਹਰਣ ਦਰਸਾਏ ਹਨ :

**ਜੈਸੇ ਤਉ ਅਰੋਗ ਭੋਗ ਭੋਗਵੈ ਨਾਨਾ ਪ੍ਰਕਾਰ,**
**ਬ੍ਰਿਥਾਵੰਤ ਖਾਨਿ ਪਾਨਿ ਰਿਦੈ ਨ ਹਿਤਾਵਈ ॥**

***ਅਰਥ :***

ਜਿਸ ਤਰ੍ਹਾਂ ਕਿ ਅਸੀਂ ਵੇਖਦੇ ਹਾਂ ਕਿ 'ਅਰੋਗ'—ਰੋਗ ਰਹਿਤ, ਰਾਜ਼ੀ ਬਾਜ਼ੀ, ਨਵਾਂ ਨਰੋਆ ਮਨੁੱਖ ਨਾਨਾ ਪ੍ਰਕਾਰ ਦਿਆਂ ਭੋਗ (ਛਕਨ ਲਾਇਕ) ਪਦਾਰਥਾਂ ਨੂੰ ਮਾਣਦਾ ਹੈ, ਪਰ 'ਬ੍ਰਿਥਾਵੰਤ'—ਰੋਗੀ ਨੂੰ ਖਾਣਾ ਪੀਣਾ ਜਿਸ ਤਰ੍ਹਾਂ ਨਹੀਂ ਭਾਇਆ ਕਰਦਾ।

**ਜੈਸੇ ਮਹਖੀ ਸਹਨ ਸੀਲ ਕੈ ਧੀਰਜ ਧੁਜਾ,**
**ਅਜਿਆ ਮੈ ਤਨਕ ਕਲੇਜੋ ਨ ਸਮਾਵਈ ॥**

***ਅਰਥ :***

(ਹੋਰ ਸੁਣੋ ਕਿ) ਜਿਸ ਤਰ੍ਹਾਂ ਸਹਿਨਸ਼ੀਲਤਾ (ਜਿਗਰੇ) ਕਾਰਣ 'ਮਹਖੀ'—ਭੈਂਸ—ਮਹਿੰ ਧੀਰਜ ਦੀ ਧੁਜਾ (ਨਿਸ਼ਾਨ) ਮੰਨੀ ਗਈ ਹੈ, (ਐਸੇ ਹੀ) ਬੱਕਰੀ ਅੰਦਰ 'ਤਨਕ'—ਥੋੜੇ ਮਾਤ੍ਰ ਭੀ ਕਲੇਜੇ (ਜਿਗਰੇ) ਦੀ ਸਮਾਈ ਨਹੀਂ ਹੁੰਦੀ—ਅਰਥਾਤ ਮਹਿੰ ਦੇ ਵੱਡੇ ਜੇਰੇ ਦੀ ਅਪੇਖਿਆ (ਲੋੜ) ਬੱਕਰੀ ਅਤਿਅੰਤ ਕਰਕੇ ਜਿਗਰੇ ਦੀ ਥੋੜ੍ਹੀ ਹੈ।

**ਜੈਸੇ ਜਉਹਰੀ ਬਿਸਾਹੈ ਵੇਚੇ ਹੀਰਾ ਮਾਨਕਾਦਿ,**
**ਰੰਕ ਪੈ ਰਾਖਿਓ ਪਰੈ ਜੋਗ ਨ ਜੁਗਾਵਈ ॥**

***ਅਰਥ :***

ਜਿਸ ਤਰ੍ਹਾਂ ਜੌਹਰੀ ਹੀਰੇ ਰਤਨਾਂ ਆਦਿ ਨੂੰ ਖ਼ਰੀਦਦਾ ਤੇ ਵੇਚਦਾ ਹੈ, (ਅਰਥਾਤ—ਐਡੇ ਅਮੋਲਕ ਪਦਾਰਥਾਂ ਦਾ ਵਪਾਰ ਕਰਦਾ, ਭਾਰੀ ਸਮਾਈ ਕਰੀ ਰੱਖਦਾ ਹੈ) ਪ੍ਰੰਤੂ ਗ਼ਰੀਬ ਪਾਸੋਂ (ਇਕ ਹੀਰਾ ਭੀ ਹੋਵੇ) ਤਾਂ (ਸਮਾਈ ਦੇ ਘਾਟੇ ਕਾਰਨ) ਰਖਿਆ (ਸਾਂਭਿਆ) ਨਹੀਂ ਜਾ ਸਕਦਾ, ਕਿਉਂਕਿ 'ਜੋਗ ਨ ਜੁਗਾਵਈ'—ਉਨ੍ਹਾਂ ਦਾ ਜੋੜ ਨਹੀਂ ਜੁੜ ਸਕਦਾ। ਭਾਵ ਗ਼ਰੀਬੀ ਤੇ ਹੀਰੇ ਦਾ ਅਨਜੋੜ ਹੈ।

**ਤੈਸੇ ਗੁਰ ਪਰਚੇ ਪਵਿਤ੍ਰ ਹੈ ਪੂਜਾ ਪ੍ਰਸਾਦਿ,**
**ਅਪਚੁ ਅਪਰਚੇ ਦੁਸਹਿ ਦੁਖ ਪਾਵਈ ॥੫੦੫॥**

***ਅਰਥ :***

ਤਿਸੀ ਪ੍ਰਕਾਰ ਹੀ 'ਗੁਰ ਪਰਚੇ'—ਗੁਰੂ ਮਹਾਰਾਜ ਉਪਰ ਪ੍ਰਤੀਤ ਪ੍ਰਾਪਤ ਪੁਰਖਾਂ ਨੂੰ ਤਾਂ ਗੁਰੂ ਕਿਆਂ ਅਗੇ ਅਰਪੀ ਪੂਜਾ ਪ੍ਰਸ਼ਾਦ ਪਵਿੱਤ੍ਰ (ਕਲਿਆਣ ਕਰਤਾ) ਹੁੰਦੀ ਹੈ, ਅਤੇ ਜੋ 'ਅਪਰਚੇ'—ਅ-ਪ੍ਰਤੀਤੇ ਹੁੰਦੇ ਹਨ, (ਉਨ੍ਹਾਂ ਨੂੰ ਇਹ ਐਸਾ ਪ੍ਰਸ਼ਾਦ ਅੰਗੀਕਾਰ ਕੀਤਾ ਹੋਇਆ) 'ਅਪਚੁ'—ਅਜੀਰਣ (ਬਦਹਜ਼ਮੀ) ਹਉਮੈ ਪ੍ਰਗਟ ਕਰਕੇ ਕਠਿਨ ਦੁੱਖ ਨੂੰ ਪ੍ਰਾਪਤ ਕਰਿਆ ਕਰਦਾ ਹੈ।੫੦੫।

***ਭਾਵਾਰਥ :*** ਭਾਈ ਸਾਹਿਬ ਦੇ ਇਸ ਕਬਿੱਤ ਦੀ ਰਚਨਾ ਤੋਂ ਇਉਂ ਪ੍ਰਤੀਤ ਹੁੰਦਾ ਹੈ ਕਿ ਮਾਨੋਂ ਆਪਣੇ ਅੰਦਰ ਜਰਣ ਵਾਲੇ ਜੇਰੇ ਨੂੰ ਨਾ ਦੇਖ ਕੇ, ਭਾਈ ਸਾਹਿਬ ਸਤਿਗੁਰੂ ਨੂੰ ਹਾਜ਼ਰ ਨਾਜ਼ਰ ਤੱਕਦੇ ਹੋਏ ਆਪਣੀ ਦੀਨ ਆਤੁਰ ਦਸ਼ਾ ਨੂੰ ਵਰਣਨ ਕਰਦੇ ਕਰਦੇ ਅੰਦਰੇ ਅੰਦਰ ਸੋਚਣ ਲਗ ਪਏ ਹਨ, ਕਿ ਐਸੀ ਬੇਮੁਖਤਾ ਧਾਰ ਲੈਣ ਦੀ ਕੁਮੱਤਿ ਕਿਸ ਤਰ੍ਹਾਂ ਉਨ੍ਹਾਂ ਦੇ ਅੰਦਰ ਆਣ ਵੱਸੀ— ਜਿਸਦਾ ਮਨੇ ਮਨ ਸੁਤੇ ਹੀ ਅੰਦਰ ਉਨ੍ਹਾਂ ਨੂੰ ਇਉਂ ਫੁਰਨਾ ਫੁਰਿਆ, ਕਿ ਸਤਿਗੁਰੂ ਦੇ ਹਜ਼ੂਰ ਆਈ ਭੇਟ ਪੂਜਾ ਛਕਣ ਦਾ ਹੀ ਇਹ ਫਲ ਜਾਪਦਾ ਹੈ। ਜਿਸ ਉਪਰ ਆਪਣਾ ਪਿਛਲਾ ਸਿਲਸਿਲਾ ਜਾਰੀ ਰੱਖਦੇ ਹੋਏ ਆਪਣੇ ਆਪ ਨੂੰ ਥੋੜ੍ਹ-ਜਿਗਰਾ ਤੇ ਅ-ਪ੍ਰਤੀਤੀ ਹੋਣ ਕਾਰਨ, ਉਨ੍ਹਾਂ ਦੇ ਪੂਜਾ ਪ੍ਰਸ਼ਾਦ ਦਾ ਅਨ ਅਧਿਕਾਰੀ ਵਰਣਨ ਕੀਤਾ ਹੈ। ਅਸਲ ਵਿਚ ਤਾਂ ਭਾਈ ਸਾਹਿਬ ਬੇ-ਪ੍ਰਤੀਤੇ ਨਹੀਂ ਸਨ ਤੇ ਨਾ ਹੀ ਬੇਮੁਖ, ਅਰੁ ਅਲਪ ਜਿਗਰੇ ਵਾਲੇ। ਸਗੋਂ ਸਤਿਗੁਰੂ ਦੀਆਂ ਪੂਰਨ ਬਖ਼ਸ਼ਸ਼ਾਂ ਪ੍ਰਾਪਤ ਕਰ ਚੁੱਕੇ ਸਨ, ਹਾਂ ! ਗੁਰੂ ਪਦਵੀ ਦਾ ਅਧਿਕਾਰ ਧੁਰੋਂ ਪ੍ਰਾਪਤ ਨਹੀਂ ਸੀ। ਜਿਸ ਕਰਕੇ ਐਸੀ ਮਾਇਆ ਵਰਤਾ ਕੇ ਉਨ੍ਹਾਂ ਦਾ ਘਾਟਾ ਉੱਘਾ ਕਰ ਦਿਖਲਾਇਆ। ਜੋ ਦੂਖਨ ਰੂਪ ਹੁੰਦਾ ਭੀ ਭੂਖਨ ਰੂਪ ਹੋ ਵਰਤਿਆ।

੧. ਭਾਈ ਸਾਹਿਬ ਦਾ ਅਨਭਉ ਪੂਰਨ ਦਰਜੇ ਨੂੰ ਪੁਜ ਚੁੱਕਾ ਹੋਇਆ ਹੋਣ ਕਾਰਨ ਉਹ ਪੂਰਨ ਪੁਰਖ ਸਨ, ਪਰ ਧੁਰ ਦੇ ਨਹੀਂ, ਬਲਕਿ ਗੁਰੂ ਦੇ ਸੁਆਰੇ।
੨. ਭਾਈ ਜੀ ਦੇ ਅੰਦਰ ਹਿਰਦਿਆਂ ਨੂੰ ਵਿੰਨ੍ਹ ਕੇ ਵਾਹਿਗੁਰੂ ਨਾਲ ਜੋੜਨ ਵਾਲੀ ਬਾਣੀ—ਉਚਾਰਨ ਦਾ ਭੀ ਬਲ ਪ੍ਰਾਪਤ ਹੋ ਚੁੱਕਾ ਸੀ, ਪਰ ਇਹ ਬਾਣੀ ਧੁਰੋਂ ਲੈ ਕੇ ਨਹੀਂ ਆਏ ਸਨ, ਅਲਬੱਤਾ ਇਨ੍ਹਾਂ ਦੀ ਬਾਣੀ ਧੁਰ ਦੀ ਬਾਣੀ ਦੇ ਆਸਰੇ ਰਚੀ ਗਈ, ਤੇ ਉਸਦੇ ਆਸਰੇ ਹੀ ਰਹਿਣ ਵਾਲੀ ਸੀ। ਪਰ,
੩. ਭਾਈ ਜੀ ਦੇ ਅੰਦਰ ਆਸ੍ਰਿਤ ਬਾਣੀ ਰਚ ਕੇ ਬਾਣੀ ਦੀ ਸਮਤਾ ਕਰਣੀ (ਕਿ ਉਨ੍ਹਾਂ ਦੀ ਬਾਣੀ ਭੀ ਬੀੜ

ਵਿਚ ਚੜ੍ਹਾਈ ਜਾਵੇ) ਇਹ ਇੱਛਾ ਭੀ ਗੁਰਿਆਈਓਂ ਬੰਚਤ ਕਰਣਹਾਰਾ—ਇਕ ਕਾਰਣ ਸੀ।

੪. ਧੁਰ ਦੇ ਗੁਰੂ ਆਇਆਂ ਉਪਰ ਮਾਇਆ ਦਾ ਪ੍ਰਭਾਵ ਕਦੀ ਨਹੀਂ ਵਾਪਰ ਸਕਦਾ, ਭਾਈ ਜੀ ਧੁਰ ਦੀ ਬਖ਼ਸ਼ਸ਼ ਲੈ ਕੇ ਆਏ ਨਹੀਂ ਸਨ ਤੇ ਸਤਿਗੁਰੂ ਦੀਆਂ ਹੀ ਬਰਕਤਾਂ ਤੇ ਬਖ਼ਸ਼ਸ਼ਾਂ ਨਾਲ ਨਿਵਾਜੇ ਗਏ ਸਨ, ਉਂਞ ਮਾਇਆ ਦੀ ਰਚਨਾ ਹੋਣ ਕਾਰਨ ਮਾਇਆ ਦੇ ਫੰਧੇ ਤੋਂ ਨਿੱਤ ਮੁਕਤ ਨਹੀਂ ਰਹਿ ਸਕਦੇ ਸਨ, ਜਿਸਦਾ ਚਮਤਕਾਰ ਸਤਿਗੁਰੂ ਨੇ ਪ੍ਰਤੱਖ ਕਰ ਦਿਖਾਇਆ।

ਇਹ ਕਾਰਨ ਸਨ ਉਨ੍ਹਾਂ ਦੇ ਭਟਕਾਏ ਜਾਣ ਦੇ, ਜਿਨ੍ਹਾਂ ਊਨਤਾਈਆਂ ਨੂੰ ਦੱਸਣ ਕਾਰਨ ਉਨ੍ਹਾਂ ਨੂੰ ਮਾਨੋਂ ਬੇਮੁਖ ਕਰਕੇ ਅਪੂਰਬ ਅਨੁਭਵ ਤੇ ਗੁਰਮਤ ਦੀ ਰਹਿਣੀ ਉਨ੍ਹਾਂ ਦੇ ਮੁਖੋਂ ਉਚਾਰਨ ਕਰਵਾ ਕੇ, ਗੁਰਮੁਖਾਂ ਲਈ ਰਸਤਾ ਸਾਫ਼ ਕਰਾਇਆ ਗਿਆ। ਤਾਕਿ ਸਾਧਾਰਨ ਸਿੱਖ ਭੀ ਸਮਝ ਬੁਝ ਕੇ ਗੁਰੂ ਦੀ ਸਮਤਾ ਕਰਣੋਂ ਸੰਭਲ ਕੇ ਚੱਲਣ। ਉਂਞ ਬਾਣੀ ਭੀ ਓਡੀ ਹੀ ਨਿਵਾਜੀ ਗਈ ਤੇ ਆਪ ਭੀ ਓਸੇ ਹੀ ਉੱਚ ਬਖ਼ਸ਼ਸ਼ ਵਾਲੇ ਬਣਾਏ ਗਏ, ਪਰ ਦਰਜਾ ਸਿੱਖ ਸ਼੍ਰੋਮਣੀ ਦਾ ਹੀ ਪ੍ਰਾਪਤ ਰਿਹਾ।

ਬਾਬਾ ਬੁੱਢਾ ਜੀ ਤੋਂ ਆਪ ਦਾ ਅਧਿਕਾਰ ਉੱਚਾ ਸੀ।

ਪ੍ਰ: ਭਾਈ ਸਾਹਿਬ ਜੀਉ! ਕਈ ਵਾਰ ਆਪ ਜੀ ਸੰਗਤ ਵਿਚ ਵੀਚਾਰ ਦਿਆ ਕਰਦੇ ਹੋ ਕਿ ਪਰਾਇਆ ਤਨ, ਧਨ ਵਾ ਪਰਾਈ ਦੂਖਣਾ ਇਹ ਭੀ ਇਕ ਜ਼ਹਿਰ ਦੇ ਸਮਾਨ ਹੈ, ਕਿਉਂ ਜੀ! ਇਸ ਪੱਖ ਨੂੰ ਖ਼ੁਲਾਸੇ ਰੂਪ ਵਿਚ ਦਰਸਾਉਣ ਦੀ ਕ੍ਰਿਪਾ ਕਰੋਗੇ, ਤਾਕਿ ਅਸੀਂ ਭੀ ਸੂਝ-ਬੂਝ ਹਾਸਲ ਕਰ ਸਕੀਏ?

ਉ: ਹੇ ਭਾਈਓ! ਜਦੋਂ ਅਸੀਂ ਤੁਹਾਡੇ ਇਸ ਪ੍ਰਸ਼ਨ ਦੇ ਉੱਤਰ ਦੀ ਮੰਗ ਕਰੀਏ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਤਾਂ ਆਪ ਜੀ ਇਸ ਪੱਖ ਨੂੰ ਕਈ ਥਾਵਾਂ 'ਤੇ ਖ਼ੁਲਾਸੇ ਰੂਪ ਵਿਚ ਪ੍ਰਗਟ ਕਰਦੇ ਹਨ, ਜਿਵੇਂ ਆਪ ਜੀ ਦਾ ਫ਼ੁਰਮਾਨ ਹੈ ਕਿ:

ਮਨ ਰੇ ਕਉਨੁ ਕੁਮਤਿ ਤੈ ਲੀਨੀ॥
ਪਰ ਦਾਰਾ ਨਿੰਦਿਆ ਰਸ ਰਚਿਓ
ਰਾਮ ਭਗਤਿ ਨਹਿ ਕੀਨੀ॥ *(ਸੋਰਠਿ ਮ: ੯, ਪੰਨਾ ੬੩੧)*

ਪਰ ਦਾਰਾ ਪਰ ਧਨੁ ਪਰ ਲੋਭਾ ਹਉਮੈ ਬਿਖੈ ਬਿਕਾਰ॥
ਦੁਸਟ ਭਾਉ ਤਜਿ ਨਿੰਦ ਪਰਾਈ
ਕਾਮੁ ਕ੍ਰੋਧੁ ਚੰਡਾਰ॥੧॥ *(ਮਲਾਰ ਮ: ੧, ਪੰਨਾ ੧੨੫੫)*

ਰਿਦੈ ਛੁਰੀ ਸੰਧਿਆਨੀ॥
ਪਰ ਦਰਬੁ ਹਿਰਨ ਕੀ ਬਾਨੀ॥੨॥
*(ਪ੍ਰਭਾਤੀ ਬੇਣੀ ਜੀ, ਪੰਨਾ ੧੩੫੧)*

ਪਰ ਧਨ ਪਰ ਅਪਵਾਦ ਨਾਰਿ ਨਿੰਦਾ
ਯਹ ਮੀਠੀ ਜੀਅ ਮਾਹਿ ਹਿਤਾਨੀ॥
ਬਲਬੰਚ ਛਪਿ ਕਰਤ ਉਪਾਵਾ
ਪੇਖਤ ਸੁਨਤ ਪ੍ਰਭ ਅੰਤਰਜਾਮੀ॥
*(ਸਵਈਏ ਮ: ੫ ਕੇ, ਪੰਨਾ ੧੩੮੭)*

ਪਰ ਧਨ ਪਰ ਦਾਰਾ ਸਿਉ ਰਚਿਓ
ਬਿਰਥਾ ਜਨਮੁ ਸਿਰਾਵੈ॥੧॥
ਮਦਿ ਮਾਇਆ ਕੈ ਭਇਓ ਬਾਵਰੋ
ਸੂਝਤ ਨਹ ਕਛੁ ਗਿਆਨਾ॥ *(ਸੋਰਠਿ ਮ: ੯, ਪੰਨਾ ੬੩੨)*

ਪਰ ਧਨ ਪਰ ਨਾਰੀ ਰਤੁ ਨਿੰਦਾ
ਬਿਖੁ ਖਾਈ ਦੁਖੁ ਪਾਇਆ॥
ਸਬਦੁ ਚੀਨਿ ਭੈ ਕਪਟ ਨ ਛੂਟੇ
ਮਨਿ ਮੁਖਿ ਮਾਇਆ ਮਾਇਆ॥
*(ਮਲਾਰ ਮ: ੧, ਪੰਨਾ ੧੨੫੫)*

ਇਸੇ ਤਰ੍ਹਾਂ ਬਾਣੀ ਦੁਆਰੇ ਸਾਨੂੰ ਹੋਰ ਭੀ ਬਹੁਤ ਉਦਾਹਰਣ ਮਿਲਦੇ ਹਨ, ਜਿਨ੍ਹਾਂ ਤੋਂ ਬੋਧ ਮਿਲਦਾ ਹੈ ਕਿ ਮਨੁੱਖ ਨੂੰ ਪਰਾਏ ਧਨ, ਤਨ ਤੇ ਪਰਾਈ ਨਿੰਦਾ ਕਰਨ ਵਲੋਂ ਸਦਾ ਹੀ ਬਰਜਤ ਰਹਿਣਾ ਚਾਹੀਦਾ ਹੈ। ਇਸੇ ਭਾਵ ਨੂੰ ਮੈਂ ਬਾਣੀ ਤੋਂ ਪ੍ਰੇਰਨਾ ਲੈ ਕੇ ਇਨ੍ਹਾਂ ਦੋਸ਼ਾਂ ਨੂੰ ਜ਼ਹਿਰ ਰੂਪ ਚੰਦ ਪੰਗਤੀਆਂ ਵਿਚ ਦਰਸਾਇਆ ਹੈ, ਜਿਵੇਂ ਕਿ:

**ਜੈਸੇ ਬਿਖੁ ਤਨਕ ਹੀ ਖਾਤ ਮਰਿ ਜਾਤਿ ਤਾਤ,**
**ਗਾਤਿ ਮੁਰਝਾਤ ਪ੍ਰਤਿਪਾਲੀ ਬਰਖਨ ਕੀ॥**

*ਅਰਥ :*

(ਉਪ੍ਰੋਕਤ ਦੋਸ਼ਾਂ ਨੂੰ ਇਉਂ ਹੀ ਜਾਣੋ ਕਿ) ਜਿਸ ਤਰ੍ਹਾਂ ਰੰਚਕ-ਮਾਤ੍ਰ ਵਿਹੁ ਖਾਧਿਆਂ ਵਰ੍ਹਿਆਂ ਦੀ ਪਾਲੀ ਹੋਈ ਪਿਆਰੀ ਦੇਹ ਮੁਰਝਾ ਕੇ (ਖੀਣ ਹੋ ਕੇ) ਮਰ ਜਾਇਆ ਕਰਦੀ, ਤਾਤ—ਤਤਕਾਲ ਹੀ।

**ਜੈਸੇ ਕੋਟਿ ਭਾਰਿ ਤੂਲਿ ਰੰਚਕ ਚਿਨਗ ਪਰੇ,**
**ਹੋਤ ਭਸਮਾਤ ਛਿਨ ਮੈ ਨ ਅਕਰਖਨ ਕੀ॥**

*ਅਰਥ :*

ਜਿਸ ਤਰ੍ਹਾਂ 'ਤੂਲ'—ਰੂੰ ਦੀਆਂ ਕਰੋੜਾਂ ਪੰਡਾਂ ਰੰਚਕ-ਭਰ ਅੱਗ ਦੀ ਚਿੰਗਾੜੀ ਪੈਂਦਿਆਂ ਸਾਰ ਹੀ ਛਿਨ-ਭਰ ਵਿਚ ਭਸਮ (ਸੁਆਹ) ਹੋ ਜਾਂਦੀਆਂ ਹਨ ਤੇ 'ਅਕਰਖਨ

ਕੀ'—(ਅੱਗ ਵਿਚੋਂ) ਖਿੱਚੀਆਂ (ਬਚਾਈਆਂ) ਨਹੀਂ ਜਾ ਸਕਦੀਆਂ।

**ਮਹਿਖੀ ਦੁਹਾਇ ਦੂਧ ਰਾਖੀਐ ਭਾਂਜਨ ਭਰਿ,**
**ਪਰਤਿ ਕਾਂਜੀ ਕੀ ਬੂੰਦ ਬਾਦਿ ਨ ਰਖਨ ਕੀ ॥**

***ਅਰਥ :***

(ਇਸੇ ਤਰ੍ਹਾਂ) ਮਹਿੰ ਨੂੰ ਚੋ ਕੇ ਭਾਂਡਾ ਦੁੱਧ ਨਾਲ ਭਰ ਕੇ ਰੱਖੀਏ, ਤਾਂ ਕਾਂਜੀ ਦੀ ਇਕ ਬੂੰਦ ਪੈਂਦੇ ਸਾਰ ਹੀ ਉਸਦੇ ਰੱਖਣ ਦੀ ਗੱਲ ਨਹੀਂ ਰਿਹਾ ਕਰਦੀ, ਭਾਵ ਝੱਟ ਹੀ ਫਿੱਟ ਜਾਇਆ ਕਰਦਾ ਹੈ।

**ਤੈਸੇ ਪਰ-ਤਨ ਪਰ-ਧਨ ਦੂਖਨਾ ਬਿਕਾਰ ਕੀਏ,**
**ਹਰੈ ਨਿਧਿ ਸੁਕ੍ਰਿਤ ਸਹਜ ਹਰਖਨ ਕੀ ॥੫੦੬॥**

***ਅਰਥ :***

ਤਿਸੀ ਪ੍ਰਕਾਰ ਪਰ ਤਨ (ਪਰ ਇਸਤ੍ਰੀ) ਤੇ ਪਰਾਇਆ ਧਨ ਗ੍ਰਹਿਣ ਕਰਨ ਅਤੇ ਪਰਾਈ ਦੂਸ਼ਨਾਂ ਕੱਢਣ ਤੋਂ ਸਹਿਜ ਸਰੂਪੀ ਅਨੰਦ ਪ੍ਰਦਾਤੇ 'ਸੁਕ੍ਰਿਤ'—ਪੁਨਾਂ ਦੀ 'ਨਿਧੀ'—ਖੇਪ ਨਾਸ਼ ਹੋ ਜਾਇਆ ਕਰਦੀ ਹੈ।੫੦੬।

***ਭਾਵਾਰਥ :*** ਭਾਈ ਸਾਹਿਬ ਜੀ ਪੂਜਾ ਪ੍ਰਸ਼ਾਦ ਨੂੰ ਹੀ ਸਭ ਤੋਂ ਵਧ ਕੇ ਹਾਨੀ ਦਾ ਕਾਰਨ ਸਮਝ ਰਹੇ ਹਨ। ਉਸੇ ਪੂਜਾ ਪ੍ਰਸ਼ਾਦ ਨੂੰ ਹੀ ਪਰ ਤਨ, ਪਰ ਧਨ, ਪਰ-ਦੂਖਨਾ ਰੂਪ ਇਸ ਖ਼ਿਆਲ ਨਾਲ ਆਪ ਵਰਣਨ ਕਰ ਰਹੇ ਹਨ, ਕਿ ਬਹੁਤ ਕਰਕੇ ਸੁੱਖਣਾ ਮਾਨਤਾ ਦੇ ਰੂਪ ਵਿਚ ਹੀ ਪ੍ਰਸ਼ਾਦ ਭੇਟ ਆਇਆ ਕਰਦੀ ਹੈ। ਜਿਸਦਾ ਭਾਵ ਇਹ ਸਮਝਿਆ ਗਿਆ ਹੈ, ਕਿ ਔਗੁਣ ਵਿਕਾਰ ਵਾ ਰੋਗ ਆਦਿ ਜਿਸ ਨਮਿਤ ਨੂੰ ਲੈ ਕੇ ਪ੍ਰਸ਼ਾਦ ਭੇਟ ਸੁੱਖੀ ਗਈ ਹੋਵੇ—ਉਹ ਸਤਿਗੁਰੂ ਉਸ ਪ੍ਰਸ਼ਾਦ ਭੇਟ ਰਾਹੀਂ ਆਪਣੇ ਦਰਬਾਰੇ ਪ੍ਰਵਾਣ ਪਾ ਕੇ, ਕਿਨਕਾ ਕਿਨਕਾ ਭਰ ਆਪਣੇ ਸਮੇਤ ਸਭ ਸੰਗਤ ਅੰਦਰ ਵਰਤਾ ਕੇ, ਮਾਨਤਾ ਵਾਲੇ ਨੂੰ ਨਿਰਵਿਕਾਰ ਨਿਰੋਗ ਤਥਾ ਸੁਖੀ ਬਣਾ ਦਿੱਤਾ ਕਰਦੇ ਹਨ। ਉਸ ਭੋਰੇ ਭੋਰੇ ਹਿੱਸੇ ਨੂੰ ਵੰਡਾ ਲੈਣ ਵਿਚ ਉਸਦਾ ਕੁਛ ਭੀ ਭਾਰ ਸੰਗਤ ਦੇ ਸਿਰ ਨਹੀਂ ਚੜ੍ਹਿਆ ਕਰਦਾ, ਕਿਉਂਕਿ ਇਸ ਵਿਚ ਇਕ ਤਾਂ ਗੁਰੂ ਕੀ ਆਗਿਆ ਦਾ ਪ੍ਰਵਾਨਣਾ, ਦੂਜੇ ਦੂਸਰੇ ਦੇ ਦੁੱਖ ਆਦਿ ਨਿਵਾਰਣ ਖ਼ਾਤਰ ਦਇਆ, ਹਮਦਰਦੀ, ਤਥਾ ਉਪਕਾਰ ਕਰਨਾ ਰੂਪ ਪੁੰਨ ਭਾਵ ਅਤੇ ਨਿੱਤ ਦੀ ਭਜਨ ਬੰਦਗੀ ਆਦਿ ਕਾਰਨ ਹਨ, ਜਿਨ੍ਹਾਂ ਕਰਕੇ ਸੰਗਤ ਬੇ-ਮਲੂਮੀ ਤਰ੍ਹਾਂ ਹੀ ਉਨ੍ਹਾਂ ਦੁੱਖ ਆਦਿਕਾਂ ਨੂੰ ਜਰ ਜਾਇਆ ਕਰਦੀ ਹੈ।

ਐਸੇ ਭਾਵ ਨਾਲ ਪ੍ਰਸ਼ਾਦ ਭੇਟ ਅੰਗੀਕਾਰ ਕਰਨਾ ਦੋਖ ਰੂਪ ਨਹੀਂ, ਪਰ ਭਾਈ ਸਾਹਿਬ ਨੇ ਇਸਨੂੰ ਦੋਖ ਰੂਪ ਇਤਨੇ ਅੰਸ ਵਿਚ ਅੰਗੀਕਾਰ ਕੀਤਾ ਹੈ, ਕਿ ਆਪ ਪ੍ਰਚਾਰਕ ਸਨ ਤੇ ਸਿੱਖ ਸੰਗਤਾਂ ਅੰਦਰ ਆਪਦਾ ਆਦਰ ਮਾਨ ਸਤਿਗੁਰੂਆਂ ਦਾ ਸਾਖਯਾਤ ਪ੍ਰਤਿਨਿਧ ਸਰੂਪ ਸਮਝ ਕੇ ਕੀਤਾ ਜਾਂਦਾ ਸੀ, ਜਿਸ ਕਰਕੇ ਖੁੱਲ੍ਹੇ ਗੱਫੇ ਤੇ ਵਿਲੱਖਣ ਵਿਲੱਖਣ ਪਦਾਰਥ ਤਿਆਰ ਕਰ ਕਰਕੇ (ਸੰਗਤਾਂ ਵਲੋਂ) ਗੁਰੂ ਦੇ ਨਾਮ ਉਪਰ ਆਪ ਨੂੰ ਖੁਵਾਏ ਜਾਂਦੇ ਸਨ, ਜੋ ਸੰਭਵ ਹੈ ਕਦੀ ਕਦਾਈਂ ਯਾ ਅਕਸਰ ਵਾਰ ਰਸਨਾ 'ਤੇ ਚੜ੍ਹ ਕੇ ਆਪਣੇ ਸ੍ਵਾਦ ਆਦਿਕਾਂ ਦਾ ਪ੍ਰਭਾਵ ਦਿਖਾਲ ਜਾਂਦੇ ਹੋਣ ਜੋ ਵਿਕਾਰ, ਵਿਕਾਰ ਦਾ ਕਾਰਨ ਹੈ। ਜਿਤਨੇ ਅੰਸ ਵਿਚ ਇਹ ਗੱਫੇ ਅੰਗੀਕਾਰ ਕੀਤੇ ਜਾਣ, ਉਤਨੇ ਹੀ ਵੱਧ ਤੋਂ ਵੱਧ ਅੰਸ ਵਿਖੇ ਸਾਵਧਾਨ ਰਹਿਣਾ ਲੋੜੀਏ, ਨਹੀਂ ਤਾਂ ਸਭ ਪੁੰਨ ਕਰਮਾਂ ਦਾ ਸਤਿਆਨਾਸ ਇਹ ਪ੍ਰਸ਼ਾਦ ਭੇਟਾ ਕਰ ਘੱਤਿਆ ਕਰਦੀ ਹੈ। ਅਸਲ ਵਿਚ ਭਾਈ ਸਾਹਿਬ ਉਪਰ ਇਸਦਾ ਅਸਰ ਨਹੀਂ ਵਾਪਰ ਸਕਦਾ ਸੀ, ਤੇ ਨਾ ਹੀ ਵਾਪਰਿਆ ਹੀ ਸੀ, ਕਿਉਂਕਿ ਭਾਈ ਸਾਹਿਬ ਨੇ ਆਪਣਾ ਸਮੂੰਹ ਤਨ ਮਨ ਆਦਿ ਸਰਬੰਸ ਗੁਰੂ ਕੇ ਚਰਨਾਂ ਉਪਰੋਂ ਵਾਰ ਛਡਿਆ ਸੀ, ਤੇ ਹਰ ਪ੍ਰਕਾਰ ਹੀ ਮਾਇਆ ਦੀ ਓਟ ਤਿਆਗ ਦੇਣ ਕਰਕੇ ਹੋਰ ਕਿਸੇ ਕਾਰ ਵਿਹਾਰ ਦਾ ਆਸਰਾ ਜਾਂ ਵਿਆਜ, ਜਾਗੀਰ ਦਾ ਸਹਾਰਾ, ਇਕ ਗੁਰੂ ਕਿਆਂ ਬਿਨਾਂ ਆਪ ਨੂੰ ਹੈ ਨਹੀਂ ਸੀ ਤੇ ਭਜਨ ਬੰਦਗੀ ਦਾ ਫਲ ਗਿਆਨ ਸਰੂਪ ਆਪ ਹੋ ਹੀ ਚੁੱਕੇ ਹੋਏ ਸਨ—ਇਹ ਤਾਂ ਕੇਵਲ ਇਕ ਵਿਉਂਤ ਗੁਰਸਿੱਖੀ ਦੀ ਰਹਿਤ ਮਰਯਾਦਾ ਦਾ ਨਮੂੰਨਾ ਵਰਤਾ ਦਿਖਾਉਣ ਲਈ ਸਤਿਗੁਰੂ ਨੇ ਵਿਉਂਤੀ ਸੀ, ਜੋ ਕੇਵਲ ਅਸਾਂ ਲੋਕਾਂ ਵਾਸਤੇ ਉਪਦੇਸ਼ ਤੇ ਉਪਕਾਰ ਰੂਪ ਸੀ, ਗੁਰੂ ਮਹਾਰਾਜ ਦਾ ਘਰ ਗੱਲ ਨੂੰ ਆਪਣੇ ਉਪਰ ਲੈ ਕੇ ਹੀ ਗੁਰਮੁਖਾਂ ਨੂੰ ਸੁਝਾਉਣ ਸਮਝਾਉਣ ਦੇ ਤਰੀਕੇ ਵਰਤਦਾ ਹੈ, ਜਿਸਨੂੰ ਵਰਤਦਿਆਂ ਹੋਇਆਂ ਭਾਈ ਗੁਰਦਾਸ ਜੀ ਵਰਗੇ ਨੂੰ ਐਡੀ ਫੰਡ ਚਾੜ੍ਹ ਕੇ ਸਾਨੂੰ ਸਿਖਾਉਣ ਦਾ ਯਤਨ ਕੀਤਾ ਗਿਆ। ਭਾਈ ਸਾਹਿਬ ਤੋਂ ਬਿਨਾਂ ਐਡੀ ਫੰਡ ਸਹਿ ਸਕਣ ਲਈ ਕੋਈ ਭੀ ਸਮਰੱਥ ਨਹੀਂ ਸੀ। ਇਸ ਲਈ ਓਨ੍ਹਾਂ ਉਪਰ ਕੁਭਾਵ ਕਿਸੇ ਪ੍ਰਕਾਰ ਭੁੱਲ ਕੇ ਭੀ ਨਾ ਲਿਆਂਦਾ ਜਾਵੇ।

ਪ੍ਰ: ਭਾਈ ਸਾਹਿਬ ਜੀਉ ! ਇਹ ਆਮ ਹੀ ਵੇਖਣ ਵਿਚ ਆਉਂਦਾ ਹੈ ਕਿ ਬਹੁਤ ਲੋਕ ਦਿਨੇ ਰਾਤ ਸੰਗਤ ਵਿਚ ਵੱਸਦੇ ਤੇ ਉਪਦੇਸ਼ ਭੀ ਸੁਣਦੇ ਹਨ, ਪਰ ਉਨ੍ਹਾਂ ਨੂੰ ਸਤਿ ਸੰਗਤ ਦੀ ਵਧੇਰੇ ਕਦਰ ਨਹੀਂ ਹੁੰਦੀ, ਭਾਵ ਉਹ

ਗੁਰੂ ਦੇ ਉਪਦੇਸ਼ ਦੇ ਧਾਰਨ ਕਰਨ ਵਲੋਂ ਸੱਖਣੇ ਹੀ ਰਹਿੰਦੇ ਹਨ, ਕਿਉਂ ਭਾਈ ਸਾਹਿਬ ਜੀਉ ! ਇਹ ਐਸਾ ਕਿਉਂ ਹੈ, ਜਾਣਕਾਰੀ ਦਿਓ ਤਾਕਿ ਅਸੀਂ ਭੀ ਸਹੀ ਕਾਰਨ ਨੂੰ ਸਮਝ ਸਕੀਏ ?

ਪ੍ਰ: ਹੇ ਭਾਈਓ ! ਮੈਂ ਤਾਂ ਜਦੋਂ ਭੀ ਇਸ ਪੱਖ ਨੂੰ ਗੁਰਬਾਣੀ ਰਾਹੀਂ ਵੀਚਾਰਦਾ ਹਾਂ, ਤਾਂ ਮੈਨੂੰ ਭੀ ਆਪਣੇ ਮਨ ਦੀ ਕਮਜ਼ੋਰੀ ਦਿੱਸ ਆਉਂਦੀ ਹੈ, ਕਿ ਮੈਂ ਭੀ ਗੁਰੂ ਦੇ ਚਰਨਾਂ ਵਿਚ ਦੇਰ-ਕਾਲ ਤੋਂ ਰਹਿ ਕੇ ਉਪਦੇਸ਼ ਸੁਣਦਾ ਹੋਇਆ ਭੀ ਦਾਦਰ ਦੀ ਤਰ੍ਹਾਂ ਸੱਖਣਾ ਹੀ ਰਿਹਾ ਹਾਂ, ਜਿਵੇਂ ਕਿ ਗੁਰੂ ਨਾਨਕ ਦੇਵ ਜੀ ਨੇ ਫ਼ੁਰਮਾਨ ਕੀਤਾ ਹੈ ਕਿ :

ਬਿਮਲ ਮਝਾਰਿ ਬਸਸਿ ਨਿਰਮਲ ਜਲ
ਪਦਮਨਿ ਜਾਵਲ ਰੇ ॥
ਪਦਮਨਿ ਜਾਵਲ ਜਲ ਰਸ
ਸੰਗਤਿ ਸੰਗਿ ਦੋਖ ਨਹੀ ਰੇ ॥੧॥
ਦਾਦਰ ਤੂ ਕਬਹਿ ਨ ਜਾਨਸਿ ਰੇ ॥
ਭਖਸਿ ਸਿਬਾਲੁ ਬਸਸਿ ਨਿਰਮਲ ਜਲ
ਅੰਮ੍ਰਿਤੁ ਨ ਲਖਸਿ ਰੇ ॥੧॥ ਰਹਾਉ ॥
ਬਸੁ ਜਲ ਨਿਤ ਨ ਵਸਤ ਅਲੀਅਲ
ਮੇਰ ਚਚਾ ਗੁਨ ਰੇ ॥
ਚੰਦੁ ਕੁਮੁਦਨੀ ਦੂਰਹੁ ਨਿਵਸਸਿ ਅਨਭਉ ਕਾਰਨਿ ਰੇ ॥੨॥
ਅੰਮ੍ਰਿਤ ਖੰਡੁ ਦੂਧਿ ਮਧੁ ਸੰਚਸਿ ਤੂ ਬਨ ਚਾਤੁਰ ਰੇ ॥
ਅਪਨਾ ਆਪੁ ਤੂ ਕਬਹੁ ਨ ਛੋਡਸਿ
ਪਿਸਨ ਪ੍ਰੀਤਿ ਜਿਉ ਰੇ ॥੩॥
ਪੰਡਿਤ ਸੰਗਿ ਵਸਹਿ ਜਨ ਮੂਰਖ ਆਗਮ ਸਾਸ ਸੁਨੇ ॥
ਅਪਨਾ ਆਪੁ ਤੂ ਕਬਹੁ ਨ ਛੋਡਸਿ
ਸੁਆਨ ਪੂਛਿ ਜਿਉ ਰੇ ॥੪॥
ਇਕਿ ਪਾਖੰਡੀ ਨਾਮਿ ਨ ਰਾਚਹਿ
ਇਕਿ ਹਰਿ ਹਰਿ ਚਰਣੀ ਰੇ ॥
ਪੂਰਬਿ ਲਿਖਿਆ ਪਾਵਸਿ ਨਾਨਕ
ਰਸਨਾ ਨਾਮੁ ਜਪਿ ਰੇ ॥੫॥੪॥

*(ਮਾਰੂ ਮ: ੧, ਪੰਨਾ ੯੯੦)*

ਕਬੀਰ, ਗੰਗਾ ਤੀਰ ਜੁ ਘਰੁ ਕਰਹਿ
ਪੀਵਹਿ ਨਿਰਮਲ ਨੀਰੁ ॥
ਬਿਨੁ ਹਰਿ ਭਗਤਿ ਨ ਮੁਕਤਿ ਹੋਇ
ਇਉ ਕਹਿ ਰਮੇ ਕਬੀਰ ॥੫੪॥

*(ਸਲੋਕ ਕਬੀਰ ਜੀ, ਪੰਨਾ ੧੩੬੭)*

ਸੁਆਨ ਪੂਛ ਜਿਉ ਹੋਇ ਨ ਸੂਧੋ ਕਹਿਓ ਨ ਕਾਨ ਧਰੈ ॥
ਕਹੁ ਨਾਨਕ ਭਜੁ ਰਾਮ ਨਾਮ ਨਿਤ
ਜਾ ਤੇ ਕਾਜੁ ਸਰੈ ॥੨॥੧॥

*(ਦੇਵਗੰਧਾਰੀ ਮ: ੯, ਪੰਨਾ ੫੩੬)*

ਸੁਆਨ ਪੂਛ ਜਿਉ ਭਇਓ ਨ ਸੂਧਉ
ਬਹੁਤੁ ਜਤਨੁ ਮੈ ਕੀਨਉ ॥
ਨਾਨਕ ਲਾਜ ਬਿਰਦ ਕੀ ਰਾਖਹੁ
ਨਾਮੁ ਤੁਹਾਰਉ ਲੀਨਉ ॥੩॥੯॥

*(ਸੋਰਠਿ ਮ: ੯, ਪੰਨਾ ੬੩੩)*

ਇਉਂ ਬਾਣੀ ਦੁਆਰੇ ਸਾਨੂੰ ਹੋਰ ਭੀ ਬਹੁਤ ਉਦਾਹਰਣ ਮਿਲਦੇ ਹਨ ਕਿ ਜਿਨ੍ਹਾਂ ਲੋਕਾਂ ਨੇ ਗੁਰੂ ਦੀ ਸੰਗਤ ਵਿਚ ਵੱਸਦਿਆਂ ਭੀ ਕੋਈ ਲਾਭ ਨਹੀਂ ਪ੍ਰਾਪਤ ਕੀਤਾ, ਉਹ ਲੋਕ ਭੀ ਡੱਡੂ ਦੇ ਸਮਾਨ ਹਨ, ਜੋ ਨਿਰਮਲ ਪਾਣੀ ਵਿਚ ਵੱਸਦਾ ਹੋਇਆ ਭੀ ਅੰਮ੍ਰਿਤ ਰੂਪ ਕਵਲ ਫੁੱਲ ਤੋਂ ਲਾਭ ਨਹੀਂ ਪ੍ਰਾਪਤ ਕਰਦਾ, ਸਗੋਂ ਜਾਲਾ ਹੀ ਖਾਂਦਾ ਹੈ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਉਦਾਹਰਣਾਂ ਦੁਆਰੇ ਚੰਦ ਪੰਗਤੀਆਂ ਰਾਹੀਂ ਅੰਕਤ ਕੀਤਾ ਹੈ, ਜਿਵੇਂ ਕਿ :

**ਚੰਦਨ ਸਮੀਪ ਬਸਿ ਬਾਂਸ ਮਹਿਮਾ ਨ ਜਾਨੀ,**
**ਆਨ ਦ੍ਰੁਮ ਦੂਰਹੂ ਭਏ ਬਾਸਨਾ ਕੈ ਬੋਹੇ ਹੈ ॥**

*ਅਰਥ :*

(ਅਸੀਂ ਵੇਖਦੇ ਹਾਂ ਕਿ) ਚੰਦਨ ਦੇ ਨੇੜੇ ਵੱਸ ਕੇ ਭੀ ਬਾਂਸ ਨੇ ਉਸਦੀ ਮਹਿਮਾ ਨੂੰ ਨਹੀਂ ਜਾਣਿਆਂ, ਪਰ ਹੋਰਨਾਂ ਬੂਟਿਆਂ ਨੇ ਦੂਰ ਦੂਰ ਹੁੰਦਿਆਂ ਭੀ ਓਸਦੀ ਸੁਗੰਧੀ ਨਾਲ (ਆਪਣੇ ਤਾਈਂ) ਸੁਗੰਧਤ ਬਣਾ ਲਿਆ।

**ਦਾਦਰ ਸਰੋਵਰ ਮੈ ਜਾਨੀ ਨ ਕਮਲ ਗਤਿ,**
**ਮਧੁਕਰ ਮਨ ਮਕਰੰਦ ਕੈ ਬਿਮੋਹੇ ਹੈ ॥**

*ਅਰਥ :*

(ਇਸੇ ਤਰ੍ਹਾਂ) ਡੱਡੂ ਨੇ ਸਰੋਵਰ ਅੰਦਰ (ਵੱਸਦਿਆਂ ਭੀ) ਕੌਲ ਫੁੱਲ ਦੀ 'ਗਤਿ'—ਸਾਰ ਨ ਜਾਣੀ, (ਕਿ ਸਰੋਵਰ ਤੋਂ ਦੂਰ ਹੁੰਦਿਆਂ ਭੀ) ਭੌਰੇ ਦਾ ਮਨ ਕੌਲ ਫੁੱਲ ਦੇ ਸੁਗੰਧੀ ਰਸ ਉਪਰ ਬਹੁਤ ਮੋਹਿਤ ਹੋਇਆ ਰਹਿੰਦਾ ਹੈ।

**ਤੀਰਥ ਬਸਤ ਬਗੁ ਮਰਮੁ ਨ ਜਾਨਿਓ ਕਛੁ,**
**ਸਰਧਾ ਕੈ ਜਾਤ੍ਰਾ ਹੇਤ ਜਾਤ੍ਰੀ ਜਨ ਸੋਹੇ ਹੈ ॥**

***ਅਰਥ :***

(ਹੋਰ ਸੁਣੋ) ਤੀਰਥ ਉਪਰ ਵੱਸਣਹਾਰੇ ਬਗਲੇ (ਸਮਾਨ ਲੋਕਾਂ) ਨੇ ਤਾਂ ਕੁਛ (ਉਸਦਾ) ਮਰਮ ਨਹੀਂ ਜਾਣਿਆ, ਪ੍ਰੰਤੂ ਯਾਤ੍ਰੀ ਲੋਕ ਸ਼ਰਧਾ ਨਾਲ ਯਾਤਰਾ ਵਾਸਤੇ ਆਣ ਕੇ ਸੋਭਾ ਨੂੰ ਪ੍ਰਾਪਤ ਹੋਇਆ (ਪੁੰਨਵਾਨ ਬਨਿਆ) ਕਰਦੇ ਹਨ।

**ਨਿਕਟ ਬਸਤ ਮਮ ਗੁਰ ਉਪਦੇਸ ਹੀਨ,**
**ਦੁਰੰਤਰਿ ਸਿਖਿ ਉਰ ਅੰਤਰਿ ਲੈ ਪੋਹੇ ਹੈ ॥੫੦੭॥**

***ਅਰਥ :***

(ਇਸੇ ਪ੍ਰਕਾਰ ਸਤਿਗੁਰਾਂ ਦੇ) ਸਮੀਪ ਵੱਸਦਿਆਂ ਭੀ ਮੈਂ ਤਾਂ ਗੁਰੂ ਉਪਦੇਸ਼ (ਕਮਾਣ) ਤੋਂ ਹੀਣਾ (ਸੱਖਣਾ) ਹੀ ਰਿਹਾ, ਤੇ ਦੂਰ ਦੁਰੰਤਰੋਂ ਸਿੱਖ ਆਣ ਕੇ (ਉਪਦੇਸ਼) ਲੈ ਲੈ ਕੇ ਹਿਰਦੇ ਅੰਦਰ (ਉਸਨੂੰ) ਪ੍ਰੋ ਲਿਆ ਕਰਦੇ ਹਨ।੫੦੭।

***ਭਾਵਾਰਥ :*** ਗੁਰੂ ਨੂੰ ਤਾਂ ਸਾਰਾ ਹੀ ਜਗਤ ਵੇਖਦਾ ਹੈ, ਪਰ ਕੇਵਲ ਦੇਖਣ ਮਾਤ੍ਰ ਹੀ ਕਿਸੇ ਨੂੰ ਕਲਿਆਣ ਪ੍ਰਾਪਤ ਨਹੀਂ ਹੋ ਸਕਦੀ, ਜਿਤਨਾ ਚਿਰ ਕਿ ਉਹ ਸਤਿਗੁਰੂ ਵਲੋਂ ਦਿੱਤੀ ਜਾ ਰਹੀ ਸ਼ਬਦ ਦੀ ਵੀਚਾਰ ਨੂੰ ਅੰਦਰ ਧਾਰਨ ਨਹੀਂ ਕਰਦਾ, ਇਹ ਗੁਰੂ ਦਾ ਸੰਕੇਤ ਹੈ, ਜਿਵੇਂ ਕਿ :

ਸਤਿਗੁਰ ਨੋ ਸਭੁ ਕੋ ਵੇਖਦਾ ਜੇਤਾ ਜਗਤੁ ਸੰਸਾਰੁ ॥
ਡਿਠੈ ਮੁਕਤਿ ਨ ਹੋਵਈ ਜਿਚਰੁ ਸਬਦਿ ਨ ਕਰੇ ਵੀਚਾਰੁ ॥
ਹਉਮੈ ਮੈਲੁ ਨ ਚੁਕਈ ਨਾਮਿ ਨ ਲਗੈ ਪਿਆਰੁ ॥
*(ਸਲੋਕੁ ਮ: ੩, ਪੰਨਾ ੫੯੪)*

ਭਾਵ ਹੈ ਜਿਤਨਾ ਚਿਰ ਸਿੱਖ ਗੁਰੂ ਦੇ ਸ਼ਬਦ ਦੀ ਵੀਚਾਰ ਨੂੰ ਹਿਰਦੇ ਅੰਦਰ ਧਾਰਨ ਨਹੀਂ ਕਰਦਾ, ਉਤਨਾ ਚਿਰ ਕਿਸੇ ਦਾ ਨਾਮ ਨਾਲ ਪਿਆਰ ਭੀ ਨਹੀਂ ਹੋ ਸਕਦਾ, ਨਾਮ ਦੇ ਪਿਆਰ ਤੋਂ ਸੱਖਣੇ ਮਨੁੱਖ ਦੀ ਹਉਮੈਂ ਦੀ ਮੈਲ ਭੀ ਦੂਰ ਨਹੀਂ ਹੁੰਦੀ, ਜਿਸ ਕਰਕੇ ਸੰਸਾਰ ਦਾ ਆਵਾਗਵਨ ਬਣਿਆ ਹੀ ਰਹਿੰਦਾ ਹੈ।

**ਪ੍ਰ:** ਭਾਈ ਸਾਹਿਬ ਜੀਉ ! ਅਸੀਂ ਦੇਰ-ਕਾਲ ਤੋਂ ਹੀ ਸਾਧ ਸੰਗਤ ਦੁਆਰੇ ਗੁਰੂ ਦੇ ਦਰਸ਼ਨ ਕਰਦੇ ਆ ਰਹੇ ਹਾਂ, ਤੇ ਗੁਰੂ ਦੀ ਬਾਣੀ ਦਾ ਕੀਰਤਨ ਭੀ ਕਰਦੇ ਅਤੇ ਸੁਣਦੇ ਹਾਂ, ਪਰ ਤਾਂ ਭੀ ਅਸੀਂ ਉਸ ਉੱਚ-ਪਦਵੀ ਨੂੰ ਨਹੀਂ ਪਾ ਸਕੇ ਜਿਸਦਾ ਕਿ ਆਪ ਜੀ ਕਈ ਵਾਰ ਸੰਗਤ ਵਿਚ ਵੀਚਾਰ ਦਿਆ ਕਰਦੇ ਹੋ, ਕਿਉਂ ਜੀ ! ਦੱਸੋਗੇ ਕਿ ਉਸ ਉੱਚੇ-ਪਦ ਨੂੰ ਨਾ ਪ੍ਰਾਪਤ ਹੋਣ ਦਾ ਕੀ ਕਾਰਨ ਹੈ, ਕੀ ਸਾਡੇ ਵਿਚ ਕੋਈ ਖ਼ਾਸ ਘਾਟ ਹੈ, ਜਾਣਕਾਰੀ ਦਿਓ ?

**ਉ:** ਹੇ ਭਾਈਓ ! ਅਸਲ ਵਿਚ ਸੰਸਾਰ ਵਿਚ ਦੋ ਮਾਰਗ ਹਨ—ਇਕ ਹੈ ਸੰਸਾਰ ਦਾ ਮਾਰਗ, ਦੂਸਰਾ ਹੈ ਕਰਤਾਰ ਦਾ ਮਾਰਗ, ਜਿਵੇਂ ਸੰਸਾਰ ਦਾ ਮਾਰਗ ਹੈ, ਜਿਸਨੂੰ ਇਸ ਸਰੀਰ ਰਾਹੀਂ ਸਫ਼ਰ ਕਰ ਸਕੀਦਾ ਹੈ, ਪਰ ਉਸ ਕਰਤਾਰ ਦਾ ਰੱਬੀ-ਮਾਰਗ ਜ਼ਮੀਨੀ ਮਾਰਗ ਨਹੀਂ ਉਹ ਪਹਾੜੀ ਰਸਤਾ ਹੈ ਜਿਸਦਾ ਸਫ਼ਰ ਅੰਤ੍ਰੀਵ ਸੁਰਤ ਦੁਆਰੇ ਹੀ ਕੀਤਾ ਜਾਂਦਾ ਹੈ, ਭਾਵ ਅਸੀਂ ਸਰੀਰ ਦੇ ਪੈਰਾਂ ਰਾਹੀਂ ਤਾਂ ਹਰ ਰੋਜ਼ ਟੁਰ ਕੇ ਗੁਰੂ ਦੇ ਦਰ ਆ ਪਹੁੰਚਦੇ ਹਾਂ, ਪਰ ਉਸ ਕਰਤਾਰ ਦੇ ਰੱਬੀ-ਮਾਰਗ ਦਾ ਸਫ਼ਰ ਤਾਂ ਕੇਵਲ ਸੁਰਤੀ ਦੇ ਰਾਹੀਂ ਹੀ ਕੀਤਾ ਜਾਂਦਾ ਹੈ, ਜਿਸ ਮਾਰਗ ਨੂੰ (ਬਿਖਮ ਮਾਰਗ ਚਲਣਾ) ਦਰਸਾਇਆ ਹੈ। ਪਰ ਇਨ੍ਹਾਂ ਸਰੀਰ ਦੇ ਪੈਰਾਂ ਰਾਹੀਂ ਤੁਰ ਕੇ ਗੁਰੂ ਕੋਲ ਆ ਕੇ ਬੈਠ ਜਾਣਾ ਹੋਰ ਗੱਲ ਹੈ, ਤੇ ਗੁਰੂ ਨੂੰ ਸੁਰਤ ਦੁਆਰੇ ਅਨੁਭਵ ਕਰਨਾ ਹੋਰ ਗੱਲ ਹੈ।

ਇਸ ਲਈ ਸਰੀਰ ਦੇ ਬਾਹਰਲੇ ਇੰਦ੍ਰੇ ਜਿਸ ਤਰ੍ਹਾਂ ਬਾਹਰਲੇ ਪਦਾਰਥਾਂ ਨੂੰ ਤੱਕਦੇ ਹਨ ਇਸ ਤਰ੍ਹਾਂ ਗੁਰੂ ਦੇ ਦਰਸ਼ਨਾਂ ਨੂੰ ਪਿਆਰ ਨਾਲ ਨਹੀਂ ਵੇਖਦੇ ਇਸੇ ਤਰ੍ਹਾਂ ਮਨੁੱਖ ਦੇ ਸਾਰੇ ਸਰੀਰਕ ਇੰਦ੍ਰੇ ਜਿਤਨਾ ਚਿਰ ਗੁਰੂ ਨੂੰ ਪੂਰਨ ਪ੍ਰੇਮ ਦੀ ਭਾਵਨਾ ਦੁਆਰੇ ਨਹੀਂ ਅਨੁਭਵ ਕਰਦੇ ਉਤਨਾ ਚਿਰ ਇਹ ਉਸ ਉੱਚੇ ਪਦ ਨੂੰ ਨਹੀਂ ਹਾਸਲ ਕਰ ਸਕਦਾ, ਇਸ ਲਈ ਇਸਦੀ ਮਾਨਸਕ ਭਟਕਣਾ ਬਣੀ ਹੀ ਰਹਿੰਦੀ ਹੈ। ਸੋ, ਮੈਂ ਭੀ ਇਸੇ ਭਾਵ ਨੂੰ ਬਾਣੀ ਤੋਂ ਪ੍ਰੇਰਨਾ ਲੈ ਕੇ ਚੰਦ ਸਤਰਾਂ ਵਿਚ ਅੰਕਤ ਕੀਤਾ ਹੈ, ਜਿਵੇਂ ਕਿ :

**ਜੈਸੇ ਪਰ ਦਾਰਾ ਕੋ ਦਰਸੁ ਦ੍ਰਿਗ ਦੇਖਿਓ ਚਾਹੈ,**
**ਤੈਸੇ ਗੁਰ ਦਰਸਨ ਦੇਖਤ ਹੈ ਨ ਚਾਹ ਕੈ ॥**

***ਅਰਥ :***

(ਹੇ ਭਾਈਓ ! ਜੇ ਕਦੀ ਅਸੀਂ ਇਕਾਂਤ ਵਿਚ ਬੈਠ ਕੇ ਆਪਣੇ ਅੰਦਰਲੀ ਮਾਨਸਕ ਦਸ਼ਾ ਵੱਲ ਤੱਕਾਂਗੇ ਤਾਂ ਸਾਨੂੰ ਖ਼ੁਦ ਹੀ ਅਨੁਭਵ ਹੋ ਆਵੇਗਾ ਕਿ) ਜਿਸ ਤਰ੍ਹਾਂ (ਸਾਡੇ) ਨੇਤ੍ਰ ਪਰਾਈ ਇਸਤ੍ਰੀ ਦਾ ਦਰਸ਼ਨ ਦੇਖਣਾ ਚਾਹੁੰਦੇ ਹਨ, ਇਸੇ ਤਰ੍ਹਾਂ ਦੀ ਚਾਹਨਾ ਨਾਲ ਸਤਿਗੁਰਾਂ ਦਾ ਦਰਸ਼ਨ ਨਹੀਂ ਕਰਦੇ, (ਕੇਵਲ ਰਸਮ ਹੀ ਪੂਰੀ ਕਰਦੇ ਹਾਂ ਕਿ ਅਸੀਂ ਭੀ ਸਤਿਸੰਗੀਆਂ ਦੀ ਗਿਣਤੀ ਵਿਚ ਗਿਣੇ ਜਾਈਏ)।

**ਜੈਸੇ ਪਰ ਨਿੰਦਾ ਸੁਨੈ ਸਾਵਧਾਨ ਸੁਰਤਿ ਕੈ,**
**ਤੈਸੋ ਗੁਰ ਸਬਦ ਸੁਨੈ ਨ ਉਤਸਾਹ ਕੈ ॥**

**ਅਰਥ :**

(ਹੋਰ ਸੁਣੋ) ਜਿਸ ਤਰ੍ਹਾਂ ਕੰਨ ਪਰਾਈ ਨਿੰਦਾ ਸੁਣਨ ਖ਼ਾਤਰ ਸਾਵਧਾਨ ਰਹਿੰਦੇ ਹਨ, ਉਸੇ ਤਰ੍ਹਾਂ ਗੁਰੂ ਸ਼ਬਦ ਨੂੰ ਉਤਸ਼ਾਹ ਧਾਰ ਕੇ ਨਹੀਂ ਸੁਣਦੇ।

**ਜੈਸੇ ਪਰ ਦਰਬ ਹਰਨ ਕਉ ਚਰਨ ਧਾਵੈ,**
**ਤੈਸੇ ਕੀਰਤਨ ਸਾਧ ਸੰਗਤਿ ਨ ਉਮਾਹ ਕੈ ॥**

**ਅਰਥ :**

(ਇਸੇ ਤਰ੍ਹਾਂ) ਜਿਵੇਂ ਪਰਾਇਆ ਦਰਬ (ਪਦਾਰਥ) ਹਰਨ ਵਾਸਤੇ ਪੈਰ ਦੌੜਦੇ (ਕਾਹਲੇ ਹੁੰਦੇ) ਹਨ, ਇਸ ਤਰ੍ਹਾਂ ਸਾਧ ਸੰਗਤ ਅੰਦਰ ਕੀਰਤਨ ਸੁਣਨ ਲਈ ਉਮੰਗ ਨਹੀਂ ਕਰਿਆ ਕਰਦੇ।

**ਉਲੂ ਕਾਗ ਨਾਗਿ ਧਿਆਨ**
**ਖਾਨ ਪਾਨ ਕਉ ਨ ਜਾਨੈ,**
**ਊਚ ਪਦੁ ਪਾਵੈ ਨਹੀ,**
**ਨੀਚ ਪਦੁ ਗਾਹ ਕੈ ॥੫੦੮॥**

**ਅਰਥ :**

(ਇਸੇ ਤਰ੍ਹਾਂ ਹੀ) ਉੱਲੂ (ਚੂਹੀਆਂ ਰਾਤ ਨੂੰ) ਮਾਰ ਖਾਣ, ਕਾਂ ਵਿਸ਼ਟਾ ਮੈਲ ਅਹਾਰ ਕਰਨ ਅਰੁ ਨਾਗਿ (ਸੱਪ) ਮਿੱਟੀ ਜਾਂ ਜੀਵ ਘਾਤ ਕਰਕੇ ਖਾਣ, ਅਥਵਾ ਪੌਣ ਦੇ ਪੀਣੇ ਵਿਚ ਹੀ ਧਿਆਨ ਰੱਖਦੇ ਹਨ, (ਇਸ ਤੋਂ ਸਿਵਾਇ ਹੋਰ) ਖਾਣਾ ਪੀਣਾ ਕੁਛ ਇਹ ਜਾਣਦੇ ਹੀ ਨਹੀਂ ਹਨ। ਇਸੇ ਤਰ੍ਹਾਂ 'ਨੀਚ ਪਦ'—ਨੀਚ ਭਾਵਾਂ ਵਿਚ ਵਰਤਣ ਵਾਲੇ ਪੁਰਖ 'ਊਚ-ਪਦੁ ਪਾਵੈ ਨਹੀ'—ਉੱਚੇ ਮਰਾਤਬੇ (ਸਤਿ ਸੰਗਤ ਆਦਿ) ਨੂੰ ਨਹੀਂ ਪ੍ਰਾਪਤ ਹੋਣ ਦਾ ਖ਼ਿਆਲ ਪੈਦਾ ਕਰਦੇ।੫੦੮।

***ਭਾਵਾਰਥ :*** ਜਿਵੇਂ ਕਾਂ ਆਦਿ ਗੰਦਗੀ ਤੋਂ ਬਿਨਾਂ ਚੰਗੀ ਵਸਤੂ ਨੂੰ ਨਹੀਂ ਚਾਹੁੰਦੇ, ਇਵੇਂ ਹੀ ਮਨਮੁਖ ਉੱਤਮ ਪਦ ਨੂੰ ਨਹੀਂ ਚਾਹੁੰਦੇ।

ਇਸ ਕਬਿੱਤ ਵਿਚ ਆਪਣੇ ਅੰਦਰ ਪ੍ਰੇਮ ਦਾ ਜੋਸ਼ ਪ੍ਰਗਟ ਕਰਨ ਦੀ ਖ਼ਾਤਰ ਆਪਣੇ ਬਹਾਨੇ ਲੋਕਾਂ ਨੂੰ ਪੂਰਨ ਪ੍ਰੇਮੀ ਬਣਾਉਣ ਦੀ ਉਲਾਹਣਾ ਰੂਪ ਵਿਉਂਤ (ਬੋਲੀ ਮਾਰਨ ਦੀ) ਵਰਤੀ ਗਈ ਹੈ।

**ਪ੍ਰ:** ਭਾਈ ਸਾਹਿਬ ਜੀਉ ! ਅਸੀਂ ਤਾਂ ਸਾਰੇ ਹੀ ਸੰਸਾਰ ਦੇ ਲੋਕ ਸੰਸਾਰੀ ਧੰਦਿਆਂ ਦੀਆਂ ਵਾਸ਼ਨਾਵਾਂ ਵਿਚ ਦਿਨੇ ਰਾਤ ਉਲਝੇ ਰਹਿੰਦੇ ਹਾਂ ਤੇ ਆਪਣੇ ਆਪ ਨੂੰ ਅਨੁਭਵ ਕਰਨ ਦਾ ਕਦੀ ਖ਼ਿਆਲ ਹੀ ਨਹੀਂ ਆਉਂਦਾ, ਪਰ ਆਪ ਜੀ ਤਾਂ ਹਰ ਸਮੇਂ ਗੁਰੂ ਦੀ ਯਾਦ ਵਿਚ ਸਮਾਂ ਗੁਜ਼ਾਰਦੇ ਰਹਿੰਦੇ ਹੋਵੋਗੇ, ਉਸ ਸ਼ੁਕਰ-ਗੁਜ਼ਾਰੀ ਬਾਰੇ ਸਾਨੂੰ ਭੀ ਸੰਬੋਧਨ ਕਰੋ, ਤਾਕਿ ਸਾਨੂੰ ਭੀ ਕੁਝ ਪ੍ਰੇਰਨਾ ਮਿਲ ਸਕੇ ?

**ਉ:** ਹੇ ਭਾਈਓ ! ਮੈਂ ਤਾਂ ਜਦੋਂ ਆਪਣੇ ਚੰਚਲ ਮਨ ਦੀ ਪਰਖ ਕਰਦਾ ਹਾਂ, ਤਾਂ ਬਾਣੀ ਦੁਆਰੇ ਇਉਂ ਹੀ ਪ੍ਰਤੀਤ ਹੁੰਦਾ ਹੈ ਕਿ (ਮਨੁ ਬਸਿ ਆਵੈ ਨਾਨਕਾ ਜੇ ਪੂਰਨ ਕਿਰਪਾ ਹੋਇ) ਭਾਵ ਮਨ ਨੂੰ ਵੱਸ ਕਰਨ ਦਾ ਕਿਸੇ ਮਨੁੱਖ ਵਿਚ ਬਲ ਨਹੀਂ, ਇਹ ਤਾਂ ਗੁਰੂ ਦੀ ਪੂਰਨ ਮਿਹਰ ਹੋਵੇ ਤਦ ਹੀ ਕਾਬੂ ਆ ਸਕਦਾ ਹੈ। ਜਦੋਂ ਮੈਂ ਪੁਰਾਤਨ ਸਮੇਂ ਵਿਚ ਉਧਾਰ ਹੋਣ ਵਾਲੇ ਮਹਾਂ ਪਾਪੀਆਂ ਵੱਲ ਨਜ਼ਰ ਮਾਰਦਾ ਹਾਂ ਕਿ ਸਾਧ ਸੰਗਤ ਵਿਚ ਮਿਲ ਕੇ ਵੱਡੇ ਵੱਡੇ ਅਪਰਾਧੀ ਇਸ ਸੰਸਾਰ ਸਾਗਰ ਤੋਂ ਪਾਰ ਹੋ ਗਏ, ਪਰ ਮੈਂ ਅਪਰਾਧੀ ਸਦਾ ਅਪਰਾਧ ਹੀ ਲੋਚਦਾ ਰਿਹਾ ਹਾਂ, ਮੇਰੀ ਤਾਂ ਮਾਨਸਕ ਦਸ਼ਾ ਐਸੀ ਹੈ, ਜਿਸਨੂੰ ਮੈਂ ਚੰਦ ਸਤਰਾਂ ਵਿਚ ਉਲੀਕਿਆ ਹੈ :

**ਜੈਸੇ ਰੈਨਿ ਸਮੈ ਸਬ ਲੋਗ ਮੈ ਸੰਜੋਗ ਭੋਗ,**
**ਚਕਈ ਬਿਓਗ ਸੋਗ ਭਾਗ ਹੀਨ ਜਾਨੀਐ ॥**

**ਅਰਥ :**

ਜਿਸ ਤਰ੍ਹਾਂ ਅਸੀਂ ਵੇਖਦੇ ਹਾਂ ਕਿ ਰਾਤ ਦੇ ਸਮੇਂ ਸਾਰੇ ਲੋਕ ਭੋਗਾਂ ਦੇ ਸੰਜੋਗ ਮੇਲੇ ਵਿਚ (ਰਚੇ ਰਹਿੰਦੇ ਹਨ) ਤੇ ਭਾਗ ਹੀਣੀ (ਕਿਸਮਤ ਮਾਰੀ) ਚਕਵੀ (ਉਸ ਸਮੇਂ) ਵਿਛੋੜੇ ਦੇ ਸੋਗ ਵਿਚ ਜਾਣੀਦੀ ਹੈ।

**ਜੈਸੇ ਦਿਨਕਰਿ ਕੈ ਉਦੋਤਿ ਜੋਤਿ ਜਗਮਗ,**
**ਉਲੂ ਅੰਧ ਕੰਧ ਪਰਚੀਨ ਉਨਮਾਨੀਐ ॥**

**ਅਰਥ :**

ਜਿਸ ਤਰ੍ਹਾਂ ਸੂਰਜ ਦੇ ਉਦੇ ਹੋਇਆਂ ਪ੍ਰਕਾਸ਼ ਜਗਮਗ ਜਗਮਗ ਕਰਿਆ ਕਰਦਾ ਹੈ, ਪ੍ਰੰਤੂ ਉੱਲੂ 'ਪਰਚੀਨ'— ਪੁਰਾਣੀਆਂ ਹਨੇਰੀਆਂ ਕੰਧਾਂ (ਖੱਡਾਂ ਖੋਲਿਆਂ) ਵਿਚ ਵੀਚਾਰੀਦਾ (ਜਾਣੀਦਾ) ਹੈ। ਅਥਵਾ ਹਨ੍ਹੇਰੀਆਂ ਕੰਧਾਂ ਵਿਚ ਪਰਚਿਆ ਤੱਕੀਦਾ ਹੈ।

**ਸਰਵਰ ਸਰਿਤਾ ਸਮੁੰਦਰ ਜਲ ਪੂਰਨ ਹੈ,**
**ਤ੍ਰਿਖਾਵੰਤ ਚਾਤ੍ਰਿਕ ਰਹਤ ਬਕਬਾਨੀਐ ॥**

**ਅਰਥ :**

ਜੈਸੇ ਸਰੋਵਰ, ਨਦੀਆਂ, ਸਮੁੰਦਰ ਜਲ ਨਾਲ ਭਰਪੂਰ ਹੁੰਦਿਆਂ ਭੀ ਪਪੀਹਾ ਵਿਚਾਰਾ ਪਿਆਸਾ (ਤਿਹਾਇਆ) ਹੀ ਬਕਦਾ (ਕੂਕਦਾ) ਰਹਿੰਦਾ ਹੈ।

**ਤੈਸੇ ਮਿਲਿ ਸਾਧ ਸੰਗਿ ਸਕਲ ਸੰਸਾਰੁ ਤਰਿਓ,**
**ਮੋਹਿ ਅਪਰਾਧੀ ਅਪਰਾਧਨ ਬਿਹਾਨੀਐ ॥੫੦੯॥**

*ਅਰਥ :*

ਤਿਸੀ ਪ੍ਰਕਾਰ ਹੀ ਸਾਧ ਸੰਗਤ ਨੂੰ ਮਿਲ ਕੇ ਸੰਸਾਰ ਤਰ ਗਿਆ ਹੈ, ਪਰ ਮੈਂ ਅਪਰਾਧੀ (ਨੁਕਤਾ-ਚੀਨ—ਕੁਤਰਕੀ) ਨੇ ਅਪਰਾਧ (ਨੁਕਤਾਚੀਨੀਆਂ—ਕੁਤਰਕਾਂ) ਕਰਦਿਆਂ ਹੀ (ਉਮਰ) ਬਿਤਾ ਦਿੱਤੀ ਹੈ।੫੦੯।

***ਭਾਵਾਰਥ :*** ਭਾਈ ਸਾਹਿਬ ਦੀ ਇਹ ਅਤਿ ਨਿਮਰਤਾ ਭਰੀ ਮਾਨਸਕ ਅਵਸਥਾ ਹੈ, ਜੋ ਵਾਰਤਾ ਆਪਣੇ ਉਪਰ ਆਖ ਕੇ ਸਾਰੇ ਸੰਸਾਰੀ ਲੋਕਾਂ ਨੂੰ ਆਪੋ ਆਪਣੀ ਮਾਨਸਕ ਕਮਜ਼ੋਰੀ ਦਾ ਜ਼ਿਕਰ ਕਰਾਉਂਦੇ ਹਨ, ਜਿਸ ਕਰਕੇ ਹਰ ਮਨੁੱਖ ਨੂੰ ਆਪਣੀ ਮਨ ਦੀ ਗਿਰਾਵਟ ਦਾ ਅਹਿਸਾਸ ਹੋ ਸਕੇ।

**ਪ੍ਰ:** ਭਾਈ ਸਾਹਿਬ ਜੀਉ! ਆਪ ਜੀ ਨੂੰ ਤਾਂ ਗੁਰੂ ਦੀ ਹਜ਼ੂਰੀ ਵਿਚ ਜੀਵਨ ਗੁਜ਼ਾਰਦਿਆਂ ਬਹੁਤ ਸਮਾਂ ਗੁਜ਼ਰ ਗਿਆ ਹੈ, ਪਰ ਆਪ ਜੀ ਦਾ ਕੀ ਅਨੁਭਵ ਹੈ ਕਿ ਜਿਤਨੇ ਭੀ ਸੰਗਤ ਵਿਚ ਸਿੱਖ ਆਉਂਦੇ ਹਨ, ਉਨ੍ਹਾਂ ਵਿਚੋਂ ਕਿਸ ਸਿੱਖ 'ਤੇ ਗੁਰ ਦੀ ਪ੍ਰਸੰਨਤਾ ਹੁੰਦੀ ਹੈ, ਇਸ ਪੱਖ ਦੀ ਭੀ ਕੁਝ ਜਾਣਕਾਰੀ ਦਿਓ, ਤਾਕਿ ਅਸੀਂ ਭੀ ਲਾਭ ਲੈ ਸਕੀਏ?

**ਉ:** ਹੇ ਭਾਈਓ! ਮੈਂ ਤਾਂ ਗੁਰੂ ਦੀ ਚਰਨ ਸ਼ਰਨ ਵਿਚ ਰਹਿ ਕੇ ਬਾਣੀ ਰਾਹੀਂ ਗੁਰੂ ਦੀ ਪ੍ਰਸੰਨਤਾ ਹਾਸਲ ਕਰਨ ਲਈ ਕੇਵਲ ਇਕੋ ਸਾਧਨ ਨਿਰਅਭਿਮਾਨਤਾ ਨੂੰ ਹੀ ਅਨੁਭਵ ਕੀਤਾ ਹੈ, ਇਸ ਮਾਨ ਅਭਿਮਾਨਤਾ ਤੋਂ ਸੱਖਣਾ ਭਾਵੇਂ ਕੋਈ ਭੀ ਪੰਡਿਤ, ਗੁਣੀ, ਗਿਆਨੀ ਹੋਵੇ ਉਹ ਗੁਰੂ ਦੇ ਦਰਬਾਰ ਵਿਚ ਕਬੂਲ ਨਹੀਂ ਹੁੰਦਾ, ਇਸ ਭਾਵ ਨੂੰ ਗੁਰਬਾਣੀ ਵਿਚ ਦਰਸਾਇਆ ਗਿਆ ਹੈ, ਜਿਵੇਂ ਕਿ ਰਵਿਦਾਸ ਭਗਤ ਜੀ ਵੀਚਾਰ ਦੇਂਦੇ ਹਨ:

ਹਮ ਬਡ ਕਬਿ ਕੁਲੀਨ ਹਮ ਪੰਡਿਤ
ਹਮ ਜੋਗੀ ਸੰਨਿਆਸੀ ॥
ਗਿਆਨੀ ਗੁਨੀ ਸੂਰ ਹਮ ਦਾਤੇ
ਇਹ ਬੁਧਿ ਕਬਹਿ ਨ ਨਾਸੀ ॥੨॥

*(ਰਾਮਕਲੀ, ਰਵਿਦਾਸ ਜੀ, ਪੰਨਾ ੬੭੪)*

ਇਸ ਅਹੰਕਾਰ-ਭਰੀ ਬੁੱਧੀ ਵਾਲਾ ਮਨੁੱਖ ਗੁਰੂ ਦੇ ਦਰਬਾਰ ਵਿਚ ਆਉਣ ਵਾਲਾ ਉਹ ਭਾਵੇਂ ਕਿਤਨਾ ਹੀ ਗਿਆਨੀ, ਗੁਨੀ, ਪੰਡਿਤ ਹੈ ਪਰ ਉਹ ਗੁਰੂ ਦੀ ਪ੍ਰਸੰਨਤਾ ਹਾਸਲ ਨਹੀਂ ਕਰ ਸਕਦਾ, ਇਸੇ ਭਾਵ ਨੂੰ ਗੁਰੂ ਗ੍ਰੰਥ ਸਾਹਿਬ ਵਿਚ ਕਈ ਥਾਵਾਂ 'ਤੇ ਦਰਸਾਇਆ ਗਿਆ ਹੈ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਪੱਖ ਨੂੰ ਕੁਝ ਉਦਾਹਰਣਾਂ ਰਾਹੀਂ ਅੰਕਤ ਕੀਤਾ ਹੈ, ਜਿਵੇਂ ਕਿ:

**ਜੈਸੇ ਫਲ ਫੂਲਹਿ ਲੈ ਜਾਇ ਬਨਰਾਇ ਪ੍ਰਤਿ,**
**ਕਰੈ ਅਭਿਮਾਨੁ ਕਹੋ ਕੈਸੇ ਬਨਿ ਆਵੈ ਜੀ ॥**

*ਅਰਥ :*

(ਗੁਰੂ ਦੇ ਦਰਬਾਰ ਵਿਚ ਭੇਟਾ ਅਰਪਨ ਕਰਨ ਵਾਲੇ ਦੀ ਭੀ ਇਹੋ ਦਸ਼ਾ ਜਾਣੋ ਕਿ) ਜਿਸ ਤਰ੍ਹਾਂ ਫਲ ਫੁੱਲ ਆਦਿ ਦੀ ਭੇਟਾ ਲੈ ਕੇ ਬਨਾਂ ਦੇ ਰਾਜੇ (ਬਨ ਦੇਵਤਾ) ਪਾਸ ਜਾਵੇ, ਤੇ (ਭੇਟਾ ਅਰਪ ਕੇ) ਕਰੇ ਅਭਿਮਾਨ (ਇਸ ਗੱਲ ਦਾ ਕਿ ਮੈਂ ਫਲ ਫੁੱਲ ਅਰਪਨ ਕਰੇ ਹਨ) ਤਾਂ ਦੱਸੋ ਇਹ ਕਿਸ ਤਰ੍ਹਾਂ ਫੱਬ ਸਕਦਾ ਹੈ।

**ਜੈਸੇ ਮੁਕਤਾਹਲ ਸਮੁੰਦ੍ਰਹਿ ਦਿਖਾਵੈ ਜਾਇ,**
**ਬਾਰ ਬਾਰ ਹੀ ਸਰਾਹੈ ਸੋਭਾ ਤਉ ਨ ਪਾਵੈ ਜੀ ॥**

*ਅਰਥ :*

(ਹੋਰ ਸੁਣੋ) ਜਿਸ ਤਰ੍ਹਾਂ ਸਮੁੰਦਰ ਪਾਸ ਜਾ ਕੇ ਉਸਨੂੰ ਕੋਈ ਮੋਤੀ (ਨਜ਼ਰਾਨੇ ਤਰ੍ਹਾਂ) ਦਿਖਾਵੇ, ਅਤੇ ਮੁੜ ਮੁੜ ਉਸ ਮੋਤੀ ਦੀ ਸਲਾਹੁਤਾ ਕਰੇ, ਤਾਂ (ਉਹ) ਸੋਭਾ ਨਹੀਂ ਪਾਇਆ ਕਰਦਾ।

**ਜੈਸੇ ਕਨੀ ਕੰਚਨ ਸੁਮੇਰ ਸਨਮੁਖ ਰਾਖਿ,**
**ਮਨ ਮੈ ਗਰਬੁ ਕਰੈ ਬਾਵਰੋ ਕਹਾਵੈ ਜੀ ॥**

*ਅਰਥ :*

ਜਿਸ ਤਰ੍ਹਾਂ ਸੋਨੇ ਦੀ ਕਨੀ (ਅਰੈਣੀ) ਸੁਮੇਰ ਪਰਬਤ ਦੇ ਸਾਹਮਣੇ ਜਾ (ਭੇਟਾ) ਰਖੇ ਅਤੇ ਮਨ ਵਿਚ (ਇਸ ਭੇਟਾ ਵਜੋਂ) ਗੁਮਾਨ ਕਰੇ ਤਾਂ ਉਹ ਲੋਕਾਂ ਵਿਚ 'ਬਾਵਰਾ'—ਸ਼ੁਦਾਈ (ਕਮਲਾ) ਹੀ ਅਖਵਾਇਆ ਕਰਦਾ ਹੈ।

**ਤੈਸੇ ਗਿਆਨ ਧਿਆਨ ਠਾਨਿ**
**ਪ੍ਰਾਨ ਦੈ ਰੀਝਾਇਓ ਚਾਹੈ,**
**ਪ੍ਰਾਨਪਤਿ ਸਤਿਗੁਰ**
**ਕੈਸੇ ਕੈ ਰੀਝਾਵੈ ਜੀ ॥੫੧੦॥**

*ਅਰਥ :*

ਤਿਸੀ ਪ੍ਰਕਾਰ ਹੀ ਗਿਆਨ ਧਿਆਨ ਦੇ ਠਾਨਣ (ਪ੍ਰਾਪਤ ਕਰਨ) ਖ਼ਾਤਰ ਪ੍ਰਾਣਾਂ ਨੂੰ ਅਰਪ ਕੇ ਜੇ (ਗੁਰੂ

ਮਹਾਰਾਜ ਨੂੰ) ਰਿਝਾਨਾ ਚਾਹੇ ਤਾਂ ਪ੍ਰਾਣ-ਪਤੀ ਸਤਿਗੁਰਾਂ ਨੂੰ ਕਹੋ, ਕਿਸ ਤਰ੍ਹਾਂ ਨਾਲ ਰਿਝਾ ਸਕੇ।੫੧੦।

***ਭਾਵਾਰਥ :*** ਅਜਿਹੇ ਲੋਕਾਂ ਨੂੰ ਗੁਰਬਾਣੀ ਨੇ ਮਨਮੁਖਾਂ ਦੀ ਲਿਸਟ ਵਿਚ ਦਰਜ ਕੀਤਾ ਹੈ, ਜੋ ਕਿ ਉਸ ਦੇਣ ਵਾਲੇ ਦਾਤੇ ਦੀ ਦਿੱਤੀ ਹੋਈ ਦਾਤ ਨੂੰ ਭੁਲਾ ਕੇ ਆਪਣੇ ਵਲੋਂ ਦਿੱਤੀ ਹੋਈ ਦਾਤ ਨੂੰ ਚੰਗਾ ਜਾਣਦਾ ਹੈ ਕਿ ਇਹ ਦਾਤ ਮੈਂ ਦਿੱਤੀ ਹੈ :

ਦਾਤਿ ਪਿਆਰੀ ਵਿਸਰਿਆ ਦਾਤਾਰਾ॥
ਜਾਣੈ ਨਾਹੀ ਮਰਣੁ ਵਿਚਾਰਾ॥੨॥ *(ਧਨਾਸਰੀ, ਪੰਨਾ ੬੭੬)*

ਦੇਂਦੇ ਥਾਵਹੁ ਦਿਤਾ ਚੰਗਾ ਮਨਮੁਖਿ ਐਸਾ ਜਾਣੀਐ॥
ਸੁਰਤਿ ਮਤਿ ਚਤੁਰਾਈ ਤਾ ਕੀ
ਕਿਆ ਕਰਿ ਆਖਿ ਵਖਾਣੀਐ॥ *(ਮ: ੨, ਪੰਨਾ ੧੩੮)*

ਇਸ ਕਬਿੱਤ ਵਿਚ ਭੀ ਪਿਛਲੀ ਵਾਰਤਾ ਨੂੰ ਹੀ ਉਦਾਹਰਣਾਂ ਦੁਆਰੇ ਦ੍ਰਿੜਾਉਂਦੇ ਹਨ, ਜਿਵੇਂ ਕਿ :

**ਜੈਸੇ ਚੋਆ ਚੰਦਨ ਅਉ ਧਾਨ ਪਾਨ ਬੇਚਨ ਕਉ,**
**ਪੂਰਬ ਦਿਸਾ ਲੈ ਜਾਇ ਕੈਸੇ ਬਨਿ ਆਵੈ ਜੀ॥**

*ਅਰਥ :*

(ਪਹਿਲਾ ਉਦਾਹਰਣ ਦੇਂਦੇ ਹਨ ਕਿ) ਜਿਸ ਤਰ੍ਹਾਂ ਅਤਰ, ਚੰਦਨ ਅਤੇ ਧਾਨ (ਧਾਈਂ) ਤਥਾ ਪਾਨ (ਜੋ ਪੂਰਬ ਦੇਸ਼ ਦੀਆਂ ਉਪਜ ਰੂਪ ਚੀਜ਼ਾਂ ਹਨ) ਕੋਈ ਪੂਰਬ ਦਿਸ਼ਾ ਨੂੰ (ਵਪਾਰ ਖ਼ਾਤਰ ਲੱਦ) ਲਿਜਾਵੇ, ਤਾਂ ਇਹ ਕਿਸ ਤਰ੍ਹਾਂ ਬਣ ਆ (ਫੱਬ) ਸਕਦੀ ਹੈ।

**ਪਛਮ ਦਿਸਾ ਦਾਖ ਦਾਰਮ ਲੈ ਜਾਇ ਜੈਸੇ,**
**ਮ੍ਰਿਗ-ਮਦ ਕੇਸਰ ਲੈ ਉਤਰਹਿ ਧਾਵੈ ਜੀ॥**

*ਅਰਥ :*

ਜਿਸ ਤਰ੍ਹਾਂ ਪੱਛਮ ਦਿਸ਼ਾ ਵੱਲੇ ਦਾਖ (ਅੰਗੂਰ ਸੌਗੀ) ਅਨਾਰ ਲੈ ਜਾਵੇ (ਜੋ ਕਿ ਪੱਛਮ ਵਿਚ ਹੀ ਉਪਜਦੇ ਹਨ) ਅਰੁ ਕੇਸਰ ਕਸਤੂਰੀ ਉੱਤਰਾ ਖੰਡ (ਕਸ਼ਮੀਰ ਆਦਿ ਦੇਸ਼) ਲੈ ਜਾਣ ਲਈ ਦੌੜੇ।

**ਦਖਨ ਦਿਸਾ ਲੈ ਜਾਇ ਲਾਇਚੀ ਲਵੰਗ ਲਾਦਿ,**
**ਬਾਦਿ ਆਸਾ ਉਦਮ ਹੈ ਬਿੜਤੋ ਨ ਪਾਵੈ ਜੀ॥**

*ਅਰਥ :*

(ਇਸੇ ਤਰ੍ਹਾਂ ਫੇਰ ਕੋਈ) ਲਾਚੀਆਂ ਲੌਂਗ ਲੱਦ ਕੇ ਦੱਖਣੀ ਦਸੌਰਾਂ ਨੂੰ ਲੈ ਜਾਵੇ, ਤਾਂ ਇਹ ਆਸਾ ਤੇ ਉੱਦਮ ਉਸਦਾ 'ਬਾਦ'—ਵਿਅਰਥ ਹੀ ਹੁੰਦਾ ਹੈ, (ਕਿਉਂਕਿ ਐਸਾ ਕੀਤਿਆਂ ਇਹ ਮਾਲ ਉਥੇ) 'ਬਿੜਤਾ'—ਵੱਟਾ (ਫਿਰਤਾ) ਨਹੀਂ ਖਾ ਸਕਦਾ।

**ਤੈਸੇ ਗੁਨ ਨਿਧਿ ਗੁਰ ਸਾਗਰ ਕੈ ਬਿਦਿਮਾਨ,**
**ਗਿਆਨ ਗੁਨ ਪ੍ਰਗਟਿ ਕੈ**
**ਬਾਵਰੋ ਕਹਾਵੈ ਜੀ॥੫੧੧॥**

*ਅਰਥ :*

ਤਿਸੀ ਪ੍ਰਕਾਰ ਸਤਿਗੁਰੂ, ਜੋ ਗੁਣਾਂ ਦੇ ਭੰਡਾਰ ਰੂਪ ਸਾਗਰ ਹਨ, ਉਨ੍ਹਾਂ ਦੇ 'ਬਿਦਿਮਾਨ'—ਸਨਮੁਖ, ਗਿਆਨ ਆਦਿ ਗੁਣਾਂ ਨੂੰ (ਚਤੁਰਾਈ ਮਾਨ ਵਜੋਂ) ਪ੍ਰਗਟ ਕਰਕੇ, ਬੌਰਾ (ਸ਼ੁਦਾਈ) ਹੀ ਕਹਾਈਦਾ ਹੈ।੫੧੧।

**ਪ੍ਰ:** ਭਾਈ ਸਾਹਿਬ ਜੀਉ! ਆਪ ਜੀ ਭੀ ਵੇਖ ਹੀ ਰਹੇ ਹੋ, ਕਿ ਗੁਰੂ ਦੀ ਸੰਗਤ ਵਿਚ ਆਉਣ ਵਾਲੇ ਸੱਜਣਾਂ ਵਿਚੋਂ ਬਹੁਤ ਅਜਿਹੇ ਲੋਕ ਭੀ ਹਨ, ਜਿਨ੍ਹਾਂ ਨੂੰ ਸੰਗਤ ਵਿਚ ਆਉਂਦਿਆਂ ਜੀਵਨ ਦਾ ਬਹੁਤ ਸਮਾਂ ਗੁਜ਼ਰ ਗਿਆ ਹੈ, ਪਰ ਜਦੋਂ ਉਨ੍ਹਾਂ ਦੇ ਨੇੜੇ ਹੋ ਉਨ੍ਹਾਂ ਨਾਲ ਪਰਸਪਰ ਵੀਚਾਰ ਵਿਟਾਂਦਰਾ ਕਰੀਦਾ ਹੈ ਕਿ ਉਨ੍ਹਾਂ ਦੀ ਜੀਵਨ-ਸ਼ੈਲੀ ਵਿਚ ਕੋਈ ਭੀ ਬਦਲ ਨਹੀਂ ਆਈ, ਪਹਿਲੋਂ ਵਾਂਗ ਹੀ ਉਨ੍ਹਾਂ ਦਾ ਸੁਭਾਵ ਕ੍ਰੋਧੀ, ਝਗੜਾਲੂ, ਈਰਖਾਲੂ ਚਲਿਆ ਆ ਰਿਹਾ ਹੈ, ਪਰ ਉਹ ਫਿਰ ਭੀ ਆਪਣੇ ਆਪ ਨੂੰ ਸਾਰਿਆਂ ਤੋਂ ਉੱਚੇ ਤੇ ਸਿਆਣੇ ਮੰਨ ਕੇ ਦੂਸਰਿਆਂ ਲੋਕਾਂ ਦੀ ਨਿੰਦਾ ਕਰਨ ਵਿਚ ਹੀ ਪ੍ਰਸੰਨ ਰਹਿੰਦੇ ਹਨ, ਕਿਉਂ ਜੀ! ਐਸੇ ਲੋਕਾਂ ਬਾਰੇ ਤੁਸੀਂ ਕਿਵੇਂ ਅਨੁਭਵ ਕਰਦੇ ਹੋ?

**ਉ:** ਹੇ ਭਾਈਓ! ਅਜਿਹੇ ਲੋਕਾਂ ਦੇ ਸੰਬੰਧ ਵਿਚ ਜਦੋਂ ਮੈਂ ਬਾਣੀ ਦੀ ਵੀਚਾਰ ਕਰਦਾ ਹਾਂ, ਤਾਂ ਉਨ੍ਹਾਂ ਦੇ ਬਾਰੇ ਜ਼ਿਕਰ ਆਉਂਦਾ ਹੈ ਕਿ ਉਹ ਲੋਕ ਜੋ ਨੀਵੇਂ ਜੀਵਨ ਵਾਲੇ ਹੁੰਦੇ ਭੀ ਦੂਸਰਿਆਂ ਦੀ ਨਿੰਦਾ ਕਰਦੇ ਹਨ, ਉਹ ਦੋਜ਼ਕ-ਵਾਸੀ ਹਨ, ਜਿਵੇਂ ਕਿ :

ਆਪਸ ਕੋ ਦੀਰਘੁ ਕਰਿ ਜਾਨੈ
ਅਉਰਨ ਕਉ ਲਗ ਮਾਤ॥
ਮਨਸਾ ਬਾਚਾ ਕਰਮਨਾ ਮੈ ਦੇਖੇ ਦੋਜਕ ਜਾਤ॥੨॥
ਕਾਮੀ ਕ੍ਰੋਧੀ ਚਾਤੁਰੀ ਬਾਜੀਗਰ ਬੇਕਾਮ॥
ਨਿੰਦਾ ਕਰਤੇ ਜਨਮੁ ਸਿਰਾਨੋ
ਕਬਹੂ ਨ ਸਿਮਰਿਓ ਰਾਮੁ॥੩॥

ਕਹਿ ਕਬੀਰ ਚੇਤੈ ਨਹੀ ਮੂਰਖੁ ਮੁਗਧੁ ਗਵਾਰੁ॥
ਰਾਮੁ ਨਾਮੁ ਜਾਨਿਓ ਨਹੀ
ਕੈਸੇ ਉਤਰਸਿ ਪਾਰਿ॥੪॥੧॥

*(ਮਾਰੂ ਕਬੀਰ ਜੀਉ, ਪੰਨਾ ੧੧੦੫)*

ਸੰਗਤ ਵਿਚ ਆਉਣ ਵਾਲਾ ਸੱਜਣ ਹਮੇਸ਼ਾ ਆਪਣੇ ਹੀ ਅਉਗੁਣਾਂ ਵੱਲ ਤੱਕਦਾ ਰਵ੍ਹੇ ਉਹ ਕਦੇ ਭੀ ਪਰਾਏ ਛਿੱਦ੍ਰਾਂ ਨੂੰ ਨਾ ਤੱਕੇ ਜੋ ਪਰਾਏ ਅਉਗੁਣਾਂ ਨੂੰ ਹੀ ਤੱਕਦਾ ਹੈ ਉਸ ਪਰ ਗੁਰੂ ਦੀ ਪ੍ਰਸੰਨਤਾ ਨਹੀਂ ਹੈ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਕੁਝ ਉਦਾਹਰਣਾਂ ਦੁਆਰੇ ਦਰਸਾਇਆ ਹੈ, ਜਿਵੇਂ ਕਿ :

**ਚਲਨੀ ਮੈ ਜੈਸੇ ਦੇਖੀਅਤ ਹੈ ਅਨੇਕ ਛਿਦ੍ਰ,**
**ਕਰੈ ਕਰਵਾ ਕੀ ਨਿੰਦਾ ਕੈਸੇ ਬਨਿ ਆਵੈ ਜੀ॥**

***ਅਰਥ :***

(ਪਰਾਏ ਛਿੱਦ੍ਰਾਂ ਨੂੰ ਤੱਕਣ ਵਾਲਾ ਸੱਜਣ ਐਸਾ ਹੀ ਹੈ ਕਿ) ਜਿਸ ਤਰ੍ਹਾਂ ਛਾਨਣੀ (ਆਪਣੇ) ਅੰਦਰ ਅਨੇਕਾਂ 'ਛਿਦ੍ਰਾਂ'—ਨੂੰ ਦੇਖਦਿਆਂ ਭੀ, (ਉਹ) 'ਕਰੂਏ'—ਕੁਜੇ ਦੀ (ਜਿਸਦਾ ਇਕੋ ਹੀ ਮੂੰਹ ਟੱਡਿਆ ਹੋਇਆ ਹੈ) ਨਿੰਦਾ ਕਰੇ, ਤਾਂ ਇਹ ਕਿਸ ਤਰ੍ਹਾਂ ਫੱਬ ਸਕਦਾ ਹੈ।

**ਬਿਰਖ ਬਬੂਰ ਭਰਪੂਰ ਬਹੁ ਸੂਰਨ ਸੈ,**
**ਕਮਲੈ ਕਟੀਲੋ ਕਹੈ ਕਾਹੂ ਨ ਸੁਖਾਵੈ ਜੀ॥**

***ਅਰਥ :***

(ਜਿਸ ਤਰ੍ਹਾਂ) ਕਿੱਕਰ ਦਾ ਬੂਟਾ (ਜੋ ਆਪ ਤਾਂ) ਬਹੁਤ ਸੂਲਾਂ ਨਾਲ ਭਰਪੂਰ ਹੁੰਦਾ ਹੈ (ਪਰ) ਕੌਲ ਫੁੱਲਾਂ ਨੂੰ ਆਖੇ ਕੰਡਿਆਂ ਵਾਲਾ (ਤਾਂ ਇਹ ਗੱਲ) ਕਿਸੇ ਨੂੰ ਭੀ ਚੰਗੀ ਨਹੀਂ ਲਗਦੀ।

**ਜੈਸੇ ਉਪਹਾਸੁ ਕਰੈ ਬਾਇਸੁ ਮਰਾਲ ਪ੍ਰਤਿ,**
**ਛਾਡਿ ਮੁਕਤਾਹਲ ਦੁਰਗੰਧ ਲਿਵ ਲਾਵੈ ਜੀ॥**

***ਅਰਥ :***

(ਇਵੇਂ ਹੀ) ਜਿਸ ਤਰ੍ਹਾਂ ਕਾਂ (ਮੈਲੇ ਨਾਲ ਪਿਆਰ ਕਰਨ ਵਾਲਾ ਹੋਣ ਕਰਕੇ ਮੋਤੀਆਂ ਨੂੰ ਛੱਡ ਕੇ ਮੈਲੇ ਵੱਲ ਰੁਚੀ ਕਰਦਾ ਹੋਇਆ ਭੀ) ਹੰਸ ਤਾਂਈਂ ਹਾਸੀ ਠੱਠਾ ਕਰੇ, (ਤਾਂ ਇਹ ਫੱਬਦਾ ਨਹੀਂ)।

**ਤੈਸੇ ਹਉ ਮਹਾ ਅਪ੍ਰਾਧੀ ਅਪਰਾਧ ਭਰਿਓ,**
**ਸਕਲ ਸੰਸਾਰ ਕੋ ਬਿਕਾਰ**
**ਮੋਹਿ ਭਾਵੈ ਜੀ॥੫੧੨॥**

***ਅਰਥ :***

ਤਿਸੀ ਪ੍ਰਕਾਰ (ਅਭਿਮਾਨ ਆਦਿ ਦੋਖ ਰੂਪ) ਅਪਰਾਧਾਂ ਦਾ ਭਰਿਆ ਹੋਇਆ, ਮੈਂ (ਆਪ ਤਾਂ) ਘੋਰ ਅਪਰਾਧੀ (ਭਾਰਾ ਪਾਪੀ) ਹਾਂ, ਤੇ ਸਾਰੇ ਸੰਸਾਰ ਦੇ ਵਿਕਾਰ (ਐਬ) ਮੈਨੂੰ ਰੁਚਦੇ ਹਨ (ਪਰ ਨਿੰਦਾ ਕਰਦਾ ਹਾਂ ਗੁਰਸਿੱਖਾਂ ਦੀ। ਸੋ, ਮੇਰਾ ਭੀ ਐਸਾ ਆਖਣਾ—ਅਣ ਸੁਖਾਣਾ ਹੈ)।੫੧੨।

***ਭਾਵਾਰਥ :*** ਭਾਈ ਸਾਹਿਬ ਨੂੰ ਪ੍ਰਚਾਰਕ ਪਦਵੀ ਦੇ ਪੂਰਨ ਅਧਿਕਾਰ ਪ੍ਰਾਪਤ ਸਨ। ਐਸਾ ਹੀ ਹਜ਼ੂਰੀ ਸਿੱਖ ਸੰਗਤਾਂ ਨੂੰ ਭੀ ਅਨੰਨ ਸਿੱਖ ਬਣਾਏ ਰੱਖਣ ਦਾ ਪਹਿਰਾ, ਇਨ੍ਹਾਂ ਦਾ ਸੀ, ਜਿਸ ਕਰਕੇ ਸਭਨੀ ਪਾਸੀਂ ਨਿਗ੍ਹਾ ਰੱਖਦਿਆਂ ਸਿੱਖਾਂ ਨੂੰ ਥੋੜ੍ਹੀ ਥੋੜ੍ਹੀ ਭੀ ਖੁੰਝਾਈ ਖਾਂਦਿਆਂ, ਜਾਂ ਤ੍ਰੁੱਟੀ ਵਿਚ ਵਰਤਦਿਆਂ ਦੇਖਣ ਸਾਰ ਹੀ ਇਨ੍ਹਾਂ ਨੂੰ ਸਾਵਧਾਨ ਕਰਨਾ ਪੈਂਦਾ ਸੀ। ਪਰ ਇਸ ਵੇਲੇ ਤਾਂ ਆਪ ਹੀ ਸੇਵਾ ਵਲੋਂ ਖੁੰਝ ਗਏ ਹਨ ਤੇ ਤੋਟੇ ਵਿਚ ਪੈ ਰਹੇ ਹਨ, ਜਿਸ ਕਰਕੇ ਉਨ੍ਹਾਂ ਆਪਣੀਆਂ ਪਿਛਲੇ ਅਧਿਕਾਰ ਦੀਆਂ ਬਾਤਾਂ ਨੂੰ ਚਿਤਾਰ ਚਿਤਾਰ ਕੇ ਕਈ ਤਰ੍ਹਾਂ ਨਾਲ ਪਛਤਾਵਾ ਕਰਦੇ ਹੋਏ ਮਾਨੋਂ ਆਪਣੀ ਵਲੋਂ ਪ੍ਰਾਛਤ ਕਰ ਰਹੇ ਹਨ।

**ਪ੍ਰ:** ਭਾਈ ਸਾਹਿਬ ਜੀਉ ! ਅਸੀਂ ਲੋਕ ਆਪਣੇ ਦੋਸ਼ਾਂ ਵੱਲ ਤਾਂ ਨਹੀਂ ਤੱਕਦੇ, ਪਰ ਸਾਨੂੰ ਦੂਸਰੇ ਲੋਕਾਂ ਦੇ ਦੋਸ਼ ਦੂਰ ਤੱਕ ਨਜ਼ਰ ਆਉਂਦੇ ਹਨ, ਇਸ ਬਾਰੇ ਆਪ ਜੀ ਕੀਹ ਕਹਿਣਾ ਚਾਹੋਗੇ, ਕੁਝ ਜਾਣਕਾਰੀ ਦਿਓ ?

**ਉ:** ਹੇ ਭਾਈਓ ! ਅਜਿਹੀ ਧਾਰਨਾ ਭਾਵੇਂ ਕਿਸੇ ਵਿਚ ਭੀ ਹੈ, ਇਹ ਗੁਰਮਤ ਦੇ ਅਨੁਕੂਲ ਨਹੀਂ, ਕਿਉਂਕਿ ਜਦੋਂ ਗੁਰਬਾਣੀ ਦੀ ਵੀਚਾਰ ਕਰੀਏ ਤਾਂ ਸਾਨੂੰ ਇਹੋ ਪ੍ਰੇਰਨਾ ਮਿਲਦੀ ਹੈ, ਜਿਵੇਂ ਕਿ :

ਹਮ ਨਹੀ ਚੰਗੇ ਬੁਰਾ ਨਹੀ ਕੋਇ॥
ਪ੍ਰਣਵਤਿ ਨਾਨਕੁ ਤਾਰੇ ਸੋਇ॥੪॥੧॥੨॥

*(ਸੂਹੀ ਮ: ੧, ਪੰਨਾ ੭੨੮)*

ਕਬੀਰ, ਸਭ ਤੇ ਹਮ ਬੁਰੇ ਹਮ ਤਜਿ ਭਲੋ ਸਭੁ ਕੋਇ॥
ਜਿਨਿ ਐਸਾ ਕਰਿ ਬੂਝਿਆ ਮੀਤੁ ਹਮਾਰਾ ਸੋਇ॥੭॥

*(ਸਲੋਕ ਭਗਤ ਕਬੀਰ ਜੀ, ਪੰਨਾ ੧੩੬੪)*

ਇਸ ਤਰ੍ਹਾਂ ਬਾਣੀ ਵਿਚੋਂ ਹੋਰ ਭੀ ਬਹੁਤ ਉਦਾਹਰਣ ਮਿਲਦੇ ਹਨ ਕਿ ਹਰ ਬੰਦੇ ਨੂੰ ਆਪਣੇ ਗੁਨਾਹਾਂ ਨੂੰ ਹੀ ਅਨੁਭਵ ਕਰਦੇ ਰਹਿਣਾ ਚਾਹੀਦਾ ਹੈ, ਕਿਸੇ ਦੂਸਰੇ ਦੇ ਅਵਗੁਣਾਂ ਵੱਲ ਨਹੀਂ ਸਗੋਂ ਉਸਦੇ ਗੁਣਾਂ ਨੂੰ ਹੀ ਦੇਖਦੇ ਰਹਿਣਾ ਯੋਗ ਹੈ। ਸੋ, ਮੈਂ ਤਾਂ ਗੁਰਬਾਣੀ ਤੋਂ ਪ੍ਰੇਰਨਾ ਲੈ ਕੇ ਦੋਖ ਦ੍ਰਿਸ਼ਟੀਆਂ ਦੀ ਦਸ਼ਾ ਨੂੰ ਤੱਕ ਕੇ ਆਪਣੇ ਆਪ ਨੂੰ ਕਿਸੇ ਭਿਬਚਾਰਣੀ ਇਸਤ੍ਰੀ ਦੀ ਤਰ੍ਹਾਂ ਹੀ ਅਨੁਭਵ

ਕਰਦਾ ਹਾਂ, ਜਿਸਨੂੰ ਮੈਂ ਚੰਦ ਸਤਰਾਂ ਵਿਚ ਅੰਕਤ ਕਰਨ ਦਾ ਉੱਦਮ ਕੀਤਾ ਹੈ, ਜਿਵੇਂ ਕਿ :

**ਆਪਦਾ ਅਧੀਨ ਜੈਸੇ ਦੁਖਿਤ ਦੁਹਾਗਨਿ ਕੌ,**
**ਸਹਜਿ ਸੁਹਾਗ ਨ ਸੁਹਾਗਨਿ ਕੌ ਭਾਵਈ॥**

*ਅਰਥ :*

(ਹਰ ਇਕ ਵਿਚ ਦੋਸ਼ ਤੱਕਣ ਵਾਲੇ ਦੀ ਦ੍ਰਿਸ਼ਟੀ ਭੀ ਇਵੇਂ ਹੋ ਜਾਂਦੀ ਹੈ) ਜਿਸ ਤਰ੍ਹਾਂ ਅਪਦਾ ਦੇ ਕਾਰਣ ਦੁਖੀ ਹੋਈ ਹੋਈ ਵਿਭਚਾਰਣੀ ਇਸਤ੍ਰੀ ਨੂੰ ਸੁਹਾਗਨੀ (ਪਤਵੰਤੀ) ਇਸਤ੍ਰੀ ਦਾ ਨਿਰੰਤਰ ਸੁਹਾਗ (ਸਦਾ ਸੁਹਾਗ) ਚੰਗਾ ਨਹੀਂ ਲੱਗਦਾ—ਭਾਵ, ਉਸਦੇ ਸਹਿਜੇ ਨਿਭ ਰਹੇ ਸੁਹਾਗ ਦੇ ਸੁਖ ਨੂੰ ਦੇਖ ਦੇਖ ਉਹ ਖਿੱਝਦੀ ਰਹਿੰਦੀ ਹੈ।

**ਬਿਰਹਨੀ ਬਿਰਹ ਬਿਓਗ ਮੈ ਸੰਜੋਗਨਿ ਕੌ,**
**ਸੁੰਦਰ ਸਿੰਗਾਰ ਅਧਿਕਾਰੁ ਨ ਸੁਹਾਵਈ॥**

*ਅਰਥ :*

ਜਿਸ ਤਰ੍ਹਾਂ ਬਿਰਹੋਂ ਮਾਰੇ ਵਿਛੋੜੇ ਵਿਖੇ ਵਿਜੋਗਨ ਇਸਤ੍ਰੀ ਨੂੰ ਪਤੀ ਪਾਸ ਵੱਸਦੀ ਹੋਈ ਸੰਯੋਗਨ ਇਸਤ੍ਰੀ ਦਾ ਸੁੰਦਰ ਸ਼ਿੰਗਾਰ 'ਅਧਿਕਾਰੁ'—ਧਾਰਿਆ (ਪਹਿਨਿਆ) ਹੋਇਆ ਨਹੀਂ ਸਖਾਉਂਦਾ।

**ਜੈਸੇ ਤਨ ਮਾਂਝਿ ਬਾਂਝਿ ਰੋਗ ਸੋਗ ਸੰਸੋ ਸ੍ਰਮ,**
**ਸਉਤ ਕੌ ਸੁਤਹਿ ਪੇਖਿ ਮਹਾਂ ਦੁਖ ਪਾਵਈ॥**

*ਅਰਥ :*

ਜਿਸ ਤਰ੍ਹਾਂ ਕਿਸੇ ਇਸਤ੍ਰੀ ਦੇ ਸਰੀਰ ਵਿਚ ਬਾਂਝ ਰੋਗ (ਸੰਤਾਨ ਪ੍ਰਗਟਾਨ ਦੀ ਅਸਮਰਥਤਾ ਦਾ ਦੁਖ) ਹੋਵੇ ਤੇ ਇਸੇ ਹੀ ਸੋਗ (ਚਿੰਤਾ) ਅਰੁ 'ਸੰਸੇ'—ਫ਼ਿਕਰ ਨਾਲ 'ਸ੍ਰਮ'—ਹੁੱਟੀ ਹੋਈ, ਉਹ ਸੌਕਣ ਦੇ ਪੁਤ ਨੂੰ ਦੇਖ ਦੇਖ ਕੇ ਦੁਖੀ ਹੁੰਦੀ ਰਹਿੰਦੀ ਹੈ।

**ਤੈਸੇ ਪਰ-ਤਨ ਧਨ ਦੂਖਨ ਤ੍ਰਿਦੋਖ ਮਮ,**
**ਸਾਧਨ ਕੌ ਸੁਕ੍ਰਿਤ**
**ਨ ਹਿਰਦੈ ਹਿਤਾਵਈ॥੫੧੩॥**

*ਅਰਥ :*

ਤਿਸੀ ਪ੍ਰਕਾਰ ਪਰਾਏ ਤਨ ਪਰਾਏ ਧਨ, ਤਥਾ ਪਰਾਏ ਦੂਖਨ (ਐਬ) ਤੱਕਣ ਦਾ ਤ੍ਰਿਦੋਖ ਤਾਪ ਰੂਪ (ਸੰਨਪਾਤ ਰੋਗ) ਦਿੱਕ ਤਾਪ ਤਾਂ ਮੇਰੇ ਆਪ ਚੜ੍ਹਿਆ ਹੋਇਆ ਹੈ, ਜਿਸ ਕਰਕੇ ਭਲਿਆਂ ਗੁਰਸਿੱਖਾਂ ਦੇ 'ਸੁਕ੍ਰਿਤ'—ਭਲੇ ਕੰਮ (ਸੁਕਰਣੀ—ਪੁੰਨ ਰੂਪ ਕਰਮ) ਮੇਰੇ ਅੰਦਰ ਚੰਗੇ ਨਹੀਂ ਲੱਗਦੇ।੫੧੩।

***ਭਾਵਾਰਥ :*** ਜੇਕਰ ਵੀਚਾਰ ਦ੍ਰਿਸ਼ਟੀ ਦੁਆਰੇ ਤੱਕੀਏ ਤਾਂ ਇਹ ਐਬ, ਔਗੁਣ, ਵਿਕਾਰ ਭਾਈ ਸਾਹਿਬ ਦੇ ਅੰਦਰ ਕੋਈ ਨਹੀਂ ਸਨ ਤੇ ਨਾ ਹੀ ਉਹ ਕਿਸੇ ਪ੍ਰਕਾਰ ਦੇ ਭੀ ਅਪਰਾਧੀ ਸਨ, ਪਰ 'ਖਸਮਹੁ' ਘੁਥੀਆਂ ਫਿਰਹਿ ਨਿਮਾਣੀਆ'—ਬਚਨ ਅਨੁਸਾਰ, ਭਾਈ ਸਾਹਿਬ ਪਾਸੋਂ ਵੱਡਾ ਅਪਰਾਧ ਇਹ ਹੋ ਗਿਆ ਹੈ, ਕਿ ਉਹ ਸਤਿਗੁਰੂ ਮਾਲਕ ਵਲੋਂ ਘੁਸਾਈ ਮਾਰ ਬੈਠੇ ਹਨ। ਉਨ੍ਹਾਂ ਦੇ ਚਿੱਤ ਨੇ ਵਿਕਾਰ ਧਾਰ ਕੇ ਸਤਿਗੁਰੂ ਉਪਰ ਸ਼ਰਧਾ ਵਿਖੇ ਪੂਰਿਆਂ ਨਹੀਂ ਉਤਰਨ ਦਿੱਤਾ, ਜਿਸ ਤੋਂ ਝੂਰਦੇ (ਦੁਖੀ ਹੋਏ ਹੋਏ) ਮੁੜ ਮੁੜ ਆਪਣੇ ਨਿਮਾਣੇ ਮਨ ਨੂੰ ਪ੍ਰਗਟ ਕਰ ਕਰਕੇ ਹਾੜੇ ਕੱਢ ਰਹੇ ਹਨ, ਇਸ ਲਈ ਕਿ (ਅੱਗੇ ਨੂੰ ਬਖ਼ਸ਼ਿਆ ਜਾਣ ਤੇ) ਕਦੀ ਆਪ, ਅਰੁ ਦੂਸਰੇ ਗੁਰੂ ਕੇ ਸਿੱਖ ਐਹੋ ਜਿਹਾ ਧੋਖਾ ਖਾਣੋਂ ਸੰਭਲੇ ਰਹਿ ਸਕਣ।

**ਪ੍ਰ:** ਭਾਈ ਸਾਹਿਬ ਜੀਉ ! ਤੁਸਾਂ ਤਾਂ ਸਤਿਗੁਰੂ ਦੀ ਹਜ਼ੂਰੀ ਵਿਚ ਢੇਰ ਸਮਾਂ ਗੁਜ਼ਾਰਿਆ ਹੈ, ਜੋ ਸੁਖ ਗੁਰੂ ਦੀ ਸੰਗਤ ਵਿਚ ਰਹਿ ਕੇ ਨਸੀਬ ਹੁੰਦਾ ਹੈ, ਅਤੇ ਜੋ ਸੰਗਤ ਤੋਂ ਵਿਛੜ ਕੇ ਦੁਖ ਅਨੁਭਵ ਹੁੰਦਾ ਹੈ, ਇਨ੍ਹਾਂ ਦੋਵੇਂ ਪੱਖਾਂ ਦਾ ਤਾਂ ਆਪ ਜੀ ਨੂੰ ਭਲੀ ਪ੍ਰਕਾਰ ਗਿਆਨ ਹੈ, ਇਨ੍ਹਾਂ ਬਾਰੇ ਜਾਣਕਾਰੀ ਦਿਓ ਕਿ ਸੰਗਤ ਦੇ ਸੰਜੋਗ ਅਤੇ ਵਿਜੋਗ ਵਿਚ ਸਤਸੰਗੀ ਦੀ ਮਾਨਸਕ ਅਵਸਥਾ ਦੀ ਰੂਪ-ਰੇਖਾ ਕੈਸੀ ਹੁੰਦੀ ਹੈ ?

**ਉ:** ਹੇ ਭਾਈਓ ! ਇਨ੍ਹਾਂ ਦੋਵੇਂ ਅਵਸਥਾ ਦੀ ਰੂਪ ਰੇਖਾ ਇਸ ਨਿੱਕੀ ਜਿਹੀ ਜ਼ੁਬਾਨ ਰਾਹੀਂ ਕਥਨ ਕਰਨੀ ਬੜੀ ਅਸੰਭਵ ਹੈ ਕਿਉਂਕਿ ਉਸ ਅਵਸਥਾ ਨੂੰ ਤਾਂ ਕੇਵਲ ਅਨੁਭਵ ਹੀ ਕੀਤਾ ਜਾ ਸਕਦਾ ਹੈ। ਪਰ ਗੁਰੂ ਦੀ ਸੰਗਤ ਵਿਚ ਰਹਿੰਦਿਆਂ ਜੋ ਸੁਖ ਅਨੰਦ ਖੇੜਾ ਹਾਸਲ ਹੁੰਦਾ ਹੈ, ਉਸ ਸੰਬੰਧੀ ਤਾਂ ਕਬੀਰ ਜੀ ਇਉਂ ਕਹਿੰਦੇ ਹਨ, ਜਿਵੇਂ ਕਿ :

ਕਹੁ ਕਬੀਰ ਗੂੰਗੈ ਗੁੜੁ ਖਾਇਆ
ਪੂਛੇ ਤੇ ਕਿਆ ਕਹੀਐ॥੪॥੭॥੫੧॥

*(ਗਉੜੀ, ਪੰਨਾ ੩੩੪)*

ਭਾਵ, ਗੁਰੂ ਦੀ ਸੰਗਤ ਵਿਚ ਰਹਿ ਕੇ ਜੋ ਪ੍ਰੇਮ-ਰੰਗ ਵਿਚ ਰੰਗੇ ਸਤਿਸੰਗੀ ਨੂੰ ਖ਼ੁਸ਼ੀ, ਖੇੜਾ, ਅਨੰਦ ਹਾਸਲ ਹੁੰਦਾ ਹੈ, ਉਹ ਗੁੰਗੇ ਦੇ ਗੁੜ ਖਾਣ ਵਾਂਗ ਹੈ, ਜਿਸਨੂੰ ਉਹ ਦੱਸ ਨਹੀਂ ਸਕਦਾ, ਕੇਵਲ ਉਹ ਅੰਤਰ-ਆਤਮੇ ਹੀ ਅਨੁਭਵ ਕਰਦਾ ਹੈ।

ਅਤੇ ਜੋ ਦੁਖ ਸਤਿਸੰਗੀ ਸਿੱਖ ਨੂੰ ਸਤਿ ਸੰਗਤ ਤੋਂ ਵਿਛੜਿਆਂ ਹੋਇਆ ਕਰਦਾ ਹੈ, ਉਸ ਵਿਜੋਗ ਦੇ ਦੁਖ ਨੂੰ ਭੀ ਬਿਆਨਿਆ ਨਹੀਂ ਜਾ ਸਕਦਾ, ਕੇਵਲ ਅਨੁਮਾਨਿਆ ਹੀ ਜਾ ਸਕਦਾ ਹੈ, ਜਿਵੇਂ ਕਿ ਇਕ ਪਾਣੀ ਵਿਚ ਰਹਿਣ ਵਾਲੀ ਮੱਛੀ ਨੂੰ ਜਦੋਂ ਪਾਣੀ ਦਾ ਵਿਯੋਗ ਹੁੰਦਾ ਹੈ, ਜਿਵੇਂ ਉਹ ਤੜਫ ਤੜਫ ਕੇ ਮਰਦੀ ਹੈ, ਇਸੇ ਤਰ੍ਹਾਂ ਸਤਿਸੰਗੀ ਨੂੰ ਸੰਗਤ ਦੇ ਵਿਛੜ ਜਾਣ ਦਾ ਭੀ ਅਕਹਿ ਦੁੱਖ ਹੁੰਦਾ ਹੈ, ਜਿਸਨੂੰ ਭਗਤ ਰਵਿਦਾਸ ਜੀ ਨੇ ਦਰਸਾਇਆ ਹੈ, ਜਿਵੇਂ ਕਿ :

ਮੀਨੁ ਪਕਰਿ ਫਾਂਕਿਓ ਅਰੁ ਕਾਟਿਓ
ਰਾਂਧਿ ਕੀਓ ਬਹੁ ਬਾਨੀ॥
ਖੰਡ ਖੰਡ ਕਰਿ ਭੋਜਨੁ ਕੀਨੋ
ਤਊ ਨ ਬਿਸਰਿਓ ਪਾਨੀ॥੨॥

*(ਸੋਰਠਿ ਰਵਿਦਾਸ ਜੀ, ਪੰਨਾ ੬੫੮)*

ਮੀਨੁ ਬਿਛੋਹਾ ਨਾ ਸਹੈ ਜਲ ਬਿਨੁ ਮਰਿ ਪਾਹੀ॥

*(ਕੇਦਾਰਾ ਮ: ੫, ਪੰਨਾ ੧੧੨੨)*

ਇਸ ਤਰ੍ਹਾਂ ਬਾਣੀ ਰਾਹੀਂ ਹੋਰ ਭੀ ਬਹੁਤ ਪ੍ਰਮਾਣ ਮਿਲਦੇ ਹਨ ਕਿ ਜਿਵੇਂ ਪਾਣੀ ਤੋਂ ਵਿਛੜ ਕੇ ਮੱਛੀ ਦੀ ਦਸ਼ਾ ਹੁੰਦੀ ਹੈ, ਇਸੇ ਤਰ੍ਹਾਂ ਸਤਿਸੰਗਤ ਤੋਂ ਵਿਛੜ ਕੇ ਸਿੱਖ ਦੀ ਦੁਖਦਾਈ ਹਾਲਤ ਹੁੰਦੀ ਹੈ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਦਰਸਾਉਣ ਲਈ ਚੰਦ ਉਦਾਹਰਨ ਉਲੀਕੇ ਹਨ, ਜਿਵੇਂ ਕਿ :

**ਜਲ ਸੈ ਨਿਕਾਸਿ ਮੀਨੁ ਰਾਖੀਐ ਪਟੰਬਰ ਮੈ,**
**ਬਿਨੁ ਜਲ ਤਲਫ ਤਜਤ ਪ੍ਰਿਅ ਪ੍ਰਾਨ ਹੈ॥**

*ਅਰਥ :*

ਜਲ ਤੋਂ ਮਛਲੀ ਨੂੰ ਬਾਹਰ ਕੱਢ ਕੇ (ਭਾਵੇਂ) ਪੱਟ ਦਿਆਂ ਬਸਤ੍ਰਾਂ ਵਿਚ ਰੱਖ ਦੇਵੀਏ, ਪਰ ਪਾਣੀ ਤੋਂ ਬਿਨਾਂ ਉਹ ਤੜਫਦੀ ਤੜਫਦੀ ਪ੍ਰਾਣ ਤਿਆਗ ਦਿੰਦੀ ਹੈ।

**ਬਨ ਸੈ ਪਕਰਿ ਪੰਛੀ ਪਿੰਜਰੀ ਮੈ ਰਾਖੀਐ ਤਉ,**
**ਬਿਨੁ ਬਨ ਮਨ ਉਨਮਨੋ ਉਨਮਾਨ ਹੈ॥**

*ਅਰਥ :*

(ਹੋਰ ਸੁਣੋ) ਜਿਵੇਂ ਬਨ ਵਿਚੋਂ ਫੜ ਕੇ ਪੰਛੀ ਨੂੰ ਪਿੰਜਰੇ ਵਿਚ ਪਾ ਕੇ (ਚਾਹੇ ਕਿੱਡੇ ਪਿਆਰ ਨਾਲ) ਰੱਖੀਏ, ਪਰ ਬਿਨਾਂ ਬਨ (ਜੰਗਲ) ਦੇ ਉਸਦਾ ਮਨ 'ਉਨਮਨ'—ਊਨ ਮਨ (ਖਿਨ) ਵਿਆਕੁਲ (ਉਦਾਸ) ਹੀ ਦਿੱਸਿਆ ਕਰਦਾ ਹੈ।

**ਭਾਮਨੀ ਭਤਾਰਿ ਬਿਛੁਰਤ ਅਤਿ ਛੀਨ ਦੀਨ,**
**ਬਿਲਖ ਬਦਨ ਤਾਹਿ ਭਵਨ ਭਇਆਨ ਹੈ॥**

*ਅਰਥ :*

ਜਿਵੇਂ ਭਾਮਨੀ (ਇਸਤ੍ਰੀ) ਪਤੀ ਨਾਲੋਂ ਵਿਛੜਦੀ ਹੋਈ ਅਤਿਅੰਤ ਦੁਬਲੀ, ਤੇ 'ਦੀਨ'—ਆਜਜ਼ (ਆਤੁਰ) ਹੋਈ ਰਹਿੰਦੀ ਹੈ, 'ਬਦਨ'—ਚਿਹਰਾ 'ਬਿਲਖ'—ਵਿਆਕੁਲ (ਬੇਸੁਰਤ—ਝੋਰੇ ਮਾਰਿਆ) ਦਿੱਸਿਆ ਕਰਦਾ ਹੈ (ਭਾਵੇਂ ਉਹ ਘਰ ਵਿਚ ਹੀ ਮੌਜਦੂ ਹੁੰਦੀ ਹੈ) ਪਰ ਉਸਨੂੰ ਘਰ ਡਰਾਉਣਾ ਲਗਿਆ ਕਰਦਾ ਹੈ।

**ਤੈਸੇ ਗੁਰਸਿਖ ਬਿਛੁਰਤ ਸਾਧ ਸੰਗਤਿ ਸੈ,**
**ਜੀਵਨ ਜਤਨ ਬਿਨੁ ਸੰਗਤਿ ਨ ਆਨ ਹੈ॥੫੧੪॥**

*ਅਰਥ :*

ਤਿਸੀ ਪ੍ਰਕਾਰ ਸਾਧ ਸੰਗਤ ਤੋਂ ਵਿਛੜੇ ਹੋਏ ਗੁਰਸਿੱਖ ਦੇ ਜੀਊਨ ਦਾ, ਸਤਿ ਸੰਗਤ ਤੋਂ ਬਿਨਾਂ ਹੋਰ ਕੋਈ ਉਪਾਵ ਨਹੀਂ ਹੈ।੫੧੪।

***ਭਾਵਾਰਥ :*** ਕਾਂਸ਼ੀ ਦੇ ਰਾਜਾ ਅਤੇ ਹੋਰ ਪਰਜਾ ਦੇ ਸੈਂਕੜੇ ਹੀ ਪੁਰਖ ਇਸਤ੍ਰੀਆਂ ਦੇ ਸਿੱਖ ਸੇਵਕ ਬਣ ਜਾਣ ਨਾਲ ਭਾਈ ਸਾਹਿਬ ਦੀ ਸੇਵਾ ਮਾਨਤਾ ਹੱਦ ਦਰਜੇ ਦੀ ਹੋ ਰਹੀ ਸੀ, ਪਰ ਉਹ ਇਨ੍ਹਾਂ ਕੂੜਿਆਂ ਛਿਣ ਭੰਗਰ ਪਦਾਰਥਾਂ ਉਪਰ ਭੁੱਲੇ ਨਹੀਂ ਹਨ, ਸਗੋਂ ਇਨ੍ਹਾਂ ਨੂੰ ਗੁਰੂ ਦੇ ਚਰਨਾਂ ਤੋਂ ਵਿਸਾਰਨ ਵਾਲਾ ਮਾਇਆ ਦਾ ਠਾਠ ਮਾਤ੍ਰ ਜਾਣ ਕੇ ਡਾਢੇ ਦੁਖੀ ਹਨ, ਤੇ ਹਰ ਪ੍ਰਕਾਰ ਇਨ੍ਹਾਂ ਪਦਾਰਥਾਂ ਆਦਿ ਦਾ ਤ੍ਰਿਸਕਾਰ ਕਰ ਰਹੇ ਹਨ—ਅਰੁ ਐਸਿਆਂ ਅਉਸਰਾਂ ਦੇ ਪ੍ਰਾਪਤ ਹੋਣ ਉਪਰ ਵਰਤਮਾਨ ਸਮੇਂ ਦੇ ਸਿੱਖਾਂ ਲਈ ਇਕ ਆਪਣਾ ਨਮੂਨਾ ਪੇਸ਼ ਕਰਕੇ ਮਾਨੋਂ ਅਸੂਲ ਸਮਝਾ ਰਹੇ ਹਨ, ਕਿ ਕਦਾਚਿਤ ਸਮਾਂ ਪੈਣ 'ਤੇ ਗੁਰੂ ਦੇ ਸਿੱਖ ਸਦਾ ਗੁਰੂ ਦੀ ਸੰਗਤ ਨੂੰ ਹੀ ਲੋਚਿਆ ਕਰਨ, ਕਦੇ ਭੀ ਤੁੱਛ ਸੁਖ ਤੇ ਬਿਭੂਤੀਆਂ ਨੂੰ ਪਾ ਕੇ ਭੁੱਲ ਨ ਜਾਣ।

**ਪ੍ਰ:** ਭਾਈ ਸਾਹਿਬ ਜੀਉ ! ਗੁਰੂ ਦੇ ਸਿੱਖ ਗੁਰੂ ਦੀ ਸ਼ਰਨ ਵਿਚ ਰਹਿ ਕੇ ਤਾਂ ਸਦਾ ਹੀ ਪ੍ਰਸੰਨਤਾ ਵਿਚ ਜੀਵਨ ਗੁਜ਼ਾਰਦੇ ਹਨ, ਪਰ ਜਦੋਂ ਭੀ ਕਦੇ ਗੁਰੂ ਦਾ ਵਿਛੋੜਾ ਹੋ ਜਾਇ ਤਾਂ ਫਿਰ ਉਹ ਬਿਰਹੇ ਦੇ ਸਮੇਂ ਨੂੰ ਸਿੱਖ ਕਿਵੇਂ ਗੁਜ਼ਾਰਦਾ ਹੈ, ਇਸ ਬਾਰੇ ਭੀ ਕੁਝ ਸੋਝੀ ਦਿਓ ?

**ਉ:** ਹੇ ਭਾਈਓ ! ਜੋ ਗੁਰੂ ਦਾ ਸਿੱਖ ਮਨ ਕਰਕੇ ਸਿੱਖੀ ਦਾ ਧਾਰਨੀ ਹੋ ਚੁੱਕਾ ਹੈ, ਉਹ ਭਾਵੇਂ ਕਿਤੇ ਭੀ ਰਵ੍ਹੇ ਉਹ ਆਪਣਾ ਜੀਵਨ ਗੁਰਬਾਣੀ ਦੇ ਅਨੁਸਾਰ ਹੀ

ਗੁਜ਼ਾਰਦਾ ਹੈ, ਭਾਵ ਜੋ ਬਾਣੀ ਦਾ ਫ਼ੁਰਮਾਨ ਹੈ ਉਸਦੇ ਹੀ ਅਧਾਰਤ ਹੋ ਸਮਾਂ ਬਿਤਾਉਂਦਾ ਹੈ, ਗੁਰੂ ਦੀ ਆਗਿਆ ਅਨੁਸਾਰ, ਜਿਵੇਂ ਕਿ :

ਹਰਿ ਕਾ ਨਾਮੁ ਰਿਦੈ ਨਿਤ ਧਿਆਈ॥
ਸੰਗੀ ਸਾਥੀ ਸਗਲ ਤਰਾਂਈ॥੧॥
ਗੁਰੁ ਮੇਰੈ ਸੰਗਿ ਸਦਾ ਹੈ ਨਾਲੇ॥
ਸਿਮਰਿ ਸਿਮਰਿ ਤਿਸੁ ਸਦਾ ਸਮਾਲੇ॥੧॥ ਰਹਾਉ॥
ਤੇਰਾ ਕੀਆ ਮੀਠਾ ਲਾਗੈ॥
ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ॥੨॥੪੨॥੯੩॥

*(ਆਸਾ ਮ: ੫, ਪੰਨਾ ੩੯੪)*

(ਭਾਵ) ਉਹ ਗੁਰੂ ਦਾ ਸਿੱਖ ਭਾਵੇਂ ਕਿਤੇ ਭੀ ਰਹਿੰਦਾ ਹੈ, ਉਸਦਾ ਇਹੋ ਨਿਸਚਾ ਹੈ ਕਿ ਗੁਰੂ ਹਰ ਸਮੇਂ ਮੇਰੇ ਅੰਗ ਸੰਗ ਹੈ ਤੇ ਉਹ ਮਨ ਕਰਕੇ ਸਦਾ ਹੀ ਗੁਰੂ ਨੂੰ ਸਿਮਰਦਾ ਹੈ।

ਅਤੇ ਜੋ ਗੁਰੂ ਦੇ ਸਿੱਖ ਦੀ ਰਹਿਤ ਗੁਰਬਾਣੀ ਵਿਚ ਦਰਸਾਈ ਹੈ ਉਹ ਸਦਾ ਹੀ ਉਸੇ ਦਾ ਧਾਰਨੀ ਰਹਿੰਦਾ ਹੈ, ਜਿਵੇਂ ਗੁਰਬਾਣੀ ਦਾ ਫ਼ੁਰਮਾਨ ਹੈ ਕਿ :

ਗੁਰ ਸਤਿਗੁਰ ਕਾ ਜੋ ਸਿਖੁ ਅਖਾਏ
ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥
ਉਦਮੁ ਕਰੇ ਭਲਕੇ ਪਰਭਾਤੀ
ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥
ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ
ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥
ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ
ਬਹਦਿਆ ਉਠਦਿਆ ਹਰਿ ਨਾਮੁ ਧਿਆਵੈ॥
ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ
ਸੋ ਗੁਰਸਿਖੁ ਗੁਰੂ ਮਨਿ ਭਾਵੈ॥
ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ
ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ॥
ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ
ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥੨॥

*(ਮ: ੪, ਪੰਨਾ ੩੦੫)*

ਇਸੇ ਗੁਰਬਾਣੀ ਦੇ ਭਾਵ ਨੂੰ ਮੈਂ ਮੁਖ ਰੱਖ ਕੇ ਕੁਝ ਉਦਾਹਰਣ ਅੰਕਤ ਕੀਤੇ ਹਨ ਕਿ ਸਿੱਖ ਭੀ ਇਸੇ ਤਰ੍ਹਾਂ ਦੂਰ ਵਾਸੀ ਹੋ ਕੇ ਆਪਣੇ ਜੀਵਨ ਨੂੰ ਗੁਰੂ ਦੀ ਆਗਿਆ ਅਨੁਸਾਰ ਗੁਜ਼ਾਰਦਾ ਹੈ, ਜਿਵੇਂ ਕਿ :

**ਜੈਸੇ ਟੂਟੇ ਨਾਗ-ਬੇਲ ਸੈ ਬਿਦੇਸ ਜਾਤਿ,**
**ਸਲਿਲ ਸੰਜੋਗ ਚਿਰੰਕਾਲ ਜੁਗਵਤ ਹੈ॥**

***ਅਰਥ :***

(ਗੁਰੂ ਦੇ ਬਿਰਹੇ ਵਿਚ ਗੁਰਸਿੱਖ ਸਮਾਂ ਕਿਵੇਂ ਗੁਜ਼ਾਰਦਾ ਹੈ ?) ਜਿਸ ਤਰ੍ਹਾਂ ਪਾਨ ਦੇ ਬੇਲ (ਵੱਲ) ਨਾਲੋਂ ਟੁੱਟੇ (ਪੱਤੇ) 'ਬਿਦੇਸ'—ਦਸੌਰੀਂ ਜਾ ਕੇ ਭੀ, ਪਾਣੀ ਦੇ ਸਰਬੰਧ ਕਰਕੇ (ਪਾਣੀ ਬਾਰ-ਬਾਰ ਛਿੜਕਦੇ ਰਹਿਣ ਕਰਕੇ) ਬਹੁਤ ਕਾਲ ਤਕ 'ਜੁਗਵਤ ਹੈ'—ਸੰਭਾਲੇ ਰਹਿ ਸਕਦੇ ਹਨ।

**ਜੈਸੇ ਕੂੰਜ ਬਚਰਾ ਤਿਆਗਿ ਦਿਸੰਤਰਿ ਜਾਤਿ,**
**ਸਿਮਰਤ ਚਿਤਿ ਨਿਰਬਿਘਨ ਰਹਤ ਹੈ॥**

***ਅਰਥ :***

(ਹੋਰ ਸੁਣੋ) ਜਿਸ ਤਰ੍ਹਾਂ ਕੂੰਜ ਬੱਚਿਆਂ ਨੂੰ ਤਿਆਗ ਕੇ ਦੂਰ ਦੇਸਾਂ ਨੂੰ ਚਲੀ ਜਾਇਆ ਕਰਦੀ ਹੈ, ਪਰ ਉਹ ਚਿੱਤ ਅੰਦਰ ਚਿਤਾਰਦੇ ਰਹਿਣ ਨਾਲ ਨਿਰਬਿਘਨ ਰਿਹਾ ਕਰਦੇ ਹਨ (ਭਾਵ ਪਲਦੇ ਰਹਿੰਦੇ ਹਨ ਤੇ ਮਰਦੇ ਨਹੀਂ)।

**ਗੰਗੋਦਿਕ ਜੈਸੇ ਭਰਿ ਭਾਂਜਨ ਲੈ ਜਾਤਿ ਜਾਤ੍ਰੀ,**
**ਸੁਜਸੁ ਅਧਾਰ ਨਿਰਮਲ ਨਿਬਹਤ ਹੈ॥**

***ਅਰਥ :***

ਜਿਸ ਤਰ੍ਹਾਂ ਯਾਤ੍ਰੀ ਲੋਕ ਬਰਤਨ ਭਰ ਭਰ ਕੇ 'ਗੰਗੋਦਿਕ'—ਗੰਗਾ ਜਲ ਲੈ ਜਾਇਆ ਕਰਦੇ ਹਨ, ਅਤੇ ਉਹ ਇਸ ਸੁਕੀਰਤੀ ਦੇ ਆਸਰੇ (ਕਿ ਗੰਗਾ ਜਲ ਵਿਚ ਜਾਲਾ ਕਦੀ ਨਹੀਂ ਪੈਂਦਾ) ਜਿਉਂ ਕਾ ਤਿਉਂ 'ਨਿਰਮਲ'—ਸੁੱਛ ਹੀ ਨਿਭ ਜਾਇਆ ਕਰਦਾ ਹੈ।

**ਤੈਸੇ ਗੁਰ ਚਰਨ ਸਰਨਿ ਅੰਤਰਿ ਸਿਖ,**
**ਸਬਦੁ ਸੰਗਤਿ ਗੁਰ ਧਿਆਨ ਕੈ**
**ਜੀਅਤ ਹੈ॥੫੧੫॥**

***ਅਰਥ :***

ਤਿਸੀ ਪ੍ਰਕਾਰ ਹੀ ਸਤਿਗੁਰਾਂ ਦੇ ਚਰਨਾਂ ਦੀ ਸ਼ਰਨ ਵਿਚ ਸਿੱਖ ਨੂੰ 'ਅੰਤਰਿ'—ਅੰਤਰਾ (ਵਿੱਥ) ਪੈ ਗਿਆ (ਭਾਵ ਸਤਿਗੁਰਾਂ ਤੋਂ ਕਿਸੇ ਕਾਰਣ ਦੂਰ ਚਲੇ ਜਾਣ ਕਾਰਣ) ਉਹ ਸ਼ਬਦ ਦੀ ਸੰਗਤ ਵਿਚ ਰਹਿੰਦਾ ਹੋਇਆ (ਸ਼ਬਦ ਅਭਿਆਸ ਵਿਚ ਜੁੱਟਾ) ਹੀ ਰਹਿੰਦਾ ਹੈ, ਗੁਰੂ ਦਾ ਧਿਆਨ ਕਰਦਾ ਕਰਦਾ ਜੀਵਨ ਬਿਤਾਇਆ ਕਰਦਾ ਹੈ।੫੧੫।

***ਭਾਵਾਰਥ :*** ਗੁਰੂ ਦਾ ਸਿੱਖ ਜੇ ਕਦੀ ਦੂਰ ਦੁਰਾਡੇ ਪ੍ਰਦੇਸ਼ ਵਿਚ ਭੀ ਜਾ ਵੱਸੇ ਤਾਂ ਉਹ ਮਨ ਕਰਕੇ ਗੁਰੂ ਦਾ ਚਿੰਤਨ ਕਰਦਾ ਹੋਇਆ ਭੀ ਇਸੇ ਤਰ੍ਹਾਂ ਜੀਵਨ ਸਫਲਾ ਕਰਦਾ

ਰਹਿੰਦਾ ਹੈ, ਜਿਵੇਂ ਕਿ ਦੂਰ ਪਹਾੜਾਂ ਵਿਚ ਛੱਡ ਕੇ ਆਈ (ਕੂੰਜ) ਆਪਣੇ ਬੱਚਿਆਂ ਨੂੰ ਮਨ ਵਿਚ ਸਿਮਰਦੀ ਰਹਿੰਦੀ ਹੈ, ਜਿਵੇਂ ਕਿ ਗੁਰਬਾਣੀ ਦਾ ਫ਼ੁਰਮਾਨ ਹੈ:

ਊਡੇ ਊਡਿ ਆਵੈ ਸੈ ਕੋਸਾ
ਤਿਸੁ ਪਾਛੈ ਬਚਰੇ ਛਰਿਆ॥
ਤਿਨ ਕਵਣੁ ਖਲਾਵੈ ਕਵਣੁ ਚੁਗਾਵੈ
ਮਨ ਮਹਿ ਸਿਮਰਨੁ ਕਰਿਆ॥੩॥

*(ਗੂਜਰੀ ਮ: ੫, ਪੰਨਾ ੧੦)*

**ਪ੍ਰ:** ਭਾਈ ਸਾਹਿਬ ਜੀਉ! ਨਾਮ ਦਾ ਸਿਮਰਨ ਕਰਨ ਵਾਲੇ ਤਾਂ ਬਹੁਤ ਲੋਕ ਵੇਖਣ ਵਿਚ ਆਉਂਦੇ ਹਨ, ਪਰ ਗੁਰਮਤ ਅਨੁਸਾਰ ਤੁਹਾਡੀਆਂ ਨਜ਼ਰਾਂ ਵਿਚ ਉਹ ਕੌਣ ਹੈ, ਜਿਸਦਾ ਨਾਮ ਸਿਮਰਨ ਕੀਤਾ ਹੋਇਆ ਰੱਬੀ-ਦਰਬਾਰ ਵਿਚ ਕਬੂਲਿਆ ਜਾ ਸਕਦਾ ਹੋਵੇ, ਇਸ ਬਾਰੇ ਕੁਝ ਸੋਝੀ ਦਿਓ?

**ਉ:** ਹੇ ਭਾਈਓ! ਪੂਰਨ ਗੁਰੂ ਦੇ ਸ਼ਬਦ ਦੁਆਰੇ ਹੀ ਨਾਮ ਦਾ ਸਿਮਰਨ ਕੀਤਾ ਹੋਇਆ ਸਫਲ ਹੋਇਆ ਕਰਦਾ ਹੈ, ਕਿਉਂਕਿ ਪੂਰਨ ਗੁਰੂ ਹੀ ਮਨ ਦੀਆਂ ਉਲਝਣਾਂ ਨੂੰ ਸੁਲਝਾ ਸਕਦਾ ਹੈ, ਇਸ ਭਾਵ ਨੂੰ ਗੁਰਬਾਣੀ ਵਿਚ ਇਉਂ ਦਰਸਾਇਆ ਗਿਆ ਹੈ, ਜਿਵੇਂ ਕਿ:

ਗੁਰੁ ਕੁੰਜੀ ਪਾਹੂ ਨਿਵਲੁ ਮਨੁ ਕੋਠਾ ਤਨੁ ਛਤਿ॥
ਨਾਨਕ ਗੁਰ ਬਿਨੁ ਮਨ ਕਾ ਤਾਕੁ ਨ ਉਘੜੈ
ਅਵਰ ਨ ਕੁੰਜੀ ਹਥਿ॥੧॥

*(ਸਾਰਗ ਕੀ ਵਾਰ, ਪੰਨਾ ੧੨੩੭)*

ਇਸ ਤਰ੍ਹਾਂ ਬਾਣੀ ਦੁਆਰੇ ਸਾਨੂੰ ਹੋਰ ਭੀ ਬਹੁਤ ਉਦਾਹਰਣ ਮਿਲਦੇ ਹਨ ਕਿ ਪੂਰਨ ਗੁਰੂ ਦੇ ਸ਼ਬਦ ਤੋਂ ਸੱਖਣੇ ਮਨੁੱਖ ਨੂੰ ਪੂਰਨ ਗਿਆਨ ਦੀ ਪ੍ਰਾਪਤੀ ਨਹੀਂ ਹੁੰਦੀ, ਇਸੇ ਤਰ੍ਹਾਂ ਦੇ ਸ਼ਬਦਾਂ ਤੋਂ ਪ੍ਰੇਰਨਾ ਲੈ ਕੇ ਮੈਂ ਇਸੇ ਭਾਵ ਨੂੰ ਕੁਝ ਉਦਾਹਰਣਾਂ ਰਾਹੀਂ ਚੰਦ ਪੰਗਤੀਆਂ ਵਿਚ ਅੰਕਤ ਕੀਤਾ ਹੈ:

**ਜੈਸੇ ਬਿਨੁ ਪਵਨ ਕਵਨ ਗੁਨ ਚੰਦਨ ਸੈ,**
**ਬਿਨੁ ਮਲਿਆਗਰ ਪਵਨ ਕਤ ਬਾਸਿ ਹੈ॥**

*ਅਰਥ:*

ਜਿਸ ਤਰ੍ਹਾਂ ਪੌਣ ਤੋਂ ਬਿਨਾਂ ਚੰਦਨ ਦਾ ਕੋਈ ਗੁਣ (ਲਾਭ) ਨਹੀਂ ਅਤੇ ਬਿਨਾਂ ਚੰਨਣ ਦੇ ਪੌਣ ਕਿਥੋਂ ਵਾਸ਼ਨਾ (ਸੁਗੰਧੀ) ਨੂੰ ਵਸਾ ਸਕੇ (ਭਾਵ ਇਸੇ ਤਰ੍ਹਾਂ ਗੁਰੂ ਦੇ ਸ਼ਬਦ ਦੁਆਰੇ ਨਾਮ ਜਪਿਆ ਹੀ ਫਲ ਪ੍ਰਦਾਤਾ ਹੈ)।

**ਜੈਸੇ ਬਿਨੁ ਬੈਦ ਅਵਖਦ ਗੁਨ ਗੋਪਿ ਹੋਤ,**
**ਅਵਖਦ ਬਿਨੁ ਬੈਦ ਰੋਗਹਿ ਨ ਗ੍ਰਾਸ ਹੈ॥**

*ਅਰਥ:*

(ਇਵੇਂ ਹੀ) ਜਿਸ ਤਰ੍ਹਾਂ ਬਿਨਾਂ ਬੈਦ (ਹਕੀਮ) ਦੇ ਔਖਧੀ (ਦਵਾਈ) ਦਾ ਗੁਣ (ਗੋਪਿ) ਲੁੱਕਿਆ ਹੀ ਰਹਿੰਦਾ ਹੈ ਅਤੇ ਔਖਧੀ ਬਿਨਾਂ 'ਬੈਦ'—ਭੀ ਰੋਗ ਨੂੰ ਦੂਰ ਨਹੀਂ ਕਰ ਸਕਦਾ।

**ਜੈਸੇ ਬਿਨੁ ਬੋਹਿਥ ਨ ਪਾਰਿ ਪਰੈ ਖੇਵਟ ਸੈ,**
**ਖੇਵਟ ਬਿਹੂੰਨ ਕਤ ਬੋਹਿਥ ਬਿਸ੍ਵਾਸੁ ਹੈ॥**

*ਅਰਥ:*

ਜਿਸ ਤਰ੍ਹਾਂ ਜਹਾਜ਼ ਤੋਂ ਬਿਨਾਂ ਮਲਾਹ ਕੋਲੋਂ ਪਾਰ ਨਹੀਂ ਪੈ ਸਕੀਦਾ, ਅਤੇ ਮਲਾਹ ਤੋਂ ਬਿਨਾਂ ਜਹਾਜ਼ ਦਾ ਭਰੋਸਾ ਕਾਸਦਾ।

**ਤੈਸੋ ਗੁਰ ਨਾਮ ਬਿਨੁ ਗੰਮ ਨ ਪਰਮ ਪਦੁ,**
**ਬਿਨੁ ਗੁਰ ਨਾਮ**
**ਨਿਹਕਾਮ ਨ ਪ੍ਰਗਾਸ ਹੈ॥੫੧੬॥**

*ਅਰਥ:*

ਓਸੇ ਤਰ੍ਹਾਂ ਨਾਮ ਦੇ ਭੇਤੀ ਗੁਰੂ ਤੋਂ ਬਿਨਾ ਪਰਮ-ਪਦ ਵਿਚ ਪਹੁੰਚ ਨਹੀਂ (ਹੁੰਦੀ ਹੈ) ਅਤੇ ਗੁਰੂ ਤੋਂ ਬਿਨਾਂ ਸ਼ੁੱਧ ਸਰੂਪ ਦੇ ਨਾਮ ਦਾ ਪ੍ਰਕਾਸ਼ ਨਹੀਂ ਹੁੰਦਾ ਹੈ।੫੧੬।

*ਭਾਵਾਰਥ:*

ਗੁਰ ਬਿਨੁ ਘੋਰੁ ਅੰਧਾਰੁ ਗੁਰੂ ਬਿਨੁ ਸਮਝ ਨ ਆਵੈ॥
ਗੁਰ ਬਿਨੁ ਸੁਰਤਿ ਨ ਸਿਧਿ
ਗੁਰੁ ਬਿਨੁ ਮੁਕਤਿ ਨ ਪਾਵੈ॥ *(ਸਵਈਏ, ਪੰਨਾ ੧੩੯੯)*

**ਪ੍ਰ:** ਭਾਈ ਸਾਹਿਬ ਜੀਉ! ਕਈ ਵਾਰ ਆਪ ਜੀ ਗੁਰੂ ਅੱਗੇ ਚੜ੍ਹਤ ਪਦਾਰਥ ਨੂੰ ਖਾਣ ਵਾਲਿਆਂ ਨੂੰ ਦੁਖੀ ਹੋਣ ਦਾ ਕਾਰਨ ਕਿਹਾ ਕਰਦੇ ਹੋ, ਇਸ ਪੱਖ ਨੂੰ ਖ਼ੁਲਾਸੇ ਰੂਪ ਵਿਚ ਪ੍ਰਗਟਾਉਣ ਦੀ ਕ੍ਰਿਪਾ ਕਰੋ?

**ਉ:** ਹੇ ਭਾਈਓ! ਇਸ ਪੱਖ ਨੂੰ ਜਦੋਂ ਗੁਰ-ਇਤਿਹਾਸ ਦੁਆਰੇ ਪਰਖਿਆ ਜਾਵੇ ਤਾਂ ਇਹੋ ਸਾਬਤ ਹੁੰਦਾ ਹੈ ਕਿ ਜੋ ਪੁਰਖ ਗੁਰੂ ਦੀ ਪ੍ਰਤੀਤ ਰਹਿਤ ਹੈ, ਉਸ ਨੂੰ ਪੂਜਾ ਦਾ ਪਦਾਰਥ ਅੰਤ ਕਾਲ ਵਿਚ ਦੁਖਾਂ ਦਾ ਹੀ ਕਾਰਨ ਬਣਦਾ ਹੈ, ਇਸੇ ਭਾਵ ਨੂੰ ਮੈਂ ਚੰਦ ਸਤਰਾਂ ਵਿਚ ਚੰਦ ਉਦਾਹਰਣ ਪ੍ਰਗਟਾਏ ਹਨ, ਜਿਵੇਂ ਕਿ:

**ਜੈਸੇ ਕਾਚੋ ਪਾਰੋ ਖਾਤ ਉਪਜੈ ਬਿਕਾਰ ਗਤਿ,**
**ਰੋਮ ਰੋਮ ਕੈ ਪਿਰਾਤਿ ਮਹਾ ਦੁਖ ਪਾਈਐ॥**

*ਅਰਥ :*

(ਜਿਸ ਤਰ੍ਹਾਂ ਪ੍ਰਤੱਖ ਵੇਖੀਦਾ ਹੈ ਕਿ) ਕੱਚੇ ਪਾਰੇ ਦੇ ਖਾਧਿਆਂ 'ਗਤਿ'—ਸਰੀਰ ਵਿਚ 'ਬਿਕਾਰ'—ਰੋਗ ਉਪਜ ਆਇਆ ਕਰਦਾ ਹੈ ਤੇ ਵਾਲ ਵਾਲ ਪੀੜ ਹੁੰਦਿਆਂ ਮਹਾਨ ਦੁਖ ਪਾਈਦਾ ਹੈ।

**ਜੈਸੇ ਤਉ ਲਸਨ ਖਾਏ ਮੋਨਿ ਕੈ ਸਭਾ ਮੈ ਬੈਠੇ,**
**ਪ੍ਰਗਟੈ ਦੁਰਗੰਧ ਨਾਹਿ ਦੁਰਤਿ ਦੁਰਾਈਐ॥**

*ਅਰਥ :*

(ਹੋਰ ਸੁਣੋ) ਜਿਸ ਤਰ੍ਹਾਂ ਲਸਨ (ਥੋਮ) ਖਾ ਕੇ ਸਭਾ ਅੰਦਰ (ਕੋਈ) ਚੁੱਪ ਭੀ ਵੱਟ ਬੈਠੇ, ਤਾਂ ਉਹ ਲੁਕਾਇਆਂ ਨਹੀਂ ਲੁਕਿਆ ਕਰਦਾ, ਉਸਦੀ ਦੁਰਗੰਧੀ (ਬਦਬੂ) ਪ੍ਰਗਟ ਹੋ ਹੀ ਜਾਇਆ ਕਰਦੀ ਹੈ।

**ਜੈਸੇ ਮਿਸਟਾਨ ਪਾਨਿ ਸੰਗਮ ਕੈ ਮਾਖੀ ਲੀਲੇ,**
**ਹੋਤ ਉਕਲੇਦ ਖੇਦੁ ਸੰਕਟ ਸਹਾਈਐ॥**

*ਅਰਥ :*

ਫੇਰ ਜਿਸ ਤਰ੍ਹਾਂ ਮਠਿਆਈ ਆਦਿ ਦੇ ਨਾਲ ਹੀ ਮੱਖੀ (ਕਿਸੇ ਤਰ੍ਹਾਂ) ਨਿਗਲੀ ਜਾਵੇ ਤਾਂ ਉਹ 'ਉਕਲੇਦ'—ਉਪਰ ਛਲ (ਕੈ) ਹੋ ਕੇ ਬਾਹਰ ਹੋ ਆਉਂਦੀ ਹੈ, ਸੰਕਟ ਭਰਿਆ ਖੇਦ (ਮਹਾਂ ਕਸ਼ਟ) ਸਹੀਦਾ ਹੈ।

**ਤੈਸੇ ਹੀ ਅਪਰਚੇ ਪਿੰਡ**
**ਸਿਖਨ ਕੀ ਭਿਖਿਆ ਖਾਏ,**
**ਅੰਤ ਕਾਲ ਭਾਰੀ ਹੋਇ**
**ਜਮਲੋਕ ਜਾਈਐ॥੫੧੭॥**

*ਅਰਥ :*

ਤਿਸੀ ਪ੍ਰਕਾਰ ਹੀ ਗੁਰੂ ਸੇਵਾ ਤਥਾ ਨਾਮ ਵਿਖੇ 'ਪਿੰਡ'—ਸਰੀਰ ਦੇ ਪਰਚੇ ਬਿਨਾਂ, ਜੋ ਸਿੱਖਾਂ ਦੀ ਭਿਛਿਆ ਖਾਵੇ—ਅਰਥਾਤ ਉਨ੍ਹਾਂ ਦੀ ਕਾਰ-ਭੇਟਾ ਦਾ ਆਇਆ ਪਦਾਰਥ ਖਾਵੇ, ਤਾਂ ਅੰਤ ਕਾਲ ਨੂੰ ਔਕੜ ਹੋਇਆ ਕਰਦੀ ਹੈ ਤੇ ਜਮਲੋਕ (ਨਰਕ) ਨੂੰ ਹੀ ਜਾਣਾ ਪੈਂਦਾ ਹੈ।੫੧੭।

**ਪ੍ਰ:** ਭਾਈ ਸਾਹਿਬ ਜੀਉ ! ਸਮਦਰਸੀ ਗੁਰੂ ਦਾ ਉਪਦੇਸ਼ ਤਾਂ ਸਾਰਿਆਂ ਲਈ ਸਾਂਝਾ ਹੀ ਹੋਇਆ ਕਰਦਾ ਹੈ, ਪਰ ਕਈ ਲੋਕਾਂ ਦੇ ਮਨ ਗੁਰੂ ਦੇ ਸਮਰਦਰਸ਼ੀ ਉਪਦੇਸ਼ ਨੂੰ ਸੁਣ ਕੇ ਪ੍ਰਸੰਨ ਹੁੰਦੇ ਹਨ ਤੇ ਕਈਆਂ ਦੇ ਮਨ ਮੁਰਝਾ ਜਾਂਦੇ ਹਨ, ਕਿਉਂ ਜੀ ! ਇਸ ਵਿਚ ਕੀ ਅੰਤਰਾ ਹੈ, ਜਾਣਕਾਰੀ ਦਿਓ ?

**ਉ:** ਹੇ ਭਾਈਓ ! ਅਸਲ ਵਿਚ ਗੁਰੂ ਦਾ ਉਪਦੇਸ਼ ਤਾਂ ਇਕੋ ਹੀ ਸਾਰਿਆਂ ਲਈ ਸਾਂਝਾ ਹੈ, ਪਰ ਜਿਸ ਹਿਰਦੇ ਦੀ ਧਰਤੀ ਅੰਦਰ ਉਸਨੇ ਪ੍ਰਵੇਸ਼ ਕਰਨਾ ਹੈ, ਉਸ ਵਿਚ ਅੰਤਰਾ ਜ਼ਰੂਰ ਹੋਇਆ ਕਰਦਾ ਹੈ, ਜਿਵੇਂ ਬੀਜ ਤਾਂ ਇਕੋ ਹੁੰਦਾ ਹੈ, ਪਰ ਉਸਨੂੰ ਜੇ ਕਿਸੇ ਚੰਗੀ ਜ਼ਮੀਨ ਵਿਚ ਬੀਜਿਆ ਜਾਏ ਤਾਂ ਉਹ ਚੰਗਾ ਫਲਦਾ ਤੇ ਫੁਲਦਾ ਹੈ, ਪਰ ਜੇ ਉਸਨੂੰ ਕੱਲਰ ਦੀ ਧਰਤੀ ਵਿਚ ਬੋਇਆ ਜਾਵੇ ਤਾਂ ਉਹ ਬੇਅਰਥ ਚਲਾ ਜਾਂਦਾ ਹੈ, ਇਸੇ ਤਰ੍ਹਾਂ ਸਮ-ਦਰਸ਼ੀ ਪਰਉਪਕਾਰੀ ਸਤਿਗੁਰੂ ਦਾ ਉਪਦੇਸ਼ ਜਦੋਂ ਭਾਵਨਾ ਭਰੇ ਗੁਰਸਿੱਖਾਂ ਦੇ ਹਿਰਦੇ ਦੀ ਧਰਤੀ ਵਿਚ ਪ੍ਰਵੇਸ਼ ਕਰਦਾ ਹੈ ਤਾਂ ਉਨ੍ਹਾਂ ਦੇ ਅੰਦਰ ਗਿਆਨ ਫਲ ਪ੍ਰਫੁਲਿਤ ਹੁੰਦਾ ਹੈ, ਪਰ ਸਾਕਤਾਂ ਦੇ ਅਨਅਧਿਕਾਰੀ ਹਿਰਦੇ ਕੱਲਰ ਦੀ ਨਿਆਈਂ ਹਨ, ਜਿਨ੍ਹਾਂ ਵਿਚ ਗੁਰੂ ਦਾ ਉਪਦੇਸ਼ ਗਿਆਨ-ਰੂਪੀ ਫਲ ਤੋਂ ਸੱਖਣਾ ਹੀ ਰਹਿੰਦਾ ਹੈ, ਕਿਉਂਕਿ ਉਨ੍ਹਾਂ ਦੇ ਮਨ ਅੰਦਰ ਹਉਮੈਂ ਦਾ ਕੰਡਾ ਹੈ, ਜਿਸ ਕਰਕੇ ਉਨ੍ਹਾਂ ਦੇ ਮਨ ਨੂੰ ਗੁਰੂ ਉਪਦੇਸ਼ ਸੁਣ ਕੇ ਨਾਮ ਦਾ ਰਸ ਪ੍ਰਾਪਤ ਨਹੀਂ ਹੁੰਦਾ, ਇਸੇ ਭਾਵ ਨੂੰ ਬਾਣੀ ਵਿਚ ਦਰਸਾਇਆ ਗਿਆ ਹੈ, ਜਿਵੇਂ ਕਿ :

ਸਾਕਤ ਹਰਿ ਰਸ ਸਾਦੁ ਨ ਜਾਣਿਆ
ਤਿਨ ਅੰਤਰਿ ਹਉਮੈ ਕੰਡਾ ਹੇ॥
ਜਿਉ ਜਿਉ ਚਲਹਿ ਚੁਭੈ ਦੁਖੁ ਪਾਵਹਿ
ਜਮਕਾਲੁ ਸਹਹਿ ਸਿਰਿ ਡੰਡਾ ਹੇ॥੨॥

*(ਗਉੜੀ ਮ: ੪, ਪੰਨਾ ੧੩)*

ਇਸੇ ਤਰ੍ਹਾਂ ਬਾਣੀ ਵਿਚੋਂ ਹੋਰ ਭੀ ਬਹੁਤ ਉਦਾਹਰਣ ਮਿਲਦੇ ਹਨ ਕਿ ਸਾਕਤਾਂ ਨੂੰ ਗੁਰੂ ਦਾ ਉਪਦੇਸ਼ ਸੁਣ ਕੇ ਕੋਈ ਲਾਭ ਨਹੀਂ ਮਿਲਦਾ, ਪਰ ਭਾਵਨਾ ਭਰੇ ਗੁਰਸਿੱਖਾਂ ਦੇ ਮਨਾਂ ਵਿਚ ਖ਼ੁਸ਼ੀ, ਖੇੜਾ ਪ੍ਰਸੰਨਤਾ ਹਾਸਲ ਹੁੰਦੀ ਹੈ। ਸੋ, ਮੈਂ ਭੀ ਇਸੇ ਭਾਵ ਨੂੰ ਬਾਣੀ ਤੋਂ ਪ੍ਰੇਰਨਾ ਲੈ ਕੇ ਕੁਝ ਕੁ ਉਦਾਹਰਣਾਂ ਰਾਹੀਂ ਪ੍ਰਗਟ ਕੀਤਾ ਹੈ :

**ਜੈਸੇ ਮੇਘ ਬਰਖਤ ਹਰਖਤਿ ਹੈ ਕ੍ਰਿਸਾਨ,**
**ਬਿਲਖ ਬਦਨ ਲੋਧਾ ਲੋਨ ਗਰਿ ਜਾਤਿ ਹੈ॥**

*ਅਰਥ :*

ਜਿਸ ਤਰ੍ਹਾਂ ਬੱਦਲ (ਮੀਂਹ) ਵਸਦਿਆਂ ਜੱਟ ਪ੍ਰਸੰਨ ਹੁੰਦਾ ਹੈ, ਪਰ 'ਲੋਧੇ' ਜੁਲਾਹੇ ਦਾ ਚੇਹਰਾ ਵਿਆਕੁਲ ਹੋਇਆ

ਮੁਰਝਾ ਕੇ ਮਾਨੋ ਲੂਣ ਵਾਂਗੂੰ ਗਲ ਪਿਆ ਕਰਦਾ ਹੈ, (ਮਾਤ ਪੈ ਜਾਂਦਾ ਹੈ।)

**ਜੈਸੇ ਪਰਫੁਲਿਤ ਹੁਇ ਸਕਲ ਬਨਾਸਪਤੀ,**
**ਸੁਕਤ ਜਵਾਸੋ ਆਕ-ਮੂਲ ਮੁਰਝਾਤ ਹੈ॥**

***ਅਰਥ :***

ਜਿਵੇਂ (ਮੀਂਹ ਕਾਰਣ) ਸਭ ਦੀ ਸਭ ਹੀ ਬਨਾਸਪਤੀ ਤਾਂ ਪ੍ਰਫੁੱਲਿਤ (ਹਰੀ ਭਰੀ) ਹੋਇਆ ਕਰਦੀ ਹੈ, ਪਰ ਜੁਾਹਾਂ ਬੂਟੀ ਸੁੱਕ ਜਾਂਦੀ ਹੈ ਅਤੇ ਅੱਕ ਦਾ ਬੂਟਾ ਮੂਲੋਂ (ਮੁੱਢੋਂ) ਹੀ ਮੁਰਝਾ ਜਾਇਆ ਕਰਦਾ ਹੈ।

**ਜੈਸੇ ਖੇਤ ਸਰਵਰ ਪੂਰਨ ਕਿਰਖ ਜਲ,**
**ਊਚ ਥਲ ਕਾਲਰ ਨ ਜਲ ਠਹਿਰਾਤ ਹੈ॥**

***ਅਰਥ :***

ਜਿਸ ਤਰ੍ਹਾਂ (ਮੀਂਹ ਨਾਲ) ਖੇਤਾਂ ਸਰੋਵਰਾਂ ਤੇ 'ਕ੍ਰਿਖ'—ਖੇਤੀਆਂ ਵਿਖੇ ਤਾਂ ਜਲ ਭਰ ਜਾਂਦਾ ਹੈ, ਪਰ ਉੱਚੇ ਥਲ (ਟਿੱਬਿਆਂ) ਉਪਰ ਵਾ ਕੱਲਰ ਵਿਚ ਪਾਣੀ ਨਹੀਂ ਠਹਿਰਿਆ ਕਰਦਾ ਹੈ।

**ਗੁਰ ਉਪਦੇਸ ਪਰਵੇਸ ਗੁਰਸਿਖ ਰਿਦੈ,**
**ਸਾਕਤ ਸਕਤਿ ਮਨਿ**
**ਸੁਨਿ ਸਕੁਚਾਤ ਹੈ॥੫੧੮॥**

***ਅਰਥ :***

ਤਿਸੀ ਪ੍ਰਕਾਰ ਗੁਰਸਿੱਖਾਂ ਦੇ ਹਿਰਦੇ ਅੰਦਰ ਤਾਂ ਗੁਰ ਉਪਦੇਸ਼ ਸਮਾਈ ਪਾ (ਸਿੰਜਰ) ਜਾਂਦਾ ਹੈ, ਪਰ ਸਾਕਤਾਂ (ਮਨਮੁਖਾਂ) ਦੇ ਮਨ ਵਿਚ 'ਸਕਤਿ'—ਮਾਇਆ ਵੱਸੀ ਹੁੰਦੀ ਹੈ, (ਜਿਸ ਕਰਕੇ ਉਹ ਗੁਰ ਉਪਦੇਸ਼) ਸੁਣਨ ਤੋਂ ਹੀ ਸੁੰਗੜੇ ਰਹਿੰਦੇ ਹਨ।੫੧੮।

***ਭਾਵਾਰਥ :*** ਭਾਵ ਹੈ ਕਿ ਸਾਕਤਾਂ ਦਾ ਮਨ ਬਾਂਸ ਦੀ ਤਰ੍ਹਾਂ ਹੈ ਜੇ ਉਹ ਸੰਗਤ ਵਿਚ ਭੀ ਵੱਸਦੇ ਹਨ ਤਾਂ ਉਨ੍ਹਾਂ ਨੂੰ ਗੁਰੂ ਦੇ ਉਪਦੇਸ਼ ਦਾ ਅਸਰ ਭੀ ਇਸੇ ਤਰ੍ਹਾਂ ਨਹੀਂ ਹੁੰਦਾ, ਜਿਵੇਂ ਕਬੀਰ ਜੀ ਕਹਿੰਦੇ ਹਨ ਕਿ ਮਨਮੁਖਾਂ ਦਾ ਮਨ ਆਪਣੇ ਮਾਣ ਹੰਕਾਰ ਵਿਚ ਹੀ ਡੁੱਬਿਆ ਰਹਿੰਦਾ ਹੈ, ਉਸਨੂੰ ਗੁਰੂ ਦੇ ਉਪਦੇਸ਼ ਦੀ ਸੁਗੰਧੀ ਨਹੀਂ ਪੋਹਿਆ ਕਰਦੀ :

ਕਬੀਰ, ਬਾਂਸੁ ਬਡਾਈ ਬੂਡਿਆ
ਇਉ ਮਤ ਡੂਬਹੁ ਕੋਇ॥
ਚੰਦਨ ਕੈ ਨਿਕਟੇ ਬਸੈ ਬਾਂਸੁ ਸੁਗੰਧੁ ਨ ਹੋਇ॥੧੨॥
*(ਪੰਨਾ ੧੩੬੫)*

**ਪ੍ਰ:** ਭਾਈ ਸਾਹਿਬ ਜੀਉ! ਪ੍ਰਤੱਖ ਵੇਖਣ ਵਿਚ ਤਾਂ ਇਉਂ ਹੀ ਆਉਂਦਾ ਹੈ ਕਿ ਸਾਰੇ ਜਗਤ ਦੇ ਲੋਕ ਦੂਰੋਂ ਦੂਰੋਂ ਆ ਕੇ ਗੁਰੂ ਦੇ ਦਰਸ਼ਨ ਕਰਦੇ ਹਨ, ਕਿਉਂ ਜੀ! ਕੀ ਇਨ੍ਹਾਂ ਸਾਰਿਆਂ ਦੀ ਹੀ ਮੁਕਤ ਹੋ ਜਾਂਦੀ ਹੈ? ਇਸ ਬਾਰੇ ਆਪ ਜੀ ਕੀ ਕਹਿਣਾ ਚਾਹੁੰਦੇ ਹੋ, ਸਾਨੂੰ ਭੀ ਜਾਣਕਾਰੀ ਦਿਓ?

**ਉ:** ਹੇ ਭਾਈਓ! ਤੁਹਾਡੇ ਇਸ ਪ੍ਰਸ਼ਨ ਦਾ ਉੱਤਰ ਜਦੋਂ ਅਸੀਂ ਗੁਰੂ ਗ੍ਰੰਥ ਸਾਹਿਬ ਜੀ ਤੋਂ ਮੰਗ ਕਰੀਏ ਤਾਂ ਆਪ ਜੀ ਇਉਂ ਫ਼ੁਰਮਾਨ ਕਰਦੇ ਹਨ :

ਸਤਿਗੁਰ ਨੋ ਸਭੁ ਕੋ ਵੇਖਦਾ ਜੇਤਾ ਜਗਤੁ ਸੰਸਾਰੁ॥
ਡਿਠੈ ਮੁਕਤਿ ਨ ਹੋਵਈ
ਜਿਚਰੁ ਸਬਦਿ ਨ ਕਰੇ ਵੀਚਾਰੁ॥
ਹਉਮੈ ਮੈਲੁ ਨ ਚੁਕਈ ਨਾਮਿ ਨ ਲਗੈ ਪਿਆਰੁ॥
*(ਸਲੋਕੁ ਮ: ੩, ਪੰਨਾ ੫੯੪)*

ਹੇ ਭਾਈਓ! ਇਹ ਠੀਕ ਹੈ ਕਿ ਗੁਰੂ ਦੇ ਦਰਸ਼ਨ ਕਰਨ ਲਈ ਤਾਂ ਬਹੁਤ ਲੋਕ ਆਉਂਦੇ ਹਨ, ਕਈ ਦਿਨੇ ਰਾਤ ਗੁਰੂ ਦੇ ਕੋਲ ਭੀ ਰਹਿੰਦੇ ਹਨ, ਪਰ ਜਦ ਤਕ ਗੁਰੂ ਦੇ ਸੁਣੇ ਜਾ ਰਹੇ ਉਪਦੇਸ਼ ਦੀ ਵੀਚਾਰ ਨੂੰ ਹਿਰਦੇ ਅੰਦਰ ਧਾਰਨ ਨਹੀਂ ਕੀਤਾ ਜਾਂਦਾ ਉਤਨਾ ਚਿਰ ਤਕ ਅੰਦਰੋਂ ਹਉਮੈ ਦੀ ਮੈਲ ਦੂਰ ਨਹੀਂ ਹੁੰਦੀ, ਹਉਮੈ ਦਾ ਦੀਰਘ ਰੋਗ ਜਿਤਨਾ ਚਿਰ ਤਕ ਦੂਰ ਨਹੀਂ ਹੁੰਦਾ ਉਤਨਾ ਚਿਰ ਨਾਮ ਨਾਲ ਪ੍ਰੇਮ ਪੈਦਾ ਨਹੀਂ ਹੁੰਦਾ, ਇਸ ਤਰ੍ਹਾਂ ਵਧੇਰੇ ਲੋਕ ਦਿਨੇ ਰਾਤ ਭੀ ਗੁਰੂ ਦੀ ਸੰਗਤ ਵਿਚ ਵੱਸਦੇ ਹੋਏ ਲਾਭ ਤੋਂ ਸੱਖਣੇ ਰਹਿੰਦੇ ਹਨ, ਇਸ ਭਾਵ ਨੂੰ ਬਾਣੀ ਅੰਦਰ ਕਈ ਥਾਵਾਂ 'ਤੇ ਪ੍ਰਗਟ ਕੀਤਾ ਗਿਆ ਹੈ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਕੁਝ ਕੁ ਉਦਾਹਰਣਾਂ ਰਾਹੀਂ ਅੰਕਤ ਕੀਤਾ ਹੈ :

**ਜੈਸੇ ਰਾਜਾ ਰਵਤ ਅਨੇਕ ਰਵਨੀ ਸਹੇਤ,**
**ਸਕਲ ਸਪੂਤੀ ਏਕ ਬਾਂਝ ਨ ਸੰਤਾਨ ਹੈ॥**

***ਅਰਥ :***

ਜਿਸ ਤਰ੍ਹਾਂ ਰਾਜਾ ਅਨੇਕ ਰਾਣੀਆਂ ਨੂੰ 'ਸਹੇਤ'—ਸਹਿਤ ਹਿਤ (ਪਿਆਰ) ਦੇ ਰਮਣ ਕਰਦਾ (ਭੋਗਦਾ) ਹੈ, ਤੇ ਸਾਰੀਆਂ ਹੀ ਸਪੂਤੀਆਂ (ਪੁੱਤ੍ਰਵੰਤੀਆਂ) ਹੁੰਦੀਆਂ ਹਨ, ਪਰ ਇਕ ਬੰਧਜਾ ਹੈ (ਜਿਸਦੇ) ਸੰਤਾਨ ਨਹੀਂ ਹੋਈ।

**ਸੀਚਤ ਸਲਿਲ ਜੈਸੇ ਸਫਲ ਸਕਲ ਦ੍ਰੁਮ,**
**ਨਿਹਫਲ ਸੇਂਬਲ ਸਲਿਲ ਨਿਰਬਾਨ ਹੈ॥**

**ਅਰਥ :**

ਜਿਸ ਤਰ੍ਹਾਂ ਜਲ ਸਿੰਚਨ ਤੋਂ ਸਭੇ ਹੀ ਬ੍ਰਿਛ ਫਲ ਪਿਆ ਕਰਦੇ ਹਨ, ਪਰ ਸਿੰਬਲ ਅਫਲ ਹੀ ਰਿਹਾ ਕਰਦਾ ਹੈ, ਪਾਣੀ (ਉਸ ਵਾਸਤੇ) ਨਿਰਬਾਣ (ਉਦਾਸ) ਹੀ ਰਹਿੰਦਾ ਹੈ, ਭਾਵ ਪਾਣੀ ਦਾ ਅਸਰ ਉਸਨੂੰ ਨਹੀਂ ਹੋਇਆ ਕਰਦਾ।

**ਦਾਦਰ ਕਮਲ ਜੈਸੇ ਏਕ ਸਰਵਰ ਬਿਖੈ,**
**ਉਤਮ ਅਉ ਨੀਚ ਕੀਚ**
**ਦਿਨਕਰਿ ਧਿਆਨ ਹੈ ॥**

**ਅਰਥ :**

ਜਿਸ ਤਰ੍ਹਾਂ ਡੱਡੂ ਅਤੇ ਕੌਲ ਫੁੱਲ ਇਕੋ ਹੀ ਸਰੋਵਰ ਅੰਦਰ ਰਹਿੰਦੇ ਹਨ, ਪਰ (ਕੌਲ ਫੁੱਲ) ਉੱਤਮ ਹੈ। (ਕਿਉਂਜੁ ਉਸਦਾ) ਧਿਆਨ ਸੂਰਜ ਉਪਰ ਹੁੰਦਾ ਹੈ, ਤੇ (ਡੱਡੂ) ਨੀਚ ਹੈ, (ਕਿਉਂਕਿ ਉਸਦਾ ਧਿਆਨ—ਖ਼ਿਆਲ) ਚਿੱਕੜ ਵਿਚ ਹੀ ਰਹਿੰਦਾ ਹੈ।

**ਤੈਸੇ ਗੁਰ ਚਰਨ ਸਰਨਿ ਹੈ ਸਕਲ ਜਗੁ,**
**ਚੰਦਨ ਬਨਾਸਪਤੀ ਬਾਂਸ ਉਨਮਾਨ ਹੈ ॥੫੧੯॥**

**ਅਰਥ :**

ਤਿਸੀ ਪ੍ਰਕਾਰ ਹੀ ਸਾਰੇ ਦਾ ਸਾਰਾ ਜਗ (ਜਹਾਨ) ਸਤਿਗੁਰਾਂ ਦੇ ਚਰਨਾਂ ਦੀ ਸ਼ਰਨ ਆਉਂਦਾ ਹੈ, (ਪਰ ਜਿਸ ਤਰ੍ਹਾਂ) ਚੰਨਣ ਤੇ ਬਨਾਸਪਤੀ ਅਰੁ ਬਾਂਸ ਦਾ ਵਰਤਾਰਾ ਵਰਤਦਾ ਹੈ, (ਇਸੇ ਤਰ੍ਹਾਂ ਹੀ ਸਤਿਗੁਰਾਂ ਦੇ ਦੁਆਰਿਓਂ ਵਰੋਸਾਉਣ ਦਾ) ਅਨੁਮਾਨ ਲਾ ਲਵੋ। ਅਰਥਾਤ ਬਨਾਸਪਤੀ ਦੀ ਤਰ੍ਹਾਂ ਨਿਰ-ਅਭਿਮਾਨੀ ਤੇ ਸੇਵਾ-ਭਾਵ ਵਾਲੇ ਹੀ ਲਾਹਾ ਲੈ ਜਾਂਦੇ ਹਨ, ਪਰ ਹੰਕਾਰੀ ਤੇ ਅੰਦਰ ਦੀਆਂ ਗੰਢਾਂ ਵਾਲੇ ਆਦਮੀ ਅਸਫਲ ਹੀ ਜਾਇਆ ਕਰਦੇ ਹਨ।੫੧੯।

***ਭਾਵਾਰਥ :*** ਗੁਰੂ ਦੇ ਦਰਸ਼ਨ ਪਰਸ ਲੈਣੇ ਹੋਰ ਗੱਲ ਹੈ, ਪਰ ਗੁਰੂ ਦੁਆਰੇ ਜੋ ਉਪਦੇਸ਼ ਸੁਣਿਆ ਜਾ ਰਿਹਾ ਹੈ, ਉਸਨੂੰ ਅੰਤਰ-ਆਤਮੇ ਧਾਰਨ ਕਰਕੇ ਆਪਣੇ ਆਪ ਨੂੰ ਬਦਲ ਲੈਣਾ ਕੋਈ ਹੋਰ ਗੱਲ ਹੈ, ਜੋ ਧਾਰਨਾ ਤੋਂ ਸੱਖਣੇ ਸਤਿਗੁਰਾਂ ਨੂੰ ਦੇਰ-ਕਾਲ ਦਰਸਦੇ ਰਹੇ, ਪਰ ਉਨ੍ਹਾਂ ਦੇ ਅੰਦਰ ਭਾਵਨਾ ਨਹੀਂ ਉਪਜੀ, ਜਿਸ ਕਰਕੇ ਉਨ੍ਹਾਂ ਦੀ ਜੀਵਨ-ਸ਼ੈਲੀ ਵਿਚ ਕੋਈ ਭੀ ਬਦਲ ਨਹੀਂ ਆਈ। ਭਾਵਨਾ ਤੋਂ ਸੱਖਣੇ ਤਾਂ ਕਈ ਚੋਰ, ਡਾਕੂ ਭੀ ਹਜ਼ੂਰ ਦੀ ਸੰਗਤ ਵਿਚ ਆ ਬੈਠਦੇ ਹਨ, ਪਰ ਉਨ੍ਹਾਂ ਨੂੰ ਲਾਭ ਤਾਂ ਕੁਝ ਨਹੀਂ ਪ੍ਰਾਪਤ ਹੋ ਜਾਂਦਾ, ਜਿਤਨਾ ਚਿਰ ਉਹ ਗੁਰੂ ਦੀ ਆਗਿਆ ਦਾ ਪਾਲਣ ਨਹੀਂ ਕਰਦੇ। ਕਈ ਲੋਕ ਵੇਖਣ ਵਿਚ ਆਉਂਦੇ ਹਨ, ਕਿ ਉਨ੍ਹਾਂ ਨੂੰ ਗੁਰੂ ਦੇ ਦਰਸ਼ਨ ਕਰਦਿਆਂ, ਚਾਲ੍ਹੀ ਚਾਲ੍ਹੀ ਸਾਲ ਗੁਜ਼ਰ ਗਏ, ਪਰ ਉਨ੍ਹਾਂ ਦੇ ਅੰਦਰ ਓਹੀ ਕ੍ਰੋਧ, ਓਹੀ ਝਗੜਾਲੂ ਸੁਭਾਵ ਤੇ ਨਿੰਦਾ ਚੁਗਲੀ ਕਰਦੇ ਰਹਿਣ ਦੀ ਆਦਤ ਪਹਿਲੋਂ ਵਾਂਗ ਹੀ ਚਲੀ ਆ ਰਹੀ ਹੈ, ਅਜਿਹੇ ਲੋਕ ਭਾਵੇਂ ਸਾਰੀ ਜ਼ਿੰਦਗੀ ਭਰ ਆਉਂਦੇ ਰਹਿਣ ਉਨ੍ਹਾਂ ਦਾ ਜੀਵਨ ਉਸੇ ਪੱਥਰ ਦੀ ਤਰ੍ਹਾਂ ਖ਼ੁਸ਼ਕ ਰਵ੍ਹੇਗਾ ਜਿਵੇਂ ਸੈਂਕੜੇ ਸਾਲ ਪਾਣੀ ਵਿਚ ਰਹਿ ਕੇ ਭੀ ਖ਼ੁਸ਼ਕ ਹੀ ਰਹਿੰਦਾ ਹੈ।

**ਪ੍ਰ:** ਭਾਈ ਸਾਹਿਬ ਜੀਉ! ਗੁਰਸਿੱਖ ਦੀ ਜ਼ਿੰਦਗੀ ਵਿਚ ਤਾਂ ਕਈ ਵਾਰ ਅਜਿਹਾ ਸਮਾਂ ਭੀ ਆ ਜਾਂਦਾ ਹੈ, ਜਦੋਂ ਕਿ ਉਸਨੂੰ ਉਪਜੀਵਕਾ ਲਈ ਦੂਰ ਬਿਦੇਸ਼ਾਂ ਵਿਚ ਅਜਿਹੀ ਥਾਂ ਜਾ ਵੱਸਣਾ ਪੈਂਦਾ ਹੈ, ਜਿਥੇ ਕਿ ਗੁਰੂ ਤੇ ਗੁਰੂ ਦੀ ਸੰਗਤ ਭੀ ਨਸੀਬ ਨਹੀਂ ਹੁੰਦੀ, ਕਿਉਂ ਜੀ! ਅਜਿਹੇ ਸਮੇਂ ਵਿਚ ਸਿੱਖ ਦੇ ਮਨ ਨੂੰ ਕੀ ਢਾਰਸ ਹੁੰਦੀ ਹੈ, ਜਿਸਦੇ ਆਸਰੇ ਉਹ ਸਮਾਂ ਗੁਜ਼ਾਰਦਾ ਹੈ, ਕਿਉਂਕਿ ਮਨੁੱਖ ਦਾ ਮਨ ਤਾਂ ਸਮਾਂ ਗੁਜ਼ਾਰਨ ਲਈ ਕੋਈ ਨਾ ਕੋਈ ਆਸਰਾ ਜ਼ਰੂਰ ਚਾਹੁੰਦਾ ਹੈ, ਇਸ ਬਾਰੇ ਆਪ ਜੀ ਕਿਵੇਂ ਅਨੁਭਵ ਕਰਦੇ ਹੋ ਜਾਣਕਾਰੀ ਦਿਓ, ਤਾਕਿ ਅਸੀਂ ਭੀ ਆਪਣੇ ਮਨ ਨੂੰ ਢਾਰਸ ਦੇ ਸਕੀਏ?

**ਉ:** ਹੇ ਭਾਈਓ! ਜੋ ਭੀ ਸਿੱਖ ਮਨ ਕਰਕੇ ਸਿੱਖੀ ਦਾ ਧਾਰਨੀ ਹੋ ਚੁੱਕਾ ਹੈ, ਉਹ ਆਪਣੇ ਆਪ ਨੂੰ ਕਿਸੇ ਸਮੇਂ ਭੀ ਇਕੱਲਾ ਨਹੀਂ ਅਨੁਭਵ ਕਰਦਾ, ਕਿਉਂਕਿ ਉਸਨੇ ਬਾਣੀ ਤੋਂ ਪ੍ਰੇਰਨਾ ਲੈ ਕੇ ਆਪਣੇ ਮਨ ਨੂੰ ਸਦਾ ਹੀ ਗੁਰੂ ਦੇ ਆਸ੍ਰਿਤ ਰੱਖਿਆ ਹੈ, ਉਸਨੂੰ ਨਿਸਚਾ ਹੈ ਕਿ :

ਗੁਰੁ ਮੇਰੈ ਸੰਗਿ ਸਦਾ ਹੈ ਨਾਲੇ ॥
ਸਿਮਰਿ ਸਿਮਰਿ ਤਿਸੁ ਸਦਾ ਸਮਾਲੇ ॥ *(ਪੰਨਾ ੩੯੪)*

ਭਾਵ, ਉਸਦਾ ਨਿਸਚਾ ਹੈ ਕਿ ਮੈਂ ਕਿਤੇ ਭੀ ਰਵ੍ਹਾਂ ਮੇਰਾ ਗੁਰੂ ਹਰ ਸਮੇਂ ਹੀ ਮੇਰੇ ਨਾਲ ਹੋ ਮੇਰਾ ਸਹਾਇਕ ਰਹਿੰਦਾ ਹੈ, ਇਸ ਲਈ ਉਹ ਸਦਾ ਹੀ ਨਿਰਭੈ ਹੋ ਜੀਵਨ ਗੁਜ਼ਾਰਦਾ ਹੈ, ਉਹ ਗੁਰੂ ਦਾ ਸਿੱਖ ਜਿਥੇ ਭੀ ਰਵ੍ਹੇ, ਜਿਸ ਹਾਲਤ ਵਿਚ ਰਵ੍ਹੇ, ਉਹ ਗੁਰੂ ਦੇ ਹੁਕਮ ਵਿਚ ਹੀ ਵਰਤਦਾ ਹੈ, ਪਰ ਉਹ ਫਿਰ ਭੀ ਮਨ ਕਰਕੇ ਗੁਰੂ ਦੇ ਮਿਲਾਪ ਦੀ ਖਿੱਚ ਵਿਚ ਹੀ ਰਹਿੰਦਾ ਹੈ, ਇਸੇ ਭਾਵ ਨੂੰ ਮੈਂ ਬਾਣੀ ਤੋਂ ਪ੍ਰੇਰਨਾ ਲੈ ਕੇ ਚੰਦ ਉਦਾਹਰਣ ਉਲੀਕੇ ਹਨ, ਕਿ ਸਿੱਖ ਦੇ ਮਨ ਵਿਚ ਭੀ ਗੁਰੂ ਦੇ ਮਿਲਾਪ ਲਈ ਇਸੇ ਤਰ੍ਹਾਂ ਖਿੱਚ ਬਣੀ ਰਹਿੰਦੀ ਹੈ, ਜਿਵੇਂ ਕਿ :

**ਜੈਸੇ ਬਛੁਰਾ ਬਿਲਲਾਤ ਮਾਤ ਮਿਲਬੇ ਕਉ,**
**ਬੰਧਨ ਕੈ ਬਸਿ ਕਛੁ ਬਸੁ ਨ ਬਸਾਤ ਹੈ॥**

*ਅਰਥ :*

(ਸਿੱਖ ਦੇ ਮਨ ਦੀ ਦਸ਼ਾ ਭੀ ਇਉਂ ਹੀ ਹੁੰਦੀ ਹੈ ਕਿ) ਜਿਸ ਪ੍ਰਕਾਰ ਵੱਛਾ ਮਾਂ (ਗਾਂ) ਨੂੰ ਮਿਲਣ ਵਾਸਤੇ ਵਿਰਲਾਪ ਕਰਦਾ ਹੈ, ਪਰ ਬੰਧਨ ਦੇ ਅਧੀਨ (ਰੱਸੇ ਨਾਲ ਜਕੜਿਆ) ਹੋਣ ਕਰਕੇ (ਓਸਦਾ) ਕੁਛ ਵੱਸ ਨਹੀਂ ਚਲ ਸਕਦਾ।

**ਜੈਸੇ ਤਉ ਬਿਗਾਰੀ ਚਾਹੈ ਭਵਨ ਗਵਨ ਕੀਓ,**
**ਪਰ-ਬਸਿ ਪਰੇ ਚਿਤਵਤ ਹੀ ਬਿਹਾਤ ਹੈ॥**

*ਅਰਥ :*

(ਹੋਰ ਸੁਣੋ) ਜਿਸ਼ ਤਰ੍ਹਾਂ ਵਿਗਾਰੇ ਫੜਿਆ ਆਦਮੀ ਘਰ ਨੂੰ ਜਾਣਾ ਚਾਹੁੰਦਾ ਹੈ, ਪਰ ਪਰਾਈ ਅਧੀਨਗੀ ਵਿਚ ਪਿਆਂ, ਇਵੇਂ ਹੀ ਚਿਤਵਦਿਆਂ ਚਿਤਵਦਿਆਂ (ਵਿਚਾਰੇ ਦਾ) ਸਮਾਂ ਬੀਤ ਜਾਇਆ ਕਰਦਾ ਹੈ।

**ਜੈਸੇ ਬਿਰਹਨੀ ਪ੍ਰਿਅ ਸੰਗਮ ਸਨੇਹੁ ਚਾਹੈ,**
**ਲਾਜ ਕੁਲ ਅੰਕੁਸ ਕੈ ਦੁਰਬਲ ਗਾਤ ਹੈ॥**

*ਅਰਥ :*

ਜਿਸ ਤਰ੍ਹਾਂ ਵਿਯੋਗਣ ਇਸਤ੍ਰੀ ਪਿਆਰੇ (ਪਤੀ) ਨਾਲ ਪ੍ਰੀਤੀ ਕਰਨਾ ਚਾਹੁੰਦੀ ਹੈ, ਪ੍ਰੰਤੂ ਕੁਲ ਲੱਜਿਆ ਦੇ ਕੁੰਡੇ ਕਾਰਣ (ਓਸ ਪਾਸ ਜਾ ਨਹੀਂ ਸਕਿਆ ਕਰਦੀ ਤੇ ਇਸੇ ਕਾਰਣ ਅੰਦਰੇ ਅੰਦਰ ਤਾਂਘਦੀ ਦਾ) ਸਰੀਰ ਦੁਬਲਾ ਪਤਲਾ ਹੋ ਜਾਂਦਾ ਹੈ।

**ਤੈਸੇ ਗੁਰ ਚਰਨ ਸਰਨਿ ਸੁਖ ਚਾਹੈ ਸਿਖੁ,**
**ਆਗਿਆ-ਬਧ ਰਹਿਤ**
**ਬਿਦੇਸ ਅਕੁਲਾਤ ਹੈ॥੫੨੦॥**

*ਅਰਥ :*

ਤਿਸੀ ਪ੍ਰਕਾਰ ਹੀ ਗੁਰੂ ਮਹਾਰਾਜ ਦਿਆਂ ਚਰਨਾਂ ਦੀ ਸ਼ਰਨ ਦਾ ਸੁਖ ਗੁਰਸਿੱਖ ਲੋਚਦਾ ਰਹਿੰਦਾ ਹੈ, ਪਰ ਆਗਿਆ ਦਾ ਬੱਧਾ (ਵਿਚਾਰਾ) ਪ੍ਰਦੇਸ਼ ਵਿਚ ਹੀ ਰਹਿੰਦਾ ਹੋਇਆ, ਪਿਆ ਵਿਆਕੁਲ ਹੋਇਆ ਰਹਿੰਦਾ ਹੈ।੫੨੦।

***ਭਾਵਾਰਥ :*** ਭਾਵੇਂ ਸਿੱਖ ਗੁਰੂ ਤੋਂ ਵਿਛੜ ਕੇ ਦੂਰ ਦੁਰਾਡੇ ਪ੍ਰਦੇਸ਼ ਵਿਚ ਹੀ ਰਹਿੰਦਾ ਹੈ, ਪਰ ਫਿਰ ਭੀ ਉਸਦਾ ਮਨ ਗੁਰੂ ਦੀ ਚਿਤਵਨੀ ਵਿਚ ਇਸੇ ਤਰ੍ਹਾਂ ਰਹਿੰਦਾ ਹੈ, ਜਿਵੇਂ ਕਿ ਇਕ ਕੂੰਜ ਆਪਣੇ ਪਿਆਰੇ ਬੱਚਿਆਂ ਨੂੰ ਪਹਾੜ ਵਿਚ ਛੱਡ ਕੇ ਆਈ ਦਾ ਮਨ ਹਰ ਵਕਤ ਆਪਣੇ ਬੱਚਿਆਂ ਨੂੰ ਹੀ ਚਿਤਵਦਾ ਰਹਿੰਦਾ ਹੈ ਜਾਂ ਕਿਸੇ ਗਾਂ ਦਾ ਮਨ ਪਿੱਛੇ ਘਰ ਵਿਚ ਛੱਡ ਕੇ ਆਈ ਬੱਚੇ ਨੂੰ ਆਪਣੇ ਮਨ ਵਿਚ ਹਰ ਸਮੇਂ ਦੂਰ ਜੰਗਲ ਵਿਚ ਚੁਗਦੀ ਦਾ ਚਿਤਾਰਦਾ ਹੈ। ਜਿਵੇਂ ਕਿ ਗੁਰੂ ਫ਼ੁਰਮਾਨ ਹੈ :

ਊਡੇ ਊਡਿ ਆਵੈ ਸੈ ਕੋਸਾ
ਤਿਸੁ ਪਾਛੈ ਬਚਰੇ ਛਰਿਆ॥
ਤਿਨ ਕਵਣੁ ਖਲਾਵੈ ਕਵਣੁ ਚੁਗਾਵੈ
ਮਨ ਮਹਿ ਸਿਮਰਨੁ ਕਰਿਆ॥੩॥

*(ਗੂਜਰੀ ਮ: ੫, ਪੰਨਾ ੧੦)*

ਮੰਦਰੁ ਏਕੁ ਦੁਆਰ ਦਸ ਜਾ ਕੇ
ਗਊ ਚਰਾਵਨ ਛਾਡੀਅਲੇ॥
ਪਾਂਚ ਕੋਸ ਪਰ ਗਊ ਚਰਾਵਤ
ਚੀਤੁ ਸੁ ਬਛਰਾ ਰਾਖੀਅਲੇ॥੩॥
ਕਹਤ ਨਾਮਦੇਉ ਸੁਨਹੁ ਤਿਲੋਚਨ
ਬਾਲਕੁ ਪਾਲਨ ਪਉਢੀਅਲੇ॥
ਅੰਤਰਿ ਬਾਹਰਿ ਕਾਜ ਬਿਰੂਧੀ
ਚੀਤੁ ਸੁ ਬਾਰਿਕ ਰਾਖੀਅਲੇ॥੪॥੧॥

*(ਰਾਮਕਲੀ ਬਾਣੀ ਨਾਮਦੇਉ ਜੀ, ਪੰਨਾ ੯੭੨)*

ਭਾਵੇਂ ਭਾਈ ਸਾਹਿਬ ਦੀ ਅਜਿਹੀ ਮਾਨਸਕ ਦਸ਼ਾ ਤਾਂ ਨਹੀਂ ਹੋ ਸਕਦੀ, ਪਰ ਫਿਰ ਭੀ ਉਦਾਹਰਣ ਵਜੋਂ ਆਪਣੀ ਦੀਨ ਦਸ਼ਾ ਨਿਰੂਪਨ ਕਰਦੇ ਹਨ :

**ਪਰ ਧਨ ਪਰ ਤਨ ਪਰ ਅਪਵਾਦ ਬਾਦ,**
**ਬਲ ਛਲ ਬੰਚ ਪਰਪੰਚ ਹੀ ਕਮਾਤ ਹੈ॥**

*ਅਰਥ :*

(ਹੇ ਸਾਈਆਂ ਜੀਉ! ਜੋ ਲੋਕ ਇਸ ਤਰ੍ਹਾਂ ਦੇ ਕਾਰੇ ਕਮਾਉਂਦੇ ਹਨ ਕਿ) ਪਰਾਇਆ ਧਨ ਹਰਨਾ, ਪਰਾਏ ਸਰੀਰ (ਪਰ ਇਸਤ੍ਰੀ) ਨੂੰ ਗਮਨ ਕਰਨਾ, ਪਰਾਈ ਨਿੰਦਾ ਕਰਨੀ, ਵਲ ਫਰੇਬ ਨਾਲ ਹੋਰਨਾਂ ਨੂੰ ਛਲਣਾ ਅਤੇ 'ਬੰਚ ਪਰਪੰਚ'—ਠੱਗੀ ਵਾਲੀ ਪ੍ਰਵਿਰਤੀ ਜਾਂ ਪਸਾਰੇ ਨੂੰ ਹੀ (ਜੋ) ਕਮਾਉਂਦੇ (ਪਸਾਰਦੇ) ਹਨ। ਵਾ ਛਲ ਵਲ ਨਾਲ 'ਬੰਚ'—ਠੱਗਣ ਵਾਲੇ ਕਾਰੇ ਜੋ ਕਮਾਉਂਦੇ ਹਨ।

**ਮਿਤ੍ਰ ਗੁਰ ਸ੍ਵਾਮਿ ਦ੍ਰੋਹ ਕਾਮ ਕ੍ਰੋਧ ਲੋਭ ਮੋਹ,**
**ਗੋ-ਬਧ ਬਧੂ ਬਿਸ੍ਵਾਸ ਬੰਸ ਬਿਪ੍ਰ ਘਾਤ ਹੈ॥**

**ਅਰਥ :**

(ਜੋ) ਮਿਤ੍ਰ ਨਾਲ, ਗੁਰੂ ਨਾਲ ਵਾ ਸ੍ਵਾਮੀ (ਮਾਲਕ) ਨਾਲ ਕਾਮ, ਕ੍ਰੋਧ, ਲੋਭ, ਮੋਹ ਦੇ ਅਧੀਨ ਹੋ ਕੇ ਜੋ 'ਦ੍ਰੋਹ'—ਧੋਖਾ ਕਮਾਉਂਦੇ ਹਨ ਅਤੇ ਗਊ ਹੱਤਿਆ ਕਰਨੀ, ਤਥਾ ਇਸਤ੍ਰੀ ਦਾ ਮਾਰ ਦੇਣਾ, ਅਰੁ ਵਿਸਾਹ ਕੇ (ਭਰੋਸਾ ਦਵਾ ਕੇ) ਘਾਤ ਕਰਨੀ ਤੇ ਬੰਸ ਅਰੁ ਬ੍ਰਾਹਮਣ ਦਾ ਘਾਤ (ਹੱਤਿਆ) ਭੀ ਜੋ ਕਰਦੇ ਹਨ।

**ਰੋਗ ਸੋਗ ਹੁਇ ਬਿਓਗ ਅਪਦਾ ਦਰਿਦ੍ਰ ਛਿਦ੍ਰ,**
**ਜਨਮ ਮਰਨ ਜਮ ਲੋਕ ਬਿਲਲਾਤ ਹੈ ॥**

**ਅਰਥ :**

(ਜੋ) ਰੋਗਾਂ ਨਾਲ ਪੀੜੇ ਹੋਏ ਸੋਗ (ਸੋਕਾਂਤ੍ਰ ਰਹਿਣ ਹਾਰੇ) ਅਰੁ ਵਿਛੋੜਾ ਭੀ (ਸੰਬੰਧੀਆਂ ਪਿਆਰਿਆਂ ਦਾ ਜਿਨ੍ਹਾਂ ਨੂੰ ਵਾਪਰਿਆ ਹੋਇਆ) ਹੋਵੇ, ਅਪਦਾ (ਬਿਪਤਾ) ਦੇ ਮੂੰਹ ਜੋ ਆਏ ਹੋਣ ਤੇ 'ਦਰਿਦ੍ਰ'—ਕੰਗਾਲੀ ਭੀ ਵਰਤੀ ਹੋਈ ਹੋਵੇ ਜਿਨ੍ਹਾਂ ਉਪਰ ਅਤੇ 'ਛਿਦ੍ਰ'—ਊਜਾਂ ਸਭਨੀ ਪਾਸੀਂ ਜਿਨ੍ਹਾਂ ਨੂੰ ਲਗ ਰਹੀਆਂ ਹੋਣ, (ਐਸੀਆਂ ਘਟਨਾ ਕਰਕੇ) ਜਨਮ ਮਰਨ ਨੂੰ ਪ੍ਰਾਪਤ ਹੋਣ ਵਾਲੇ ਤੇ ਜੋ ਜਮ-ਲੋਕ (ਨਰਕਾਂ) ਵਿਚ ਪਏ ਹਾਹਾ-ਕਾਰ ਕਰ ਰਹੇ ਹਨ।

**ਕ੍ਰਿਤਘਨ ਬਿ-ਸਿਖ ਬਿਖਿਆਦੀ,**
**ਕੋਟਿ ਦੋਖੀ ਦੀਨ,**
**ਅਧਮ ਅਸੰਖ ਮਮ ਰੋਮ ਨ ਪੁਜਾਤ ਹੈ ॥੫੨੧॥**

**ਅਰਥ :**

(ਅਤੇ ਜੋ) ਕੀਤਾ ਨਾ ਜਾਨਣ ਵਾਲੇ ਤੇ 'ਬਿਸਿਖ'—ਬਾਣ ਦੀ ਤਰ੍ਹਾਂ ਚੁਭਵੇਂ ਬੋਲ ਬੋਲ ਕੇ ਜੋ ਦੰਗਾ ਕਰਨ ਵਾਲੇ ਹਨ, ਕ੍ਰੋੜਾਂ ਹੀ ਦੋਖਾਂ (ਵਿਕਾਰਾਂ) ਵਿਚ ਗ੍ਰਸੇ ਹੋਏ ਤੇ 'ਦੀਨ'—ਆਤੁਰ (ਆਏ ਹੋਏ, ਹੋਰ ਭੀ ਐਸੇ ਐਸੇ) ਅਸੰਖ (ਅਨਗਿਣਤ) 'ਅਧਮ'—ਪਾਂਬਰ (ਨੀਚ) ਲੋਕ ਮੇਰੇ ਇਕ ਰੋਮ (ਵਾਲ) ਨੂੰ ਭੀ ਨਹੀਂ ਪੁੱਜ ਸਕਦੇ।੫੨੧।

***ਭਾਵਾਰਥ :*** ਭਾਈ ਸਾਹਿਬ, ਇਥੇ 'ਗਰੀਬੀ ਗਦਾ ਹਮਾਰੀ' ਦਾ ਭਾਵ ਦਰਸਾ ਰਹੇ ਹਨ।

ਉਪ੍ਰੋਕਤ ਵਾਰਤਾ ਹੀ ਪ੍ਰਚਲਤ ਹੈ :

**ਬੇਸ੍ਵਾ ਕੇ ਸਿੰਗਾਰ**
**ਬਿਬਿਚਾਰ ਕੋ ਨ ਪਾਰ ਪਾਈਐ,**
**ਬਿਨੁ ਭਰਤਾਰ ਕਾ ਕੀ ਨਾਰਿ ਕੈ ਬੁਲਾਈਐ ॥**

**ਅਰਥ :**

(ਜਿਸ ਤਰ੍ਹਾਂ) ਵੇਸਵਾ (ਬਜ਼ਾਰੂ ਤੀਵੀਂ) ਦਿਆਂ 'ਸਿੰਗਾਰਾਂ'—ਵੇਸਾਂ ਦਾ ਅਤੇ 'ਬਿਭਚਾਰ'—ਦੂਸਰਿਆਂ ਪੁਰਖਾਂ ਨਾਲ ਰਮਣ ਦਾ ਤਾਂ 'ਪਾਰ'—ਅੰਤ ਨਹੀਂ ਪਾਇਆ ਜਾ ਸਕਦਾ, ਪਰ ਬਿਨਾਂ 'ਭਰਤਾਰ'—ਸ੍ਵਾਮੀ ਦੇ, ਉਹ ਕਿਸ ਦੀ ਇਸਤ੍ਰੀ ਕਰਕੇ ਸੱਦੀ ਜਾਵੇ ? ਭਾਵ ਇਤਨਿਆਂ ਵਿਖੇ ਸੁਖਾਂ ਨੂੰ ਮਾਣਦੀ ਹੋਈ ਭੀ ਇਕ ਦੀ ਹੋਏ ਬਾਝੋਂ ਉਹ ਭੈੜੀ ਨਿਨਾਂਵੀ ਹੀ ਰਹਿੰਦੀ ਹੈ।

**ਬਗੁ ਸੇਤੁ ਜੀਵ ਘਾਤ ਕਰਿ ਖਾਤ ਕੇਤੇ ਕੋ,**
**ਮੋਨਿ ਗਹਿ ਧਿਆਨ ਧਰੇ**
**ਜੁਗਤਿ ਨ ਪਾਈਐ ॥**

**ਅਰਥ :**

(ਜਿਵੇਂ) ਬਗਲਾ 'ਸੇਤ'—ਚਿੱਟਾ ਹੁੰਦਾ ਹੈ, (ਉੱਜਲੇ ਰੰਗ ਦਾ ਹੁੰਦਾ ਹੈ) ਤੇ ਕਈਆਂ (ਅਨਗਿਣਤ) ਜੀਵਾਂ ਦੀ ਘਾਤ (ਹੱਤਿਆ) ਕਰਕੇ ਖਾਂਦਾ ਹੈ, ਮੋਨ ਧਾਰ ਕੇ ਧਿਆਨ ਭੀ ਧਰਦਾ ਹੈ, (ਪਰ ਐਸਾ ਕਰਨ ਨਾਲ ਉਸਨੂੰ ਕੋਈ) ਜੋਗ ਦੀ ਜੁਗਤੀ ਤਾਂ ਪ੍ਰਾਪਤ ਨਹੀਂ ਹੋਇਆ ਕਰਦੀ। (ਭਾਵ ਉਸ ਨੇ ਕੋਈ ਜੋਗ ਤਾਂ ਨਹੀਂ ਪਾਇਆ)।

**ਭਾਂਡ ਕੀ ਭੰਡਾਈ ਬੁਰਵਾਈ ਨ ਕਹਤ ਆਵੈ,**
**ਅਤਿ ਹੀ ਢਿਠਾਈ ਸੁਕਚਤ ਨ ਲਜਾਈਐ ॥**

**ਅਰਥ :**

'ਭੰਡ'—ਨਕਲੀਏ ਦੇ ਭੰਡ ਪੁਣੇ ਦੀ ਬੁਰਾਈ ਆਖੀ ਨਹੀਂ ਜਾ ਸਕਦੀ ਤੇ ਢੀਠਤਾ ਭੀ ਉਸਦੀ 'ਅਤਿ ਹੀ'—ਪਹਿਲੇ ਦਰਜੇ ਦੀ ਵਧੀ ਹੋਈ ਹੁੰਦੀ ਹੈ, ਜਿਸ ਕਰਕੇ ਹੀ ਸੰਕੋਚ ਸੰਗਾ ਲਾਹ ਕੇ, ਮਾਨੋਂ ਓਸਨੂੰ ਲੱਜਾ (ਹਯਾ) ਨਹੀਂ ਆਇਆ ਕਰਦੀ (ਜੋ ਕੁਛ ਭੀ ਜੀਅ ਵਿਚ ਆ ਜਾਵੇ ਬੇਸ਼ਰਮੀ ਦੇ ਤਾਣ ਬਕੀ ਜਾਇਆ ਕਰਦਾ ਹੈ)।

**ਤੈਸੇ ਪਰ ਤਨ ਧਨ ਦੂਖਨ ਤ੍ਰਿਦੋਖ ਮਮ,**
**ਅਧਮ ਅਨੇਕ ਏਕ ਰੋਮ ਨ ਪੁਜਾਈਐ ॥੫੨੨॥**

**ਅਰਥ :**

ਤਿਸੀ ਪ੍ਰਕਾਰ ਹੀ ਦੂਸਰਿਆਂ ਤੋਂ ਸੇਵਾ ਲੈਣੀ ਤੇ ਲੋਕਾਂ ਦੇ ਧਨ ਉਪਰ ਪੇਟ ਪਾਲਣਾ ਕਰਨੀ ਤੇ ਫੇਰ ਉਨ੍ਹਾਂ ਦੇ ਔਗੁਣ ਕੱਢਣੇ—ਇਹ 'ਤ੍ਰਿਦੋਖ'—ਤਾਪ (ਤਪਦਿਕ) ਮੇਰੇ ਚੜ੍ਹਿਆ ਹੋਇਆ ਹੈ, (ਤੇ ਐਸਾ ਨੀਚ ਹਾਂ ਕਿ) ਅਨੇਕਾਂ ਹੀ ਅਧਮ

(ਨੀਚ ਪਾਂਬਰ) ਮੇਰੇ ਇਕ ਵਾਲ ਦੀ ਬਰੋਬਰੀ ਨਹੀਂ ਕਰ ਸਕਦੇ।੫੨੨।

***ਭਾਵਾਰਥ :*** ਭਾਈ ਸਾਹਿਬ ਦੇ ਹਿਰਦੇ ਦੀਆਂ ਗਹਿਰਾਈਆਂ ਵਿਚ ਇਹੋ ਭਾਵ ਵੱਸਿਆ ਹੋਇਆ ਹੈ ਕਿ :

ਹਮ ਨਹੀ ਚੰਗੇ ਬੁਰਾ ਨਹੀ ਕੋਇ॥ *(ਪੰਨਾ ੭੨੮)*

(ਉਪਰਲੀ ਵਾਰਤਾ ਨੂੰ ਹੀ ਮੁੜ ਦ੍ਰਿੜ੍ਹ ਕਰਾਉਂਦੇ ਹਨ)

**ਜੈਸੇ ਚੋਰ ਚਾਹੀਐ ਚੜਾਇਓ ਸੂਰੀ ਚਉਬਟਾ ਮੈ,**
**ਚੁਹਟੀ ਲਗਾਇ ਛਾਡੀਐ ਤਉ ਕਹਾਂ ਮਾਰ ਹੈ॥**

***ਅਰਥ :***

ਜਿਸ ਤਰ੍ਹਾਂ ਕਿਸੇ ਚੋਰ ਨੂੰ ਜੇਕਰ 'ਚਉਬਟਾ'—ਚੌਕ (ਚੁਰਾਹੇ) ਚਉਬੂਤਰੇ ਵਿਖੇ ਸੂਲੀ ਚੜ੍ਹਾਉਣਾ ਹੋਵੇ, ਪਰ ਜੇਕਰ ਚੂੰਢੀ ਭਰਕੇ ਓਸਨੂੰ ਛੱਡ ਦਿੱਤਾ ਜਾਵੇ, ਤਾਂ ਕੀ ਮਾਰ ਹੋਈ (ਕੁਛ ਭੀ ਨਹੀਂ)।

**ਖੋਟ-ਸਰੀਓ ਨਿਕਾਰਿਓ**
**ਚਾਹੀਐ ਨਗਰ ਹੂੰ ਸੈ,**
**ਤਾਂ ਕੀ ਓਰ ਮੋਰ ਮੁਖ**
**ਬੈਠੇ ਕਹਾਂ ਆਰ ਹੈ॥**

***ਅਰਥ :***

(ਹੋਰ ਸੁਣੋ) ਜਿਸ ਪਾਸੋਂ ਸਦਾ ਖੋਟ (ਅਵਗੁਣ—ਬੁਰਾ ਹੀ) ਸਰ ਬਣ ਆਵੇ ਐਸੇ 'ਖੋਟ-ਸਰੀਓ'—ਬੁਰਿਆਰ ਨੂੰ (ਜੇ) ਨਗਰ ਤੋਂ ਕੱਢ (ਦੇਸ਼ ਨਿਕਾਲਾ) ਦੇਣਾ ਚਾਹੀਦਾ ਹੋਵੇ, ਪਰ ਉਸ ਵੱਲ ਮੂੰਹ ਮੋੜ ਬੈਠੀਏ ਤਾਂ ਉਸ ਵਾਸਤੇ 'ਕੀਹ ਆਰ'—ਕੀ ਸ਼ਰਮ (ਹਯਾ) ਆਉਣੀ ਹੈ।

**ਮਹਾਂ ਬਜਰ ਭਾਰੁ ਡਾਰਿਓ**
**ਚਾਹੀਐ ਜਉ ਹਾਥੀ ਪਰ,**
**ਤਾਂਹਿ ਸਿਰ ਛਾਡਿ ਕੇ**
**ਉਡਾਏ ਕਹਾਂ ਭਾਰ ਹੈ॥**

***ਅਰਥ :***

'ਜਉ'—ਜਿਸ ਪ੍ਰਕਾਰ ਹਾਥੀ ਉਪਰ 'ਮਹਾਂ ਬਜਰ ਭਾਰੁ'—ਸਮਰਥਾ ਤੋਂ ਵਧ ਭਾਰ ਲੱਦਣਾ ਹੋਵੇ, ਤਾਂ ਓਸਦੀ (ਥਾਵੇਂ) ਉਸਦੇ ਸਿਰ ਉਤੇ ਸੁਆਹ ਉਡਾ ਦਿੱਤੀ ਜਾਵੇ, ਤਾਂ (ਉਸ ਲਈ) ਕੀ ਭਾਰ ਹੋਵੇਗਾ (ਕੁਛ ਭੀ ਨਹੀਂ)।

**ਤੈਸੇ ਹੀ ਪਤਿਤ ਪਤਿ ਕੋਟਿ ਨ ਪਾਸੰਗ ਭਰਿ,**
**ਮੋਹਿ ਜਮ ਡੰਡ ਅਉ**
**ਨਰਕ ਉਪਕਾਰ ਹੈ॥੫੨੩॥**

***ਅਰਥ :***

ਤਿਸੀ ਪ੍ਰਕਾਰ ਪਾਪੀਆਂ ਦੇ ਸਰਦਾਰ ਮੈਨੂੰ ਕਰੋੜਾਂ ਹੀ ਜਮ ਡੰਡ (ਜਮ ਦੀਆਂ ਸਜ਼ਾਵਾਂ) ਅਤੇ ਨਰਕ ਪਾਸੰਗ (ਪਾਸਕੂ) ਮਾਤ੍ਰ ਭੀ ਨਹੀਂ ਹਨ (ਉਸ ਸਜ਼ਾ ਦੇ, ਜਿਸਦੇ ਕਿ ਲਾਇਕ ਮੈਂ ਹਾਂ) ਸਗੋਂ ਇਹ ਤਾਂ ਮੇਰੇ ਉਪਰ ਉਪਕਾਰ ਹੈ।੫੨੩।

***ਭਾਵਾਰਥ :*** ਭਾਈ ਸਾਹਿਬ ਗੁਰਬਾਣੀ ਦੁਆਰੇ ਪ੍ਰਾਪਤ ਹੋਈ ਨਿਮਰਤਾ ਨੂੰ ਇਤਨੀ ਅਧੀਨਗੀ ਦੇ ਰੂਪ ਵਿਚ ਦਰਸਾ ਰਹੇ ਹਨ ਕਿ ਮੇਰੇ ਲਈ ਵੱਡੀ ਤੋਂ ਵੱਡੀ ਸਜ਼ਾ, ਵੱਡੇ ਤੋਂ ਵੱਡਾ ਦੁਖ ਤੇ ਕਸ਼ਟ ਦਾ ਮਿਲਣਾ, ਮੇਰੇ ਕਰਮਾਂ ਦਾ ਫਲ ਨਹੀਂ ਹੈ, ਸਗੋਂ ਮੇਰੇ ਉਤੇ ਗੁਰੂ ਪ੍ਰਮੇਸ਼ਰ ਨੇ ਕ੍ਰਿਪਾ ਕਰਕੇ ਮਹਾਨ ਕ੍ਰਿਪਾ ਤੇ ਬਖ਼ਸ਼ਸ਼ ਕਰਕੇ ਮੇਰੇ ਉਤੇ ਦਰਿਆ ਦਿਲੀ ਤੇ ਉਪਕਾਰ ਕੀਤਾ ਹੈ ਤੇ ਮੇਰੇ ਕਰਮਾਂ ਦਾ ਫਲ ਮੈਨੂੰ ਨਹੀਂ ਦਿੱਤਾ ਹੈ।

ਪਿਛਲੀ ਪ੍ਰਚਲਤ ਵਾਰਤਾ ਹੀ ਦਰਸਾ ਰਹੇ ਹਨ :

**ਜਉ ਪੈ ਚੋਰੁ ਚੋਰੀ ਕੈ ਬਤਾਵੈ ਹੰਸ ਮਾਨਸਰ,**
**ਛੂਟਿ ਕੈ ਨ ਜਾਇ ਘਰਿ,**
**ਸੂਰੀ ਚਾੜਿ ਮਾਰੀਐ॥**

***ਅਰਥ :***

ਜੇਕਰ ਚੋਰ ਚੋਰੀ ਕਰਕੇ (ਆਪਣੇ ਆਪ ਨੂੰ) ਮਾਨ ਸਰੋਵਰ ਦਾ ਹੰਸ (ਦੁੱਧ ਧੋਤਾ ਸਾਫ਼) ਵਾ ਮਹਾਂ ਵਿਵੇਕੀ ਦੱਸੇ (ਤਾਂ ਇਤਨੇ ਕਰਕੇ) ਉਹ ਕੋਈ ਛੁੱਟ ਕੇ ਘਰ ਨਹੀਂ ਜਾ ਸਕਦਾ, ਸਗੋਂ (ਜ਼ਰੂਰ) ਸੂਲੀ ਚਾੜ੍ਹ ਮਾਰੀਦਾ ਹੈ।

**ਬਾਟ-ਮਾਰ ਬਟਵਾਰੋ ਬਗੁ ਮੀਨ ਜਉ ਬਤਾਵੈ,**
**ਤਤਖਿਨ ਤਾਤਕਾਲ ਮੂੰਡ ਕਾਟਿ ਡਾਰੀਐ॥**

***ਅਰਥ :***

(ਜਿਵੇਂ) ਰਾਹ-ਮਾਰ ਧਾੜਵੀ ਬਗਲ ਧਿਆਨੀਆ ਬਣ ਕੇ, ਮੱਛਾਂ ਵਾਂਗੂੰ (ਲੋਕਾਂ ਨੂੰ) ਆਪਣੇ ਆਪ ਤਾਈਂ ਸਮਾਧੀਆ ਦੱਸੇ, ਤਾਂ (ਇਤਨੇ ਨਾਲ ਕਿਸੇ ਭੀ ਇਤਬਾਰ ਨਹੀਂ ਕਰਨਾ) ਸਗੋਂ ਓਸ ਵੇਲੇ ਹੀ ਉਸੇ ਛਿਨ ਵਿਚ ਸਿਰ ਲਾਹ ਸਿੱਟੀਦਾ ਹੈ।

**ਜਉ ਪੈ ਪਰ-ਦਾਰਾ ਭਜਿ ਮ੍ਰਿਗਨ ਬਤਾਵੈ ਬਿਟੁ,**
**ਕਾਨ ਨਾਕ ਖੰਡ ਡੰਡ ਨਗਰ ਨਿਕਾਰੀਐ॥**

*ਅਰਥ :*

ਜੇਕਰ (ਕੋਈ) ਪਰ-ਇਸਤ੍ਰੀ ਭੋਗ ਕੇ 'ਮ੍ਰਿਗ'—ਹਰਨ ਵਾਂਗੂੰ ਦੱਸਦਾ ਹੈ (ਤੇ ਆਖੇ ਕਿ ਉਹ ਆਪਣੀ ਡਾਰੋਂ ਕਦੀ ਬਾਹਰ ਨਹੀਂ ਗਿਆ, ਅਥਵਾ ਮਿਰਗਾਂ ਵਾਂਗ ਭੋਲੇ ਲੋਕਾਂ ਨੂੰ ਦੱਸੇ ਬ੍ਰਹਮਚਾਰੀ) ਤਾਂ ਐਸੇ 'ਬਿਟੁ'—ਬ੍ਰਹਮਚਾਰੀ ਦੇ ਕੰਨ ਨੱਕ ਕੱਟ ਕੇ ਦੇਸ਼-ਨਿਕਾਲੇ ਦਾ ਦੰਡ ਦੇਈਦਾ ਹੈ।

**ਚੋਰੀ ਬਟਵਾਰੀ ਪਰ-ਨਾਰੀ ਕੈ ਤ੍ਰਿਦੋਖ ਮਮ,**
**ਨਰਕ ਅਰਕ-ਸੁਤ ਡੰਡ ਦੇਤ ਹਾਰੀਐ॥੫੨੪॥**

*ਅਰਥ :*

(ਇਸੇ ਤਰ੍ਹਾਂ) ਚੋਰੀ ਕਰਨੀ, ਧਾੜਾ ਮਾਰੀ ਤੇ ਪਰ-ਇਸਤ੍ਰੀ ਅੰਗੀਕਾਰ ਕਰਨੀ, ਇਹ ਤਿੰਨੇ ਦੋਖ ਹੀ ਮੈਨੂੰ (ਤਪਦਿਕ) ਹੋਇਆ ਹੋਇਆ ਹੈ (ਜਿਸ ਤਰ੍ਹਾਂ ਤਪਦਿਕੀ ਨੂੰ ਦਵਾਈਆਂ ਦੇ ਦੇ ਕੇ ਵੈਦ ਡਾਕਟਰ ਸਮੇਤ ਦਵਾਵਾਂ ਦੇ ਹਾਰ ਜਾਂਦੇ ਹਨ) ਐਸੇ ਹੀ ਨਰਕ ਤੇ 'ਅਰਕ ਸੁਤ'—ਧਰਮ ਰਾਜ ਭੀ ਮੈਨੂੰ ਡੰਡ ਦਿੰਦੇ ਹੀ ਹਾਰ ਜਾਣਗੇ।੫੨੪।

ਅਰਥਾਤ ਜਿਵੇਂ ਡਾਕਟਰ ਤੇ ਵੈਦ ਲੋਕ ਰੋਗੀ ਨੂੰ ਦਵਾਈ ਦੇ ਦੇ ਕੇ ਹਾਰ ਜਾਂਦੇ ਜਾਂ ਥੱਕ ਜਾਂਦੇ ਹਨ, ਤਿਵੇਂ ਮੈਂ ਭੀ ਹਾਰ ਗਿਆ ਹਾਂ, ਪਰ ਮੇਰਾ ਰੋਗ ਕੱਟਣ ਨੂੰ ਕੋਈ ਭੀ ਸਮਰਥ ਨਹੀਂ ਹੈ।

ਪ੍ਰ: ਭਾਈ ਸਾਹਿਬ ਜੀਉ! ਐਸਾ ਭੀ ਦੇਖਣ ਵਿਚ ਆਉਂਦਾ ਹੈ ਕਿ ਅਸੀਂ ਲੋਕ ਹਰ ਵਕਤ ਗੁਰੂ ਦੀ ਸ਼ਰਨ ਵਿਚ ਰਹਿੰਦੇ ਹੋਏ ਭੀ ਗੁਰੂ ਦੀ ਮਹਿਮਾ ਨੂੰ ਨਹੀਂ ਜਾਣ ਸਕੇ, ਪਰ ਕਈ ਸ਼ਰਧਾਲੂ ਦੂਰ ਦਿਸੰਤਰਾਂ ਤੋਂ ਆ ਕੇ ਭੀ ਲਾਭ ਲੈ ਜਾਂਦੇ ਹਨ, ਕਿਉਂ ਜੀ! ਇਸ ਬਾਰੇ ਆਪ ਜੀ ਕੀਹ ਕਹਿਣਾ ਚਾਹੋਗੇ, ਕ੍ਰਿਪਾ ਕਰੋ?

ਉ: ਹੇ ਭਾਈਓ! ਮੈਂ ਕਿਸੇ ਦੂਸਰੇ ਬਾਰੇ ਕੀਹ ਕਹਿ ਸਕਦਾ ਹਾਂ, ਕਿਉਂਕਿ ਮੈਂ ਤਾਂ ਜਦੋਂ ਆਪਣੇ ਅੰਤਰ-ਆਤਮੇ ਝਾਤ ਮਾਰਦਾ ਹਾਂ, ਤਾਂ ਇਹ ਊਣਤਾਈ ਮੇਰੇ ਆਪਣੇ ਅੰਦਰ ਭੀ ਪ੍ਰਤੀਤ ਹੁੰਦੀ ਹੈ? ਭਾਈ ਸਾਹਿਬ ਆਮ ਲੋਕਾਂ ਦੀ ਊਣਤਾਈ ਨੂੰ ਤੱਕ ਕੇ ਆਪਣੀ ਦੀਨਤਾ ਨੂੰ ਹੀ ਪ੍ਰਗਟ ਕਰਦੇ ਹਨ:

**ਜਾਤ ਹੈ ਜਗਤੁ ਜੈਸੇ ਤੀਰਥ ਜਾਤ੍ਰਾ ਨਮਿਤ,**
**ਮਾਝ ਹੀ ਬਸਤ ਬਗ ਮਹਿਮਾ ਨ ਜਾਨੀ ਹੈ॥**

*ਅਰਥ :*

(ਹੇ ਭਾਈਓ! ਮੈਂ ਤਾਂ ਵੇਖਦਾ ਹਾਂ ਕਿ) ਜਿਸ ਪ੍ਰਕਾਰ ਜਗਤ (ਜਹਾਨ) ਤਾਂ ਤੀਰਥ ਯਾਤਰਾ ਦੇ ਵਾਸਤੇ (ਪੁੰਨ ਮਹਾਤਮ ਦੀ) ਭੌਣੀ ਧਾਰ ਧਾਰ ਜਾਇਆ ਕਰਦਾ ਹੈ, ਪਰ ਬਗਲੇ ਨੇ (ਪ੍ਰਤੱਖ) ਤੀਰਥ ਵਿਚਾਲੇ ਵੱਸਦਿਆਂ ਹੋਇਆਂ ਭੀ ਉਸਦੀ ਕਦਰ (ਮਹਾਤਮ) ਨੂੰ ਨਹੀਂ ਜਾਣਿਆ।

**ਪੂਰਨ ਪ੍ਰਗਾਸ ਭਾਸਕਰਿ ਜਗਮਗ ਜੋਤਿ,**
**ਉਲੂ ਅੰਧ ਕੰਧ ਬੁਰੀ ਕਰਨੀ ਕਮਾਨੀ ਹੈ॥**

*ਅਰਥ :*

(ਜਿਵੇਂ) 'ਭਾਸਕਰਿ'—ਸੂਰਜ ਦੇ ਪੂਰਨ ਪ੍ਰਗਾਸ ਦੀ ਜੋਤ ਦੇ ਜਗਮਗ ਜਗਮਗ ਕਰਦਿਆਂ ਹੋਇਆਂ ਭੀ, ਉੱਲੂ ਨੇ ਐਸੀ ਹੀ ਬੁਰੀ ਕਰਨੀ ਕੀਤੀ ਹੋਈ ਹੈ, ਕਿ ਉਸਨੂੰ ਅੰਨ੍ਹੀਆਂ ਕੰਧਾਂ (ਖੋਲੇ) ਹੀ ਪਸੰਦੇ ਆਉਂਦੇ ਹਨ।

**ਜੈਸੇ ਤਉ ਬਸੰਤ ਸਮੈ ਸਫਲ ਬਨਾਸਪਤੀ,**
**ਨਿਹਫਲ ਸੇਂਬਲ ਬਡਾਈ ਉਰ ਆਨੀ ਹੈ॥**

*ਅਰਥ :*

ਜਿਸ ਤਰ੍ਹਾਂ ਬਸੰਤ ਰੁੱਤ ਵਿਖੇ ਸਭ ਬਨਾਸਪਤੀਆਂ ਸਫਲੀਆਂ ਹੋ ਜਾਂਦੀਆਂ ਹਨ, ਪਰ ਸਿੰਬਲ ਦਾ ਬਿਰਛ ਅਫਲ ਹੀ ਰਿਹਾ ਕਰਦਾ ਹੈ, ਕਿਉਂ ਜੋ ਓਸਨੇ ਆਪਣੇ ਮਨ ਅੰਦਰ (ਉੱਚੇ ਤੇ ਫੈਲਰੇ ਹੋਣ ਦੀ) ਵਡਿਆਈ ਲਿਆਂਦੀ ਹੋਈ ਹੈ।

**ਮੋਹਿ ਗੁਰ ਸਾਗਰ ਮੈ ਚਾਖਿਓ ਨਹੀ ਪ੍ਰੇਮ ਰਸੁ,**
**ਤ੍ਰਿਖਾਵੰਤ ਚਾਤ੍ਰਿਕ**
**ਜੁਗਤਿ ਬਕਬਾਨੀ ਹੈ॥੫੨੫॥**

*ਅਰਥ :*

(ਤਿਸੀ ਪ੍ਰਕਾਰ) ਗੁਰੂ ਸੁਖ ਸਾਗਰ ਵਿਖੇ ਵੱਸਦਿਆਂ ਹੋਇਆਂ ਭੀ ਮੈਂ ਪ੍ਰੇਮ-ਰਸ ਦਾ ਸੁਆਦ ਨਹੀਂ ਲਿਆ ਤੇ ਜਿਸ ਤਰ੍ਹਾਂ ਤਿਹਾਇਆ ਪਪੀਹਾ 'ਬਕਬਾਨੀ'—ਬਕਵਾਦ ਵਿਚ ਹੀ 'ਜੁਗਤਿ'—ਜੁੱਟਾ (ਲੱਗਾ) ਰਿਹਾ, (ਤਿਵੇਂ ਹੀ ਸੋਕ! ਕਿ ਮੈਂ ਭੀ ਵਾਦ-ਵਿਵਾਦ ਵਿਚ ਹੀ ਰੁੱਝਾ ਰਿਹਾ)। ਕਬੀਰ ਨੇ ਭੀ ਇਸੇ ਭਾਵ ਨੂੰ ਦਰਸਾਇਆ ਹੈ, ਜਿਵੇਂ ਕਿ:

ਗੰਗਾ ਤੀਰ ਜੁ ਘਰੁ ਕਰਹਿ ਪੀਵਹਿ ਨਿਰਮਲ ਨੀਰੁ॥
ਬਿਨੁ ਹਰਿ ਭਗਤਿ ਨ ਮੁਕਤਿ ਹੋਇ
ਇਉ ਕਹਿ ਰਮੇ ਕਬੀਰ॥੫੪॥

*(ਸਲੋਕ ਕਬੀਰ ਜੀ, ਪੰਨਾ ੧੩੬੭)*

ਆਮ ਲੋਕਾਂ ਦੀ ਉਲਟ ਚਾਲ੍ਹੀ ਦ੍ਰਿਸ਼ਟਾਂਤ ਵਜੋਂ ਨਿਰੂਪਦੇ ਹਨ :

**ਜੈਸੇ ਗਜਰਾਜ ਗਾਜਿ, ਮਾਰਤ ਮਨੁਖ,**
**ਸਿਰਿ ਡਾਰਤ ਹੈ ਛਾਰ,**
**ਤਾਹਿ ਕਹਤ ਅਰੋਗ ਜੀ ॥**

***ਅਰਥ :***

(ਲੋਕਾਂ ਦੀ ਉਲਟ ਰੀਤ ਭੀ ਇਸੇ ਤਰ੍ਹਾਂ ਹੈ) ਜਿਸ ਤਰ੍ਹਾਂ ਹਾਥੀਆਂ ਦਾ ਰਾਜਾ (ਜੂਥ ਪਾਲ ਹਾਥੀ) ਚਿੰਗਾੜਦਾ ਹੋਇਆ, ਮਨੁੱਖਾਂ ਨੂੰ ਮਾਰਦਾ ਅਤੇ ਸਿਰ ਵਿਚ ਮਿੱਟੀ ਪਾਉਂਦਾ ਹੋਵੇ, ਤਾਂ ਓਸਨੂੰ ਰਾਜ਼ੀ ਬਾਜ਼ੀ (ਮਸਤਿਆ ਹਾਥੀ) ਆਖਦੇ ਹਨ।

**ਸੂਆ ਜਿਉ ਪਿੰਜਰ ਮੈ ਕਹਿਤ ਬਨਾਇ ਬਾਤੈ,**
**ਪੇਖ ਸੁਨ ਕਹੈ ਤਾਹਿ ਰਾਜ ਗ੍ਰਿਹਿ ਜੋਗ ਜੀ ॥**

***ਅਰਥ :***

(ਇਸੇ ਤਰ੍ਹਾਂ) ਤੋਤਾ ਜਿਸ ਤਰ੍ਹਾਂ ਪਿੰਜਰੇ ਵਿਚ ਬਣਾ ਬਣਾ ਕੇ (ਸੁੰਦਰ ਸੁੰਦਰ) ਗੱਲਾਂ ਕਰਦਾ ਹੋਵੇ (ਤਾਂ ਓਸਨੂੰ) ਦੇਖ ਸੁਣ ਕੇ (ਸਭ) ਕਹਿੰਦੇ ਹਨ, ਕਿ (ਇਹ ਤਾਂ) ਰਾਜ ਮੰਦਰ ਦੇ ਲਾਇਕ ਹੈ—ਭਾਵ ਆਦਰ ਦਾ ਅਧਿਕਾਰੀ ਉਸ ਨੂੰ ਮੰਨਦੇ ਹਨ।

**ਤੈਸੇ ਸੁਖ ਸੰਪਤਿ ਮਾਇਆ ਮਦੋਨ ਪਾਪ ਕਰੈ,**
**ਤਾਹਿ ਕਹੈ ਸੁਖੀਆ ਰਮਤ ਰਸ ਭੋਗ ਜੀ ॥**

***ਅਰਥ :***

ਤਿਸੀ ਪ੍ਰਕਾਰ ਸੁਖ ਸਰੂਪੀ ਸੰਪਦਾ (ਬਿਭੂਤੀ) ਨੂੰ ਪ੍ਰਾਪਤ ਹੋਇਆ ਮਾਇਆ ਮਦ ਦਾ ਮਸਤਿਆ (ਮਨੁਖ ਅਯੋਗ ਵਿਹਾਰ) ਕਰਦਾ ਪਿਆ ਹੋਵੇ ਤੇ ਭੋਗਾਂ ਸੁਆਦਾਂ ਨੂੰ ਮਾਨ ਰਿਹਾ ਹੋਵੇ, ਤਾਂ ਉਸਨੂੰ (ਸਾਰੇ ਹੀ) ਲੋਕ ਸੁਖੀਆ ਸੁਖੀਆ ਆਖਦੇ ਹਨ।

**ਜਤੀ ਸਤੀ ਅਉ ਸੰਤੋਖੀ ਸਾਧਨ ਕੀ ਨਿੰਦਾ ਕਰੈ,**
**ਉਲਟੋ ਈ ਗਿਆਨ ਧਿਆਨ ਹੈ**
**ਅਗਿਆਨ ਲੋਗ ਜੀ ॥੫੨੬॥**

***ਅਰਥ :***

ਅਤੇ ਜਿਹੜੇ ਜਤੀ (ਜਤ ਪਾਲਣਹਾਰੇ ਸੰਜਮੀ) ਸਤੀ (ਸਤਵੰਤੇ—ਧਰਮੀ) ਅਤੇ ਸੰਤੋਖੀ ਹੁੰਦੇ ਹਨ, ਉਨ੍ਹਾਂ ਸਾਧਾਂ (ਭਲਿਆਂ) ਦੀ ਤਾਂ ਨਿੰਦਿਆ ਕਰਦੇ ਹਨ, ਇਸ ਪ੍ਰਕਾਰ ਦਿਆਂ ਅਗਿਆਨੀਆਂ ਲੋਕਾਂ ਦਾ ਗਿਆਨ ਧਿਆਨ ਉਲਟੀ ਤਰ੍ਹਾਂ ਦਾ ਹੀ ਹੈ।੫੨੬।

ਇਸੇ ਭਾਵ ਨੂੰ ਗੁਰੂ ਨਾਨਕ ਦੇਵ ਜੀ ਨੇ ਸਪਸ਼ਟ ਕੀਤਾ ਹੈ, ਜਿਵੇਂ ਕਿ :

ਅੰਧੇ ਅਕਲੀ ਬਾਹਰੇ ਕਿਆ ਤਿਨ ਸਿਉ ਕਹੀਐ ॥
ਬਿਨੁ ਗੁਰ ਪੰਥੁ ਨ ਸੁਝਈ ਕਿਤੁ ਬਿਧਿ ਨਿਰਬਹੀਐ ॥੨॥
ਖੋਟੇ ਕਉ ਖਰਾ ਕਹੈ ਖਰੇ ਸਾਰ ਨ ਜਾਣੈ ॥
ਅੰਧੇ ਕਾ ਨਾਉ ਪਾਰਖੂ ਕਲੀਕਾਲ ਵਿਡਾਣੈ ॥੩॥
ਸੂਤੇ ਕਉ ਜਾਗਤੁ ਕਹੈ ਜਾਗਤ ਕਉ ਸੂਤਾ ॥
ਜੀਵਤ ਕਉ ਮੂਆ ਕਹੈ ਮੂਏ ਨਹੀ ਰੋਤਾ ॥੪॥
ਆਵਤ ਕਉ ਜਾਤਾ ਕਹੈ ਜਾਤੇ ਕਉ ਆਇਆ ॥
ਪਰ ਕੀ ਕਉ ਅਪਨੀ ਕਹੈ ਅਪੁਨੋ ਨਹੀ ਭਾਇਆ ॥੫॥
ਮੀਠੇ ਕਉ ਕਉੜਾ ਕਹੈ ਕੜੂਏ ਕਉ ਮੀਠਾ ॥
ਰਾਤੇ ਕੀ ਨਿੰਦਾ ਕਰਹਿ ਐਸਾ ਕਲਿ ਮਹਿ ਡੀਠਾ ॥੬॥
*(ਗਉੜੀ ਮ: ੧, ਪੰਨਾ ੨੨੯)*

ਭਾਈ ਸਾਹਿਬ ਜੀ, ਆਪਣੀ ਨਿਰ-ਅਭਿਮਾਨਤਾ ਨੂੰ ਸਿਖਿਆ ਨਿਮਿਤ ਦਰਸਾਉਂਦੇ ਹਨ :

**ਸਵੈਯਾ**

**੧. ਜਉ ਗਰਬੈ ਬਹੁ ਬੂੰਦ ਚਿਤੰਤਰਿ,**
**ਸਨਮੁਖ ਸਿੰਧ ਸੋਭ ਨਹੀਂ ਪਾਵੈ ॥**

***ਅਰਥ :***

ਇਸ ਪੱਖ ਨੂੰ ਪ੍ਰਗਟਾਉਣ ਲਈ ਤਿੰਨ ਉਦਾਹਰਣ ਦੇਂਦੇ ਹਨ, ਜੇ ਕਰਕੇ ਬੂੰਦ (ਕਤਰਾ) ਸਮੁੰਦਰ ਦੇ ਸਾਹਮਣੇ ਬਹੁਤ ਗ਼ਰੂਰੀ (ਹਉਮੈ) ਨੂੰ ਚਿੱਤ ਅੰਦਰ ਲਿਆਵੇ, ਤਾਂ ਸ਼ੋਭਾ ਨਹੀਂ ਪਾ ਸਕਦੀ।

**ਜਉ ਬਹੁ ਉਡੈ ਖਗ ਧਾਰਿ ਮਹਾਂ ਬਲ,**
**ਪੇਖਿ ਅਕਾਸ ਰਿਦੈ ਸੁਕਚਾਵੈ ॥**

***ਅਰਥ :***

ਜੇ ਕਰ ਭਾਰਾ ਬਲ ਲਾ ਕੇ ਪੰਛੀ ਬਹੁਤੀ ਉੱਚੀ ਉਡਾਰੀ ਲਗਾਵੇ ਤਾਂ ਆਕਾਸ਼ ਦਾ ਵਿਸਤਾਰ ਤੱਕ ਕੇ (ਉਹ) ਅੰਦਰੋ ਅੰਦਰ ਝੁਰਿਆ ਹੀ ਕਰਦਾ ਹੈ।

**ਜਿਉ ਬ੍ਰਹਮੰਡ ਪ੍ਰਚੰਡ ਬਿਲੋਕਤ,**
**ਗੂਲਰ ਜੰਤ ਉਡੰਤ ਲਜਾਵੈ ॥**

**ਅਰਥ :**

ਜਿਸ ਤਰ੍ਹਾਂ ਗੂਲਰ (ਦੇ ਫਲ ਅੰਦਰਲਾ) ਜੀਵ (ਭੁਨਭੁਣਾ—ਮੱਛਰ) 'ਪ੍ਰਚੰਡ ਬ੍ਰਹਮੰਡ' ਅਤੀ ਉਗਰ (ਮਹਾਂ ਪਸਾਰੇ ਵਾਲੇ) ਬ੍ਰਹਮੰਡ ਨੂੰ ਦੇਖ ਕੇ ਉਡਾਰੀ ਮਾਰਦਿਆਂ ਹੋਇਆਂ ਲੱਜਾਵਾਨ ਹੋਇਆ ਕਰਦਾ ਹੈ।

**ਤੂੰ ਕਰਤਾ ਹਮ ਕੀਏ ਤਿਹਾਰੇ ਜੀ,**
**ਤੋ ਪਹਿ ਬੋਲਨ ਕਿਉ ਬਨਿ ਆਵੈ॥੫੨੭॥**

**ਅਰਥ :**

(ਇਸੀ ਪ੍ਰਕਾਰ) ਹੇ ਸਤਿਗੁਰੋ ! ਤੂੰ ਕਰਤਾ ਪੁਰਖ ਹੈਂ ਤੇ ਅਸੀਂ ਤੁਹਾਡੇ ਰਚੇ ਹੋਏ ਜੀਵ (ਜੰਤੂ) ਹਾਂ, ਤੁਹਾਡੇ ਪਾਸ (ਤੁਹਾਡੇ ਸਾਹਮਣੇ) ਕਿਸ ਤਰ੍ਹਾਂ ਬੋਲਣਾ (ਕੋਈ ਉਜ਼ਰ ਕਰਨਾ) ਫਬ ਸਕਦਾ ਹੈ।੫੨੭।

ਗੁਰੂ ਅਰਜਨ ਦੇਵ ਜੀ ਤਾਂ ਗੁਰੂ ਅੱਗੇ ਜੋਦੜੀ ਕਰਦੇ ਰਹਿਣ ਦੀ ਪ੍ਰੇਰਨਾ ਹੀ ਸਦਾ ਕਰਦੇ ਹਨ, ਜਿਵੇਂ ਕਿ :

ਗੁਰੁ ਦਾਤਾ ਸਮਰਥੁ ਗੁਰੁ
ਗੁਰੁ ਸਭ ਮਹਿ ਰਹਿਆ ਸਮਾਇ॥
ਗੁਰੁ ਪਰਮੇਸਰੁ ਪਾਰਬ੍ਰਹਮੁ
ਗੁਰੁ ਡੁਬਦਾ ਲਏ ਤਰਾਇ॥੨॥
ਕਿਤੁ ਮੁਖਿ ਗੁਰੁ ਸਾਲਾਹੀਐ ਕਰਣ ਕਾਰਣ ਸਮਰਥੁ॥
ਸੇ ਮਥੇ ਨਿਹਚਲ ਰਹੇ ਜਿਨ ਗੁਰਿ ਧਾਰਿਆ ਹਥੁ॥
ਗੁਰਿ ਅੰਮ੍ਰਿਤ ਨਾਮੁ ਪੀਆਲਿਆ
ਜਨਮ ਮਰਨ ਕਾ ਪਥੁ॥
ਗੁਰੁ ਪਰਮੇਸਰੁ ਸੇਵਿਆ ਭੈ ਭੰਜਨੁ ਦੁਖ ਲਥੁ॥੩॥
*(ਸ੍ਰੀ ਰਾਗੁ ਮ: ੫, ਪੰਨਾ ੪੯)*

ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਜੋ ਗੁਰੂ ਗ੍ਰੰਥ ਸਾਹਿਬ ਜੀ ਦੀ ਸਾਰੀ ਪਵਿੱਤ੍ਰ ਬਾਣੀ ਭਾਈ ਸਾਹਿਬ ਤੋਂ ਲਿਖਵਾਈ ਹੈ, ਇਸੇ ਲਈ ਆਪ ਜੀ ਦੇ ਸਾਹਮਣੇ ਜੋ ਬੇਨਤੀ ਦੇ ਸ਼ਬਦ ਦ੍ਰਿਸ਼ਟੀ ਗੋਚਰ ਹੋਏ ਹਨ, ਉਨ੍ਹਾਂ ਨੂੰ ਸਨਮੁਖ ਤੱਕਦੇ ਹੋਏ ਗੁਰੂ ਭਗਤੀ ਦਾ ਨਮੂਨਾ ਆਪਣੀ ਢਾਲ ਵਿਚ ਢਾਲ ਕੇ ਬੇਨਤੀ ਕਰਦੇ ਹਨ, ਜਿਵੇਂ ਕਿ :

**ਤੋ ਸੋ ਨ ਨਾਥੁ, ਅਨਾਥ ਨ ਮੋ ਸਰਿ,**
**ਤੋ ਸੋ ਨ ਦਾਨੀ, ਨ ਮੋ ਸੋ ਭਿਖਾਰੀ॥**

**ਅਰਥ :**

(ਅਰਦਾਸ ਕਰਦੇ ਹਨ ਕਿ ਹੇ ਸਤਿਗੁਰੋ !) ਤੁਹਾਡੇ ਜੈਸਾ 'ਨਾਥੁ'—ਸ੍ਵਾਮੀ ਤੇ ਮੇਰੇ ਵਰਗਾ ਦੀਨ ਅਨਾਥ (ਧੱਕਿਆ ਹੋਇਆ) ਕੋਈ ਨਹੀਂ, (ਇਵੇਂ ਹੀ) ਤੁਹਾਡੇ ਵਰਗਾ ਦਾਤਾ ਤੇ ਮੇਰੇ ਵਰਗਾ ਮੰਗਤਾ ਕੋਈ ਨਹੀਂ।

**ਮੋ ਸੋ ਨ ਦੀਨ, ਦਇਆਲ ਨ ਤੋ ਸਰਿ,**
**ਮੋ ਸੋ ਅਗਿਆਨੁ, ਨ ਤੋ ਸੋ ਬਿਚਾਰੀ॥**

**ਅਰਥ :**

ਮੇਰੇ ਵਰਗਾ ਦੀਨ (ਆਤੁਰ) ਤੇ ਤੇਰੇ ਵਰਗਾ ਦਿਆਲੂ ਨਹੀਂ, ਤੇ ਮੇਰੇ ਵਰਗਾ ਅਗਿਆਨੀ ਤੇ ਤੇਰੇ ਵਰਗਾ ਵੀਚਾਰਵਾਨ (ਸਿਆਣਾ) ਨਹੀਂ।

**ਮੋ ਸੋ ਨ ਪਤਿਤ, ਨ ਪਾਵਨ ਤੋ ਸਰਿ,**
**ਮੋ ਸੋ ਬਿਕਾਰੀ ਨ ਤੋ ਸੋ ਉਪਕਾਰੀ॥**

**ਅਰਥ :**

ਮੇਰੇ ਵਰਗਾ ਅਨਾਚਾਰੀ (ਪਾਪੀ) ਤੇ ਤੁਹਾਡੇ ਵਰਗਾ ਪਵਿੱਤ੍ਰ ਕਰਤਾ, ਅਰ ਮੇਰੇ ਵਰਗਾ ਵਿਕਾਰਵਾਨ ਤੇ ਤੁਹਾਡੇ ਵਰਗਾ ਉਪਕਾਰੀ ਕੋਈ ਨਹੀਂ।

**ਮੋਰੇ ਹੈ ਅਵਗੁਨ, ਤੂ ਗੁਨ ਸਾਗਰ,**
**ਜਾਤ ਰਸਾਤਲ ਓਟ ਤਿਹਾਰੀ॥੫੨੮॥**

**ਅਰਥ :**

(ਹੇ ਗੁਰੋ !) ਮੇਰੇ ਵਿਚ ਤਾਂ ਔਗੁਣ ਹੀ ਔਗੁਣ ਹਨ, ਤੇ ਤੂੰ ਗੁਣਾਂ ਦਾ ਸਮੁੰਦਰ ਹੈਂ, ਮੈਂ (ਇਸੇ ਕਰਕੇ) ਪਾਤਾਲ (ਨਰਕਾਂ) ਨੂੰ ਗਰਕਿਆ ਜਾ ਰਿਹਾ ਹਾਂ, ਬੱਸ ! ਤੁਹਾਡੀ ਹੀ ਇਕ ਓਟ (ਸਹਾਰਾ) ਹੈ।੫੨੮।

***ਭਾਵਾਰਥ :*** ਪ੍ਰਬਲ ਬਿਰਹੇ ਦੀ ਅਵਸਥਾ ਵਿਚ ਹਮੇਸ਼ਾਂ ਪਿਆਰਾ, ਪ੍ਰੇਮੀ ਦੀਆਂ ਅੱਖੀਆਂ ਵਿਚ ਵੱਸਿਆ ਕਰਦਾ ਹੈ। ਅਤੇ ਕਈ ਪ੍ਰਕਾਰ ਦੀਆਂ ਚੇਸ਼ਟਾਵਾਂ ਵਿਚ ਜਿਉਂ ਦਾ ਤਿਉਂ ਪਿਆਰੇ ਦਾ ਬੁੱਤ ਵਰਤਦਾ ਹੋਇਆ ਸਾਮਰਤੱਖ ਦ੍ਰਿਸ਼ਟ ਆਇਆ ਕਰਦਾ ਹੈ। ਜਦ ਕਿ ਵਿਚਾਰਾ ਪ੍ਰੇਮੀ ਬਿਹਬਲ ਹੋਇਆ ਮਿਲਾਪ ਖ਼ਾਤਰ ਵਾ ਵਾਰਤਾ ਅਲਾਪ ਆਦਿ ਵਾਸਤੇ ਬਿਲਕੁਲ ਆਪੇ ਨੂੰ ਭੁੱਲ ਕੇ ਪ੍ਰਤੱਖ ਵਾਂਗ ਹੀ ਯਤਨ ਪਿਆ ਕਰਦਾ ਹੈ, ਪਰ ਅੱਗੋਂ ਨਿਰਾਸਤਾ ਵਿਚ ਉੱਤਰ ਮਿਲਦਾ ਤੱਕ ਮਨੇ-ਮਨ ਝੂਰਿਆ ਕਰਦਾ ਹੈ।

ਜਿਨ੍ਹਾਂ ਨੇ ਆਪਣੇ ਜੀਵਨ ਵਿਚ ਕਿਸੇ ਪ੍ਰਕਾਰ ਪਿਆਰੇ ਪ੍ਰੀਤਮ ਦੇ ਵਿਛੋੜੇ ਨੂੰ ਅਨਭਉ ਕੀਤਾ ਹੋਇਆ ਹੈ, ਪੂਰੀ ਪੂਰੀ ਤਰ੍ਹਾਂ ਉਹੋ ਹੀ ਇਸ ਮਰਮ ਦੇ ਪੂਰੇ ਪੂਰੇ ਜਾਣੂ ਹੋ ਸਕਦੇ ਹਨ। ਭਾਈ ਸਾਹਿਬ ਬਿਰਹੇ ਦੇ ਸ਼ਿਕੰਜੇ ਵਿਚ ਓੜਕ ਦੀ

ਹੱਦ ਤਕ ਨਿਪੀੜੇ ਨਰੜੇ ਪਏ ਹਨ। ਇਸੇ ਕਰਕੇ ਇਸ ਭਾਂਤ ਦੇ ਹਾੜੇ ਬੇ-ਅਖ਼ਤਿਆਰ ਉਨ੍ਹਾਂ ਦੇ ਅੰਦਰੋਂ ਐਉਂ ਨਿਕਲ ਰਹੇ ਹਨ, ਜਿਵੇਂ ਕਿ ਮਾਨੋ ਪਿਆਰੇ ਪ੍ਰੀਤਮ ਸਤਿਗੁਰੂ ਦਾ ਸਾਮਰਤੱਖ ਜਲਵਾ ਉਨ੍ਹਾਂ ਨੂੰ ਪ੍ਰਾਪਤ ਹੋ ਰਿਹਾ ਹੈ। ਜਿਹੜੇ ਲੋਕ ਐਹੋ ਜਿਹੇ ਬਚਨਾਂ ਨੂੰ ਪੜ੍ਹ ਸੁਣ ਕੇ ਗੁਰੂ ਦੀ ਹਜ਼ੂਰੀ ਵਿਚ ਇਨ੍ਹਾਂ ਦੇ ਉਚਾਰੇ ਜਾਣ ਦਾ ਗੁਮਾਨ ਕਰਿਆ ਕਰਦੇ ਹਨ, ਉਨ੍ਹਾਂ ਨੂੰ ਦੀਰਘ ਵੀਚਾਰ ਤੋਂ ਕੰਮ ਲੈਣਾ ਚਾਹੀਦਾ ਹੈ। ਹਾਂ, ਕਾਂਸ਼ੀ ਵਿਚ ਉਚਾਰੇ ਗਏ ਏਹੀ ਸਵਈਏ ਥੋੜ੍ਹੀ ਹੇਰਾ-ਫੇਰੀ ਨਾਲ ਫੇਰ ਅਕਾਲ ਤਖ਼ਤ ਅੱਗੇ ਹਜ਼ੂਰੀ ਵਿਚ ਉਚਾਰੇ ਹਨ।

**ਪ੍ਰ:** ਭਾਈ ਸਾਹਿਬ ਜੀਉ! ਕਈ ਗੁਰਸਿੱਖ ਗੁਰੂ ਭਗਤੀ ਕਰਦੇ ਭੀ ਦਿੱਸ ਆਉਂਦੇ ਹਨ, ਤੇ ਕਈ ਲੋਕ ਗੁਰ ਭਗਤੀ ਕਰਨ ਦਾ ਖ਼ੁਦ ਪ੍ਰਗਟਾਵਾ ਭੀ ਕਰਦੇ ਹਨ, ਪਰ ਗੁਰ ਭਗਤੀ ਵਿਚ ਪੂਰੇ ਉਤਰਨ ਦੀ ਪੂਰਨ ਫਲ ਰੂਪ ਅਵਸਥਾ ਨੂੰ ਆਪ ਜੀ ਕਿਵੇਂ ਅਨੁਭਵ ਕਰਦੇ ਹੋ, ਉਸਦੀ ਸਾਨੂੰ ਭੀ ਜਾਣਕਾਰੀ ਦਿਓ?

**ਉ:** ਹੇ ਭਾਈਓ! ਅਸਲ ਵਿਚ ਗੁਰ ਭਗਤੀ ਦੀ ਪੂਰਨ ਫਲ ਰੂਪ ਅਵਸਥਾ ਨੂੰ ਸਹੀ ਰੂਪ ਵਿਚ ਕਿਹਾ ਨਹੀਂ ਜਾ ਸਕਦਾ, ਕਿਉਂਕਿ (ਕਹਿਬੇ ਕਉ ਸੋਭਾ ਨਹੀ ਦੇਖਾ ਹੀ ਪਰਵਾਨੁ) ਭਾਵ ਉਸ ਅਵਸਥਾ ਨੂੰ ਬਿਆਨ ਨਹੀਂ ਕੀਤਾ ਜਾ ਸਕਦਾ, ਉਸਨੂੰ ਤਾਂ ਕੇਵਲ ਅਨੁਭਵ ਹੀ ਕੀਤਾ ਜਾ ਸਕਦਾ ਹੈ, ਜਿਵੇਂ ਬਾਣੀ ਵਿਚੋਂ ਪ੍ਰੇਰਨਾ ਮਿਲੀ ਹੈ ਕਿ:

ਸੂਰ ਸਰੁ ਸੋਸਿ ਲੈ ਸੋਮ ਸਰੁ ਪੋਖਿ ਲੈ
ਜੁਗਤਿ ਕਰਿ ਮਰਤੁ ਸੁ ਸਨਬੰਧੁ ਕੀਜੈ॥
ਮੀਨ ਕੀ ਚਪਲ ਸਿਉ ਜੁਗਤਿ ਮਨੁ ਰਾਖੀਐ
ਉਡੈ ਨਹ ਹੰਸੁ ਨਹ ਕੰਧੁ ਛੀਜੈ॥੧॥

*(ਮਾਰੂ ਮ: ੧, ਪੰਨਾ ੯੯੧)*

ਇਸ ਤਰ੍ਹਾਂ ਬਾਣੀ ਵਿਚੋਂ ਹੋਰ ਭੀ ਬਹੁਤ ਪ੍ਰਮਾਣ ਮਿਲਦੇ ਹਨ, ਜਿਨ੍ਹਾਂ ਤੋਂ ਪ੍ਰੇਰਨਾ ਲੈ ਕੇ ਉਸ ਗੁਰੂ ਭਗਤੀ ਦੇ ਫਲ ਰੂਪ ਦਾ ਚੰਦ ਪੰਗਤੀਆਂ ਵਿਚ ਮੈਂ ਅੰਕਤ ਕੀਤਾ ਹੈ, ਜਿਵੇਂ ਕਿ:

## ਕਬਿਤ

**ਉਲਟਿ ਪਵਨ ਮਨ ਮੀਨ ਕੀ ਚਪਲ ਗਤਿ,**
**ਦਸਮ ਦੁਆਰ ਪਾਰ ਅਗਮ ਨਿਵਾਸ ਹੈ॥**

*ਅਰਥ:*

(ਸਿਰਫ ਇਉਂ ਹੀ ਕਿਹਾ ਜਾ ਸਕਦਾ ਹੈ ਕਿ) ਮਨ ਨੂੰ ਪਵਨ ਦੇ ਵੇਗ ਦੀ ਸਹਾਇਤਾ ਨਾਲ ਮਛਲੀ ਚਾਲੇ ਤੇਜ਼ ਚਲਾ ਕੇ (ਇਕ ਸਾਰ ਸੁਰਤ ਦਾ ਪ੍ਰਵਾਹ ਚਲਾਉਂਦੇ), ਧਿਆਨ ਨੂੰ ਬਾਹਰ ਵੱਲੋਂ ਅੰਤਰ-ਮੁਖ ਉਲਟਾ ਕੇ, ਦਸਵੇਂ ਦੁਆਰ ਤੋਂ ਭੀ ਅਗੇ ਜੋ ਅਗਮ ਪੁਰਾ ਹੈ (ਉਸ ਵਿਖੇ) ਇਸਥਿਤੀ ਪ੍ਰਾਪਤ ਹੋਇਆ ਕਰਦੀ ਹੈ।

**ਤਹ ਨ ਪਾਵਕ ਪਵਨ ਜਲ ਪ੍ਰਿਥਮੀ ਅਕਾਸ,**
**ਨਾਹਿ ਸਸਿ ਸੂਰ ਉਤਪਤਿ ਨ ਬਿਨਾਸ ਹੈ॥**

*ਅਰਥ:*

ਉਥੇ (ਓਸ ਅਗੰਮ ਪੁਰੇ ਵਿਖੇ) ਅਗਨੀ ਨਹੀਂ ਹੈ, ਪੌਣ ਨਹੀਂ ਅਰੁ ਜਲ ਪ੍ਰਿਥਵੀ ਤਥਾ ਅਕਾਸ਼ ਭੀ ਨਹੀਂ ਹੈ, (ਭਾਵ ਤੱਤਾਂ ਤੋਂ ਪਾਰ ਉਹ ਪਦ ਹੈ) ਐਸੇ ਹੀ ਸੂਰਜ ਵਾ ਚੰਦ੍ਰਮਾ ਦਾ ਉਜਾਲਾ ਭੀ ਨਹੀਂ, ਭਾਵ ਉਥੋਂ ਦਾ ਪ੍ਰਕਾਸ਼ ਸੂਰਜ ਚੰਦ ਆਦਿਕਾਂ ਤੋਂ ਨਿਆਰੀ ਭਾਂਤ ਦਾ ਹੀ ਅਕਹਿ ਰੂਪ ਹੈ।

**ਨਾਹਿ ਪਰਕਿਰਤਿ ਬਿਰਤਿ ਪਿੰਡ ਪ੍ਰਾਨ ਗਿਆਨ,**
**ਸਬਦ ਸੁਰਤਿ ਨਾਹਿ**
**ਦ੍ਰਿਸਟਿ ਨ ਪ੍ਰਗਾਸ ਹੈ॥**

*ਅਰਥ:*

(ਇਸੇ ਤਰ੍ਹਾਂ ਹੀ ਉਥੇ) ਪ੍ਰਕ੍ਰਿਤੀ (ਮਾਇਆ) ਤੇ ਬਿਰਤਿ ਵਿਕ੍ਰਤੀ—ਵਿਕਾਰ (ਧਾਰਣਹਾਰੀ ਅਵਿੱਦਿਆ) ਅਥਵਾ 'ਪਰਕ੍ਰਿਤੀ ਬਿਰਤਿ'—ਮਾਇਆ ਦਾ ਬਿਉਹਾਰ (ਮਾਇਕ ਰਚਨਾ) 'ਪਿੰਡ'—ਸਰੀਰ, 'ਪ੍ਰਾਨ'—ਸ੍ਵਾਸ ਕ੍ਰਿਯਾ (ਸਾਧਨ ਸ਼ਕਤੀ—ਮਨ) ਵਾ 'ਗਿਆਨ'—ਬੁੱਧੀ ਨਹੀਂ ਹੈ (ਭਾਵ ਸਥੂਲ ਸੂਖਮ ਪਸਾਰਾ ਸਮੇਤ ਵਰਤਾਊ ਸਾਧਨਾਂ ਦੇ ਕੁਛ ਨਹੀਂ ਭਾਸਦਾ) ਅਰੁ ਨਾਹੀ ਸ਼ਬਦ ਤੇ ਨਾਹੀ ਸੁਰਤਿ (ਨਾਹੀ ਅਨਹਦ ਧੁਨੀ ਤੇ ਨਾ ਉਸਦੇ ਸੁਣਨਹਾਰੀ ਅੰਤ੍ਰੀਵੀ ਸ਼ਕਤੀ) ਅਤੇ ਨਾਹੀ ਕੋਈ ਕਿਸੇ ਪ੍ਰਕਾਰ ਦਾ ਪ੍ਰਕਾਸ਼ ਤਥਾ ਉਸਦੇ ਤੱਕਣਹਾਰੀ ਅੰਤ੍ਰੀਵੀ ਬਾਹਰੀ ਨਿਗ੍ਹਾ।

**ਸ੍ਵਾਮੀ ਨਾ ਸੇਵਕ ਉਨਮਾਨ ਅਨਹਦਿ ਪਰੈ,**
**ਨਿਰਾਲੰਬ ਸੁੰਨ ਮੈ ਨ ਬਿਸਮ ਬਿਸ੍ਵਾਸ ਹੈ॥੫੨੯॥**

*ਅਰਥ:*

(ਉਥੇ) ਨਾ ਈਸ਼੍ਵਰ ਤੇ ਨਾ ਹੀ ਜੀਵ ਦਾ 'ਉਨਮਾਨ'—ਵੀਚਾਰ (ਕਲਪਨਾ) ਹੈ। ਉਹ ਅਨਹਦ ਤੋਂ ਭੀ ਪਰ੍ਹੇ ਨਿਰਾਧਾਰ ਤਥਾ ਅਫੁਰ ਸਰੂਪ ਹੈ, ਬਿਸਮਾਦ-ਪੁਣੇ ਦਾ ਭੀ ਉਥੇ ਕੋਈ ਨਿਸਚਾ (ਥਹੁ) ਨਹੀਂ ਹੁੰਦਾ।੫੨੯।

***ਭਾਵਾਰਥ :*** ਬਿਰਹੇ ਹੀ ਓੜਕ ਤਕ ਪੂਰਨ ਅਵਸਥਾ ਪੁੱਜ ਪੈਣ ਉਪਰ ਸੰਜੋਗ ਹੋਣਾ ਅਵੱਸ਼ਜਕ ਪ੍ਰਮਾਣਿਆ ਹੈ। ਇਕ ਸੰਜੋਗ ਅਵਸਥਾ ਤੋਂ ਐਉਂ ਵਰਤਿਆ ਕਰਦੀ ਹੈ, ਜਿਵੇਂ ਕਿ ਕੋਈ ਅਤਿਅੰਤ ਪੀੜਤ ਰੋਗੀ ਦੁਖੀਆ ਹੋਇਆ ਹੋਇਆ ਅਰੋਗਤਾ ਦੀ ਲਾਲਸਾ ਵਿਚ ਹੀ ਬਿਸੁਧ ਹੋ ਜਾਵੇ, ਤਾਂ ਓਸ ਬਿਸੁਧੀ ਅੰਦਰ ਅੰਦਰਲੇ ਖ਼ਿਆਲ ਹੀ ਓਸਨੂੰ ਓਸ ਓਸ ਰੂਪ ਵਿਚ ਪ੍ਰਗਟ ਹੋ ਭਾਸਿਆ ਕਰਦੇ ਹਨ ਤੇ ਇਕ ਸੱਚ-ਮੁੱਚ ਹੀ ਨਿਤ ਦੀ ਪ੍ਰਪੱਕ ਭੌਣੀ ਅਨੁਸਾਰ ਰੋਗ ਦੂਰ ਹੋ ਕੇ, ਜਿਉਂ ਕੀ ਤਿਉਂ ਅਰੋਗਤਾ ਪ੍ਰਾਪਤ ਹੋ ਆਇਆ ਕਰਦੀ ਹੈ। ਸੋ, ਇਥੇ ਭਾਈ ਸਾਹਿਬ ਸਤਿਗੁਰਾਂ ਦੇ ਮਿਲਾਪ ਵਿਚ ਅਤਿਅੰਤ ਬਿਹਬਲ ਹੋਏ ਹੋਏ ਨਿਰਾਸ ਪਦ ਵਿਚ ਸਤੇ ਸੁਧਾਂ ਹੀ ਭੁਲਾ ਬੈਠੇ ਹਨ, ਜਦ ਕਿ ਸਤਿਗੁਰੂ ਨੇ ਭੀ ਜਲਵੇ ਦੇ ਮੰਡਲ ਅੰਦਰ ਆਪਣੇ ਨਿਜ-ਸਰੂਪ ਦਾ ਜਿਉਂ ਕਾ ਤਿਉਂ ਦਰਸ਼ਨ ਬਖ਼ਸ਼ਿਆ ਹੈ, ਜਿਸ ਦਰਸ਼ਨ ਨੂੰ ਪਾ ਕੇ ਉਥਾਨ ਹੋਇਆਂ ਇਨ੍ਹਾਂ ਅੱਖਰਾਂ ਰਾਹੀਂ ਆਪ ਨੇ ਐਸਾ ਪ੍ਰਗਟ ਕੀਤਾ ਹੈ, ਇਹ ਅਨੁਭਵੀ ਅਸਵਥਾ ਹੈ ਕੇਵਲ ਉਤਨੀ ਹੱਦ ਵਿਚ ਜਿਤਨਾ ਕਿ ਵਧ ਤੋਂ ਵਧ ਅੱਖਰਾਂ ਯਾ ਬੋਲ ਵਿਖੇ ਲਿਆਂਦੀ ਜਾ ਸਕੇ।

**ਪ੍ਰ:** ਭਾਈ ਸਾਹਿਬ ਜੀਉ! ਗੁਰੂ ਦੇ ਦਰਬਾਰ ਵਿਚ ਅੰਮ੍ਰਿਤ-ਰਸ ਦੀ ਵਰਖਾ ਤਾਂ ਸਾਰਿਆਂ ਲਈ ਸਮਾਨ ਹੀ ਹੋਇਆ ਕਰਦੀ ਹੈ, ਪਰ ਇਸ ਬਾਰਸ਼ ਤੋਂ ਸਾਰੇ ਹੀ ਕਿਉਂ ਨਹੀਂ ਲਾਭ ਪ੍ਰਾਪਤ ਕਰਦੇ, ਇਸਦਾ ਅਸਲ ਕਾਰਣ ਕੀਹ ਹੈ, ਸਾਨੂੰ ਭੀ ਬੋਧ ਦਿਓ?

**ਉ:** ਹੇ ਭਾਈਓ! ਗੁਰੂ ਦੇ ਦਰਬਾਰ ਵਿਚ ਤਾਂ ਵਿਤਕਰੇ ਤੋਂ ਰਹਿਤ ਸਾਰਿਆਂ ਲਈ ਸਮਾਨ ਹੀ ਅੰਮ੍ਰਿਤ-ਰਸ ਦੀ ਬਾਰਸ਼ ਹੁੰਦੀ ਹੈ, ਪਰ ਇਸਨੂੰ ਪ੍ਰਾਪਤ ਕਰਨ ਵਾਲੇ ਵਿਰਲੇ ਸੱਜਣ ਹੀ ਨਿੱਤਰਦੇ ਹਨ, ਇਸੇ ਪੱਖ ਨੂੰ ਗੁਰਬਾਣੀ ਵਿਚ ਦਰਸਾਇਆ ਗਿਆ ਹੈ, ਜਿਵੇਂ ਕਿ :

ਹੈਨਿ ਵਿਰਲੇ ਨਾਹੀ ਘਣੇ ਫੈਲ ਫਕੜੁ ਸੰਸਾਰੁ ॥੧੨॥

*(ਸਲੋਕ ਮ: ੧, ਪੰਨਾ ੧੪੧੧)*

ਪ੍ਰੇਮ ਭਗਤਿ ਜਿਸੁ ਆਪੇ ਦੇਇ ॥
ਜਗ ਮਹਿ ਵਿਰਲੇ ਕੇਈ ਕੇਇ ॥੩॥

*(ਗੋਂਡ ਮ: ੫, ਪੰਨਾ ੮੬੭)*

ਕਹੁ ਨਾਨਕ ਕਿਰਪਾ ਕਰੇ ਜਿਸ ਨੋ ਏਹ ਵਥੁ ਦੇਇ ॥
ਜਗ ਮਹਿ ਉਤਮ ਕਾਢੀਅਹਿ ਵਿਰਲੇ ਕੇਈ ਕੇਇ ॥

*(ਮ: ੫, ਪੰਨਾ ੫੧੭)*

ਇਸ ਤਰ੍ਹਾਂ ਬਾਣੀ ਵਿਚੋਂ ਹੋਰ ਭੀ ਪ੍ਰਮਾਣ ਮਿਲਦੇ ਹਨ ਕਿ ਗੁਰੂ ਦੇ ਦਰਬਾਰ ਵਿਚ ਅੰਮ੍ਰਿਤ-ਰਸ ਦੀ ਸਾਰਿਆਂ ਲਈ ਸਮਾਨ ਹੀ ਵਰਖਾ ਹੁੰਦੀ ਹੈ, ਪਰ ਇਸਨੂੰ ਉਹ ਵਿਰਲੇ ਪੁਰਸ਼ ਹੀ ਪ੍ਰਾਪਤ ਕਰਦੇ ਹਨ, ਜਿਨ੍ਹਾਂ ਪਰ ਗੁਰੂ ਦੀ ਕਿਰਪਾ-ਦ੍ਰਿਸ਼ਟੀ ਹੁੰਦੀ ਹੈ, ਪਰ ਐਸੇ ਵਿਰਲੇ ਹੀ ਸੱਜਣ ਹਨ, ਨਹੀਂ ਤਾਂ ਸਾਰਾ ਸੰਸਾਰ ਫੈਲ ਫਕੜ-ਤਾਈਆਂ ਵਿਚ ਉਲਝਿਆ ਹੋਇਆ ਹੈ। ਸੋ, ਮੈਂ ਭੀ ਗੁਰਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਕੁਝ ਉਦਾਹਰਣਾਂ ਰਾਹੀਂ ਉਲੀਕਿਆ ਹੈ, ਜਿਵੇਂ ਕਿ :

**ਜੈਸੇ ਅਹਿਨਿਸਿ ਮਦਿ ਰਹਤ ਭਾਂਜਨ ਬਿਖੈ,**
**ਜਾਨਤ ਨ ਮਰਮੁ ਕਿਧਉ ਕਵਨ ਪ੍ਰਕਾਰੀ ਹੈ ॥**

***ਅਰਥ :***

ਜਿਸ ਤਰ੍ਹਾਂ ਦਿਨ ਰਾਤ ਬਰਤਨ (ਗਿਲਨ ਸੁਰਾਹੀ ਬੋਤਲ ਆਦਿ) ਵਿਚ ਮਦਿਰਾ ਪਈ ਰਹਿੰਦੀ ਹੈ, (ਪਰ ਬਰਤਨ ਨੂੰ) ਇਸ ਗੱਲ ਦੀ ਕੋਈ ਸੂਝ ਨਹੀਂ ਹੋਇਆ ਕਰਦੀ, ਕਿ ਇਹ ਕੀਹ ਕੁਛ ਹੈ, ਤੇ ਕਿਸ ਭਾਂਤ ਦੀ ਵਸਤੂ ਹੈ।

**ਜੈਸੇ ਬੇਲੀ ਭਰਿ ਭਰਿ ਬਾਂਟਿ ਦੀਜੀਅਤ ਸਭਾ,**
**ਪਾਵਤ ਨ ਭੇਦੁ ਕਛੁ ਬਿਧਿ ਨ ਬਿਚਾਰੀ ਹੈ ॥**

***ਅਰਥ :***

ਜਿਸ ਤਰ੍ਹਾਂ ਪਿਆਲੀ ਭਰ ਭਰ ਕੇ ਮਜਲਸ ਅੰਦਰ ਵਰਤਾ ਦੇਈਦੀ ਹੈ (ਤੇ ਉਹ ਪਿਆਲੀ ਭੀ) ਕੁਛ ਮਰਮ ਨਹੀਂ ਪਾ ਸਕਦੀ, ਕਿਉਂਕਿ ਓਸਨੇ ਭੀ ਕੋਈ 'ਬਿਧਿ'—ਇਸਦੇ ਚੱਜ ਆਦਿ (ਪ੍ਰਭਾਵ) ਦਾ ਵੀਚਾਰ ਨਹੀਂ ਕੀਤਾ ਹੁੰਦਾ।

**ਜੈਸੇ ਦਿਨ ਪ੍ਰਤਿ ਮਦੁ ਬੇਚਤ ਕਲਾਲ ਬੈਠੋ,**
**ਮਹਿਮਾ ਨ ਜਾਨਈ ਦਰਬ ਹਿਤਕਾਰੀ ਹੈ ॥**

***ਅਰਥ :***

ਜਿਸ ਤਰ੍ਹਾਂ ਸਾਰਾ ਦਿਨ (ਰੋਜ਼ ਹੀ) ਬੈਠਾ ਕਲਾਲ (ਠੇਕੇਦਾਰ) ਸ਼ਰਾਬ ਨੂੰ ਵੇਚਦਾ ਰਹਿੰਦਾ ਹੈ, ਪਰ ਮਹਿਮਾ ਇਹ ਭੀ ਨਹੀਂ ਜਾਣਦਾ, ਕਿਉਂਕਿ ਇਹ ਧਨ ਦਾ ਹਿਤਕਾਰੀ (ਲੋਭੀ—ਪਿਆਰਾ) ਹੁੰਦਾ ਹੈ।

**ਤੈਸੇ ਗੁਰ ਸਬਦ ਕੋ ਲਿਖਿ ਪੜਿ ਗਾਵਤ ਹੈ,**
**ਬਿਰਲੋ**
**ਅੰਮ੍ਰਿਤ ਰਸੁ ਪਦੁ ਅਧਿਕਾਰੀ ਹੈ ॥੫੩੦॥**

***ਅਰਥ :***

ਤਿਸੀ ਪ੍ਰਕਾਰ ਹੀ ਗੁਰ ਸ਼ਬਦ (ਗੁਰਬਾਣੀ) ਨੂੰ ਲਿਖਦੇ ਪੜ੍ਹਦੇ ਅਤੇ ਗਾਉਂਦਿਆਂ ਹੋਇਆਂ ਭੀ, ਕੋਈ ਵਿਰਲੇ ਹੀ

ਇਸਦੇ ਅੰਮ੍ਰਿਤ-ਮਈ ਸ੍ਵਾਦ (ਅਨੁਭਵ) ਵਾਲੀ ਪਦਵੀ ਦੇ ਅਧਿਕਾਰੀ ਹੁੰਦੇ ਹਨ।੫੩੦।

***ਭਾਵਾਰਥ :*** ਇਸ ਭਾਵ ਨੂੰ ਗੁਰਬਾਣੀ ਨੇ ਬੜੇ ਖੁਲਾਸੇ ਰੂਪ ਵਿਚ ਦਰਸਾਇਆ ਹੈ ਕਿ ਇਹ ਅਵਸਥਾ ਤਾਂ ਭਾਵੇਂ ਸਭ ਕਿਸੇ ਨੂੰ ਹੀ ਨਿੱਤ ਪ੍ਰਾਪਤ ਹੁੰਦੀ ਹੈ, ਪਰ ਜਦ ਤਕ ਕੋਈ ਬਾਹਰ-ਮੁਖੀ ਪ੍ਰਵਿਰਤੀਆਂ ਵਲੋਂ ਅੰਤ੍ਰਮੁਖਤਾ ਵੱਲ ਸੁਰਤ ਦਾ ਰੁਖ ਨਹੀਂ ਪਲਟਿਆ ਕਰਦਾ, ਤਦ ਤਕ ਇਸਦਾ ਅਨੁਭਵ ਹੋ ਸਕਣਾ, ਅਸੰਭਵ ਹੈ, ਜਿਵੇਂ ਫ਼ੁਰਮਾਨ ਹੈ ਕਿ :

ਰਾਰਾ ਰਸੁ ਨਿਰਸ ਕਰਿ ਜਾਨਿਆ॥
ਹੋਇ ਨਿਰਸ ਸੁ ਰਸੁ ਪਹਿਚਾਨਿਆ॥
ਇਹ ਰਸ ਛਾਡੇ ਉਹ ਰਸੁ ਆਵਾ॥
ਉਹ ਰਸੁ ਪੀਆ ਇਹ ਰਸੁ ਨਹੀ ਭਾਵਾ॥

*(ਪੰਨਾ ੩੪੨)*

ਭਾਵ ਹੈ ਜਿਤਨਾ ਚਿਰ ਇਸ ਸੰਸਾਰ ਦੇ ਪਦਾਰਥਕ ਰਸ ਨਹੀਂ ਛੱਡੇ ਜਾਂਦੇ ਉਤਨਾ ਚਿਰ ਉਹ ਅੰਮ੍ਰਿਤ ਦਾ ਜੋ ਨਾਮ ਰਸ ਹੈ, ਉਹ ਪੀਣਾ ਅਸੰਭਵ ਹੈ, ਜਦੋਂ ਇਸ ਨਾਮ ਰਸ ਦੀ ਪ੍ਰਾਪਤੀ ਹੋ ਜਾਏ ਤਾਂ ਫਿਰ ਇਹ ਸੰਸਾਰਕ-ਰਸ ਭਾਉਂਦੇ ਹੀ ਨਹੀਂ, ਪਰ ਉਸ ਨਾਮ-ਰਸ ਦੀ ਪ੍ਰਾਪਤੀ ਦੇ ਅਧਿਕਾਰੀ ਸੰਸਾਰ ਵਿਚ ਵਿਰਲੇ ਹੀ ਦਿੱਸਦੇ ਹਨ।

**ਪ੍ਰ:** ਭਾਈ ਸਾਹਿਬ ਜੀਉ! ਵਖੋ ਵਖ ਫ਼ਿਰਕਿਆਂ ਦੇ ਅਨੇਕਾਂ ਲੋਕ ਭਿੰਨ ਭਿੰਨ ਸਾਧਨ ਕਰਦੇ ਵੇਖਣ ਵਿਚ ਆਉਂਦੇ ਹਨ, ਪਰ ਆਪ ਜੀ ਗੁਰਮਤ ਅਨੁਸਾਰ ਸ਼੍ਰੋਮਣੀ ਸਾਧਨ ਕਿਸਨੂੰ ਮੰਨਦੇ ਹੋ ?

**ਉ:** ਹੇ ਭਾਈਓ! ਮੈਨੂੰ ਤਾਂ ਗੁਰਬਾਣੀ ਦੀ ਵੀਚਾਰ ਕਰਨ ਤੋਂ ਸਭ ਤੋਂ ਵਧੀਕ ਸਾਧਨ ਕੇਵਲ ਇਕੋ ਪ੍ਰੇਮ ਹੀ ਦਿੱਸ ਆਇਆ ਹੈ, ਕਿਉਂਕਿ ਪੂਰਨ ਪ੍ਰੇਮ ਅਗੇ ਸਾਰੇ ਹੀ ਸਾਧਨ ਮਾਤ ਪੈ ਜਾਂਦੇ ਹਨ, ਇਸੇ ਭਾਵ ਨੂੰ ਦਰਸਾਉਣ ਲਈ ਮੈਂ ਕੁਝ ਉਦਾਹਰਣ ਦਿੱਤੇ ਹਨ, ਜਿਵੇਂ ਕਿ :

**ਤਿਨੁ ਤਿਨੁ ਮੇਲਿ ਜੈਸੇ ਛਾਨਿ ਛਾਈਅਤ ਪੁਨਿ,**
**ਅਗਨਿ ਪ੍ਰਗਾਸ ਤਾਸ ਭਸਮ ਕਰਤ ਹੈ॥**

***ਅਰਥ :***

ਹੇ ਭਾਈਓ! ਜਿਸ ਤਰ੍ਹਾਂ ਤੀਲਾ ਤੀਲਾ ਇਕੱਠਿਆਂ ਕਰਕੇ ਛੰਨ (ਛਪਰੀ) ਪਾਈਦੀ ਹੈ, ਪਰ ਅੱਗ ਲਗ ਜਾਏ ਤਾਂ ਝੱਟ ਹੀ ਇਸਨੂੰ ਸੁਆਹ ਕਰ ਸਿੱਟਦੀ ਹੈ।

**ਸਿੰਧ ਕੇ ਕਿਨਾਰੇ**
**ਬਾਲੂ ਗ੍ਰਿਹਿ ਬਾਲਕ ਰਚਤ ਜੈਸੇ,**
**ਲਹਿਰ ਉਮਗਿ ਭਏ ਧੀਰ ਨ ਧਰਤ ਹੈ॥**

***ਅਰਥ :***

ਜਿਸ ਤਰ੍ਹਾਂ ਸਮੁੰਦਰ ਦੇ ਕਿਨਾਰੇ ਬਾਲਕ ਰੇਤ ਦੇ ਘਰ ਉਸਾਰਿਆ ਕਰਦੇ ਹਨ, ਪਰ ਲਹਿਰ (ਛਲ) ਉਛਲਦੇ ਸਾਰ, ਉਹ ਟਿਕੇ ਨਹੀਂ ਰਿਹਾ ਕਰਦੇ।

**ਜੈਸੇ ਬਨ ਬਿਖੈ ਮਿਲਿ ਬੈਠਤ ਅਨੇਕ ਮ੍ਰਿਗ,**
**ਏਕ ਮ੍ਰਿਗਰਾਜ ਗਾਜੇ ਰਹਿਓ ਨ ਪਰਤ ਹੈ॥**

***ਅਰਥ :***

ਜਿਸ ਤਰ੍ਹਾਂ ਬਨ ਵਿਖੇ ਅਨੇਕਾਂ ਮ੍ਰਿਗ 'ਕੱਠੇ ਹੋ ਕੇ ਬੈਠੇ ਹੁੰਦੇ ਹਨ, ਪਰ ਇਕ ਸਿੰਘ ਦੇ ਗਰਜਿਆਂ ਸਾਰ ਉਹ ਉਥੇ ਰਹਿਣਾ ਨਹੀਂ ਪੈਂਦੇ (ਬੈਠੇ ਨਹੀਂ ਰਹਿ ਸਕਿਆ ਕਰਦੇ)।

**ਦ੍ਰਿਸਟਿ ਸਬਦੁ ਅਰੁ ਸੁਰਤਿ ਧਿਆਨ ਗਿਆਨ,**
**ਪ੍ਰਗਟੇ ਪੂਰਨ ਪ੍ਰੇਮ ਸਗਲ ਰਹਤ ਹੈ॥੫੩੧॥**

***ਅਰਥ :***

(ਤਿਸੀ ਪ੍ਰਕਾਰ) ਦ੍ਰਿਸ਼ਟੀ ਦਾ ਸਾਧਨਾ, ਸ਼ਬਦ ਦਾ ਪਰਚਾ ਧਾਰਣਾ ਅਤੇ ਧਿਆਨ ਵਿਚ ਸੁਰਤ ਜੋੜਨੀ, ਤਥਾ ਗਿਆਨ ਦਾ ਕਮਾਣਾ ਆਦਿ ਸਮੂੰਹ ਸਾਧਨ ਪੂਰਨ ਪ੍ਰੇਮ ਦੇ ਪ੍ਰਗਟ ਹੋਇਆਂ, 'ਰਹਤ ਹੈ'—ਤੁੱਛ ਹੋ ਜਾਂਦੇ ਹਨ (ਮਾਤ ਪੈ ਜਾਂਦੇ ਹਨ)।੫੩੧।

***ਭਾਵਾਰਥ :*** ਜਦ ਤਕ ਕਿਸੇ ਪ੍ਰੇਮੀ ਦੇ ਅੰਦਰ ਪੂਰਨ ਪ੍ਰੇਮ ਨਾ ਉਗਮੇ, ਤਦ ਤਕ ਬਾਹਰ-ਮੁਖੀ ਪ੍ਰਵਿਰਤੀ ਨਵਿਰਤ ਨਹੀਂ ਹੋ ਸਕਿਆ ਕਰਦੀ ਤੇ ਉਦੋਂ ਤਕ ਅੰਤਰ-ਮੁਖ ਹੋ ਸਕਣਾ ਭੀ ਕਠਿਨ ਹੋਇਆ ਕਰਦਾ, ਕਿਉਂਕਿ ਪ੍ਰੇਮ ਦਾ ਇਹ ਸੁਤੇ ਸੁਭਾਵ ਹੈ ਕਿ ਹੋਰ ਸਭ ਭਾਂਤ ਦੀਆਂ ਖਿੱਚਾਂ ਵੱਲੋਂ ਖਿੱਚ ਕੇ ਇਕ ਪਰਮ ਪਿਆਰ ਦੇ ਅਸਥਾਨ (ਇਸ਼ਟ ਪਦ) ਵਿਚ ਸੁਰਤ ਨੂੰ ਲਿਆ ਟਿਕਾਣਾ। ਸੋ, ਐਸੇ ਅਨੁਭਵ ਦਾ ਪੂਰਾ ਪੂਰਾ ਗਿਆਨ ਲੋਕਾਂ ਨੂੰ ਕਰਾਣ ਖ਼ਾਤਰ ਹਰ ਸਮੇਂ ਸਤਿਗੁਰੂ ਦੇ ਦਰਸ਼ਨ ਕਰਨ, ਬਚਨ ਸੁਣਨ ਤਥਾ ਸੇਵਾ ਟਹਿਲ ਆਦਿ ਵਿਚ ਦਿਨ ਰਾਤ ਜੁਟੇ ਰਹਿ ਕੇ ਹੋਰ ਸਭ ਬਾਤਾਂ ਨੂੰ ਭੁਲਾਂਦਿਆਂ ਹੋਇਆਂ, ਗੁਰੂ ਮਹਾਰਾਜ ਦਾ ਹੀ ਇਕ ਮਾਤ੍ਰ ਨਿਸ਼ਾਨਾ ਬਣਾਉਣ ਦਾ ਭਾਈ ਸਾਹਿਬ ਯਤਨ ਕਰ ਰਹੇ ਹਨ, ਕਿਉਂਕਿ ਇਸ ਭਾਂਤ ਦੀ ਪ੍ਰਵਿਰਤੀ ਧਾਰੇ

ਬਿਨਾਂ, ਪ੍ਰੇਮ ਹੋਰ ਕਿਸੇ ਤਰ੍ਹਾਂ ਉਤਪੰਨ ਹੋ ਹੀ ਨਹੀਂ ਸਕਿਆ ਕਰਦਾ।

ਪ੍ਰ: ਭਾਈ ਸਾਹਿਬ ਜੀਉ! ਤੁਸੀਂ ਤੇ ਇਸ ਕਲਯੁਗ ਦੀ ਚਾਲ ਨੂੰ ਭਲੀ ਪ੍ਰਕਾਰ ਤੱਕ ਹੀ ਰਹੇ ਹੋ, ਕੀ ਇਸ ਬਾਰੇ ਸਾਨੂੰ ਭੀ ਕੁਝ ਸੋਝੀ ਦਿਉਗੇ? ਧੰਨਵਾਦੀ ਹੋਵਾਂਗੇ?

ਉ: ਹੇ ਭਾਈਓ! ਇਸ ਤੁਹਾਡੇ ਪ੍ਰਸ਼ਨ ਦਾ ਉੱਤਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੇ ਬੜੇ ਖੁਲਾਸੇ ਰੂਪ ਵਿਚ ਦਿੱਤਾ ਹੈ, ਜਿਵੇਂ ਕਿ ਆਪ ਜੀ ਦਾ ਫ਼ੁਰਮਾਨ ਹੈ ਕਿ:

ਖੋਟੇ ਕਉ ਖਰਾ ਕਹੈ ਖਰੇ ਸਾਰ ਨ ਜਾਣੈ॥
ਅੰਧੇ ਕਾ ਨਾਉ ਪਾਰਖੂ ਕਲੀ ਕਾਲ ਵਿਡਾਣੈ॥੩॥
ਸੂਤੇ ਕਉ ਜਾਗਤੁ ਕਹੈ ਜਾਗਤ ਕਉ ਸੂਤਾ॥
ਜੀਵਤ ਕਉ ਮੂਆ ਕਹੈ ਮੂਏ ਨਹੀ ਰੋਤਾ॥੪॥
ਆਵਤ ਕਉ ਜਾਤਾ ਕਹੈ ਜਾਤੇ ਕਉ ਆਇਆ॥
ਪਰ ਕੀ ਕਉ ਅਪੁਨੀ ਕਹੈ ਅਪੁਨੋ ਨਹੀ ਭਾਇਆ॥੫॥
ਮੀਠੇ ਕਉ ਕਉੜਾ ਕਹੈ ਕੜੂਏ ਕਉ ਮੀਠਾ॥
ਰਾਤੇ ਕੀ ਨਿੰਦਾ ਕਰਹਿ ਐਸਾ ਕਲਿ ਮਹਿ ਡੀਠਾ॥੬॥
ਚੇਰੀ ਕੀ ਸੇਵਾ ਕਰਹਿ ਠਾਕੁਰੁ ਨਹੀ ਦੀਸੈ॥
ਪੋਖਰੁ ਨੀਰੁ ਵਿਰੋਲੀਐ ਮਾਖਨੁ ਨਹੀ ਰੀਸੈ॥੭॥
*(ਗਉੜੀ ਮ: ੧, ਪੰਨਾ ੨੨੯)*

ਇਸ ਤਰ੍ਹਾਂ ਬਾਣੀ ਵਿਚੋਂ ਹੋਰ ਭੀ ਕਈ ਥਾਵਾਂ 'ਤੇ ਕਲਜੁਗ ਦੀ ਉਲਟੀ ਚਾਲ ਦਾ ਜ਼ਿਕਰ ਆਉਂਦਾ ਹੈ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਕਲਿਜੁਗ ਦੀ ਉਲਟੀ ਚਾਲ ਦਾ ਕੁਝ ਕੁ ਉਦਾਹਰਣਾਂ ਰਾਹੀਂ ਪ੍ਰਗਟਾਵਾ ਕੀਤਾ ਹੈ:

**ਚੰਦਨ ਕੀ ਬਾਰਿ ਜੈਸੇ ਦੀਜੀਅਤ ਬਬੂਰ ਦ੍ਰੁਮ,**
**ਕੰਚਨ ਸੰਪਟ ਮਧਿ ਕਾਚੁ ਗਹਿ ਰਾਖੀਐ॥**

*ਅਰਥ:*

ਜਿਸ ਤਰ੍ਹਾਂ 'ਬਬੂਰ'—ਕਿੱਕਰ ਦਿਆਂ ਬੂਟਿਆਂ ਨੂੰ ਚੰਦਨ ਦੀ ਵਾੜ ਕਰੀਏ ਤੇ ਸੋਨੇ ਦੇ 'ਸੰਪਟ'—ਡੱਬੇ ਵਿਚ ਕੱਚ ਨੂੰ ਲੈ ਰੱਖੀਏ।

**ਜੈਸੇ ਹੰਸ ਪਾਸਿ ਬੈਠਿ ਬਾਇਸੁ ਗਰਬ ਕਰੈ,**
**ਮ੍ਰਿਗਪਤਿ ਭਵਨ ਮੈ ਜੰਬੁਕ ਭਿਲਾਖੀਐ॥**

*ਅਰਥ:*

ਜਿਸ ਤਰ੍ਹਾਂ ਹੰਸ ਕੋਲ ਬੈਠ ਕੇ 'ਬਾਇਸੁ'—ਕਾਂ ਮਾਣ ਕਰੇ ਤੇ ਸ਼ੇਰ ਦੇ 'ਭਵਨ'—ਘਰ (ਘੋਰਣੇ) ਵਿਚ 'ਜੰਬੁਕ'—ਗਿੱਦੜ ਵੱਸਣਾ ਲੋਚੇ।

**ਜੈਸੇ ਗਰਧਬ ਗਜ ਪ੍ਰਤਿ ਉਪਹਾਸ ਕਰੈ,**
**ਚਕ੍ਰਵੈ ਕੋ ਚੋਰ ਡਾਂਡੇ ਦੂਧ ਮਧ ਮਾਖੀਐ॥**

*ਅਰਥ:*

ਜਿਸ ਤਰ੍ਹਾਂ ਖੋਤਾ ਹਾਥੀ ਤਾਈਂ ਮਸ਼ਕਰੀਆਂ ਕਰੇ ਤੇ ਚੋਰ 'ਚਕ੍ਰਵੈ'—ਮਹਾਰਾਜੇ ਨੂੰ ਡਾਂਟੇ (ਤਾੜੇ) ਤਿਵੇਂ ਦੁੱਧ ਉਪਰ 'ਮਧ'—ਮਦਿਰਾ 'ਮਾਖੀਐ'—ਖਿੱਝ ਖਿੱਝ ਆਵੇ, ਵਾ ਸ਼ਹਿਦ ਮੱਖੀ ਦੁੱਧ ਨੂੰ (ਨਿੰਦੇ)।

**ਸਾਧਨ ਦੁਰਾਇ ਕੈ ਅਸਾਧ ਅਪਰਾਧ ਕਰੈ,**
**ਉਲਟੀਐ ਚਾਲ ਕਲੀਕਾਲ**
**ਭ੍ਰਮ ਭਾਖੀਐ॥੫੩੨॥**

*ਅਰਥ:*

(ਇਸੇ ਤਰ੍ਹਾਂ) ਭਲਿਆਂ ਪੁਰਖਾਂ (ਸਾਧਾਂ) ਨੂੰ ਲੁਕਾ ਕੇ (ਓਹਲੇ ਰੱਖ ਕੇ ਜਾਂ ਅੰਦਰ ਵਾੜ ਕੇ) ਅਸਾਧ (ਭੈੜਾ ਆਦਮੀ) ਉਨ੍ਹਾਂ ਦਾ 'ਅਪਰਾਧ'—(ਬੁਰਾ) ਕਰੇ, ਅਥਵਾ ਸਾਧਾਂ ਨੂੰ ਭਜਾ ਕੇ ਅਸਾਧ ਬੁਰਾ ਕਰੇ, ਇਹ ਸਭ ਉਲਟੀ ਚਾਲ ਕਲੂ ਕਾਲ ਦੇ 'ਭ੍ਰਮ'—ਭਟਕਾਉਣ ਦੀ 'ਭਾਖੀਐ' ਆਖੀ ਹੈ।੫੩੨।

***ਭਾਵਾਰਥ:*** ਜਿਨ੍ਹਾਂ ਮਹਾਂ ਪੁਰਖਾਂ ਦੀ ਅੰਤਰ-ਮੁਖੀ ਪ੍ਰਵਿਰਤੀ ਹੋ ਜਾਵੇ ਉਨ੍ਹਾਂ ਨੂੰ ਬਹੁਤ ਕਰਕੇ ਜੋ ਬਾਹਰ-ਮੁਖੀ ਲੋਕ ਹੈ, ਉਹ ਹੱਸਿਆ ਹੀ ਕਰਦੇ ਹਨ, ਉਨ੍ਹਾਂ ਮਹਾਂਪੁਰਖਾਂ ਦੀ ਐਸੀ ਸ੍ਰੇਸ਼ਟ ਅੰਤਰ-ਮੁਖੀ ਚਾਲ ਦੇ ਅਭਿਆਸ ਨੂੰ ਵੇਖ ਕੇ ਨਿੰਦਕ ਲੋਕ ਨਿੰਦਾ ਕਰਿਆ ਕਰਦੇ ਹਨ। ਪਰ ਰੱਬੀ-ਮਾਰਗ 'ਤੇ ਸਫ਼ਰ ਕਰਨ ਵਾਲੇ ਐਸੇ ਮਹਾਂਪੁਰਸ਼ ਨਿੰਦਕਾਂ ਦੀ ਨਿੰਦਾ ਦੀ ਕੋਈ ਪ੍ਰਵਾਹ ਨਹੀਂ ਕਰਿਆ ਕਰਦੇ, ਉਹ ਤਾਂ ਸਗੋਂ ਆਪਣੀ ਨਿੰਦਾ ਸੁਣ ਕੇ ਬੇ-ਪ੍ਰਵਾਹੀ ਵਿਚ ਇਉਂ ਹੀ ਕਿਹਾ ਕਰਦੇ ਹਨ ਕਿ ਐ ਦੁਨੀਆਂ ਦੇ ਲੋਕੋ! ਸਾਨੂੰ ਨਿੰਦੋ ਕਿਉਂਕਿ ਇਹ ਤੁਹਾਡੀ ਨਿੰਦਾ ਸਾਨੂੰ ਪਿਆਰੀ ਲਗਦੀ ਹੈ, ਕਬੀਰ ਜੀ ਨੇ ਇਸੇ ਭਾਵ ਨੂੰ ਦਰਸਾਇਆ ਹੈ:

ਨਿੰਦਉ ਨਿੰਦਉ ਮੋਕਉ ਲੋਗੁ ਨਿੰਦਉ॥
ਨਿੰਦਾ ਜਨ ਕਉ ਖਰੀ ਪਿਆਰੀ॥
ਨਿੰਦਾ ਬਾਪੁ ਨਿੰਦਾ ਮਹਤਾਰੀ॥੧॥ ਰਹਾਉ॥
ਨਿੰਦਾ ਹੋਇ ਤ ਬੈਕੁੰਠਿ ਜਾਈਐ॥
ਨਾਮੁ ਪਦਾਰਥੁ ਮਨਹਿ ਬਸਾਈਐ॥
ਰਿਦੈ ਸੁਧ ਜਉ ਨਿੰਦਾ ਹੋਇ॥
ਹਮਰੇ ਕਪਰੇ ਨਿੰਦਕੁ ਧੋਇ॥੧॥

ਨਿੰਦਾ ਕਰੈ ਸੁ ਹਮਰਾ ਮੀਤੁ ॥
ਨਿੰਦਕ ਮਾਹਿ ਹਮਾਰਾ ਚੀਤੁ ॥
ਨਿੰਦਕੁ ਸੋ ਜੋ ਨਿੰਦਾ ਹੋਰੈ ॥
ਹਮਰਾ ਜੀਵਨੁ ਨਿੰਦਕੁ ਲੋਰੈ ॥੨॥
ਨਿੰਦਾ ਹਮਰੀ ਪ੍ਰੇਮ ਪਿਆਰੁ ॥
ਨਿੰਦਾ ਹਮਰਾ ਕਰੈ ਉਧਾਰੁ ॥
ਜਨ ਕਬੀਰ ਕਉ ਨਿੰਦਾ ਸਾਰੁ ॥
ਨਿੰਦਕੁ ਡੂਬਾ ਹਮ ਉਤਰੇ ਪਾਰਿ ॥੩॥੨੦॥੭੧॥

*(ਗਉੜੀ, ਪੰਨਾ ੩੩੯)*

**ਪ੍ਰ:** ਭਾਈ ਸਾਹਿਬ ਜੀਉ ! ਜਿਸ ਪ੍ਰੇਮ-ਰਸ ਦੀ ਆਪ ਜੀ ਇਤਨੀ ਉਚੇਰੀ ਮਹਾਨਤਾ ਦਰਸਾਉਂਦੇ ਆ ਰਹੇ ਹੋ, ਇਸਦੀ ਪ੍ਰਾਪਤੀ ਦਾ ਉੱਤਮ ਸਾਧਨ ਕੌਣ ਹੈ, ਇਹ ਭੀ ਦੱਸਣ ਦੀ ਕ੍ਰਿਪਾ ਕਰੋ, ਤਾਕਿ ਅਸੀਂ ਭੀ ਉਹ ਯਤਨ ਕਰ ਸਕੀਏ ?

**ਉ:** ਹੇ ਭਾਈਓ ! ਮੈਨੂੰ ਤਾਂ ਗੁਰੂ ਦੀ ਬਾਣੀ ਦੁਆਰੇ ਇਹ ਪ੍ਰੇਰਨਾ ਮਿਲੀ ਹੈ, ਕਿ ਗੁਰੂ ਦੇ ਸ਼ਬਦ ਦੀ ਪ੍ਰਾਪਤੀ ਤੋਂ ਸੱਖਣੇ ਮਨੁੱਖ ਨੂੰ ਉਸ ਪ੍ਰਭੂ ਦੇ ਪ੍ਰੇਮ-ਰਸ ਦੀ ਪ੍ਰਾਪਤੀ ਨਹੀਂ ਹੋ ਸਕਦੀ, ਇਸ ਭਾਵ ਨੂੰ ਮੈਂ ਕੁਝ ਉਦਾਹਰਣਾਂ ਰਾਹੀਂ ਪ੍ਰਗਟ ਕੀਤਾ ਹੈ, ਜਿਵੇਂ ਕਿ :

**ਜੈਸੇ ਬਿਨੁ ਲੋਚਨ ਬਿਲੋਕੀਐ ਨ ਰੂਪ ਰੰਗ,**
**ਸ੍ਰਵਨ ਬਿਹੂਨ ਰਾਗ ਨਾਦ ਨ ਸੁਨੀਜੀਐ ॥**

***ਅਰਥ :***

ਜਿਸ ਤਰ੍ਹਾਂ ਅਸੀਂ ਪ੍ਰਤੱਖ ਵੇਖਦੇ ਹਾਂ ਕਿ 'ਲੋਚਨ'—ਨੇਤਰਾਂ ਤੋਂ ਬਿਨਾਂ 'ਰੂਪ ਰੰਗ'—ਸੂਰਤ ਸ਼ਕਲ ਨਹੀਂ ਦੇਖੀ ਜਾ ਸਕਦੀ ਤੇ 'ਸ੍ਰਵਨ'—ਕੰਨਾਂ ਤੋਂ ਬਿਨਾਂ 'ਰਾਗ ਨਾਦ'—ਸ਼ਬਦ ਸੰਗੀਤ ਦੀ ਧੁਨੀ ਨਹੀਂ ਸੁਣੀ ਜਾ ਸਕਦੀ।

**ਜੈਸੇ ਬਿਨੁ ਜਿਹਬਾ ਨ ਉਚਰੈ ਬਚਨ,**
**ਅਰੁ ਨਾਸਿਕਾ ਬਿਹੂਨ**
**ਬਾਸੁ ਬਾਸਨਾ ਨ ਲੀਜੀਐ ॥**

***ਅਰਥ :***

ਜਿਸ ਤਰ੍ਹਾਂ ਬਿਨਾਂ ਰਸਨਾ (ਬਾਣੀ) ਦੇ ਬਚਨ ਨਹੀਂ ਬੋਲਿਆ ਜਾ ਸਕਦਾ ਅਤੇ ਨਾਸਾਂ (ਨੱਕ) ਬਿਨਾਂ 'ਬਾਸੁ'—ਸੁਗੰਧੀ ਦੀ 'ਬਾਸਨਾ'—ਲਪਟ (ਮਹਿਕਾਰ) ਨਹੀਂ ਲਈ (ਸੁੰਘੀ) ਜਾ ਸਕਦੀ।

**ਜੈਸੇ ਬਿਨੁ ਕਰ ਕਰਿ ਸਕੈ ਨ ਕਿਰਤ ਕ੍ਰਮ,**
**ਚਰਨ ਬਿਹੂਨ ਭਉਨ ਗਉਨ ਕਤ ਕੀਜੀਐ ॥**

***ਅਰਥ :***

ਜਿਸ ਤਰ੍ਹਾਂ ਹੱਥਾਂ ਬਿਨਾਂ ਕਿਰਤ ਕਮਾਈ (ਕਰਨ-ਯੋਗ ਕੰਮ) ਨਹੀਂ ਕਰ ਸਕੀਦਾ ਅਤੇ ਪੈਰਾਂ ਬਿਨਾਂ ਘਰ ਨੂੰ ਭਲਾ ਕਿਸ ਤਰ੍ਹਾਂ ਜਾਇਆ ਜਾ ਸਕੇ।

**ਅਸਨ ਬਸਨ ਬਿਨੁ ਧੀਰਜ ਨ ਧਰੈ ਦੇਹ,**
**ਬਿਨੁ ਗੁਰ ਸਬਦ ਨ ਪ੍ਰੇਮ ਰਸੁ ਪੀਜੀਐ ॥੫੩੩॥**

***ਅਰਥ :***

ਭੋਜਨ ਬਸਤ੍ਰ ਬਿਨਾਂ ਦੇਹ ਧਰਵਾਸ ਨਹੀਂ ਧਾਰ ਸਕਦੀ (ਕਾਇਮ ਨਹੀਂ ਰਹਿ ਸਕਦੀ) ਇਸੇ ਪ੍ਰਕਾਰ ਗੁਰ ਸ਼ਬਦ ਦੀ ਪ੍ਰਾਪਤੀ ਬਾਝੋਂ ਪ੍ਰੇਮ-ਰਸ (ਅਨੁਭਵ ਦਾ ਸੁਆਦ) ਕਿਸ ਤਰ੍ਹਾਂ ਪੀਣਾ (ਪ੍ਰਾਪਤ) ਹੋਵੇ।੫੩੩।

***ਭਾਵਾਰਥ :*** ਇਥੇ ਭਾਈ ਸਾਹਿਬ ਜੀ ਨੇ ਮੂਲ ਸਾਧਨ ਗੁਰ ਸ਼ਬਦ ਨੂੰ ਹੀ, ਪਰਮ ਸਾਧਨ ਪ੍ਰੇਮ-ਰਸ ਦਾ ਨਿਰੂਪਨ ਕੀਤਾ ਹੈ, ਕਿਉਂਕਿ ਸ਼ਬਦ ਵਿਚ ਜੇਕਰ ਸੁਰਤ ਨੂੰ ਪੂਰੀ ਪੂਰੀ ਤਰ੍ਹਾਂ ਜੋੜਨ ਦਾ ਯਤਨ ਕੀਤਾ ਜਾਵੇ ਤਾਂ ਇਹ ਸੁਤੇ ਹੀ ਅੰਤਰ ਮੁਖ ਬਣਾ ਦਿਆ ਕਰਦਾ ਹੈ। ਹੋਰ ਕੁਝ ਭੀ ਕਰਨ ਦੀ ਲੋੜ ਨਹੀਂ ਰਹਿ ਜਾਂਦੀ।

**ਪ੍ਰ:** ਭਾਈ ਸਾਹਿਬ ਜੀਉ ! ਇਸ ਸੰਬੰਧ ਵਿਚ ਭੀ ਕੁਝ ਸੋਝੀ ਦਿਓ ਕਿ ਗੁਰੂ ਤੇ ਗੁਰੂ ਦੇ ਸ਼ਬਦ ਵਿਚ ਕੀਹ ਅੰਤਰਾ ਹੈ, ਇਸ ਬਾਰੇ ਗੁਰਮਤ ਵਿਚ ਕੀਹ ਨਿਰਣਾ ਦਿੱਤਾ ਗਿਆ ਹੈ, ਤਾਕਿ ਅਸੀਂ ਭੀ ਨਿਰਸੰਦੇਹ ਹੋ ਸਕੀਏ ?

**ਉ:** ਹੇ ਭਾਈਓ ! ਜੇ ਗੁਰਬਾਣੀ ਦੁਆਰੇ ਵੀਚਾਰ ਕੀਤੀ ਜਾਏ ਤਾਂ ਇਉਂ ਹੀ ਸੋਝੀ ਮਿਲਦੀ ਹੈ, ਕਿ ਸ਼ਬਦ ਗੁਰੂ ਤੇ, ਗੁਰੂ ਸ਼ਬਦ ਸਰੂਪ ਹੈ, ਇਸ ਭਾਵ ਨੂੰ ਗੁਰਬਾਣੀ ਦੁਆਰੇ ਸਾਬਤ ਕੀਤਾ ਗਿਆ ਹੈ, ਜਿਵੇਂ ਕਿ :

ਬਾਣੀ ਗੁਰੂ ਗੁਰੂ ਹੈ ਬਾਣੀ
ਵਿਚਿ ਬਾਣੀ ਅੰਮ੍ਰਿਤੁ ਸਾਰੇ ॥
ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ
ਪਰਤਖਿ ਗੁਰੂ ਨਿਸਤਾਰੇ ॥੪॥ *(ਨਟ ਮ: ੪, ਪੰਨਾ ੯੮੨)*

ਸਤਿਗੁਰ ਬਚਨ ਬਚਨ ਹੈ ਸਤਿਗੁਰ
ਪਾਧਰੁ ਮੁਕਤਿ ਜਨਾਵੈਗੋ ॥੫॥ *(ਪੰਨਾ ੧੩੦੯)*

ਇਸ ਤਰ੍ਹਾਂ ਬਾਣੀ ਦੁਆਰੇ ਹੋਰ ਭੀ ਕਈ ਥਾਵਾਂ 'ਤੇ ਗੁਰੂ ਦੇ ਸ਼ਬਦ ਤੇ ਗੁਰੂ ਦੀ ਅਭੇਦਤਾ ਦਰਸਾਈ ਹੈ। ਸੋ,

ਮੈਂ ਭੀ ਗੁਰਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਕੁਝ ਕੁ ਉਦਾਹਰਣਾਂ ਦੁਆਰੇ ਪ੍ਰਗਟਾਇਆ ਹੈ, ਜਿਵੇਂ ਕਿ :

**ਜੈਸੇ ਫਲ ਸੈ ਬਿਰਖ, ਬਿਰਖ ਸੈ ਹੋਤ ਫਲ,**
**ਅਦਿਭੁਤਿ ਗਤਿ ਕਛੁ ਕਹਨੁ ਨ ਆਵੈ ਜੀ॥**

*ਅਰਥ :*

(ਹੇ ਪਿਆਰੇ ਜੀ !) ਜਿਸ ਤਰ੍ਹਾਂ (ਅਸੀਂ ਵੇਖਦੇ ਹਾਂ ਕਿ) ਫਲ ਤੋਂ ਬਿਰਛ ਤੇ ਬਿਰਛ ਤੋਂ ਫਲ ਹੁੰਦਾ ਹੈ, ਇਸ ਅਦਭੁਤ ਵਰਤਾਰੇ ਦੀ ਗਤੀ ਕੁਛ ਆਖੀ ਨਹੀਂ ਜਾ ਸਕਦੀ।

**ਜੈਸੇ ਬਾਸੁ ਬਾਵਨ ਮੈ, ਬਾਵਨ ਹੈ ਬਾਸੁ ਬਿਖੈ,**
**ਬਿਸਮ ਚਰਿਤ੍ਰ ਕੋਊ ਮਰਮੁ ਨ ਪਾਵੈ ਜੀ॥**

*ਅਰਥ :*

ਜਿਸ ਤਰ੍ਹਾਂ ਬਾਸਨਾ 'ਬਾਵਨ'—(ਚੰਨਣ) ਅੰਦਰ ਤੇ ਚੰਨਣ ਹੁੰਦਾ ਹੈ 'ਬਾਸੁ'—ਸੁਗੰਧੀ ਵਿਚ ਇਸ ਅਸਚਰਜ ਚਲਿੱਤ੍ਰ ਦਾ 'ਮਰਮ'—(ਗੂੜ੍ਹ ਭੇਤ) ਕੋਈ ਨਹੀਂ ਪਾ ਸਕਦਾ ਜੀ।

**ਕਾਸਟਿ ਮੈ ਅਗਨਿ, ਅਗਨਿ ਮੈ ਕਾਸਟਿ ਹੈ,**
**ਅਤਿ ਅਸਚਰਜ ਹੈ ਕਉਤਕ ਕਹਾਵੈ ਜੀ॥**

*ਅਰਥ :*

ਜਿਵੇਂ ਕਾਠ ਵਿਚ ਅੱਗ ਹੁੰਦੀ ਹੈ ਤੇ ਅਗਨੀ ਵਿਚ ਕਾਠ, ਅਰੁ ਇਹ ਕੌਤਕ (ਚਲਿੱਤ੍ਰ) ਭੀ ਅਤਿਅੰਤ ਅਸਚਰਜ-ਰੂਪ ਆਖਿਆ ਜਾਂਦਾ ਹੈ ਜੀ।

**ਸਤਿਗੁਰ ਮੈ ਸਬਦੁ, ਸਬਦ ਮੈ ਸਤਿਗੁਰ ਹੈ,**
**ਨਿਰਗੁਨ ਗਿਆਨ**
**ਧਿਆਨ ਸਮਝਾਵੈ ਜੀ॥੫੩੪॥**

*ਅਰਥ :*

ਤਿਸੀ ਪ੍ਰਕਾਰ ਸਤਿਗੁਰਾਂ ਵਿਚ ਸ਼ਬਦ (ਭਰਪੂਰ) ਹੈ ਤੇ ਸ਼ਬਦ ਵਿਚ ਸਤਿਗੁਰੂ (ਰਮੇ ਹੋਏ) ਹਨ। (ਇਹ ਰਮਜ਼ ਐਸੀ ਹੈ ਕਿ) ਇਸ ਗਿਆਨ ਤੋਂ ਨਿਰਗੁਨ ਸਰੂਪ ਦੇ ਧਿਆਨ ਦੀ ਸਮਝ ਆ ਜਾਂਦੀ ਹੈ ਜੀ।੫੩੪।

ਭਾਵ ਹੈ :

ਸਬਦੁ ਗੁਰੂ ਸੁਰਤਿ ਧੁਨਿ ਚੇਲਾ॥ *(ਪੰਨਾ ੯੪੩)*

**ਪ੍ਰ:** ਭਾਈ ਸਾਹਿਬ ਜੀਉ ! ਜਿਸ ਪੂਰਨ ਬ੍ਰਹਮ ਦਾ ਆਪ ਜੀ ਪਿੱਛੇ ਜ਼ਿਕਰ ਕਰਦੇ ਆ ਰਹੇ ਹੋ, ਦੱਸੋਗੇ ਕਿ ਉਸਦੀ ਪਛਾਣ ਕਿਵੇਂ ਹੋ ਸਕਦੀ ਹੈ ਤਾਕਿ ਅਸੀਂ ਭੀ ਯਤਨ ਕਰੀਏ ?

**ਉ:** ਹੇ ਭਾਈਓ ! ਇਸ ਪੱਖ ਨੂੰ ਭੀ ਮੈਂ ਜਦੋਂ ਗੁਰਬਾਣੀ ਦੁਆਰੇ ਖੋਜ ਕੀਤੀ ਹੈ ਤਾਂ ਇਉਂ ਬੋਧ ਮਿਲਿਆ ਹੈ ਕਿ ਉਸ ਪਰੀਪੂਰਨ-ਪ੍ਰਮੇਸ਼ਰ ਦੀ ਪਛਾਣ ਭਗਤੀ ਭਾਵ ਪੂਰਵਕ ਸ਼ਰਧਾ ਨਾਲ ਗੁਰੂ ਸ਼ਬਦ ਨੂੰ ਕਮਾਇਆ ਜਾਵੇ ਤਾਂ ਪ੍ਰਤੱਖ ਹੀ ਉਸਦੀ ਪਛਾਣ ਹੋ ਆਉਂਦੀ ਹੈ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਉਦਾਹਰਣਾਂ ਰਾਹੀਂ ਪ੍ਰਗਟ ਕੀਤਾ ਹੈ :

**ਜੈਸੇ ਤਿਲਿ ਬਾਸੁ, ਬਾਸੁ ਲੀਜੀਅਤ ਕੁਸਮ ਸੈ,**
**ਤਾਂ ਤੇ ਹੋਤ ਹੈ ਫੁਲੇਲ ਜਤਨ ਕੈ ਜਾਨੀਐ॥**

*ਅਰਥ :*

ਜਿਸ ਤਰ੍ਹਾਂ (ਅਸੀਂ ਵੇਖਦੇ ਹਾਂ ਕਿ) 'ਕੁਸਮ ਸੈ ਬਾਸੁ'— ਫੁੱਲਾਂ ਵਿਚੋਂ ਵਾਸ਼ਨਾ (ਸੁਗੰਧੀ) ਲੈ ਕੇ ਤਿਲਾਂ ਨੂੰ ਸੁਗੰਧਤ ਬਣਾ ਲਈਦਾ ਹੈ ਤੇ ਯਤਨ ਨਾਲ (ਫੇਰ) ਉਨ੍ਹਾਂ ਤੋਂ ਫੁਲੇਲ ਪ੍ਰਗਟ ਕਰ ਲਈਦਾ ਹੈ।

**ਜੈਸੇ ਤਉ ਅਉਟਾਇ ਦੂਧ ਜਾਵਨ ਜਮਾਇ ਮਥਿ,**
**ਸੰਜਮ ਸਹਿਤ ਘ੍ਰਿਤਿ ਪ੍ਰਗਟ ਕੈ ਮਾਨੀਐ॥**

*ਅਰਥ :*

(ਫੇਰ) ਜਿਸ ਤਰ੍ਹਾਂ ਦੁੱਧ ਨੂੰ ਉਬਾਲ ਕੇ, ਜਾਗ ਲਾ, ਜਮਾਈਦਾ ਹੈ, ਤੇ ਉਸਨੂੰ ਰਿੜਕ ਕੇ ਵਿਧੀ ਨਾਲ ਘਿਉ ਕੱਢ ਲੈਣਾ ਮੰਨਿਆ ਹੈ।

**ਜੈਸੇ ਕੂਆ ਖੋਦ ਕੈ ਬਸੁਧਾ ਧਸਾਇ ਕੌਰੀ,**
**ਲਾਜ ਕੈ ਬਹਾਇ ਡੋਲਿ ਕਾਢਿ ਜਲੁ ਆਨੀਐ॥**

*ਅਰਥ :*

ਜਿਸ ਤਰ੍ਹਾਂ ਖੂਹ ਪੁੱਟ ਕੇ ਧਰਤੀ ਵਿਚ 'ਕੌਰੀ ਧਸਾਇ'—ਕੋਠੀਆਂ ਗਾਲਿਆਂ, ਲੱਜ ਦੁਆਰਾ ਡੋਲ ਵਗਾ ਕੇ ਪਾਣੀ ਕੱਢ ਲਿਆਈਦਾ ਹੈ।

**ਗੁਰ ਉਪਦੇਸ ਤੈਸੇ ਭਾਵਨੀ ਭਗਤਿ ਭਾਇ,**
**ਘਟਿ ਘਟਿ ਪੂਰਨ ਬ੍ਰਹਮ ਪਹਿਚਾਨੀਐ॥੫੩੫॥**

*ਅਰਥ :*

ਤਿਸੀ ਪ੍ਰਕਾਰ ਸ਼ਰਧਾ ਭੌਣੀ ਨਾਲ ਗੁਰ ਉਪਦੇਸ਼ (ਸ਼ਬਦ) ਦੀ ਕਮਾਈ ਕੀਤਿਆਂ 'ਘਟਿ ਘਟਿ'—

ਸਰੀਰ ਸਰੀਰ (ਅੰਤਕਰਣ) ਵਿਚ (ਹਰ ਇਕ ਅੰਦਰ ਆਤਮਾ—ਹਰੀ) ਪੂਰਨ ਬ੍ਰਹਮ ਰਮਿਆ ਹੋਇਆ ਪਛਾਣ ਲਈਦਾ ਹੈ।੫੩੫।

***ਭਾਵਾਰਥ :*** ਇਸੇ ਭਾਵ ਨੂੰ ਗੁਰੂ ਅਰਜਨ ਦੇਵ ਜੀ ਨੇ ਪ੍ਰਗਟ ਕੀਤਾ ਹੈ, ਜਿਵੇਂ ਕਿ :

ਘਟ ਘਟ ਵਾਸੀ ਸਰਬ ਨਿਵਾਸੀ ਨੇਰੈ ਹੀ ਤੇ ਨੇਰਾ॥
ਨਾਨਕ ਦਾਸ ਸਦਾ ਸਰਣਾਗਤਿ
ਹਰਿ ਅੰਮ੍ਰਿਤ ਸਜਣੁ ਮੇਰਾ॥੧॥

*(ਸੂਹੀ ਮ: ੫, ਪੰਨਾ ੭੮੪)*

ਸਤਿਗੁਰੂ ਜੀ ਸਿੱਖਾਂ ਨੂੰ ਅਪਨਾਉਣ ਦੀ ਸਦਾ ਹੀ ਲਾਜ ਰੱਖਦੇ ਹਨ, ਉਹ ਕਦੇ ਭੀ ਸਿੱਖਾਂ ਦੀਆਂ ਕਰਤੂਤਾਂ ਵੱਲ ਨਹੀਂ ਤੱਕਦੇ, ਇਸ ਭਾਵ ਨੂੰ ਭਾਈ ਸਾਹਿਬ ਜੀ ਉਦਾਹਰਣਾਂ ਦੁਆਰੇ ਦਰਸਾਉਂਦੇ ਹਨ :

**ਜੈਸੇ ਤਉ ਸਰਿਤਾ ਜਲੁ ਕਾਸਟਹਿ ਨ ਬੋਰਤ,**
**ਕਰਤ ਚਿਤ ਲਾਜ ਅਪਨੋ ਈ ਪ੍ਰਤਿਪਾਰਿਓ ਹੈ॥**

***ਅਰਥ :***

ਜਿਸ ਤਰ੍ਹਾਂ ਨਦੀ ਦਾ ਜਲ ਕਾਠ ਨੂੰ ਨਹੀਂ ਡੋਬਦਾ, ਤੇ ਇਸ ਗੱਲ ਦੀ ਲਾਜ (ਸ਼ਰਮ) ਚਿੱਤ ਅੰਦਰ ਕਰਦਾ ਹੈ, (ਇਹ ਕਾਠ) ਆਪਣਾ ਹੀ (ਓਸਦਾ) ਪਾਲਿਆ ਵਡੇਰਾ ਕੀਤਾ ਹੋਇਆ ਹੈ।

**ਜੈਸੇ ਤਉ ਕਰਤ ਸੁਤ ਅਨਿਕ ਇਆਨਪਨ,**
**ਤਊ ਨ ਜਨਨੀ ਅਵਗੁਨ ਉਰਧਾਰਿਓ ਹੈ॥**

***ਅਰਥ :***

(ਹੋਰ ਸੁਣੋ) ਜਿਸ ਤਰ੍ਹਾਂ ਪੁੱਤਰ ਅਨੇਕਾਂ ਅਞਾਣਤਾਈਆਂ ਕਰਦਾ ਹੈ, ਪਰ 'ਜਨਨੀ'—ਮਾਂ ਉਸਦੇ ਔਗੁਣਾਂ ਨੂੰ ਆਪਣੇ ਰਿਦੇ ਅੰਦਰ ਨਹੀਂ ਲਿਆਇਆ ਕਰਦੀ।

**ਜੈਸੇ ਤਉ ਸਰਨ ਸੂਰ ਪੂਰਨ ਪ੍ਰਤਗਿਆ ਰਾਖੈ,**
**ਲਖ ਅਪਰਾਧ ਕੀਏ ਮਾਰਿ ਨ ਬਿਡਾਰਿਓ ਹੈ॥**

***ਅਰਥ :***

ਫੇਰ ਜਿਸ ਤਰ੍ਹਾਂ ਸੂਰਮਾ (ਕਿਸੇ ਨੂੰ) ਸ਼ਰਨ ਲਏ ਦੀ ਪੂਰੀ ਪ੍ਰਤੱਗਿਆ ਨਿਭਾਹੁੰਦਾ ਹੈ, ਤੇ ਅਨਗਿਣਤ ਅਪਰਾਧ ਭੀ (ਉਸਦੇ) ਤੱਕ ਕੇ (ਉਸਨੂੰ) ਮਾਰ ਨਹੀਂ ਸਿੱਟਿਆ ਕਰਦਾ।

**ਤੈਸੇ ਹੀ ਪਰਮ ਗੁਰ ਪਾਰਸ ਪਰਸਿ ਗਤਿ,**
**ਸਿਖਨ ਕੋ ਕਿਰਤ**
**ਕਰਮੁ ਕਛੂ ਨ ਬਿਚਾਰਿਓ ਹੈ॥੫੩੬॥**

***ਅਰਥ :***

ਤਿਸੀ ਪ੍ਰਕਾਰ ਹੀ ਗੁਰੂ ਸਰੂਪ ਪਰਮ ਪਾਰਸ (ਪਾਰਸਾਂ ਦੇ ਪਾਰਸ) ਦੇ ਸਪਰਸ਼ ਦੀ ਐਸੀ ਗਤੀ (ਰੀਤੀ) ਹੈ, ਕਿ ਸਿੱਖਾਂ ਦੀ ਕਰਮ ਕਰਤੂਤ ਬਾਬਤ ਕੁਛ ਭੀ ਵੀਚਾਰ ਨਹੀਂ ਕਰਿਆ ਕਰਦੇ।੫੩੬।

***ਭਾਵਾਰਥ :*** ਭਾਈ ਸਾਹਿਬ ਜੀ ਬਾਣੀ ਤੋਂ ਪ੍ਰੇਰਨਾ ਲੈ ਕੇ ਹੀ ਇਹ ਅੰਕਤ ਕਰਦੇ ਹਨ :

ਸੁਤੁ ਅਪਰਾਧ ਕਰਤ ਹੈ ਜੇਤੇ॥
ਜਨਨੀ ਚੀਤਿ ਨ ਰਾਖਸਿ ਤੇਤੇ॥੧॥
ਰਾਮਈਆ ਹਉ ਬਾਰਿਕੁ ਤੇਰਾ॥
ਕਾਹੇ ਨ ਖੰਡਸਿ ਅਵਗਨੁ ਮੇਰਾ॥੧॥ ਰਹਾਉ॥
ਜੇ ਅਤਿ ਕ੍ਰੋਪ ਕਰੇ ਕਰਿ ਧਾਇਆ॥
ਤਾ ਭੀ ਚੀਤਿ ਨ ਰਾਖਸਿ ਮਾਇਆ॥੨॥
ਚਿੰਤ ਭਵਨਿ ਮਨੁ ਪਰਿਓ ਹਮਾਰਾ॥
ਨਾਮ ਬਿਨਾ ਕੈਸੇ ਉਤਰਸਿ ਪਾਰਾ॥੩॥
ਦੇਹਿ ਬਿਮਲ ਮਤਿ ਸਦਾ ਸਰੀਰਾ॥
ਸਹਜਿ ਸਹਜਿ ਗੁਨ ਰਵੈ ਕਬੀਰਾ॥੪॥੩॥੧੨॥

*(ਆਸਾ, ਪੰਨਾ ੪੭੮)*

ਪ੍ਰ: ਭਾਈ ਸਾਹਿਬ ਜੀਉ! ਆਪ ਜੀ ਕਈ ਬਾਰ ਸਾਧ ਸੰਗਤ ਵਿਚ ਇਹ ਭੀ ਵੀਚਾਰ ਦਿਆ ਕਰਦੇ ਹੋ ਕਿ ਸਭ ਤੋਂ ਵੱਡਾ ਦੁਖ ਜੰਮਣ ਤੇ ਮਰਨ ਦਾ ਹੈ, ਪਰ ਇਸ ਦੁਖ ਦੀ ਨਵਿਰਤੀ ਕਿਵੇਂ ਹੋਵੇ, ਇਸ ਦਾ ਕੋਈ ਉਪਾਉ ਦੱਸੋ ਤਾਕਿ ਉਪਰਾਲਾ ਕੀਤਾ ਜਾਏ?

ਉ: ਹੇ ਭਾਈਓ! ਬਾਣੀ ਦੁਆਰੇ ਭੀ ਸਤਿਗੁਰੂ ਨੇ ਉਸ ਪ੍ਰਭੂ ਤੋਂ ਇਹੋ ਮੰਗ ਕੀਤੀ ਹੈ ਕਿ (ਪ੍ਰਭੁ ਜਨਮ ਮਰਨ ਨਿਵਾਰਿ॥ ਹਾਰਿ ਪਰਿਓ ਦੁਆਰਿ)। ਹੇ ਪ੍ਰਭੂ ਜੀ! ਇਹ ਸਭ ਤੋਂ ਵਡੇਰਾ ਦੁਖ ਜੋ ਜੰਮਣ ਤੇ ਮਰਨ ਦਾ ਹੈ, ਇਸਨੂੰ ਕ੍ਰਿਪਾ ਕਰਕੇ ਨਵਿਰਤ ਕਰ ਦੇ, ਮੈਂ ਤੇਰੇ ਦਰ 'ਤੇ ਆ ਪਿਆ ਹਾਂ। ਇਸ ਲਈ ਹੇ ਭਾਈਓ! ਇਸ ਜੰਮਣ ਮਰਨ ਦੇ ਦੁਖ ਨੂੰ ਸਾਧ ਸੰਗਤ ਤੋਂ ਬਿਨਾਂ ਨਹੀਂ ਮਿਟਾਇਆ ਜਾ ਸਕਦਾ। ਇਸੇ ਭਾਵ ਨੂੰ ਪ੍ਰਗਟਾਉਣ ਲਈ ਮੈਂ ਬਾਣੀ ਤੋਂ ਪ੍ਰੇਰਨਾ ਲੈ ਕੇ ਕੁਝ ਉਦਾਹਰਣ ਅੰਕਤ ਕੀਤੇ ਹਨ :

**ਜੈਸੇ ਜਲ ਧੋਏ ਬਿਨੁ ਅੰਬਰ ਮਲੀਨ ਹੋਤ,**
**ਬਿਨੁ ਤੇਲ ਮੇਲੇ ਜੈਸੇ ਕੇਸ ਹੂੰ ਭਇਆਨ ਹੈ॥**

*ਅਰਥ :*

(ਹੇ ਭਾਈਓ!) ਜਿਸ ਤਰ੍ਹਾਂ ਜਲ ਨਾਲ ਧੋਤੇ ਬਿਨਾਂ ਬਸਤ੍ਰ ਮੈਲਾ ਰਹਿੰਦਾ ਹੈ, ਤਿਸੇ ਪ੍ਰਕਾਰ ਤੇਲ ਲਾਏ ਬਿਨਾਂ ਕੇਸ ਡਰਾਉਣੇ (ਬਿਖਰੇ) ਜੈਸੇ ਹੁੰਦੇ ਹਨ।

**ਜੈਸੇ ਬਿਨੁ ਮਾਂਜੈ ਦਰਪਨ ਜੋਤਿ ਹੀਨ ਹੋਤ,**
**ਬਰਖਾ ਬਿਹੂਨ ਜੈਸੇ ਖੇਤ ਮੈ ਨ ਧਾਨ ਹੈ॥**

*ਅਰਥ :*

ਜਿਸ ਤਰ੍ਹਾਂ ਸ਼ੀਸ਼ਾ ਮਾਂਜਿਆਂ ਬਿਨਾਂ ਉੱਜਲਤਾ ਰਹਿਤ ਹੁੰਦਾ ਹੈ ਤੇ ਮੀਂਹ ਬਿਨਾਂ ਜਿਵੇਂ ਖੇਤ ਵਿਚ 'ਧਾਨ'—ਅੰਨ ਨਹੀਂ ਹੋਇਆ (ਉਪਜਿਆ) ਕਰਦਾ।

**ਜੈਸੇ ਬਿਨੁ ਦੀਪਕ ਭਵਨ ਅੰਧਕਾਰ ਹੋਤ,**
**ਲੋਨੇ ਘ੍ਰਿਤ ਬਿਨੁ ਜੈਸੇ ਭੋਜਨ ਸਮਾਨ ਹੈ॥**

*ਅਰਥ :*

ਜੈਸੇ ਦੀਵੇ ਬਿਨਾਂ ਘਰ (ਅੰਦਰ) ਹਨੇਰਾ ਹੁੰਦਾ ਹੈ ਅਤੇ ਜਿਸ ਤਰ੍ਹਾਂ ਲੂਣ ਘਿਉ ਬਿਨਾਂ ਭੋਜਨ 'ਸਮਾਨ'—ਸਧਾਰਨ ਜਿਹਾ ਹੁੰਦਾ ਹੈ।

**ਤੈਸੇ ਬਿਨੁ ਸਾਧ ਸੰਗਤਿ ਜਨਮ ਮਰਨ ਦੂਖ,**
**ਮਿਟਤ ਨ ਭੈ ਭ੍ਰਮ**
**ਬਿਨੁ ਗੁਰ ਗਿਆਨ ਹੈ॥੫੩੭॥**

*ਅਰਥ :*

ਤਿਸੀ ਪ੍ਰਕਾਰ ਸਾਧ ਸੰਗਤ ਬਿਨਾਂ ਜੰਮਣ ਮਰਨ ਦਾ ਦੁੱਖ ਨਹੀਂ ਮਿਟਦਾ ਤੇ ਬਿਨਾਂ ਗੁਰੂ ਗਿਆਨ (ਪ੍ਰਾਪਤ ਹੋਇਆਂ) ਦੇ ਭ੍ਰਮ ਕੂੜ ਨੂੰ (ਸੱਚ ਮੰਨਣ ਦਾ ਭੁਲੇਖਾ) ਅਤੇ 'ਭੈ'—ਲੋਕ-ਪ੍ਰਲੋਕ ਸਬੰਧੀ ਡਰ ਨਹੀਂ ਮਿਟਿਆ ਕਰਦਾ।੫੩੭।

***ਭਾਵਾਰਥ :*** ਗੁਰੂ ਦਾ ਇਹੋ ਫ਼ੁਰਮਾਨ ਹੈ ਕਿ :

ਗੁਰ ਵਿਣੁ ਸਹਜੁ ਨ ਆਵਈ
ਲੋਭੁ ਮੈਲੁ ਨ ਵਿਚਹੁ ਜਾਇ॥
ਖਿਨੁ ਪਲੁ ਹਰਿ ਨਾਮੁ ਮਨਿ ਵਸੈ
ਸਭ ਅਠਸਠਿ ਤੀਰਥ ਨਾਇ॥

*(ਸਲੋਕ ਮ: ੩, ਪੰਨਾ ੮੭)*

ਉਪਰਲਾ ਭਾਵ ਹੀ ਅੱਗੇ ਪ੍ਰਗਟ ਕਰਦੇ ਹਨ ਕਿ ਸਤਿਗੁਰਾਂ ਦੀ ਚਰਨ ਸ਼ਰਨ ਤੋਂ ਬਿਨਾਂ ਜੰਮਣ ਮਰਨ ਦਾ ਦੁਖ ਨਹੀਂ ਮਿਟ ਸਕਦਾ, ਇਸ ਭਾਵ ਨੂੰ ਭਾਈ ਸਾਹਿਬ ਕੁਝ ਉਦਾਹਰਣਾਂ ਰਾਹੀਂ ਪ੍ਰਗਟ ਕਰਦੇ ਹਨ :

**ਜੈਸੇ ਮਾਂਝ ਬੈਠੇ ਬਿਨੁ ਬੋਹਿਥਾ ਨ ਪਾਰਿ ਪਰੈ,**
**ਪਾਰਸ ਪਰਸੈ ਬਿਨੁ ਧਾਤੁ ਨ ਕਨਿਕ ਹੈ॥**

*ਅਰਥ :*

ਜਿਸ ਤਰ੍ਹਾਂ ਜਹਾਜ਼ ਵਿਚ ਬੈਠੇ ਬਿਨਾਂ ਪਾਰ ਨਹੀਂ ਉਤਰ ਸਕੀਦਾ, ਤੇ ਪਾਰਸ ਪਰਸੇ ਬਿਨਾਂ ਧਾਤੂ ਸੋਨਾ ਨਹੀਂ ਬਣ ਸਕਿਆ ਕਰਦੀ।

**ਜੈਸੇ ਬਿਨੁ ਗੰਗਾ ਨ ਪਾਵਨ ਆਨ ਜਲੁ ਹੈ,**
**ਨਾਰਿ ਨ ਭਤਾਰ ਬਿਨੁ ਸੁਤਨ ਅਨਿਕ ਹੈ॥**

*ਅਰਥ :*

ਜਿਸ ਤਰ੍ਹਾਂ ਗੰਗਾ ਤੋਂ ਬਿਨਾਂ ਹੋਰ ਜਲ ਪਵਿੱਤ੍ਰ (ਪੁੰਨ) ਕਾਰੀ ਨਹੀਂ ਹੈ, ਤੇ ਭਰਤਾ ਬਿਨਾਂ ਇਸਤ੍ਰੀ ਬਹੁ ਪੁਤ੍ਰਵਤੀ (ਵਡ ਪ੍ਰਵਾਰੀ) ਨਹੀਂ ਹੋ ਸਕਦੀ।

**ਜੈਸੇ ਬਿਨੁ ਬੀਜ ਬੋਏ ਨਿਪਜੈ ਨ ਧਾਨ ਧਾਰਾ,**
**ਸੀਪ ਸ੍ਵਾਂਤਿ ਬੂੰਦ ਬਿਨੁ ਮੁਕਤਾ ਨ ਮਾਨਿਕ ਹੈ॥**

*ਅਰਥ :*

ਜਿਸ ਤਰ੍ਹਾਂ ਬੀ ਬੀਜਿਆਂ ਬਿਨਾਂ 'ਧਾਨ ਧਾਰਾ'—ਅੰਨ ਰਾਸ਼ੀ (ਅੰਨ ਦੇ ਬੋਹਲ) ਨਹੀਂ 'ਨਿਪਜੈ'—ਉਪਜ ਸਕਦੇ, ਤੇ ਸ੍ਵਾਂਤੀ ਬੂੰਦ ਬਿਨਾਂ ਸਿੱਪੀ ਵਿਚੋਂ ਮੋਤੀ 'ਮਾਨਿਕ'—ਮੋਤੀ ਸਰੂਪ ਰਤਨ ਨਹੀਂ ਪ੍ਰਗਟ ਹੋ ਸਕਦਾ।

**ਤੈਸੇ ਹੀ ਚਰਨ ਸਰਨਿ ਗੁਰ ਭੇਟੇ ਬਿਨੁ,**
**ਜਨਮ ਮਰਨ ਮੇਟਿ ਜਨ ਨ ਜਨ ਕਹੈ॥੫੩੮॥**

*ਅਰਥ :*

ਤਿਸੀ ਪ੍ਰਕਾਰ ਹੀ ਸਤਿਗੁਰਾਂ ਦੇ ਚਰਨਾਂ ਦੀ ਸ਼ਰਨ ਭੇਟਿਆਂ ਬਿਨਾਂ ਜੰਮਣਾ ਮਰਨਾ ਨਹੀਂ ਮੇਟਿਆ ਜਾ ਸਕਦਾ (ਅਤੇ ਸੱਚ ਪੁਛੋ ਤਾਂ) 'ਜਨ' ਮਨੁੱਖ ਨੂੰ ਮਨੁੱਖ ਹੀ (ਅਸਲ ਵਿਚ) ਨਹੀਂ ਕਿਹਾ ਜਾ ਸਕਦਾ।੫੩੮।

***ਭਾਵਾਰਥ :*** ਸਤਿਗੁਰੂ ਜੀ ਨੇ ਏਸੇ ਭਾਵ ਨੂੰ ਕਈ ਥਾਵਾਂ 'ਤੇ ਦਰਸਾਇਆ ਹੈ, ਜਿਵੇਂ ਕਿ :

ਖਾਂਦਿਆਂ ਖਾਂਦਿਆਂ ਮੁਹੁ ਘਠਾ ਪੈਨੰਦਿਆ ਸਭੁ ਅੰਗੁ ॥
ਨਾਨਕ ਧ੍ਰਿਗੁ ਤਿਨਾ ਦਾ ਜੀਵਿਆ
ਜਿਨ ਸਚਿ ਨ ਲਗੋ ਰੰਗੁ ॥੨॥ *(ਮ: ੫, ਪੰਨਾ ੫੨੩)*

ਧ੍ਰਿਗੁ ਧ੍ਰਿਗੁ ਖਾਇਆ ਧ੍ਰਿਗੁ ਧ੍ਰਿਗੁ ਸੋਇਆ
ਧ੍ਰਿਗੁ ਧ੍ਰਿਗੁ ਕਾਪੜੁ ਅੰਗਿ ਚੜਾਇਆ ॥
ਧ੍ਰਿਗੁ ਸਰੀਰੁ ਕੁਟੰਬ ਸਹਿਤ ਸਿਉ
ਜਿਤੁ ਹੁਣਿ ਖਸਮੁ ਨ ਪਾਇਆ ॥
ਪਉੜੀ ਛੁੜਕੀ ਫਿਰਿ ਹਾਥਿ ਨ ਆਵੈ
ਅਹਿਲਾ ਜਨਮੁ ਗਵਾਇਆ ॥੧॥
*(ਬਿਲਾਵਲੁ ਮ: ੩, ਪੰਨਾ ੭੯੬)*

ਧ੍ਰਿਗੁ ਖਾਣਾ ਧ੍ਰਿਗੁ ਪੈਨ੍ਣਾ
ਜਿਨ੍ਾ ਦੂਜੈ ਭਾਇ ਪਿਆਰੁ ॥
ਬਿਸਟਾ ਕੇ ਕੀੜੇ ਬਿਸਟਾ ਰਾਤੇ
ਮਰਿ ਜੰਮਹਿ ਹੋਹਿ ਖੁਆਰੁ ॥੫॥
*(ਪ੍ਰਭਾਤੀ ਮ: ੩, ਪੰਨਾ ੧੩੪੭)*

ਧ੍ਰਿਗੁ ਧ੍ਰਿਗੁ ਮਨਮੁਖਿ ਜਨਮੁ ਗਵਾਇਆ ॥
ਪੂਰੇ ਗੁਰ ਕੀ ਸੇਵ ਨ ਕੀਨੀ
ਹਰਿ ਕਾ ਨਾਮੁ ਨ ਭਾਇਆ ॥ *(ਭੈਰਉ ਮ: ੩, ਪੰਨਾ ੧੧੩੦)*

**ਪ੍ਰ:** ਭਾਈ ਸਾਹਿਬ ਜੀਉ! ਬਹੁਤ ਸਾਰੀਆਂ ਧਾਰਮਿਕ ਸਭਾਵਾਂ ਵਿਚ ਧਾਰਮਿਕ ਉਪਦੇਸ਼ਟੇ ਧਰਮ ਦਾ ਉਪਦੇਸ਼ ਤਾਂ ਬਹੁਤ ਕਰਦੇ ਹਨ, ਪਰ ਜਦੋਂ ਉਨ੍ਹਾਂ ਦੇ ਨੇੜੇ ਹੋ ਕੇ ਤੱਕਦੇ ਹਾਂ ਤਾਂ ਉਹ ਉਪਦੇਸ਼ ਉਨ੍ਹਾਂ ਦੇ ਆਪਣੇ ਜੀਵਨ 'ਤੇ ਉੱਕਾ ਹੀ ਨਹੀਂ ਘਟਦਾ। ਕਿਉਂ ਜੀ! ਦੱਸੋਗੇ ਕਿ ਉਨ੍ਹਾਂ ਨੂੰ ਕੀ ਫਲ ਦੀ ਪ੍ਰਾਪਤੀ ਹੋਵੇਗੀ?

**ਉ:** ਹੇ ਭਾਈਓ! ਅਜਿਹੇ ਉਪਦੇਸ਼ਕਾਂ ਲਈ ਤਾਂ ਮੇਰੇ ਕੁਝ ਕਹਿਣ ਦੀ ਗੁੰਜਾਇਸ਼ ਹੀ ਨਹੀਂ, ਕਿਉਂਕਿ ਅਜਿਹੇ ਉਪਦੇਸ਼ਕਾਂ ਲਈ ਤਾਂ ਗੁਰਬਾਣੀ ਅੰਦਰ ਕਈ ਥਾਵਾਂ 'ਤੇ ਦਰਸਾਇਆ ਹੈ ਕਿ ਐਸੇ ਲੋਕਾਂ ਨੂੰ ਕੈਸਾ ਫਲ ਮਿਲਦਾ ਹੈ, ਜਿਵੇਂ ਕਿ ਕਬੀਰ ਜੀ ਕਹਿੰਦੇ ਹਨ ਕਿ :

ਕਬੀਰ, ਅਵਰਹ ਕਉ ਉਪਦੇਸਤੇ
ਮੁਖ ਮੈ ਪਰਿ ਹੈ ਰੇਤੁ ॥
ਰਾਸਿ ਬਿਰਾਨੀ ਰਾਖਤੇ ਖਾਯਾ ਘਰ ਕਾ ਖੇਤੁ ॥੯੮॥
*(ਸਲੋਕ ਕਬੀਰ ਜੀ, ਪੰਨਾ ੧੩੬੯)*

ਅਵਰ ਉਪਦੇਸੈ ਆਪਿ ਨ ਕਰੈ ॥
ਆਵਤ ਜਾਵਤ ਜਨਮੈ ਮਰੈ ॥ *(ਪੰਨਾ ੨੬੯)*

ਅਵਰ ਉਪਦੇਸੈ ਆਪਿ ਨ ਬੂਝੈ ॥
ਐਸਾ ਬ੍ਰਾਹਮਣੁ ਕਹੀ ਨ ਸੀਝੈ ॥੩॥ *(ਪੰਨਾ ੩੭੨)*

ਭਾਵ ਜੋ ਆਪ ਕਮਾਈ ਤੋਂ ਸੱਖਣੇ ਲੋਕ, ਹੋਰਨਾਂ ਲੋਕਾਂ ਨੂੰ ਉਪਦੇਸ਼ ਕਰਦੇ ਹਨ, ਉਨ੍ਹਾਂ ਦੇ ਸੰਬੰਧ ਵਿਚ ਬਹੁਤੀਆਂ ਥਾਵਾਂ 'ਤੇ ਬਾਣੀ ਵਿਚ ਹੁਕਮ ਕੀਤਾ ਹੈ ਕਿ ਉਹ ਲੋਕ ਐਸੇ ਹੀ ਖ਼ਾਲੀ ਰਹਿੰਦੇ ਹਨ ਕਿ ਜਿਵੇਂ ਕੋਈ ਜ਼ਿਮੀਦਾਰ ਆਪਣੀ ਪੈਲੀ ਨੂੰ ਛੱਡ ਕੇ ਹੋਰਨਾਂ ਦੀਆਂ ਪੈਲੀਆਂ ਦੀ ਰਾਖੀ ਕਰਦਾ ਹੈ, ਐਸੇ ਉਪਦੇਸ਼ਕ ਭੀ ਸਦਾ ਜੰਮਦੇ ਮਰਦੇ ਸਜ਼ਾ ਭੋਗਦੇ ਰਹਿੰਦੇ ਹਨ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਉਦਾਹਰਣਾਂ ਵਿਚ ਕਥਨ ਕਰਨ ਦਾ ਯਤਨ ਕੀਤਾ ਹੈ :

**ਜੈਸੇ ਤਉ ਕਹੈ ਮੰਜਾਰ ਕਰਉ ਨ ਅਹਾਰ ਮਾਸ,**
**ਮੂਸਾ ਦੇਖਿ ਪਾਛੈ ਦਉਰੇ ਧੀਰ ਨ ਧਰਤ ਹੈ ॥**

*ਅਰਥ :*

ਜਿਸ ਤਰ੍ਹਾਂ ਬਿੱਲਾ ਆਖਦਾ ਰਹੇ ਕਿ 'ਮੈਂ ਮਾਸ ਦਾ ਅਹਾਰ ਨਹੀਂ ਕਰਦਾ (ਵੈਸ਼ਨੋ ਹੋ ਗਿਆ) ਹਾਂ'—ਪਰ ਚੂਹਾ ਦੇਖਦੇ ਸਾਰ ਹੀ ਪਿੱਛੇ ਦੌੜ ਉਠਦਾ ਤੇ ਸਹਾਰਾ ਨਹੀਂ ਰਖ ਸਕਦਾ ਹੈ।

**ਜੈਸੇ ਕਊਆ ਰੀਸ ਕੈ ਮਰਾਲ ਸਭਾ ਜਾਇ ਬੈਠੇ,**
**ਛਾਡਿ ਮੁਕਤਾਹਲ ਦੁਰਗੰਧ ਸਿਮਰਤ ਹੈ ॥**

*ਅਰਥ :*

ਜਿਸ ਤਰ੍ਹਾਂ ਕਾਂ ਹੰਸ ਦੀ ਰੀਸੇ (ਦੇਖਾ ਦੇਖੀ) 'ਮਰਾਲ ਸਭਾ'—ਹੰਸਾਂ ਦੀ ਪੰਗਤ ਵਿਚ ਜਾ ਬੈਠੇ ਪਰ (ਭੈੜੇ ਸੁਭਾਵ ਕਾਰਣ) ਮੋਤੀਆਂ (ਗਿਆਨ ਆਦਿ ਗੁਣਾਂ) ਨੂੰ ਛੱਡ ਕੇ ਮੈਲੇ (ਭੋਗਾਂ ਦੇ ਭੋਗ) ਨੂੰ ਹੀ ਚਿਤਾਰਿਆ ਕਰਦਾ ਹੈ।

**ਜੈਸੇ ਮੋਨਿ ਗਹਿ ਸਿਆਰ ਕਰਤ ਅਨੇਕ ਜਤਨ,**
**ਸੁਨਤ ਸਿਆਰ ਭਾਖਿਆ ਰਹਿਓ ਨ ਪਰਤ ਹੈ ॥**

*ਅਰਥ :*

ਜਿਸ ਤਰ੍ਹਾਂ ਗਿੱਦੜ ਚਾਹੇ ਕਿ ਅਨੇਕਾਂ ਯਤਨ ਕਰ ਕਰਕੇ ਮੋਨ ਸਾਧੀ ਰਖੇ, ਪਰ ਗਿੱਦੜਾਂ ਦੀ 'ਭਾਖਿਆ'—ਬੋਲੀ ਸੁਣਦੇ ਸਾਰ ਹੀ ਓਸ ਪਾਸੋਂ (ਹਵੈਂ ਹਵੈਂ ਕੀਤੇ ਬਾਝੋਂ) ਨਹੀਂ ਰਿਹਾ ਜਾ ਸਕਿਆ ਕਰਦਾ।

**ਤੈਸੋ ਪਰ ਤਨ ਪਰ ਧਨ ਦੂਖਨਾ ਤ੍ਰਿਦੋਖ ਮਨ,**
**ਕਹਤ ਕੈ ਛਾਡਿਓ ਚਾਹੈ**
**ਟੇਵ ਨ ਟਰਤ ਹੈ ॥੫੩੯॥**

***ਅਰਥ :***

ਤਿਸੀ ਪ੍ਰਕਾਰ ਪਰ-ਇਸਤ੍ਰੀ ਸਪਰਸ਼, ਪਰ ਧਨ ਹਰਨ, ਤਥਾ ਪਰਾਏ ਦੋਖ ਤੱਕਣ ਦੀ ਤ੍ਰਿਦੋਖ (ਸੰਨਿਪਾਤ) ਰੂਪ ਵਾਦੀ ਜਿਸ ਮਨ ਨੂੰ ਪਈ ਹੋਵੇ, ਭਾਵੇਂ ਕਹਿੰਦਾ ਹੈ ਕਿ ਛੱਡ ਦਿੱਤੇ, ਅਥਵਾ ਛੱਡਿਆ ਚਾਹੁੰਦਾ ਹੈ, ਪਰ ਟੇਵ (ਜੋ ਭੈੜੀ ਵਾਦੀ ਓਸਨੂੰ ਪਈ ਹੋਈ ਹੁੰਦੀ ਹੈ) ਟਲਦੀ ਨਹੀਂ।੫੩੯।

***ਭਾਵਾਰਥ :*** ਬੁੱਧੀ-ਜੀਵੀਆਂ ਨੇ ਉਪਦੇਸ਼ਕਾਂ ਦੇ ਬਾਰੇ ਇਉਂ ਵੀਚਾਰ ਦਿੱਤੇ ਹਨ ਕਿ ਜਿਸ ਉਪਦੇਸ਼ਕ ਦਾ ਉਪਦੇਸ਼ ਕੇਵਲ ਜ਼ੁਬਾਨ ਤੋਂ ਹੀ ਨਿਕਲਦਾ ਹੈ, ਉਹ ਕੇਵਲ ਸਰੋਤੇ ਦੇ ਕੰਨ ਤਕ ਹੀ ਪੁੱਜਦਾ ਹੈ, ਜਿਸਦਾ ਉਪਦੇਸ਼ ਉਸਦੇ ਦਿਮਾਗ਼ ਤੋਂ ਹੀ ਨਿਕਲਦਾ ਹੈ ਉਹ ਸੁਣਨ ਵਾਲੇ ਦੇ ਦਿਮਾਗ਼ ਤਕ ਹੀ ਪੁੱਜਦਾ ਹੈ, ਅਗੇ ਨਹੀਂ ਪੁੱਜਦਾ ਭਾਵ ਸ੍ਰੋਤੇ ਦੇ ਜੀਵਨ ਵਿਚ ਕੋਈ ਬਦਲ ਨਹੀਂ ਲਿਆਉਂਦਾ।

ਪਰ ਜੋ ਉਪਦੇਸ਼ ਉਪਦੇਸ਼ਕ ਦੇ ਹਿਰਦੇ ਦੀਆਂ ਧੁਰ ਗਹਿਰਾਈਆਂ ਤੋਂ ਆਉਂਦਾ ਹੈ, ਉਹੀ ਸ੍ਰੋਤੇ ਦੇ ਜੀਵਨ ਨੂੰ ਪਲਟਾ ਦੇਂਦਾ ਹੈ, ਭਾਵ ਉਸਦੀਆਂ ਪੁਰਾਣੀਆਂ ਮੰਦ-ਭਾਵਨਾ ਨੂੰ ਸ਼ੁਭ-ਭਾਵਨਾ ਵਿਚ ਬਦਲ ਦੇਂਦਾ ਹੈ।

ਇਹੋ ਹੀ ਵੀਚਾਰ ਇਤਿਹਾਸ ਦੁਆਰੇ ਪ੍ਰਗਟ ਹੁੰਦਾ ਹੈ ਕਿ ਜਦੋਂ ਗੁਰੂ ਨਾਨਕ ਦੇਵ ਜੀ ਨੇ ਸੱਜਣ ਠੱਗ ਨੂੰ ਕਿਹਾ ਸੀ ਕਿ ਸੱਜਣਾ ! ਜੇ ਤੂੰ ਠੱਗੀ ਕਰਨੀ ਭੀ ਹੈ, ਤਾਂ ਤੂੰ ਠੱਗ ਬਣ ਕੇ ਠੱਗੀ ਕਰ ਸੱਜਣ ਬਣ ਕੇ ਨਹੀਂ, ਕਿਉਂਕਿ ਜਦ ਤੂੰ ਸੱਜਣ ਬਣ ਕੇ ਠੱਗੀ ਕਰਦਾ ਹੈਂ, ਤਾਂ ਤੇਰੇ ਚੱਕ੍ਰ ਵਿਚ ਬਹੁਤ ਸਰਲ-ਚਿੱਤ ਚਕ੍ਰਾ ਜਾਂਦੇ ਹਨ, ਬੱਸ ਏਨੇ ਹੀ ਸੁਭਾਵਿਕ ਕਹੇ ਬਚਨਾਂ ਨੇ ਸੱਜਣ ਦੇ ਮਨ ਨੂੰ ਬਦਲ ਦਿੱਤਾ ਸੀ, ਉਸਨੂੰ ਸਹੀ ਰੂਪ ਵਿਚ ਸੱਜਣ ਸੰਤ ਬਣਾ ਦਿੱਤਾ ਸੀ। ਕਿਉਂਕਿ ਇਹ ਬਚਨ ਗੁਰੂ ਨਾਨਕ ਦੇਵ ਜੀ ਦੀ ਅੰਤਰ-ਆਤਮਾ ਦੀਆਂ ਗਹਿਰਾਈਆਂ ਵਿਚੋਂ ਨਿਕਲੇ ਸਨ, ਜਿਨ੍ਹਾਂ ਨੇ ਸੱਜਣ ਦੇ ਜੀਵਨ ਨੂੰ ਬਦਲ ਕੇ ਰੱਖ ਦਿੱਤਾ ਸੀ।

ਇਸੇ ਭਾਵ ਨੂੰ ਸਾਰੁਕਤਾਵਲੀ ਦੇ ਕਰਤਾ ਅੰਕਤ ਕਰਦੇ ਹਨ ਕਿ ਜੋ ਲੋਕ ਆਪ ਵਿਕਾਰਾਂ ਵਿਚ ਜਕੜੇ ਹੋਏ ਹਨ, ਉਨ੍ਹਾਂ ਦਾ ਉਪਦੇਸ਼ ਭੀ ਐਸਾ ਹੀ ਹੈ, ਜਿਵੇਂ ਕਿ :

ਅਵਰਨ ਕਉ ਉਪਦੇਸ ਬਤਾਵਤ,
ਆਪ ਬੰਧਿਓ ਜੈਸੇ ਗਡੇ ਕੋ ਜੂਲਾ॥

ਪ੍ਰ: ਭਾਈ ਸਾਹਿਬ ਜੀ ! ਕਈ ਸਨਾਤਨੀ ਮੱਤ ਦੇ ਧਾਰਨੀ ਜੋ ਬੇਦਾਂ ਨੂੰ ਹੀ ਆਦਿ ਬਾਣੀ ਹੋਣ ਦਾ ਨਿਸਚਾ ਰੱਖਦੇ ਹਨ, ਉਨ੍ਹਾਂ ਨਾਲ ਕਈ ਵਾਰ ਵਿਚਾਰ ਵਿਟਾਂਦਰਾ ਕਰਨ ਦਾ ਸਮਾਂ ਬਣਦਾ ਹੈ, ਉਨ੍ਹਾਂ ਦਾ ਵੀਚਾਰ ਹੈ ਕਿ ਜੋ ਬੇਦ ਬਾਣੀ ਵਿਚ ਮੰਤ੍ਰ ਦਰਸਾਇਆ ਗਿਆ ਹੈ, ਇਹੋ ਸਾਰੇ ਮੰਤ੍ਰਾਂ ਦਾ ਸ਼੍ਰੋਮਣੀ ਮੰਤ੍ਰ ਹੈ। ਕਿਉਂ ਜੀ ! ਇਸ ਸੰਬੰਧੀ ਆਪ ਜੀ ਦੇ ਵੀਚਾਰਾਂ ਦੀ ਰੂਪ-ਰੇਖਾ ਕੀ ਹੈ, ਦੱਸਣ ਦੀ ਕ੍ਰਿਪਾ ਕਰੋ, ਤਾਕਿ ਅਸੀਂ ਭੀ ਦ੍ਰਿੜ ਨਿਸਚਾ ਕਰ ਸਕੀਏ ?

ਪ੍ਰ: ਹੇ ਭਾਈਓ ! ਮੈਨੂੰ ਤਾਂ ਤਕਰੀਬਨ ਸਾਰੇ ਬੇਦਾਂ, ਸ਼ਾਸਤ੍ਰਾਂ ਤੇ ਪੁਰਾਣਾਂ ਆਦਿ ਹੋਰ ਭੀ ਹਿੰਦੂ ਮਤ ਦੀਆਂ ਸਾਰੀਆਂ ਪੁਸਤਕਾਂ ਦੇ ਪੜ੍ਹਨ ਦਾ ਸਮਾਂ ਮਿਲਿਆ ਹੈ, ਪਰ ਜੋ ਮੈਨੂੰ ਸਤਿਗੁਰਾਂ ਦੀ ਧੁਰੋਂ ਆਈ ਗੁਰਬਾਣੀ ਦੇ ਪੜਚੋਲ ਕਰਨ ਤੋਂ ਬੋਧ ਮਿਲਿਆ ਹੈ, ਉਹ ਇਹੋ ਹੈ ਕਿ ਗੁਰੂ ਦੇ ਸ਼ਬਦ ਦੀ ਹੋਰ ਕੋਈ ਭੀ ਸਮਾਨਤਾ ਨਹੀਂ ਕਰ ਸਕਦਾ, ਇਸੇ ਭਾਵ ਨੂੰ ਮੈਂ ਗੁਰਬਾਣੀ ਤੋਂ ਪ੍ਰੇਰਨਾ ਲੈ ਕੇ ਚੰਦ ਅੱਖਰਾਂ ਵਿਚ ਚੰਦ ਖ਼ਿਆਲ ਉੱਕਰੇ ਹਨ, ਜਿਵੇਂ ਕਿ :

**ਝੋਲਨਾ**

**ਸਿੰਮ੍ਰਿਤਿ ਪੁਰਾਨ ਕੋਟਾਨਿ ਬਖਾਨਿ ਬਹੁ,**
**ਭਾਗਵਤ ਬੇਦ ਬਿਆਕਰਨ ਗੀਤਾ॥**

***ਅਰਥ :***

੨੭ ਸਿਮ੍ਰਤੀਆਂ, ੧੮ ਪੁਰਾਣ, ਭਾਗਵਤ, ਚਾਰੇ ਬੇਦ ਵਿਆਕਰਣ (ਸ਼ਬਦ ਸ਼ਾਸਤ੍ਰ) ਅਰੁ ਭਗਵਤ ਗੀਤਾ (ਆਦਿ ਦ੍ਵਾਰੇ)

**ਸੇਸ ਮਰਜੇਸ ਅਖਲੇਸ ਸੁਰ ਮਹੇਸ ਮੁਨਿ,**
**ਜਗਤ ਅਰੁ ਭਗਤਿ ਸੁਰ ਨਰ ਅਤੀਤਾ॥**

***ਅਰਥ :***

ਸ਼ੇਖ ਨਾਗ, ਧਰਮ ਰਾਜ, ਕੁਬੇਰ, ਦੇਵਤੇ, ਮਹੇਸ਼੍ਵਰ (ਸ਼ਿਵਜੀ) ਸੱਤੇ ਮੁਨੀ (ਨਾਰਦਾਦਿਕ), (ਐਸੇ ਐਸੇ) ਜਗਤ ਭਗਤ (ਭਗਤ ਕਹਾਉਣ ਵਾਲੇ) ਮੁਖੀਏ ਮੁਖੀਏ (ਲੋਕ ਪਾਲ) ਅਰੁ ਦੇਵਤੇ, ਅਰੁ ਮਨੁੱਖ (ਜੋ ਭਗਤ ਕਹਾਉਣ ਵਾਲੇ) ਹਨ, ਤਥਾ 'ਅਤੀਤਾ'—ਦੱਤਾ ਤ੍ਰੇਯ, ਸੁਕਦੇਵ ਆਦਿ ਜੋ ਅਤੀਤ (ਵਿਰਕਤ ਲੋਗ) ਹਨ।

**ਗਿਆਨ ਅਰੁ ਧਿਆਨ**
**ਉਨਮਾਨ ਉਨਮਨ ਉਕਤਿ,**
**ਰਾਗ ਨਾਦਿ ਦਿਜ ਸੁਰਪਤਿ ਨੀਤਾ॥**

***ਅਰਥ :***

(ਹੋਰ ਭੀ) ਗਿਆਨ (ਸਭ ਭਾਂਤ ਦੀ ਸਿਆਣਪ ਵਾ ਵਿਦਿਆਵਾਂ) ਅਤੇ ਧਿਆਨ (ਅੰਦਰ ਬਾਹਰ ਦੇ ਸਮੂੰਹ ਚਿਤਵਨ ਵਾ ਸੋਚਣ ਵਿਚਾਰਣ ਦਾ ਬਲ) 'ਉਨਮਾਨ'— ਸੋਚ ਵੀਚਾਰ ਦੇ (ਕੱਢੇ ਹੋਏ ਸਿੱਟੇ) ਸਭ ਭਾਂਤ ਦੇ ਥਾਪੇ ਗਏ (ਨਿਸਚੇ) 'ਉਨਮਨ ਉਕਤਿ'—ਅਨੁਭਵੀ ਕਲਪਨਾ, ਛੀਏ ਰਾਗ, ਰਾਗਾਂ ਦੇ ਨਾਦ (ਸੱਤੇ ਸੁਰਾਂ) ਬ੍ਰਾਹਮਣ ਦੇਵਤੇ (ਬ੍ਰਹਸਪਤੀ ਤੇ ਸ਼ੁਕਰ ਜੀ) ਅਰੁ 'ਸੁਰਪਤਿ'—ਸਰਸ੍ਵਤੀ ਦੇਵੀ, 'ਕੋਟਾਨਿ ਬਖਾਨ ਬਹੁ ਨੀਤੁ'—ਕਰੋੜਾਂ ਹੋ ਕੇ ਨਿੱਤ ਹੀ ਜੇਕਰ ਪਏ ਵਰਣਨ ਕਰਨ ਤਾਂ :

**ਅਰਧ ਲਗ ਮਾਤ੍ਰ ਗੁਰ ਸਬਦ ਅਖਰ ਮੇਕ,**
**ਅਗਮ ਅਤਿ ਅਗਮ ਅਗਾਧਿ ਮੀਤਾ ॥੫੪੦॥**

***ਅਰਥ :***

ਗੁਰ ਸ਼ਬਦ ਦੇ ਇਕ ਅੱਖਰ ਦੀ ਅਧੀ ਲਗ-ਮਾਤ੍ਰਾਂ ਭੀ ਹੇ ਮਿੱਤਰੋ ! ਅਗਮ ਤੋਂ ਅਗਮ, ਅਤਿਅੰਤ ਅਗਮ ਰੂਪ ਤਥਾ ਅਗਾਧ ਹੈ (ਲਗਾਤਾਰ ਜੁੱਟ ਕੇ ਭੀ ਇਹ ਸਾਰੇ ਗੁਰ ਸ਼ਬਦ ਦੇ ਮਰਮ ਨੂੰ ਨਹੀਂ ਵਰਣਨ ਕਰ ਸਕਦੇ)।੫੪੦।

***ਭਾਵਾਰਥ :*** ਇਸੇ ਗੁਰ ਸ਼ਬਦ ਰੂਪ ਮੰਤ੍ਰ ਦਾ ਵਿਚਾਰ ਰੂਪ ਭਾਵ ਗੁਰੂ ਗ੍ਰੰਥ ਸਾਹਿਬ ਜੀ ਦੇ ਕਈ ਪੰਨਿਆਂ 'ਤੇ ਦਰਸਾਇਆ ਗਿਆ ਹੈ, ਜਿਵੇਂ ਕਿ :

ਗੁਰ ਸਬਦੀ ਆਰਾਧੀਐ ਜਪੀਐ ਨਿਰਮਲ ਮੰਤੁ ॥
ਕੀਮਤਿ ਕਹਣੁ ਨ ਜਾਈਐ ਪਰਮੇਸੁਰੁ ਬੇਅੰਤ ॥

*(ਮਾਝ ਮ: ੫, ਪੰਨਾ ੧੩੭)*

ਗੁਰ ਸਬਦੀ ਏਕੁ ਪਛਾਣਿਆ ਏਕੋ ਸਚਾ ਸੋਇ ॥

*(ਸਲੋਕ ਮ: ੩, ਪੰਨਾ ੧੨੮੫)*

ਮੂਲਹੁ ਭੁਲੇ ਗੁਰ ਸਬਦੁ ਨ ਪਛਾਣਹਿ ॥

*(ਮਾਝ ਮ: ੩, ਪੰਨਾ ੧੨੮)*

ਗੁਰ ਸਬਦੀ ਸਹੁ ਪਾਇਆ
ਸਚੁ ਨਾਨਕ ਕੀ ਅਰਦਾਸਿ ਜੀਉ ॥੨॥ *(ਪੰਨਾ ੭੬੨)*

ਗੁਰ ਸਬਦੀ ਸਚੁ ਪਾਇਆ ਸਚਾ ਗਹਿਰ ਗੰਭੀਰੁ ॥

*(ਪਉੜੀ, ਪੰਨਾ ੭੮੯)*

ਗੁਰ ਸਬਦੀ ਸਚੀ ਲਿਵ ਲਾਏ ॥
ਸਚੁ ਵਣੰਜਹਿ ਸਚੁ ਸੰਘਰਹਿ
ਸਚੁ ਵਾਪਾਰੁ ਕਰਾਵਣਿਆ ॥੧॥

*(ਮਾਝ ਮ: ੩, ਪੰਨਾ ੧੧੫)*

ਇਸੇ ਤਰ੍ਹਾਂ ਹੋਰ ਭੀ ਬਹੁਤ ਥਾਵਾਂ 'ਤੇ ਗੁਰੂ ਸ਼ਬਦ ਰੂਪ ਮੰਤ੍ਰ ਦਾ ਵੀਚਾਰ ਆਉਂਦਾ ਹੈ, ਜਿਸ ਵਿਚੋਂ ਇਹੋ ਬੋਧ ਮਿਲਦਾ ਹੈ ਕਿ ਇਸ ਗੁਰ ਸ਼ਬਦ ਰੂਪ ਮੰਤ੍ਰ ਦੀ ਸਾਰਿਆਂ ਮੰਤ੍ਰਾਂ ਤੋਂ ਵਧੇਰੇ ਮਹਾਨਤਾ ਹੈ, ਜਿਸਨੂੰ ਹਰ ਪ੍ਰਾਣੀ ਮਾਤ੍ਰ ਦਾ ਹਰ ਸਮੇਂ ਸਿਮਰਨ ਕਰਦੇ ਰਹਿਣ ਦਾ ਅਧਿਕਾਰ ਬਣਦਾ ਹੈ।

ਇਸ ਗੁਰ ਸ਼ਬਦ ਰੂਪ ਮੰਤ੍ਰ ਤੋਂ ਜੋ ਸੱਖਣੇ ਰਹਿ ਜਾਂਦੇ ਹਨ, ਉਨ੍ਹਾਂ ਨੂੰ ਅਨੇਕਾਂ ਹੀ ਕੂਕਰ, ਸੂਕਰ ਤੇ ਗਰਧਬਾਂ ਦੇ ਜਨਮਾਂ ਵਿਚ ਭਟਕਦੇ ਹੀ ਰਹਿਣਾ ਪੈਂਦਾ ਹੈ, ਜਿਵੇਂ ਕਿ ਗੁਰੂ ਫ਼ੁਰਮਾਨ ਹੈ :

ਗੁਰ ਮੰਤ੍ਰ ਹੀਣਸ੍ਯ ਜੋ ਪ੍ਰਾਣੀ ਧ੍ਰਿਗੰਤ ਜਨਮ ਭ੍ਰਸਟਣਹ ॥
ਕੂਕਰਹ ਸੂਕਰਹ ਗਰਧਭਹ
ਕਾਕਹ ਸਰਪਨਹ ਤੁਲਿ ਖਲਹ ॥੩੩॥

*(ਪੰਨਾ ੧੩੫੬)*

**ਪ੍ਰ:** ਭਾਈ ਸਾਹਿਬ ਜੀਉ ! ਜਿਸ ਗੁਰ ਸ਼ਬਦ ਰੂਪ ਮੰਤ੍ਰ ਦਾ ਆਪ ਜੀ ਜ਼ਿਕਰ ਕਰਦੇ ਆ ਰਹੇ ਹੋ, ਉਸ ਵਿਚ ਹੋਰ ਖ਼ਾਸ ਵਿਸ਼ੇਸ਼ਤਾ ਕਿਹੜੀ ਹੈ, ਇਹ ਭੀ ਦੱਸਣ ਦੀ ਕ੍ਰਿਪਾ ਕਰੋ, ਤਾਕਿ ਸਾਡਾ ਹੋਰ ਭੀ ਨਿਸਚਾ ਹੋ ਆਵੇ ?

**ਉ:** ਹੇ ਭਾਈਓ ! ਮੈਂ ਤਾਂ ਗੁਰਬਾਣੀ ਦੁਆਰੇ ਇਹੋ ਨਿਸਚਾ ਕੀਤਾ ਹੈ ਕਿ ਜੇ ਕੋਈ ਸਾਰੇ ਸਾਧਨਾਂ ਤੋਂ ਹੀਣਾ ਮੂਰਖ ਮਤੀਆ ਭੀ ਹੋਵੇ ਤਾਂ ਗੁਰੂ ਉਸਨੂੰ ਭੀ ਗੁਰ ਸ਼ਬਦ ਰੂਪ ਮੰਤ੍ਰ ਦੁਆਰੇ ਸੋਝੀ ਬਖ਼ਸ਼ਸ਼ ਕਰ ਦੇਂਦੇ ਹਨ, ਇਸੇ ਭਾਵ ਨੂੰ ਮੈਂ ਚੰਦ ਸਤਰਾਂ ਵਿਚ ਉੱਕਰਨ ਦਾ ਉਪਰਾਲਾ ਕੀਤਾ ਹੈ, ਜਿਵੇਂ ਕਿ :

**ਕਬਿਤ**

**ਦਰਸਨ ਦੇਖਿਓ ਦੇਖਿਓ ਸਕਲ ਸੰਸਾਰੁ ਕਹੈ,**
**ਕਵਨ ਦ੍ਰਿਸਟਿ ਸਉ ਮਨ ਦਰਸਿ ਸਮਾਈਐ ॥**

***ਅਰਥ :***

(ਆਮ ਹੀ ਵੇਖਣ ਵਿਚ ਆਉਂਦਾ ਹੈ ਕਿ) ਸਾਰਾ ਸੰਸਾਰ ਹੀ ਗੁਰੂ ਕਾ ਦਰਸ਼ਨ ਡਿੱਠਾ, ਦਰਸ਼ਨ ਡਿੱਠਾ ਆਖ ਰਿਹਾ ਹੈ, ਪਰ ਉਹ ਕੌਣ ਦ੍ਰਿਸ਼ਟੀ (ਤੱਕਣੀ) ਹੈ (ਜਿਸ ਕਰਕੇ) ਮਨ ਗੁਰੂ ਦਰਸ਼ਨ ਵਿਖੇ ਹੀ ਸਮਾ ਜਾਵੇ (ਲੀਣ ਹੋ ਜਾਵੇ)।

**ਗੁਰ ਉਪਦੇਸ ਸੁਨਿਓ ਸੁਨਿਓ ਸਭ ਕੋਊ ਕਹੈ,**
**ਕਵਨ ਸੁਰਤਿ ਸੁਨਿ ਅਨਤ ਨ ਧਾਈਐ ॥**

***ਅਰਥ :***

(ਇਸੇ ਤਰ੍ਹਾਂ) ਸਭ ਕੋਈ ਹੀ ਆਖਦਾ ਹੈ ਕਿ (ਅਸਾਂ) ਗੁਰੂ ਦੇ ਉਪਦੇਸ਼ ਨੂੰ ਸੁਣਿਆ ਹੈ—ਉਪਦੇਸ਼ ਸੁਣਿਆ ਹੈ,

ਪਰ ਉਹ ਸੁਣਨੀ ਕੌਣ ਵਸਤੂ ਹੈ (ਜਿਸਨੂੰ) ਸੁਣਿਆਂ ਹੋਰ ਦਰੇ (ਮੁੜ) ਨਾ ਧਾਰੀਏ (ਭਟਕੀਏ)।

**ਜੈ ਜੈਕਾਰ ਜਪਤ ਜਗਤ ਗੁਰ ਮੰਤ੍ਰ ਜੀਹ,**
**ਕਵਨ ਜੁਗਤਿ ਜੋਤੀ ਜੋਤਿ ਲਿਵ ਲਾਈਐ ॥**

***ਅਰਥ :***

(ਜਿਸ ਤਰ੍ਹਾਂ) 'ਜੀਹ' ਰਸਨਾ ਨਾਲ 'ਜੈ ਜੈ ਕਾਰ'—(ਜੈ ਹੋਵੇ ਸਤਿਗੁਰਾਂ ਦੀ, ਜੈ ਹੋਵੇ ਸਤਿਗੁਰਾਂ ਦੀ) ਕਰਦਿਆਂ ਸਾਰੇ ਹੀ ਗੁਰ ਮੰਤ੍ਰ (ਗੁਰ ਦੀਖਿਆ ਰੂਪ ਮੰਤ੍ਰ) ਨੂੰ ਤਾਂ ਜਪਦੇ (ਮੰਨਦੇ) ਹਨ, ਪਰ ਉਹ ਕੌਣ ਜੁਗਤੀ (ਢੰਗ) ਹੈ, ਜਿਸ ਕਰਕੇ ਜੋਤੀ ਸਰੂਪ ਦੀ ਜੋਤ ਵਿਚ ਲਿਵ (ਤਾਰ) ਲੱਗੀ ਰਹੇ।

**ਦ੍ਰਿਸਟਿ ਸੁਰਤਿ**
**ਗਿਆਨ ਧਿਆਨ ਸਰਬੰਗ ਹੀਨ,**
**ਪਤਿਤ ਪਾਵਨ ਗੁਰ ਮੂੜ ਸਮਝਾਈਐ ॥੫੪੧॥**

***ਅਰਥ :***

(ਪਰ) ਦਰਸ਼ਨ ਸ਼ਕਤੀ, ਸੁਣਨ ਸ਼ਕਤੀ, ਜਾਨਣ ਦਾ ਬਲ, ਤਥਾ ਜਾਣੇ ਹੋਏ ਵਿਚ ਚਿੱਤ ਦੇ ਸੁਭਾਵਿਕ ਟਿਕਣ ਦੀ ਹਿੰਮਤ ਆਦਿ 'ਸਰਬੰਗ ਹੀਨ'—ਸਮੂੰਹ ਸਾਧਨਾਂ ਤੋਂ ਹੀਣ (ਪਤਿਤ ਹੋਇਆ ਹੋਇਆ) ਜੋ ਮੂਰਖ ਅਗਿਆਨੀ ਹੋਵੇ, ਉਸਨੂੰ ਪਤਿਤ ਪਾਵਨ ਸਤਿਗੁਰੂ ਹੀ ਚਾਹੁਣ ਤਾਂ ਸਮਝ ਆ ਸਕਦੀ ਹੈ। ਭਾਵ ਦੇਖਿਆ, ਸੁਣਿਆ, ਸਮਝਿਆ ਤੇ ਵੀਚਾਰਿਆ ਪਰਮਾਰਥ ਵਿਚ ਉਹੋ ਹੀ ਪ੍ਰਮਾਣ ਪੈ, ਸਫਲਾ ਹੋ ਸਕਦਾ ਹੈ, ਜੋ ਸਤਿਗੁਰਾਂ ਦੇ ਪੰਨੇ ਪੈ ਕੇ ਉਨ੍ਹਾਂ ਦੀ ਦੱਸੀ ਜੁਗਤ ਅਰੁ ਪ੍ਰਸੰਨਤਾ ਅੰਦਰ ਕੀਤਾ ਜਾਵੇ।੫੪੧।

***ਭਾਵਾਰਥ :*** ਭਾਵਨਾ ਸਹਿਤ ਕੀਤੀ ਕਮਾਈ ਹੀ ਗੁਰੂ ਦੇ ਦਰ ਕਬੂਲ ਹੁੰਦੀ ਹੈ।

ਪ੍ਰ: ਭਾਈ ਸਾਹਿਬ ਜੀਉ ! ਆਪ ਜੀ ਨੂੰ ਤਾਂ ਸਾਡੇ ਨਾਲੋਂ ਭੀ ਵਧੇਰੇ ਹੀ ਤਜਰਬਾ ਹੈ ਕਿ ਬਹੁ-ਲੋਕ ਆਪਣੇ ਆਪ ਨੂੰ ਗਿਆਨੀ, ਪੰਡਿਤ ਅਤੇ ਕਥਾਕਾਰ ਕਹਾਉਣ ਦਾ ਭੀ ਦਾਅਵਾ ਕਰਦੇ ਹਨ, ਅਤੇ ਜਦੋਂ ਭੀ ਤੱਕੋ ਤਾਂ ਉਨ੍ਹਾਂ ਦੇ ਹੱਥ ਵਿਚ ਮਾਲਾ ਮੁਖੋਂ ਰਾਮ ਰਾਮ, ਹਰਿ ਹਰਿ ਜਪਦੇ ਰਹਿੰਦੇ ਹਨ, ਪਰ ਜਦੋਂ ਉਨ੍ਹਾਂ ਦੇ ਨੇੜੇ ਹੋ ਕੇ ਤੱਕੀਏ ਤਾਂ ਉਨ੍ਹਾਂ ਦੇ ਹਿਰਦੇ ਵਿਚ ਛਲ, ਕਪਟ, ਈਰਖਾ, ਬਖ਼ੀਲੀ, ਨਿੰਦਾ, ਚੁਗ਼ਲੀ, ਆਦਿ ਸਾਰੇ ਹੀ ਗੁਨਾਹ ਵੱਸਦੇ ਨਜ਼ਰ ਆਉਂਦੇ ਹਨ, ਕਿਉਂ ਜੀ ! ਅਜਿਹੇ ਲੋਕਾਂ ਬਾਰੇ ਆਪ ਕੀ ਕਹਿਣਾ ਚਾਹੋਗੇ, ਜਾਣਕਾਰੀ ਦਿਓ ?

ਉ: ਹੇ ਭਾਈਓ ! ਅਸਲ ਵਿਚ ਤਾਂ ਐਸੇ ਲੋਕਾਂ ਲਈ ਕਿਸੇ ਦਾ ਭੀ ਕੁਝ ਕਹਿਣਾ ਹੀ ਨਹੀਂ ਬਣਦਾ, ਕਿਉਂਕਿ ਬਾਣੀ ਵਿਚ ਅਜਿਹੇ ਲੋਕਾਂ ਲਈ ਸਤਿਗੁਰੂ ਜੀ ਨੇ ਕਈ ਥਾਵਾਂ 'ਤੇ ਜਾਣਕਾਰੀ ਦਿੱਤੀ ਹੈ, ਜਿਵੇਂ ਕਿ :

ਹ੍ਰਿਦੈ ਕਪਟੁ ਮੁਖ ਗਿਆਨੀ ॥
ਝੂਠੇ ਕਹਾ ਬਿਲੋਵਸਿ ਪਾਨੀ ॥੧॥
ਕਾਂਇਆ ਮਾਂਜਸਿ ਕਉਨ ਗੁਨਾਂ ॥
ਜਉ ਘਟ ਭੀਤਰਿ ਹੈ ਮਲਨਾਂ ॥੧॥ ਰਹਾਉ ॥
ਲਉਕੀ ਅਠਸਠਿ ਤੀਰਥ ਨਾਈ ॥
ਕਉਰਾਪਨੁ ਤਊ ਨ ਜਾਈ ॥੨॥

*(ਸੋਰਠਿ ਕਬੀਰ ਜੀ, ਪੰਨਾ ੬੫੬)*

ਮੁਖਹੁ ਹਰਿ ਹਰਿ ਸਭੁ ਕੋ ਕਰੈ
ਵਿਰਲੈ ਹਿਰਦੈ ਵਸਾਇਆ ॥
ਨਾਨਕ ਜਿਨ ਕੈ ਹਿਰਦੈ ਵਸਿਆ
ਮੋਖ ਮੁਕਤਿ ਤਿਨ ਪਾਇਆ ॥੮॥੨॥

*(ਵਡਹੰਸੁ ਮ: ੩, ਪੰਨਾ ੫੬੫)*

ਰਾਮ ਰਾਮ ਸਭੁ ਕੋ ਕਹੈ ਕਹਿਐ ਰਾਮੁ ਨ ਹੋਇ ॥
ਗੁਰ ਪਰਸਾਦੀ ਰਾਮੁ ਮਨਿ ਵਸੈ ਤਾ ਫਲੁ ਪਾਵੈ ਕੋਇ ॥
ਹਿਰਦੈ ਜਿਨ੍ ਕੈ ਕਪਟੁ ਵਸੈ ਬਾਹਰਹੁ ਸੰਤ ਕਹਾਹਿ ॥
ਤ੍ਰਿਸਨਾ ਮੂਲਿ ਨ ਚੁਕਈ ਅੰਤਿ ਗਏ ਪਛੁਤਾਹਿ ॥੨॥
ਅਨੇਕ ਤੀਰਥ ਜੇ ਜਤਨ ਕਰੈ
ਤਾਂ ਅੰਤਰ ਕੀ ਹਉਮੈ ਕਦੇ ਨ ਜਾਇ ॥
ਜਿਸੁ ਨਰ ਕੀ ਦੁਬਿਧਾ ਨ ਜਾਇ
ਧਰਮ ਰਾਇ ਤਿਸੁ ਦੇਇ ਸਜਾਇ ॥੩॥ *(ਪੰਨਾ ੪੯੧)*

ਇਸੇ ਤਰ੍ਹਾਂ ਹੋਰ ਭੀ ਬਾਣੀ ਦੁਆਰੇ ਉਦਾਹਰਣ ਮਿਲਦੇ ਹਨ, ਕਿ ਹੇ ਭਾਈਓ ! ਜੇ ਕਿਸੇ ਦੇ ਹਿਰਦੇ ਵਿਚ ਕਪਟ, ਛਲ ਆਦਿ ਵਿਕਾਰ ਵੱਸਦੇ ਹਨ, ਉਹ ਤਾਂ ਝੂਠਾ ਪਾਣੀ ਹੀ ਰਿੜਕਦਾ ਹੈ, ਜਿਸ ਤੋਂ ਉਸਨੂੰ ਪ੍ਰਭੂ ਦੀ ਪ੍ਰਾਪਤੀ ਰੂਪ ਮੱਖਣ ਨਹੀਂ ਹਾਸਲ ਹੋਣਾ ਬੇਸ਼ਕ ਉਹ ਲੋਕਾਂ ਨੂੰ ਸੁਣਾ ਸੁਣਾ ਕੇ ਉੱਚੀ ਉੱਚੀ ਹਰਿ ਹਰਿ ਦਾ ਜਾਪ ਕਰਦਾ ਹੈ, ਪਰ ਜਿਤਨਾ ਚਿਰ ਹਰੀ ਦਾ ਨਾਮ ਹਿਰਦੇ ਅੰਦਰ ਨਹੀਂ ਵੱਸ ਸਕਿਆ ਉਤਨਾ ਚਿਰ ਉਹ ਰੱਬੀ-ਦਰਬਾਰ ਵਿਚ ਕਬੂਲ ਨਹੀਂ ਹੋਵੇਗਾ, ਕਿਉਂਕਿ ਉਸਦੇ ਅੰਦਰੋਂ ਦ੍ਵੈਤ-ਭਾਵ ਨਹੀਂ ਗਿਆ, ਜਿਸ ਕਰਕੇ ਉਸਨੂੰ ਧਰਮ ਰਾਇ ਵਲੋਂ ਸਜ਼ਾ ਹੀ ਮਿਲੇਗੀ।

ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਉਦਾਹਰਣਾਂ ਰਾਹੀਂ ਪ੍ਰਗਟ ਕਰਨ ਦਾ ਯਤਨ ਕੀਤਾ ਹੈ, ਜਿਵੇਂ ਕਿ :

**ਜੈਸੇ ਖਾਂਡੁ ਖਾਂਡੁ ਕਹੈ ਮੁਖਿ ਨਹੀ ਮੀਠਾ ਹੋਇ,**
**ਜਬ ਲਗੁ ਜੀਭ ਸ੍ਵਾਦ ਖਾਂਡੁ ਨਹੀ ਖਾਈਐ ॥**

*ਅਰਥ :*

(ਹਿਰਦੇ ਵਿਚ ਧਾਰਣਾ ਤੋਂ ਸੱਖਣੇ ਮਨੁੱਖ ਦੀ ਭੀ ਅਜਿਹੀ ਹੀ ਦਸ਼ਾ ਜਾਣੋ) ਜਿਸ ਤਰ੍ਹਾਂ ਖੰਡ ਖੰਡ ਆਖਦਿਆਂ (ਉਦੋਂ ਤਕ) ਮੂੰਹ ਮਿੱਠਾ ਨਹੀਂ ਹੋਇਆ ਕਰਦਾ ਜਦੋਂ ਤਕ ਕਿ ਜੀਭ ਨਾਲ ਸ੍ਵਾਦ ਲੈਂਦਿਆਂ ਹੋਇਆਂ ਖੰਡ ਨੂੰ ਖਾਈਏ ਨਾ।

**ਜੈਸੇ ਰਾਤ ਅੰਧੇਰੀ ਮੈ ਦੀਪਕ ਦੀਪਕ ਕਹੈ,**
**ਤਿਮਰ ਨ ਜਾਈ, ਜਬ ਲਗੁ ਨ ਜਰਾਈਐ ॥**

*ਅਰਥ :*

ਜਿਸ ਤਰ੍ਹਾਂ ਅੰਧੇਰੀ ਰਾਤ ਵਿਚ ਦੀਵਾ ਦੀਵਾ ਆਖਦਿਆਂ ਹੋਇਆਂ ਜਦ ਤਕ (ਦੀਵਾ) ਬਾਲੀਏ ਨਾ, ਹਨ੍ਹੇਰਾ ਦੂਰ ਨਹੀਂ ਹੋਇਆ ਕਰਦਾ।

**ਜੈਸੇ ਗਿਆਨ ਗਿਆਨ ਕਹੈ**
**ਗਿਆਨ ਹੂੰ ਨ ਹੋਤ ਕਛੁ,**
**ਜਬ ਲਗੁ ਗੁਰ ਗਿਆਨ ਅੰਤਰਿ ਨ ਪਾਈਐ ॥**

*ਅਰਥ :*

ਜਿਸ ਤਰ੍ਹਾਂ ਗਿਆਨ ਗਿਆਨ ਆਖਿਆਂ ਜਦ ਤਕ ਗੁਰੂ ਗਿਆਨ ਅੰਦਰ ਹੀ ਨਾ ਆ ਵੱਸੇ, 'ਕਛੁ'—ਕਿਸੇ ਪ੍ਰਕਾਰ ਦਾ ਗਿਆਨ ਭੀ ਨਹੀਂ ਹੋ ਸਕਿਆ ਕਰਦਾ।

**ਤੈਸੇ ਗੁਰ ਧਿਆਨ ਕਹੈ**
**ਗੁਰ ਧਿਆਨ ਹੂੰ ਨ ਪਾਵਤ,**
**ਜਬ ਲਗੁ ਗੁਰ ਦਰਸਿ**
**ਜਾਇ ਨ ਸਮਾਈਐ ॥੫੪੨॥**

*ਅਰਥ :*

ਤਿਸੇ ਪ੍ਰਕਾਰ 'ਗੁਰ ਧਿਆਨ'—ਆਖਦੇ ਆਖਦੇ, ਜਦੋਂ ਤਕ ਗੁਰੂ ਦੇ ਦਰਸ਼ਨ ਵਿਚ ਸਮਾ ਹੀ ਨ ਜਾਈਏ (ਉਤਨਾ ਚਿਰ) ਗੁਰੂ ਧਿਆਨ ਭੀ ਪ੍ਰਾਪਤ ਨਹੀਂ ਹੋ ਸਕਿਆ ਕਰਦਾ।੫੪੨।

***ਭਾਵਾਰਥ :*** ਦੂਰ-ਦਰਸ਼ੀ ਬੁੱਧੀ-ਜੀਵੀਆਂ ਦਾ ਇਹੋ ਵੀਚਾਰ ਹੈ ਕਿ ਪੁਰਾਤਨ ਸਮੇਂ ਵਿਚ ਅਨਪੜ੍ਹ ਸਿਆਣੇ ਲੋਕਾਂ ਦੀ ਗਿਣਤੀ ਵਧੇਰੇ ਸੀ, ਕਿਉਂਕਿ ਉਨ੍ਹਾਂ ਲੋਕਾਂ ਵਿਚ ਨਿਰਹੰਕਾਰ ਤੇ ਨਿਰਵਿਕਾਰ, ਨਿਰਮਾਨ ਲੋਕਾਂ ਦੀ ਗਿਣਤੀ ਵਧੇਰੇ ਸੀ, ਪਰ ਅਜੋਕੇ ਸਮੇਂ ਵਿਚ ਪੜ੍ਹੇ ਲਿਖੇ ਮੂਰਖਾਂ ਦੀ ਗਿਣਤੀ ਵਧੇਰੇ ਹੈ। ਇਸ ਭਾਵ ਨੂੰ ਬਾਣੀ ਅੰਦਰ ਖੁਲਾਸੇ ਰੂਪ ਵਿਚ ਦਰਸਾਇਆ ਗਿਆ ਹੈ, ਕਿ ਜਿਸ ਪੜ੍ਹੇ ਹੋਏ ਪੰਡਤ ਵਿਚ ਇਹ ਸਾਰੇ ਦੋਸ਼ ਪਾਏ ਜਾਣ, ਉਸ ਪੜ੍ਹੇ ਹੋਏ ਨੂੰ ਮੂਰਖ ਹੀ ਆਖਣਾ ਚਾਹੀਦਾ ਹੈ, ਜਿਵੇਂ ਕਿ ਬਾਣੀ ਦਾ ਫ਼ੁਰਮਾਨ ਹੈ ਕਿ ਇਹ ਬਾਰਾਂ ਦੋਸ਼ ਹਨ :

ਹਮ ਬਡ [੧]ਕਬਿ, [੨]ਕੁਲੀਨ, ਹਮ [੩]ਪੰਡਿਤ,
ਹਮ [੪]ਜੋਗੀ, [੫]ਸੰਨਿਆਸੀ ॥
[੬]ਗਿਆਨੀ, [੭]ਗੁਨੀ, [੮]ਸੂਰ, ਹਮ [੯]ਦਾਤੇ,
ਇਹ ਬੁਧਿ ਕਬਹਿ ਨ ਨਾਸੀ ॥੨॥

*(ਰਾਮਕਲੀ, ਰਵਿਦਾਸ ਜੀ, ਪੰਨਾ ੯੭੪)*

ਪੜਿਆ ਮੂਰਖੁ ਆਖੀਐ
ਜਿਸੁ [੧੦]ਲਬੁ, [੧੧]ਲੋਭੁ [੧੨]ਅਹੰਕਾਰਾ ॥ *(ਪਉੜੀ ੧੪੦)*

ਜਿਸ ਵਿਚ ਇਹ ਉਪ੍ਰੋਕਤ ੧੨ ਦੋਸ਼ ਵੇਖਣ ਵਿਚ ਆਉਣ, ਉਹ ਭਾਵੇਂ ਕਿਤਨਾ ਭੀ ਵੱਡਾ ਪੜ੍ਹਿਆ ਲਿਖਿਆ ਗਿਆਨੀ ਹੈ, ਉਸਨੂੰ ਗੁਰਬਾਣੀ ਨੇ ਸਿਆਣਾ ਨਹੀਂ, ਸਗੋਂ ਮੂਰਖ ਦਾ ਹੀ ਦਰਜਾ ਦਿੱਤਾ ਹੈ।

ਇਸ ਲਈ ਰੱਬੀ-ਦਰਬਾਰ ਵਿਚ ਨਾ ਫੋਕੀ ਕਥਨੀ ਹੀ ਕੰਮ ਆਉਣੀ ਹੈ, ਅਤੇ ਨਾ ਹੀ ਫੋਕੀ ਕਰਣੀ, ਜੋ ਗੁਰੂ ਦੇ ਆਸ੍ਰਤ ਹੋ ਕਮਾਈ ਕੀਤੀ ਜਾਵੇਗੀ, ਉਹੋ ਹੀ ਫਲੀ ਭੂਤ ਹੋਵੇਗੀ, ਇਸ ਭਾਵ ਨੂੰ ਗੁਰਬਾਣੀ ਵਿਚ ਕਈ ਥਾਵਾਂ 'ਤੇ ਪ੍ਰਗਟਾਇਆ ਗਿਆ ਹੈ।

**ਪ੍ਰ:** ਭਾਈ ਸਾਹਿਬ ਜੀਉ ! ਭਾਵੇਂ ਗੁਰਬਾਣੀ ਅਨੁਸਾਰ ਇਸ ਮਨੁੱਖ ਜਾਮੇ ਨੂੰ ਚੌਰਾਸੀ ਲੱਖ ਜੋਨ ਵਿਚੋਂ ਸ਼੍ਰੋਮਣੀ ਮੰਨਿਆ ਗਿਆ ਹੈ, ਜਿਵੇਂ ਆਪ ਜੀ ਭੀ ਕਈ ਵਾਰ ਉਦਾਹਰਣ ਦਿਆ ਕਰਦੇ ਹੋ ਕਿ (ਲਖ ਚਉਰਾਸੀਹ ਜੋਨਿ ਸਬਾਈ॥ ਮਾਨਸ ਕਉ ਪ੍ਰਭਿ ਦੀਈ ਵਡਿਆਈ॥) ਭਾਵ ਚੌਰਾਸੀ ਲਖ ਜੋਨ ਪੈਦਾ ਕਰਕੇ ਪ੍ਰਭੂ ਨੇ ਸਾਰਿਆਂ ਵਿਚੋਂ ਮਨੁੱਖ ਨੂੰ ਹੀ ਉੱਤਮ ਦਰਜਾ ਦੇ ਕੇ ਵਡਿਆਇਆ ਹੈ, ਪਰ ਇਸ ਮਨੁੱਖ ਜਾਮੇ ਵਿਚ ਭੀ ਤਾਂ ਸਾਰੇ ਲੋਕ ਸਮਾਨ ਵੇਖਣ ਵਿਚ ਨਹੀਂ ਆਉਂਦੇ, ਵੇਖਦੇ ਹਾਂ ਕਿ ਕਈ ਮਨੁੱਖ ਸਤੋਗੁਣ ਪ੍ਰਧਾਨ ਹਨ, ਕਈ ਰਜੋਗੁਣੀ ਹਨ, ਪਰ ਵਧੇਰੇ ਤਮੋਗੁਣ ਦੀ ਪ੍ਰਧਾਨਤਾ ਵਿਚ ਜੀਉਂਦੇ ਹਨ। ਪਰ ਕਈ ਸਤੋਗੁਣੀ

ਭੀ ਭਿੰਨ ਭਿੰਨ ਸ਼੍ਰੇਣੀਆਂ ਵਿਚ ਦਿੱਸਦੇ ਹਨ, ਜਿਵੇਂ ਕਿ ਕਈ ਭਗਤ ਲੋਕ ਹਨ ਤੇ ਕਈ ਸੰਤਾਂ ਦੇ ਰੂਪ ਵਿਚ ਵੇਖੀਦੇ ਹਨ, ਕਈ ਸਾਧੂਆਂ ਦੀ ਸ਼੍ਰੇਣੀ ਵਿਚ ਵੇਖੀਦੇ ਹਨ, ਕਈ ਗੁਰਮੁਖ ਜਨਾਂ ਦੇ ਰੂਪ ਵਿਚ ਹਨ, ਕਈ ਗੁਰੂ ਦੇ ਸਿੱਖੀ ਸਰੂਪ ਵਿਚ ਹਨ। ਪਰ ਇਹ ਤਾਂ ਦੱਸਣ ਦੀ ਕ੍ਰਿਪਾ ਕਰੋ ਕਿ ਗੁਰਮਤ ਅਨੁਸਾਰ ਤੁਸੀਂ ਵਡਭਾਗੀਆਂ ਦੀ ਗਿਣਤੀ ਵਿਚ ਕਿਸਨੂੰ ਅਨੁਭਵ ਕਰਦੇ ਹੋ ਤਾਕਿ ਸਾਨੂੰ ਭੀ ਜਾਣਕਾਰੀ ਹੋ ਸਕੇ ?

**ਉ:** ਹੇ ਭਾਈਓ ! ਇਸ ਪ੍ਰਸ਼ਨ ਦਾ ਉੱਤਰ ਮੇਰੇ ਦੇਣ ਦੀ ਲੋੜ ਨਹੀਂ, ਕਿਉਂਕਿ ਗੁਰੂ ਗ੍ਰੰਥ ਸਾਹਿਬ ਜੀ ਨੇ ਇਸ ਪੱਖ ਨੂੰ ਬੜੇ ਖ਼ੁਲਾਸੇ ਰੂਪ ਵਿਚ ਦਰਸਾਇਆ ਹੈ, ਭਾਵੇਂ ਗੁਰਮਤ ਨੇ ਕਿਸੇ ਨੂੰ ਭੀ ਘ੍ਰਿਣਾ ਦੀਆਂ ਨਜ਼ਰਾਂ ਨਾਲ ਨਹੀਂ ਤੱਕਿਆ, ਪਰ ਫਿਰ ਭੀ ਜੋ ਪਰੀ-ਪੂਰਨ-ਪਾਰਬ੍ਰਹਮ ਪ੍ਰਮੇਸ਼ਰ ਨੇ ਪੂਰਨ ਗੁਰੂ ਰੂਪ ਹੋ ਦਰਸ਼ਨ ਦਿਖਾਇਆ ਹੈ, ਉਨ੍ਹਾਂ ਦੀ ਚਰਨ ਸ਼ਰਨ ਜਿਨ੍ਹਾਂ ਗੁਰਸਿੱਖਾਂ ਨੂੰ ਪ੍ਰਾਪਤ ਹੋ ਆਈ ਹੈ, ਸਮਝੋ ਉਨ੍ਹਾਂ ਗੁਰਸਿੱਖਾਂ ਦੇ ਸਭ ਤੋਂ ਵੱਡੇ ਭਾਗ ਹਨ, ਜਿਸ ਦੇ ਸੰਬੰਧ ਵਿਚ ਹਜ਼ੂਰ ਨੇ ਇਉਂ ਫ਼ੁਰਮਾਨ ਕੀਤਾ ਹੈ, ਜਿਵੇਂ ਕਿ :

ਧੰਨੁ ਧਨੁ ਭਾਗ ਤਿਨਾ ਭਗਤ ਜਨਾ
ਜੋ ਹਰਿ ਨਾਮਾ ਹਰਿ ਮੁਖਿ ਕਹਤਿਆ ॥
ਧਨੁ ਧਨੁ ਭਾਗ ਤਿਨਾ ਸੰਤ ਜਨਾ
ਜੋ ਹਰਿ ਜਸੁ ਸ੍ਰਵਣੀ ਸੁਣਤਿਆ ॥
ਧਨੁ ਧਨੁ ਭਾਗ ਤਿਨਾ ਸਾਧ ਜਨਾ
ਹਰਿ ਕੀਰਤਨੁ ਗਾਇ ਗੁਣੀ ਜਨ ਬਣਤਿਆ ॥
ਧਨੁ ਧਨੁ ਭਾਗ ਤਿਨਾ ਗੁਰਮੁਖਾ
ਜੋ ਗੁਰਸਿਖ ਲੈ ਮਨੁ ਜਿਣਤਿਆ ॥
ਸਭ ਦੂ ਵਡੇ ਭਾਗ ਗੁਰਸਿਖਾ ਕੇ
ਜੋ ਗੁਰ ਚਰਣੀ ਸਿਖ ਪੜਤਿਆ ॥੧੮॥

*(ਪਉੜੀ, ਪੰਨਾ ੬੪੯)*

ਗੁਰਸਿਖਾਂ ਅੰਦਰਿ ਸਤਿਗੁਰੂ ਵਰਤੈ
ਜੋ ਸਿਖਾਂ ਨੋ ਲੋਚੈ ਸੋ ਗੁਰ ਖੁਸੀ ਆਵੈ ॥ *(ਪੰਨਾ ੩੧੭)*

ਅਜਿਹੇ ਗੁਰਸਿੱਖਾਂ ਬਾਰੇ ਹੀ ਗੁਰੂ ਫ਼ੁਰਮਾਨ ਹੈ ਕਿ :

ਗੁਰ ਸਿਖਾਂ ਕੀ ਹਰਿ ਧੂੜਿ ਦੇਹਿ
ਹਮ ਪਾਪੀ ਭੀ ਗਤਿ ਪਾਂਹਿ ॥ *(ਪੰਨਾ ੧੪੨੪)*

ਇਸ ਤਰ੍ਹਾਂ ਹੋਰ ਭੀ ਬਾਣੀ ਵਿਚ ਗੁਰਸਿੱਖਾਂ ਦੀ ਮਹਾਨਤਾ ਦਰਸਾਈ ਹੈ, ਜਿਨ੍ਹਾਂ ਤੋਂ ਪ੍ਰੇਰਨਾ ਲੈ ਕੇ ਮੈਂ ਇਹ ਅਗਲੀਆਂ ਚੰਦ ਪੰਗਤੀਆਂ ਉੱਕਰੀਆਂ ਹਨ :

**ਸਿੰਮ੍ਰਿਤਿ ਪੁਰਾਨ ਬੇਦ ਸਾਸਤ੍ਰ ਬਿਰੰਚ ਬਿਆਸ,**
**ਨੇਤਿ ਨੇਤਿ ਨੇਤਿ ਸੁਕ ਸੇਖ ਜਸੁ ਗਾਇਓ ਹੈ ॥**

*ਅਰਥ :*

(ਹੇ ਭਾਈ ! ਮੈਨੂੰ ਇਨ੍ਹਾਂ ਸਾਰਿਆਂ ਦੇ ਵਾਚਨ ਦਾ ਸਮਾਂ ਮਿਲਿਆ ਹੈ, ਜਿਵੇਂ ਕਿ) ਸਿਮਰਤੀਆਂ, ਪੁਰਾਣ, ਵੇਦਾਂ, ਸ਼ਾਸਤਰਾਂ ਤਥਾ 'ਬਿਰੰਚ'—ਬ੍ਰਹਮਾ, ਬਿਆਸ ਅਰੁ ਸੁਕਦੇਵ, ਸ਼ੇਖਨਾਗ ਨੇ (ਮਨ ਬਾਣੀ ਸਰੀਰ ਕਰਕੇ) ਅਨੰਤ ਅਨੰਤ ਅਨੰਤ ਆਖਦਿਆਂ, ਜਿਸਦਾ ਜਸ ਗਾਇਆ ਹੈ।

**ਸਿਉ ਸਨਕਾਦਿ ਨਾਰਦਾਦਿਕ ਰਿਖੀਸੁਰਾਦਿ,**
**ਸੁਰ ਨਰ ਨਾਥ**
**ਜੋਗ ਧਿਆਨ ਮੈ ਨ ਆਇਓ ਹੈ ॥**

*ਅਰਥ :*

ਸ਼ਿਵਜੀ, ਸਨਕਾਦਿਕ ਮੁਨੀ, ਨਾਰਦ ਤੋਂ ਆਦਿ ਲੈ ਜੋ ਰਿਖੀਆਂ ਮੁਨੀਆਂ ਦੇ ਸਰਦਾਰ ਅਤੇ ਦੇਵਤੇ, ਮਨੁੱਖ, ਸਿੱਧ ਨਾਥ ਆਦਿਕਾਂ ਦੇ ਜੋਗ ਸਾਧਦਿਆਂ ਜੋ ਧਿਆਨ ਅੰਦਰ ਨਹੀਂ ਆ ਸਕਿਆ।

**ਗਿਰਿ ਤਰ ਤੀਰਥ ਗਵਨ ਪੁੰਨ ਦਾਨ ਬ੍ਰਤ,**
**ਹੋਮ ਜਗ ਭੋਗ ਨਈਬੇਦ ਕੈ ਨ ਪਾਇਓ ਹੈ ॥**

*ਅਰਥ :*

ਉੱਚਾ ਪਰਬਤ, ਹਿਮਾਲਿਆ ਸੇਵਨ ਕੀਤਿਆਂ ਵਾ ਉਸ ਉਪਰ ਗਲ ਗਿਆਂ, ਤੀਰਥਾਂ 'ਤੇ 'ਗਵਨ'—ਕੀਤਿਆਂ ਯਾਤਰਾ ਵਾਸਤੇ ਚਲ ਚਲ ਗਿਆਂ, ਪੁੰਨ ਦਾਨ ਕੀਤਿਆਂ, ਵਰਤ ਸਾਧਿਆਂ, ਹੋਮ ਜਗ ਕੀਤਿਆਂ ਤਥਾ ਨਈਵੇਦ ਭੋਗ ਅਰਪਣ ਕਰਿਆਂ, ਵਾ ਵੇਦ ਪਾਠ ਕਰਕੇ, ਜੋ ਨਹੀਂ ਪਾਇਆ ਜਾ ਸਕਿਆ।

**ਅਸ ਵਡ ਭਾਗਿ**
**ਮਾਇਆ ਮਧਿ ਗੁਰਸਿਖਨ ਕਉ,**
**ਪੂਰਨ ਬ੍ਰਹਮ ਗੁਰ ਰੂਪ**
**ਹੁਇ ਦਿਖਾਇਓ ਹੈ ॥੫੪੩॥**

*ਅਰਥ :*

ਉਸ ਐਸੇ ਪੂਰਨ ਬ੍ਰਹਮ ਪਰਮਾਤਮਾ ਨੇ ਮਾਇਆ (ਕਾਰ-ਵਿਹਾਰਾਂ) ਅੰਦਰ ਵਰਤਦਿਆਂ ਹੋਇਆਂ ਵਡਭਾਗੇ ਸਿੱਖਾਂ ਨੂੰ, ਸਤਿਗੁਰੂ ਰੂਪ ਹੋ ਕੇ ਪ੍ਰਤੱਖ ਦਰਸ਼ਨ ਦਿੱਤਾ ਹੈ।੫੪੩।

***ਭਾਵਾਰਥ :*** ਭਾਈ ਸਾਹਿਬ ਜੀ ਨੇ ਇਸ ਕਬਿੱਤ ਅੰਦਰ ਗੁਰੂ ਦੀ ਚਰਨ ਸ਼ਰਨ ਵਿਚ ਸ਼ੀਘਰ ਆਉਣ ਲਈ ਤੀਬਰ ਲਾਲਸਾ ਅਤੇ ਉਤਸ਼ਾਹ ਹਿਰਦਿਆਂ ਅੰਦਰ ਜਗਾਉਣ ਲਈ ਯਤਨ ਕੀਤਾ ਹੈ।

**ਪ੍ਰ:** ਭਾਈ ਸਾਹਿਬ ਜੀਉ ! ਅਸੀਂ ਹਰ ਪਖੋਂ ਹੀ ਨਿਰਬਲ ਸੰਸਾਰੀ ਜੀਵ ਮਾਇਆ ਦੀ ਪ੍ਰਬਲਤਾ ਤੋਂ ਬਚਣ ਲਈ ਕਈ ਤਰ੍ਹਾਂ ਦੇ ਉਪਾਉ ਕਰਦੇ ਆ ਰਹੇ ਹਾਂ, ਪਰ ਫਿਰ ਭੀ ਸਫਲਤਾ ਹਾਸਲ ਨਹੀਂ ਹੁੰਦੀ, ਆਖ਼ਰ ਜਦੋਂ ਸਭ ਪਾਸਿਓਂ ਹਾਰ ਕੇ ਗੁਰੂ ਦੇ ਦਰਾਂ, ਧਾਰਮਿਕ ਅਸਥਾਨਾਂ 'ਤੇ ਪੁਜਦੇ ਹਾਂ ਤਾਂ ਉਨ੍ਹਾਂ ਲੋਕਾਂ ਜੋ ਕਿ ਆਪਣੇ ਆਪ ਨੂੰ ਧਰਮੀ ਹੋਣ ਦਾ ਦਾਅਵਾ ਕਰਦੇ ਹਨ, ਉਨ੍ਹਾਂ ਵਿਚੋਂ ਸਾਰੇ ਤਾਂ ਨਹੀਂ ਪਰ ਬਹੁਤ ਘੱਟ ਲੋਕ ਹਨ (ਕੋਟਨ ਮਹਿ ਨਾਨਕ ਕੋਊ) ਜਿਨ੍ਹਾਂ ਦੇ ਮਨ ਨੇ ਇਸ ਮਾਇਆ ਦੇ ਮੋਹ ਨੂੰ ਵੱਸ ਵਿਚ ਕੀਤਾ ਹੋਵੇ, ਨਹੀਂ ਤਾਂ ਬਾਕੀ ਸਾਰੇ ਹੀ ਇਸ ਮਾਇਆ ਮੋਹ ਦੀ ਲਪੇਟ ਵਿਚ ਲਿਪਟੇ ਹੋਏ ਹੀ ਦਿੱਸ ਆਉਂਦੇ ਹਨ, ਕਿਉਂ ਜੀ ! ਤੁਸੀਂ ਇਸ ਪੱਖ ਵਿਚ ਆਪਣੇ ਵੀਚਾਰ ਕਿਵੇਂ ਅਨੁਭਵ ਕਰਦੇ ਹੋ, ਇਸ ਬਾਰੇ ਗੁਰਮਤ ਅਨੁਸਾਰ ਸਾਨੂੰ ਭੀ ਜਾਣਕਾਰੀ ਦਿਓ ?

**ਉ:** ਹੇ ਭਾਈਓ ! ਮੈਂ ਤਾਂ ਜਦੋਂ ਇਸ ਮਾਇਆ ਦੀ ਪ੍ਰਬਲਤਾ ਨੂੰ ਗੁਰਬਾਣੀ ਦੁਆਰੇ ਖੋਜ ਕਰਦਾ ਹਾਂ ਤਾਂ ਮੈਨੂੰ ਤਾਂ ਇਹ ਜੜ੍ਹ ਚੇਤਨ ਮਾਇਆ ਦੀ ਪ੍ਰਬਲਤਾ ਅਜਿਹੀ ਦਿੱਸ ਆਉਂਦੀ ਹੈ ਕਿ ਜਿਸ ਨੇ ਸਾਰੇ ਦੇਵੀ ਦੇਵਤਿਆਂ ਨੂੰ ਭੀ ਭਟਕਾ ਦਿੱਤਾ ਹੈ, ਇਸ ਦੀ ਪ੍ਰਬਲਤਾ ਬਾਰੇ ਬਾਣੀ ਵਿਚ ਕਈ ਥਾਵਾਂ 'ਤੇ ਜਾਣਕਾਰੀ ਦਿੱਤੀ ਹੈ, ਜਿਵੇਂ ਕਿ :

ਮਾਇਆ ਮਮਤਾ ਮੋਹਣੀ
ਜਿਨਿ ਵਿਣੁ ਦੰਤਾ ਜਗੁ ਖਾਇਆ ॥
ਮਨਮੁਖ ਖਾਧੇ ਗੁਰਮੁਖਿ ਉਬਰੇ
ਜਿਨੀ ਸਚਿ ਨਾਮਿ ਚਿਤੁ ਲਾਇਆ ॥
ਬਿਨੁ ਨਾਵੈ ਜਗੁ ਕਮਲਾ ਫਿਰੈ
ਗੁਰਮੁਖਿ ਨਦਰੀ ਆਇਆ ॥ *(ਸਲੋਕ ਮ: ੩, ਪੰਨਾ ੬੪੩)*

ਮਾਇਆ ਮਮਤਾ ਪਵਹਿ ਖਿਆਲੀ ॥
ਜਮਪੁਰਿ ਫਾਸਹਿਗਾ ਜਮਜਾਲੀ ॥ *(ਪੰਨਾ ੯੯੩)*

ਸਰਪਨੀ ਤੇ ਊਪਰਿ ਨਹੀ ਬਲੀਆ ॥
ਜਿਨਿ ਬ੍ਰਹਮਾ ਬਿਸਨੁ ਮਹਾਦੇਉ ਛਲੀਆ ॥੧॥
ਮਾਰੁ ਮਾਰੁ ਸ੍ਰਪਨੀ ਨਿਰਮਲ ਜਲਿ ਪੈਠੀ ॥
ਜਿਨਿ ਤ੍ਰਿਭਵਣ ਡਸੀਅਲੇ
ਗੁਰ ਪ੍ਰਸਾਦਿ ਡੀਠੀ ॥੧॥ ਰਹਾਉ ॥
ਸ੍ਰਪਨੀ ਸ੍ਰਪਨੀ ਕਿਆ ਕਹਹੁ ਭਾਈ ॥
ਜਿਨਿ ਸਾਚੁ ਪਛਾਨਿਆ ਤਿਨਿ ਸ੍ਰਪਨੀ ਖਾਈ ॥੨॥
*(ਆਸਾ, ਪੰਨਾ ੪੮੦)*

ਮਾਇਆ ਮੋਹਿ ਸਭੋ ਜਗੁ ਸੋਇਆ
ਇਹੁ ਭਰਮੁ ਕਹਹੁ ਕਿਉ ਜਾਈ ॥੧॥
*(ਗਉੜੀ, ਪੰਨਾ ੨੦੫)*

ਜਲ ਮਹਿ ਮੀਨ ਮਾਇਆ ਕੇ ਬੇਧੇ ॥
ਦੀਪਕ ਪਤੰਗ ਮਾਇਆ ਕੇ ਛੇਦੇ ॥
ਕਾਮ ਮਾਇਆ ਕੁੰਚਰ ਕਉ ਬਿਆਪੈ ॥
ਭੁਇਅੰਗਮ ਭ੍ਰਿੰਗ ਮਾਇਆ ਮਹਿ ਖਾਪੇ ॥੧॥
ਮਾਇਆ ਐਸੀ ਮੋਹਨੀ ਭਾਈ ॥
ਜੇਤੇ ਜੀਅ ਤੇਤੇ ਡਹਕਾਈ ॥੧॥ ਰਹਾਉ ॥
ਪੰਖੀ ਮ੍ਰਿਗ ਮਾਇਆ ਮਹਿ ਰਾਤੇ ॥
ਸਾਕਰ ਮਾਖੀ ਅਧਿਕ ਸੰਤਾਪੇ ॥
ਤੁਰੇ ਉਸਟ ਮਾਇਆ ਮਹਿ ਭੇਲਾ ॥
ਸਿਧ ਚਉਰਾਸੀਹ ਮਾਇਆ ਮਹਿ ਖੇਲਾ ॥੨॥
ਛਿਅ ਜਤੀ ਮਾਇਆ ਕੇ ਬੰਦਾ ॥
ਨਵੈ ਨਾਥ ਸੂਰਜ ਅਰੁ ਚੰਦਾ ॥
ਤਪੇ ਰਖੀਸਰ ਮਾਇਆ ਮਹਿ ਸੂਤਾ ॥
ਮਾਇਆ ਮਹਿ ਕਾਲੁ ਅਰੁ ਪੰਚ ਦੂਤਾ ॥੩॥
ਸੁਆਨ ਸਿਆਲ ਮਾਇਆ ਮਹਿ ਰਾਤਾ ॥
ਬੰਤਰ ਚੀਤੇ ਅਰੁ ਸਿੰਘਾਤਾ ॥
ਮਾਂਜਾਰ ਗਾਡਰ ਅਰੁ ਲੂਬਰਾ ॥
ਬਿਰਖ ਮੂਲ ਮਾਇਆ ਮਹਿ ਪਰਾ ॥੪॥
ਮਾਇਆ ਅੰਤਰਿ ਭੀਨੇ ਦੇਵ ॥
ਸਾਗਰ ਇੰਦ੍ਰਾ ਅਰੁ ਧਰਤੇਵ ॥
ਕਹਿ ਕਬੀਰ ਜਿਸੁ ਉਦਰੁ ਤਿਸੁ ਮਾਇਆ ॥
ਤਬ ਛੂਟੇ ਜਬ ਸਾਧੂ ਪਾਇਆ ॥੫॥੫॥੧੩॥
*(ਭੈਰਉ ਕਬੀਰ ਜੀ, ਪੰਨਾ ੧੧੬੦)*

ਇਸ ਤਰ੍ਹਾਂ ਮਾਇਆ ਦੇ ਮੋਹ ਦੀ ਪ੍ਰਬਲਤਾ ਬਾਣੀ ਵਿਚ ਸਤਿਗੁਰਾਂ ਨੇ ਕਈ ਹੋਰ ਥਾਵਾਂ 'ਤੇ ਭੀ ਦਰਸਾਈ ਹੈ, ਕਿ ਇਸ ਮਾਇਆ ਨੇ ਸੰਸਾਰ ਭਰ ਦੇ ਹਰ ਜੀਵ ਨੂੰ ਬਹਿਕਾਇਆ ਹੋਇਆ ਹੈ, ਇਸ ਤੋਂ ਛੁੱਟਣ ਲਈ ਕੇਵਲ ਇਕੋ ਹੀ ਉਪਾਅ ਸਾਧੂਆਂ ਦੀ ਸੰਗਤ ਸਤਿਗੁਰਾਂ ਦੇ ਦੁਆਰ ਧਰਮ ਦੇ ਅਸਥਾਨ ਹੈ। ਪਰ ਜਦੋਂ ਗਹਿਰਾਈਆਂ-ਭਰੀ ਦੂਰ-ਦਰਸ਼ੀ ਦ੍ਰਿਸ਼ਟੀ ਦੁਆਰਾ ਤੱਕੀਏ ਤਾਂ ਕਈ ਧਾਰਨਾ

ਤੋਂ ਸੱਖਣੇ ਲੋਕ ਇਥੋਂ ਭੀ ਮਾਇਆ ਦੀ ਪ੍ਰਬਲਤਾ ਤੋਂ ਬਚ ਨਹੀਂ ਸਕਦੇ, ਤਾਂ ਫਿਰ ਹੈਰਾਨ ਹੋਈਦਾ ਹੈ ਕਿ ਜੋ ਲੋਕ ਗੁਰੂ ਦੇ ਦਰ 'ਤੇ ਆ ਕੇ ਭੀ ਖ਼ਾਲੀ ਰਹਿ ਜਾਂਦੇ ਹਨ, ਉਨ੍ਹਾਂ ਲੋਕਾਂ ਨੂੰ ਹੋਰ ਕਿਹੜੀ ਐਸੀ ਥਾਂ ਹੈ ਜਿਥੇ ਜਾ ਕੇ ਉਹ ਮਾਇਆ ਦੀ ਘੁੰਮਣ-ਘੇਰੀ ਦੀ ਲਪੇਟ ਤੋਂ ਬਚ ਸਕਦੇ ਹਨ, ਇਸੇ ਸੋਚਣੀ ਨੂੰ ਸੋਚਦਿਆਂ ਹੋਇਆਂ ਮੈਂ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਅੰਕਤ ਕੀਤਾ ਹੈ, ਜਿਵੇਂ ਕਿ:

**ਬਾਹਰ ਕੀ ਅਗਨਿ ਬੂਝਤ ਜਲ ਸਰਿਤਾ ਕੈ,**
**ਨਾਉ ਮੈ ਜਉ ਅਗਨਿ ਲਾਗੈ**
**ਕੈਸੇ ਕੈ ਬੁਝਾਈਐ॥**

***ਅਰਥ :***

(ਤਿੰਨ ਉਦਾਹਰਣ ਦੇਂਦੇ ਹਨ ਕਿ) ਜਿਵੇਂ ਬਾਹਰ ਦੀ ਅੱਗ ਤਾਂ ਨਦੀ ਆਦਿ ਦੇ ਜਲ ਨਾਲ ਬੁਝ ਜਾਇਆ ਕਰਦੀ ਹੈ, ਪਰ ਜੇਕਰ ਬੇੜੀ ਵਿਚ (ਨਦੀ ਦੇ ਅੰਦਰੋਂ) ਹੀ ਅੱਗ ਲੱਗ ਪਵੇ ਤਾਂ ਉਹ ਕਿਸ ਤਰ੍ਹਾਂ ਨਾਲ ਬੁਝਾਈ ਜਾਵੇ।

**ਬਾਹਰ ਸੈ ਭਾਗਿ ਓਟ ਲੀਜੀਅਤ ਕੋਟ ਗੜ,**
**ਗੜ ਮੈ ਜਉ ਲੂਟਿ ਲੀਜੈ ਕਹੋ ਕਤ ਜਾਈਐ॥**

***ਅਰਥ :***

(ਹੋਰ ਸੁਣੋ, ਜੇਕਰ) ਬਾਹਰ ਵਲੋਂ ਭੱਜ ਕੇ ਕੋਟ ਕਿਲ੍ਹੇ ਦੀ ਓਟ (ਪਨਾਹ) ਲਈਦੀ ਹੈ, ਪਰ ਜੇਕਰ ਕਿਲ੍ਹੇ ਅੰਦਰ ਹੀ ਲੁੱਟ ਲਏ ਜਾਈਏ ਤਾਂ ਦੱਸੋ ਕਿੱਧਰ ਜਾਈਏ?

**ਚੋਰਨ ਕੈ ਤ੍ਰਾਸ ਜਾਇ ਸਰਨਿ ਗਹੈ ਨਰਿੰਦ,**
**ਮਾਰੈ ਮਹੀਪਤਿ ਜੀਉ ਕੈਸੇ ਕੈ ਬਚਾਈਐ॥**

***ਅਰਥ :***

ਚੋਰਾਂ ਦੇ ਡਰ ਤੋਂ 'ਨਰਿੰਦ'—ਰਾਜੇ ਦੀ 'ਸਰਨਿ'—ਓਟ ਆਸ ਜਾ ਕੇ 'ਗਹੈ'—ਲਈਦੀ ਹੈ, ਪਰ ਜੇਕਰ 'ਮਹੀਪਤਿ'—ਰਾਜਾ ਹੀ ਮਾਰਣ ਉਠ ਪਵੇ ਤਾਂ ਕਿਸ ਤਰ੍ਹਾਂ ਨਾਲ ਜਾਨ ਬਚਾਈਏ।

**ਮਾਇਆ ਡਰ ਡਰਪਤ ਹਾਰਿ**
**ਗੁਰ-ਦੁਆਰੈ ਜਾਵੈ,**
**ਤਹਾ ਜਉ ਮਾਇਆ ਬਿਆਪੈ**
**ਕਹਾ ਠਹਰਾਈਐ॥੫੪੪॥**

***ਅਰਥ :***

(ਇਸੇ ਤਰ੍ਹਾਂ) ਮਾਇਆ ਦੇ ਡਰ ਤੋਂ ਡਰਦਿਆਂ ਹਾਰ ਕੇ ਗੁਰਦੁਆਰੇ ਜਾਈਦਾ ਹੈ, ਪਰ ਉਥੇ ਭੀ ਜੇਕਰ ਮਾਇਆ ਪਸਰ ਪਵੇ ਤਾਂ ਕਿਹੜੀ ਠੌਰ ਜਾ ਕੇ ਠਹਿਰੀਏ, ਚੈਨ ਲਈਏ।੫੪੪।

***ਭਾਵਾਰਥ :*** ਐਸੇ ਗੁਰੂ ਦੇ ਭਾਗੀ ਭਰੇ ਦਰਸ਼ਨਾਂ ਨੂੰ ਪ੍ਰਾਪਤ ਹੋ ਕੇ ਭੀ, ਉਨ੍ਹਾਂ ਤੋਂ ਮੁੜ ਬੰਚਿਤ ਹੋ ਜਾਣ ਵਾਲੀ ਆਪਣੀ ਦਸ਼ਾ ਨੂੰ ਤੱਕ ਕੇ ਭਾਈ ਸਾਹਿਬ ਬਿਹਬਲ ਹੋ ਗਏ, ਤੇ ਅੰਤਰਜਾਮੀ ਸਤਿਗੁਰਾਂ ਨੂੰ ਸਰਬ-ਵਿਆਪੀ ਨਿਸਚੇ ਕਰਦੇ ਹੋਏ ਆਪਣੇ ਵਲੋਂ ਤਾਂ ਉਲਾਂਭਾ ਮਾਰਦੇ ਹਨ, ਪਰ ਲੋਕਾਂ ਨੂੰ ਨਿਸਚਾ ਦੁਆਉਂਦੇ ਹਨ, ਕਿ ਸਤਿਗੁਰ ਦੇ ਦੁਆਰੇ (ਉਨ੍ਹਾਂ ਦੀ ਚਰਨ ਸ਼ਰਨ ਪ੍ਰਾਪਤ ਹੋਇਆਂ) ਕਦਾਚਿਤ ਭੀ ਮਾਇਆ ਦਾ ਲੇਪ ਨਹੀਂ ਵਿਆਪ ਸਕਦਾ। ਭਾਈ ਸਾਹਿਬ ਦੇ ਅੰਦਰ ਵਾਸਤਵ ਵਿਚ ਕੋਈ ਮਾਇਆ ਦਾ ਲੇਪ ਨਹੀਂ। ਉਹ ਕਿੰਚਤ ਕਾਲ ਵਾਸਤੇ ਜੋ ਭਰਮ ਚਿਤੀ ਪ੍ਰਗਟਾ ਕੇ ਮਾਇਕ ਚਮਤਕਾਰ ਸਤਿਗੁਰੂ ਨੇ ਦਿਖਾਲਿਆ ਹੈ, ਓਸਦਾ ਕਾਰਣ ਕਈ ਵਾਰ ਪਿਛੇ ਦੱਸਿਆ ਜਾ ਚੁਕਾ ਹੈ। ਸੋ, ਭਾਈ ਸਾਹਿਬ ਦੇ ਆਪ ਮਾਇਆ ਫੱਥੇ ਹੋਣ ਤੇ, ਲੋਕਾਂ ਨੂੰ ਗੁਰੂ ਦਾ ਸਿੱਖ ਬਣਾਉਣ ਖ਼ਾਤਰ ਟਪਲਾ ਦੇਣ ਵਾਲੇ ਹੋਣ ਦੀ ਕੁਭਾਵਨਾ ਨਹੀਂ ਕਰਨੀ।

(ਮੁੜ ਉਹੀ ਉਪ੍ਰੋਕਤ ਵਾਰਤਾ ਕਥਨ ਕਰਦੇ ਹਨ)।

**ਸਰਪ ਕੈ ਤ੍ਰਾਸ ਸਰਨਿ ਗਹੈ ਖਗਪਤਿ ਜਾਇ,**
**ਤਹਾਂ ਜਉ ਸਰਪ ਗ੍ਰਸੈ ਕਹੋ ਕੈਸੇ ਜੀਜੀਐ॥**

***ਅਰਥ :***

(ਜੇਕਰ) ਸੱਪ ਤੋਂ ਰੱਛਿਆ ਖ਼ਾਤਰ 'ਖਗਪਤਿ' (ਗਰੜ ਭਗਵਾਨ) ਦੀ ਸ਼ਰਨ ਲਈਦੀ ਹੈ, ਪਰ ਉੱਥੇ ਭੀ ਜੇਕਰ ਸੱਪ ਪਕੜ ਲਵੇ, (ਆਪਣੇ ਲਪੇਟ ਵਿਚ ਲੈ ਲਵੇ) ਤਾਂ ਦੱਸੋ ਕਿਸ ਤਰ੍ਹਾਂ ਜੀਉਣਾ ਹੋ ਸਕੇਗਾ?

**ਜੰਬੁਕ ਸੈ ਭਾਗਿ ਮ੍ਰਿਗਰਾਜ ਕੀ ਸਰਨਿ ਗਹੈ,**
**ਤਹਾਂ ਜਉ ਜੰਬੁਕ ਹਰੈ ਕਹੋ ਕਹਾਂ ਕੀਜੀਐ॥**

***ਅਰਥ :***

ਗਿੱਦੜ ਕੋਲੋਂ ਭੱਜ ਕੇ ਸ਼ੇਰ ਦੀ ਸ਼ਰਨ ਗ੍ਰਹਿਣ ਕਰੀਦੀ ਹੈ, ਪਰ ਉਥੇ ਭੀ ਜੇਕਰ ਗਿੱਦੜ 'ਹਰੈ'—ਵਾਰ (ਮਾਰ) ਮਾਰਣ ਕਰਨ ਪਵੇ, ਤਾਂ ਆਖੋ ਕੀ ਕੁਛ (ਉਪਾਉ) ਕੀਤਾ ਜਾ ਸਕਦਾ ਹੈ?

**ਦਾਰਿਦ੍ਰ ਕੈ ਚਾਂਪੈ ਜਾਇ ਸਰਨਿ ਸੁਮੇਰ ਸਿੰਧ,**
**ਤਹਾਂ ਜਉ ਦਾਰਿਦ੍ਰ ਦਹੈ ਕਾਹਿ ਦੋਸੁ ਦੀਜੀਐ ॥**

*ਅਰਥ :*

ਦਲਿੱਦ੍ਰ ਦੀ 'ਚਾਂਪ'—ਨਪੀੜ ਵਾ ਦਬਾਉ 'ਕੈ'—ਕਾਰਨ ਜਾਈਦਾ ਹੈ, ਸੁਮੇਰ (ਸੋਨੇ ਦੇ) ਪਰਬਤ (ਰਤਨਾਂ ਦੀ ਖਾਣ) ਸਮੁੰਦਰ ਦੀ ਸ਼ਰਨ, ਪਰ ਉਥੇ ਭੀ ਜੇਕਰ ਦਲਿਦ੍ਰ 'ਦਹੈ'—ਸਤਾਉਂਦਾ (ਸਾੜਦਾ) ਰਹੇ, ਤਾਂ ਕਿਸਨੂੰ ਦੋਸ਼ ਦਈਏ।

**ਕਰਮ ਭਰਮ ਕੈ ਸਰਨਿ ਗੁਰਦੇਵ ਗਹੈ,**
**ਤਹਾਂ ਨ ਮਿਟੈ ਕਰਮੁ**
**ਕਉਨ ਓਟ ਲੀਜੀਐ ॥੫੪੫॥**

*ਅਰਥ :*

(ਇਸੇ ਤਰ੍ਹਾਂ) ਕਰਮਾਂ ਦੀ ਭਟਕਣਾ ਕਾਰਣ ਅਰਥਾਤ ਕਰਮ ਕਿਰਤ ਦੀ ਰੇਖ, ਭੋਗੇ ਬਿਨਾ ਨਹੀਂ ਮਿਟ ਸਕਦੀ ਤੇ ਕਰਮਾਂ ਦਾ ਚੱਕ੍ਰ ਅਨਾਦੀ ਕਾਲ ਤੋਂ ਪਰਵਿਰਤ ਹੋਣ ਕਰਕੇ ਇਸਦੀ ਓੜਕ ਪਤਾ ਨਹੀਂ ਕਦ ਮੁਕਤ ਹੋਣ ਦੀ ਆਸ ਕੀਤੀ ਜਾਵੇ, ਐਸੀ ਨਿਰਾਸਤਾ ਦੀ ਹੱਦ ਜਾਣ ਕੇ ਤਾਂ ਸਤਿਗੁਰੂ ਦੀ ਸ਼ਰਨ ਲਈਏ, ਪਰ ਉਥੇ ਭੀ ਜੇਕਰ ਇਹ ਕਰਮ ਨ ਮਿਟਣ (ਭੋਗਣੇ ਹੀ ਪੈਣ) ਤਾਂ ਫਿਰ ਹੋਰ ਕਿਹੜੀ ਓਟ ਮੁਕਤ ਹੋਣ ਲਈ ਲਈਏ।੫੪੫।

***ਭਾਵਾਰਥ :*** ਭਾਈ ਸਾਹਿਬ ਆਪ ਅੰਦਰੋਂ ਸਭ ਤਰ੍ਹਾਂ ਗੁਰੂ ਦੀ ਸ਼ਰਨ ਦੇ ਮਹੱਤ ਨੂੰ ਜਾਣ ਬੁਝ ਤਥਾ ਅਨੁਭਵ ਕਰਦੇ ਹੋਏ ਭੀ ਬਿਰਹੇ ਨਾਲ ਪੀੜਤ ਦਸ਼ਾ ਵਿਚੋਂ ਚਿੱਤ ਨੂੰ ਇਕ ਤਰ੍ਹਾਂ ਨਾਲ ਕੱਢ ਕੇ ਸਰੋਤਿਆਂ ਨੂੰ ਗੁਰੂ ਸ਼ਰਨ ਦੇ ਨਿਸਚਿਤ ਮਹੱਤ ਵਿਚ ਦ੍ਰਿੜ ਕਰਨ ਦੀ ਵਿਉਂਤ ਅਸਲ ਵਿਚ ਵਿਉਂਤ ਰਹੇ ਹਨ। ਇਥੇ ਬਿਰਹੇ ਦੀ ਫੰਡ ਐਸੇ ਬਚਨ ਉਚਾਰ ਦਾ ਮੁੱਖ ਕਾਰਨ ਹੈ।

**ਪ੍ਰ:** ਭਾਈ ਸਾਹਿਬ ਜੀਉ! ਜਦ ਵੀ ਕਦੀ ਸਾਨੂੰ ਕੁਝ ਸੱਜਣਾਂ ਦੇ ਮਿਲ ਕੇ ਬੈਠਣ ਦਾ ਸਮਾਂ ਮਿਲਦਾ ਹੈ, ਤਾਂ ਪਰਸਪਰ ਵਿਚਾਰ ਵਿਟਾਂਦਰਾ ਕਰਨ ਦਾ ਸੁਭਾਗ ਭੀ ਪ੍ਰਾਪਤ ਹੁੰਦਾ ਹੈ, ਉਨ੍ਹਾਂ ਸੱਜਣਾਂ ਵਿਚੋਂ ਆਪੋ ਆਪਣੇ ਭਿੰਨ ਭਿੰਨ ਵੀਚਾਰ ਦੇਣ ਦਾ ਸਾਰੇ ਹੀ ਯਤਨ ਕਰਦੇ ਹਨ, ਪਰ ਕਈ ਸੱਜਣ ਇਹ ਕਹਿਣ ਵਲੋਂ ਭੀ ਦਰੇਗ ਨਹੀਂ ਕਰਦੇ ਕਿ ਭਾਈਓ! ਮੈਨੂੰ ਤਾਂ ਬਾਣੀ ਪੜ੍ਹਦਿਆਂ ਸੁਣਦਿਆਂ ਜੀਵਨ ਦਾ ਬਹੁਤ ਸਮਾਂ ਗੁਜ਼ਰ ਗਿਆ ਹੈ, ਪਰ ਹੁਣ ਤਕ ਕੁਝ ਭੀ ਪ੍ਰਾਪਤੀ ਨਹੀਂ ਹੋਈ, ਕਿਉਂ ਜੀ! ਆਪ ਜੀ ਅਜਿਹੇ ਸੱਜਣਾਂ ਬਾਰੇ ਕੀ ਕਹਿਣਾ ਚਾਹੋਗੇ, ਜਾਣਕਾਰੀ ਦਿਓ?

**ਉ:** ਹੇ ਭਾਈਓ! ਅਜਿਹੇ ਲੋਕ ਜੋ ਕਹਿੰਦੇ ਹਨ ਕਿ ਮੈਨੂੰ ਕੁਝ ਭੀ ਪ੍ਰਾਪਤ ਨਹੀਂ ਹੋਇਆ, ਅਸਲ ਵਿਚ ਉਨ੍ਹਾਂ ਨੇ ਸਹੀ ਰੂਪ ਵਿਚ ਬਾਣੀ ਨੂੰ ਪੜ੍ਹਿਆ ਹੀ ਨਹੀਂ ਕਿਉਂਕਿ ਬਾਣੀ ਤਾਂ ਸਾਰੇ ਹੀ ਪਦਾਰਥਾਂ ਦਾ ਭੰਡਾਰਾ ਹੈ, ਜੋ ਸਹੀ ਰੂਪ ਵਿਚ ਖੋਜ ਕਰਦਾ ਹੈ ਉਹ ਹਰ ਇਕ ਪਦਾਰਥ ਪ੍ਰਾਪਤ ਕਰ ਲੈਂਦਾ ਹੈ, ਉਹ ਲੋਕ ਤਾਂ ਅਜਿਹੇ ਹੀ ਜਾਣੋ ਜੋ ਕਹਿੰਦੇ ਹਨ ਮੈਂ ਰੋਟੀ ਤਾਂ ਰੱਜ ਕੇ ਖਾਧੀ ਹੈ, ਪਰ ਮੇਰੀ ਭੁੱਖ ਨਹੀਂ ਮਿਟੀ, ਜਾਂ ਪਾਣੀ ਤਾਂ ਰੱਜ ਕੇ ਪੀਤਾ ਹੈ ਪਰ ਮੇਰੀ ਪਿਆਸ ਨਹੀਂ ਬੁਝੀ, ਸਮਝੋ ਉਹ ਲੋਕ ਝੂਠ ਬੋਲਦੇ ਹਨ, ਕਿਉਂਕਿ ਰੋਟੀ ਰੱਜ ਕੇ ਖਾਣ ਦਾ ਜਾਂ ਪਾਣੀ ਰੱਜ ਕੇ ਪੀਣ ਦਾ ਲਾਭ ਤਾਂ ਤ੍ਰਿਪਤੀ ਹੋਣਾ ਹੈ, ਜੇ ਉਸਨੂੰ ਤ੍ਰਿਪਤੀ ਨਹੀਂ ਹੋਈ ਤਾਂ ਜਾਣ ਲੈਣਾ ਚਾਹੀਦਾ ਹੈ ਕਿ ਉਸਨੇ ਰੋਟੀ ਖਾਧੀ ਹੀ ਨਹੀਂ, ਜਾਂ ਫਿਰ ਉਸਨੇ ਸੁਪਨੇ ਵਿਚ ਖਾਧੀ ਹੈ, ਇਸੇ ਤਰ੍ਹਾਂ ਜੋ ਦੇਰ-ਕਾਲ ਬਾਣੀ ਪੜ੍ਹਦਿਆਂ ਸੁਣਦਿਆਂ ਹਰ ਪਖੋਂ ਸੱਖਣਾ ਹੈ, ਉਸਨੇ ਪ੍ਰੇਮ, ਪਿਆਰ ਤੇ ਸ਼ਰਧਾ ਭਾਵਨਾ ਤੋਂ ਸੱਖਣਾ ਰਹਿ ਕੇ ਬਾਣੀ ਪੜ੍ਹੀ ਸੁਣੀ ਹੈ, ਉਹ ਆਪਣੇ ਆਪ ਨੂੰ ਖ਼ਾਲੀ ਅਨੁਭਵ ਕਰਦੇ ਹਨ।

ਪਰ ਜਿਨ੍ਹਾਂ ਨੇ ਬਾਣੀ ਨੂੰ ਭਾਵਨਾ ਸਹਿਤ ਗਾਇਨ ਕੀਤਾ ਹੈ, ਉਹ ਤਾਂ ਪਰਮ ਪਦ ਨੂੰ ਪ੍ਰਾਪਤ ਹੋ ਜਾਂਦੇ ਹਨ, ਜਿਵੇਂ ਕਿ ਬਾਣੀ ਦਾ ਹੀ ਫ਼ੁਰਮਾਨ ਹੈ :

ਸੰਤ ਜਨਾ ਕਰਿ ਮੇਲੁ
ਗੁਰਬਾਣੀ ਗਾਵਾਈਆ ਬਲਿ ਰਾਮ ਜੀਉ ॥
ਬਾਣੀ ਗੁਰ ਗਾਈ ਪਰਮ ਗਤਿ ਪਾਈ
ਪੰਚ ਮਿਲੇ ਸੋਹਾਇਆ ॥
ਗਇਆ ਕਰੋਧੁ ਮਮਤਾ ਤਨਿ ਨਾਠੀ
ਪਾਖੰਡੁ ਭਰਮੁ ਗਵਾਇਆ ॥
ਹਉਮੈ ਪੀਰ ਗਈ ਸੁਖੁ ਪਾਇਆ
ਆਰੋਗਤ ਭਏ ਸਰੀਰਾ ॥ *(ਸੂਹੀ ਮ: ੪, ਪੰਨਾ ੭੭੩)*

ਰਤਨਾ ਰਤਨ ਪਦਾਰਥ ਬਹੁ ਸਾਗਰੁ ਭਰਿਆ ਰਾਮ ॥
ਬਾਣੀ ਗੁਰਬਾਣੀ ਲਾਗੇ ਤਿਨ੍ ਹਥਿ ਚੜਿਆ ਰਾਮ ॥
ਗੁਰਬਾਣੀ ਲਾਗੇ ਤਿਨ੍ ਹਥਿ ਚੜਿਆ
ਨਿਰਮੋਲਕੁ ਰਤਨੁ ਅਪਾਰਾ ॥

*(ਰਾਗੁ ਆਸਾ ਮ: ੪, ਪੰਨਾ ੪੪੨)*

ਬਾਣੀ ਬਿਰਲਉ ਬੀਚਾਰਸੀ ਜੇ ਕੋ ਗੁਰਮੁਖਿ ਹੋਇ॥
ਇਹ ਬਾਣੀ ਮਹਾਪੁਰਖ ਕੀ ਨਿਜ ਘਰਿ ਵਾਸਾ ਹੋਇ ॥੪॥
*(ਰਾਮਕਲੀ ਮ: ੧, ਪੰਨਾ ੯੩੫)*

ਇਸ ਤਰ੍ਹਾਂ ਬਾਣੀ ਵਿਚੋਂ ਹੋਰ ਭੀ ਬਹੁਤ ਉਦਾਹਰਣ ਮਿਲਦੇ ਹਨ ਕਿ ਇਸ ਬਾਣੀ ਨੂੰ ਕੋਈ ਵਿਰਲਾ ਹੀ ਵੀਚਾਰਦਾ ਹੈ, ਇਹ ਗੁਰਬਾਣੀ ਮਹਾਂਪੁਰਖ ਦੀ ਹੈ, ਜੋ ਮਨੁੱਖ ਨੂੰ ਆਪਣੇ ਸ੍ਵੈ-ਸਰੂਪ ਵਿਚ ਨਿਵਾਸ ਕਰਾਉਂਦੀ ਹੈ। ਸੋ, ਮੈਂ ਭੀ ਗੁਰਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਬਾਣੀ ਦੇ ਭਾਵ ਨੂੰ ਮੁਖ ਰੱਖ ਕੇ ਚੰਦ ਉਦਾਹਰੰਣ ਅੰਕਤ ਕੀਤੇ ਹਨ, ਜਿਵੇਂ ਕਿ :

**ਜੈਸੇ ਤਉ ਸਕਲ ਨਿਧਿ ਪੂਰਨ ਸਮੁੰਦ੍ਰ ਬਿਖੈ,**
**ਹੰਸ ਮਰਜੀਵਾ ਨਿਹਚੈ ਪ੍ਰਸਾਦੁ ਪਾਵਈ ॥**

***ਅਰਥ :***

(ਗੁਰਬਾਣੀ ਖੋਜਿਆਂ ਜੋ ਚਾਹੇ ਸੋ ਪ੍ਰਾਪਤ ਹੋ ਜਾਂਦਾ ਹੈ) ਜਿਸ ਤਰ੍ਹਾਂ ਨਾਲ ਸਭ ਭਾਂਤ ਦੀਆਂ ਨਿਧੀਆਂ ਸਮੁੰਦਰ ਵਿਚ ਭਰਪੂਰ ਹੁੰਦੀਆਂ ਹਨ, ਪਰ ਹੰਸ ਯਾ 'ਮਰਜੀਵਾ'—ਸਮੁੰਦਰ ਟੋਭਾ ਹੀ ਨਿਸਚੇ ਕਰਕੇ (ਸਮੁੰਦਰ ਪਾਸੋਂ) ਇਨ੍ਹਾਂ ਦੀ ਪ੍ਰਸਾਦੁ (ਪ੍ਰਸੰਨਤਾ-ਮਈ ਭੇਟ) ਨੂੰ ਪ੍ਰਾਪਤ ਕਰ ਸਕਦੇ ਹਨ, (ਆਮ ਲੋਕੀ ਨਹੀਂ ਲੈ ਸਕਦੇ)।

**ਜੈਸੇ ਪਰਬਤਿ ਹੀਰਾ ਮਾਨਕ ਪਾਰਸ ਸਿਧ,**
**ਖਨਵਾਰਾ ਖਨਿ ਜਗ ਵਿਖੇ ਪ੍ਰਗਟਾਵਈ ॥**

***ਅਰਥ :***

ਜਿਸ ਤਰ੍ਹਾਂ ਪਰਬਤ ਅੰਦਰ ਹੀਰੇ, ਮਣੀਆਂ ਤੇ ਪਾਰਸ ਹੁੰਦੇ ਹਨ, ਪਰ ਸਿੱਧ ਤੇ ਖਾਨ ਖੋਜੀ ਪੁਰਖ ਹੀ ਇਨ੍ਹਾਂ ਨੂੰ ਖੋਜ ਅਤੇ ਪੁੱਟ ਕੇ ਜਗਤ ਵਿਚ ਪ੍ਰਸਿੱਧ ਕਰਦੇ ਹਨ।

**ਜੈਸੇ ਬਨ ਬਿਖੈ ਮਲਿਆਗਰ ਸੌਧਾ ਕਪੂਰ,**
**ਸੋਧ ਕੈ ਸੁਬਾਸੀ ਸੁਬਾਸ ਬਿਹਸਾਵਈ ॥**

***ਅਰਥ :***

ਜਿਸ ਤਰ੍ਹਾਂ ਬਨ ਵਿਚ 'ਮਲਿਆਗਰ'—ਚੰਨਣ 'ਸੌਧਾ ਕਪੂਰ'—ਗੰਧ ਸਾਰ (ਘੀਆ ਕਪੂਰ ਆਦਿ ਸੁਗੰਧੀਆਂ ਹੁੰਦੀਆਂ) ਹਨ ਪਰ 'ਸੁਬਾਸੀ'—ਸੌਂਘਾ 'ਸੋਧ ਕੈ'—ਢੂੰਡ ਭਾਲ ਕੇ (ਇਨ੍ਹਾਂ ਦੀ) ਸੁਗੰਧੀ ਨੂੰ 'ਬਿਹਸਾਵਈ'—ਖੇੜ ਦਿਆ ਕਰਦਾ ਹੈ।

**ਤੈਸੇ ਗੁਰਬਾਨੀ ਬਿਖੈ ਸਕਲ ਪਦਾਰਥ ਹੈ,**
**ਜੋਈ ਜੋਈ ਖੋਜੈ ਸੋਈ ਸੋਈ ਨਿਪਜਾਵਈ ॥੫੪੬॥**

***ਅਰਥ :***

ਤਿਸੀ ਪ੍ਰਕਾਰ ਗੁਰਬਾਨੀ ਵਿਚ (ਧਰਮ, ਅਰਥ, ਮੋਖ, ਰੂਪ) ਸਭ ਪਦਾਰਥ ਹੀ ਹਨ, ਪਰ ਜਿਹੜਾ ਜਿਹੜਾ ਖੋਜੇਗਾ, ਓਹੋ ਓਹੋ ਹੀ ਪ੍ਰਗਟ ਕਰ ਲਵੇਗਾ, ਅਥਵਾ ਜਿਸ ਜਿਸ ਪਦਾਰਥ ਦਾ ਖੋਜੀ ਹੋ ਕੇ ਜੋ ਕੋਈ ਖੋਜੇ, ਉਹੋ ਉਹੋ ਹੀ ਪਦਾਰਥ ਉਸਦੇ ਸਾਹਮਣੇ ਪ੍ਰਗਟ ਹੋ ਆਇਆ ਕਰਦਾ ਹੈ।੫੪੬।

***ਭਾਵਾਰਥ :*** ਇਸ ਭਾਵ ਨੂੰ ਬਾਣੀ ਵਿਚ ਕਈ ਥਾਵਾਂ 'ਤੇ ਦਰਸਾਇਆ ਹੈ, ਜਿਵੇਂ ਕਿ :

ਗੁਰ ਕੀ ਬਾਣੀ ਸਿਉ ਲਾਇ ਪਿਆਰੁ ॥
ਐਥੈ ਓਥੈ ਏਹੁ ਅਧਾਰੁ ॥ *(ਪੰਨਾ ੧੩੩੫)*

ਗੁਰ ਕੀ ਬਾਣੀ ਜਿਸੁ ਮਨਿ ਵਸੈ ॥
ਦੂਖੁ ਦਰਦੁ ਸਭੁ ਤਾ ਕਾ ਨਸੈ ॥੧॥ *(ਪੰਨਾ ੧੩੪੦)*

**ਪ੍ਰ:** ਭਾਈ ਸਾਹਿਬ ਜੀਉ ! ਅਸੀਂ ਤਾਂ ਬੜਾ ਯਤਨ ਕਰਦੇ ਹਾਂ ਕਿ ਇਸ ਚੰਚਲ ਮਨ ਦੀ ਭਟਕਣਾ ਮਿਟ ਜਾਏ, ਪਰ ਇਸ ਖੋਟੇ ਮਨ ਦੀ ਅਮੋੜਤਾ ਕਾਬੂ ਹੀ ਨਹੀਂ ਆਉਂਦੀ, ਇਸਦਾ ਗੁਰਮਤ ਅਨੁਸਾਰ ਆਪ ਹੀ ਕੋਈ ਸਾਧਨ ਦੱਸੋ ?

**ਉ:** ਹੇ ਭਾਈਓ ! ਇਸ ਚੰਚਲ ਮਨ ਬਾਰੇ ਜਦੋਂ ਗੁਰਬਾਣੀ ਤੋਂ ਪੁੱਛ ਕਰੀਏ ਤਾਂ ਇਹੋ ਸਾਧਨ ਦਿੱਸ ਆਉਂਦਾ ਹੈ, ਜਿਵੇਂ ਕਿ :

ਮਨੂਆ ਦਹਦਿਸ ਧਾਵਦਾ
ਓਹੁ ਕੈਸੇ ਹਰਿ ਗੁਣ ਗਾਵੈ ॥
ਇੰਦ੍ਰੀ ਵਿਆਪਿ ਰਹੀ ਅਧਿਕਾਈ
ਕਾਮੁ ਕ੍ਰੋਧੁ ਨਿਤ ਸੰਤਾਵੈ ॥੧॥ *(ਵਡਹੰਸੁ ਮ: ੩, ਪੰਨਾ ੫੬੫)*

ਮਨੂਆ ਡੋਲੈ ਦਹਦਿਸ ਧਾਵੈ
ਬਿਨੁ ਰਤ ਆਤਮ ਗਿਆਨਾ ॥
ਅੰਮ੍ਰਿਤੁ ਛੋਡਿ ਮਹਾ ਬਿਖੁ ਪੀਵੈ ਮਾਇਆ ਕਾ ਦੇਵਾਨਾ ॥
*(ਮਾਰੂ ਮ: ੧, ਪੰਨਾ ੧੦੧੩)*

ਮਨੂਆ ਚਲੈ ਚਲੈ ਬਹੁ ਬਹੁ ਬਿਧਿ
ਮਿਲਿ ਸਾਧੂ ਵਸਗਤਿ ਕਰਿਆ ॥
*(ਕਾਨੜਾ ਮ: ੪, ਪੰਨਾ ੧੨੯੪)*

ਮਨੁ ਅਸਾਧੁ ਸਾਧੈ ਜਨੁ ਕੋਈ ॥
ਅਚਰੁ ਚਰੈ ਤਾ ਨਿਰਮਲੁ ਹੋਈ ॥
*(ਧਨਾਸਰੀ ਮ: ੩, ਪੰਨਾ ੬੬੫)*

ਮਨ ਕੇ ਅਧਿਕ ਤਰੰਗ ਕਿਉ ਦਰਿ ਸਾਹਿਬ ਛੁਟੀਐ ॥
ਜੇ ਰਾਚੈ ਸਚ ਰੰਗਿ ਗੂੜੈ ਰੰਗਿ ਅਪਾਰ ਕੈ ॥
*(ਮ: ੩, ਪੰਨਾ ੧੦੮੮)*

ਮਨ ਖੁਟਹਰ ਤੇਰਾ ਨਹੀ ਬਿਸਾਸੁ ਤੂ ਮਹਾ ਉਦਮਾਦਾ॥
ਖਰ ਕਾ ਪੈਖਰੁ ਤਉ ਛੁਟੈ ਜਉ ਊਪਰਿ ਲਾਦਾ॥

*(ਬਿਲਾਵਲੁ ਮ: ੫, ਪੰਨਾ ੮੧੫)*

ਹਉਮੈ ਆਵੈ ਜਾਈ॥
ਮਨੁ ਟਿਕਣੁ ਨ ਪਾਵੈ ਰਾਈ॥

*(ਮਾਰੂ ਮ: ੫, ਪੰਨਾ ੧੦੦੩)*

ਇਸੇ ਤਰ੍ਹਾਂ ਇਸ ਮਨ ਦੀ ਚੰਚਲਤਾ ਬਾਰੇ ਹੋਰ ਭੀ ਬਾਣੀ ਦੁਆਰੇ ਬਹੁਤ ਉਦਾਹਰਣ ਮਿਲਦੇ ਹਨ, ਕਿ ਇਹ ਮਨ ਦਸੋ ਦਿਸ਼ਾ ਵਿਚ ਭਟਕਦਾ ਹੈ, ਇਸਨੂੰ ਗੁਰੂ ਦੇ ਉਪਦੇਸ਼ ਦੀ ਕਮਾਈ ਕੀਤਿਆਂ ਹੀ ਭਟਕਣਾ ਤੋਂ ਰਹਿਤ ਕੀਤਾ ਜਾ ਸਕਦਾ ਹੈ। ਸੋ, ਮੈਂ ਗੁਰਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਉੱਕਰਿਆ ਹੈ, ਜਿਵੇਂ ਕਿ:

**ਪਰਤ੍ਰਿਆ ਦੀਰਘ ਸਮਾਨਿ ਲਘੁ ਜਾਵਦੇਕ,**
**ਜਨਨੀ ਭਗਨੀ ਸੁਤਾ ਰੂਪ ਕੈ ਨਿਹਾਰੀਐ॥**

*ਅਰਥ :*

(ਗੁਰੂ ਦਾ ਇਹੋ ਫ਼ੁਰਮਾਨ ਹੈ ਕਿ) 'ਜਾਵਦੇਕ'—ਜਿਥੋਂ ਤਕ ਭੀ ਹੋ ਸਕੇ ਪਰਾਈ-ਇਸਤ੍ਰੀ 'ਦੀਰਘ'—ਵੱਡੀ ਸਮਾਨਿ—ਛੋਟੀ, ਜਿਥੋਂ ਤਕ ਭੀ, ਯਾ ਜਿਤਨੀ ਮਾਤ੍ਰ ਭੀ ਕੋਈ ਪਰਾਈ-ਇਸਤ੍ਰੀ ਆਖੀ ਜਾ ਸਕਦੀ ਹੈ, (ਉਸ ਵੱਡੀ ਨੂੰ ਮਾਤਾ, ਬਰੋਬਰ ਦੀ ਨੂੰ) ਭੈਣ ਛੋਟੀ ਨੂੰ ਧੀ ਰੂਪ ਕਰਕੇ ਤੱਕੀਏ। ਇਹੋ ਗੁਰੂ ਹਿਦਾਇਤ ਹੈ।

**ਪਰ ਦਰਬਾਸਹਿ ਗਊ ਮਾਸ ਤੁਲਿ ਜਾਨਿ ਰਿਦੈ,**
**ਕੀਜੈ ਨ ਸਪਰਸ ਅਪਰਸ ਸਿਧਾਰੀਐ॥**

*ਅਰਥ :*

'ਸਹਿ'—ਸਾਥ ਹੀ ਵਾ 'ਸਹ'—(ਇਕੱਠੇ ਕੀਤੇ ਸਭ ਭਾਂਤ ਦੇ—ਸਮੂਚਲੇ ਹੀ) 'ਪਰ ਦਰਬਾ'—ਪਰਾਏ ਧਨ ਮਨ ਅੰਦਰ ਗਊ ਦੇ ਮਾਸ ਬਰੋਬਰ ਅਭੱਖ ਰੂਪ (ਹਰਾਮ) ਜਾਣ ਕੇ, ਇਨ੍ਹਾਂ ਨੂੰ ਸਪਰਸ਼ ਨਾ ਕਰੇ (ਛੋਹੇ ਨਾ) ਜਿਥੋਂ ਤਕ ਕਿ ਇਨ੍ਹਾਂ ਪਾਸੋਂ ਦੀ ਭੀ, 'ਅਪਰਸ'—ਬਿਨਾਂ ਛੋਹਿਆਂ 'ਸਿਧਾਰੀਏ'—ਲੰਘ ਹੀ ਜਾਈਏ (ਭਾਵ ਤੱਕਣ ਲਈ ਭੀ ਉਥੇ ਖੜੇ ਨਾ ਹੋਈਏ)।

**ਘਟਿ ਘਟਿ ਪੂਰਨ ਬ੍ਰਹਮ ਜੋਤਿ ਓਤਿ ਪੋਤਿ,**
**ਅਵਗੁਨ ਗੁਨੁ ਕਾਹੂ ਕੋ ਨ ਬੀਚਾਰੀਐ॥**

*ਅਰਥ :*

'ਘਟਿ ਘਟਿ'—ਸਮੂੰਹ ਸਰੀਰਾਂ ਦਾ ਅੰਤਾ ਕਰਣਾ ਅੰਦਰ ਤਾਣੇ ਪੇਟੇ ਵਾਂਗ ਪਰਮਾਤਮਾ ਦੀ ਜੋਤ ਪਰੀ-ਪੂਰਨ (ਰਮੀ) ਹੋਈ ਜਾਣ ਕੇ, ਕਿਸੇ ਦੇ ਭੀ ਔਗੁਣਾਂ ਗੁਣਾਂ ਨੂੰ ਨ ਚਿਤਾਰੀਏ।

**ਗੁਰ ਉਪਦੇਸ ਮਨ ਧਾਵਤ ਬਰਜਿ,**
**ਪਰ-ਧਨ ਪਰ-ਤਨ**
**ਪਰ-ਦੂਖਨਾ ਨਿਵਾਰੀਐ ॥੫੪੭॥**

*ਅਰਥ :*

ਗੁਰੂ ਉਪਦੇਸ਼ ਨੂੰ ਹਿਰਦੇ ਅੰਦਰ ਧਾਰ ਕੇ 'ਧਾਵਤ'—ਦੌੜਦੇ ਹੋਏ ਭਟਕਦੇ ਮਨ ਨੂੰ ਰੋਕਦਿਆਂ ਰੋਕਦਿਆਂ ਪਰਾਏ, ਧਨ, ਪਰਾਏ ਤਨ ਤੇ ਪਰਾਈ ਦੂਖਨਾ ਵਲੋਂ ਆਪ ਨੂੰ ਨਵਿਰਤ (ਹਟਾ) ਲਈਏ।੫੪੭।

**ਪ੍ਰ:** ਭਾਈ ਸਾਹਿਬ ਜੀਉ! ਬਹੁਤ ਲੋਕ ਤਾਂ ਗ੍ਰਿਹਸਤ ਨੂੰ ਤਿਆਗ ਕੇ ਬਨਾਂ ਜੰਗਲਾਂ ਵਿਚ ਜਾ ਵੱਸਣ ਨੂੰ ਮਹਾਨਤਾ ਦੇਂਦੇ ਹਨ ਅਤੇ ਉਹ ਆਪਣੇ ਮਨ ਵਿਚ ਇਹ ਮਾਣ ਭੀ ਕਰਦੇ ਹਨ ਕਿ ਅਸੀਂ ਆਮ ਸੰਸਾਰੀ ਲੋਕਾਂ ਨਾਲੋਂ ਚੰਗੇ ਹਾਂ, ਕਿਉਂ ਜੀ! ਤੁਸੀਂ ਉਨ੍ਹਾਂ ਲੋਕਾਂ ਬਾਰੇ ਕਿਵੇਂ ਵਿਚਾਰ ਰੱਖਦੇ ਹੋ, ਜਾਣਕਾਰੀ ਦਿਓ?

**ਉ:** ਹੇ ਭਾਈਓ! ਇਨ੍ਹਾਂ ਉਦਾਸੀਆਂ ਲੋਕਾਂ ਨਾਲੋਂ ਮੈਂ ਤਾਂ ਬਾਣੀ ਅਨੁਸਾਰ ਗ੍ਰਿਹਸਤੀ ਲੋਕਾਂ ਨੂੰ ਵਧੇਰੇ ਚੰਗਾ ਸਮਝਦਾ ਹਾਂ, ਕਿਉਂਕਿ ਇਨ੍ਹਾਂ ਗ੍ਰਿਹਸਤੀ ਲੋਕਾਂ ਤੋਂ ਹੀ ਇਹ ਉਦਾਸੀ ਲੋਕ ਵਰਸਾਉਂਦੇ ਹਨ। ਇਹ ਗ੍ਰਿਹਸਤੀ ਲੋਕ ਦਸਾਂ ਨੌਹਾਂ ਦੀ ਕ੍ਰਿਤ ਕਮਾਈ ਕਰਕੇ ਜਿਥੇ ਆਪਣੀ ਤੇ ਆਪਣੇ ਪ੍ਰਵਾਰ ਦੀ ਪਾਲਣਾ ਕਰਦੇ ਹਨ, ਉਥੇ ਇਹ ਉਦਾਸੀ ਲੋਕ ਭੀ ਆਪਣੇ ਪੇਟ ਦੀ ਪੂਰਤੀ ਲਈ ਇਨ੍ਹਾਂ ਗ੍ਰਿਹਸਤੀਆਂ ਦੇ ਦਰਾਂ 'ਤੇ ਹੀ ਬਾਰ-ਬਾਰ ਭਟਕਦੇ ਰਹਿੰਦੇ ਹਨ, ਭਾਵ ਉਨ੍ਹਾਂ ਦੇ ਘਰਾਂ ਤੋਂ ਹੀ ਮੰਗਣ ਲਈ ਜਾਂਦੇ ਹਨ, ਜਿਨ੍ਹਾਂ ਘਰਾਂ ਨੂੰ ਛੱਡ ਕੇ ਆਏ ਹਨ। ਪਰ ਜੇਕਰ ਇਨ੍ਹਾਂ ਜੰਗਲਾਂ ਵਿਚ ਵੱਸ ਕੇ ਭੀ ਉਦਾਸੀਆਂ ਦੇ ਮਨਾਂ ਵਿਚੋਂ ਵਿਕਾਰ ਨਹੀਂ ਮਿਟ ਸਕੇ ਤਾਂ ਇਨ੍ਹਾਂ ਦਾ ਘਰ-ਬਾਰ ਨੂੰ ਤਿਆਗਣਾ ਵਿਅਰਥ ਹੈ, ਇਹ ਬਾਣੀ ਦਾ ਫ਼ੁਰਮਾਨ ਹੈ, ਜਿਵੇਂ ਕਿ:

ਗ੍ਰਿਹੁ ਤਜਿ ਬਨ ਖੰਡ ਜਾਈਐ ਚੁਨਿ ਖਾਈਐ ਕੰਦਾ॥
ਅਜਹੁ ਬਿਕਾਰ ਨ ਛੋਡਈ ਪਾਪੀ ਮਨੁ ਮੰਦਾ॥੧॥
ਕਿਉ ਛੂਟਉ ਕੈਸੇ ਤਰਉ ਭਵਜਲ ਨਿਧਿ ਭਾਰੀ॥

*(ਬਿਲਾਵਲੁ ਕਬੀਰ ਜੀ, ਪੰਨਾ ੮੫੫)*

ਭਾਵ, ਘਰ-ਬਾਰ ਨੂੰ ਤਿਆਗ ਜੰਗਲ-ਵਾਸੀ ਹੋ ਕੇ ਭੀ ਜੇਕਰ ਮਨ ਵਿਚੋਂ ਵਿਕਾਰਾਂ ਨੂੰ ਨਹੀਂ ਤਿਆਗਿਆ ਤਾਂ ਉਸਦਾ ਉਦਾਸੀਪੁਣਾ ਧਾਰਣ ਕਰਨਾ ਵਿਅਰਥ ਹੈ, ਉਸ ਦਾ ਇਸ ਤਰ੍ਹਾਂ ਇਸ ਸੰਸਾਰ ਸਾਗਰ ਤੋਂ ਪਾਰ ਹੋਣਾ ਅਸੰਭਵ ਹੈ। ਅਜਿਹੇ ਭੇਖੀਆਂ ਲਈ ਬਾਣੀ ਨੇ ਸਖ਼ਤ ਤਾੜਨਾ ਕਰਕੇ ਸੰਬੋਧਨ ਕੀਤਾ ਹੈ, ਜਿਵੇਂ ਕਿ:

ਘੋਲੀ ਗੇਰੂ ਰੰਗੁ ਚੜਾਇਆ ਵਸਤ੍ਰ ਭੇਖ ਭੇਖਾਰੀ॥
ਕਾਪੜ ਫਾਰਿ ਬਨਾਈ ਖਿੰਥਾ ਝੋਲੀ ਮਾਇਆਧਾਰੀ॥
ਘਰਿ ਘਰਿ ਮਾਗੈ ਜਗੁ ਪਰਬੋਧੈ
ਮਨਿ ਅੰਧੈ ਪਤਿ ਹਾਰੀ॥
ਭਰਮਿ ਭੁਲਾਨਾ ਸਬਦੁ ਨ ਚੀਨੈ ਜੂਐ ਬਾਜੀ ਹਾਰੀ॥੨॥
ਅੰਤਰਿ ਅਗਨਿ ਨ ਗੁਰ ਬਿਨੁ ਬੂਝੈ
ਬਾਹਰਿ ਪੂਅਰ ਤਾਪੈ॥
ਗੁਰ ਸੇਵਾ ਬਿਨੁ ਭਗਤਿ ਨ ਹੋਵੀ
ਕਿਉ ਕਰਿ ਚੀਨਸਿ ਆਪੈ॥ *(ਪੰਨਾ ੧੦੧੨)*

ਘਰਿ ਘਰਿ ਖਾਇਆ ਪਿੰਡੁ ਬਧਾਇਆ
ਖਿੰਥਾ ਮੁੰਦਾ ਮਾਇਆ॥
ਭੂਮਿ ਮਸਾਣ ਕੀ ਭਸਮ ਲਗਾਈ
ਗੁਰ ਬਿਨੁ ਤਤੁ ਨ ਪਾਇਆ॥੨॥
ਕਾਇ ਜਪਹੁ ਰੇ ਕਾਇ ਤਪਹੁ ਰੇ
ਕਾਇ ਬਿਲੋਵਹੁ ਪਾਣੀ॥
ਲਖ ਚਉਰਾਸੀਹ ਜਿਨਿ ਉਪਾਈ
ਸੋ ਸਿਮਰਹੁ ਨਿਰਬਾਣੀ॥੩॥
ਕਾਇ ਕਮੰਡਲੁ ਕਾਪੜੀਆ ਰੇ
ਅਠਸਠਿ ਕਾਇ ਫਿਰਾਹੀ॥
ਬਦਤਿ ਤ੍ਰਿਲੋਚਨੁ ਸੁਨੁ ਰੇ ਪ੍ਰਾਣੀ
ਕਣ ਬਿਨੁ ਗਾਹੁ ਕਿ ਪਾਹੀ॥੪॥੧॥
*(ਗੂਜਰੀ ਤ੍ਰਿਲੋਚਨ ਜੀ, ਪੰਨਾ ੫੨੬)*

ਇਸ ਤਰ੍ਹਾਂ ਬਾਣੀ ਦੁਆਰੇ ਸਾਨੂੰ ਹੋਰ ਭੀ ਬਹੁਤ ਉਦਾਹਰਣ ਮਿਲਦੇ ਹਨ, ਜਿਨ੍ਹਾਂ ਤੋਂ ਬੋਧ ਮਿਲਦਾ ਹੈ ਕਿ ਕੇਵਲ ਸੰਨਿਆਸ ਧਾਰਣ ਦਾ ਕੋਈ ਵਧੇਰੇ ਲਾਭ ਨਹੀਂ ਜਿਤਨਾ ਚਿਰ ਮਨ ਵਿਚੋਂ ਵਿਕਾਰਾਂ ਦਾ ਤਿਆਗ ਨ ਕੀਤਾ ਜਾਵੇ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਹ ਚੰਦ ਪੰਗਤੀਆਂ ਅੰਕਤ ਕੀਤੀਆਂ ਹਨ, ਜਿਨ੍ਹਾਂ ਵਿਚ ਇਸੇ ਭਾਵ ਨੂੰ ਚੰਦ ਉਦਾਹਰਣਾਂ ਦੁਆਰੇ ਦਰਸਾਇਆ ਹੈ, ਜਿਵੇਂ ਕਿ:

**ਜੈਸੇ ਪ੍ਰਾਤ ਸਮੈ ਖਗ ਜਾਤ ਉਡਿ ਬਿਰਖ ਸੈ,**
**ਬਹੁਰਿ ਆਇ ਬੈਠਤ ਬਿਰਖ ਹੀ ਮੈ ਆਇ ਕੈ॥**

***ਅਰਥ :***

(ਉਦਾਸੀਆਂ ਦੀ ਦਸ਼ਾ ਦਰਸਾਉਂਦੇ ਹਨ ਕਿ) ਜਿਸ ਤਰ੍ਹਾਂ ਪ੍ਰਭਾਤ ਵੇਲੇ ਪੰਛੀ ਬਿਰਛ ਉਤੋਂ ਉੱਡ ਜਾਇਆ ਕਰਦੇ ਹਨ, ਤੇ (ਸੰਧਿਆ ਸਮੇਂ) ਮੁੜ ਬਿਰਛ 'ਮੈ'—(ਪੈ) ਉਪਰ ਹੀ ਆਣ ਬੈਠਿਆ ਕਰਦੇ ਹਨ।

**ਚੀਟੀ ਚੀਟਾ ਬਿਲ ਸੈ ਨਿਕਸਿ ਧਰ ਗਵਨ ਕੈ,**
**ਬਹੁਰਿਓ ਪੈਸਤ ਜੈਸੇ ਬਿਲ ਹੀ ਮੈ ਜਾਇ ਕੈ॥**

***ਅਰਥ :***

(ਹੋਰ ਸੁਣੋ) ਜਿਸ ਤਰ੍ਹਾਂ ਕੀੜੇ ਕੀੜੀਆਂ ਖੁੱਡਾਂ ਵਿਚੋਂ ਨਿਕਲ ਕੇ ਧਰਤੀ ਉਪਰ ਫਿਰਨ ਤੁਰਨ ਲਗ ਪੈਂਦੇ ਹਨ, ਤੇ ਮੁੜ (ਆਪਣੀ) ਖੁੱਡ ਵਿਚ ਹੀ ਜਾ ਪ੍ਰਵੇਸ਼ ਪਾਇਆ (ਧਸਿਆ) ਕਰਦੇ ਹਨ।

**ਲਰ ਕੈ ਲਰਿਕਾ ਰੂਠ ਜਾਤ ਤਾਤ ਮਾਤ ਸਨ,**
**ਭੂਖ ਲਾਗੈ ਤਿਆਗੈ ਹਠ ਆਵੈ ਪਛੁਤਾਇ ਕੈ॥**

***ਅਰਥ :***

ਜਿਸ ਤਰ੍ਹਾਂ ਲੜਕਾ (ਬਾਲਕ) ਮਾਤਾ-ਪਿਤਾ ਨਾਲ ਲੜ ਕੇ ਰੁੱਸ ਜਾਇਆ ਕਰਦਾ ਹੈ ਤੇ ਭੁੱਖ ਲਗਿਆਂ ਹਠ ਤਿਆਗ ਕੇ ਪਛੋਤਾਉਂਦਾ ਮੁੜ ਆ ਜਾਇਆ ਕਰਦਾ ਹੈ।

**ਤੈਸੇ ਗ੍ਰਿਹ ਤਿਆਗਿ ਭਾਗਿ ਜਾਤ ਉਦਾਸ ਬਾਸ,**
**ਆਸਰੋ ਤਕਤ ਪੁਨਿ**
**ਗ੍ਰਿਹਸਤ ਕੋ ਧਾਇ ਕੈ॥੫੪੮॥**

***ਅਰਥ :***

ਤਿਸੀ ਪ੍ਰਕਾਰ ਘਰ ਤਿਆਗ ਕੇ ਲੋਕ ਭੱਜ ਜਾਇਆ ਕਰਦੇ ਹਨ ਤੇ 'ਉਦਾਸ ਬਾਸ'—ਬਨੋਂ ਬਾਸੀ (ਅਤੀਤ) ਹੋ ਜਾਂਦੇ ਹਨ, ਪਰ ਮੁੜ ਦੌੜ ਦੌੜ (ਭਟਕ ਭਟਕ ਕੇ) ਗ੍ਰਿਹਸਤੀਆਂ ਦਾ ਹੀ ਆਸਰਾ ਤੱਕਿਆ ਕਰਦੇ ਹਨ।੫੪੮।

***ਭਾਵਾਰਥ :*** ਕਿਉਂਕਿ ਉਨ੍ਹਾਂ ਉਦਾਸੀਆਂ ਨੂੰ ਉਸ ਜੰਗਲ ਵਿਚ ਜਾ ਕੇ ਭੀ ਕੁਲੀ, ਜੁਲੀ, ਗੁਲੀ ਦੀ ਲੋੜ ਤਾਂ ਬਣੀ ਹੀ ਰਹਿੰਦੀ ਹੈ, ਜੋ ਕਿ ਜੰਗਲ ਵਿਚੋਂ ਇਹ ਸ਼ੈਆਂ ਉਨ੍ਹਾਂ ਨੂੰ ਨਹੀਂ ਮਿਲ ਸਕਦੀਆਂ, ਇਸ ਲਈ ਇਨ੍ਹਾਂ ਨੂੰ ਇਹ ਲੋੜੀਂਦੀਆਂ ਵਸਤੂਆਂ ਨੂੰ ਹਾਸਲ ਕਰਨ ਲਈ ਮੁੜ ਉਨ੍ਹਾਂ ਗ੍ਰਿਹਸਤੀਆਂ ਦੇ ਜਾ ਕੇ ਮੰਗਤੇ ਬਣਨਾ ਪੈਂਦਾ ਹੈ। ਇਸ ਲਈ ਗੁਰਮਤ ਨੇ ਚੌਹਾਂ ਹੀ ਆਸ਼ਰਮਾਂ ਵਿਚੋਂ ਗ੍ਰਿਹਸਤ ਧਰਮ ਨੂੰ ਹੀ ਪ੍ਰਧਾਨਤਾ ਦਿੱਤੀ ਹੈ,

ਕਿਉਂਕਿ ਇਹੋ ਗ੍ਰਿਹਸਤ ਧਰਮ ਸਾਰਿਆਂ ਆਸ਼ਰਮਾਂ ਦੀ ਆਦਿ ਹੈ।

ਅਰਥਾਤ: ਹੋਇ ਅਤੀਤ ਗ੍ਰਿਹਸਤ ਤਜਿ,
ਫਿਰਿ ਉਨਹੂ ਕੇ ਘਰਿ ਮੰਗਣ ਜਾਈ॥

*(ਭਾਈ ਗੁਰਦਾਸ ਜੀ, ੧/੪੦)*

**ਪ੍ਰ:** ਭਾਈ ਸਾਹਿਬ ਜੀਉ! ਆਮ ਲੋਕਾਂ ਵਿਚ ਸਭਾ ਸੁਸਾਇਟੀਆਂ ਭਿੰਨ ਭਿੰਨ ਵੇਖਣ ਵਿਚ ਆਉਂਦੀਆਂ ਹਨ, ਜੋ ਹਰ ਬੰਦਾ ਹੀ ਆਪੋ ਆਪਣੇ ਇਕੱਠ ਵਿਚ ਸ਼ਾਮਲ ਹੋਣ ਦੀ ਪ੍ਰੇਰਨਾ ਕਰਦਾ ਹੈ, ਪਰ ਤੁਸੀਂ ਗੁਰਮਤ ਅਨੁਸਾਰ ਕਿਸ ਇਕੱਤ੍ਰਤਾ ਨੂੰ ਮਹਾਨਤਾ ਦੇਂਦੇ ਹੋ, ਜਾਣਕਾਰੀ ਦਿਓ ਤਾਕਿ ਅਸੀਂ ਭੀ ਉਸ ਇਕੱਠ ਨੂੰ ਅਪਣਾਉਣ ਦਾ ਯਤਨ ਕਰੀਏ, ਜਿਸਦਾ ਕਿ ਸਾਨੂੰ ਭੀ ਪੂਰਨ ਲਾਭ ਪ੍ਰਾਪਤ ਹੋ ਸਕੇ?

**ਉ:** ਹੇ ਭਾਈਓ! ਇਕੱਠ ਤਾਂ ਵਖੋ ਵੱਖਰੇ ਦੇਖਣ ਵਿਚ ਬਹੁਤ ਆਉਂਦੇ ਹਨ, ਜਿਵੇਂ ਕਿ ਕੋਈ ਰਾਜਸੀ ਇਕੱਠ ਹੈ, ਕੋਈ ਬਰਾਦਰੀਆਂ ਦੇ ਭਿੰਨ ਭਿੰਨ ਇਕੱਠ ਹਨ, ਪਰ ਇਨ੍ਹਾਂ ਵਿਚੋਂ ਜਿਸ ਇਕੱਤ੍ਰਤਾ ਨੂੰ ਗੁਰਮਤ ਨੇ ਜਨਮ ਦਿੱਤਾ ਹੈ, ਉਸਦਾ ਨਾਮ ਸੰਗਤ ਕਾਇਮ ਕੀਤਾ ਹੈ ਤੇ ਇਸੇ ਇਕੱਤ੍ਰਤਾ ਵਿਚ ਹੀ ਮਿਲ ਕੇ ਬੈਠਣ ਦੀ ਪ੍ਰੇਰਨਾ ਕੀਤੀ ਹੈ, ਜਿਸ ਦੁਆਰੇ ਮਨੁੱਖ ਦੇ ਮਨ ਵਿਚੋਂ ਦ੍ਵੈਤ-ਭਾਵਨਾ ਦੂਰ ਹੁੰਦੀ ਹੈ, ਇਸੇ ਸੰਗਤ ਵਿਚ ਮਿਲ ਕੇ ਹੀ ਬੈਠਣ ਦੀ ਗੁਰੂ ਨੇ ਪ੍ਰੇਰਨਾ ਕੀਤੀ ਹੈ, ਜਿਵੇਂ ਕਿ:

ਹੋਇ ਇਕਤ੍ਰ ਮਿਲਹੁ ਮੇਰੇ ਭਾਈ
ਦੁਬਿਧਾ ਦੂਰਿ ਕਰਹੁ ਲਿਵ ਲਾਇ॥
ਹਰਿ ਨਾਮੈ ਕੇ ਹੋਵਹੁ ਜੋੜੀ
ਗੁਰਮੁਖਿ ਬੈਸਹੁ ਸਫਾ ਵਿਛਾਇ॥੧॥

*(ਬਸੰਤੁ ਮ: ੫, ਪੰਨਾ ੧੧੮੫)*

ਭਾਵ, ਸਾਰਿਆਂ ਇਕੱਠਾਂ ਵਿਚ ਹੀ, ਫ਼ਰਕ ਹੁੰਦਾ ਹੈ, ਇਸ ਲਈ ਸਾਰਿਆਂ ਨੂੰ ਹੀ ਸੋਚ ਵੀਚਾਰ ਕੇ ਅਪਣਾਉਣਾ ਚਾਹੀਦਾ ਹੈ, ਜਿਸ ਤੋਂ ਲਾਭ ਹੋਵੇ ਤੇ ਜਿਸ ਲਾਭ ਦੀ ਪ੍ਰਾਪਤੀ ਲੋਕ-ਪ੍ਰਲੋਕ ਵਿਚ ਹੋਵੇ। ਇਸ ਲਈ ਗੁਰੂ ਦੀ ਸੰਗਤ ਕੀਤੇ ਦਾ ਫਲ ਮੁਕਤ-ਦਾਤਾ ਹੈ, ਤੇ ਕੁਸੰਗੀਆਂ ਦੀ ਸੰਗਤ ਦਾ ਫਲ ਨਰਕ ਹੈ:

ਕਬੀਰ, ਸੰਗਤਿ ਕਰੀਐ ਸਾਧ ਕੀ
ਅੰਤਿ ਕਰੈ ਨਿਰਬਾਹੁ॥
ਸਾਕਤ ਸੰਗੁ ਨ ਕੀਜੀਐ ਜਾ ਤੇ ਹੋਇ ਬਿਨਾਹੁ॥੯੩॥

*(ਸਲੋਕ ਕਬੀਰ ਜੀ, ਪੰਨਾ ੧੩੬੯)*

ਕਬੀਰ, ਇਹੁ ਤਨੁ ਜਾਇਗਾ ਕਵਨੈ ਮਾਰਗਿ ਲਾਇ॥
ਕੈ ਸੰਗਤਿ ਕਰਿ ਸਾਧ ਕੀ
ਕੈ ਹਰਿ ਕੇ ਗੁਨ ਗਾਇ॥੨੮॥ *(ਪੰਨਾ ੧੩੬੫)*

ਭਾਵ, ਲੋਕ ਤਾਂ ਵੇਖਣ ਵਿਚ ਭਾਵੇਂ ਸਮਾਨ ਹੀ ਨਜ਼ਰ ਆਉਂਦੇ ਹਨ, ਪਰ ਉਨ੍ਹਾਂ ਦਾ ਪ੍ਰਭਾਵ ਭਿੰਨ ਭਿੰਨ ਹੋਇਆ ਕਰਦਾ ਹੈ। ਸੋ, ਮੈਂ ਭੀ ਇਸੇ ਭਾਵ ਨੂੰ ਪ੍ਰਗਟ ਕਰਨ ਲਈ ਕੁਝ ਕੁ ਉਦਾਹਰਣ ਦਰਸਾਏ ਹਨ, ਜਿਵੇਂ ਕਿ:

**ਕਾਹੂ ਦਸਾ ਕੇ ਪਵਨ ਗਵਨ ਕੈ ਬਰਖਾ ਹੈ,**
**ਕਾਹੂ ਦਸਾ ਕੋ ਪਵਨ ਬਾਦਰ ਬਿਲਾਤ ਹੈ॥**

***ਅਰਥ:***

(ਅਸੀਂ ਵੇਖਦੇ ਹਾਂ ਕਿ) ਕਿਸੇ ਦਿਸ਼ਾ ਦੀ ਪੌਣ ਚਲਣ ਨਾਲ ਤਾਂ ਵਰਖਾ ਹੋ ਪੈਂਦੀ ਹੈ, ਤੇ ਕਿਸੇ ਦਿਸ਼ਾ ਦੀ ਪੌਣ ਨਾਲ ਬੱਦਲ ਉੱਡ ਜਾਇਆ ਕਰਦੇ ਹਨ, (ਮੀਂਹ ਪੈਣਾ ਬੰਦ ਹੋ ਜਾਇਆ ਕਰਦਾ ਹੈ)।

**ਕਾਹੂ ਜਲ ਪਾਨ ਕੀਏ ਰਹਤ ਅਰੋਗ ਦੇਹੀ,**
**ਕਾਹੂ ਜਲ ਪਾਨ ਬਿਆਪੈ ਬ੍ਰਿਥਾ ਬਿਲਲਾਤ ਹੈ॥**

***ਅਰਥ:***

(ਇਸੇ ਤਰ੍ਹਾਂ) ਕਿਸੇ ਜਲ ਦੇ ਪੀਤਿਆਂ ਸਰੀਰ ਨਵਾਂ ਨਰੋਆ ਰਹਿੰਦਾ ਹੈ, ਅਤੇ ਕਿਸੇ ਜਲ ਪੀਣ ਤੋਂ 'ਬ੍ਰਿਥਾ ਬਿਆਪੈ'—ਰੋਗ (ਉਲਟਾ) ਧਾ ਉਠਿਆ ਕਰਦਾ ਤੇ ਰੋਣਾ ਪੈਂਦਾ ਹੈ।

**ਕਾਹੂ ਗ੍ਰਿਹ ਕੀ ਅਗਨਿ ਪਾਕ ਸਾਕ ਸਿਧਿ ਕਰੈ,**
**ਕਾਹੂ ਗ੍ਰਿਹ ਕੀ ਅਗਨਿ ਭਵਨ ਜਰਾਤ ਹੈ॥**

***ਅਰਥ:***

ਕਿਸੇ ਘਰ (ਰਸੋਈ) ਦੀ ਅੱਗ ਤਾਂ 'ਪਾਕ ਸਾਕ'—ਭੋਜਨ ਭਾਜੀ ਆਦਿ (ਰਸੋਈ ਦੇ ਸਮਾਨ) ਤਿਆਰ ਕਰਦੀ ਹੈ ਤੇ ਕਿਸੇ ਘਰ ਦੀ (ਕਾਰਖਾਨੇ ਆਦਿ ਅੰਦਰ ਲੱਗੀ ਹੋਈ—ਭੜਕੀ ਹੋਈ) ਅੱਗ ਮਹਲ ਮੰਦਰ ਸਾੜ ਸੁੱਟਿਆ ਕਰਦੀ ਹੈ।

**ਕਾਹੂ ਕੀ ਸੰਗਤਿ ਮਿਲਿ ਜੀਵਨ ਮੁਕਤਿ ਹੁਇ,**
**ਕਾਹੂ ਕੀ ਸੰਗਤਿ ਮਿਲਿ**
**ਜਮਪੁਰਿ ਜਾਤ ਹੈ॥੫੪੯॥**

*ਅਰਥ :*

ਇਸੇ ਤਰ੍ਹਾਂ ਕਿਸੇ ਦੀ ਸੰਗਤ ਵਿਚ ਮਿਲਿਆਂ ਤਾਂ ਜੀਵਨ-ਮੁਕਤੀ (ਪ੍ਰਾਪਤ) ਹੋ ਆਉਂਦੀ ਹੈ ਤੇ ਕਿਸੇ ਦੀ ਸੰਗਤ ਵਿਚ ਬੈਠਿਆਂ ਨਰਕ ਨੂੰ ਜਾਈਦਾ ਹੈ।੫੪੯।

***ਭਾਵਾਰਥ :*** ਇਸੇ ਭਾਵ ਨੂੰ ਕਬੀਰ ਜੀ ਦਰਸਾਉਂਦੇ ਹਨ ਕਿ ਜਿਵੇਂ :

ਕਬੀਰ, ਸਾਕਤ ਸੰਗੁ ਨ ਕੀਜੀਐ
ਦੂਰਹਿ ਜਾਈਐ ਭਾਗਿ ॥
ਬਾਸਨੁ ਕਾਰੋ ਪਰਸੀਐ ਤਉ ਕਛੁ ਲਾਗੈ ਦਾਗੁ ॥੧੩੧॥

*(ਪੰਨਾ ੧੩੭੧)*

ਭਾਵ ਹੈ, ਕਿ ਹੇ ਭਾਈਓ! ਸਾਕਤ ਜੋ ਸ਼ਕਤੀ ਦਾ ਉਪਾਸ਼ਕ ਹੈ, ਉਸ ਦੀ ਸੰਗਤ ਕਦੇ ਭੀ ਨ ਕਰਿਓ, ਜੇ ਸੁਭਾਵਿਕ ਕਦੀ ਰਸਤੇ ਵਿਚ ਮਿਲ ਜਾਏ ਤਾਂ ਉਸਨੂੰ ਵੇਖ ਕੇ ਦੂਰੋਂ ਹੀ ਭੱਜ ਜਾਇਓ, ਕਿਉਂਕਿ ਜਿਵੇਂ ਕਾਲੇ ਬਰਤਨ ਨੂੰ ਪਰਸਨ ਨਾਲ ਦਾਗ਼ ਲੱਗ ਜਾਂਦਾ ਹੈ, ਇਸ ਤਰ੍ਹਾਂ ਹੀ ਸਾਕਤ ਦੇ ਨੇੜੇ ਢੁੱਕਣ ਨਾਲ ਭੀ ਉਸ ਦੇ ਸੰਗ ਦਾ ਦਾਗ਼ ਜ਼ਰੂਰ ਲੱਗ ਜਾਵੇਗਾ।

**ਪ੍ਰ:** ਭਾਈ ਸਾਹਿਬ ਜੀਉ! ਕਈ ਲੋਕ ਸਾਧ ਸੰਗਤ ਵਿਚ ਮਿਲ ਕੇ ਗੁਰੂ ਦੇ ਸ਼ਬਦ ਸੁਰਤ ਦਾ ਪਰਚਾ ਪਾਉਣ ਵਲੋਂ ਸੱਖਣੇ ਹੀ ਰਹਿ ਜਾਂਦੇ ਹਨ, ਅਤੇ ਕਈ ਮੂਲੋਂ ਵਿਛੜ ਹੀ ਜਾਂਦੇ ਹਨ, ਉਹ ਮੁੜ ਗੁਰੂ ਦਾ ਸੰਜੋਗ ਹੀ ਨਹੀਂ ਕਰਦੇ ਉਨ੍ਹਾਂ ਬਾਰੇ ਆਪ ਜੀ ਕੀਹ ਕਹਿਣਾ ਚਾਹੋਗੇ ਕਿ ਉਹ ਕਿਸ ਗਿਣਤੀ ਵਿਚ ਹਨ?

**ਉ:** ਹੇ ਭਾਈ! ਜਿਹੜਾ ਸਿੱਖ ਗੁਰੂ ਸੰਗਤ ਦਾ ਸੰਜੋਗੀ ਹੋ ਕੇ ਵਿਛੜ ਜਾਂਦਾ ਹੈ ਤੇ ਉਸ ਦੇ ਅੰਦਰ ਕਦੇ ਗੁਰੂ ਦਾ ਪ੍ਰੇਮ ਨਹੀਂ ਜਾਗਦਾ, ਤਾਂ ਉਹ ਸੱਚਾ ਪ੍ਰੇਮੀ ਨਹੀਂ ਹੈ, ਉਸਨੂੰ ਤਾਂ ਕਪਟ-ਸਨੇਹੀ ਦਾ ਹੀ ਦਰਜਾ ਦਿੱਤਾ ਜਾਵੇਗਾ, ਕਿਉਂਕਿ ਗੁਰੂ ਦੇ ਸੱਚੇ ਪ੍ਰੇਮੀ ਦੀ ਤਾਂ ਬਾਣੀ ਅਨੁਸਾਰ ਇਹੋ ਪਛਾਣ ਹੈ, ਜਿਵੇਂ ਕਿ :

ਜਉ ਤਉ ਪ੍ਰੇਮ ਖੇਲਣ ਕਾ ਚਾਉ ॥
ਸਿਰੁ ਧਰਿ ਤਲੀ ਗਲੀ ਮੇਰੀ ਆਉ ॥
ਇਤੁ ਮਾਰਗਿ ਪੈਰੁ ਧਰੀਜੈ ॥
ਸਿਰੁ ਦੀਜੈ ਕਾਣਿ ਨ ਕੀਜੈ ॥੨੦॥

*(ਸਲੋਕ ਵਾਰਾਂ ਤੇ ਵਧੀਕ ਮ: ੧, ਪੰਨਾ ੧੪੧੨)*

ਗੁਰੂ ਦਾ ਸੱਚਾ ਸਨੇਹੀ ਉਸੇ ਨੂੰ ਹੀ ਕਿਹਾ ਜਾਂਦਾ ਹੈ ਜੋ ਗੁਰੂ ਦੇ ਪ੍ਰੇਮ ਮਾਰਗ 'ਤੇ ਟੁਰਦਾ ਹੋਇਆ ਆਪਣਾ ਆਪ ਕੁਰਬਾਨ ਕਰ ਦੇਂਦਾ ਹੈ, ਪਿੱਛੇ ਕਦਮ ਨਹੀਂ ਧਰਦਾ। ਸੋ, ਮੈਂ ਭੀ ਗੁਰਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਉਦਾਹਰਣਾਂ ਵਿਚ ਦਰਸਾਇਆ ਹੈ, ਜਿਵੇਂ ਕਿ :

**ਪ੍ਰੀਤਮ ਕੇ ਮੇਲ ਖੇਲ ਪ੍ਰੇਮ ਨੇਮ ਕੈ ਪਤੰਗ,**
**ਦੀਪਕ ਪ੍ਰਗਾਸ ਜੋਤੀ ਜੋਤਿ ਹੂੰ ਸਮਾਵਈ ॥**

*ਅਰਥ :*

(ਅਸੀਂ ਵੇਖਦੇ ਹਾਂ ਕਿ) ਪਤੰਗਾ ਪ੍ਰੇਮ ਦੇ ਨੇਮ ਦੀ ਖੇਡ ਖੇਡ ਕੇ (ਜਿਸ ਤਰ੍ਹਾਂ) ਦੀਵੇ ਦੇ ਪ੍ਰਗਾਸ ਨੂੰ ਪ੍ਰਾਪਤ ਹੋ ਜਾਂਦਾ ਹੈ, (ਇਸੇ ਤਰ੍ਹਾਂ ਪ੍ਰੇਮੀ ਪੁਰਖ ਪ੍ਰੇਮ ਨੇਮ ਦੀ ਖੇਡ ਖੇਡ ਕੇ) ਪ੍ਰੀਤਮ ਦੇ ਮੇਲ ਨੂੰ ਪ੍ਰਾਪਤ ਹੋਇਆ ਜਯੋਤੀ ਸਰੂਪ ਪਰਮਾਤਮਾ ਦੀ ਜੋਤ ਵਿਚ ਹੀ ਸਮਾ ਜਾਇਆ ਕਰਦਾ ਹੈ।

**ਸਹਜ ਸੰਜੋਗ ਅਰੁ ਬਿਰਹ ਬਿਓਗ ਬਿਖੈ,**
**ਜਲ ਮਿਲਿ ਬਿਛੁਰਤ ਮੀਨ ਹੁਇ ਦਿਖਾਵਈ ॥**

*ਅਰਥ :*

(ਐਸੇ ਹੀ) ਜਲ ਨੂੰ ਮਿਲ ਕੇ 'ਸਹਜ ਸੰਜੋਗ'—ਮਿਲਾਪ ਦੇ ਸੁਖ ਨੂੰ, ਅਰੁ ਓਸ ਤੋਂ ਵਿਛੁੜ ਕੇ ਬਿਰਹੋਂ ਕਾਰਣ ਵਿਜੋਗ ਵਿਚਲੇ (ਮਰਣ ਤੁੱਲ) ਦੁਖ ਨੂੰ ਮਛਲੀ (ਵਾਂਗੂ ਆਪਣੇ ਆਪ ਉਪਰ ਖੇਡ ਕੇ, ਸੱਚਾ ਪ੍ਰੇਮ) ਦਿਖਾਉਂਦਾ ਹੈ।

**ਸਬਦ ਸੁਰਤਿ ਲਿਵ ਥਕਿਤ ਚਕਿਤ ਹੋਇ,**
**ਸਬਦ ਬੇਧੀ ਕੁਰੰਗ ਜੁਗਤਿ ਜਤਾਵਈ ॥**

*ਅਰਥ :*

(ਇਸੇ ਤਰ੍ਹਾਂ ਹੀ) ਸ਼ਬਦ ਵਿਖੇ ਸੁਰਤ ਦੀ ਲਿਵ ਦੁਆਰੇ (ਸੰਸਾਰ ਵਲੋਂ) ਥਕਿਤ ਹੋ ਕੇ 'ਚਕਿਤ'—ਵਿਸਮਾਦ ਅਵਸਥਾ ਨੂੰ ਪ੍ਰਾਪਤ ਹੋਇਆ (ਸੱਚਾ ਪ੍ਰੇਮੀ) ਸ਼ਬਦ ਬੇਧੀ (ਸ਼ਬਦ-ਸਨੇਹੀ) ਹਰਣ ਦੀ 'ਜੁਗਤਿ'—ਚਾਲ ਨੂੰ ਭੀ ਜਤਾਇਆ (ਦਰਸਾਇਆ) ਕਰਦਾ ਹੈ।

**ਮਿਲਿ ਬਿਛੁਰਤ ਅਰੁ ਸਬਦ ਸੁਰਤਿ ਲਿਵ,**
**ਕਪਟ ਸਨੇਹ ਸਨੇਹੀ ਨ ਕਹਾਵਈ ॥੫੫੦॥**

*ਅਰਥ :*

(ਪਰ ਜਿਹੜਾ ਸਿੱਖ) ਮਿਲ ਕੇ ਵਿਛੁੜਦਾ ਹੈ ਅਤੇ (ਚਾਹੇ ਉਹ) ਸ਼ਬਦ ਵਿਖੇ ਸੁਰਤ ਦੀ ਲਿਵ ਲਾਈ ਹੀ

ਰਖੇ, ਉਸਦਾ ਪ੍ਰੇਮ ਕਪਟ ਦਾ ਹੀ ਹੁੰਦਾ ਹੈ, ਉਹ ਸਨੇਹੀ (ਸੱਚਾ ਪ੍ਰੇਮੀ) ਨਹੀਂ ਅਖਵਾ ਸਕਦਾ।੫੫੦।

***ਭਾਵਾਰਥ :*** ਇਸੇ ਸੱਚੇ ਪ੍ਰੇਮ ਦੇ ਸੰਬੰਧ ਵਿਚ ਬਾਣੀ ਦੁਆਰੇ ਕਈ ਥਾਵਾਂ 'ਤੇ ਜਾਣਕਾਰੀ ਦਿੱਤੀ ਹੈ, ਜਿਵੇਂ ਗੁਰੂ ਫ਼ੁਰਮਾਨ ਹੈ ਕਿ:

ਪ੍ਰੇਮ ਪਦਾਰਥੁ ਜਿਨ ਘਟਿ ਵਸਿਆ
ਸਹਜੇ ਰਹੇ ਸਮਾਈ॥
ਸਬਦਿ ਰਤੇ ਸੇ ਰੰਗਿ ਚਲੂਲੇ ਰਾਤੇ ਸਹਜਿ ਸੁਭਾਈ॥੨॥

*(ਸਾਰਗ ਮ: ੩, ਪੰਨਾ ੧੨੩੪)*

ਪ੍ਰੇਮ ਪਦਾਰਥੁ ਪਾਈਐ ਭਾਈ ਸਚੁ ਨਾਮੁ ਆਧਾਰੁ॥੬॥

*(ਸੋਰਠਿ ਮ: ੩, ਪੰਨਾ ੬੩੮)*

ਅੰਧ ਕੂਪ ਤੇ ਕਾਢਨਹਾਰਾ॥
ਪ੍ਰੇਮ ਭਗਤਿ ਹੋਵਤ ਨਿਸਤਾਰਾ॥

*(ਮਾਰੂ ਮ: ੫, ਪੰਨਾ ੧੦੦੫)*

ਪ੍ਰੇਮ ਭਗਤਿ ਕਰੇ ਲਿਵ ਲਾਇ॥
ਹਉਮੈ ਮਮਤਾ ਸਬਦਿ ਜਲਾਇ॥੩॥

*(ਬਿਲਾਵਲੁ ਮ: ੧, ਪੰਨਾ ੮੪੧)*

ਪ੍ਰੇਮ ਭਗਤਿ ਜਿਸੁ ਆਪੇ ਦੇਇ॥
ਜਗ ਮਹਿ ਵਿਰਲੇ ਕੇਈ ਕੇਇ॥੩॥ *(ਪੰਨਾ ੮੬੭)*

ਇਸ ਤਰ੍ਹਾਂ ਬਾਣੀ ਵਿਚ ਸੱਚੇ-ਪ੍ਰੇਮ ਦੇ ਪੱਖ ਵਿਚ ਬਹੁਤ ਪ੍ਰਮਾਣ ਮਿਲਦੇ ਹਨ ਕਿ ਸੱਚੇ-ਪ੍ਰੇਮ-ਪਿਆਰ ਵਾਲਾ ਹੀ ਪ੍ਰੇਮੀ ਪ੍ਰਭੂ ਦੇ ਦਰ 'ਤੇ ਕਬੂਲ ਹੁੰਦਾ ਹੈ, ਪਰ ਐਸੇ ਸਨੇਹੀ ਸੰਸਾਰ ਵਿਚ ਵਿਰਲੇ ਸੱਜਣ ਹੀ ਪਾਏ ਜਾਂਦੇ ਹਨ।

**ਪ੍ਰ:** ਭਾਈ ਸਾਹਿਬ ਜੀਉ! ਗੁਰੂ ਦੇ ਦਰਬਾਰ ਵਿਚ ਤਾਂ ਬਹੁਤ ਗਿਣਤੀ ਦੇ ਸਿੱਖ ਦੇਸ ਦਿਸੰਤ੍ਰਾਂ ਤੋਂ ਚਲ ਕੇ ਆਉਂਦੇ ਹਨ, ਅਤੇ ਉਹ ਆਪਣੇ ਆਪ ਨੂੰ ਸਹੀ ਸਿੱਖ ਹੋਣ ਦਾ ਦਾਅਵਾ ਭੀ ਕਰਦੇ ਹਨ, ਪਰ ਤੁਸੀਂ ਉਨ੍ਹਾਂ ਬਾਰੇ ਕਿਵੇਂ ਅਨੁਭਵ ਕਰਦੇ ਹੋ, ਜਾਣਕਾਰੀ ਦਿਓ, ਤਾਕਿ ਸਾਨੂੰ ਭੀ ਉਨ੍ਹਾਂ ਬਾਰੇ ਬੋਧ ਹੋ ਸਕੇ?

**ਉ:** ਹੇ ਭਾਈਓ! ਅਸਲ ਵਿਚ ਕਿਸੇ ਦੇ ਕਹਿਣ ਕਹਾਉਣ ਤੇ ਦਾਅਵਾ ਕਰਨ ਨਾਲ ਸਹੀ ਸਰੂਪ ਵਿਚ ਸਿੱਖ ਨਹੀਂ ਬਣਿਆ ਜਾ ਸਕਦਾ, ਪਰ ਸਿੱਖ ਦੀ ਰੂਪ-ਰੇਖਾ ਦਾ ਜੋ ਸਤਿਗੁਰੂ ਨੇ ਸੰਕੇਤ ਕੀਤਾ ਹੈ, ਉਨ੍ਹਾਂ ਨਿਯਮਾਂ ਦਾ ਜੋ ਧਾਰਨੀ ਹੈ, ਉਸੇ ਨੂੰ ਹੀ ਗੁਰਸਿੱਖਾਂ ਦੀ ਲਿਸਟ ਵਿਚ ਸ਼ਾਮਲ ਕੀਤਾ ਜਾ ਸਕਦਾ ਹੈ, ਜਿਵੇਂ ਕਿ:

ਗੁਰ ਸਤਿਗੁਰ ਕਾ ਜੋ ਸਿਖੁ ਅਖਾਏ
ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥
ਉਦਮੁ ਕਰੇ ਭਲਕੇ ਪਰਭਾਤੀ
ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥
ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ
ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥
ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ
ਬਹਦਿਆ ਉਠਦਿਆ ਹਰਿ ਨਾਮੁ ਧਿਆਵੈ॥
ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ
ਸੋ ਗੁਰ ਸਿਖੁ ਗੁਰੂ ਮਨਿ ਭਾਵੈ॥

*(ਮ: ੪, ਪੰਨਾ ੩੦੫)*

ਸਤਿਗੁਰ ਕੀ ਜਿਸ ਨੋ ਮਤਿ ਆਵੈ
ਸੋ ਸਤਿਗੁਰ ਮਾਹਿ ਸਮਾਨਾ॥

*(ਬਿਲਾਵਲੁ ਮ: ੩, ਪੰਨਾ ੭੯੭)*

ਇਸ ਤਰ੍ਹਾਂ ਬਾਣੀ ਵਿਚੋਂ ਹੋਰ ਭੀ ਬਹੁਤ ਪ੍ਰਮਾਣ ਮਿਲਦੇ ਹਨ, ਕਿ ਜੋ ਸਿੱਖ ਗੁਰੂ ਦੇ ਵਿਧਾਨ ਦੀ ਪਾਲਣਾ ਕਰਦਾ ਹੈ, ਉਹੋ ਸਿੱਖ ਗੁਰੂ ਦੇ ਦਰਬਾਰ ਵਿਚ ਕਬੂਲ ਹੁੰਦਾ ਹੈ, ਜੋ ਗੁਰੂ ਦੇ ਦਰਸਾਏ ਹੋਏ ਮਾਰਗ 'ਤੇ ਨਹੀਂ ਚਲਦਾ, ਉਹ ਤਾਂ ਗੁਰੂ ਦਾ ਸਿੱਖ ਹੀ ਕਹਿਲਾਉਣ ਦਾ ਹੱਕਦਾਰ ਨਹੀਂ। ਸੋ, ਮੈਂ ਭੀ ਗੁਰਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਕੁਝ ਉਦਾਹਰਣਾਂ ਦੁਆਰੇ ਦਰਸਾਇਆ ਹੈ, ਜਿਵੇਂ ਕਿ:

**ਦਰਸਨ ਦੀਪ ਦੇਖਿ ਹੋਇ ਨ ਮਿਲੈ ਪਤੰਗੁ,**
**ਪਰਚਾ ਬਿਹੂਨ ਗੁਰਸਿਖ ਨ ਕਹਾਵਈ॥**

***ਅਰਥ :***

(ਹੇ ਭਾਈਓ! ਸੁਣੋ, ਜੋ ਸਿੱਖ) ਸਤਿਗੁਰਾਂ ਦਾ ਦਰਸ਼ਨ ਦੇਖ ਕੇ, ਦੀਵੇ ਨੂੰ ਪਤੰਗੇ ਵਾਂਗ ਜੇ ਨਹੀਂ ਹੋ ਮਿਲਦਾ, ਤਾਂ (ਏਸ) ਪਰਚੇ (ਪ੍ਰਤੀਤ ਕਰਾਏ) ਬਾਝੋਂ (ਕਿਸ ਤਰ੍ਹਾਂ ਕੋਈ) ਗੁਰੂ ਦਾ ਸਿੱਖ ਅਖਵਾ ਸਕਦਾ ਹੈ (ਭਾਵ ਸਿੱਖ ਕਹਾ ਹੀ ਨਹੀਂ ਸਕਦਾ)।

**ਸੁਨਤ ਸਬਦ ਧੁਨਿ ਹੋਇ ਨ ਮਿਲਤ ਮ੍ਰਿਗ,**
**ਸਬਦ ਸੁਰਤਿ ਹੀਨ ਜਨਮੁ ਲਜਾਵਈ॥**

***ਅਰਥ :***

(ਇਸੇ ਹੀ ਤਰ੍ਹਾਂ ਜੇਕਰ) ਸੁਣਦੇ ਸਾਰ (ਸਤਿਗੁਰਾਂ ਦੇ) ਸ਼ਬਦ ਦੀ ਧੁਨੀ ਨੂੰ (ਜੇਕਰ) ਮਿਰਗ ਵਾਂਗੂੰ (ਉਮੰਗ ਵਾਨ ਹੋ ਕੇ) ਨਹੀਂ ਮਿਲਦਾ, ਤਾਂ ਸ਼ਬਦ ਸੁਰਤ ਤੋਂ ਹੀਣੇ

ਰਹਿੰਦਿਆਂ ਉਹ ਆਪਣੇ ਜਨਮ ਨੂੰ ਲੱਜਾ ਦਾ ਕਾਰਨ ਬਣਾਉਂਦਾ ਹੈ, (ਵੱਟਾ ਲਾਉਂਦਾ ਹੈ)।

**ਗੁਰ ਚਰਨਾਮ੍ਰਿਤ ਕੈ ਚਾਤ੍ਰਿਕੁ ਨ ਹੋਇ ਮਿਲੈ,**
**ਰਿਦੈ ਨ ਬਿਸਵਾਸੁ ਗੁਰ ਦਾਸ ਹੁਇ ਨ ਹਸਾਵਈ ॥**

***ਅਰਥ :***

(ਇਸੇ ਤਰ੍ਹਾਂ ਹੀ ਜੇਕਰ) ਪਪੀਹੇ (ਦੇ ਸ੍ਵਾਂਤੀ ਬੂੰਦ ਨੂੰ ਪੀਣ ਖ਼ਾਤਰ ਸ਼ੀਘਰਤਾ ਧਾਰਣ) ਵਾਂਗੂੰ ਗੁਰੂ ਮਹਾਰਾਜ ਦਿਆਂ ਚਰਨਾਂ ਦੇ ਅੰਮ੍ਰਿਤ ਪੀਣ ਵਾਸਤੇ ਜੇ ਨਹੀਂ ਉਮੰਗ (ਉਤਸ਼ਾਹ) ਕਰਕੇ ਮਿਲਦਾ, ਤਾਂ ਓਸਦੇ ਹਿਰਦੇ ਅੰਦਰ ਭਰੋਸਾ ਨਹੀਂ, ਤਾਂ ਉਹ ਗੁਰੂ ਕਾ ਦਾਸ ਨਹੀਂ ਹੋ ਸਕਦਾ। ਉਹ ਤਾਂ ਕੇਵਲ ਹਾਸੋ-ਹੀਣੀ ਦੀ ਥਾਂ ਹੁੰਦਾ ਹੈ।

**ਸਤਿ ਰੂਪ ਸਤਿ ਨਾਮੁ**
**ਸਤਿਗੁਰ ਗਿਆਨ ਧਿਆਨ,**
**ਏਕ ਟੇਕ ਸਿਖ ਜਲ ਮੀਨ**
**ਹੁਇ ਦਿਖਾਵਈ ॥੫੫੧॥**

***ਅਰਥ :***

(ਸੋ ਸਿੱਖ ਭੀ) ਸਤਿਗੁਰਾਂ ਦੇ ਸਤਿਨਾਮੁ ਨੂੰ ਹੀ ਸਤ੍ਯ ਸਰੂਪ 'ਗਿਆਨ'—ਜਾਣ ਕੇ ਉਸੇ ਦੇ ਹੀ ਧਿਆਨ ਦੀ ਇਕੋ ਟੇਕ ਧਾਰਨ ਕਰਦਾ ਹੋਇਆ, ਗੁਰੂ ਦਾ ਸਿੱਖ ਜਲ ਵਿਚ ਮਛਲੀ ਦੀ ਤਰ੍ਹਾਂ ਹੋ ਦਿਖਾਉਂਦਾ ਹੈ।੫੫੧।

***ਭਾਵਾਰਥ :*** ਜਿਵੇਂ ਪਤੰਗਾ ਦੀਵੇ ਦੇ ਦਰਸ਼ਨ ਕਰਕੇ ਕੁਰਬਾਨ ਹੋ ਜਾਂਦਾ ਹੈ, ਮ੍ਰਿਗ ਜਿਵੇਂ ਘੰਡਾ ਹੇੜੇ ਦੇ ਸ਼ਬਦ ਨੂੰ ਸੁਣ ਕੇ ਮਸਤ ਹੋ ਜਾਂਦਾ ਹੈ, ਜਿਵੇਂ ਚਾਤ੍ਰਿਕ ਨੂੰ ਸ੍ਵਾਂਤੀ ਬੂੰਦ ਤੋਂ ਬਿਨਾਂ ਤ੍ਰਿਪਤੀ ਨਹੀਂ ਹੋਇਆ ਕਰਦੀ ਅਤੇ ਮੱਛੀ ਨੂੰ ਜਿਵੇਂ ਪਾਣੀ ਨਾਲ ਹੀ ਪਿਆਰ ਹੈ ਇਸੇ ਤਰ੍ਹਾਂ ਹੀ ਗੁਰੂ ਦਾ ਸਿੱਖ ਗੁਰੂ ਦੇ ਆਸਰੇ ਹੀ ਜੀਉਂਦਾ ਹੈ, ਉਸਨੂੰ ਹੋਰ ਕਿਸੇ ਦੀ ਭੀ ਆਸ ਨਹੀਂ ਹੋਇਆ ਕਰਦੀ।

**ਪ੍ਰ:** ਭਾਈ ਸਾਹਿਬ ਜੀਉ ! ਪ੍ਰਭੂ ਦੀ ਭਗਤੀ ਕਰਨ ਸਮੇਂ ਭਗਤੀ ਦੀ ਪ੍ਰਪੱਕਤਾ ਉੱਪਰ ਗੁਰੂ ਇਸ਼ਟ ਦਾ ਪ੍ਰਭਾਵ ਕਿਤਨਾ ਕੁ ਹੋਇਆ ਕਰਦਾ ਹੈ, ਇਸ ਸੰਬੰਧ ਵਿਚ ਭੀ ਕੁਝ ਜਾਣਕਾਰੀ ਦਿਓ ?

**ਉ:** ਹੇ ਭਾਈਓ ! ਸਿੱਖ ਜਿਵੇਂ ਜਿਵੇਂ ਸ਼ਬਦ ਦੀ ਕਮਾਈ ਕਰਦਾ ਹੈ, ਤਿਉਂ ਤਿਉਂ ਇਸ਼ਟ-ਦੇਵ ਦਾ ਅਵੇਸ਼ ਭੀ ਸਿੱਖ ਨੂੰ ਸ਼੍ਰੋਮਣੀ ਬਣਾਈ ਜਾਂਦਾ ਹੈ, ਭਾਵ ਸਿੱਖ ਨੂੰ ਪ੍ਰਪੱਕਤਾ ਹੁੰਦੀ ਜਾਂਦੀ ਹੈ, ਜਿਵੇਂ ਕਿ :

**ਉਤਮ ਮਧਿਮ ਅਰੁ ਅਧਮ ਤ੍ਰਿਬਿਧਿ ਜਗੁ,**
**ਆਪਨੋ ਸੁਅੰਨ ਕਾਹੂ ਬੁਰੋ ਤਉ ਨ ਲਾਗਿ ਹੈ ॥**

***ਅਰਥ :***

ਉੱਤਮ, ਮਧਿਮ (ਵਿਚਾਲੇ ਦੇ) ਅਤੇ ਨੀਚ ਤਿੰਨ ਤਰ੍ਹਾਂ ਦੇ ਆਦਮੀ ਜਗਤ (ਦੁਨੀਆਂ) ਅੰਦਰ ਹੁੰਦੇ ਹਨ, ਪਰ ਆਪਣਾ 'ਸੁਅੰਨ'—ਕਿਸੇ ਨੂੰ ਭੀ ਬੁਰਾ ਨਹੀਂ ਲਗਿਆ ਕਰਦਾ।

**ਸਭ ਕੋਊ ਬਨਜੁ ਕਰਤ ਲਾਭ ਲਭਤ ਕਉ,**
**ਆਪਨੋ ਬਿਉਹਾਰੁ ਭਲੋ ਜਾਨਿ ਅਨੁਰਾਗਿ ਹੈ ॥**

***ਅਰਥ :***

(ਇਸੇ ਤਰ੍ਹਾਂ) ਸਭ ਕੋਈ ਲਾਭ ਪ੍ਰਾਪਤੀ ਵਾਸਤੇ ਹੀ ਵਣਜ ਵਪਾਰ ਕਰਦੇ ਹਨ, ਪਰ ਆਪਣਾ ਆਪਣਾ ਹੀ ਜੋ ਜੋ ਕਾਰ-ਵਿਵਹਾਰ ਹੁੰਦਾ ਹੈ (ਉਸੇ ਨੂੰ ਹੀ) ਭਲਾ ਜਾਣ ਕੇ ਉਸਨੂੰ ਪਿਆਰਿਆ ਜਾਂਦਾ (ਉਸੇ ਵਿਚ ਪ੍ਰਵਿਰਤ ਹੋਈਦਾ) ਹੈ।

**ਤੈਸੇ ਅਪਨੇ ਅਪਨੇ ਇਸਟੈ ਚਾਹਤ ਸਭੈ,**
**ਅਪਨੇ ਪਹਿਰੇ ਸਭ ਜਗਤੁ ਸੁਜਾਗਿ ਹੈ ॥**

***ਅਰਥ :***

ਤਿਸੀ ਪ੍ਰਕਾਰ ਆਪੋ ਆਪਣੇ ਇਸ਼ਟ-ਦੇਵ ਨੂੰ ਹੀ ਸਭ ਕੋਈ ਚਾਹੁੰਦਾ ਹੈ (ਪਸੰਦ ਰੱਖਦਾ) ਹੈ ਤੇ ਇਸੇ ਤਰ੍ਹਾਂ ਆਪੋ ਆਪਣੇ ਪਹਿਰੇ (ਅਧਿਕਾਰ) ਅੰਦਰ ਸਭ ਕੋਈ ਜਾਗਦਾ (ਆਪਣਾ ਧਰਮ ਸਮਝਕੇ ਵਰਤਦਾ) ਹੈ।

**ਸੁਅੰਨੁ ਸਮਰਥ ਭਏ ਬਨਜੁ ਬਿਕਾਨੇ ਜਾਨੈ,**
**ਇਸਟ ਪ੍ਰਤਾਪੁ ਅੰਤਿ ਕਾਲਿ**
**ਅਗ੍ਰਭਾਗਿ ਹੈ ॥੫੫੨॥**

***ਅਰਥ :***

(ਤਿਵੇਂ ਹੀ) 'ਸੁਅੰਨੁ'—ਪੁੱਤਰ (ਜਿਸ ਤਰ੍ਹਾਂ) ਵਣਜ ਵਪਾਰ ਤੇ ਵਿਕਰੀ (ਸੌਦਾਗਰੀ) ਨੂੰ ਜਾਣ ਕੇ 'ਸਮਰਥ'—ਬਣ ਜਾਂਦਾ ਹੈ, (ਇਸੇ ਤਰ੍ਹਾਂ) ਸਮਾਂ ਪਾ ਕੇ 'ਅੰਤਿ ਕਾਲਿ'—ਓੜਕ ਸਿਰ ਇਸ਼ਟ ਦਾ ਪ੍ਰਭਾਵ ਭੀ 'ਅਗ੍ਰਭਾਗਿ'—ਸਨਮੁਖ ਹੋਇਆ ਕਰਦਾ ਹੈ। ਭਾਵ ਜਿਉਂ ਜਿਉਂ ਸ਼ਬਦ ਕਮਾਈ ਕਰਦਿਆਂ ਇਸ਼ਟ ਦੀ ਪ੍ਰਪੱਕਤਾ ਹੁੰਦੀ ਜਾਵੇ, ਤਿਉਂ ਤਿਉਂ ਹੀ, ਇਸ਼ਟ ਦੇਵ ਦਾ ਅਵੇਸ਼ ਭੀ ਇਸ਼ਟੀਏ ਪੁਰਖ ਨੂੰ ਅਗ੍ਰਭਾਗਿ (ਸ਼੍ਰੋਮਣੀ) ਬਣਾਈ (ਜਾਣਾਈ) ਕਰਦਾ ਹੈ।੫੫੨।

**ਪ੍ਰ:** ਭਾਈ ਸਾਹਿਬ ਜੀਉ! ਜਿਥੇ ਇਹ ਵੇਖਣ ਵਿਚ ਆਉਂਦਾ ਹੈ ਕਿ ਮੁਕਤ ਪ੍ਰਾਪਤੀ ਦੇ ਚਾਹਵਾਨ ਅਧਿਕਾਰੀ ਲੋਕ ਤਾਂ ਬਹੁਤ ਹੀ ਹਨ, ਉਥੇ ਮੁਕਤੀ ਦੇਣ ਦੇ ਦਾਅਵੇਦਾਰ ਭਰਮਾਉਣ ਵਾਲੇ ਭੀ ਥਾਂ ਥਾਂ ਨਜ਼ਰ ਆਉਂਦੇ ਹਨ, ਕਿਉਂ ਜੀ! ਇਨ੍ਹਾਂ ਸਰਲ-ਚਿਤ ਭੋਲੇ ਭੋਲੇ ਲੋਕਾਂ ਨੂੰ ਆਪੋ ਆਪਣੇ ਜਾਲ ਵਿਚ ਫਸਾਉਣ ਵਾਲਿਆਂ ਦੰਭੀ ਲੋਕਾਂ ਦੀ ਕਿਵੇਂ ਪਛਾਣ ਕੀਤੀ ਜਾਵੇ, ਇਸ ਬਾਰੇ ਭੀ ਬੋਧ ਦਿਓ?

**ਉ:** ਹੇ ਭਾਈ! ਇਸ ਸੰਬੰਧ ਵਿਚ ਤਾਂ ਗੁਰਬਾਣੀ ਨੇ ਕਈ ਥਾਵਾਂ 'ਤੇ ਬੋਧ ਦਿੱਤਾ ਹੈ ਕਿ ਜਦ ਭੀ ਕਿਸੇ ਮੁਕਤੀ ਹਾਸਲ ਕਰਨ ਵਾਲੇ ਅਧਿਕਾਰੀ ਨੂੰ ਮੁਕਤੀ ਦਾਤਾ ਗੁਰੂ ਦੀ ਖੋਜ ਕਰਨੀ ਪਵੇ ਤਾਂ ਉਸਨੂੰ ਸੱਚੇ ਗੁਰੂ ਦੀ ਹੀ ਖੋਜ ਕਰਨੀ ਚਾਹੀਦੀ ਹੈ, ਕਿਉਂਕਿ ਜੋ ਮੁਕਤੀ ਦੇਣ ਦੀ ਕੱਚੇ ਗੁਰੂ ਦਾਅਵਾ ਕਰਦੇ ਹਨ, ਉਨ੍ਹਾਂ ਤੋਂ ਸਦਾ ਹੀ ਬਚ ਕੇ ਰਹਿਣਾ ਚਾਹੀਦਾ ਹੈ, ਇਸ ਸੰਬੰਧ ਵਿਚ ਗੁਰੂ ਨੇ ਬਾਣੀ ਦੁਆਰੇ ਸੰਬੋਧਨ ਕੀਤਾ ਹੈ ਕਿ ਹੇ ਭਾਈ! ਧਿਆਨ ਰੱਖਣਾ ਕਿਉਂਕਿ ਇਹ ਤਾਂ ਵੇਖਣ ਵਿਚ ਹੀ ਆਉਂਦਾ ਹੈ ਕਿ:

ਕੇਤੇ ਗੁਰ ਚੇਲੇ ਫੁਨਿ ਹੂਆ॥
ਕਾਚੇ ਗੁਰ ਤੇ ਮੁਕਤਿ ਨ ਹੂਆ॥ *(ਪੰਨਾ ੯੩੨)*

ਕਬੀਰ, ਗੁਰੁ ਲਾਗਾ ਤਬ ਜਾਨੀਐ
ਮਿਟੈ ਮੋਹੁ ਤਨ ਤਾਪ॥
ਹਰਖ ਸੋਗ ਦਾਝੈ ਨਹੀ
ਤਬ ਹਰਿ ਆਪਹਿ ਆਪਿ॥੧੯੯॥

*(ਸਲੋਕ ਕਬੀਰ ਜੀ, ਪੰਨਾ ੧੩੭੪)*

ਹੇ ਭਾਈਓ! ਕੱਚੇ ਗੁਰੂਆਂ ਦੇ ਚੇਲੇ ਤਾਂ ਬਹੁਤ ਨਜ਼ਰ ਆਉਂਦੇ ਹਨ, ਪਰ ਕੱਚੇ ਗੁਰੂਆਂ ਤੋਂ ਅੱਜ ਤਕ ਕਿਸੇ ਨੂੰ ਭੀ ਮੁਕਤ ਪ੍ਰਾਪਤ ਨਹੀਂ ਹੋਈ। ਪਰ ਹਾਂ, ਜਿਸ ਗੁਰੂ ਦੇ ਸੰਜੋਗ ਹੋਣ ਨਾਲ ਅਧਿਕਾਰੀ ਦੇ ਮਨ ਵਿਚੋਂ ਚਾਰ ਦੋਸ਼ਾਂ ਦਾ ਨਾਸ ਹੋ ਜਾਵੇ ਸਮਝੋ ਉਸੇ ਨੂੰ ਹੀ ਸੱਚਾ ਗੁਰੂ ਪ੍ਰਾਪਤ ਹੋਇਆ ਹੈ, ਜਿਸਦੇ ਅੰਦਰੋਂ ਮਾਇਕੀ ਪਦਾਰਥਾਂ ਦਾ ਮੋਹ ਮਿਟ ਜਾਵੇ ਅਤੇ ਆਧੀ, ਬਿਆਧੀ, ਉਪਾਧੀ ਤਿੰਨੇ ਤਾਪ ਨਾਸ਼ ਹੋ ਜਾਵਣ ਅਤੇ ਜਿਸਨੂੰ ਹਰਖ ਸੋਗ ਅੰਦਰੋਂ ਕਦੀ ਭੀ ਸੰਤਾਪ ਨ ਕਰ ਸਕਣ, ਉਸ ਨੂੰ ਸਹੀ ਸੱਚਾ ਪਾਰਬ੍ਰਹਮ ਦਾ ਸਰੂਪ ਹੀ ਸਮਝ ਲੈਣਾ ਚਾਹੀਦਾ ਹੈ। ਅਜਿਹੇ ਸ਼ਕਤੀ ਵਾਲੇ ਗੁਰੂ ਦੀ ਹੀ ਗੁਰਬਾਣੀ ਅਨੁਸਾਰ ਸਦਾ ਹੀ ਖੋਜ ਕਰਨ ਦੇ ਆਹਾਰ ਵਿਚ ਤਤਪਰ ਰਹਿਣਾ ਚਾਹੀਦਾ ਹੈ, ਕਿਉਂਕਿ ਐਸੇ ਗੁਰੂ ਤੋਂ ਬਿਨਾਂ ਹੋਰ ਕਿਸੇ ਪਾਸੋਂ ਮੁਕਤੀ ਦੀ ਆਸ ਹੀ ਨਹੀਂ ਰੱਖਣੀ ਚਾਹੀਦੀ। ਜਿਵੇਂ ਆਪਣੇ ਆਪਣੇ ਧਾਰਣ ਕੀਤੀ ਗੁਰੂ ਦੀਂ ਸਾਰੇ ਹੀ ਸਿਫ਼ਤ ਕਰਦੇ ਹਨ। ਸੋ, ਮੈਂ ਭੀ ਐਸੇ ਕੱਚੇ ਲੋਕਾਂ ਨੂੰ ਤੱਕ ਕੇ ਹੀ ਚੰਦ ਸਤਰਾਂ ਅੰਕਤ ਕੀਤੀਆਂ ਹਨ:

**ਆਪਨੋ ਸੁਅੰਨੁ ਸਭ ਕਾਹੂਐ ਸੁੰਦਰ ਲਾਗੈ,**
**ਸਫਲੁ ਸੁੰਦਰਤਾ ਸੰਸਾਰ ਮੈ ਸਰਾਹੀਐ॥**

***ਅਰਥ:***

(ਜਿਵੇਂ ਵੇਖਦੇ ਹਾਂ ਕਿ) ਆਪਣਾ ਆਪਣਾ ਪੁੱਤਰ ਤਾਂ ਸਭ ਕਿਸੇ ਨੂੰ ਹੀ ਸੋਹਣਾ ਲਗਦਾ ਹੈ, ਪਰ ਸਫਲੀ ਸੁੰਦਰਤਾ ਤਾਂ ਉਹੀ ਹੁੰਦੀ ਹੈ, ਜਿਸਨੂੰ ਸੰਸਾਰ ਅੰਦਰ ਹੀ ਸਲਾਹਿਆ ਜਾਵੇ।

**ਆਪਨੋ ਬਨਜੁ ਬੁਰੋ ਲਾਗਤ ਨ ਕਾਹੂ ਰਿਦੈ,**
**ਜਾਹਿ ਜਗੁ ਭਲੋ ਕਹੈ ਸੋਈ ਤਉ ਬਿਸਾਹੀਐ॥**

***ਅਰਥ:***

(ਐਸਾ ਹੀ) ਆਪਣਾ ਆਪਣਾ ਵਣਜ ਵਪਾਰ ਕਿਸੇ ਨੂੰ ਭੀ ਆਪਣੇ ਅੰਦਰ ਬੁਰਾ ਨਹੀਂ ਲੱਗਦਾ। ਪਰ (ਅਸਲ) ਸੌਦਾ ਸੂਤ ਤਾਂ ਓਹੀਓ ਹੁੰਦਾ ਹੈ, ਜਿਸਨੂੰ ਸਾਰਾ ਜਗਤ ਹੀ ਭਲਾ ਆਖੇ।

**ਆਪਨੋ ਕਰਮੁ ਕੁਲਾ-ਧਰਮ ਕਰਤ ਸਭੈ,**
**ਉਤਮ ਕਰਮੁ ਲੋਗ ਬੇਦ ਅਵਗਾਹੀਐ॥**

***ਅਰਥ:***

ਆਪਣੇ ਆਪਣੇ ਕੁਲਾ ਧਰਮ, ਸੰਬੰਧੀ ਕਰਮ ਤਾਂ ਸਭ ਕੋਈ ਹੀ ਕਰਦੇ ਹਨ, ਪਰ ਉੱਤਮ ਕਰਮ ਉਹੋ ਹੀ ਹੁੰਦਾ ਹੈ, ਜਿਸਨੂੰ ਲੋਕ ਅਰੁ ਬੇਦ ਪ੍ਰਮਾਣ ਕਰਦੇ ਹੋਣ (ਭਾਵ ਲੋਕ ਭੀ ਜਿਸਨੂੰ ਨਿੰਦਾ ਜੋਗ ਨਾ ਸਮਝਣ ਤੇ ਬੇਦਾਂ ਸ਼ਾਸਤ੍ਰਾਂ ਵਿਚ ਭੀ ਨਾ ਨਿਖੇਧਿਆ ਹੋਇਆ ਹੋਵੇ)।

**ਗੁਰ ਬਿਨੁ ਮੁਕਤਿ ਨ ਹੋਇ ਸਭ ਕੋਊ ਕਹੈ,**
**ਮਾਇਆ ਮੈ ਉਦਾਸ ਰਾਖੈ**
**ਸੋਈ ਗੁਰ ਚਾਹੀਐ॥੫੫੩॥**

***ਅਰਥ:***

ਇਸੀ ਪ੍ਰਕਾਰ ਸਭ ਕੋਈ ਹੀ ਇਹ ਗੱਲ ਆਖਦਾ ਹੈ ਕਿ 'ਗੁਰੂ ਬਿਨਾਂ ਗਤੀ (ਮੁਕਤੀ) ਨਹੀਂ'—ਪਰ ਗੁਰੂ (ਅਸਲ ਵਿਚ) ਉਹੋ ਹੀ ਕਰਨਾ (ਧਾਰਣਾ) ਚਾਹੀਦਾ ਹੈ, ਜਿਹੜਾ

ਕਿ 'ਮਾਇਆ'—ਸੰਸਾਰੀ ਕਾਰ-ਵਿਹਾਰਾਂ ਵਿਚੋਂ ਉਦਾਸ (ਉਪਰਾਮ) ਰਖੇ।੫੫੩।

***ਭਾਵਾਰਥ*** : ਇਹ ਗੱਲ ਸਾਰੇ ਜਗਤ ਵਿਚ ਆਮ ਹੀ ਕਹਾਵਤ ਚਲੀ ਆ ਰਹੀ ਹੈ ਕਿ 'ਗੁਰੂ ਬਿਨਾ ਗਤਿ ਨਹੀਂ' ਇਸਦਾ ਪ੍ਰਭਾਵ ਏਨਾ ਚਿੰਤਾ ਵਿਚ ਪੈ ਰਿਹਾ ਹੈ, ਕਿ ਇਸ ਤੌਖਲੇ ਤੋਂ ਕੋਈ ਹੀ ਮੂਰਖ ਹਿਰਦਾ ਬਚਿਆ ਹੋਵੇਗਾ, ਨਹੀਂ ਤਾਂ ਨਾਸਤਕ ਲੋਕ ਭੀ ਇਸ ਧੁਵੇ ਦੇ ਪਾਬੰਦ ਵੇਖੀਦੇ ਹਨ ਅਤੇ ਏਸੇ ਕਰਕੇ ਹੀ ਲਗਭਗ ਸਾਰੇ ਲੋਕ ਹੀ ਕਿਸੇ ਨ ਕਿਸੇ ਗੁਰੂ ਦੀ ਸ਼ਰਨ ਲੈਣਾ ਹੀ ਧਰਮ ਸਮਝ ਕੇ ਕਿਸੇ ਨ ਕਿਸੇ ਦਾ ਜ਼ਰੂਰ ਪਰਚਾ ਪ੍ਰਾਪਤ ਕਰਦੇ ਹਨ।

ਅਨੇਕਾਂ ਮੱਤ-ਮਤਾਂਤਰ ਸੰਸਾਰ ਵਿਚ ਪ੍ਰਵਿਰਤ ਹਨ, ਅਰੁ ਉਨ੍ਹਾਂ ਦੇ ਮੁਖੀਏ (ਆਗੂ) ਜੋ ਆਪ ਵਿਚ ਗੁਰੂ ਹੋਣੇ ਦਾ ਦਾਅਵਾ ਧਾਰ ਕੇ ਗੁਰੂ ਕਹਾਉਂਦੇ ਤੇ ਲੋਕਾਂ ਨੂੰ ਸਿੱਖ ਬਣਾਉਂਦੇ ਹਨ, ਸਾਰੇ ਇਕੋ ਜਿਹਾ ਹੀ ਮੁਕਤੀ-ਦਾਤਾ ਹੋਣ ਦਾ ਦਾਅਵਾ ਕਰਦੇ ਹਨ, ਪਰ ਮੁਕਤੀ ਤੇ ਮੁਕਤੀ ਦੇ ਸਾਧਨਾਂ ਨੂੰ ਜੋ ਉਹ ਨਿਆਰੀ ਨਿਆਰੀ ਤਰ੍ਹਾਂ ਨਿਰੂਪਦੇ ਹਨ ਜਦ ਉਨ੍ਹਾਂ ਦਾ ਆਪੋ ਵਿਚ ਟਾਕਰਾ ਕਰਕੇ ਵੇਖੀਏ ਤਾਂ ਸਭ ਦੇ ਅੰਦਰਲਾ ਪਾਜ ਖੁੱਲ੍ਹ ਜਾਂਦਾ ਹੈ।

ਕਿਉਂਕਿ ਸੱਚਾਈ ਵਿਚ ਅੱਡਰਾ-ਪਨ ਕਦਾਚਿਤ ਨਹੀਂ ਹੁੰਦਾ, ਕਿਉਂਕਿ ਸੱਚਾਈ ਸਦਾ ਇਕੋ ਹੀ ਵਸਤੂ ਹੁੰਦੀ ਹੈ। ਜਿਵੇਂ ਕਿ ਸੂਰਜ ਦਾ ਪੂਰਬ ਦਿਸ਼ਾ ਵਿਚ ਉਦੇ ਹੋਣਾ, ਸਭ ਦੇਸ-ਕਾਲ ਵਿਖੇ ਐਸਾ ਹੀ ਹੈ, ਪਾਨੀ ਦਾ ਨਿਵਾਣ ਵੱਲ ਚਲਣਾ, ਅੱਗ ਦਾ ਉਤਾਹਾਂ ਨੂੰ ਬਲਣਾ ਆਦਿ। ਜਿਸ ਕੁਦਰਤੀ ਨਿਯਮ ਅੰਦਰ ਵਰਤ ਰਹੇ ਹਨ, ਉਹ ਹਰ ਜਗ੍ਹਾ ਤੇ ਹਰ ਸਮੇਂ ਇਕ ਸਮਾਨ ਹੀ ਹਨ, ਇਸ ਲਈ ਇਹ ਸਤਿਅਤਾ ਹੈ। ਇਸੇ ਤਰ੍ਹਾਂ ਮੁਕਤੀ ਦਾ ਮੁਕਤੀ-ਪੁਣਾ ਤਾਂ ਸਤਿਅਤਾ ਹੈ, ਪਰ ਦਾਅਵੇਦਾਰਾਂ ਦੀ ਆਪੋ ਆਪਣੀ ਮਤ ਬੁੱਧ ਅਰੁ ਚਤੁਰਾਈ ਭਰੀ ਜਾਣਕਾਰੀ ਦੇ ਨਿਆਰੋ (ਨਿਆਰਾ) ਹੋਣ ਕਾਰਣ, ਇਸਦਾ ਨਜਾਰੋ (ਨਿਆਰਾ) ਨਿਰੂਪਨ (ਇਸ) ਮੁਕਤੀ ਉਪਰ ਭੀ ਮਾਇਆ ਦਾ ਪਟਲ ਪਾ ਕੇ, ਅੱਡ ਅੱਡ ਤਰ੍ਹਾਂ ਦਾ ਇਸਦਾ ਹੋਣਾ ਪ੍ਰਗਟ ਕਰਨ ਵਾਲਾ ਬਣ ਗਿਆ ਹੈ। ਜਿਸ ਕਰਕੇ ਗੁਰੂ ਲੋਕ ਭੀ ਹੁਣ ਕੱਚੇ ਤੇ ਸੱਚੇ ਭੇਦ ਵਾਲੇ ਹੋ ਗਏ ਤੇ ਇਸਦਾ ਨਿਰਣਾ ਕਰਨਾ ਸਾਧਾਰਣ ਮਨੁੱਖ ਪਾਸੋਂ ਨਹੀਂ ਕੀਤਾ ਜਾ ਸਕਦਾ, ਜਿਸ ਕਰਕੇ ਭਾਈ ਸਾਹਿਬ ਨੂੰ ਇਹ ਕਸੌਟੀ ਪੇਸ਼ ਕਰਨੀ ਪਈ, ਤਾਕਿ ਵਿਅਰਥ ਫਾਹੀਆਂ ਵਿਚ ਫਸੇ ਲੋਕ, ਸਮਝ ਬੁਝ ਕੇ ਤੇ ਅਗੇ ਲਈ ਬਚ ਕੇ, ਸੱਚੀ ਸ਼ਰਨ ਗ੍ਰਹਿਣ ਦਾ ਉਪਰਾਲਾ ਕਰ ਸਕਣ।

ਸੋ, ਆਪ ਜੀ ਆਖਦੇ ਹਨ ਕਿ ਮਾਇਆ ਵਿਚ ਉਦਾਸ ਰੱਖਣ ਵਾਲਾ ਗੁਰੂ ਚਾਹੀਦਾ, ਜਿਵੇਂ 'ਏਹ ਮਾਇਆ ਜਿਤੁ ਹਰਿ ਵਿਸਰੈ ਮੋਹੁ ਉਪਜੈ ਭਾਉ ਦੂਜਾ ਲਾਇਆ' ਜਿਸ ਕਮਾਈ ਕੀਤਿਆਂ ਉਸ ਸੱਚੇ ਸਾਈਂ ਨਾਲ ਇਕ ਹੋਣ ਦੀਆਂ ਰੋਕਾਂ ਰੂਪ ਵਿਥਾਂ ਨਹੀਂ ਮਿਟ ਸਕਦੀਆਂ, ਉਹ ਕਰਮ ਕਰਤੂਤ ਮਾਇਆ ਹੈ। ਸੋ, ਇਸ ਪ੍ਰਕਾਰ ਦੀ ਮਾਇਆ ਦਾ ਲੇਖ ਨਾ ਲੱਗਣਾ ਪਵੇ, ਜਿਸ ਸੰਗਤ ਵਿਚ ਅਰੁ ਪ੍ਰਤੱਖ ਮਾਇਕ ਪ੍ਰਵਿਰਤੀਆਂ ਵਿਚ ਵਰਤਦਿਆਂ ਭੀ ਚਿੱਤ ਉਪਰਾਮ ਹੀ ਰਹਿੰਦਾ ਹੋਇਆ ਅੰਤਰਜਾਮੀ ਕਰਤਾ ਦਿਆਂ ਚਰਨਾਂ ਕਮਲਾਂ ਵਿਚ ਜਿਸਦੇ ਉਪਦੇਸ਼ ਨਾਲ ਉਹ ਸੱਚਾ ਗੁਰੂ (ਸੱਚਾ ਉਪਦੇਸ਼ਟਾ) ਸ੍ਰੀ ਗੁਰੂ ਨਾਨਕ ਦੇਵ ਦਾ ਘਰ ਹੈ। ਹੇ ਭਾਈਓ ! ਐਵੇਂ ਜਿਥੇ ਜਿਥੇ ਅੜੇ ਫਸੇ ਪਏ ਹੋ ਪਚ ਪਚ ਕੇ ਸਮਾਂ ਨਾ ਗਵਾਓ, ਇਸ ਮਨੁੱਖਾ-ਜਨਮ ਦੇ ਅਮੋਲਕ ਸਮੇਂ ਨੂੰ ਸੰਭਾਲ ਕੇ ਜਨਮ ਨੂੰ ਸਫਲਾਓ, ਇਹੋ ਕਿ ਇਹ ਅਵਸਰ ਹੈ ਉਸ ਪ੍ਰਭੂ ਦੇ ਮਿਲਾਪ ਦਾ।

**ਪ੍ਰ:** ਭਾਈ ਸਾਹਿਬ ਜੀਓ ! ਅਸੀਂ ਤਾਂ ਬੜਾ ਯਤਨ ਕਰਦੇ ਹਾਂ ਕਿ ਇਸ ਸੰਸਾਰ ਦੇ ਮੋਹ ਵਲੋਂ ਮਨ ਨੂੰ ਹਟਾ ਕੇ ਪ੍ਰਭੂ ਦੇ ਪ੍ਰੇਮ ਦੀ ਲਗਨ ਦਾ ਅੰਤਰ-ਆਤਮੇ ਉਪਜਾ ਕਰੀਏ, ਪਰ ਕੋਈ ਚਾਰਾ ਨਹੀਂ ਚਲਦਾ ਕਿ ਇਸ ਮਾਇਆ ਦੇ ਮੋਹ ਵਲੋਂ ਕਿਵੇਂ ਛੁਟਕਾਰਾ ਪਾ ਸਕੀਏ, ਆਪ ਹੀ ਕੋਈ ਯਤਨ ਦੱਸੋ, ਜਿਵੇਂ ਇਸ ਤੋਂ ਛੁੱਟ ਸਕੀਏ ?

**ਉ:** ਹੇ ਭਾਈਓ ! ਇਸ ਮਾਇਆ ਦੇ ਮੋਹ ਨੇ ਇਸ ਸਾਰੇ ਸੰਸਾਰ ਨੂੰ ਹੀ ਆਪਣੇ ਜੰਜਾਲ ਵਿਚ ਜਕੜ ਰੱਖਿਆ ਹੈ, ਜਿਵੇਂ ਗੁਰੂ ਫ਼ੁਰਮਾਨ ਹੈ ਕਿ :

ਮਾਇਆ ਐਸੀ ਮੋਹਨੀ ਭਾਈ॥
ਜੇਤੇ ਜੀਅ ਤੇਤੇ ਡਹਕਾਈ॥ *(ਪੰਨਾ ੧੧੬੦)*

ਮਾਇਆ ਮਮਤਾ ਮੋਹਣੀ ਜਿਨਿ ਕੀਤੀ ਸੋ ਜਾਣੁ॥
ਬਿਖਿਆ ਅੰਮ੍ਰਿਤ ਏਕੁ ਹੈ ਬੂਝੈ ਪੁਰਖੁ ਸੁਜਾਣੁ॥੪੮॥
*(ਪੰਨਾ ੯੩੭)*

ਮਾਇਆ ਹੋਈ ਨਾਗਨੀ ਜਗਤਿ ਰਹੀ ਲਪਟਾਇ॥
ਇਸ ਕੀ ਸੇਵਾ ਜੋ ਕਰੇ ਤਿਸ ਹੀ ਕਉ ਫਿਰਿ ਖਾਇ॥
ਗੁਰਮੁਖਿ ਕੋਈ ਗਾਰੜੂ ਤਿਨਿ ਮਲਿ ਦਲਿ ਲਾਈ ਪਾਇ॥
ਨਾਨਕ ਸੇਈ ਉਬਰੇ ਜਿ ਸਚਿ ਰਹੇ ਲਿਵ ਲਾਇ॥੨॥
*(ਮ: ੩, ਪੰਨਾ ੫੧੦)*

ਮਾਇਆ ਕੇ ਦੇਵਾਨੇ ਪ੍ਰਾਣੀ ਝੂਠਿ ਠਗਉਰੀ ਪਾਈ॥
ਲਬਿ ਲੋਭਿ ਮੁਹਤਾਜਿ ਵਿਗੁਤੇ
ਇਬ ਤਬ ਫਿਰਿ ਪਛੁਤਾਈ॥
ਏਕੁ ਸਰੇਵੈ ਤਾ ਗਤਿ ਮਿਤਿ ਪਾਵੈ
ਆਵਣੁ ਜਾਣੁ ਰਹਾਈ॥੬॥

*(ਰਾਮਕਲੀ ਮ: ੧, ਪੰਨਾ ੯੩੦)*

ਮਾਇਆ ਕਾਮਿ ਵਿਆਪਿਆ ਸਮਝੈ ਨਹੀ ਗਾਵਾਰੁ॥
ਉਠਿ ਚਲਿਆ ਪਛੁਤਾਇਆ
ਪਰਿਆ ਵਸਿ ਜੰਦਾਰ॥੧॥ *(ਸ੍ਰੀ ਰਾਗੁ ਮ: ੩, ਪੰਨਾ ੪੩)*

ਮਾਇਆ ਕਾਰਨਿ ਧਾਵਹੀ ਮੂਰਖ ਲੋਗ ਅਜਾਨ॥
ਕਹੁ ਨਾਨਕ ਬਿਨੁ ਹਰਿ ਭਜਨਿ
ਬਿਰਥਾ ਜਨਮੁ ਸਿਰਾਨ॥੨੮॥

*(ਸਲੋਕ ਮ: ੯, ਪੰਨਾ ੧੪੨੭)*

ਇਸ ਤਰ੍ਹਾਂ ਇਸ ਮਾਇਆ ਦੇ ਮੋਹ ਦੀ ਪ੍ਰਬਲਤਾ ਨੂੰ ਬਾਣੀ ਵਿਚ ਕਈ ਥਾਵਾਂ 'ਤੇ ਦਰਸਾਇਆ ਹੈ, ਕਿ ਇਸ ਮਾਇਆ ਦੇ ਮੋਹ ਨੇ ਸਾਰੇ ਹੀ ਜਗਤ ਨੂੰ ਭਿੰਨ ਭਿੰਨ ਰੂਪ ਧਾਰ ਕੇ ਭਰਮਾਇਆ ਹੋਇਆ ਹੈ, ਇਸ ਤੋਂ ਛੁਟਕਾਰਾ ਪ੍ਰਾਉਣ ਦਾ ਇਕੋ ਹੀ ਇਕ ਸਾਧਨ ਗੁਰੂ ਦੀ ਸਾਧ ਸੰਗਤ ਹੈ, ਨਹੀਂ ਤਾਂ ਜੋ ਇਸਦੀ ਮਮਤਾ ਵਿਚ ਉਲਝ ਗਿਆ ਉਹ ਸਦਾ ਹੀ ਪਛੋਤਾਪ ਕਰਦਾ ਆਪਨਾ ਇਹ ਅਮੋਲਕ ਜਨਮ ਵਿਅਰਥਾ ਗਵਾ ਕੇ ਅਗੇ ਰੱਬੀ-ਦਰਗਾਹ ਵਿਚ ਜਾ ਸ਼ਰਮਸਾਰ ਹੁੰਦਾ ਹੈ।

ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸ ਮਾਇਆ ਬਾਰੇ ਚੰਦ ਸਤਰਾਂ ਵਿਚ ਚੰਦ ਉਦਾਹਰਣ ਉਲੀਕੇ ਹਨ, ਜਿਵੇਂ ਕਿ:

**ਜੈਸੇ ਮਧੁ ਮਾਖੀ ਸੀਚਿ ਸੀਚਿ ਕੈ ਇਕਤ੍ਰ ਕਰੈ,**
**ਹਰੈ ਮਧੁ ਆਇ ਤਾ ਕੇ ਮੁਖਿ ਛਾਰੁ ਡਾਰਿ ਕੈ॥**

***ਅਰਥ :***

(ਵੈਰਾਗ-ਮਈ ਉਪਦੇਸ਼ ਦੇਂਦੇ ਹਨ ਕਿ) ਜਿਸ ਤਰ੍ਹਾਂ ਸ਼ਹਿਦ ਦੀ ਮੱਖੀ ਸੰਚ ਸੰਚ ਕੇ (ਕਿਧਰੋਂ ਦਾ ਕਿਧਰੇ ਲਿਆ ਲਿਆ) ਸ਼ਹਿਦ ਨੂੰ ਇਕੱਠਿਆਂ ਕਰਦੀ ਹੈ ਤੇ ਸ਼ਹਿਦ ਚੋਣਹਾਰਾ ਉਸਦੇ ਮੂੰਹ ਵਿਚ ਸੁਆਹ ਪਾ ਕੇ ਲੁੱਟ ਲੈ ਜਾਇਆ ਕਰਦਾ ਹੈ।

**ਜੈਸੇ ਬਛ ਹੇਤ ਗਊ ਸੰਚਤ ਹੈ ਖੀਰ,**
**ਤਾਹਿ ਲੇਤ ਹੈ ਅਹੀਰੁ ਦੁਹਿ ਬਛਰੇ ਬਿਡਾਰਿ ਕੈ॥**

***ਅਰਥ :***

(ਹੋਰ ਸੁਣੋ) ਜਿਸ ਤਰ੍ਹਾਂ ਗਊ ਵੱਛੇ ਵਾਸਤੇ ਦੁੱਧ ਨੂੰ ਸੰਚਿਆ (ਸੰਗ੍ਰਹਿ) ਕੀਤਾ ਕਰਦੀ ਹੈ, ਪਰ (ਪਸਮ ਪੈਣ 'ਤੇ) ਵੱਛੇ ਨੂੰ ਪਰ੍ਹੇ ਹਟਾ ਕੇ ਗੁੱਜਰ (ਆਪ) ਦੁੱਧ ਨੂੰ ਚੋ ਲਿਆ ਕਰਦਾ ਹੈ।

**ਜੈਸੇ ਧਰ ਖੋਦਿ ਖੋਦਿ ਕਰਿ ਬਿਲ ਸਾਜੈ ਮੂਸਾ,**
**ਪੈਸਤ ਸਰਪੁ ਧਾਇ ਖਾਇ ਤਾਹਿ ਮਾਰਿ ਕੈ॥**

***ਅਰਥ :***

ਜਿਸ ਤਰ੍ਹਾਂ ਧਰਤੀ ਨੂੰ ਪੁੱਟ ਪੁੱਟ ਕੇ, ਚੂਹਾ ਖੁੱਡ ਬਣਾਇਆ ਕਰਦਾ ਹੈ, ਪਰ ਉਥੋਂ ਉਸਨੂੰ ਮਾਰ ਕੇ ਖਾ ਕੇ ਸੱਪ ਦੌੜਿਆ ਦੌੜਿਆ ਆਣ ਧੱਸਿਆ ਕਰਦਾ ਹੈ।

**ਤੈਸੇ ਕੋਟਿ ਪਾਪ ਕਰਿ ਮਾਇਆ ਜੋਰਿ ਜੋਰਿ ਮੂੜ,**
**ਅੰਤਿ ਕਾਲਿ ਛਾਡਿ ਚਲੈ**
**ਦੋਨੋ ਕਰ ਝਾਰਿ ਕੈ॥੫੫੪॥**

***ਅਰਥ :***

ਤਿਸੀ ਪ੍ਰਕਾਰ ਮੂਰਖ ਪਾਪ (ਅਪਰਾਧ) ਕਰ ਕਰਕੇ ਮਾਇਆ ਦਾ ਜੋੜ (ਸੰਚਯ) ਜੋੜਦਾ ਹੈ, ਪਰ ਓੜਕ ਨੂੰ ਦੋਵੇਂ ਹੱਥ ਹੀ ਝਾੜ ਕੇ ਖ਼ਾਲੀ ਹੱਥ (ਹੀ) ਕੂਚ ਕਰ ਜਾਇਆ ਕਰਦਾ ਹੈ।੫੫੪।

***ਭਾਵਾਰਥ :*** ਹੇ ਮਾਇਆ ਧਾਰੀ ਲੋਕੋ! ਕੀਹ ਹੋ ਗਿਆ ਜੇ ਮਾਇਆ ਤੁਸਾਂ ਲੋਕਾਂ ਦੀ ਸੰਗਤ ਵਿਚੋਂ ਤੁਹਾਨੂੰ ਮਿਲ ਪੈਂਦੀ ਹੈ, ਪਰ ਓੜਕ ਨੂੰ ਤਾਂ ਦੋਵੇਂ ਹੱਥ ਝਾੜ ਕੇ ਜਾਂਦਿਆਂ ਹੋਇਆਂ ਮਨੁੱਖਾ-ਜਨਮ ਨੂੰ ਸਫਲਾਨ ਦੇ ਘੌਲ ਵੱਜੋਂ ਪ੍ਰਲੋਕ ਦੀ ਤਾੜਨਾ ਹੀ ਸਹਿਣੀ ਪਵੇਗੀ, ਜਦ ਕਿ ਇਹ ਸਾਰੇ ਸੰਸਾਰੀ ਲੋਕ ਕਿਸੇ ਪ੍ਰਕਾਰ ਭੀ ਤੁਹਾਡੇ ਸਹਾਈ ਨਹੀਂ ਹੋ ਸਕਣਗੇ।

ਇਸੇ ਲਈ ਬਾਣੀ ਦੁਆਰੇ ਗੁਰੂ ਨੇ ਸੰਕੇਤ ਕੀਤਾ ਹੈ ਕਿ:

ਤ੍ਰਿਸਨਾ ਬਿਰਲੇ ਹੀ ਕੀ ਬੁਝੀ ਹੇ॥੧॥ ਰਹਾਉ॥
ਕੋਟਿ ਜੋਰੇ ਲਾਖ ਕ੍ਰੋਰੇ ਮਨੁ ਨ ਹੋਰੈ,
ਪਰੈ ਪਰੈ ਹੀ ਕਉ ਲੁਝੀ ਹੇ॥੧॥

*(ਗਉੜੀ ਮ: ੫, ਪੰਨਾ ੨੧੩)*

ਕਬੀਰ, ਕਉਡੀ ਕਉਡੀ ਜੋਰਿ ਕੈ ਜੋਰੇ ਲਾਖ ਕਰੋਰਿ॥
ਚਲਤੀ ਬਾਰ ਨ ਕਛੁ ਮਿਲਿਓ
ਲਈ ਲੰਗੋਟੀ ਤੋਰਿ॥੧੪੪॥

*(ਸਲੋਕ ਕਬੀਰ ਜੀ, ਪੰਨਾ ੧੩੭੨)*

ਇਸ ਕਬਿੱਤ ਵਿਚ ਭਾਈ ਸਾਹਿਬ ਜੀ, ਗੁਰੂ ਮਹਾਰਾਜ ਦੇ ਚਰਨਾਂ ਵਿਚ ਪੂਜਨ ਦੇ ਅਨੁਮਾਨ, ਅੰਤਰ-ਮੁਖਤਾ ਵਿਖੇ ਤੱਕ ਕੇ ਆਪਣੇ ਭਾਸਣ ਦੇ ਭੋਗ ਨੂੰ ਸਮਾਪਤ ਕਰਨ ਖ਼ਾਤਰ ਅੰਤਲਾ ਮੰਗਲ ਕਰਦੇ ਹਨ:

**ਜਾ ਕੇ ਅਨਿਕ ਫਨੰਗ ਫਨਗ੍ਰ ਭਾਰ ਧਰਨਿ ਧਾਰੀ,**
**ਤਾਹਿ ਗਿਰਧਰ ਕਹੈ ਕਉਨ ਸੀ ਬਡਾਈ ਹੈ ॥**

***ਅਰਥ :***

(ਬੇਅੰਤ ਅੰਤੁ ਨ ਜਾਇ ਪਾਇਆ) ਦੇ ਭਾਵ ਨੂੰ ਮੁਖ ਰੱਖ ਕੇ ਉਚਾਰਣ ਕਰਦੇ ਹਨ ਜਿਵੇਂ, 'ਫਨੰਗ'—ਅਨੇਕਾਂ ਹੀ ਫਨਾਂ ਰੂਪ ਅੰਗ ਧਾਰਣ ਕਰਨਹਾਰੇ (ਐਸੇ ਸ਼ੇਖਨਾਗ ਆਦਿ ਸਰੂਪ) ਫਨ ਦੀ ਨੋਕ ਉਪਰ ਧਰਤੀ ਭਰ ਦੇ ਭਾਰ ਧਾਰਣ ਕਰਨ (ਚੁੱਕਣ) ਵਾਲੇ, ਅਨਗਿਣਤ ਹੀ ਜਿਸ ਮਹਾਰਾਜ ਦੇ (ਰਚੇ ਹੋਇ) ਹਨ, ਤਿਸਨੂੰ 'ਗਿਰਧਰ'—(ਇਕ ਛੋਟਾ ਜਿਹਾ ਸਿਲਾ ਰੂਪ) ਪਰਬਤ ਚੁੱਕ ਲੈਣਹਾਰਾ ਆਖਣ ਵਿਚ ਕਿਹੜੀ ਭਾਂਤ ਦੀ (ਇਹ) ਵਡਿਆਈ ਹੈ।

**ਜਾ ਕੋ ਏਕ ਬਾਵਰੋ ਬਿਸ੍ਵਨਾਥ ਨਾਮ ਕਹਾਵੈ,**
**ਤਾਹਿ ਬ੍ਰਿਜਨਾਥ ਕਹੇ ਕਉਨ ਅਧਿਕਾਈ ਹੈ ॥**

***ਅਰਥ :***

ਜਿਸਦਾ ਇਕ ਬੌਰਾ (ਮਸਤਾਨਾ) ਜਿਹੇ ਸੇਵਕ 'ਬਿਸ੍ਵ ਨਾਥ'—ਨਾਮ ਨਾਲ (ਆਪਣੇ ਆਪ ਨੂੰ) ਸੱਦਵਾ ਰਿਹਾ ਹੈ, ਤਿਸ ਨੂੰ 'ਬ੍ਰਿਜ ਨਾਥ'—ਆਖਣ ਵਿਚ ਕਿਹੜੀ ਵਿਸ਼ੇਸ਼ਤਾ ਹੋ ਗਈ (ਭਾਵ ਕੁਝ ਭੀ ਨਹੀਂ)।

**ਅਨਿਕ ਅਕਾਰ ਓਅੰਕਾਰ ਕੇ ਬਿਥਾਰੇ ਜਾਹਿ,**
**ਤਾਹਿ ਨੰਦ ਨੰਦਨ ਕਹੇ ਕਉਨ ਸੋਭਤਾਈ ਹੈ ॥**

***ਅਰਥ :***

ਜਿਸਦੇ ਓਅੰਕਾਰ ਦੇ ਅਨੇਕਾਂ ਹੀ ਆਕਾਰ (ਸੂਰਤਾਂ ਸ਼ਕਲਾਂ ਦੇ ਸਰੂਪ) ਪਸਾਰੇ ਹੋਏ ਹਨ ਅਰਥਾਤ, ਜੋ ਆਪ ਅਨੇਕਾਂ ਬ੍ਰਹਮੰਡਾਂ ਦੇ ਰਚਨਹਾਰਾ ਹੈ, ਤਿਸਨੂੰ 'ਨੰਦ ਨੰਦਨ'—ਨੰਦ ਦਾ ਪੁੱਤਰ ਆਖਣ ਵਿਚ ਕੌਣ ਸੋਭਾ ਹੈ।

**ਜਾਨਤ ਉਸਤਤਿ ਕਰਤ ਨਿੰਦਿਆ ਅੰਧ ਮੂੜ,**
**ਐਸੇ ਅਰਾਧਬੇ ਤੇ ਮੋਨਿ ਸੁਖਦਾਈ ਹੈ ॥੫੫੫॥**

***ਅਰਥ :***

'ਅੰਧ ਮੂੜ'—ਅਗਿਆਨੀ ਮੂਰਖ ਲੋਕ, ਜਾਣਦੇ ਤਾਂ ਹਨ (ਇਸ ਤਰ੍ਹਾਂ ਦੀ) ਉਸਤਤਿ, ਪਰ ਕਰਦੇ ਹਨ, (ਇਸ ਪ੍ਰਕਾਰ) ਨਿੰਦਿਆ, ਐਹੋ ਜਿਹੇ ਅਰਾਧਣੇ ਨਾਲੋਂ ਤਾਂ 'ਮੋਨਿ'—ਚੁਪ ਹੀ 'ਸੁਖਦਾਈ'—ਸੁਖ ਦੀ ਦਾਤਾ (ਭਲੀ) ਹੈ।੫੫੫।

***ਭਾਵਾਰਥ :*** ਕਾਂਸ਼ੀ ਵਿਚ ਤਰਕ-ਬਾਜ਼ ਵਿਦਵਾਨ ਪੰਡਿਤ ਲੋਕਾਂ ਨੇ ਭਾਈ ਸਾਹਿਬ ਜੀ ਨੂੰ ਗੁਰਮਤ ਵਲੋਂ ਪਛਾੜ ਕੇ ਆਪਣੇ ਮਤ ਵਿਚ ਲਿਆਉਣ ਦਾ ਯਤਨ ਅਰੰਭਿਆ, ਜਿਸ ਦੇ ਉੱਤਰ ਵਿਚ ਉਨ੍ਹਾਂ ਨੇ ਗੁਰੂ ਦੇਵ ਜੀ ਦੀ ਸੇਵਾ ਸਾਹਮਣੇ ਆਨ ਦੇਵਾਂ ਦੀ ਸੇਵਾ ਨੂੰ ਹੱਛੀ ਤਰ੍ਹਾਂ ਨਾਲ ਤੁੱਛ ਜਿਹੀ ਸਹੀ ਕਰ ਕੇ ਦਿਖਾਉਣ ਦਾ ਯਤਨ ਕੀਤਾ। ਨਿਤਾਪ੍ਰਤੀ ਦੇ ਵਰਤਾਰੇ ਵਿਚ ਵਰਤਦਿਆਂ ਉਦਾਹਰਣਾਂ ਤਥਾ ਸਭ ਦੇ ਹੱਡੀਂ-ਬੀਤਦੀਆਂ ਬਾਤਾਂ ਨੂੰ ਹੀ ਯੁਕਤੀਆਂ ਦ੍ਰਿਸ਼ਟਾਂਤਾਂ ਦੀ ਥਾਂ 'ਤੇ ਕੰਮ ਵਿਚ ਲਿਆਉਂਦਿਆਂ, ਉਨ੍ਹਾਂ ਲੋਕਾਂ ਨੂੰ ਆਪ ਨੇ ਐਡਾ ਨਿਰੁੱਤਰ ਕੀਤਾ ਕਿ ਉਨ੍ਹਾਂ ਵਿਚੋਂ ਸੈਂਕੜੇ ਹਜ਼ਾਰਾਂ ਦੀ ਗਿਣਤੀ ਵਿਚ ਗੁਰੂ ਦੇ ਸਿੱਖ ਤੇ ਸ਼ਰਧਾਲੂ ਬਣ ਗਏ। ਗੱਲ ਕੀਹ ਕਿ 'ਹਰਿ ਹਰਿ'—ਦੀ ਥਾਂ 'ਗੁਰ ਗੁਰ'—ਦੀ ਰੱਟ ਜਿਧਰ ਕਿਧਰ ਕਾਂਸ਼ੀ ਵਿਚ ਲੁਵਾ ਦਿੱਤੀ। ਭਾਈ ਸਾਹਿਬ ਜੀ ਨੇ।

ਕਾਂਸ਼ੀਓਂ ਵਿਦੈਗੀ ਸਮੇਂ ਸਾਧ ਸੰਗਤ ਪ੍ਰਤੀ ਧਰਵਾਸ ਦਿੰਦੇ ਹੋਏ ਗੁਰੂ ਦੇਵ ਇਸ਼ਟ ਦਾ ਅਰਾਧਣ ਸਮਾਪਤ ਕੀਤਾ ਹੈ।

ਇਸ ਸੂਯੇ ਵਿਚ ਭੀ ਭਾਈ ਸਾਹਿਬ ਜੀ ਉਸ ਪ੍ਰਭੂ ਦੀ ਬੇਅੰਤਤਾ ਦਰਸਾ ਰਹੇ ਹਨ, ਜੋ ਬ੍ਰਹਮਾ ਤੇ ਸ਼ਿਵਜੀ ਆਦਿ ਦੇ ਅੰਤ ਪਾਉਣ ਵਲੋਂ ਅਗੰਮ ਹੈ, ਜਿਵੇਂ ਕਿ :

**ਸ੍ਵੈਯਾ**

**ਬੇਦ ਬਿਰੰਚਿ ਬਿਚਾਰੁ ਨ ਪਾਵਤ,**
**ਚਕ੍ਰਿਤ ਸੇਖ ਸਿਵਾਦਿ ਭਏ ਹੈ ॥**

***ਅਰਥ :***

ਬੇਦਾਂ ਨੂੰ (ਬਾਰੰਬਾਰ) ਵਿਚਾਰ ਕਰਕੇ ਭੀ 'ਬਿਰੰਚਿ'—ਬ੍ਰਹਮਾ ਨਹੀਂ ਪਾ ਸਕਿਆ (ਮਰਮ ਜਿਸਦਾ) ਅਤੇ ਸੇਖ ਨਾਗ ਸ਼ਿਵਜੀ ਆਦਿ ਭੀ (ਜਿਸਨੂੰ ਪਾਉਣ ਖ਼ਾਤਰ) 'ਚਕ੍ਰਿਤ'—ਹੈਰਾਨ ਹੋਏ ਪਏ ਹਨ।

**ਜੋਗ ਸਮਾਧਿ ਅਰਾਧਤ ਨਾਰਦ,**
**ਸਾਰਦ ਸੁਕ੍ਰ ਸਨਾਤ ਨਏ ਹੈ ॥**

***ਅਰਥ :***

ਨਾਰਦ ਜੀ ਤੇ 'ਸਾਰਦ'—ਸਰਸ੍ਵਤੀ ਤਥਾ ਸ਼ੁਕ੍ਰਾ ਚਾਰਜ, ਅਰੁ 'ਸਨਾਤ'—ਸਨਕ ਸਨੰਦਨਾਦਿ ਜੋਗ ਸਮਾਧੀਆਂ ਦ੍ਵਾਰੇ ਅਰਾਧਦੇ ਅਰਾਧਦੇ, ਜਿਸ ਦੇ ਅੱਗੇ 'ਨਏ ਹੈ'—ਨਮਸਕਾਰਾਂ ਕਰਦੇ ਰਹਿੰਦੇ ਹਨ, (ਹਾਰੇ ਪਏ ਹਨ)।

**ਆਦਿ ਅਨਾਦਿ ਅਗਾਧਿ ਅਗੋਚਰ,**
**ਨਾਮ ਨਿਰੰਜਨ ਜਾਪ ਜਏ ਹੈ ॥**

***ਅਰਥ :***

ਜੋ ਸਭ ਦਾ ਆਦਿ—ਅਰਥਾਤ ਜਿਸ ਤੋਂ ਸਭ ਦੀ ਉਤਪਤੀ ਹੁੰਦੀ ਹੈ, ਤੇ ਜਿਸਦੀ ਆਦਿ (ਮੂਲ ਕਾਰਣ) ਕੋਈ ਨਹੀਂ ਅਰੁ ਜਿਸਦਾ ਮਰਮ ਗਹਿਆ (ਸਮਝਿਆ ਬੁਝਿਆ) ਨਹੀਂ ਜਾ ਸਕਦਾ—ਤਥਾ ਮਨ ਬੁੱਧੀ ਆਦਿ ਦੇ ਗੋਚਰ (ਵਿਖਯ) ਨਾ ਹੋ ਸਕਣ ਵਾਲਾ ਜੋ ਨਿਰ-ਵਿਖਯ ਸ੍ਵਰੂਪ ਹੈ ਤੇ ਜਿਸ ਨਿਰੰਜਨ ਮਾਇਆ ਰਹਿਤ ਸ੍ਵਰੂਪ ਦੇ ਨਾਮ ਦਾ ਜਾਪ ਜਪਦੇ ਰਹਿੰਦੇ ਹਨ।

**ਸ੍ਰੀ ਗੁਰਦੇਵ ਸਮੇਵ ਸੁ ਸੰਗਤਿ,**
**ਪੈਰੀ ਪਏ ਭਾਈ ਪੈਰੀ ਪਏ ਹੈ ॥੫੫੬॥**

***ਅਰਥ :***

ਓਹੀ ਅਗਮ ਅਗਾਧ ਨਿਰੰਜਨ ਸਰੂਪ ਅਕਾਲ ਪੁਰਖ ਸ੍ਰੀ ਗੁਰੂ ਦੇਵ ਸਰੂਪ ਹੋ ਕੇ ਆਪਣੀ ਸਿੱਖ ਸੰਗਤ ਵਿਚ ਇਕ ਰਸ ਰਮਿਆ ਹੋਇਆ (ਪਰੀ-ਪੂਰਨ) ਹੈ, (ਸੋ, ਇਸ ਪ੍ਰਕਾਰ ਸਰਬ ਸਰੂਪੀ ਗੁਰੂ ਮਹਾਰਾਜ ਨੂੰ ਸਾਧ ਸੰਗਤ ਵਿਖੇ ਜਿਉਂ ਕਾ ਤਿਉਂ ਦਰਸਦਾ ਹੋਇਆ ਸਭ ਭਰਾਵਾਂ ਦੇ) ਚਰਨੀਂ ਬਾਰੰਬਾਰ ਨਮਸਕਾਰ ਕਰਦਾ ਹਾਂ।੫੫੬।

***ਭਾਵਾਰਥ :*** ਗੁਰੂ ਦਾ ਹੁਕਮਨਾਮਾ ਆਣ ਪੁੱਜਾ। ਮਸੰਦ ਭਾਈ ਗੁਰੂ ਕਿਆਂ ਦੇ ਭਗੌੜੇ ਨੂੰ ਨਰੜ ਲੈ ਚੱਲਣ ਲਈ ਪਹੁੰਚ ਪਿਆ। ਅੱਜ ਭਾਈ ਜੀ ਲਈ, ਬਿਰਹੋਂ ਦੀ ਸੂਲਾਂ-ਭਰੀ ਸੇਜ ਉਪਰ ਲੁੱਛ ਰਹੇ ਤੇ ਵਿਛੋੜੇ ਦੇ ਕੁੱਠੇ ਪਏ ਭਾਈ ਗੁਰਦਾਸ ਜੀ ਲਈ—ਨੰਦਨ ਬਨ ਨਿਵਾਸ ਦੇ ਸੁਨੇਹੇ ਮਾਨੋਂ ਪੁੱਜ ਰਹੇ ਹਨ।

ਗੁਰੂ ਰੂਪ ਮੰਨੀਂਦੇ, ਅਵਤਾਰੀ ਪੁਰਖ ਸਦੀਂਦੇ ਅਤੇ ਪਰਮ ਸਿੱਧਾਂ ਵਤ ਪੂਜੀਂਦੇ ਕਾਂਸ਼ੀ ਭਰ ਦੇ ਮਾਣ ਭਾਈ ਸਾਹਿਬਾਂ ਵਾਸਤੇ ਗੁਰੂ ਕਾ ਚੋਰ ਕਹਾਉਣ ਵਿਚ ਤੇ ਮੁਸ਼ਕਾਂ ਨਰੜੀਨ ਦੇ ਮਹਾਨ ਅਪਮਾਨ ਵਿਚ ਝੋਰਾ ਨਹੀਂ ਹੋ ਰਿਹਾ, ਆਪ ਵਿਸੂਰਤ ਨਹੀਂ ਹਨ, ਸਗੋਂ ਖ਼ੁਸ਼ੀਆਂ ਚੜ੍ਹੀਆਂ ਪਈਆਂ ਹਨ, ਚੇਹਰਾ ਸੁਰਖ ਤੇ ਗਦ ਗਦ ਹੋਇਆ ਹੋਇਆ ਹੈ।

ਮੁਸ਼ਕਾਂ ਕਸੀਨ ਵਿਚ ਆਪ ਨੂੰ ਭਾਰਾ ਫ਼ਖ਼ਰ ਹੋ ਰਿਹਾ ਹੈ। ਇਹ ਹਥਕੜੀਆਂ ਆਪ ਨੇ ਬ੍ਰਹਮ-ਗਿਆਨ ਦੀ ਕਸੌਟੀ ਸਮਝੀਆਂ ਹੋਈਆਂ ਹਨ ਅਤੇ ਆਪਣੇ ਤਿਆਰ ਕੀਤੇ ਸਿੱਖਾਂ ਸਤਿਸੰਗੀਆਂ ਸਾਹਮਣੇ ਇਕ ਆਪਣੀ ਹੀ ਮਾਨੋ ਸੱਚੀ ਮਿਸਾਲ ਪੇਸ਼ ਕਰ ਰਹੇ ਹਨ।

ਪ੍ਰੇਮੀਆਂ ਅੰਦਰ ਪ੍ਰੇਮ ਉਛਾਲੇ ਮਾਰ ਮਾਰ ਕੇ ਜਿਗਰਿਆਂ ਬਾਹਰ ਵੱਲ ਉਛਲ ਰਿਹਾ ਹੈ, ਕਈ ਰੁਦਨ ਕਰਦੇ ਹਨ, ਕੋਈ ਕਿਸੇ ਹੋਰਸ ਪ੍ਰਕਾਰ ਬਿਹਬਲ ਹੋਈ ਜਾ ਰਿਹਾ ਹੈ। ਚਾਰੋਂ ਪਾਸੀਂ ਸਤਿਸੰਗ ਵਿਛੋੜੇ ਨਾ ਪਾਉਣ ਦੀਆਂ ਅਰਜ਼ੋਈਆਂ ਦੀ ਅਵਾਜ਼ ਉੱਠ ਰਹੀ ਹੈ। ਪਰ ਗੁਰੂ ਕਿਆਂ ਚਰਨਾਂ ਵਿਚ ਹਾਜ਼ਰੀ ਵਲੋਂ ਗੁਰੂ ਕੇ ਸਿੱਖਾਂ ਨੂੰ ਹੋੜਨ ਲਈ ਕੌਣ ਸਮਰਥ ਹੈ ?

ਬੱਸ ! ਆਪ ਪੂਜਾ ਪ੍ਰਤਿਸ਼ਟਾ, ਮਾਣ ਆਦਰ ਸਭ ਕਾਸੇ ਦੇ ਸਿਰ ਉਪਰ ਲੱਤ ਧਰ ਕੇ ਵਿਦਾ ਹੋ ਪਏ ਅਤੇ ਸ੍ਵਾਈਆਂ ਕਲਾਂ ਵਿਚ ਗੁਰੂ ਕੇ ਸਤਿਸੰਗ ਨੂੰ ਜਾਰੀ ਰੱਖਣ ਦੀ ਆਗਿਆ ਵਾ ਅਸ਼ੀਰਵਾਦ ਰੂਪ ਇਸ ਸਵਈਏ ਰਸਤੇ (ਇਸਦਿਆਂ) ਤਿੰਨਾਂ ਪਦਾਂ ਦੁਆਰੇ ਸਤਿਗੁਰੂ ਨਿਰੰਕਾਰ ਦੇ ਨਿਜ-ਸਰੂਪ ਨੂੰ ਧਿਆਉਂਦੇ ਧਿਆਉਂਦੇ ਸਤਿਗੁਰੂ ਸਦਾ ਹੀ ਸਤਿਸੰਗਤ ਵਿਚ ਵੱਸਦੇ ਹਨ—ਐਸਾ ਬਾਰੰਬਾਰ ਨਿਰੂਪਿਆ ਸਿਧਾਂਤ ਚਿਤਵਾਉਣ ਖ਼ਾਤਰ ਅੰਤ ਵਿਚ ਮੁੜ ਯਾਦ ਕਰਕੇ—'ਪੈਰੀ ਪਏ ਭਾਈ ਪੈਰੀ ਪਏ'—ਉਚਾਰਦੇ ਉਚਾਰਦੇ ਬੇਅਖ਼ਤਿਆਰ ਤੁਰ ਪਏ, ਅਤੇ ਜੋ ਨਾ ਰਹਿ ਸਕੇ ਉਹ ਨਾਲ ਹੀ ਚਲ ਪਏ।

ਪ੍ਰ: ਭਾਈ ਸਾਹਿਬ ਜੀ ! ਸਾਨੂੰ ਤਾਂ ਕਦੀ ਕਦਾਈਂ ਉਨ੍ਹਾਂ ਸੱਜਣਾਂ ਦਾ ਭੀ ਮਿਲਾਪ ਹੁੰਦਾ ਹੈ, ਜਿਨ੍ਹਾਂ ਨੂੰ ਜੀਵਨ ਦੇ ਚਾਲ੍ਹੀ ਚਾਲ੍ਹੀ ਸਾਲ ਗੁਜ਼ਰ ਗਏ ਸੰਗਤ ਕਰਦਿਆਂ ਤੇ ਬਾਣੀ ਪੜ੍ਹਦਿਆਂ ਨੂੰ, ਪਰ ਜਦੋਂ ਉਨ੍ਹਾਂ ਦੇ ਨਾਲ ਵਿਚਾਰ ਵਿਟਾਂਦਰਾ ਕਰਦਿਆਂ ਉਨ੍ਹਾਂ ਦੀ ਮਾਨਸਿਕ ਅਵਸਥਾ ਬਾਰੇ ਜ਼ਿਕਰ ਕਰਦੇ ਹਾਂ ਕਿ ਇਹ ਦੱਸੋ ਤੁਹਾਡੇ ਮਨ ਦੀ ਉਡਾਣ ਕਿਥੇ ਕੁ ਤਕ

ਪੁੱਜੀ ਹੈ, ਤਾਂ ਉਨ੍ਹਾਂ ਵਲੋਂ ਇਹੋ ਸੱਚਾਈ ਦਰਸਾਈ ਗਈ ਹੈ ਕਿ ਭਾਈਓ! ਯਤਨ ਤਾਂ ਬਹੁਤ ਕੀਤਾ ਹੈ, ਪਰ ਮਨ ਵਿਚੋਂ ਮੋਹ ਦੀ ਮਮਤਾ ਦਾ ਵੇਗ ਦਿਨੇ ਰਾਤ ਵਧਦਾ ਹੀ ਰਿਹਾ ਹੈ, ਇਸ ਵਿਚ ਵਧੇਰੇ ਰੋਕ ਥਾਮ ਨਹੀਂ ਪੈ ਸਕੀ।

ਭਾਈ ਸਾਹਿਬ ਜੀਉ! ਤੁਸੀਂ ਇਸ ਦਾ ਸਹੀ ਕਾਰਣ ਕੀ ਅਨੁਭਵ ਕਰਦੇ ਹੋ ਕਿ ਇਤਨਾ ਲੰਮਾ ਸਮਾਂ ਸੰਗਤ ਕਰਦਿਆਂ ਬਾਣੀ ਪੜ੍ਹਦਿਆਂ ਸੁਣਦਿਆਂ ਭੀ ਜੇਕਰ ਮਨ ਵਿਚੋਂ ਮੋਹ ਦੀ ਮਗਨਤਾ ਵਿਚ ਬਦਲ ਨਹੀਂ ਆਈ ਤਾਂ ਇਸ ਬਾਰੇ ਹੋਰ ਕਿਹੜਾ ਸਾਧਨ ਕਰਨਾ ਚਾਹੀਦਾ ਹੈ, ਕਿਉਂਕਿ ਆਪ ਜੀ ਨੇ ਤਾਂ ਇਸ ਪੱਖ ਨੂੰ ਗੁਰਬਾਣੀ ਦੁਆਰੇ ਚੰਗੀ ਤਰ੍ਹਾਂ ਪਰਖਿਆ ਹੈ, ਜਾਣਕਾਰੀ ਦਿਓ ?

**ਉ:** ਹੇ ਭਾਈਓ! ਉਨ੍ਹਾਂ ਸੱਚਾਈ ਪਸੰਦ ਸੱਜਣਾਂ ਵਲੋਂ ਸੱਚ ਹੀ ਬਿਆਨਿਆ ਗਿਆ ਹੈ ਕਿ ਇਸ ਮਾਇਆ ਦਾ ਵੇਗ ਬਹੁਤ ਪ੍ਰਬਲ ਹੈ, ਜਿਸਨੂੰ ਕਾਬੂ ਕਰਨਾ ਔਖਾ ਹੀ ਨਹੀਂ, ਸਗੋਂ ਮਹਾਨ ਕਠਿਨ ਹੈ। ਇਸ ਮਾਇਆ ਮੋਹ ਦੀ ਪ੍ਰਬਲਤਾ ਦੇ ਸੰਬੰਧ ਵਿਚ ਬਾਣੀ ਵਿਚ ਬਾਰ-ਬਾਰ ਜ਼ਿਕਰ ਆਇਆ ਹੈ, ਜਿਵੇਂ ਕਿ ਕਿਸੇ ਥਾਂ ਇਸਨੂੰ ਨਾਗਨੀ ਨਾਮ ਨਾਲ ਪੁਕਾਰਿਆ ਗਿਆ ਹੈ, ਕਿਸੇ ਥਾਂ ਸਰਪਨੀ ਦਾ ਰੂਪ ਬਿਆਨ ਕੀਤਾ ਗਿਆ ਹੈ, ਜਿਵੇਂ ਕਿ :

ਮਾਇਆ ਹੋਈ ਨਾਗਨੀ,
ਜਗਤਿ ਰਹੀ ਲਪਟਾਇ॥
ਇਸ ਕੀ ਸੇਵਾ ਜੋ ਕਰੇ,
ਤਿਸ ਹੀ ਕਉ ਫਿਰਿ ਖਾਇ॥
ਗੁਰਮੁਖਿ ਕੋਈ ਗਾਰੜੂ,
ਤਿਨਿ ਮਲਿ ਦਲਿ ਲਾਈ ਪਾਇ॥
ਨਾਨਕ ਸੇਈ ਉਬਰੇ,
ਜਿ ਸਚਿ ਰਹੇ ਲਿਵ ਲਾਇ॥੨॥

*(ਮ: ੩, ਪੰਨਾ ੫੧੦)*

ਮਾਇਆ ਮਮਤਾ ਮੋਹਣੀ
ਜਿਨਿ ਵਿਣੁ ਦੰਤਾ ਜਗੁ ਖਾਇਆ॥
ਮਨਮੁਖ ਖਾਧੇ ਗੁਰਮੁਖਿ ਉਬਰੇ
ਜਿਨੀ ਸਚਿ ਨਾਮਿ ਚਿਤੁ ਲਾਇਆ॥

*(ਸਲੋਕ ਮ: ੩, ਪੰਨਾ ੬੪੩)*

ਸਰਪਨੀ ਤੇ ਊਪਰਿ ਨਹੀ ਬਲੀਆ॥
ਜਿਨਿ ਬ੍ਰਹਮਾ ਬਿਸਨੁ ਮਹਾਦੇਉ ਛਲੀਆ॥੧॥
ਮਾਰੁ ਮਾਰੁ ਸ੍ਰਪਨੀ ਨਿਰਮਲ ਜਲਿ ਪੈਠੀ॥
ਜਿਨਿ ਤ੍ਰਿਭਵਣੁ ਡਸੀਅਲੇ ਗੁਰ ਪ੍ਰਸਾਦਿ ਡੀਠੀ॥

*(ਆਸਾ ਕਬੀਰ ਜੀ, ਪੰਨਾ ੪੮੦)*

ਇਸੇ ਤਰ੍ਹਾਂ ਹੋਰ ਭੀ ਬਹੁਤ ਪ੍ਰਮਾਣ ਮਿਲਦੇ ਹਨ ਕਿ ਇਸ ਮਾਇਆ ਮੋਹਣੀ ਨੇ ਮਮਤਾ ਰੂਪ ਹੋ ਕੇ ਸਾਰੇ ਹੀ ਜਗਤ ਦੇ ਚੌਹਾਂ ਖਾਣੀਆਂ ਦੇ ਜੀਵਾਂ ਨੂੰ ਗੁਪਤ ਪ੍ਰਗਟ ਰੂਪ ਵਿਚ ਆਪਣੇ ਜਾਲ ਵਿਚ ਜਕੜ ਰਖਿਆ ਹੈ, ਇਥੇ ਬੱਸ ਨਹੀਂ ਉਨ੍ਹਾਂ ਵੱਡੇ ਵੱਡੇ ਬ੍ਰਹਮਾ, ਵਿਸ਼ਨੂੰ, ਸ਼ਿਵ ਆਦਿ ਦੇਵਤਿਆਂ ਨੂੰ ਭੀ ਆਪਣੇ ਵੱਸ ਵਿਚ ਕਰ ਛੱਡਿਆ ਹੈ, ਜੋ ਇਸ ਸੰਸਾਰ ਦੀ ਰਚਨਾ, ਪਾਲਣਾ ਤੇ ਸੰਘਾਰ ਕਰਨ ਵਾਲੇ ਹਨ।

**ਪ੍ਰ:** ਭਾਈ ਸਾਹਿਬ ਜੀਉ! ਜੋ ਐਸੀ ਬਲਵਾਨ ਮਾਇਆ ਸਾਰੇ ਜਗਤ ਨੂੰ ਹੀ ਆਪਣੇ ਮੋਹ-ਜਾਲ ਵਿਚ ਗ਼ਲਤਾਨ ਕਰਨ ਵਾਲੀ ਹੈ, ਇਸ ਤੋਂ ਛੁੱਟਣ ਲਈ ਤੁਸੀਂ ਗੁਰਮਤ ਅਨੁਸਾਰ ਕਿਹੜਾ ਸਾਧਨ ਸ਼੍ਰੋਮਣੀ ਅਨੁਭਵ ਕਰਦੇ ਹੋ, ਉਸ ਦੀ ਜਾਣਕਾਰੀ ਸਾਨੂੰ ਭੀ ਦਿਓ ਤਾਕਿ ਅਸੀਂ ਭੀ ਉਸ ਯਤਨ ਨੂੰ ਅਪਣਾਉਣ ਦਾ ਉਪਰਾਲਾ ਕਰੀਏ, ਧੰਨਵਾਦੀ ਹੋਵਾਂਗੇ ?

**ਉ:** ਹੇ ਭਾਈਓ! ਮੈਨੂੰ ਇਸ ਮਾਇਆ ਦੇ ਸੰਬੰਧ ਵਿਚ ਹੋਰ ਭੀ ਹਿੰਦੂ ਮੱਤ ਦੇ ਪੁਰਾਤਨ ਸ਼ਾਸਤ੍ਰਾਂ ਤੇ ਪੁਰਾਣਾਂ ਦੀ ਪੜਚੋਲ ਕਰਨ ਦਾ ਸਮਾਂ ਮਿਲਿਆ ਹੈ, ਪਰ ਉਨ੍ਹਾਂ ਸਾਰੀਆਂ ਪੁਸਤਕਾਂ ਦੇ ਵੀਚਾਰ ਪ੍ਰਸਪਰ ਮਿਲਾਪ ਨਹੀਂ ਕਰਦੇ, ਪਰ ਇਨ੍ਹਾਂ ਸਾਰਿਆਂ ਦੇ ਵੀਚਾਰ ਜਿਥੇ ਜਾ ਕੇ ਖਲੋ ਜਾਂਦੇ ਹਨ, ਗੁਰਬਾਣੀ ਦੀ ਸ਼੍ਰੋਮਣੀ ਵਿਚਾਰ ਉਥੋਂ ਅਗੇ ਅਰੰਭ ਹੁੰਦੀ ਹੈ, ਭਾਵ ਗੁਰਬਾਣੀ ਦੀ ਵੀਚਾਰ ਪਾਠਕ ਨੂੰ ਉਨ੍ਹਾਂ ਬੁਲੰਦੀਆਂ 'ਤੇ ਜਾ ਟਿਕਾਉਂਦੀ ਹੈ, ਜਿਥੇ ਸਾਦਕ ਦਾ ਅਸਲੀ ਟਿਕਾਣਾ ਹੈ। ਸੋ, ਮੈਨੂੰ ਗੁਰਬਾਣੀ ਦੀ ਰੌਸ਼ਨੀ ਰਾਹੀਂ ਇਹੋ ਦਿੱਸ ਆਇਆ ਹੈ ਕਿ ਜੀਵ ਨੂੰ ਮਾਇਆ ਮੋਹ ਦੀ ਪ੍ਰਬਲਤਾ ਦੇ ਵੇਗ ਤੋਂ ਬਚਣ ਲਈ ਕੇਵਲ ਇਕੋ ਹੀ ਸਾਧਨ ਪੂਰੇ ਗੁਰੂ ਦਾ ਉਪਦੇਸ਼ ਹੈ। ਜਿਸ ਦੀ ਕਮਾਈ ਕਰਕੇ ਇਹ ਜੀਵ ਇਸ ਮਾਇਆ ਦੇ ਜੰਜਾਲ ਤੋਂ ਖ਼ਲਾਸੀ ਪਾ ਸਕਦਾ ਹੈ, ਜਿਵੇਂ ਕਿ :

ਸੁਨਿ ਉਪਦੇਸੁ ਹਿਰਦੈ ਬਸਾਵਹੁ॥
ਮਨ ਇਛੇ ਨਾਨਕ ਫਲ ਪਾਵਹੁ॥੫॥

*(ਪੰਨਾ ੨੯੩)*

ਹਰਿ ਸੇਤੀ ਸਦ ਰਹਹਿ ਲਿਵ ਲਾਇ॥
ਪੂਰੈ ਸਤਿਗੁਰਿ ਦੀਆ ਬੁਝਾਇ॥੧॥

*(ਪੰਨਾ ੧੧੭੪)*

ਪੂਰੈ ਗੁਰਿ ਵੇਖਾਲਿਆ ਸਬਦੇ ਸੋਝੀ ਪਾਈ॥
ਪੁਰਖੈ ਸੇਵਹਿ ਸੇ ਪੁਰਖ ਹੋਵਹਿ
ਜਿਨੀ ਹਉਮੈ ਸਬਦਿ ਜਲਾਈ॥

*(ਮ: ੩, ਪੰਨਾ ੫੯੨)*

ਇਸ ਤਰ੍ਹਾਂ ਦੇ ਬਾਣੀ ਤੋਂ ਹੋਰ ਭੀ ਬਹੁਤ ਉਦਾਹਰਨ ਮਿਲਦੇ ਹਨ, ਜਿਨ੍ਹਾਂ ਤੋਂ ਇਹੋ ਪ੍ਰੇਰਨਾ ਮਿਲਦੀ ਹੈ ਕਿ ਮਾਇਆ ਮੋਹ ਦੀ ਮਗਨਤਾ ਵਿਚੋਂ ਨਿਕਲਣ ਲਈ ਕੇਵਲ ਇਕੋ ਹੀ ਇਕ ਸਾਧਨ ਗੁਰੂ ਦਾ ਉਪਦੇਸ਼ ਹੈ, ਜਿਸਨੂੰ ਸੁਣ ਕੇ ਉਸਨੂੰ ਹਿਰਦੇ ਅੰਦਰ ਧਾਰਨ ਕਰਨਾ ਹੀ ਬਣ ਆਉਂਦਾ ਹੈ। ਸੋ, ਮੈਂ ਭੀ ਗੁਰਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਉਦਾਹਰਨਾਂ ਰਾਹੀਂ ਚੰਦ ਸਤਰਾਂ ਵਿਚ ਅੰਕਤ ਕਰਿਆ ਹੈ, ਜਿਵੇਂ :

**ਜੈਸੇ ਤੌ ਕੰਚਨੈ ਪਾਰੋ ਪਰਸਤ ਸੋਖਿ ਲੇਤ,**
**ਅਗਨਿ ਮੈ ਡਾਰੇ ਪੁਨਿ ਪਾਰੋ ਉਡ ਜਾਤ ਹੈ॥**

***ਪਦ ਅਰਥ :*** ਕੰਚਨੈ—ਸੋਨੇ ਨੂੰ। ਪਰਸਤ—ਛੋਂਹਦਿਆਂ। ਸੋਖਿ ਲੇਤ—ਸੁਕਾ ਲੈਂਦਾ, ਅਪਨੇ ਵਿਚ ਹਜ਼ਮ ਕਰ ਲੈਂਦਾ ਹੈ।

***ਅਰਥ :***

ਜਿਸ ਤਰ੍ਹਾਂ ਕਿ ਸੋਨੇ ਨਾਲ ਛੋਂਹਦਿਆਂ ਹੀ ਸੋਨੇ ਨੂੰ ਸੁਕਾ (ਅਰਥਾਤ ਪਾਰਾ ਸੋਨੇ ਨੂੰ ਆਪਣੇ ਵਿਚ ਹਜ਼ਮ ਕਰ) ਲੈਂਦਾ ਹੈ ਅਤੇ ਅੱਗ ਵਿਚ ਪਾਂਦਿਆਂ ਹੀ ਪਾਰਾ ਉੱਡ ਜਾਂਦਾ ਹੈ (ਅਤੇ ਸੋਨਾ ਜਿਉਂ ਦਾ ਤਿਉਂ ਹੀ ਨਿਕਲ ਆਉਂਦਾ ਹੈ)।

**ਜੈਸੇ ਮਲ ਮੂਤ੍ਰ ਲਗਿ ਅੰਬਰ ਮਲੀਨ ਹੋਤ,**
**ਸਾਬਨ ਸਲਿਲ ਮਿਲਿ ਨਿਰਮਲ ਗਾਤ ਹੈ॥**

***ਪਦ ਅਰਥ :*** ਅੰਬਰ ਮਲੀਨ—ਮੈਲਾ ਕੱਪੜਾ। ਸਲਿਲ—ਪਾਣੀ, ਜਲ। ਗਾਤ—ਹੋ ਜਾਂਦਾ ਹੈ।

***ਅਰਥ :***

ਜਿਵੇਂ ਮਲ-ਮੂਤ੍ਰ ਲੱਗ ਕੇ ਕੱਪੜਾ ਗੰਦਾ ਹੋ ਜਾਂਦਾ ਹੈ, ਪਰ ਸਾਬਣ ਤੇ ਪਾਣੀ ਨਾਲ ਮਿਲਾ ਕੇ (ਧੋਤਾ ਹੋਇਆ) ਨਿਰਮਲ ਹੋ ਜਾਂਦਾ ਹੈ।

**ਜੈਸੇ ਅਹਿ ਗ੍ਰਸੇ ਬਿਖ ਬਿਆਪਤ ਸਗਲ ਅੰਗ,**
**ਮੰਤ੍ਰ ਕੈ ਬਿਖੈ ਬਿਕਾਰ ਸਭ ਸੁ ਬਿਲਾਤ ਹੈ॥**

***ਪਦ ਅਰਥ :*** ਅਹਿ—ਸੱਪ। ਬਿਖੈ ਬਿਕਾਰ—ਵਿਹੁ ਦਾ ਵਿਗਾੜ।

***ਅਰਥ :***

ਜਿਵੇਂ ਸੱਪ ਦੇ ਡੰਗਿਆਂ (ਸਰੀਰ ਦੇ) ਸਾਰੇ ਅੰਗ ਵਿਚ ਵਿਹੁ ਫੈਲ ਜਾਂਦੀ ਹੈ, (ਪਰ ਗਾਰੜੂ) ਮੰਤ੍ਰ ਦੇ ਕੀਤਿਆਂ ਵਿਹੁ ਦਾ ਵਿਗਾੜ ਸਾਰਾ ਦੂਰ ਹੋ ਜਾਂਦਾ ਹੈ।

**ਤੈਸੇ ਮਾਇਆ ਮੋਹ ਕੈ**
**ਬਿਮੋਹਤ ਮਗਨ ਮਨੁ,**
**ਗੁਰ ਉਪਦੇਸਿ ਮਾਇਆ**
**ਮੂਲ ਮੁਰਝਾਤ ਹੈ॥੫੫੭॥**

***ਅਰਥ :***

ਤਿਵੇਂ ਹੀ ਮਾਇਆ ਦੇ ਮੋਹ ਵਿਚ ਮੂਰਛਤ ਹੋ ਕੇ ਡੁਬੇ ਮਨ ਪਰ ਗੁਰ ਦਾ ਉਪਦੇਸ਼ (ਪੈ ਕੇ) ਮਾਇਆ ਦੀਆਂ ਜੜ੍ਹਾਂ ਨੂੰ ਸੁਕਾ ਦਿੰਦਾ ਹੈ।੫੫੭।

***ਭਾਵਾਰਥ :*** ਕਬੀਰ ਜੀ ਨੇ ਜੀਵਾਂ ਦੀ ਨਿਰਬਲਤਾ ਨੂੰ ਤੱਕ ਕੇ ਹੀ ਰੱਬ ਦੇ ਦਰ 'ਤੇ ਪੁਕਾਰ ਕੀਤੀ ਹੈ ਕਿ ਹੇ ਪ੍ਰਭੂ :

ਇਨਿ੍ ਮਾਇਆ ਜਗਦੀਸ ਗੁਸਾਈ
ਤੁਮ੍ਹਰੇ ਚਰਨ ਬਿਸਾਰੇ॥
ਕਿੰਚਤ ਪ੍ਰੀਤਿ ਨ ਉਪਜੈ ਜਨ ਕਉ
ਜਨ ਕਹਾ ਕਰਹਿ ਬੇਚਾਰੇ॥੧॥ ਰਹਾਉ॥
ਧ੍ਰਿਗੁ ਤਨੁ ਧ੍ਰਿਗੁ ਧਨੁ
ਧ੍ਰਿਗੁ ਇਹ ਮਾਇਆ
ਧ੍ਰਿਗੁ ਧ੍ਰਿਗੁ ਮਤਿ ਬੁਧਿ ਫੰਨੀ॥
ਇਸ ਮਾਇਆ ਕਉ ਦ੍ਰਿੜ ਕਰਿ ਰਾਖਹੁ
ਬਾਂਧੇ ਆਪ ਬਚੰਨੀ॥੧॥

*(ਪੰਨਾ ੬੫੭)*

ਹੇ ਸਾਈਆਂ ਜੀਉ ! ਇਹ ਬਲਵਾਨ ਮਾਇਆ ਆਪ ਦੇ ਬਚਨਾਂ ਦੁਆਰੇ ਹੀ ਬੰਨ੍ਹੀ ਜਾ ਸਕਦੀ ਹੈ, ਨਿਰਬਲ ਜੀਵਾਂ ਵਿਚ ਕੋਈ ਸ਼ਕਤੀ ਨਹੀਂ ਹੈ।

**ਪ੍ਰ:** ਭਾਈ ਸਾਹਿਬ ਜੀਉ ! ਇਸ ਸੰਸਾਰ ਨੂੰ ਜਿਸ ਪੱਖੋਂ ਭੀ ਤੱਕਦੇ ਹਾਂ, ਉਸੇ ਪੱਖੋਂ ਹੀ ਇਹ ਬਹੁਤ ਵੱਡਾ ਇਕ ਬਿਖਮ ਝਮੇਲਾ ਰੂਪ ਦਿੱਸ ਆਉਂਦਾ ਹੈ, ਕਿਉਂ ਜੀ ! ਇਸ ਤੋਂ ਪਾਰ ਹੋਣ ਲਈ ਭੀ ਕੋਈ ਸੁਖੈਨ ਸਾਧਨ ਦਰਸਾਉਗੇ ਤਾਕਿ ਇਸ ਸੁਖਾਂ ਤੇ ਦੁਖਾਂ ਦੇ ਸਾਗਰ ਤੋਂ ਪਾਰ ਹੋ ਸਕੀਏ, ਜਾਣਕਾਰੀ ਦਿਓ ਤਾਕਿ ਅਸੀਂ ਭੀ ਉਪਰਾਲਾ ਕਰ ਸਕੀਏ ?

**ਉ:** ਹੇ ਭਾਈਓ ! ਜੇ ਅਸੀਂ ਤੁਹਾਡੇ ਇਸ ਪ੍ਰਸ਼ਨ ਦਾ ਉੱਤਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪਾਸੋਂ ਮੰਗ ਕਰੀਏ ਤਾਂ ਉਹ ਸਾਨੂੰ ਇਸ ਸੰਸਾਰ ਨੂੰ ਝਮੇਲਾ ਰੂਪ ਨਹੀਂ ਸਗੋਂ ਉਸ ਪਰੀ-ਪੂਰਨ-ਹਰੀ-ਪ੍ਰਭੂ ਦਾ ਸਰੂਪ ਦਰਸਾਉਂਦੇ ਹਨ, ਜਿਵੇਂ ਕਿ ਗੁਰੂ ਅਮਰਦਾਸ ਜੀ ਫ਼ੁਰਮਾਨ ਕਰਦੇ ਹਨ ਕਿ :

ਏ ਨੇਤ੍ਰਹੁ ਮੇਰਿਹੋ ਹਰਿ ਤੁਮ ਮਹਿ ਜੋਤਿ ਧਰੀ
ਹਰਿ ਬਿਨੁ ਅਵਰੁ ਨ ਦੇਖਹੁ ਕੋਈ ॥
ਹਰਿ ਬਿਨੁ ਅਵਰੁ ਨ ਦੇਖਹੁ ਕੋਈ
ਨਦਰੀ ਹਰਿ ਨਿਹਾਲਿਆ ॥
ਏਹੁ ਵਿਸੁ ਸੰਸਾਰੁ ਤੁਮ ਦੇਖਦੇ
ਏਹੁ ਹਰਿ ਕਾ ਰੂਪੁ ਹੈ ਹਰਿ ਰੂਪੁ ਨਦਰੀ ਆਇਆ ॥

*(ਰਾਮਕਲੀ ਮ: ੩, ਪੰਨਾ ੯੨੨)*

ਭਾਵ ਇਹ ਆਪੋ ਆਪਣੇ ਦੇਖਣ ਦਾ ਅੰਦਾਜ਼ ਹੈ, ਜਿਨ੍ਹਾਂ ਦੀ ਦਿਬ-ਦ੍ਰਿਸ਼ਟੀ ਪ੍ਰਕਾਸ਼ ਹੋ ਆਈ ਹੈ, ਉਨ੍ਹਾਂ ਨੂੰ ਇਹ ਸੰਸਾਰ ਉਸ ਪ੍ਰਭੂ ਦਾ ਸਰੂਪ ਹੀ ਨਜ਼ਰ ਆਉਂਦਾ ਹੈ, ਜਿਵੇਂ ਕਿ ਗੁਰੂ ਫ਼ੁਰਮਾਨ ਹੈ :

ਜੋ ਦੀਸੈ ਸੋ ਤੇਰਾ ਰੂਪੁ ॥
ਗੁਣ ਨਿਧਾਨ ਗੋਵਿੰਦ ਅਨੂਪ ॥

*(ਤਿਲੰਗ ਮ: ੫, ਪੰਨਾ ੭੨੪)*

ਜੋ ਦੀਸੈ ਸੋ ਆਪੇ ਆਪਿ ॥
ਆਪਿ ਉਪਾਇ ਆਪੇ ਘਟ ਥਾਪਿ ॥ *(ਪੰਨਾ ੯੩੧)*

ਜੋ ਦੀਸੈ ਸੋ ਏਕੋ ਤੂਹੈ ॥
ਬਾਣੀ ਤੇਰੀ ਸ੍ਰਵਣਿ ਸੁਣੀਐ ॥

*(ਮਾਰੂ ਮ: ੫, ਪੰਨਾ ੧੦੭੬)*

ਜੋ ਦੀਸੈ ਸੋ ਸਗਲ ਤੂੰਹੈ ਪਸਰਿਆ ਪਾਸਾਰੁ ॥

*(ਸ੍ਰੀ ਰਾਗੁ ਮ: ੫, ਪੰਨਾ ੫੧)*

ਇਸ ਤਰ੍ਹਾਂ ਦੇ ਹੋਰ ਭੀ ਬਾਣੀ ਦੁਆਰੇ ਬਹੁਤ ਉਦਾਹਰਣ ਮਿਲਦੇ ਹਨ ਕਿ ਇਹ ਸੰਸਾਰ ਦਾ ਸਾਰਾ ਪਸਾਰਾ ਉਸੇ ਰਚਨਹਾਰ ਦਾ ਆਪਣਾ ਰੂਪ ਹੈ, ਪਰ ਇਹ ਦਿੱਬ-ਦ੍ਰਿਸ਼ਟੀ ਗੁਰੂ ਦੀ ਕ੍ਰਿਪਾ ਦੁਆਰੇ ਪ੍ਰਕਾਸ਼ ਹੁੰਦੀ ਹੈ। ਜਿਨ੍ਹਾਂ ਨੂੰ ਇਸ ਦਿਬ-ਦ੍ਰਿਸ਼ਟੀ ਦਾ ਪ੍ਰਕਾਸ਼ ਹੋ ਆਇਆ ਹੈ, ਉਨ੍ਹਾਂ ਦੇ ਅੰਦਰੋਂ ਦੁਖ ਸੁਖ ਦਾ ਅੰਤਰਾ ਮਿਟ ਜਾਂਦਾ ਹੈ, ਕਿਉਂਕਿ ਉਨ੍ਹਾਂ ਨੂੰ ਬਾਣੀ ਦੁਆਰੇ ਇਹ ਸੋਝੀ ਹੋ ਆਉਂਦੀ ਹੈ ਕਿ ਇਹ ਸੁਖ ਦੁਖ ਸਾਡੇ ਪੂਰਬ ਜਨਮਾਂ ਦੇ ਕਰਮਾਂ ਦਾ ਫਲ ਉਸੇ ਦਾਤੇ ਵਲੋਂ ਸਾਨੂੰ ਮਿਲਿਆ ਹੈ, ਜਿਵੇਂ ਕਿ :

ਸੁਖੁ ਦੁਖੁ ਤੇਰੀ ਆਗਿਆ ਪਿਆਰੇ
ਦੂਜੀ ਨਾਹੀ ਜਾਇ ॥੩॥ *(ਪੰਨਾ ੪੩੨)*

ਸੁਖੁ ਦੁਖੁ ਪੂਰਬ ਜਨਮ ਕੇ ਕੀਏ ॥
ਸੋ ਜਾਣੈ ਜਿਨਿ ਦਾਤੈ ਦੀਏ ॥
ਕਿਸ ਕਉ ਦੋਸੁ ਦੇਹਿ ਤੂ ਪ੍ਰਾਣੀ
ਸਹੁ ਅਪਣਾ ਕੀਆ ਕਰਾਰਾ ਹੇ ॥੧੪॥

*(ਮਾਰੂ ਮ: ੧, ਪੰਨਾ ੧੦੩੦)*

ਇਹ ਠੀਕ ਹੈ ਕਿ ਸੰਸਾਰ ਵਿਚ ਭਾਵੇਂ ਸੁਖ ਦੁਖ ਬੜੇ ਬਿਖਮ ਨਜ਼ਰ ਆਉਂਦੇ ਹਨ, ਪਰ ਗੁਰੂ ਦੇ ਉਪਦੇਸ਼ ਦੀ ਕਮਾਈ ਦੁਆਰੇ ਇਨ੍ਹਾਂ ਦੀ ਅੰਦਰੋਂ ਕਲਪਣਾ ਮਿਟ ਜਾਂਦੀ ਹੈ।

ਸੋ, ਮੈਂ ਭੀ ਇਸੇ ਭਾਵ ਨੂੰ ਬਾਣੀ ਤੋਂ ਪ੍ਰੇਰਨਾ ਲੈ ਕੇ ਕੁਝ ਕੁ ਪ੍ਰਤੱਖਸ਼ ਉਦਾਹਰਣਾਂ ਰਾਹੀਂ ਚੰਦ ਪੰਗਤੀਆਂ ਰਾਹੀਂ ਪ੍ਰਗਟ ਕੀਤਾ ਹੈ, ਜਿਵੇਂ ਕਿ :

**ਜੈਸੇ ਪਾਟ ਚਾਕੀ ਕੇ**
**ਨ ਮੂੰਡ ਕੇ ਉਠਾਏ ਜਾਤ,**
**ਕਲਾ ਕੀਏ ਲੀਏ ਜਾਤ**
**ਐਂਚਤ ਅਚਿੰਤ ਹੀ ॥**

***ਪਦ ਅਰਥ :*** ਪਾਟ ਚਾਕੀ ਕੇ—ਚੱਕੀ ਦੇ ਪੁੜ। ਮੂੰਡ—ਸਿਰ। ਕਲਾ ਕੀਏ—ਯੰਤ੍ਰ ਨਾਲ, ਕਲਾ ਨਾਲ। ਐਂਚਤ—ਖਿੱਚ ਲਈਏ, ਚੁੱਕ ਲਈਏ। ਅਚਿੰਤ—ਸੌਖੇ ਹੀ, ਨਿਰਯਤਨ ਹੀ।

***ਅਰਥ :***

ਜਿਵੇਂ ਚੱਕੀ (ਖਰਾਸ) ਦੇ ਪੁੜ ਸਿਰ ਤੇ ਚੁੱਕ ਕੇ (ਕਿਤੇ) ਨਹੀਂ ਲੈ ਜਾਏ ਜਾ ਸਕਦੇ, (ਪਰ) ਕਿਸੇ ਯੰਤਰ ਨਾਲ ਸੌਖੇ ਹੀ ਖਿੱਚ ਕੇ ਲੈ ਜਾਏ ਜਾ ਸਕਦੇ ਹਨ।

**ਜੈਸੇ ਗਜ ਕੇਹਰ ਨ ਬਲ ਕੀਏ ਬਸਿ ਹੋਤ,**
**ਜਤਨ ਕੈ ਆਨੀਅਤ ਸਮਤ ਸਮਤ ਹੀ॥**

***ਪਦ ਅਰਥ :*** ਸਮਤ—ਬੁੱਧੀ ਨਾਲ। ਸਮਤ ਹੀ—ਸਮਤਾ ਨਾਲ, ਸਹਿਜ ਮਤੇ, ਸੌਖੇ ਹੀ।

***ਅਰਥ :***

ਜਿਵੇਂ ਸ਼ੇਰ ਤੇ ਹਾਥੀ ਬਲ ਕੀਤਿਆਂ ਵੱਸ ਨਹੀਂ ਹੁੰਦੇ, ਪਰ ਬੁੱਧੀ ਨਾਲ ਯਤਨ ਕੀਤਿਆਂ ਸੌਖੇ ਹੀ (ਫੜ ਕੇ) ਲੈ ਆ ਸਕੀਦੇ ਹਨ।

**ਜੈਸੇ ਸਰਿਤਾ ਪ੍ਰਬਲ ਦੇਖਤ ਭਯਾਨ ਰੂਪ,**
**ਕਰਦਮ ਚੜ੍ਹ ਪਾਰ ਉਤਰੈ ਤੁਰਤ ਹੀ॥**

***ਪਦ ਅਰਥ :*** ਸਰਿਤਾ—ਨਦੀ। ਕਰਦਮ—ਬੇੜੀ (ਫ਼ਾ. ਕਿਰਵ ਮੇਂ) ਬੇੜੀ ਵਿਚ, ਛੋਟੀ ਬੇੜੀ ਵਿਚ।

***ਅਰਥ :***

ਜਿਵੇਂ ਪ੍ਰਬਲ ਨਦੀ ਦਾ ਰੂਪ ਭਿਆਨਕ (ਰੌਦ੍ਰ) ਦਿੱਸਦਾ ਹੈ (ਭਾਵ ਪਾਰ ਨਹੀਂ ਕੀਤਾ ਜਾ ਸਕਦਾ, ਪਰ) ਬੇੜੀ ਉਤੇ ਚੜ੍ਹ ਕੇ (ਸੁਖੈਨ ਹੀ) ਝਟ ਪਾਰ ਉੱਤਰ ਸਕੀਦਾ ਹੈ।

**ਤੈਸੇ ਦੁਖ ਸੁਖ ਬਹੁ ਬਿਖਮ ਸੰਸਾਰ ਬਿਖੈ,**
**ਗੁਰ ਉਪਦੇਸ ਜਲ, ਜਲ ਜਾਇ ਕਤ ਹੀ॥੫੫੮॥**

***ਪਦ ਅਰਥ :*** ਬਿਖਮ—ਕਰੜੇ। ਜਲ ਜਾਇ ਕਤ ਹੀ—ਜਲ ਕੇ ਕਿਤੇ ਚਲੇ ਜਾਂਦੇ ਹਨ, ਭਾਵ ਦੂਰ ਹੋ ਜਾਂਦੇ ਹਨ।

***ਅਰਥ :***

ਤਿਵੇਂ ਸੰਸਾਰ ਵਿਖੇ ਦੁਖ ਸੁਖ ਬੜੇ ਬਿਖਮ ਹਨ, ਪਰ ਗੁਰੂ ਉਪਦੇਸ਼ ਰੂਪ ਨਾਲ ਉਹ ਸੜ ਕੇ ਦੂਰ ਹੋ ਜਾਂਦੇ ਹਨ।੫੫੮।

***ਨੋਟ :*** ਜਲ ਦਾ ਅਰਥ ਅੱਗ ਭੀ ਹੋ ਸਕਦਾ ਹੈ, ਕਿਉਂਕਿ ਸੰਸਕ੍ਰਿਤ ਵਿਚ ਜਲਾ ਅੱਗ ਦਾ ਨਾਮ ਕੋਸ਼ਾਂ ਵਿਚ ਲਿਖਿਆ ਹੈ, ਪਰ ਪਾਣੀ ਨਾਲ ਭੀ ਬ੍ਰਿਛ, ਬੂਟੇ, ਖੇਤੀ, ਸੜ ਜਾਂਦੀ ਹੈ, ਜਿਵੇਂ ਕਹਾਵਤ ਹੈ ਕਿ ਅੱਗ ਦਾ ਸੜਿਆ ਹਰਾ ਹੋ ਸਕਦਾ ਹੈ, ਪਰ ਪਾਣੀ ਦਾ ਸੜਿਆ ਹਰਾ ਨਹੀਂ ਹੁੰਦਾ। ਇਸੇ ਕਰਕੇ ਜਲ ਦਾ ਅਰਥ ਪਾਣੀ ਹੀ ਕਰਨਾ ਚਾਹੀਦਾ ਹੈ।

ਪ੍ਰ: ਭਾਈ ਸਾਹਿਬ ਜੀਉ! ਸਾਰੇ ਹੀ ਸੰਸਾਰ ਵਿਚ ਲੁਕਾਈ ਦੇ ਵਖੋ ਵਖ ਸੰਗਠਨ, ਇਕੱਠ, ਇਕੱਤ੍ਰਤਾਵਾਂ ਵੇਖਣ ਵਿਚ ਆਉਂਦੀਆਂ ਹਨ, ਜਿਵੇਂ ਬੱਚੇ ਆਪਣੇ ਇਕੱਠ ਵਿਚ ਹੀ ਖੇਡਣਾ ਪਸੰਦ ਕਰਦੇ ਹਨ, ਨੌਜੁਆਨ ਆਪਣੀ ਵੱਖਰੀ ਇਕੱਤ੍ਰਤਾ ਵਿਚ ਬੈਠਣਾ ਪਸੰਦ ਕਰਦੇ ਹਨ ਤੇ ਬਿਧ ਬਾਬੇ ਆਪਣੇ ਵੱਖਰੇ ਇਕੱਠ ਵਿਚ ਹੀ ਬੈਠਣਾ ਪਸੰਦ ਕਰਦੇ ਹਨ ਜਾਂ ਇਉਂ ਕਹੋ ਕਿ ਅਮਲੀ ਆਪਣੀ ਵੱਖਰੀ ਸੰਗਤ ਵਿਚ ਮਸਤ ਰਹਿੰਦੇ ਹਨ, ਅਤੇ ਸੋਫ਼ੀ ਲੋਕ ਆਪਣੇ ਆਪ ਨੂੰ ਦੂਸਰੇ ਲੋਕਾਂ ਨਾਲੋਂ ਵੱਖਰਾ ਰੱਖਣਾ ਹੀ ਪਸੰਦ ਕਰਦੇ ਹਨ, ਭਾਵ ਜਿਥੇ ਭੀ ਕਿਸੇ ਦਾ ਮਨ ਕਿਸੇ ਰੰਗ ਵਿਚ ਮਸਤ ਹੈ ਉਹ ਉਥੇ ਹੀ ਪ੍ਰਸੰਨ ਰਹਿੰਦਾ ਹੈ, ਜਿਵੇਂ ਕਿ ਗੁਰਬਾਣੀ ਦਾ ਫ਼ੁਰਮਾਨ ਹੈ :

ਹਟਵਾਣੀ ਧਨ ਮਾਲ ਹਾਟੁ ਕੀਤੁ॥
ਜੂਆਰੀ ਜੂਏ ਮਾਹਿ ਚੀਤੁ॥
ਅਮਲੀ ਜੀਵੈ ਅਮਲੁ ਖਾਇ॥
ਤਿਉ ਹਰਿ ਜਨੁ ਜੀਵੈ ਹਰਿ ਧਿਆਇ॥੧॥

*(ਪੰਨਾ ੧੧੮੦)*

ਕਿਉਂ ਜੀ! ਜਿਵੇਂ ਸਾਰੇ ਹੀ ਆਪੋ ਆਪਣੀ ਇਕੱਤ੍ਰਤਾ ਵਿਚ ਮਿਲ ਕੇ ਬੈਠਣ ਦੀ ਚਾਹਤ ਕਰਦੇ ਹਨ ਕੀ ਇਸ ਤਰ੍ਹਾਂ ਗੁਰਸਿੱਖਾਂ ਦਾ ਭੀ ਕੋਈ ਵਿਧੀ ਵਿਧਾਨ ਹੈ, ਜਿਥੇ ਉਹ ਮਿਲ ਬੈਠਣ ਨੂੰ ਪਸੰਦ ਕਰਦੇ ਹਨ, ਜੇ ਕੋਈ ਹੈ ਤਾਂ ਜਾਣਕਾਰੀ ਦਿਓ ਤਾਕਿ ਅਸੀਂ ਭੀ ਲਾਭ ਉਠਾ ਸਕੀਏ ?

ਹੇ ਭਾਈਓ! ਅਸਲ ਵਿਚ ਤਾਂ ਗੁਰਸਿੱਖਾਂ ਲਈ ਗੁਰੂ ਨੇ ਪਹਿਲੋਂ ਹੀ ਗੁਰਬਾਣੀ ਦੁਆਰੇ ਵਿਧਾਨ ਕਾਇਮ ਕਰ ਦਿੱਤਾ ਹੈ, ਜਿਸਦੇ ਅਧਾਰਤ ਹੋ ਸਿੱਖ ਜੀਵਨ ਗੁਜ਼ਾਰਦੇ ਹਨ। ਗੁਰੂ ਅਰਜਨ ਦੇਵ ਜੀ ਨੇ ਸਾਰੇ ਗੁਰਸਿੱਖਾਂ ਨੂੰ ਭਾਈ ਰੂਪ ਵਿਚ ਸੰਬੋਧਨ ਕਰਕੇ ਇਉਂ ਸੰਕੇਤ ਕਰ ਦਿੱਤਾ ਹੈ, ਜਿਵੇਂ ਕਿ :

ਹੋਇ ਇਕਤ੍ਰ ਮਿਲਹੁ ਮੇਰੇ ਭਾਈ
ਦੁਬਿਧਾ ਦੂਰਿ ਕਰਹੁ ਲਿਵ ਲਾਇ॥

ਹਰਿ ਨਾਮੈ ਕੇ ਹੋਵਹੁ ਜੋੜੀ
ਗੁਰਮੁਖਿ ਬੈਸਹੁ ਸਫਾ ਵਿਛਾਇ ॥੧॥
ਇਨ੍ ਬਿਧਿ ਪਾਸਾ ਢਾਲਹੁ ਬੀਰ ॥
ਗੁਰਮੁਖਿ ਨਾਮੁ ਜਪਹੁ ਦਿਨੁ ਰਾਤੀ
ਅੰਤ ਕਾਲਿ ਨਹ ਲਾਗੈ ਪੀਰ ॥

*(ਬਸੰਤੁ ਮ: ੫, ਪੰਨਾ ੧੧੮੫)*

ਹੇ ਭਾਈਓ! ਦ੍ਵੈਤ-ਭਾਵਨਾ ਨੂੰ ਦੂਰ ਕਰਕੇ ਸਾਧ ਸੰਗਤ ਦੇ ਰੂਪ ਵਿਚ ਬਰਾਬਰ ਸਫਾ ਵਿਛਾ ਕੇ ਬੈਠੋ ਤੇ ਦਿਨੇ ਰਾਤ ਨਾਮ ਦਾ ਚਿੰਤਨ ਕਰੋ, ਜਿਸਦਾ ਸਦਕਾ ਅੰਤਕਾਲ ਤੁਹਾਨੂੰ ਜਮਾਂ ਦੀ ਪੀੜਾ ਨਹੀਂ ਬਿਆਪ ਸਕੇਗੀ। ਸੋ, ਇਸੇ ਵਿਧਾਨ ਅਨੁਸਾਰ ਗੁਰੂ ਦੇ ਸਿੱਖ ਹਮੇਸ਼ਾਂ ਸਾਧ ਸੰਗਤ ਵਿਚ ਮਿਲ ਕੇ ਬੈਠਦੇ ਹਨ ਕਿਉਂਕਿ ਉਨ੍ਹਾਂ ਨੂੰ ਦ੍ਵੈਤ-ਭਾਵਨਾ ਵਾਲੀ ਇਕੱਤ੍ਰਤਾ ਭਾਉਂਦੀ ਹੀ ਨਹੀਂ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਪ੍ਰਗਟਾਉਣ ਲਈ ਚੰਦ ਸਤਰਾਂ ਵਿਚ ਚੰਦ ਉਦਾਹਰਣ ਅੰਕਤ ਕਰੇ ਹਨ, ਕਿ ਗੁਰਸਿੱਖ ਭੀ ਇਸੇ ਤਰ੍ਹਾਂ ਗੁਰੂ ਦੀ ਸੰਗਤ ਵਿਚ ਮਿਲ ਕੇ ਬੈਠਦੇ ਹਨ, ਜਿਵੇਂ ਕਿ:

**ਜੈਸੇ ਤੌ ਮਰਾਲ ਮਾਲ ਬੈਠਤ ਹੈ ਮਾਨਸਰ,**
**ਮੁਕਤਾ ਅਮੋਲ ਖਾਇ ਖਾਇ ਬਿਗਸਾਤ ਹੈਂ ॥**

***ਪਦ ਅਰਥ :*** ਮਰਾਲ ਮਾਲ—ਹੰਸਾਂ ਦੀ ਪੰਕਤ (ਡਾਰ)। ਬਿਗਸਾਤ—ਖਿੜਦੀ ਹੈ, ਖ਼ੁਸ਼ ਹੁੰਦੀ ਹੈ।

***ਅਰਥ :***

ਜਿਵੇਂ ਹੰਸਾਂ ਦੀ ਡਾਰ ਮਾਨ ਸਰੋਵਰ 'ਤੇ ਬੈਠਦੀ, ਅਮੋਲਕ ਮੋਤੀਆਂ ਨੂੰ ਖਾ ਖਾ ਕੇ ਖਿੜਦੀ ਅਨੰਦ (ਮਾਣਦੀ) ਹੈ।

**ਜੈਸੇ ਤੌ ਸੁਜਨ ਮਿਲਿ ਬੈਠਤ ਹੈਂ ਪਾਕਸਾਲਿ,**
**ਅਨਿਕ ਪ੍ਰਕਾਰ ਬਿੰਜਨਾਦਿ ਰਸ ਖਾਤ ਹੈਂ ॥**

***ਪਦ ਅਰਥ :*** ਪਾਕਸਾਲਿ—ਰਸੋਈ ਵਿਚ। ਬਿੰਜਨਾਦਿ—ਭੋਜਨ ਆਦਿਕ।

***ਅਰਥ :***

ਜਿਵੇਂ ਸ੍ਰੇਸ਼ਟ ਜਨ ਰਸੋਈ ਵਿਚ ਮਿਲ ਕੇ ਬੈਠਦੇ ਹਨ ਤੇ ਅਨੇਕ ਪ੍ਰਕਾਰ ਦੇ ਰਸਦਾਇਕ ਭੋਜਨ ਆਦਿਕ ਛਕਦੇ ਹਨ।

**ਜੈਸੇ ਦ੍ਰੂਮ ਛਾਯਾ ਮਿਲਿ ਬੈਠਤ ਅਨੇਕ ਪੰਛੀ,**
**ਖਾਇ ਫਲ ਮਧੁਰ ਬਚਨ ਕੈ ਸੁਹਾਤ ਹੈਂ ॥**

***ਪਦ ਅਰਥ :*** ਦ੍ਰੂਮ—ਬਿਰਛ, ਦਰੱਖ਼ਤ। ਮਧੁਰ—ਮਿੱਠੇ।

***ਅਰਥ :***

ਜਿਵੇਂ ਬ੍ਰਿਛ ਦੀ ਛਾਇਆ (ਵਿਚ) ਮਿਲ ਬੈਠਦੇ ਹਨ ਅਨੇਕ ਪੰਛੀ ਤੇ ਮਿੱਠੇ ਫਲ ਖਾਂਦੇ ਤੇ ਮਿੱਠੇ ਬਚਨ ਬੋਲਦੇ ਸੋਹਣੇ ਲੱਗਦੇ ਹਨ।

**ਤੈਸੇ ਗੁਰਸਿਖ ਮਿਲਿ ਬੈਠਤ ਧਰਮਸਾਲ,**
**ਸਹਜ ਸਬਦ ਰਸ ਅੰਮ੍ਰਿਤ ਅਘਾਤ ਹੈਂ ॥੫੫੯॥**

***ਪਦ ਅਰਥ :*** ਧਰਮਸਾਲ—ਧਰਮ ਦੀ ਜਗ੍ਹਾ, ਸਾਧ ਸੰਗਤ। ਅਘਾਤ ਹੈਂ—ਤ੍ਰਿਪਤ ਹੁੰਦੇ ਹਨ, ਰੱਜਦੇ ਹਨ।

***ਅਰਥ :***

ਤਿਵੇਂ ਹੀ ਗੁਰੂ ਦੇ ਸਿੱਖ (ਜਦ) ਧਰਮਸਾਲ ਵਿਚ ਮਿਲ ਕੇ ਬੈਠਦੇ ਹਨ, (ਤਾਂ ਸੋਹਣੇ ਲੱਗਦੇ ਹਨ) ਤੇ (ਗੁਰਬਾਣੀ) ਦੇ ਸ਼ਬਦਾਂ ਦੇ ਅੰਮ੍ਰਿਤ ਰਸ ਨਾਲ ਸਹਿਜੇ ਹੀ ਤ੍ਰਿਪਤ ਹੁੰਦੇ ਹਨ, (ਅਥਵਾ ਗਿਆਨ ਤੇ ਸ਼ਬਦ ਦੇ ਰਸ ਨਾਲ ਅੰਮ੍ਰਿਤ ਪੀ ਕੇ ਤ੍ਰਿਪਤ ਹੁੰਦੇ ਹਨ)।੫੫੯।

***ਭਾਵਾਰਥ :*** ਗੁਰੂ ਦੇ ਸਿੱਖ ਸੰਤਾਂ ਲਈ ਜੋ ਸਾਧ ਸੰਗਤ ਵਿਚ ਮਿਲ ਬੈਠਣ ਦਾ ਗੁਰੂ ਜੀ ਨੇ ਵਿਧਾਨ ਕਾਇਮ ਕਰ ਦਿੱਤਾ ਹੈ, ਉਸ ਤੋਂ ਵੱਖਰਾ ਰਹਿਣਾ ਉਨ੍ਹਾਂ ਨੂੰ ਇਹ ਜੀਵਨ ਇਸੇ ਤਰ੍ਹਾਂ ਹੀ ਭਾਉਂਦਾ ਨਹੀਂ, ਜਿਵੇਂ ਕਿ:

ਜਿਉ ਮਛੁਲੀ ਬਿਨੁ ਪਾਣੀਐ ਕਿਉ ਜੀਵਣੁ ਪਾਵੈ ॥
ਬੂੰਦ ਬਿਹੂਣਾ ਚਾਤ੍ਰਿਕੋ ਕਿਉ ਕਰਿ ਤ੍ਰਿਪਤਾਵੈ ॥
ਨਾਦ ਕੁਰੰਕਹਿ ਬੇਧਿਆ ਸਨਮੁਖ ਉਠਿ ਧਾਵੈ ॥
ਭਵਰੁ ਲੋਭੀ ਕੁਸਮ ਬਾਸੁ ਕਾ ਮਿਲਿ ਆਪੁ ਬੰਧਾਵੈ ॥
ਤਿਉ ਸੰਤ ਜਨਾ ਹਰਿ ਪ੍ਰੀਤਿ ਹੈ
ਦੇਖਿ ਦਰਸੁ ਅਘਾਵੈ ॥੧੨॥ *(ਪੰਨਾ ੭੦੮)*

ਗੁਰੂ ਦੇ ਸਿੱਖ ਇਸ ਜੀਵਨ ਦਾ ਮਨੋਰਥ ਕੇਵਲ ਸਾਧ ਸੰਗਤ ਵਿਚ ਮਿਲ ਕੇ ਬੈਠਣ ਨੂੰ ਹੀ ਅਨੁਭਵ ਕਰਦੇ ਹਨ।

ਪ੍ਰ: ਭਾਈ ਸਾਹਿਬ ਜੀਉ! ਜਨਮ-ਜਨਮ ਦੇ ਪਾਪਾਂ ਨੂੰ ਤਾਂ ਹਰ ਬੰਦਾ ਹੀ ਮੰਨਦਾ ਹੈ, ਪਰ ਉਨ੍ਹਾਂ ਪਾਪਾਂ ਦੀ ਨਵਿਰਤੀ ਦਾ ਸਾਧਨ ਹਰ ਫ਼ਿਰਕਾ ਹੀ ਭਿੰਨ ਭਿੰਨ ਮੰਨਦਾ ਹੈ, ਜਿਵੇਂ ਕਿ ਸਨਾਤਨ ਮਤ ਦੇ ਲੋਕ ਜਗ, ਤਪ, ਦਾਨ, ਜਾਂ ਗੰਗਾ ਆਦਿ ਦੇ ਇਸ਼ਨਾਨ ਨੂੰ ਮੰਨਦੇ ਹਨ, ਪਰ ਗੁਰਮਤ ਅਨੁਸਾਰ ਉਹ ਕਿਹੜਾ ਉੱਤਮ ਸਾਧਨ ਹੈ, ਜਿਸ ਦੁਆਰੇ ਜਨਮ-ਜਨਮਾਤ੍ਰਾਂ

ਦੇ ਪਾਪ ਕਰਮ ਨਸ਼ਟ ਹੋ ਜਾਂਦੇ ਹਨ, ਇਸ ਬਾਰੇ ਸਾਨੂੰ ਭੀ ਜਾਣਕਾਰੀ ਦਿਓ ?

ਉ: ਹੇ ਭਾਈਓ! ਗੁਰਮਤ ਨੇ ਮਲੀਨਤਾਈ ਦੋ ਪ੍ਰਕਾਰ ਦੀ ਮੰਨੀ ਹੈ, ਇਕ ਹੈ ਸਰੀਰਕ, ਦੂਸਰੀ ਹੈ ਮਾਨਸਕ ਮਲੀਨਤਾ। ਇਨ੍ਹਾਂ ਦੀ ਨਵਿਰਤੀ ਦੇ ਉਪਾਉ ਭੀ ਵੱਖੋ ਵੱਖ ਹਨ, ਜਿਵੇਂ ਅਸਥੂਲ ਸਰੀਰ ਦੀ ਅਸਥੂਲ ਮੈਲ ਨੂੰ ਅਸਥੂਲ ਪਾਣੀ ਜਾਂ ਸਾਬਣ ਨਾਲ ਦੂਰ ਕਰ ਲਈਦਾ ਹੈ, ਪਰ ਜੋ ਸੂਖਮ ਪਾਪਾਂ ਦੀ ਮੈਲ ਸੂਖਮ ਮਨ ਨੂੰ ਵਿਆਪ ਰਹੀ ਹੈ, ਇਸਨੂੰ ਤਾਂ ਨਾਮ ਸਿਮਰਨ ਦੁਆਰੇ ਹੀ ਦੂਰ ਕੀਤਾ ਜਾ ਸਕਦਾ ਹੈ, ਜਿਵੇਂ ਕਿ ਇਸ ਪੱਖ ਸੰਬੰਧੀ ਗੁਰੂ ਨਾਨਕ ਦੇਵ ਜੀ ਦਾ ਫ਼ੁਰਮਾਨ ਹੈ:

ਭਰੀਐ ਹਥੁ ਪੈਰੁ ਤਨੁ ਦੇਹ॥
ਪਾਣੀ ਧੋਤੈ ਉਤਰਸੁ ਖੇਹ॥
ਮੂਤ ਪਲੀਤੀ ਕਪੜੁ ਹੋਇ॥
ਦੇ ਸਾਬੂਣੁ ਲਈਐ ਓਹੁ ਧੋਇ॥
ਭਰੀਐ ਮਤਿ ਪਾਪਾ ਕੈ ਸੰਗਿ॥
ਓਹੁ ਧੋਪੈ ਨਾਵੈ ਕੈ ਰੰਗਿ॥ *(ਜਪੁਜੀ, ਪੰਨਾ ੪)*

ਪਰ, ਜੋ ਲੋਕ ਸੂਖਮ ਪਾਪਾਂ ਦੀ ਮੈਲ ਨੂੰ ਦੂਰ ਕਰਨ ਲਈ ਤੀਰਥਾਂ ਦੇ ਅਸਥੂਲ ਪਾਣੀ ਨੂੰ ਸਾਧਨ ਮੰਨਦੇ ਹਨ, ਉਹ ਲੋਕ ਤਾਂ ਆਖ਼ਰ ਜਮਾਂ ਦੀ ਪੁਰੀ ਨੂੰ ਜਾਣਗੇ, ਜਿਵੇਂ ਕਿ ਗੁਰੂ ਫ਼ੁਰਮਾਨ ਹੈ:

ਪਾਪ ਕਰਹਿ ਪੰਚਾਂ ਕੇ ਬਸਿ ਰੇ॥
ਤੀਰਥਿ ਨਾਇ ਕਹਹਿ ਸਭਿ ਉਤਰੇ॥
ਬਹੁਰਿ ਕਮਾਵਹਿ ਹੋਇ ਨਿਸੰਕ॥
ਜਮਪੁਰਿ ਬਾਂਧਿ ਖਰੇ ਕਾਲੰਕ॥੨॥ *(ਪੰਨਾ ੧੩੪੮)*

ਇਸ ਲਈ ਪਾਪਾਂ ਦੀ ਨਵਿਰਤੀ ਦਾ ਸਹੀ ਸਾਧਨ ਕੇਵਲ ਸਾਧ ਸੰਗਤ ਦੁਆਰੇ ਨਾਮ ਦਾ ਸਿਮਰਨ ਕਰਨਾ ਹੈ, ਜਿਸ ਸਾਧਨ ਦਾ ਸਦਕਾ ਮਨੁੱਖ ਦੇ ਸਾਰੇ ਪਾਪ ਨਾਸ ਹੋ ਜਾਂਦੇ ਹਨ, ਇਸ ਕਰਕੇ ਭਗਤ ਜਨਾਂ ਨੂੰ ਸਦਾ ਹੀ ਖ਼ੁਸ਼ੀ ਤੇ ਖੇੜਾ ਬਣਿਆ ਰਹਿੰਦਾ ਹੈ, ਜਿਵੇਂ ਕਿ ਗੁਰੂ ਫ਼ੁਰਮਾਨ ਹੈ:

ਨਾਨਕ ਭਗਤਾ ਸਦਾ ਵਿਗਾਸੁ॥
ਸੁਣਿਐ ਦੂਖ ਪਾਪ ਕਾ ਨਾਸੁ॥ *(ਪੰਨਾ ੩)*

ਸੋ, ਮੈਂ ਭੀ ਗੁਰਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਕੁਝ ਉਦਾਹਰਣਾਂ ਰਾਹੀਂ ਦਰਸਾਇਆ ਹੈ ਕਿ ਸਾਧ ਸੰਗਤ ਦੁਆਰੇ ਹੀ ਮਿਲਕੇ ਗੁਰੂ ਦੇ ਸ਼ਬਦਾਂ ਨੂੰ ਸੁਣਿਆ ਤੇ ਗਾਇਆ ਜਾਵੇ ਤਾਂ ਇਹੋ ਸ਼੍ਰੋਮਣੀ ਸਾਧਨ ਹੈ, ਜੋ ਪਾਪਾਂ ਦੀ ਨਵਿਰਤੀ ਦਾ ਮੁਖ ਸਾਧਨ ਹੈ, ਜਿਵੇਂ ਕਿ:

**ਜੈਸੇ ਬਨਿਤਾ ਬਚਿਤ੍ਰ ਅਭਰਨ ਸਿੰਗਾਰ ਸਜਿ,**
**ਭੇਟਤ ਭਤਾਰ ਚਿਤ ਬਿਮਲ ਅਨੰਦ ਹੈ॥**

***ਪਦ ਅਰਥ :*** ਬਨਿਤਾ—ਇਸਤ੍ਰੀ। ਅਭਰਨ—ਗਹਿਣੇ। ਭੇਟਤ—ਮਿਲਦੀ ਹੈ। ਭਤਾਰ—ਪਤੀ।

***ਅਰਥ :***

ਜਿਸ ਤਰ੍ਹਾਂ ਇਸਤ੍ਰੀ ਸੋਹਣੇ ਗਹਿਣੇ ਤੇ ਸ਼ਿੰਗਾਰਾਂ ਨਾਲ ਸਜ ਕੇ ਪਤੀ ਨੂੰ ਨਿਰਮਲ ਚਿੱਤ ਨਾਲ (ਭਾਵ ਕੇਵਲ ਉਸੇ ਦੇ ਨਿਰੋਲ ਪਿਆਰ ਨਾਲ) ਮਿਲਦੀ ਹੈ (ਤਾਂ) ਅਨੰਦ (ਪ੍ਰਾਪਤ) ਹੁੰਦਾ ਹੈ।

**ਜੈਸੇ ਸਰੁਵਰ ਪਰਿਫੁਲਤ ਕਮਲ ਦਲ,**
**ਮਧੁਕਰ ਮੁਦਤ ਮਗਨ ਮਕਰੰਦ ਹੈ॥**

***ਪਦ ਅਰਥ :*** ਸਰੁਵਰ—ਤਲਾਉ। ਮਧੁਕਰ—ਭੌਰਾ।

***ਅਰਥ :***

ਜਿਵੇਂ ਸਰੋਵਰ ਵਿਚ ਕਮਲ ਫੁੱਲ ਜਦ ਪ੍ਰਫੁਲਿਤ ਹੁੰਦੇ ਹਨ ਤੇ ਮਕਰੰਦ (ਰਸ ਭਰਦਾ ਹੈ) ਤਾਂ ਭੌਰਾ ਉਸ ਵਿਚ ਪ੍ਰਸੰਨਤਾ (ਨਾਲ ਜਾਂਦਾ ਤੇ ਰਸ ਪੀ ਪੀ) ਮਗਨ ਹੋ ਜਾਂਦਾ ਹੈ।

**ਜੈਸੇ ਚਿਤ ਚਾਹਤ ਚਕੋਰ ਦੇਖ ਧਿਆਨ ਧਰੈ,**
**ਅੰਮ੍ਰਿਤ ਕਿਰਨ ਅਚਵਤ ਹਿਤ ਚੰਦ ਹੈ॥**

***ਪਦ ਅਰਥ :*** ਅਚਵਤ—ਪੀਂਦਾ ਹੈ।

***ਅਰਥ :***

ਜੈਸੇ (ਜਦੋਂ ਗਗਨ 'ਤੇ) ਚੰਦ (ਚੜ੍ਹਦਾ ਹੈ ਤਾਂ) ਚਕੋਰ ਚਿੱਤ ਦੇ ਚਾਹੇ (—ਪਿਆਰੇ ਚੰਦ) ਨੂੰ ਧਿਆਨ ਲਾ ਕੇ ਦੇਖਦਾ ਹੈ ਤਾਂ ਅੰਮ੍ਰਿਤ ਵਾਲੀਆਂ ਕਿਰਨਾਂ ਨੂੰ ਹਿਤ ਨਾਲ ਪੀਂਦਾ ਹੈ।

**ਤੈਸੇ ਗਾਇਬੋ ਸੁਨਾਇਬੋ ਸੁ ਸਬਦ ਸੰਗਤਿ ਮੈਂ,**
**ਮਾਨੋ ਦਾਨ ਕੁਰਖੇਤ੍ਰ ਪਾਪ ਮੂਲ ਕੰਦ ਹੈ॥੫੯੦॥**

***ਪਦ ਅਰਥ :*** ਪਾਪ ਮੂਲ ਕੰਦ ਹੈ—ਪਾਪਾਂ ਦੇ ਮੁੱਢ ਨੂੰ ਕੱਟਣਹਾਰਾ ਹੁੰਦਾ ਹੈ।

***ਅਰਥ :***

ਤਿਵੇਂ ਹੀ ਸਾਧ ਸੰਗਤ ਵਿਚ (ਬੈਠ ਕੇ ਗੁਰਬਾਣੀ ਦੇ) ਸੋਹਣੇ ਸ਼ਬਦਾਂ ਦਾ ਗਾਉਣਾ ਤੇ ਸੁਣਾਉਣਾ ਪਾਪਾਂ

ਦੇ ਮੁੱਢ ਨੂੰ ਕੱਟਣਹਾਰਾ ਹੁੰਦਾ ਹੈ। (ਜਿਵੇਂ ਆਖਦੇ ਹਨ ਕਿ) ਕੁਰਖੇਤਰ ਵਿਚ ਦਿੱਤਾ ਦਾਨ ਪਾਪਾਂ ਦੇ ਮੂਲ ਕੱਟਦਾ ਹੈ।੫੬੦।

***ਭਾਵਾਰਥ :*** ਸਾਧ ਸੰਗਤ ਵਿਚ ਜਾ ਕੇ ਗੁਰਬਾਣੀ ਦਾ ਕੀਰਤਨ ਕਰਨਾ ਤੇ ਸੁਣਨਾ, ਇਸ ਤਰ੍ਹਾਂ ਸਾਰੇ ਪਾਪ ਇਉਂ ਕੱਟੇ ਜਾਂਦੇ ਹਨ, ਜਿਵੇਂ ਸੂਰਜ ਗ੍ਰਹਿਣ ਸਮੇਂ ਕੁਰਖੇਤਰ ਵਿਚ ਦਾਨ ਦੇਣ ਨਾਲ ਪਾਪਾਂ ਦੀ ਜੜ੍ਹ ਕੱਟੀ ਜਾਣੀ ਮੰਨੀ ਜਾਂਦੀ ਹੈ।

ਸੰਗਤ ਦਾ ਸਮਾਗਮ ਚੰਦ੍ਰਮਾ ਤੁਲ ਹੈ, ਉਸਦੇ ਦਰਸ਼ਨ ਵਿਚ ਸ਼ਬਦ ਕੀਰਤਨ ਕਰਨਾ ਪਾਪਾਂ ਦੇ ਮੂਲ ਕੱਟਣਹਾਰਾ ਹੈ। ਪਾਪ ਜਦ ਕੱਟੇ ਜਾਂਦੇ ਹਨ ਅਨੰਦ ਫਲ ਦੀ ਪ੍ਰਾਪਤੀ ਹੁੰਦੀ ਹੈ।

**ਪ੍ਰ:** ਭਾਈ ਸਾਹਿਬ ਜੀਉ! ਇਹ ਤਾਂ ਆਮ ਹੀ ਵੇਖਣ ਵਿਚ ਆਉਂਦਾ ਹੈ ਕਿ ਸਾਰੇ ਹੀ ਜਗਤ ਦੇ ਜੀਵਾਂ ਨੂੰ ਕਾਲ ਬਲਵਾਨ ਨੇ ਗ੍ਰਸਿਆ ਹੋਇਆ ਹੈ, ਭਾਵ ਸਾਰਾ ਸੰਸਾਰ ਹੀ ਕਾਲ ਦੇ ਅਧੀਨ ਹੈ, ਕਿਉਂ ਜੀ! ਤੁਸੀਂ ਇਸ ਕਾਲ ਦੇ ਬਾਰੇ ਕਿਵੇਂ ਅਨੁਭਵ ਕਰਦੇ ਹੋ, ਜਾਣਕਾਰੀ ਦਿਓ ਕਿ ਕੀ ਕਾਲ ਭੀ ਕਿਸੇ ਦੇ ਅਧੀਨ ਹੈ, ਇਸ 'ਤੇ ਭੀ ਕਿਸੇ ਦਾ ਹੁਕਮ ਚਲਦਾ ਹੈ, ਭਾਵ ਇਸ ਕਾਲ ਤੋਂ ਭੀ ਕੋਈ ਸੁਤੰਤਰ ਹੈ?

**ਉ:** ਹੇ ਭਾਈਓ! ਮੈਂ ਤਾਂ ਜਦੋਂ ਇਸ ਪੱਖ ਵੱਲ ਗੁਰਬਾਣੀ ਦ੍ਵਾਰੇ ਨਜ਼ਰ ਮਾਰਦਾ ਹਾਂ ਤਾਂ ਮੈਨੂੰ ਦੋਵੇਂ ਰੂਪ ਹੀ ਨਜ਼ਰ ਆਉਂਦੇ ਹਨ, ਜਿਵੇਂ ਕਿ ਪਹਿਲਾ ਰੂਪ ਤਾਂ ਇਹੋ ਦਿੱਸ ਆਉਂਦਾ ਹੈ ਕਿ:

ਪਰਿਓ ਕਾਲੁ ਸਭੈ ਜਗ ਊਪਰ<br>
ਮਾਹਿ ਲਿਖੇ ਭ੍ਰਮ ਗਿਆਨੀ॥ *(ਸੋਰਠਿ, ਪੰਨਾ ੬੫੪)*

ਭਾਵ, ਸਾਰੇ ਜਗਤ ਉਪਰ ਹੀ ਕਾਲ ਦਾ ਹੁਕਮ ਚਲਦਾ ਹੈ, ਭਾਵ ਉਸ ਕਾਲ ਦੇ ਹੁਕਮ ਵਿਚ ਓਹੀ ਲੋਕ ਹਨ, ਜਿਨ੍ਹਾਂ ਕੋਲੋਂ (ਲੇਖਾ ਮਾਗੈ ਬਾਣੀਆ) ਭਾਵ, ਜਿਨ੍ਹਾਂ ਲੋਕਾਂ ਤੋਂ ਉਸ ਧਰਮਰਾਜ ਬਾਣੀਏ ਨੇ ਲੇਖਾ ਮੰਗਣਾ ਹੈ, ਪਾਪ ਪੁੰਨਾਂ ਦਾ ਹਿਸਾਬ ਕਰਨਾ ਹੈ, ਅਜਿਹੇ ਲੋਕਾਂ ਵਿਚ ਭਾਵੇਂ ਕੋਈ ਗਿਆਨੀ ਹੈ, ਭਾਵੇਂ ਅਗਿਆਨੀ ਹੈ, ਇਹ ਸਾਰੇ ਕਾਲ ਦੇ ਅਧੀਨ ਹਨ।

ਪਰ ਇਸ ਸਾਰੇ ਜਗਤ ਵਿਚ ਇਕ ਹੋਰ ਭੀ ਵੱਖਰੀ ਸ਼੍ਰੇਣੀ ਹੈ, ਜਿਸਨੂੰ ਸਾਧ ਸੰਗਤ ਦੇ ਨਾਮ ਨਾਲ ਪੁਕਾਰਿਆ ਜਾਂਦਾ ਹੈ, ਉਸ ਸਾਧ ਸੰਗਤ ਵਿਚ ਜਿਤਨੇ ਭੀ ਲੋਕ ਵਸਦੇ ਹਨ ਉਨ੍ਹਾਂ ਪਰ ਕਾਲ ਦਾ ਕੋਈ ਹੁਕਮ ਨਹੀਂ ਚਲਦਾ, ਕਿਉਂਕਿ ਉਹ ਕਾਲ ਦੇ ਚੱਕ੍ਰ ਵਿਚ ਨਹੀਂ ਹਨ, ਇਸੇ ਲਈ ਤਾਂ ਉਸ ਧਰਮਰਾਜ ਨੇ ਉਨ੍ਹਾਂ ਦੇ ਹਿਸਾਬ ਕਿਤਾਬ ਦਾ ਲੇਖਾ ਹੀ ਪਾੜ ਦਿੱਤਾ ਹੈ:

ਧਰਮ ਰਾਇ ਦਰਿ ਕਾਗਦ ਫਾਰੇ<br>
ਜਨ ਨਾਨਕ ਲੇਖਾ ਸਮਝਾ॥੪॥੫॥ *(ਜੈਤਸਰੀ ਮ: ੪, ਪੰਨਾ ੬੯੮)*

ਧਰਮ ਰਾਇ ਕੀ ਕਾਨਿ ਚੁਕਾਈ<br>
ਸਭਿ ਚੂਕੇ ਜਮ ਕੇ ਛੰਦੇ॥੧॥ *(ਬਿਲਾਵਲੁ ਮ: ੪, ਪੰਨਾ ੮੦੦)*

ਧਰਮ ਰਾਇ ਕੇ ਦੂਤ ਨ ਜੋਹੈ॥<br>
ਮਾਇਆ ਮਗਨ ਨ ਕਛੂਐ ਮੋਹੈ॥੨॥ *(ਗਉੜੀ ਮ: ੫, ਪੰਨਾ ੧੮੫)*

ਧਰਮ ਰਾਇ ਤਿਨ ਕਾ ਮਿਤ੍ਰੁ ਹੈ<br>
ਜਮ ਮਗਿ ਨ ਪਾਵੈ॥<br>
ਹਰਿ ਨਾਮੁ ਧਿਆਵਹਿ ਦਿਨਸੁ ਰਾਤਿ<br>
ਹਰਿ ਨਾਮਿ ਸਮਾਵੈ॥੧੪॥ *(ਮ: ੩, ਪੰਨਾ ੧੦੯੧)*

ਸੋ, ਅਜਿਹੀ ਸਾਧ ਸੰਗਤ ਰੂਪ ਸ਼੍ਰੇਣੀ ਦੇ ਲੋਕਾਂ ਨਾਲ ਜਦੋਂ ਖ਼ੁਦ ਧਰਮ ਰਾਜਾ ਹੀ ਮਿੱਤ੍ਰ ਬਣ ਗਿਆ ਹੈ ਤਾਂ ਕਾਲ ਦੇ ਦੂਤਾਂ ਨੂੰ ਤਾਂ ਆਪਣੇ ਮਿੱਤਰਾਂ ਪਾਸ ਭੇਜਣ ਦਾ ਕੋਈ ਸਵਾਲ ਹੀ ਪੈਦਾ ਨਹੀਂ ਹੁੰਦਾ, ਉਸਨੇ ਤਾਂ ਸਗੋਂ ਆਪਣੇ ਦੂਤਾਂ ਨੂੰ ਭੀ ਇਹ ਸਖ਼ਤ ਤਾੜਨਾ ਕਰ ਦਿੱਤੀ ਹੈ ਕਿ ਹੇ ਮੇਰੇ ਜਮਦੂਤੋ! ਇਹ ਮੇਰੀ ਆਗਿਆ ਹੈ, ਇਸਨੂੰ ਸਦਾ ਹੀ ਚੇਤੇ ਰੱਖਣਾ ਕਿ:

ਜਹ ਸਾਧੂ ਗੋਬਿਦ ਭਜਨੁ ਕੀਰਤਨੁ ਨਾਨਕ ਨੀਤ॥<br>
ਣਾ ਹਉ ਣਾ ਤੂੰ ਣਹ ਛੁਟਹਿ<br>
ਨਿਕਟਿ ਨ ਜਾਈਅਹੁ ਦੂਤ॥੧॥ *(ਸਲੋਕ, ਪੰਨਾ ੨੫੬)*

ਭਾਵ, ਹੇ ਮੇਰੇ ਦੂਤੋ! ਜਿਥੇ ਸਾਧੂ ਜਨ ਸੰਗਤ ਵਿਚ ਇਕੱਤ੍ਰ ਹੋ ਕੇ ਗੋਬਿੰਦ ਦਾ ਭਜਨ ਕਰਦੇ ਹੋਣ ਅਤੇ ਦਿਨੇ ਰਾਤ ਉਸੇ ਕਰਤੇ ਪੁਰਖ ਦਾ ਕੀਰਤਨ ਗਾਇਨ ਕੀਤਾ ਜਾਂਦਾ ਹੋਵੇ, ਉਥੇ ਨਾ ਮੈਂ ਜਾ ਸਕਦਾ ਹਾਂ, ਨਾ ਹੀ ਤੁਸੀਂ ਜਾ ਸਕਦੇ ਹੋ, ਜੇ ਤੁਸੀਂ ਕਦੀ ਆਗਿਆ ਦਾ ਉਲੰਘਣ ਕਰਕੇ ਉਥੇ ਚਲੇ ਜਾਓਗੇ ਤਾਂ ਪਕੜੇ ਗਏ ਛੁਟ ਨਹੀਂ ਸਕੋਗੇ, ਇਸ ਲਈ ਉਸ ਸਾਧ ਸੰਗਤ ਦੇ ਕਦੇ ਭੀ ਹੇ ਦੂਤੋ! ਨੇੜੇ ਨਹੀਂ ਜਾਣਾ।

ਇਸ ਲਈ ਜਿਥੇ ਜਮਕਾਲ ਨੇ ਸਾਰੇ ਸੰਸਾਰ ਨੂੰ ਹੀ ਗ੍ਰਸਿਆ ਹੋਇਆ ਹੈ, ਉਥੇ ਉਹ ਕਾਲ ਜੋ ਸਤਿਗੁਰਾਂ ਨੂੰ ਭੇਟਣ ਵਾਲੇ ਹਨ, ਉਨ੍ਹਾਂ ਦਾਸਾਂ ਦਾ ਦਾਸ ਹੋ ਜਾਂਦਾ

ਹੈ। ਸੋ, ਮੈਂ ਭੀ ਇਸੇ ਭਾਵ ਨੂੰ ਚੰਦ ਉਦਾਹਰਣਾਂ ਦੁਆਰੇ ਉੱਕਰਿਆ ਹੈ, ਜਿਵੇਂ ਕਿ :

**ਜੈਸੇ ਕਿਰਤਾਸ ਗਰ ਜਾਤ ਜਲ ਬੂੰਦ ਪਰੀ,**
**ਘ੍ਰਿਤ ਸਨਬੰਧ ਜਲ ਮਧਿ ਸਾਵਧਾਨ ਹੈ॥**

***ਪਦ ਅਰਥ :*** ਕਿਰਤਾਸ—ਕਾਗ਼ਜ਼।

***ਅਰਥ :***

ਜਿਵੇਂ ਕਾਗ਼ਜ਼ ਪਾਣੀ ਦੀ ਛਿੱਟ ਪੈਂਦਿਆਂ ਗਲ ਜਾਂਦਾ ਹੈ (ਪਰ ਜੇ ਕਾਗ਼ਜ਼ ਨੂੰ) ਥਿੰਦਾ ਕਰ ਦਿੱਤਾ ਜਾਵੇ ਤਾਂ ਪਾਣੀ ਵਿਚ ਸਾਵਧਾਨ ਰਹਿੰਦਾ ਹੈ, (ਭਾਵ ਗਲਦਾ ਨਹੀਂ)।

**ਜੈਸੇ ਕੋਟਿ ਭਾਰ ਤੂਲ ਤਨਕ ਚਿਨਗ ਜਰੈ,**
**ਤੇਲ ਮੇਲਿ ਦੀਪਕ ਮੈਂ ਬਾਤੀ ਬਿਦਮਾਨ ਹੈ॥**

***ਪਦ ਅਰਥ :*** ਕੋਟਿ ਭਾਰ—ਕਰੋੜਾਂ ਪੰਡਾਂ। ਬਿਦਮਾਨ—ਮੌਜੂਦ।

***ਅਰਥ :***

ਜਿਵੇਂ ਕਰੋੜਾਂ ਗੰਢਾਂ ਰੂੰ ਦੀਆਂ ਥੋੜ੍ਹੀ ਜਿਹੀ ਚਿਣਗ ਨਾਲ (ਝੱਟ) ਸੜ ਜਾਂਦੀਆਂ ਹਨ, (ਪਰ ਜੇ) ਬੱਤੀ ਬਣਾ ਕੇ ਤੇਲ ਨਾਲ ਮਿਲਾ ਕੇ ਦੀਵੇ ਵਿਚ (ਪਾ ਦੇਈਏ ਤਾਂ ਉਹ ਦੇਰ ਤਕ) ਮੌਜੂਦ ਰਹਿੰਦੀ ਹੈ।

**ਜੈਸੇ ਲੋਹੋ ਬੂਡ ਜਾਤ ਸਲਿਲ ਮੈਂ ਡਾਰਤ ਹੀ,**
**ਕਾਸਟ ਪ੍ਰਸੰਗ ਗੰਗ ਸਾਗਰ ਨ ਮਾਨ ਹੈ॥**

***ਪਦ ਅਰਥ :*** ਸਲਿਲ—ਪਾਣੀ। ਗੰਗ ਸਾਗਰ—ਗੰਗਾ ਅਰੁ ਸਮੁੰਦਰ (ਅ) ਗੰਗਾ ਤੇ ਸਮੁੰਦਰ ਦੇ ਮਿਲਣ ਦਾ ਟਿਕਾਣਾ।

***ਅਰਥ :***

ਜਿਵੇਂ ਪਾਣੀ ਵਿਚ ਪਾਉਂਦਿਆਂ ਹੀ ਲੋਹਾ ਡੁੱਬ ਜਾਂਦਾ ਹੈ, ਪਰ ਕਾਠ ਦੀ ਸੰਗਤ ਨਾਲ (ਲੋਹਾ) ਗੰਗਾ ਤੇ ਸਾਗਰ ਨੂੰ (ਡੋਬਣਹਾਰ) ਨਹੀਂ ਮੰਨਦਾ (ਭਾਵ, ਤਰ ਜਾਂਦਾ ਹੈ)।

**ਤੈਸੇ ਜਮ ਕਾਲ ਬਿਆਲ**
**ਸਗਲ ਸੰਸਾਰ ਗ੍ਰਾਸੈ,**
**ਸਤਿਗੁਰ ਭੇਟਤ ਹੀ**
**ਦਾਸਨਿ ਦਾਸਾਨ ਹੈ॥੫੬੧॥**

***ਪਦ ਅਰਥ :*** ਬਿਆਲ—ਸੱਪ, ਅਜ਼ਦਹਾ।

***ਅਰਥ :***

ਤਿਵੇਂ ਜਮਕਾਲ ਰੂਪੀ ਸਰਪ ਸਾਰੇ ਸੰਸਾਰ ਨੂੰ ਗ੍ਰਸਦਾ ਹੈ, ਪਰ ਸਤਿਗੁਰੂ ਨੂੰ ਮਿਲਦਿਆਂ ਹੀ (ਉਹੋ ਜਮਕਾਲ) ਦਾਸਾਂ ਦਾ ਦਾਸ ਹੋ ਜਾਂਦਾ ਹੈ।੫੬੧।

***ਭਾਵਾਰਥ :*** ਜਿਸ ਕਾਲ ਨੇ ਸਾਰੇ ਹੀ ਸੰਸਾਰ ਨੂੰ ਆਪਣੇ ਅਧੀਨ ਕਰ ਰਖਿਆ ਹੈ, ਉਹ ਕਾਲ ਸਤਿਗੁਰ ਦੀ ਸੰਗਤ ਦਾ ਸਦਕਾ ਗੁਰੂ ਸੇਵਕਾਂ ਦੇ ਅਧੀਨ ਹੋ ਵਰਤਦਾ ਹੈ, ਇਸ ਲਈ ਹਰ ਜੀਵ ਨੂੰ ਸਦਾ ਹੀ ਸਤਿਗੁਰਾਂ ਦੀ ਸੰਗਤ ਦੀ ਸ਼ਰਨ ਵਿਚ ਰਹਿਣਾ ਹੀ ਯੋਗ ਹੈ।

**ਪ੍ਰ:** ਭਾਈ ਸਾਹਿਬ ਜੀਉ! ਜਦੋਂ ਸਾਰੇ ਹੀ ਸੰਸਾਰ ਦੇ ਮਨੁੱਖਾਂ ਵੱਲ ਨਜ਼ਰ ਮਾਰਦੇ ਹਾਂ, ਤਾਂ ਹਰ ਮਨੁੱਖ ਹੀ ਆਪੋ ਆਪਣੀ ਚਾਹਤ ਅਨੁਸਾਰ ਕਿਸੇ ਨਾ ਕਿਸੇ ਕਾਰੋਬਾਰ ਵਿਚ ਪ੍ਰਵਿਰਤ ਹੋਇਆ ਤੱਕਣ ਵਿਚ ਆਉਂਦਾ ਹੈ, ਪਰ ਕੁਝ ਕੁ ਸੱਜਣ ਐਸੇ ਭੀ ਹਨ, ਜਿਨ੍ਹਾਂ ਲੋਕਾਂ ਨੇ ਆਪਣੇ ਜੀਵਨ ਦਾ ਮੁਖ ਪ੍ਰਯੋਜਨ ਧਾਰਮਿਕ ਪੁਸਤਕਾਂ ਲਿਖਦੇ ਤੇ ਪੜ੍ਹਦੇ ਰਹਿਣ ਨੂੰ ਹੀ ਮੰਨਿਆ ਹੈ, ਕਿਉਂ ਜੀ! ਐਸੇ ਲੋਕਾਂ ਨੂੰ ਭੀ ਕੋਈ ਖ਼ਾਸ ਲਾਭ ਪ੍ਰਾਪਤ ਹੁੰਦਾ ਹੈ, ਗੁਰਮਤ ਅਨੁਸਾਰ ਜਾਣਕਾਰੀ ਦਿਓ?

**ਉ:** ਹੇ ਭਾਈਓ! ਜੋ ਧਾਰਮਿਕ ਪੁਸਤਕਾਂ ਦੇ ਪੜ੍ਹਨ ਤੇ ਲਿਖਣ ਵਾਲੇ ਲੋਕ ਹਨ ਜੇ ਉਹ ਆਪਣੀ ਪੜ੍ਹਾਈ ਤੇ ਲਿਖਾਈ ਦੇ ਸਿਧਾਂਤ ਨੂੰ ਆਪਣੀ ਆਤਮਿਕ ਉੱਨਤੀ ਨੂੰ ਬੁਲੰਦੀਆਂ 'ਤੇ ਲੈ ਜਾਣ ਲਈ ਯਤਨ ਕਰਦੇ ਹਨ ਤਾਂ ਉਨ੍ਹਾਂ ਦੀ ਲਿਖਾਈ, ਪੜ੍ਹਾਈ ਸਫਲ ਹੈ, ਜੇਕਰ ਉਨ੍ਹਾਂ ਨੇ ਆਪਣੀ ਸੁਰਤ ਨੂੰ ਆਤਮਿਕ ਉੱਨਤੀ ਲਈ ਨਹੀਂ ਵਰਤਿਆ ਤਾਂ ਸਮਝੋ ਉਨ੍ਹਾਂ ਨੂੰ ਵਧੇਰੇ ਲਾਭ ਨਹੀਂ ਹੋ ਸਕਿਆ, ਉਨ੍ਹਾਂ ਬਾਰੇ ਬਾਣੀ ਦਾ ਇਹੋ ਫ਼ੁਰਮਾਨ ਹੈ ਕਿ :

ਪੜਣਾ ਗੁੜਣਾ ਸੰਸਾਰ ਕੀ ਕਾਰ ਹੈ
ਅੰਦਰਿ ਤ੍ਰਿਸਨਾ ਵਿਕਾਰੁ॥
ਹਉਮੈ ਵਿਚਿ ਸਭਿ ਪੜਿ ਥਕੇ ਦੂਜੈ ਭਾਇ ਖੁਆਰੁ॥
ਸੋ ਪੜਿਆ ਸੋ ਪੰਡਿਤੁ ਬੀਨਾ
ਗੁਰ ਸਬਦਿ ਕਰੇ ਵੀਚਾਰੁ॥
ਅੰਦਰੁ ਖੋਜੈ ਤਤੁ ਲਹੈ ਪਾਏ ਮੋਖ ਦੁਆਰੁ॥

*(ਸਲੋਕੁ ਮ: ੩, ਪੰਨਾ ੬੫੦)*

ਭਾਵ ਜੇ ਉਸਨੇ ਪੜ੍ਹਾਈ ਪੜ੍ਹ ਕੇ ਅੰਦਰੋਂ ਤ੍ਰਿਸ਼ਨਾ ਤੇ ਹਉਮੈ ਨੂੰ ਨਹੀਂ ਤਿਆਗਿਆ ਤਾਂ ਉਹ ਪੜ੍ਹਾਈ ਉਸਦੀ ਇਉਂ ਹੀ ਸਮਝੋ ਜਿਵੇਂ ਕਿ ਸੰਸਾਰ ਦੀਆਂ ਹੋਰ ਕਾਰੋਬਾਰਾਂ

ਹਨ, ਜੋ ਉਹ ਸਿਧਾਂਤ ਨੂੰ ਧਾਰਨ ਤੋਂ ਸੱਖਣਾ ਪੜ੍ਹਾਈ ਪੜ੍ਹ ਕੇ ਆਪਣੇ ਆਪ ਨੂੰ ਗਿਆਨੀ, ਪੰਡਿਤ ਤੇ ਕਥਾਕਾਰ ਕਹਾਉਣ ਦਾ ਭਾਰ ਚੁੱਕੀ ਫਿਰਦਾ ਹੈ, ਉਸ ਬਾਰੇ ਇਉਂ ਫ਼ੁਰਮਾਨ ਹੈ ਕਿ :

ਬੇਦ ਪੁਰਾਨ ਪੜੇ ਕਾ ਕਿਆ ਗੁਨੁ
ਖਰ ਚੰਦਨ ਜਸ ਭਾਰਾ ॥
ਰਾਮ ਨਾਮ ਕੀ ਗਤਿ ਨਹੀ ਜਾਨੀ ਕੈਸੇ ਉਤਰਸਿ ਪਾਰਾ ॥

*(ਰਾਗੁ ਮਾਰੂ ਕਬੀਰ ਜੀ, ਪੰਨਾ ੧੧੦੩)*

ਭਾਵ, ਬੇਦ ਪੁਰਾਨ ਪੜ੍ਹਨ ਦਾ ਉਸਨੂੰ ਕੋਈ ਲਾਭ ਨਹੀਂ, ਉਹ ਤਾਂ ਇਸੀ ਤਰ੍ਹਾਂ ਹੈ, ਜਿਵੇਂ ਕਿਸੇ ਖੋਤੇ ਪਰ ਚੰਦਨ ਦਾ ਭਾਰ ਲੱਦਿਆ ਹੋਏ ਦਾ ਉਸਨੂੰ ਕੋਈ ਲਾਭ ਨਹੀਂ ਹੈ। ਜਿਸ ਪੜ੍ਹੇ ਹੋਏ ਵਿਚ ਇਹ ਤਿੰਨ ਦੋਸ਼ ਹਨ, ਉਹ ਭਾਵੇਂ ਕਿਤਨਾ ਭੀ ਪੜ੍ਹਿਆ ਲਿਖਿਆ ਹੈ, ਉਸਨੂੰ ਮੂਰਖ ਦਾ ਦਰਜਾ ਦਿੱਤਾ ਹੈ :

ਪੜਿਆ ਮੂਰਖੁ ਆਖੀਐ ਜਿਸੁ ਲਬੁ ਲੋਭੁ ਅਹੰਕਾਰਾ ॥

*(ਪਉੜੀ, ਪੰਨਾ ੧੪੦)*

ਜਉ ਜਾਨੈ ਹਉ ਭਗਤੁ ਗਿਆਨੀ ॥
ਆਗੈ ਠਾਕੁਰਿ ਤਿਲੁ ਨਹੀ ਮਾਨੀ ॥
ਜਉ ਜਾਨੈ ਮੈ ਕਥਨੀ ਕਰਤਾ ॥
ਬਿਆਪਾਰੀ ਬਸੁਧਾ ਜਿਉ ਫਿਰਤਾ ॥

*(ਪੰਨਾ ੨੫੫)*

ਜੇ ਉਹ ਪੜ੍ਹਿਆ ਲਿਖਿਆ ਇਹ ਜਾਣਦਾ ਹੈ ਕਿ ਮੈਂ ਵੱਡਾ ਭਗਤ ਹਾਂ ਤੇ ਗਿਆਨੀ ਹਾਂ ਤਾਂ ਅਗੇ ਰੱਬੀ ਦਰਬਾਰ ਵਿਚ ਉਸਦੀ ਕੋਈ ਮਾਨਤਾ ਨਹੀਂ ਹੋਵੇਗੀ।

ਜੇ ਉਹ ਪੜ੍ਹਿਆ ਲਿਖਿਆ ਇਹ ਜਾਣਦਾ ਹੈ ਕਿ ਮੈਂ ਚੰਗੀ ਕਥਾ ਕਰ ਲੈਂਦਾ ਹਾਂ, ਤਾਂ ਉਸ ਰੱਬੀ-ਦਰਗਾਹ ਵਿਚ ਉਸ ਪ੍ਰਭੂ ਨੂੰ ਵਧੇਰੇ ਗੰਮ੍ਰਿਰ ਦੇ ਗਿਆਨੀ ਕਥਾਕਾਰ ਨਹੀਂ ਚਾਹੀਦੇ, ਉਸਨੂੰ ਇਉਂ ਹੀ ਜਾਣੋਂ ਜਿਵੇਂ ਕਿ ਕੋਈ ਲੂਣ ਤੇਲ ਵੇਚਣ ਵਾਲਾ ਵਪਾਰੀ ਨਗਰਾਂ ਵਿਚ ਸੌਦਾ ਵੇਚਣ ਲਈ ਫਿਰਦਾ ਹੈ। ਇਸ ਤਰ੍ਹਾਂ ਬਾਣੀ ਵਿਚੋਂ ਹੋਰ ਭੀ ਬਹੁਤ ਉਦਾਹਰਣ ਮਿਲਦੇ ਹਨ ਕਿ ਜੇ ਕੋਈ ਗੁਰਬਾਣੀ ਨੂੰ ਪੋਥੀਆਂ ਦੇ ਰੂਪ ਵਿਚ ਲਿਖ ਪੜ੍ਹ ਕੇ ਬਾਕੀ ਹੋਰ ਗੁਰਸਿੱਖਾਂ ਨਾਲ ਵੀਚਾਰ ਵਿਟਾਂਦਰਾ ਕਰਕੇ ਲਾਭ ਨਹੀਂ ਲੈਂਦਾ ਤਾਂ ਉਸਦੀ ਸਾਰੀ ਮਸ਼ੱਕਤ ਨਿਸਫਲ ਹੀ ਜਾਂਦੀ ਹੈ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਚੰਦ ਉਦਾਹਰਣ ਅੰਕਤ ਕਰਨ ਦਾ ਯਤਨ ਕੀਤਾ ਹੈ, ਜਿਵੇਂ ਕਿ :

**ਜੈਸੇ ਖਾਂਡ ਚੂਨ ਘ੍ਰਿਤ ਹੋਤ ਘਰ ਹੀ ਬਿਖੈ,**
**ਪੈ ਪਾਹੁਨਾ ਕੇ ਆਏ**
**ਪੂਰੀ ਕੈ ਖੁਵਾਇ ਖਾਈਐ ॥**

***ਪਦ ਅਰਥ :*** ਚੂਨ—ਆਟਾ।

***ਅਰਥ :***

ਜਿਵੇਂ ਖੰਡ, ਆਟਾ, ਘਿਉ ਘਰ ਵਿਚ ਹੁੰਦੇ (ਤਾਂ) ਹਨ, ਪਰ ਪ੍ਰਾਹੁਣੇ ਦੇ ਆਇਆਂ (ਉਨ੍ਹਾਂ ਤੋਂ) ਪੂਰੀ (ਕੜਾਹ) ਬਣਾ ਕੇ ਖੁਵਾਈ ਤੇ ਖਾਈਦੀ ਹੈ।

**ਜੈਸੇ ਚੀਰ ਹਾਰ ਮੁਕਤਾ ਕਨਕ ਆਭਰਨ,**
**ਪੈ ਬਿਆਹੁ ਕਾਜ ਸਾਜਿ**
**ਤਨ ਸੁਜਨ ਦਿਖਾਈਐ ॥**

***ਪਦ ਅਰਥ :*** ਚੀਰ—ਕੱਪੜੇ। ਕਨਕ ਅਭਰਨ—ਸੋਨੇ ਦੇ ਗਹਿਣੇ। ਸੁਜਨ—ਸੱਜਣ ਮਿੱਤਰ। ਮੁਕਤਾ—ਮੋਤੀ।

***ਅਰਥ :***

ਜਿਵੇਂ (ਸੁੰਦਰ) ਬਸਤ੍ਰ, ਮੋਤੀਆਂ ਦੇ ਹਾਰ, ਸੋਨੇ ਦੇ ਗਹਿਣੇ (ਪਾਸ ਤਾਂ ਹੁੰਦੇ) ਹਨ, ਪਰ ਬਿਆਹ ਕਾਜ (ਆਦਿ ਸਮੇਂ ਉਹ) ਤਨ ਨਾਲ ਸਜਾ ਕੇ ਸੱਜਣਾਂ ਮਿੱਤਰਾਂ ਨੂੰ ਦਿਖਾਈਦੇ ਹਨ।

**ਜੈਸੇ ਹੀਰਾ ਮਾਨਿਕ ਅਮੋਲ ਹੋਤ ਹਾਟ ਹੀ ਮੈਂ,**
**ਗਾਹਕੈ ਦਿਖਾਇ ਬਿੜਤਾ ਬਿਸੇਖ ਪਾਈਐ ॥**

***ਪਦ ਅਰਥ :*** ਬਿੜਤਾ—ਵਾਧਾ, ਨਫ਼ਾ।

***ਅਰਥ :***

ਜਿਵੇਂ ਹੀਰੇ ਤੇ ਅਮੋਲਕ ਲਾਲ ਹੱਟ ਵਿਚ ਹੁੰਦੇ ਹਨ, ਪਰ ਗਾਹਕਾਂ ਨੂੰ ਦਿਖਾ ਕੇ ਬਹੁਤਾ ਲਾਭ ਪਾਈਦਾ ਹੈ।

**ਤੈਸੇ ਗੁਰਬਾਨੀ ਲਿਖ ਪੋਥੀ ਬਾਂਧਿ ਰਾਖੀਅਤ,**
**ਮਿਲ ਗੁਰਸਿਖ ਪੜਿ ਸੁਨਿ**
**ਲਿਵ ਲਾਈਐ ॥੫੬੨॥**

***ਅਰਥ :***

ਤਿਵੇਂ ਗੁਰਬਾਣੀ ਦੀਆਂ ਪੋਥੀਆਂ (ਉਂਵ) ਲਿਖ ਕੇ ਬੰਨ੍ਹ (ਕੇ ਘਰ ਸਾਂਭ ਕੇ) ਰਖੀਦੀਆਂ ਹਨ, (ਪਰ) ਗੁਰਸਿੱਖਾਂ ਦੇ ਮਿਲਣ ਤੇ (ਉਨ੍ਹਾਂ ਨੂੰ) ਪੜ੍ਹੀ ਸੁਣੀਦਾ ਹੈ (ਤਾਂ ਪ੍ਰਮੇਸ਼ਰ ਨਾਲ) ਲਿਵ ਲਾ ਲਈਦੀ ਹੈ।੫੬੨।

***ਭਾਵਾਰਥ :*** ਜਿਤਨਾ ਚਿਰ ਬਾਣੀ ਦੀਆਂ ਲਿਖੀਆਂ ਪੋਥੀਆਂ ਨੂੰ ਹੋਰਨਾਂ ਗੁਰਸਿੱਖਾਂ ਦੇ ਨਾਲ ਪਰਸਪਰ ਵਿਚਾਰ ਨਹੀਂ ਕੀਤੀ ਜਾਂਦੀ, ਉਤਨਾ ਚਿਰ ਉਸਦਾ ਪੂਰਨ ਲਾਭ ਪ੍ਰਾਪਤ ਨਹੀਂ ਹੁੰਦਾ। ਇਸੀ ਵਾਸਤੇ ਫ਼ੁਰਮਾਨ ਹੈ ਕਿ :

ਜਬ ਲਗੁ ਦੁਨੀਆ ਰਹੀਐ ਨਾਨਕ
ਕਿਛੁ ਸੁਣੀਐ ਕਿਛੁ ਕਹੀਐ॥ *(ਪੰਨਾ ੬੬੧)*

**ਪ੍ਰ:** ਭਾਈ ਸਾਹਿਬ ਜੀਉ! ਸਾਨੂੰ ਰੱਬੀ-ਮਾਰਗ 'ਤੇ ਸਫ਼ਰ ਕਰਨ ਵਾਲੇ ਤਾਂ ਸਿੱਖ ਸੇਵਕ ਅਨੇਕਾਂ ਹੀ ਨਵੇਂ ਤੇ ਪੁਰਾਣੇ ਦੇਰ-ਕਾਲ ਦੇ ਚਲੇ ਆ ਰਹੇ ਨਜ਼ਰ ਆਉਂਦੇ ਹਨ ਤੇ ਅਗੇ ਵਧੂ ਸੇਵਕਾਂ ਵਿਚ ਸੇਵਾ ਕਰਦੇ ਤੇ ਹਰ ਪਖੋਂ ਕਮਾਈ ਕਰਦੇ ਭੀ ਵੇਖਣ ਵਿਚ ਆਉਂਦੇ ਹਨ ਅਤੇ ਉਹ ਆਪ ਭੀ ਆਪਣੇ ਆਪ ਨੂੰ ਮੁਖੀ ਸੇਵਾਦਾਰ ਅਨੁਭਵ ਕਰਦੇ ਹਨ, ਪਰ ਤੁਸੀਂ ਉਨ੍ਹਾਂ ਨਵੇਂ ਤੇ ਪੁਰਾਣੇ ਸੇਵਕਾਂ ਵਿਚੋਂ ਕਿਸ ਪਰ ਮੇਹਰ ਦੀ ਨਜ਼ਰ ਤੇ ਬਖ਼ਸ਼ਸ਼ ਅਨੁਭਵ ਕਰਦੇ ਹੋ, ਕਿਉਂਕਿ ਆਪ ਜੀ ਨੇ ਤਾਂ ਸਾਰੇ ਸਿੱਖ ਸੇਵਕਾਂ ਨੂੰ ਗੁਰਬਾਣੀ ਅਨੁਸਾਰ ਖੋਜ ਕਰਕੇ ਤੱਕਿਆ ਹੈ, ਉਨ੍ਹਾਂ ਬਾਰੇ ਸਾਨੂੰ ਭੀ ਜਾਣ-ਪਛਾਣ ਕਰਾਓ, ਧੰਨਵਾਦੀ ਹੋਵਾਂਗੇ ?

**ਉ:** ਹੇ ਭਾਈਓ! ਕਹਿਣ ਕਹਾਉਣ ਵਾਲੇ ਸਿੱਖ ਸੇਵਕ ਤਾਂ ਵੇਖਣ ਵਿਚ ਵਧੇਰੇ ਆਉਂਦੇ ਹਨ, ਪਰ ਜਦੋਂ ਗੁਰਬਾਣੀ ਦੀ ਰੌਸ਼ਨੀ ਵਿਚ ਤੱਕੀਏ ਤਾਂ :

ਕੋਟਿ ਮਧੇ ਕੋਊ ਬਿਰਲਾ ਸੇਵਕੁ ਪੂਰਨ ਭਗਤੁ ਚਿਰਾਨੋ॥
*(ਮਲਾਰ ਮ: ੫, ਪੰਨਾ ੧੨੬੯)*

ਕੋਟਿ ਮਧੇ ਕੋ ਵਿਰਲਾ ਸੇਵਕੁ ਹੋਰਿ ਸਗਲੇ ਬਿਉਹਾਰੀ॥
*(ਗੂਜਰੀ ਮ: ੫, ਪੰਨਾ ੪੯੫)*

ਜਿਸੁ ਮਸਤਕਿ ਗੁਰਿ ਧਰਿਆ ਹਾਥੁ॥
ਕੋਟਿ ਮਧੇ ਕੋ ਵਿਰਲਾ ਦਾਸੁ॥
*(ਪ੍ਰਭਾਤੀ ਮ: ੫, ਪੰਨਾ ੧੩੪੦)*

ਕੋਟਿ ਮਧੇ ਕੋਈ ਸੰਤੁ ਦਿਖਾਇਆ॥
ਨਾਨਕੁ ਤਿਨ ਕੈ ਸੰਗਿ ਤਰਾਇਆ॥੮॥
*(ਪ੍ਰਭਾਤੀ ਮ: ੫, ਪੰਨਾ ੧੩੪੮)*

ਕੋਟਨ ਮੈ ਨਾਨਕ ਕੋਊ ਨਾਰਾਇਨੁ ਜਿਹ ਚੀਤਿ॥੨੪॥
*(ਸਲੋਕ ਮ: ੯, ਪੰਨਾ ੧੪੨੭)*

ਇਸੇ ਤਰ੍ਹਾਂ ਹੋਰ ਭੀ ਬਹੁਤ ਬਾਣੀ ਦੁਆਰੇ ਉਦਾਹਰਣ ਮਿਲਦੇ ਹਨ, ਜਿਨ੍ਹਾਂ ਤੋਂ ਸਹੀ ਸਿੱਖ ਸੇਵਕਾਂ ਦੀ ਜਾਣਕਾਰੀ ਮਿਲਦੀ ਹੈ। ਬਾਹਰੋਂ ਵੇਖਣ ਵਿਚ ਤਾਂ ਕਹਿਣ ਕਹਾਉਣ ਵਾਲੇ ਸਿੱਖ ਸੇਵਕ ਬਹੁਤ ਹਨ, ਪਰ ਜਿਨ੍ਹਾਂ ਨੇ ਆਪਾ-ਭਾਵ ਨੂੰ ਮਿਟਾ ਕੇ ਗੁਰੂ ਦੀ ਬਖ਼ਸ਼ਸ਼ ਹਾਸਲ ਕੀਤੀ ਹੈ, ਉਹ ਵਿਰਲੇ ਹੀ ਸਿੱਖ ਸੇਵਕ ਹਨ। ਪਰ ਇਹ ਨਹੀਂ ਕਿਹਾ ਜਾ ਸਕਦਾ ਕਿ ਕੀ ਕੋਈ ਪੁਰਾਤਨ ਸੇਵਕਾਂ ਵਿਚੋਂ ਸਹੀ ਮੰਜ਼ਲ 'ਤੇ ਪੁੱਜਾ ਹੈ, ਜਾਂ ਕਿ ਨਵੀਨ ਸੇਵਕਾਂ ਵਿਚੋਂ। ਕਿਉਂਕਿ ਜਿਵੇਂ ਗੁਰੂ ਫ਼ੁਰਮਾਨ ਹੈ ਕਿ :

ਏਕ ਭਾਇ ਦੇਖਉ ਸਭ ਨਾਰੀ॥
ਕਿਆ ਜਾਨਉ ਸਹ ਕਉਨ ਪਿਆਰੀ॥੨॥
ਕਹੁ ਕਬੀਰ ਜਾ ਕੈ ਮਸਤਕਿ ਭਾਗੁ॥
ਸਭ ਪਰਹਰਿ ਤਾ ਕਉ ਮਿਲੈ ਸੁਹਾਗੁ॥੩॥੨੧॥
*(ਪੰਨਾ ੩੨੭)*

ਭਾਵ ਹੈ ਕਿ ਜਿਸ ਤਰ੍ਹਾਂ ਸਭੇ ਰਾਣੀਆਂ ਆਪਣੇ ਆਪ ਵਿਚ ਏਹੋ ਤੱਕਦੀਆਂ ਹਨ, ਇਕ ਕਹਿੰਦੀ ਹੈ ਕਿ ਰਾਜੇ ਦਾ ਮੇਰੇ ਨਾਲ ਬਹੁਤ ਪਿਆਰ ਹੈ, ਦੂਜੀ ਅਨੁਭਵ ਕਰਦੀ ਹੈ ਕਿ ਮੇਰੇ ਨਾਲ, ਪਰ ਇਹ ਕੀ ਜਾਣਿਆ ਜਾਏ ਕਿ ਰਾਜੇ ਦਾ ਕਿਸ ਰਾਣੀ ਨਾਲ ਵਧੇਰੇ ਪਿਆਰ ਹੈ, ਪਰ ਅਸਲੀਅਤ ਤਾਂ ਇਹੋ ਹੈ ਕਿ ਜਿਸਦੇ ਮਸਤਕ ਦੇ ਭਾਗ ਚੰਗੇ ਹਨ ਸਭ ਨੂੰ ਤਿਆਗ ਕੇ ਉਸੇ ਸੁਹਾਗਵੰਤੀ ਨੂੰ ਰਾਜੇ ਦਾ ਮਿਲਾਪ ਹੁੰਦਾ ਹੈ।

ਇਸੇ ਤਰ੍ਹਾਂ ਸਾਰੇ ਸਿੱਖ ਸੇਵਕ ਅਨੁਭਵ ਤਾਂ ਇਹੋ ਕਰਦੇ ਹਨ ਕਿ ਉਸ ਪ੍ਰਮੇਸ਼ਰ ਪਤੀ ਦੀ ਮੇਰੇ 'ਤੇ ਪ੍ਰਸੰਨਤਾ ਹੈ, ਮੇਰੇ 'ਤੇ ਖ਼ੁਸ਼ੀ ਹੈ, ਪਰ ਜਿਤਨਾ ਚਿਰ ਕੋਈ ਸਿੱਖ ਸੇਵਕ ਆਪਾ-ਭਾਵ ਮਿਟਾ ਕੇ ਗੁਰੂ ਦੇ ਦੱਸੇ ਮਾਰਗ ਪਰ ਸਫ਼ਰ ਨਹੀਂ ਕਰਦਾ ਉਹ ਉਤਨਾ ਚਿਰ ਗੁਰੂ ਪ੍ਰਮੇਸ਼ਰ ਦੇ ਮਿਲਾਪ ਦਾ ਹੱਕਦਾਰ ਨਹੀਂ ਹੋ ਸਕਦਾ। ਸੋ, ਮੈਂ ਭੀ ਗੁਰਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਉਦਾਹਰਣਾਂ ਰਾਹੀਂ ਚੰਦ ਪੰਗਤੀਆਂ ਵਿਚ ਅੰਕਤ ਕਰਨ ਦਾ ਯਤਨ ਕੀਤਾ ਹੈ, ਜਿਵੇਂ ਕਿ :

**ਜੈਸੇ ਨਰਪਤਿ ਬਨਿਤਾ ਅਨੇਕ ਬਿਆਹਤ ਹੈ,**
**ਜਾ ਕੈ ਸੁਤ ਜਨਮ ਹੈ ਤਾਂਹੀ ਗ੍ਰਿਹ ਰਾਜ ਹੈ॥**

***ਪਦ ਅਰਥ :*** ਨਰਪਤਿ—ਰਾਜਾ। ਬਨਿਤਾ—ਇਸਤ੍ਰੀਆਂ।

***ਅਰਥ :***

ਜਿਵੇਂ ਰਾਜਾ ਅਨੇਕ ਇਸਤ੍ਰੀਆਂ ਵਿਆਹੁੰਦਾ ਹੈ, ਪਰ ਜਿਸਦੇ ਘਰ ਪੁੱਤ ਜੰਮ ਪਵੇ, ਉਸਦੇ ਘਰ ਹੀ ਰਾਜ (ਸਮਝੀਦਾ) ਹੈ।

**ਜੈਸੇ ਦਧਿ ਬੋਹਥ ਬਹਾਇ ਦੇਤ ਚਹੂੰ ਓਰ,**
**ਜੋਈ ਪਾਰ ਪਹੁੰਚੈ ਪੂਰਨ ਸਭਿ ਕਾਜ ਹੈ॥**

***ਪਦ ਅਰਥ :*** ਦਧਿ—ਸਮੁੰਦਰ। ਬੋਹਥ—ਜਹਾਜ਼।

***ਅਰਥ :***

ਜਿਵੇਂ ਸਮੁੰਦਰ ਚਾਰੋਂ ਪਾਸੀਂ (ਅਨੇਕਾਂ) ਜਹਾਜ਼ ਤਰਾਈ ਫਿਰਦਾ ਹੈ, ਪਰ ਜਿਹੜਾ (ਜਹਾਜ਼) ਪਾਰ ਪਹੁੰਚ ਜਾਂਦਾ ਹੈ ਕਾਰਜ ਸਾਰੇ (ਉਸਦੇ ਹੀ) ਪੂਰਨ ਹੁੰਦੇ ਹਨ।

**ਜੈਸੇ ਖਾਨ ਖਨਤ ਅਨੰਤ ਖਨਵਾਰੋ ਖੋਜੈ,**
**ਹੀਰਾ ਹਾਥਿ ਆਵੈ ਜਾਂ ਕੈ**
**ਤਾਂ ਕੇ ਬਾਜੁ ਬਾਜਿ ਹੈ॥**

***ਪਦ ਅਰਥ :*** ਖਨਤ—ਪੁੱਟਦਾ। ਖਨਵਾਰੋ—ਖਾਣ ਪੁੱਟਣ ਵਾਲਾ। ਬਾਜੁ ਬਾਜਿ—ਵਾਜੇ ਵੱਜਦੇ।

***ਅਰਥ :***

ਜਿਵੇਂ ਅਨੇਕਾਂ ਪੁੱਟਣ ਵਾਲੇ ਹੀਰਾ ਲੱਭਦੇ ਖਾਣ ਪੁੱਟਦੇ ਹਨ, ਪਰ ਜਿਸਦੇ 'ਹੀਰਾ' ਹੱਥ ਆਵੇ ਵਾਜਾ ਉਸੇ ਦੇ ਘਰ ਹੀ ਵੱਜਦਾ ਹੈ।

**ਤੈਸੇ ਗੁਰਸਿਖ ਨਵਤਨ ਅਉ ਪੁਰਾਤਨ ਮੈ,**
**ਜਾਂ ਪਰ ਕ੍ਰਿਪਾ ਕਟਾਛ**
**ਤਾਂ ਕੇ ਛਬਿ ਛਾਜਿ ਹੈ॥੫੬੩॥**

***ਪਦ ਅਰਥ :*** ਨਵਤਨ—ਨਵੇਂ ਤੇ ਪੁਰਾਣੇ। ਕ੍ਰਿਪਾ ਕਟਾਛ—ਮੇਹਰ ਦੀ ਨਜ਼ਰ। ਛਬਿ ਛਾਜਿ ਹੈ—ਸੋਭਾ ਫਬਦੀ ਹੈ।

***ਅਰਥ :***

ਤਿਵੇਂ ਗੁਰਸਿੱਖਾਂ ਵਿਚ ਭਾਵੇਂ ਕੋਈ ਨਵਾਂ ਹੈ ਜਾਂ ਪੁਰਾਣਾ, ਜਿਸ ਪੁਰ ਮੇਹਰ ਦੀ ਨਜ਼ਰ ਹੋਵੇ, ਉਸੇ ਦੀ ਸੋਭਾ ਫਬਦੀ ਹੈ।੫੬੩।

***ਭਾਵਾਰਥ :*** ਕਈ ਲੋਕ ਘਰ-ਬਾਰ ਨੂੰ ਤਿਆਗ ਕੇ ਭਗਤੀ ਕਰਨ ਦੇ ਖ਼ਿਆਲ ਨੂੰ ਮੁਖ ਰੱਖ ਕੇ ਜੰਗਲਾਂ ਨੂੰ ਤੁਰ ਪੈਂਦੇ ਹਨ, ਪਰ ਭਾਵੇਂ ਉਹ ਹਰੀ ਦਾ ਮਿਲਾਪ ਕਰਨ ਲਈ ਟੁਰੇ (ਚਾਲੇ ਥੇ ਹਰਿ ਮਿਲਣ ਕਉ ਬੀਚੈ ਅਟਕਿਓ ਚੀਤਿ।੯੬।) ਉਨ੍ਹਾਂ ਦਾ ਚਿੱਤ ਸੰਸਾਰ ਦੇ ਪਦਾਰਥਾਂ ਵਿਚ ਹੀ ਅਟਕ ਗਿਆ। ਛੋਟਾ ਜਿਹਾ ਘਰ ਤਿਆਗਿਆ, ਪਰ ਵੱਡੇ ਡੇਰੇ ਦਾ ਜੰਜਾਲ ਗਲ ਪਾ ਲਿਆ, ਦੋ ਚਾਰ ਬੱਚੇ ਛੱਡੇ ਸਨ ਪਰ ਸੈਂਕੜੇ ਚੇਲੇ ਚੇਲੀਆਂ ਦਾ ਪ੍ਰਵਾਰ ਵਧਾ ਲਿਆ, ਪਰ ਜਿਸਦਾ ਤਿਆਗ ਕਰਨਾ ਸੀ ਉਸਦਾ ਤਿਆਗ ਕੀਤਾ ਹੀ ਨਹੀਂ, ਜਿਵੇਂ ਗੁਰੂ ਫ਼ੁਰਮਾਨ ਹੈ ਕਿ :

ਤਿਆਗਨਾ ਤਿਆਗਨੁ ਨੀਕਾ
ਕਾਮੁ ਕ੍ਰੋਧੁ ਲੋਭੁ ਤਿਆਗਨਾ॥੩॥ *(ਪੰਨਾ ੧੦੧੮)*

**ਪ੍ਰ:** ਭਾਈ ਸਾਹਿਬ ਜੀਉ! ਸੰਸਾਰ ਵਿਚ ਸਾਨੂੰ ਤਾਂ ਆਮ ਹੀ ਸਾਧੂ ਸੰਤਾਂ ਦੀਆਂ ਭਿੰਨ ਭਿੰਨ ਰੂਪ ਵਿਚ ਅਨੇਕਾਂ ਹੀ ਮੰਡਲੀਆਂ ਵੇਖਣ ਵਿਚ ਆਉਂਦੀਆਂ ਹਨ, ਜੋ ਹਰ ਮੰਡਲੀ ਹੀ ਇਕ ਦੂਸਰੇ ਤੋਂ ਆਪਣੇ ਆਪ ਨੂੰ ਉਚੇਰਾ ਤੇ ਪੂਰਨ ਹੋਣ ਦਾ ਦਾਅਵਾ ਕਰਦੀ ਹੈ, ਅਸੀਂ ਤਾਂ ਉਨ੍ਹਾਂ ਦੀ ਕਿਸੇ ਪਖੋਂ ਭੀ ਜਾਣਕਾਰੀ ਨਹੀਂ ਕਰ ਸਕਦੇ, ਪਰ ਤੁਸੀਂ ਤਾਂ ਹਰ ਤਰ੍ਹਾਂ ਹੀ ਹਰ ਪਖੋਂ ਪਛਾਣ ਕਰ ਸਕਦੇ ਹੋ, ਕੀ ਦੱਸੋਗੇ ਕਿ ਸਹੀ ਰੂਪ ਵਿਚ ਪੂਰਨ ਸੰਤ ਤੇ ਸਾਧੂ ਤੁਸੀਂ ਕਿਸਨੂੰ ਮੰਨਦੇ ਹੋ?

**ਉ:** ਹੇ ਭਾਈਓ! ਜੇਕਰ ਤੁਹਾਡੇ ਇਸ ਪ੍ਰਸ਼ਨ ਦਾ ਉੱਤਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਮੰਗ ਕਰੀਏ ਤਾਂ ਆਪ ਜੀ ਇਸ ਪ੍ਰਸ਼ਨ ਦੇ ਉੱਤਰ ਵਿਚ ਕਈ ਥਾਵਾਂ 'ਤੇ ਜਾਣਕਾਰੀ ਦਿੰਦੇ ਹਨ ਕਿ ਸੰਤ, ਸਾਧੂ ਦੀ ਸਹੀ ਰੂਪ-ਰੇਖਾ ਕੀ ਹੈ, ਜਿਵੇਂ ਕਿ ਫ਼ੁਰਮਾਨ ਹੈ :

ਜਿਨਾ ਸਾਸਿ ਗਿਰਾਸਿ ਨ ਵਿਸਰੈ
ਹਰਿ ਨਾਮਾ ਮਨਿ ਮੰਤੁ॥
ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ॥੧॥
*(ਸਲੋਕ ਮ: ੫, ਪੰਨਾ ੩੧੯)*

ਜਿਨਾ ਸਾਸਿ ਗਿਰਾਸਿ ਨ ਵਿਸਰੈ
ਸੇ ਪੂਰੇ ਪੁਰਖ ਪਰਧਾਨ॥ *(ਪੰਨਾ ੩੧੩)*

ਜਿਨਾ ਸਾਸਿ ਗਿਰਾਸਿ ਨ ਵਿਸਰੈ
ਸੇ ਹਰਿ ਜਨ ਪੂਰੇ ਸਹੀ ਜਾਣਿ॥ *(ਪੰਨਾ ੬੫੧)*

ਸੰਤਾ ਕੀ ਇਹ ਰੀਤਿ ਨਿਰਾਲੀ॥
ਪਾਰਬ੍ਰਹਮੁ ਕਰਿ ਦੇਖਹਿ ਨਾਲੀ॥
ਸਾਸਿ ਸਾਸਿ ਆਰਾਧਨਿ ਹਰਿ ਹਰਿ
ਕਿਉ ਸਿਮਰਤ ਕੀਜੈ ਆਲਕਾ॥੮॥ *(ਪੰਨਾ ੧੦੮੫)*

ਆਠ ਪਹਰ ਨਿਕਟਿ ਕਰਿ ਜਾਨੈ॥
ਪ੍ਰਭ ਕਾ ਕੀਆ ਮੀਠਾ ਮਾਨੈ॥
ਏਕੁ ਨਾਮੁ ਸੰਤਨ ਆਧਾਰੁ॥
ਹੋਇ ਰਹੇ ਸਭ ਕੀ ਪਗ ਛਾਰੁ॥੧॥
ਸੰਤ ਰਹਤ ਸੁਨਹੁ ਮੇਰੇ ਭਾਈ॥
ਉਆ ਕੀ ਮਹਿਮਾ ਕਥਨੁ ਨ ਜਾਈ॥੧॥ ਰਹਾਉ॥

ਵਰਤਣਿ ਜਾ ਕੈ ਕੇਵਲ ਨਾਮ॥
ਅਨਦ ਰੂਪ ਕੀਰਤਨੁ ਬਿਸ੍ਰਾਮ॥
ਮਿਤ੍ਰ ਸਤ੍ਰੁ ਜਾ ਕੈ ਏਕ ਸਮਾਨੈ॥
ਪ੍ਰਭ ਅਪੁਨੇ ਬਿਨੁ ਅਵਰੁ ਨ ਜਾਨੈ॥੨॥

*(ਪੰਨਾ ੩੯੨)*

ਜਨਮ ਮਰਣ ਦੁਹਹੂ ਮਹਿ ਨਾਹੀ
ਜਨ ਪਰਉਪਕਾਰੀ ਆਏ॥
ਜੀਅ ਦਾਨੁ ਦੇ ਭਗਤੀ ਲਾਇਨਿ
ਹਰਿ ਸਿਉ ਲੈਨਿ ਮਿਲਾਏ॥੨॥ *(ਸੂਹੀ ਮ: ੫, ਪੰਨਾ ੭੪੯)*

ਇਸੇ ਤਰ੍ਹਾਂ ਬਾਣੀ ਦੁਆਰੇ ਸਾਨੂੰ ਹੋਰ ਭੀ ਬਹੁਤ ਪ੍ਰਮਾਣ ਮਿਲਦੇ ਹਨ, ਜਿਨ੍ਹਾਂ ਤੋਂ ਬੋਧ ਮਿਲਦਾ ਹੈ ਕਿ ਸਾਧੂ ਸੰਤ ਦੀ ਪਛਾਣ ਕੇਵਲ ਸਰੀਰਕ ਪਹਿਰਾਵੇ ਤੋਂ ਨਹੀਂ, ਸਗੋਂ ਅੰਤਰ-ਆਤਮੇ ਦੈਵੀ-ਗੁਣਾਂ ਦੇ ਧਾਰਣ ਕਰਨ ਦੀ ਹੈ, ਜੋ ਸਾਸ ਗਿਰਾਸ ਨਾਮ ਦਾ ਚਿੰਤਨ ਕਰਦਾ ਤੇ ਪਰਉਪਕਾਰ ਕਰਦੇ ਰਹਿਣ ਨੂੰ ਆਪਣਾ ਮੁਖ ਪ੍ਰਯੋਜਨ ਮੰਨਦਾ ਹੈ, ਉਹ ਸੰਤ ਹੈ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਨਿਸ਼ਕਾਮ ਸਾਧੂ ਸੰਤਾਂ ਦੇ ਪਰਉਪਕਾਰੀ ਸੁਭਾਉ ਨੂੰ ਦਰਸਾਉਣ ਲਈ ਚੰਦ ਉਦਾਹਰਣ ਚੰਦ ਪੰਗਤੀਆਂ ਵਿਚ ਅੰਕਤ ਕਰਨ ਦਾ ਯਤਨ ਕੀਤਾ ਹੈ, ਜਿਵੇਂ ਕਿ :

**ਜੈਸੇ ਬੀਰਾਰਾਧੀ ਮਿਸਟਾਨ ਪਾਨ ਆਨ ਕਹੁ,**
**ਖੁਵਾਵਤ ਮੰਗਾਇ ਮਾਂਗੈ ਆਪ ਨਹੀ ਖਾਤ ਹੈ ॥**

***ਪਦ ਅਰਥ :*** ਬੀਰਾਰਾਧੀ—ਬੀਰਾਂ ਨੂੰ ਅਰਾਧਨ ਕਰਨ ਵਾਲੇ। ੫੨ ਬੀਰਾਂ ਨੂੰ ਅਰਾਧ ਕੇ ਉਨ੍ਹਾਂ ਤੋਂ ਕੰਮ ਲੈਣ ਵਾਲੇ। ਮਿਸਟਾਨ—ਮਿਠਾਈ। ਪਾਨ—ਤੰਬੂਲ ਜਾਂ ਸ਼ਰਾਬ। ਆਨ—ਹੋਰਨਾਂ ਨੂੰ।

***ਅਰਥ :***

ਜਿਵੇਂ ਬੀਰਾ ਆਰਾਧਨਾ ਕਰਨ ਵਾਲਾ ਮਿਠਾਈ ਪਾਨ (ਆਦਿ) ਮੰਗ ਕੇ ਮੰਗਾਉਂਦਾ ਹੈ, (ਤੇ ਹੋਰਨਾਂ ਨੂੰ) ਖੁਵਾਲਦਾ ਹੈ, (ਪਰ) ਆਪ ਨਹੀਂ ਖਾਂਦਾ।

**ਜੈਸੇ ਦ੍ਰੁਮ ਸਫਲ ਫਲਤ ਫਲ ਖਾਤ ਨਾਂਹਿ,**
**ਪਥਕ ਪਖੇਰੂ ਤੋਰ ਤੋਰ ਲੇ ਜਾਤ ਹੈ॥**

***ਪਦ ਅਰਥ :*** ਪਥਕ—ਰਾਹੀ। ਪਖੇਰੂ—ਪੰਛੀ।

***ਅਰਥ :***

ਜਿਵੇਂ ਫਲਾਂ ਸਹਿਤ ਫਲਦਾ ਬ੍ਰਿਛ (ਆਪੂੰ) ਫਲ ਨਹੀਂ ਖਾਂਦਾ (ਪਰ) ਰਾਹੀ ਤੇ ਪੰਛੀ ਤੋੜ ਤੋੜ ਕੇ ਲੈ ਜਾਂਦੇ ਹਨ।

**ਜੈਸੇ ਤੌ ਸਮੁੰਦ੍ਰ ਨਿਧਿ ਪੂਰਨ ਸਕਲ ਬਿਧਿ,**
**ਹੰਸ ਮਰਜੀਵਾ ਹੇਰਿ ਕਾਢਤ ਸੁਗਾਤ ਹੈ॥**

***ਪਦ ਅਰਥ :*** ਨਿਧਿ—ਨੌਂ ਨਿਧੀਆਂ, ਭਾਵ ਹੈ ਰਤਨ। ਨਿਧੀਆਂ ਇਹ ਹਨ—ਪਦਮ, ਮਹਾਂ ਪਦਮ, ਸੰਖ, ਮਕਰ, ਕਛਪ, ਮੁਕੰਦ, ਕੁੰਦ ਨੀਲ ਅਤੇ ਵਰਚ। ਮਰਜੀਵਾ—ਮਰਜੀਵੜਾ, ਜੋ ਚੁੱਭੀ ਮਾਰ ਕੇ ਮੋਤੀ ਕੱਢਦਾ ਹੈ।

***ਅਰਥ :***

ਜਿਵੇਂ ਸਮੁੰਦਰ ਸਭ ਤਰ੍ਹਾਂ ਦੀਆਂ ਨਿਧੀਆਂ ਕਰ (ਆਪ) ਪੂਰਨ ਹੈ, (ਪਰ ਆਪ ਨਹੀਂ ਵਰਤਦਾ, ਉਸ ਤੋਂ) ਹੰਸ (ਅਤੇ) ਮਰਜੀਉੜੇ ਲੱਭ ਲੱਭ ਕੇ ਸੁਗਾਤਾਂ (ਅਮੋਲਕ) ਰਤਨ) ਕੱਢਦੇ ਹਨ।

**ਤੈਸੇ ਨਿਹਕਾਮ ਸਾਧ ਸੋਭਤ ਸੰਸਾਰ ਬਿਖੈ,**
**ਪਰਉਪਕਾਰ ਹੇਤ ਸੁੰਦਰ ਸੁ ਗਾਤ ਹੈ ॥੫੬੪॥**

***ਪਦ ਅਰਥ :*** ਹੇਰ—ਲੱਭ ਕੇ। ਗਾਤ—ਸਰੀਰ।

***ਅਰਥ :***

ਉਸੇ ਤਰ੍ਹਾਂ ਸੰਸਾਰ ਵਿਚ ਨਿਸ਼ਕਾਮ ਸਾਧੂ ਸੋਭਦੇ ਹਨ, ਜਿਨ੍ਹਾਂ ਦਾ ਸੁੰਦਰ ਸਰੀਰ ਹੈ ਹੀ ਪਰਉਪਕਾਰ ਵਾਸਤੇ।੫੬੪।

***ਭਾਵਾਰਥ :*** ਨਿਸ਼ਕਾਮ ਮਹਾਂ ਪੁਰਸ਼ਾਂ ਦਾ ਸਰੀਰ ਸੰਸਾਰ ਵਿਚ ਆਪਣੀਆਂ ਇੱਛਾ ਪੂਰੀਆਂ ਕਰਨ ਵਾਸਤੇ ਨਹੀਂ ਆਉਂਦਾ, ਉਹ ਤਾਂ ਦੂਜਿਆਂ ਦਾ ਭਲਾ ਕਰਨ ਵਾਸਤੇ ਆਉਂਦੇ ਹਨ। ਜੋ ਲੋਕ ਆਪਣੀ ਪੂਜਾ ਪਤਿਸ਼ਟਾ ਲਈ ਆਪਣੇ ਸਰੀਰ ਪਰ ਭੇਖ ਧਾਰ ਕੇ ਸੰਸਾਰੀ ਲੋਕਾਂ ਤੋਂ ਮਾਨਤਾ ਕਰਾਉਂਦੇ ਹਨ, ਉਨ੍ਹਾਂ ਪ੍ਰਤੀ ਕਬੀਰ ਜੀ ਨੇ ਆਪਣੀ ਭਾਸ਼ਾ ਵਿਚ ਬੜੇ ਕਰੜੇ ਸ਼ਬਦਾਂ ਦੀ ਵਰਤੋਂ ਕਰੀ ਹੈ :

ਗਜ ਸਾਢੇ ਤੈ ਤੈ ਧੋਤੀਆ ਤਿਹਰੇ ਪਾਇਨਿ ਤਗ॥
ਗਲੀ ਜਿਨ੍ਾ ਜਪਮਾਲੀਆ ਲੋਟੇ ਹਥਿ ਨਿਬਗ॥
ਓਇ ਹਰਿ ਕੇ ਸੰਤ ਨ ਆਖੀਅਹਿ
ਬਾਨਾਰਸਿ ਕੇ ਠਗ॥੧॥
ਐਸੇ ਸੰਤ ਨ ਮੋਕਉ ਭਾਵਹਿ॥
ਡਾਲਾ ਸਿਉ ਪੇਡਾ ਗਟਕਾਵਹਿ॥੧॥ ਰਹਾਉ॥
ਬਾਸਨ ਮਾਂਜਿ ਚਰਾਵਹਿ ਊਪਰਿ
ਕਾਠੀ ਧੋਇ ਜਲਾਵਹਿ॥
ਬਸੁਧਾ ਖੋਦਿ ਕਰਹਿ ਦੁਇ ਚੂਲੇ
ਸਾਰੇ ਮਾਣਸ ਖਾਵਹਿ॥੩॥ *(ਆਸਾ ਕਬੀਰ ਜੀ, ਪੰਨਾ ੪੭੬)*

ਕਬੀਰ ਜੀ ਕਹਿੰਦੇ ਹਨ ਕਿ ਪਰਉਪਕਾਰੀ ਬ੍ਰਿਤੀ ਦੇ ਧਾਰਣ ਤੋਂ ਜੋ ਸੱਖਣੇ ਭੇਖੀ ਲੋਕ ਹਨ, ਉਹ ਤਾਂ ਮੈਨੂੰ ਭਾਉਂਦੇ ਹੀ ਨਹੀਂ, ਮੈਂ ਉਨ੍ਹਾਂ ਨੂੰ ਵੇਖਣ ਵਲੋਂ ਭੀ ਸੰਕੋਚ ਕਰਦਾ ਹਾਂ।

**ਜੈਸੇ ਦੀਪ ਜੋਤਿ ਲਿਵ ਲਾਗੈ ਚਲੇ ਜਾਤ ਸੁਖ,**
**ਗਹੇ ਕਰ ਦੁਚਿਤੁ ਹ੍ਵੈ ਭਟਕਾ ਸੋ ਭੇਟ ਹੈ॥**

***ਪਦ ਅਰਥ :*** ਦੁਚਿਤ ਹ੍ਵੈ—ਭੁਲੇਵੇਂ ਪੈਣਗੇ। ਭਟਕਾ ਸੋ ਭੇਟ ਹੈ—ਭਟਕਣਾ ਮਿਲਣਗੀਆਂ। ਭੇਟ—ਮੇਲ।

***ਅਰਥ :***

ਜਿਵੇਂ ਦੀਵੇ ਦੇ ਚਾਨਣੇ ਨਾਲ ਲਿਵ ਲਾ ਕੇ (ਜਿਥੋਂ ਤਕ ਉਸਦਾ ਚਾਨਣਾ ਜਾਂਦਾ ਹੈ) ਸੁਖ ਨਾਲ ਜਾ ਸਕੀਦਾ ਹੈ (ਪਰ ਜੇ ਜੋਤ ਦੀਵੇ ਨੂੰ) ਹੱਥੀਂ ਫੜ ਲਈਏ—(ਤਾਂ ਅੱਖਾਂ ਨੂੰ) ਭੁਲੇਵੇਂ ਪੈਣਗੇ ਤੇ ਭਟਕਣਾ ਮਿਲਣਗੀਆਂ।

**ਜੈਸੇ ਦਧਿ ਕੂਲ ਬੈਠਿ ਮੁਕਤਾ ਚੁਨਤ ਹੰਸ,**
**ਪੈਰਤ ਨ ਪਾਵੈ ਪਾਰ ਲਹਰ ਲਪੇਟ ਹੈ॥**

***ਪਦ ਅਰਥ :*** ਪੈਰਤ—ਤਰਦਿਆਂ।

***ਅਰਥ :***

ਜਿਵੇਂ ਹੰਸ ਸਮੁੰਦਰ ਦੇ ਕੰਢੇ ਬੈਠ ਕੇ ਮੋਤੀ ਚੁਣਦਾ ਹੈ (ਪਰ ਜੇ ਉਹ ਤਰ ਕੇ ਸਮੁੰਦਰ ਵਿਚੋਂ ਮੋਤੀ ਲੱਭਣਾ ਚਾਹੇ ਤਾਂ) ਤਰਦਿਆਂ ਲਹਿਰਾਂ ਵਿਚ ਫਸ ਜਾਵੇਗਾ ਤੇ ਪਾਰ ਨਹੀਂ ਪਾ ਸਕੇਗਾ।

**ਜੈਸੇ ਨਿਰਖਿ ਅਗਨਿ ਕੈ ਮਧਿ ਭਾਵ ਸਿਧ ਹੋਤ,**
**ਨਿਕਟਿ ਬਿਕਟ ਦੁਖ ਸਹਸਾ ਨ ਮੇਟਿ ਹੈ॥**

***ਪਦ ਅਰਥ :*** ਨਿਰਖਿ—ਵੇਖ ਕੇ। ਮਧਿ ਭਾਵ— ਵਿਚ ਵਿਚਾਲੇ। ਨੀਤੀ ਵਿਚ ਕਿਹਾ ਹੈ ਕਿ ਰਾਜਾ, ਦਾਤਾ, ਅਗਨੀ ਤੇ ਗੁਰੂ ਨੂੰ ਮਧਜ ਭਾਵ ਤੇ ਸੇਵਨ ਕਰਨਾ ਚਾਹੀਦਾ ਹੈ। ਅਤਿ ਨੇੜੇ ਹੋਣ ਨਾਲ ਨਾਸ ਦਾ ਭੈ ਹੁੰਦਾ ਹੈ ਤੇ ਅਤਿ ਦੂਰ ਹੋਣ ਤੇ ਫਲ ਪ੍ਰਾਪਤ ਹੀ ਨਹੀਂ ਹੁੰਦਾ। ਬਿਕਟ—ਕਰੜਾ, ਭਾਰੀ।

***ਅਰਥ :***

ਜਿਵੇਂ ਅੱਗ ਨੂੰ ਵੇਖ ਕੇ ਮਧਿ ਭਾਵ ਤੇ (ਸੇਵਨ ਕਰਨ ਨਾਲ ਠੰਢ ਦੂਰ ਕਰਨ ਦਾ) ਫਲ ਪ੍ਰਾਪਤ ਹੁੰਦਾ ਹੈ (ਪਰ ਅਗਨੀ ਦੇ) ਨੇੜੇ ਹੋਣ ਨਾਲ ਭਾਰੀ ਦੁਖ ਹੁੰਦਾ ਹੈ (ਤੇ ਦੂਰ ਹੋਣ ਨਾਲ ਠੰਢ ਹਟਣ ਦਾ) ਸਹਸਾ ਨਹੀਂ ਮਿਟਦਾ।

**ਤੈਸੇ ਗੁਰ ਸਬਦ ਸਨੇਹ ਕੈ ਪਰਮ ਪਦ,**
**ਮੂਰਤਿ ਸਮੀਪ ਸਿੰਘ**
**ਸਾਪ ਕੀ ਅਖੇਟ ਹੈ॥੫੬੫॥**

***ਪਦ ਅਰਥ :*** ਮੂਰਤਿ—ਹੋਂਦ, ਵਜੂਦ, ਸਰੂਪ। ਅਖੇਟ—ਸ਼ਿਕਾਰ।

***ਅਰਥ :***

ਤਿਵੇਂ ਗੁਰੂ ਸ਼ਬਦ (ਨਾਮ) ਨਾਲ ਪ੍ਰੇਮ ਕਰਨ ਤੋਂ ਪਰਮ ਪਦ ਮਿਲਦਾ ਹੈ, ਪਰ ਨਾਮ ਤੋਂ ਬਿਹੂਨ ਅਕਾਲ ਮੂਰਤਿ (ਪਰਮਾਤਮਾ ਦੇ ਸਰੂਪ) ਦੀ ਸਮੀਪਤਾ (ਦੇ ਯਤਨ ਕਰਨੇ) ਸ਼ੇਰ ਤੇ ਸੱਪ ਦੇ ਸ਼ਿਕਾਰ ਵਾਂਙੂ (ਖ਼ਤਰਨਾਕ ਕੰਮ) ਹੈ।੫੬੫।

***ਭਾਵਾਰਥ :*** ਗੁਰੂ ਦੇ ਹੁਕਮ ਨੂੰ ਮੰਨੋ, ਇਸ 'ਤੇ ਕਾਰਜ ਰਾਸ ਹੁੰਦੇ ਹਨ, ਗੁਰੂ ਜੀ ਦੇ ਕੋਲ ਰਹਿਣਾ ਤੇ ਉਨ੍ਹਾਂ ਤੋਂ ਦੂਰ ਹੋਣਾ, ਇਹ ਦੋਵੇਂ ਕਰਮ ਹੀ ਖ਼ਤਰਨਾਕ ਹਨ, ਇਨ੍ਹਾਂ ਦੋਹਾਂ ਕਰਮਾਂ ਵਿਚ ਤੌਖਲਾ ਹੀ ਤੌਖਲਾ ਹੈ, ਕੇਵਲ ਆਗਿਆ ਮਾਨਿ ਭਗਤਿ ਹੋਇ ਤੁਮਾਰੀ। ਯਥਾ : (ਗੁਰ ਸਭਾ ਏਵ ਨ ਪਾਈਐ ਨਾ ਨੇੜੈ ਨਾ ਦੂਰਿ॥ ਨਾਨਕ ਸਤਿਗੁਰੁ ਤਾਂ ਮਿਲੈ ਜਾ ਮਨੁ ਰਹੈ ਹਜੂਰਿ॥੨॥ (ਪੰਨਾ ੮੪)

**ਪ੍ਰ:** ਭਾਈ ਸਾਹਿਬ ਜੀਉ! ਜੋ ਕੀਰਤਨ ਗਾਇਨ ਕਰਨ ਵਾਲੇ ਰਾਗੀ ਸਿੰਘ ਕੀਰਤਨੀਏ ਹਨ, ਉਨ੍ਹਾਂ ਦੇ ਚਿੱਤ ਦੀ ਇਕਾਗ੍ਰਤਾ ਕਦੋਂ ਹੁੰਦੀ ਹੈ, ਇਸ ਬਾਰੇ ਤੁਸੀਂ ਕਿਵੇਂ ਅਨੁਭਵ ਕਰਦੇ ਹੋ, ਇਸ ਦੀ ਜਾਣਕਾਰੀ ਦਿਓ?

**ਉ:** ਹੇ ਭਾਈਓ! ਜੋ ਮੈਂ ਅਨੁਭਵ ਕੀਤਾ ਹੈ ਉਸਨੂੰ ਮੈਂ ਚੰਦ ਉਦਾਹਰਣਾਂ ਰਾਹੀਂ ਚੰਦ ਸਤਰਾਂ ਵਿਚ ਇਉਂ ਉੱਕਰਿਆ ਹੈ, ਜਿਵੇਂ ਕਿ:

**ਸ੍ਵਾਮਿ ਕਾਜ ਲਾਗਿ ਸੇਵਾ ਕਰਤ ਸੇਵਕੁ ਜੈਸੇ,**
**ਨਰਪਤਿ ਨਿਰਖ ਸਨੇਹ ਉਪਜਾਵਹੀ॥**

***ਪਦ ਅਰਥ :*** ਨਰਪਤਿ—ਰਾਜਾ। ਸਨੇਹ—ਪ੍ਰੇਮ।

***ਅਰਥ :***

ਜਦੋਂ ਰਾਜੇ ਦਾ ਸੇਵਕ (ਜਦ) ਸ੍ਵਾਮੀ ਦੇ ਕਾਰਜ ਵਿਚ (ਚਿਤੋਂ) ਲਗ ਕੇ ਸੇਵਾ ਕਰਦਾ ਹੈ (ਤਾਂ ਸ੍ਵਾਮੀ) ਨੂੰ ਦੇਖ ਕੇ ਪਿਆਰ ਉਪਜ ਆਉਂਦਾ ਹੈ।

**ਜੈਸੇ ਪੂਤ ਚੋਚਲਾ ਕਰਤ ਪਿਤਾ ਬਿਦਿਮਾਨ,**
**ਦੇਖਿ ਦੇਖਿ ਸੁਨਿ ਸੁਨਿ ਆਨੰਦ ਬਢਾਵਹੀ॥**

***ਪਦ ਅਰਥ :*** ਬਿਦਿਮਾਨ—ਸਾਹਮਣੇ।

*ਅਰਥ :*

ਜਿਵੇਂ ਪਿਤਾ ਦੇ ਸਾਹਮਣੇ ਪੁੱਤਰ ਚੋਚਲੇ ਕਰਦਾ ਹੈ (ਤਾਂ ਪਿਤਾ ਨੂੰ ਉਸਦੇ ਲਾਡ) ਦੇਖ ਦੇਖ ਕੇ (ਤੇ ਤੋਤਲੀਆਂ ਗੱਲਾਂ) ਸੁਣ ਸੁਣ ਕੇ ਵਧੇਰੇ ਅਨੰਦ ਆਉਂਦਾ ਹੈ।

**ਜੈਸੇ ਪਾਕਸਾਲ ਮਧਿ ਬਿੰਜਨ ਪਰੋਸੈ ਨਾਰਿ,**
**ਪਤਿ ਖਾਤ ਪਿਆਰ ਕੈ ਪਰਮ ਸੁਖੁ ਪਾਵਹੀ॥**

***ਪਦ ਅਰਥ :*** ਪਾਕਸਾਲ—ਰਸੋਈ। ਬਿੰਜਨ—ਭੋਜਨ, ਖਾਣ ਦੇ ਪਦਾਰਥ।

*ਅਰਥ :*

ਜਿਵੇਂ ਰਸੋਈ ਵਿਚ (ਬੈਠੀ) ਇਸਤ੍ਰੀ ਭੋਜਨ ਨੂੰ ਪਰੋਸਦੀ ਹੈ (ਤਾਂ) ਪਤੀ ਪਿਆਰ ਨਾਲ ਛਕਦਾ ਹੈ (ਉਸਨੂੰ ਛਕਦਿਆਂ ਦੇਖ ਦੇਖ ਕੇ ਇਸਤ੍ਰੀ) ਪਰਮ ਸੁਖ ਪਾਉਂਦੀ ਹੈ।

**ਤੈਸੇ ਗੁਰ ਸਬਦ ਸੁਨਤ ਸ੍ਰੋਤਾ ਸਾਵਧਾਨ,**
**ਗਾਵੈ ਰੀਝਿ ਗਾਇਨ**
**ਸਹਜਿ ਲਿਵ ਲਾਵਹੀ॥੫੬੬॥**

***ਪਦ ਅਰਥ :*** ਗਾਇਨ—ਗਾਇਕ, ਗਾਉਣ ਵਾਲੇ, ਕੀਰਤਨੀਏ। ਜੈਸੇ ਗੁਰਬਾਣੀ ਵਿਚ ਆਇਆ ਹੈ :

ਕਬ ਕੋਊ ਮੇਲੈ ਪੰਚ ਸਤ ਗਾਇਣ॥

*(ਆਸਾ ਮ: ੪, ਪੰਨਾ ੩੬੮)*

*ਅਰਥ :*

ਤਿਵੇਂ ਸ੍ਰੋਤਿਆਂ (ਸੰਗਤ) ਨੂੰ ਗੁਰੂ ਦਾ ਸ਼ਬਦ ਸੁਣਨ ਲਈ ਸਾਵਧਾਨ (ਦੇਖ ਕੇ) ਰਾਗੀ ਰੀਝ ਕੇ ਗਾਉਂਦਾ ਹੈ (ਤਾਂ ਉਨ੍ਹਾਂ ਦੀ) ਸਹਿਜੇ ਹੀ ਲਿਵ ਲਗ ਜਾਂਦੀ ਹੈ।੫੬੬।

***ਭਾਵਾਰਥ :*** ਜਦੋਂ ਸ੍ਰੋਤੇ ਜਨ ਸਾਵਧਾਨ ਹੋ ਕੇ ਬੈਠੇ ਹੋਣ ਤਾਂ ਕੀਰਤਨ ਕਰਨ ਵਾਲੇ ਪ੍ਰੇਮ ਨਾਲ ਕੀਰਤਨ ਕਰਦੇ ਹਨ, ਜਿਸ ਕਰਕੇ ਦੋਹਾਂ ਦਾ ਮਨ ਇਕਾਗਰ ਹੋ ਕੇ ਆਤਮ-ਆਨੰਦ ਨੂੰ ਮਾਣਦਾ ਹੈ।

ਪਿਛਲੇ ਕਬਿੱਤ ਦਾ ਹੀ ਭਾਵ ਪ੍ਰਗਟ ਕਰਦੇ ਹਨ :

**ਜੈਸੇ ਪੇਖੈ ਸਿਆਮ ਘਟਾ ਗਗਨ ਘਮੰਡ ਘੋਰ,**
**ਮੋਰ ਅਉ ਪਪੀਹਾ ਸੁਭ ਸਬਦ ਸੁਨਾਵਹੀ॥**

***ਪਦ ਅਰਥ :*** ਸਿਆਮ—ਕਾਲੀਆਂ ਘਟਾਂ। ਘਮੰਡ ਘੋਰ—ਬੜੀ ਭਾਰੀ ਗਰਜ, ਗੜ ਗੜਾਹਟ ਰੂਪ ਗਰਜ। ਪਪੀਹਾ—ਚਾਤ੍ਰਿਕ।

*ਅਰਥ :*

ਜਿਵੇਂ ਅਕਾਸ਼ ਵਿਚ ਚੜ੍ਹ ਕੇ ਆਈਆਂ ਕਾਲੀਆਂ ਘਟਾਂ ਵੇਖ ਕੇ (ਤੇ ਉਨ੍ਹਾਂ ਦਾ) ਗਰਜਨਾ (ਸੁਣ ਕੇ) ਮੋਰ ਤੇ ਪਪੀਹੇ ਸੋਹਣੇ ਸੋਹਣੇ ਸ਼ਬਦ ਸੁਣਾਉਣ ਲਗ ਪੈਂਦੇ ਹਨ।

**ਜੈਸੇ ਤਉ ਬਸੰਤ ਸਮੈ ਮਉਲਤ ਅਨੇਕ ਆਂਬ,**
**ਕੋਕਿਲਾ ਮਧੁਰ ਧੁਨਿ ਬਚਨ ਸੁਨਾਵਹੀ॥**

***ਪਦ ਅਰਥ :*** ਕੋਕਿਲਾ—ਕੋਇਲ।

*ਅਰਥ :*

ਜਿਵੇਂ ਬਸੰਤ ਰੁੱਤ ਵਿਚ ਅਨੇਕਾਂ ਅੰਬ ਮੌਲਦੇ ਹਨ, (ਤਾਂ) ਕੋਇਲ (ਮਗਨ ਹੋ ਕੇ) ਮਿੱਠੀ ਅਵਾਜ਼ ਨਾਲ (ਆਪਣੀ) ਕੂਕ ਸੁਣਾਉਂਦੀ ਹੈ।

**ਜੈਸੇ ਪਰਫੁਲਤ ਕਮਲ ਸਰੁਵਰ ਵਿਖੈ,**
**ਮਧੁਪ ਗੁੰਜਾਰਤ ਅਨੰਦ ਉਪਜਾਵਹੀ॥**

***ਪਦ ਅਰਥ :*** ਮਧੁਪ—ਭੌਰਾ।

*ਅਰਥ :*

ਜਿਵੇਂ ਸਰੋਵਰ ਵਿਚ ਕਮਲ (ਜਦ) ਖਿੜਦੇ ਹਨ ਤਾਂ ਭੌਰੇ (ਉਨ੍ਹਾਂ ਪਰ ਆ ਕੇ) ਗੁੰਜਾਰਦੇ ਹੋਏ ਅਨੰਦ ਮਾਣਦੇ ਹਨ।

**ਤੈਸੇ ਪੇਖਿ ਸ੍ਰੋਤਾ ਸਾਵਧਾਨਹ ਗਾਇਨ ਗਾਵੈ,**
**ਪ੍ਰਗਟੈ ਪੂਰਨ ਪ੍ਰੇਮ ਸਹਜਿ ਸਮਾਵਹੀ॥੫੬੭॥**

***ਪਦ ਅਰਥ :*** ਗਾਇਨ—ਕੀਰਤਨੀਆ। ਸਹਜਿ—ਵਾਹਿਗੁਰੂ ਸਰੂਪ ਵਿਚ।

*ਅਰਥ :*

ਤਿਵੇਂ ਹੀ ਸ੍ਰੋਤਿਆਂ (ਸੰਗਤ) ਨੂੰ (ਗੁਰ ਸ਼ਬਦ ਸੁਣਨ ਲਈ) ਸਾਵਧਾਨ ਵੇਖ ਕੇ ਰਾਗੀ ਗਾਉਂਦਾ ਹੈ ਤਾਂ ਪੂਰਨ ਪ੍ਰੇਮ ਪ੍ਰਗਟ ਹੁੰਦਾ ਹੈ ਤੇ ਵਾਹਿਗੁਰੂ ਸਰੂਪ ਵਿਚ (ਸੰਗਤ) ਸਮਾਉਂਦੀ ਹੈ।੫੬੭।

***ਭਾਵਾਰਥ :*** ਸਾਧ ਸੰਗਤ ਵਿਚ ਕੀਰਤਨ ਸੁਣਨ ਵੇਲੇ ਸ੍ਰੋਤੇ ਨੂੰ ਸਾਵਧਾਨ ਰਹਿਣਾ ਚਾਹੀਦਾ ਹੈ ਤਾਂ ਕਿ ਮਨ ਕੀਰਤਨ ਤੋਂ ਬਾਹਰ ਨ ਜਾਵੇ ਤਾਂ ਹੀ ਆਤਮ-ਅਨੰਦ ਮਾਣਿਆ ਜਾ ਸਕਦਾ ਹੈ। ਗੁਰੂ ਫ਼ੁਰਮਾਨ ਭੀ ਇਹੋ ਹੈ ਕਿ :

ਸਾਵਧਾਨ ਏਕਾਗਰ ਚੀਤ॥ *(ਪੰਨਾ ੨੯੫)*

**ਪ੍ਰ:** ਭਾਈ ਸਾਹਿਬ ਜੀਉ! ਕੀ ਗੁਰਸਿੱਖ ਲਈ ਨਾਮ ਸਿਮਰਨ ਕਰਨ ਦਾ ਭੀ ਕੋਈ ਖ਼ਾਸ ਸਮਾਂ ਨੀਅਤ ਹੈ, ਇਸ ਬਾਰੇ ਆਪ ਦੇ ਕੀ ਵੀਚਾਰ ਹਨ?

**ਉ:** ਹੇ ਭਾਈਓ! ਭਾਵੇਂ ਗੁਰ ਨਾਨਕ ਦੇਵ ਜੀ ਨੇ ਹਰ ਪ੍ਰਾਣੀ ਮਾਤ੍ਰ ਲਈ (ਅੰਮ੍ਰਿਤ ਵੇਲਾ ਸਚੁ ਨਾਉ) ਸੱਚੇ ਪ੍ਰਭੂ ਦਾ ਨਾਮ ਚਿੰਤਨ ਕਰਦੇ ਰਹਿਣ ਲਈ ਅੰਮ੍ਰਿਤ ਵੇਲੇ ਉਠ ਕੇ ਸਿਮਰਨ ਕਰਨ ਦੀ ਹਿਦਾਇਤ ਕੀਤੀ ਹੈ, ਕਿਉਂਕਿ ਉਸ ਵੇਲੇ ਸੰਸਾਰ ਦੇ ਕਾਰੋਬਾਰਾਂ ਦੇ ਸੰਕਲਪ ਵਿਕਲਪਾਂ ਦੀ ਉਲਝਣ ਰੁਕੀ ਹੋਇਆ ਕਰਦੀ ਹੈ। ਪਰ ਜੇ ਕਦੀ ਵਿਵਹਾਰਕ ਧੰਦਿਆਂ ਦੀ ਰੋਕ ਹੋਵੇ ਤਾਂ ਜਦੋਂ ਭੀ ਸਮਾਂ ਮਿਲੇ ਉਸੇ ਵੇਲੇ ਚਿੰਤਨ ਕਰਦੇ ਰਹਿਣਾ ਯੋਗ ਹੈ। ਉਂਝ ਗੁਰੂ ਦਾ ਸਿੱਖ ਹਮੇਸ਼ਾਂ ਹੀ ਅੰਮ੍ਰਿਤ ਵੇਲੇ ਉਠ ਕੇ ਨਾਮ ਸਿਮਰਨ ਦਾ ਉੱਦਮ ਕਰਦਾ ਹੈ, ਪਰ ਉਹ ਆਪਣੇ ਸਿਮਰਨ ਨੂੰ ਦਿਖਲਾਵਾ ਨਹੀਂ ਕਰਦਾ, ਉਸ ਨੂੰ ਵੱਧ ਤੋਂ ਵੱਧ ਛੁਪਾਉਣ ਦਾ ਯਤਨ ਕਰਦਾ ਹੈ, ਉਹ ਗੁਰੂ ਦੇ ਇਸ ਹੁਕਮ ਦੀ ਪਾਲਣਾ ਕਰਦਾ ਹੈ ਕਿ:

ਹੋਨਿ ਨਜੀਕਿ ਖੁਦਾਇ ਦੈ ਭੇਤੁ ਨ ਕਿਸੈ ਦੇਨਿ ॥੧੧੬॥
*(ਸਲੋਕ ਫਰੀਦ ਜੀ, ਪੰਨਾ ੧੩੮੪)*

ਭਾਵ, ਜਦੋਂ ਗੁਰੂ ਦਾ ਸਿੱਖ ਪਿਛਲੀ ਰਾਤ ਜਾਗ ਕੇ ਨਾਮ ਚਿੰਤਨ ਵਿਚ ਜੁੜਿਆ ਹੋਇਆ ਇਕਾਗਰਤਾ ਵਿਚ ਲੀਨ ਹੋ ਪ੍ਰਭੂ ਦੀ ਅਤਿ ਨੇੜਤਾ ਹਾਸਲ ਕਰ ਲੈਂਦਾ ਹੈ, ਪਰ ਉਹ ਫਿਰ ਭੀ ਕਿਸੇ ਨੂੰ ਖ਼ਬਰ ਨਹੀਂ ਹੋਣ ਦੇਂਦਾ। ਸੋ, ਮੈਂ ਉਨ੍ਹਾਂ ਦੀ ਇਸ ਨੇੜਤਾ ਨੂੰ ਸਹੀ ਰੂਪ ਵਿਚ ਤਾਂ ਨਹੀਂ ਦਰਸਾ ਸਕਦਾ, ਪਰ ਅਨੁਮਾਨਤਾ ਰਾਹੀਂ ਕੁਝ ਕੁ ਉਦਾਹਰਣ ਅੰਕਤ ਕੀਤੇ ਹਨ, ਕਿ ਉਹ ਕਿਵੇਂ ਗੁਪਤ ਰਹਿੰਦੇ ਹਨ:

**ਜੈਸੇ ਅਹਿ ਨਿਸ ਅੰਧਿਆਰੀ ਮਣਿ ਕਾਢਿ ਰਾਖੈ,**
**ਕ੍ਰੀੜਾ ਕੈ ਦੁਰਾਵੈ ਪੁਨਿ ਕਾਹੂ ਨ ਦਿਖਾਵਹੀ ॥**

***ਪਦ ਅਰਥ :*** ਅਹਿ—ਸੱਪ। ਨਿਸ ਅੰਧਿਆਰੀ— ਹਨੇਰੀ ਰਾਤ। ਕ੍ਰੀੜਾ ਕੈ—ਉਸ ਨਾਲ ਖੇਡ ਖੇਡ ਕੇ। ਦੁਰਾਵੈ—ਛੁਪਾ ਲੈਂਦਾ ਹੈ।

***ਅਰਥ :***

ਜਿਵੇਂ ਸੱਪ ਅੰਧੇਰੀ ਰਾਤ ਵਿਚ (ਆਪਣੀ) ਮਣੀ ਕੱਢ ਕੇ ਰੱਖਦਾ ਹੈ (ਤੇ ਖੇਡਦਾ ਹੈ, ਪਰ) ਖੇਡ ਖੇਡ ਕੇ ਛੁਪਾ ਲੈਂਦਾ ਹੈ ਤੇ ਫੇਰ ਕਿਸੇ ਨੂੰ ਨਹੀਂ ਦਿਖਾਉਂਦਾ।

**ਜੈਸੇ ਬਰ ਨਾਰਿ ਕਰਿ ਸਿਹਜਾ ਸੰਜੋਗ ਭੋਗ,**
**ਹੋਤ ਪਰਭਾਤ ਤਨ ਛਾਦਨ ਛੁਪਾਵਹੀ ॥**

***ਪਦ ਅਰਥ :*** ਛਾਦਨ—ਬਸਤ੍ਰ, ਕੱਜਣ।

***ਅਰਥ :***

ਜਿਵੇਂ ਸ੍ਰੇਸ਼ਟ ਨਾਰ (ਰਾਤ ਸਮੇਂ) ਸਿਹਜਾ ਰਚ ਕੇ (ਪਤੀ ਨਾਲ) ਸੰਜੋਗ ਕਰਕੇ ਭੋਗ ਦਾ (ਰਸ ਮਾਣਦੀ ਹੈ, ਪਰ) ਸਵੇਰ ਹੁੰਦਿਆਂ ਹੀ (ਆਪਣੇ) ਸਰੀਰ ਨੂੰ ਕੱਪੜਿਆਂ ਨਾਲ ਢਕ ਲੈਂਦੀ ਹੈ।

**ਜੈਸੇ ਅਲਿ ਕਮਲ ਸੰਪਟ ਅਚਵਤ ਮਧ,**
**ਭੋਰ ਭਏ ਜਾਤ ਉਡ, ਨਾਤੋ ਨ ਜਨਾਵਹੀ ॥**

***ਪਦ ਅਰਥ :*** ਅਲਿ—ਭੌਰਾ। ਕਮਲ ਸੰਪਟ—ਕਮਲ ਦਾ ਡੱਬਾ। ਅਚਵਤ—ਪੀਂਦਾ ਹੈ। ਨਾਤੋ—ਨਾਤਾ, ਰਿਸ਼ਤਾ, ਸਾਕ।

***ਅਰਥ :***

ਜਿਵੇਂ ਭੌਰਾ (ਰਾਤੀਂ) ਕਵਲ ਦੇ ਡੱਬੇ ਵਿਚ (ਬੈਠਾ) ਮਧੂ ਰਸ ਸਹਿਤ ਖਾਂਦਾ ਰਹਿੰਦਾ ਹੈ, ਪਰ ਸਵੇਰ ਹੋਈ ਤੇ ਉੱਡ ਜਾਂਦਾ ਹੈ ਤੇ (ਫੁੱਲ ਨਾਲ ਕੋਈ) ਸੰਬੰਧ (ਮਾਤ੍ਰ ਵੀ) ਨਹੀਂ ਜਣਾਉਂਦਾ।

**ਤੈਸੇ ਗੁਰਸਿਖ ਉਠ ਬੈਠਤ ਅੰਮ੍ਰਿਤ ਜੋਗ,**
**ਸਭ ਸੁਧਾ ਰਸ ਚਾਖਿ ਸੁਖ ਤ੍ਰਿਪਤਾਵਹੀ ॥੫੬੮॥**

***ਪਦ ਅਰਥ :*** ਅੰਮ੍ਰਿਤ ਜੋਗ—ਅੰਮ੍ਰਿਤ ਵੇਲੇ, ਯੋਗ ਸਮਾਂ, ਅੰਮ੍ਰਿਤ ਵੇਲਾ, ਪਿਛਲੀ ਰਾਤ, ੪ ਘੜੀਆਂ ਦੇ ਤੜਕੇ ਦਾ ਸ਼ੁਭ ਸਮਾਂ ਹੈ।

***ਅਰਥ :***

ਤਿਵੇਂ ਗੁਰਸਿੱਖ ਸਵੇਰੇ ਉਠ ਬੈਠਦੇ ਹਨ (ਤਾਂ) ਸਾਰੇ (ਨਾਮ ਰੂਪੀ) ਅੰਮ੍ਰਿਤ ਰਸ ਨੂੰ ਚੱਖਦੇ ਤੇ ਸੁਖ ਵਿਚ ਤ੍ਰਿਪਤਦੇ ਹਨ (ਪਰ ਇਸ ਸਾਈਂ ਮਿਲਾਪ ਨੂੰ ਦਿਹਾੜੀ ਕਿਸੇ ਨੂੰ ਜਣਾਉਂਦੇ ਨਹੀਂ)।੫੬੮।

***ਭਾਵਾਰਥ :*** ਭਾਈ ਸਾਹਿਬ ਗੁਰਸਿੱਖਾਂ ਦੀ ਨਾਮ ਸਿਮਰਨ ਕਿਰਿਆ ਨੂੰ ਇਸ ਲਈ ਗੁਪਤ ਰੂਪ ਵਿਚ ਦਰਸਾ ਰਹੇ ਹਨ, ਕਿਉਂਕਿ ਬਹੁਤ ਲੋਕ ਮਾਲਾ ਦਾ ਪ੍ਰਯੋਗ ਕਰਕੇ ਵਿਖਾਵਾ ਕਰਦੇ ਹਨ ਕਿ ਅਸੀਂ ਸਿਮਰਨ ਕਰਦੇ ਹਾਂ, ਕੋਈ ਮਾਲਾ ਦੀ ਧਾਰਨਾ ਗਲ ਵਿਚ, ਕੋਈ ਹੱਥ ਵਿਚ, ਕੋਈ ਗੁੱਟ ਵਿਚ ਧਾਰਨ ਕਰਕੇ ਰੱਖਦਾ ਹੈ ਕਿ ਲੋਕੀਂ ਵੇਖ ਕੇ ਇਹ

ਜਾਣ ਲੈਣ ਕਿ ਮੈਂ ਸਿਮਰਨ ਕਰਦੇ ਰਹਿਣ ਦਾ ਧਾਰਨੀ ਹਾਂ, ਪਰ ਕਬੀਰ ਸਾਹਿਬ ਜੀ ਨੇ ਇਸ ਬਾਹਰਲੀ ਮਾਲਾ ਦਾ ਖੰਡਨ ਕੀਤਾ ਹੈ, ਜੇਕਰ ਉਸਦੇ ਹਿਰਦੇ ਵਿਚ ਰਾਮ ਦਾ ਚਿੰਤਨ ਨਹੀਂ ਹੈ, ਜਿਵੇਂ :

ਕਬੀਰ, ਜਪਨੀ ਕਾਠ ਕੀ ਕਿਆ ਦਿਖਲਾਵਹਿ ਲੋਇ ॥
ਹਿਰਦੈ ਰਾਮੁ ਨ ਚੇਤਹੀ ਇਹ ਜਪਨੀ ਕਿਆ ਹੋਇ ॥੭੫॥

*(ਸਲੋਕ ਕਬੀਰ ਜੀ, ਪੰਨਾ ੧੩੬੮)*

ਭਾਵ ਜੇ ਉਹ ਕੇਵਲ ਲੋਕ ਵਿਖਾਵੇ ਲਈ ਹੀ ਮਾਲਾ ਦਾ ਧਾਰਨੀ ਹੈ ਕਿ ਲੋਕ ਮੇਰੇ 'ਤੇ ਵਿਸ਼ਵਾਸ ਕਰਨ ਕਿ ਮੈਂ ਸਿਮਰਨ ਕਰਨ ਦਾ ਆਦੀ ਹਾਂ ਤਾਂ ਉਹ ਰੱਬੀ-ਦਰਬਾਰ ਵਿਚ ਕਬੂਲ ਨਹੀਂ ਹੋਵੇਗਾ, ਕਿਉਂਕਿ ਉਹ ਅੰਤਰਜਾਮੀ ਬਾਹਰਲੇ ਭੇਖ ਧਾਰਨ ਨਾਲ ਪ੍ਰਸੰਨ ਨਹੀਂ ਹੁੰਦਾ। ਜਦੋਂ ਕਿਸੇ ਨੇ ਕਿਹਾ ਕਿ ਕਬੀਰ ਤੂੰ ਮਾਲਾ ਨਹੀਂ ਸਿਮਰਦਾ, ਤਾਂ ਕਬੀਰ ਨੇ ਕਿਹਾ ਸੀ ਕਿ ਹੇ ਭਾਈਓ! ਮੈਂ ਲੋਕਾਂ ਦੇ ਵਿਖਾਵੇ ਲਈ ਮਾਲਾ ਦੇ ਧਾਰਨ ਦਾ ਆਦੀ ਨਹੀਂ ਹਾਂ, ਮੈਂ ਤਾਂ ਸੱਚੀ ਮਾਲਾ ਦਾ ਧਾਰਨੀ ਹਾਂ ਜੋ ਕਿ ਉਹ ਆਮ ਲੋਕਾਂ ਨੂੰ ਨਹੀਂ ਦਿੱਸਦੀ, ਜਿਸਨੂੰ ਕੇਵਲ ਮੈਂ ਹੀ ਅਨੁਭਵ ਕਰਦਾ ਹਾਂ, ਜਿਵੇਂ ਕਿ :

ਕਬੀਰ, ਮੇਰੀ ਸਿਮਰਨੀ ਰਸਨਾ ਊਪਰਿ ਰਾਮੁ ॥
ਆਦਿ ਜੁਗਾਦੀ ਸਗਲ ਭਗਤ ਤਾ ਕੋ ਸੁਖੁ ਬਿਸ੍ਰਾਮੁ ॥੧॥

*(ਪੰਨਾ ੧੩੬੪)*

ਇਸ ਲਈ ਜੋ ਧਾਰਮਿਕ ਕ੍ਰਿਆ ਲੋਕਾਂ ਨੂੰ ਪ੍ਰਸੰਨ ਕਰਨ ਲਈ ਕੀਤੀ ਜਾਂਦੀ ਹੈ, ਉਹ ਉਸ ਸੱਚੇ ਦੀ ਸੱਚੀ ਦਰਗਾਹ ਵਿਚ ਕਬੂਲ ਨਹੀਂ ਹੁੰਦੀ ਕਿਉਂਕਿ ਉਹ ਅੰਤਰਜਾਮੀ ਕਿਸੇ ਬਾਹਰਲੇ ਭੇਖ ਨੂੰ ਵੇਖ ਕੇ ਪ੍ਰਸੰਨ ਨਹੀਂ ਹੁੰਦਾ।

ਕਤਹੂੰ ਨ ਭੇਖ ਭੀਜਹੀ ॥ *(ਦਸਮ)*

ਪ੍ਰ: ਭਾਈ ਸਾਹਿਬ ਜੀਉ! ਆਮ ਤਾਂ ਵੇਖਣ ਵਿਚ ਇਉਂ ਹੀ ਆਉਂਦਾ ਹੈ ਕਿ ਦੇਸ-ਦਿਸੰਤਰਾਂ ਤੋਂ ਦੂਰੋਂ ਦੂਰੋਂ ਸੇਵਕ ਸਿੱਖ ਗੁਰੂ ਦੀ ਚਰਨ ਸ਼ਰਨ ਵਿਚ ਚਲ ਚਲ ਆਉਂਦੇ ਹਨ, ਅਤੇ ਉਹ ਆਪੋ ਆਪਣੇ ਵਿਤ ਅਨੁਸਾਰ ਸੇਵਾ ਭੀ ਕਰਦੇ ਹਨ, ਪਰ ਉਨ੍ਹਾਂ ਵਿਚੋਂ ਸਫਲ ਸੇਵਾ ਕਿਸ ਦੀ ਮਨਜ਼ੂਰ ਹੁੰਦੀ ਹੈ ?

ਉ: ਹੇ ਭਾਈਓ! ਜਦੋਂ ਇਸ ਪੱਖ ਨੂੰ ਗੁਰਬਾਣੀ ਦੁਆਰੇ ਵਿਚਾਰ ਕਰੀਏ ਤਾਂ ਹਜ਼ੂਰ ਦਾ ਫ਼ੁਰਮਾਨ ਹੈ ਕਿ (ਆਇਆ ਸਫਲ ਤਾਹੂ ਕੋ ਗਨੀਐ) ਭਾਵ ਗੁਰੂ ਦੇ ਦਰ 'ਤੇ ਆਇਆ ਹੋਇਆ ਉਸੇ ਦਾ ਪ੍ਰਵਾਨ ਹੈ, ਜਿਸ ਨੇ ਸਤਿਗੁਰੂ ਵਲੋਂ ਮਿਲ ਰਹੀ ਆਗਿਆ ਨੂੰ ਸਤਿ ਮੰਨ ਕੇ ਹਿਰਦੇ ਵਿਚ ਧਾਰਣ ਕਰ ਲਿਆ ਹੈ :

ਸੇਵਕ ਸਿਖ ਪੂਜਣ ਸਭਿ ਆਵਹਿ
ਸਭਿ ਗਾਵਹਿ ਹਰਿ ਹਰਿ ਊਤਮ ਬਾਨੀ ॥
ਗਾਵਿਆ ਸੁਣਿਆ ਤਿਨ ਕਾ ਹਰਿ ਥਾਇ ਪਾਵੈ
ਜਿਨ ਸਤਿਗੁਰ ਕੀ ਆਗਿਆ
ਸਤਿ ਸਤਿ ਕਰਿ ਮਾਨੀ ॥੧॥

*(ਧਨਾਸਰੀ ਮ: ੪, ਪੰਨਾ ੬੬੯)*

ਭਾਵ, ਗੁਰੂ ਦਾ ਮਿਲਾਪ ਉਸੇ ਸਿੱਖ ਨੂੰ ਹੀ ਫਲ ਪ੍ਰਦਾਤਾ ਹੈ ਜੋ ਭਾਉ ਭਗਤੀ ਸਹਿਤ ਗੁਰੂ ਦੀ ਸੇਵਾ ਕਰਦਾ ਹੈ, ਉਸੇ ਦੇ ਅੰਤਰ-ਆਤਮੇ ਹੀ ਗਿਆਨ ਦਾ ਜਨਮ ਹੁੰਦਾ ਹੈ, ਜਿਸ ਗਿਆਨ ਦਾ ਸਦਕਾ ਉਹ ਸਾਰੇ ਜੀਵਨ ਭਰ ਖ਼ੁਸ਼ੀਆਂ ਹੀ ਮਾਣਦਾ ਹੈ, ਪਰ ਅਜਿਹੇ ਸਿੱਖ (ਹੈਨਿ ਵਿਰਲੇ ਨਾਹੀ ਘਣੇ) ਭਾਵ ਬਹੁਤ ਘੱਟ ਹਨ, ਇਸੇ ਭਾਵ ਨੂੰ ਪ੍ਰਗਟ ਕਰਨ ਲਈ ਮੈਂ ਬਾਣੀ ਤੋਂ ਪ੍ਰੇਰਨਾ ਲੈ ਕੇ ਚੰਦ ਸਤਰਾਂ ਵਿਚ ਚੰਦ ਉਦਾਹਰਣ ਅੰਕਤ ਕੀਤੇ ਹਨ, ਜਿਵੇਂ ਕਿ :

**ਸਿਹਜਾ ਸੰਜੋਗ ਪ੍ਰਿਯ ਪ੍ਰੇਮ ਰਸ ਖੇਲ ਜੈਸੇ,**
**ਪਾਛੈ ਬਧੂ ਜਨਨ ਸੈ ਗਰਭ ਸਮਾਵਹੀ ॥**

***ਪਦ ਅਰਥ :*** ਬਧੂ—ਬਹੂ, ਵਹੁਟੀ। ਜਨਨ—ਬੱਚਾ (ਅਰਬੀ ਜਨੀਨ)। ਅਰੰਭ ਤੋਂ ਅੰਤ ਤਕ ਜਦ ਬੱਚਾ ਗਰਭ ਵਿਚ ਹੁੰਦਾ ਹੈ ਤਾਂ ਉਸਨੂੰ ਜਨੀਨ ਕਹਿੰਦੇ ਹਨ।

***ਅਰਥ :***

ਜਿਵੇਂ ਵਹੁਟੀ ਸਿਹਜਾ ਦੇ ਸੰਜੋਗ ਵਿਚ ਪਿਆਰੇ (ਪਤੀ ਦੇ) ਪ੍ਰੇਮ-ਰਸ ਦੇ ਖੇਲ ਤੋਂ ਪਿਛੋਂ ਗਰਭ ਵਿਚ ਬੱਚੇ ਨੂੰ ਲੈ ਲੈਂਦੀ ਹੈ।

**ਪੂਰਨ ਅਧਾਨ ਭਏ ਸੋਵੈ ਗੁਰਜਨ ਬਿਖੈ,**
**ਜਾਗੈ ਪਰਸੂਤ ਸਮੈ ਸਭਨ ਜਗਾਵਹੀ ॥**

***ਪਦ ਅਰਥ :*** ਅਧਾਨ—ਗਰਭ। ਗੁਰਜਨ—ਬਜ਼ੁਰਗ ਭਾਵ ਵੱਡੀਆਂ ਵਡੇਰੀਆਂ।

***ਅਰਥ :***

ਗਰਭ ਪੂਰਾ ਹੋਣ 'ਤੇ (ਘਰ ਦੀਆਂ) ਵਡੇਰੀਆਂ ਵਿਚ ਸੌਂਦੀ ਹੈ (ਪਰ) ਪ੍ਰਸੂਤ ਸਮੇਂ ਜਾਗਦੀ (ਤੇ ਹੋਰਨਾਂ) ਸਭਨਾਂ ਨੂੰ ਜਗਾਉਂਦੀ ਹੈ, (ਭਾਵ ਲੁਕਾ ਨਹੀਂ ਰਹਿ ਸਕਦਾ)।

**ਜਨਮਤ ਸੁਤ ਖਾਨ ਪਾਨ ਮੌ ਸੰਜਮ ਕਰੈ,**
**ਤਾਂ ਤੇ ਸੁਤ ਸੰਮ੍ਰਥ ਹ੍ਵੈ ਸੁਖਹ ਦਿਖਾਵਹੀ ॥**

***ਪਦ ਅਰਥ :*** ਸੰਜਮ—ਪ੍ਰਹੇਜ਼।

***ਅਰਥ :***

ਪੁੱਤਰ ਜੰਮਦੇ ਹੀ ਖਾਣ ਪੀਣ ਵਿਚ ਪ੍ਰਹੇਜ਼ ਕਰਦੀ ਹੈ, ਇਸ ਲਈ ਕਿ ਪੁੱਤਰ ਤਕੜਾ ਹੋ ਕੇ ਸੁਖ ਦਿਖਾਵੇ।

**ਤੈਸੇ ਗੁਰ ਭੇਟਤ ਭੈ ਭਾਇ ਸਿਖ ਸੇਵਾ ਕਰੈ,**
**ਅਲਪ ਅਹਾਰ ਨਿੰਦ੍ਰਾ**
**ਸਬਦ ਕਮਾਵਹੀ ॥੫੬੯॥**

***ਪਦ ਅਰਥ :*** ਭੇਟਤ—ਮਿਲ ਕੇ, ਭਾਵ ਗੁਰ ਦੀਖਿਆ ਲੈ ਕੇ। ਅਲਪ—ਥੋੜ੍ਹਾ।

***ਅਰਥ :***

ਤਿਵੇਂ ਸਿੱਖ ਸਤਿਗੁਰੂ ਤੋਂ ਦੀਖਿਆ ਲੈ ਕੇ ਭੈ ਤੇ ਪ੍ਰੇਮ ਵਿਚ ਵਰਤਦਾ ਸੇਵਾ ਕਰਦਾ ਹੈ, ਥੋੜ੍ਹਾ ਖਾਣਾ, ਥੋੜ੍ਹਾ ਸੌਣਾ ਕਰਕੇ ਸ਼ਬਦ ਦੀ ਕਮਾਈ ਕਰਦਾ ਹੈ।੫੬੯।

***ਭਾਵਾਰਥ :*** ਸਿੱਖ ਗੁਰੂ ਦੀ ਸ਼ਰਨ ਵਿਚ ਆ ਕੇ ਹਮੇਸ਼ਾ ਹੀ ਜੋ ਧਾਰਨਾ ਗੁਰੂ ਨੇ ਸਿੱਖ ਲਈ ਕਾਇਮ ਕਰ ਦਿੱਤੀ ਹੈ ਉਸੇ ਦੀ ਹੀ ਸਦਾ ਪਾਲਨਾ ਕਰਦਾ ਹੈ, ਜਿਵੇਂ ਕਿ ਗੁਰੂ ਫ਼ੁਰਮਾਨ ਹੈ :

ਅਲਪ ਅਹਾਰ ਸੁਲਪ ਸੀ ਨਿੰਦ੍ਰਾ
ਦਇਆ ਛਿਮਾ ਤਨ ਪ੍ਰੀਤਿ॥
ਸੀਲ ਸੰਤੋਖ ਸਦਾ ਨਿਰਬਾਹਿਬੋ ਹ੍ਵੈਬੋ ਤ੍ਰਿਗੁਣ ਅਤੀਤ॥
*(ਦਸਮ)*

ਗੁਰਸਿੱਖ ਸਦਾ ਹੀ ਇਨ੍ਹਾਂ ਕਰਮਾਂ ਨੂੰ ਕਮਾਏ ਤਦੋਂ ਹੀ ਉਹ ਪਰਮ ਪੁਰਖ ਨੂੰ ਪਾਵੇਗਾ। ਵਾ, ਥੋੜ੍ਹਾ ਸੌਂਵੇ, ਥੋੜ੍ਹਾ ਹੀ ਖਾਵੇ, ਜਾਂ ਅੰਨ ਪਾਣੀ ਥੋੜ੍ਹਾ ਖਾਇਆ॥ ਇਸ ਤੋਂ ਆਦਿ ਹੋਰ ਭੀ ਇਸੇ ਭਾਵ ਨੂੰ ਪ੍ਰਗਟਾਉਣ ਵਾਲੇ ਬਾਣੀ ਵਿਚ ਕਈ ਉਦਾਹਰਣ ਆਉਂਦੇ ਹਨ।

ਪ੍ਰ: ਭਾਈ ਸਾਹਿਬ ਜੀਉ! ਆਪ ਜੀ ਨੂੰ ਤਾਂ ਇਸ ਪੱਖ ਦਾ ਵਧੇਰੇ ਬੋਧ ਹੈ, ਪਰ ਅਸੀਂ ਭੀ ਸੀਨੇ-ਬ-ਸੀਨੇ ਸੁਣਦੇ ਆ ਰਹੇ ਹਾਂ ਕਿ ਗੁਰ ਨਾਨਕ ਦੇਵ ਜੀ ਤੋਂ ਬਾਅਦ ਕਈ ਲੋਕ ਆਪਣੀ ਕੱਚੀ ਕਾਵਿ ਦੀ ਰਚਨਾ ਰਚ ਕੇ ਉਸ ਦੇ ਅੰਤ ਵਿਚ ਗੁਰੂ ਨਾਨਕ ਦੇਵ ਜੀ ਦੇ ਨਾਮ ਦੀ ਵਰਤੋਂ ਕਰ ਲੈਂਦੇ ਸਨ ਤਾਕਿ ਇਹ ਸਾਡੀ ਰਚਨਾ ਗੁਰੂ ਨਾਨਕ ਨਾਮ-ਲੇਵਾ ਸਿੱਖਾਂ ਦੇ ਅੰਦਰ ਭੀ ਪ੍ਰਚਲਤ ਹੋ ਜਾਵੇ। ਕਿਉਂ ਜੀ! ਅਜਿਹੀ ਕੱਚੀ ਰਚਨਾ ਨੂੰ ਜੋ ਕਿ ਸੱਚੀ ਬਾਣੀ ਵਿਚ ਮਿਲਗੋਭਾ ਹੋ ਰਹੀ ਸੀ, ਉਸ ਦੀ ਪਛਾਣ ਗੁਰੂ ਦੇ ਸਿੱਖ ਕਿਵੇਂ ਕਰਦੇ ਸਨ ਤੇ ਹੁਣ ਭੀ ਕਿਵੇਂ ਕਰਦੇ ਹਨ, ਇਸ ਬਾਰੇ ਆਪ ਜੀ ਦੇ ਕੀ ਵੀਚਾਰ ਹਨ, ਜਾਣਕਾਰੀ ਦਿਓ?

**ਉ:** ਹੇ ਭਾਈਓ! ਇਹ ਠੀਕ ਹੈ ਕਿ ਕੱਚੇ ਲੋਕਾਂ ਵਲੋਂ ਕੱਚੀ ਰਚਨਾ ਰਚ ਕੇ ਇਹ ਯਤਨ ਰਿਹਾ ਹੈ ਕਿ ਅਸੀਂ ਗੁਰੂ ਨਾਨਕ ਦੇਵ ਜੀ ਦੇ ਨਾਮ ਦੀ ਵਰਤੋਂ ਕਰਕੇ ਆਪਣੀ ਰਚਨਾ ਨੂੰ ਸਮੂੰਹ ਸਿੱਖਾਂ ਵਿਚ ਪ੍ਰਚਲਤ ਕਰ ਦੇਵੀਏ। ਪਰ ਪੰਜਵੇਂ ਗੁਰੂ ਨਾਨਕ ਦੇ ਰੂਪ (ਗੁਰੂ ਅਰਜਨ ਦੇਵ ਜੀ) ਨੇ ਇਸੇ ਭਾਵ ਨੂੰ ਮੁਖ ਰੱਖ ਕੇ ਸੱਚੀ ਬਾਣੀ ਵਿਚ ਕੱਚੀ ਰਚਨਾ ਮਿਲਗੋਭਾ ਨਾ ਹੋ ਜਾਵੇ ਤਾਂ ਆਪ ਜੀ ਨੇ ਸੰਪੂਰਨ ਸੱਚੀ ਬਾਣੀ ਨੂੰ ਇਕੱਤ੍ਰ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰੂਪ ਵਿਚ ਇਕੱਤ੍ਰ ਕਰ ਦਿੱਤਾ ਤਾਕਿ ਕਿਸੇ ਭੀ ਸਿੱਖ ਨੂੰ ਭੁਲੇਖਾ ਨ ਰਹਿ ਜਾਏ। ਭਾਵੇਂ ਉਸ ਸਮੇਂ ਭੀ ਗੁਰੂ ਅਰਜਨ ਦੇਵ ਜੀ ਦੀ ਹਜ਼ੂਰੀ ਵਿਚ ਲਾਹੌਰ ਤੋਂ ਕਾਨ੍ਹਾ ਤੇ ਛੱਜੂ ਆਦਿ ਭਗਤ ਲੋਕ ਆਏ ਸਨ ਕਿ ਸਾਡੀ ਰਚਨਾ ਭੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕੀਤੀ ਜਾਵੇ, ਪਰ ਉਨ੍ਹਾਂ ਦੀ ਰਚਨਾ ਨੂੰ ਸੱਚੀ ਬਾਣੀ ਨਾਲ ਤਾਲ-ਮੇਲ ਨਾ ਰੱਖਣ ਵਾਲੀ ਜਾਣ ਕੇ ਇਨਕਾਰ ਕਰ ਦਿੱਤਾ ਸੀ ਕਿਉਂਕਿ (ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ) ਇਸ ਲਈ ਗੁਰੂ ਦੇ ਸਿੱਖਾਂ ਦੀ ਸੁਰਤ ਦੀ ਉਡਾਣ ਇਤਨੀ ਉਚੇਰੀ ਹੋ ਜਾਂਦੀ ਹੈ ਕਿ ਉਹ ਸੱਚੀ ਬਾਣੀ ਦੇ ਮੁਕਾਬਲੇ ਵਿਚ ਕੱਚੀ ਰਚਨਾ ਨੂੰ ਪੜ੍ਹਨ ਮਾਤ੍ਰ ਤੋਂ ਹੀ ਪਛਾਣ ਕਰ ਲੈਂਦੇ ਹਨ। ਸੋ, ਇਸੇ ਭਾਵ ਨੂੰ ਪ੍ਰਗਟਾਉਣ ਲਈ ਮੈਂ ਦੋ ਤਿੰਨ ਉਦਾਹਰਣ ਅੰਕਤ ਕੀਤੇ ਹਨ ਕਿ ਗੁਰਸਿੱਖਾਂ ਦੀ ਬਰੀਕ-ਬੀਨੀ ਨਜ਼ਰ ਭੀ ਇਸੇ ਤਰ੍ਹਾਂ ਕੰਮ ਕਰਨ ਲਗ ਜਾਇਆ ਕਰਦੀ ਹੈ, ਜਿਵੇਂ ਕਿ :

**ਜੈਸੇ ਅਨੁਚਰ ਨਰਪਤਿ ਕੀ ਪਛਾਨੈਂ ਭਾਖਾ,**
**ਬੋਲਤ ਬਚਨ ਖਿਨ ਬੂਝੈ ਬਿਨ ਦੇਖ ਹੀ॥**

***ਪਦ ਅਰਥ :*** ਅਨੁਚਰ—ਦਾਸ, ਨਾਲ ਰਹਿਣ ਵਾਲੇ ਸਾਥੀ ਸੇਵਕ।

***ਅਰਥ :***

ਜਿਵੇਂ ਰਾਜਾ ਦੇ ਸਖਾ (ਆਪਣੇ) ਰਾਜੇ ਦੀ ਬੋਲੀ ਸਿਆਣਦੇ ਹਨ, ਬਿਨਾ ਦੇਖੇ ਹੀ (ਹਨ੍ਹੇਰੇ ਵਿਚ ਯਾ ਦੂਰ ਤੋਂ ਰਾਜੇ ਦੇ) ਬਚਨ ਬੋਲਿਆਂ ਝਟ ਪਛਾਣ ਲੈਂਦੇ ਹਨ।

**ਜੈਸੇ ਜੌਹਰੀ ਪਰਖ ਜਾਨਤ ਹੈ ਰਤਨ ਕੀ,**
**ਦੇਖਤ ਹੀ ਕਹੈ ਖਰੋ ਖੋਟੋ ਰੂਪ ਰੇਖ ਹੀ॥**

*ਅਰਥ :*

ਜਿਵੇਂ ਜੌਹਰੀ (ਜੋ) ਰਤਨਾਂ ਦੀ ਪਰਖ ਜਾਣਦਾ ਹੈ, ਵੇਖਦਿਆਂ ਹੀ ਦੱਸ ਦਿੰਦਾ ਹੈ (ਕਿ ਇਹ) ਖੋਟਾ ਹੈ ਯਾ ਖਰਾ ਹੈ। (ਜੋ ਖਰਾ ਹੈ) ਤਾਂ ਰੂਪ (ਦਾ ਸਡੌਲ ਹੈ ਤੇ ਕੋਈ) ਵਿਚ ਰੇਖ (ਲੀਕ ਤਾਂ ਨਹੀਂ) ਹੈ।

**ਜੈਸੇ ਖੀਰ ਨੀਰ ਕੋ ਨਿਬੇਰੋ ਕਰਿ ਜਾਨੈ ਹੰਸ,**
**ਰਾਖੀਐ ਮਿਲਾਇ ਭਿੰਨ ਭਿੰਨ ਕੈ ਸਰੇਖ ਹੀ॥**

***ਪਦ ਅਰਥ :*** ਸਰੇਖ ਹੀ—ਸਿਆਣ ਕੇ, ਪਛਾਣ ਲੈਂਦਾ ਹੈ।

*ਅਰਥ :*

ਜਿਵੇਂ ਹੰਸ ਦੁੱਧ ਤੇ ਪਾਣੀ ਦਾ ਨਿਰਣਾ ਕਰਨ ਜਾਣਦਾ ਹੈ (ਜੋ ਦੋਵੇਂ) ਮਿਲਾ ਕੇ (ਉਸ ਅੱਗੇ) ਰੱਖ ਦੇਈਏ ਤਾਂ ਸਿਆਣ ਕੇ ਅੱਡ ਅੱਡ ਕਰ ਦੇਂਦਾ ਹੈ।

**ਤੈਸੇ ਗੁਰ ਸਬਦ ਸੁਨਤ ਪਹਿਚਾਨੈ ਸਿਖ,**
**ਆਨ ਬਾਨੀ ਕ੍ਰਿਤਮੀ**
**ਨ ਗਨਤ ਹੈ ਲੇਖ ਹੀ॥੫੭੦॥**

***ਪਦ ਅਰਥ :*** ਕ੍ਰਿਤਮੀ—ਬਨਾਉਟੀ।

*ਅਰਥ :*

ਤਿਵੇਂ ਸਿੱਖ ਗੁਰੂ ਸ਼ਬਦ ਨੂੰ ਸੁਣਦੇ ਸਾਰ ਹੀ ਪਛਾਣ ਲੈਂਦਾ ਹੈ (ਕਿ ਇਹ ਗੁਰਬਾਣੀ ਹੈ) ਤੇ ਹੋਰ (ਕਿਸੇ) ਦੀ (ਰਚੀ) ਬਾਣੀ ਨੂੰ (ਲਖ ਲੈਂਦਾ ਹੈ ਕਿ) ਬਨਾਉਟੀ ਹੈ (ਤੇ ਉਸ ਨੂੰ ਕਿਸੇ) ਗਿਣਤੀ ਵਿਚ ਨਹੀਂ ਲਿਆਉਂਦਾ।੫੭੦।

ਪ੍ਰ: ਭਾਈ ਸਾਹਿਬ ਜੀਉ! ਜੋ ਗੁਰੂ ਦੇ ਸਾਦਕ ਸਿੱਖ ਰੱਬੀ-ਮਾਰਗ ਪਰ ਸਫ਼ਰ ਕਰਨ ਵਾਲੇ ਹਨ, ਉਹ ਵੇਖਣ ਵਿਚ ਤਾਂ ਬਹੁਤ ਆਉਂਦੇ ਹਨ, ਉਹ ਆਪਣੇ ਆਪ ਨੂੰ ਕਹਿਣ ਕਹਾਉਣ ਦਾ ਦਾਅਵਾ ਭੀ ਕਰਦੇ ਹਨ, ਪਰ ਉਨ੍ਹਾਂ ਵਿਚੋਂ ਸਹੀ ਰੱਬੀ ਮਾਰਗ 'ਤੇ ਚੱਲਣ ਵਾਲਾ ਕੌਣ ਹੈ, ਇਹ ਕਿਵੇਂ ਪਛਾਣ ਕੀਤੀ ਜਾਵੇ, ਇਸ ਬਾਰੇ ਕੁਝ ਜਾਣਕਾਰੀ ਦਿਓ ਤਾਕਿ ਅਸੀਂ ਭੀ ਪਛਾਣ ਕਰ ਸਕੀਏ ?

ਉ: ਹੇ ਭਾਈਓ! ਜੋ ਸਹੀ ਰੂਪ ਵਿਚ ਸੱਚ ਦੇ ਮਾਰਗ 'ਤੇ ਸਫ਼ਰ ਕਰਨ ਵਾਲੇ ਹਨ, ਉਨ੍ਹਾਂ ਦੀ ਬਾਹਰੋਂ ਵੇਖਣ ਨਾਲ ਵਧੇਰੇ ਪਛਾਣ ਨਹੀਂ ਕੀਤੀ ਜਾ ਸਕਦੀ, ਕਿਉਂਕਿ ਉਨ੍ਹਾਂ ਦੀ ਸਰੀਰਕ ਕਿਰਿਆ ਆਮ ਸੰਸਾਰੀ ਲੋਕਾਂ ਵਾਂਗ ਹੀ ਨਜ਼ਰ ਆਇਆ ਕਰਦੀ ਹੈ, ਪਰ ਹਾਂ ਉਨ੍ਹਾਂ ਦੇ ਚੇਹਰੇ ਦੀ ਖ਼ੁਸ਼ੀ ਖੇੜੇ ਨੂੰ ਤੱਕ ਕੇ ਕੋਈ ਕੋਈ ਬੁੱਧੀ-ਜੀਵੀ ਹੀ ਅਨੁਮਾਨ ਲਾ ਸਕਦਾ ਹੈ ਕਿ ਇਸਦੇ ਅੰਤਰ-ਆਤਮੇ ਉਸ ਪ੍ਰਭੂ ਦੇ ਪਿਆਰ ਦੀ ਚਾਹਤ ਦੀ ਅੰਸ ਦਾ ਭੀ ਕਿਣਕਾ ਹੈ,ਆਮ ਲੋਕ ਉਸਨੂੰ ਪਛਾਣ ਨਹੀਂ ਸਕਦੇ। ਕਿਉਂਕਿ ਉਨ੍ਹਾਂ ਦੇ ਦਿਲ ਦੀਆਂ ਗਹਿਰਾਈਆਂ ਅੰਦਰ ਜੋ ਉਸ ਪ੍ਰਭੂ ਦੇ ਵਿਛੋੜੇ ਦੀ ਪੀੜਾ ਹੈ, ਉਸ ਨੂੰ ਆਮ ਸੰਸਾਰੀ ਲੋਕ ਤਾਂ ਨਹੀਂ ਅਨੁਭਵ ਕਰ ਸਕਦੇ, ਪਰ ਕੇਵਲ ਗੁਰੂ ਬਾਣੀ ਅੰਦਰ ਹੀ ਉਨ੍ਹਾਂ ਦੇ ਦਿਲ ਦੀ ਪੁਕਾਰ ਨੂੰ ਅੰਕਤ ਕੀਤਾ ਗਿਆ ਹੈ ਕਿ ਉਹ ਕੀ ਚਾਹਤ ਰੱਖਦੇ ਹਨ, ਜਿਵੇਂ ਕਿ :

ਮੇਰਾ ਮਨੁ ਲੋਚੈ ਗੁਰ ਦਰਸਨ ਤਾਈ॥
ਬਿਲਪ ਕਰੇ ਚਾਤ੍ਰਿਕ ਕੀ ਨਿਆਈ॥
ਤ੍ਰਿਖਾ ਨ ਉਤਰੈ ਸਾਂਤਿ ਨ ਆਵੈ
ਬਿਨੁ ਦਰਸਨ ਸੰਤ ਪਿਆਰੇ ਜੀਉ॥੧॥
ਹਉ ਘੋਲੀ ਜੀਉ ਘੋਲਿ ਘੁਮਾਈ
ਗੁਰ ਦਰਸਨ ਸੰਤ ਪਿਆਰੇ ਜੀਉ॥੧॥ ਰਹਾਉ॥
ਤੇਰਾ ਮੁਖੁ ਸੁਹਾਵਾ ਜੀਉ ਸਹਜ ਧੁਨਿ ਬਾਣੀ॥
ਚਿਰੁ ਹੋਆ ਦੇਖੇ ਸਾਰਿੰਗਪਾਣੀ॥
ਧੰਨੁ ਸੁ ਦੇਸੁ ਜਹਾ ਤੂੰ ਵਸਿਆ
ਮੇਰੇ ਸਜਣ ਮੀਤ ਮੁਰਾਰੇ ਜੀਉ॥੨॥
ਹਉ ਘੋਲੀ ਹਉ ਘੋਲਿ ਘੁਮਾਈ
ਗੁਰ ਸਜਣ ਮੀਤ ਮੁਰਾਰੇ ਜੀਉ॥੧॥ ਰਹਾਉ॥
ਇਕ ਘੜੀ ਨ ਮਿਲਤੇ ਤਾ ਕਲਿਜੁਗੁ ਹੋਤਾ॥
ਹੁਣਿ ਕਦਿ ਮਿਲੀਐ ਪ੍ਰਿਅ ਤੁਧੁ ਭਗਵੰਤਾ॥
ਮੋਹਿ ਰੈਣਿ ਨ ਵਿਹਾਵੈ ਨੀਦ ਨ ਆਵੈ
ਬਿਨੁ ਦੇਖੇ ਗੁਰ ਦਰਬਾਰੇ ਜੀਉ॥੩॥
ਹਉ ਘੋਲੀ ਜੀਉ ਘੋਲਿ ਘੁਮਾਈ
ਤਿਸੁ ਸਚੇ ਗੁਰ ਦਰਬਾਰੇ ਜੀਉ॥੧॥ ਰਹਾਉ॥

*(ਪੰਨਾ ੯੬)*

ਮਿਲੁ ਮੇਰੇ ਪ੍ਰੀਤਮਾ ਜੀਉ ਤੁਧੁ ਬਿਨੁ ਖਰੀ ਨਿਮਾਣੀ॥
ਮੈ ਨੈਣੀ ਨੀਦ ਨ ਆਵੈ ਜੀਉ ਭਾਵੈ ਅੰਨੁ ਨ ਪਾਣੀ॥
ਪਾਣੀ ਅੰਨੁ ਨ ਭਾਵੈ ਮਰੀਐ ਹਾਵੈ
ਬਿਨੁ ਪਿਰ ਕਿਉ ਸੁਖੁ ਪਾਈਐ॥
ਗੁਰ ਆਗੈ ਕਰਉ ਬਿਨੰਤੀ ਜੇ ਗੁਰ ਭਾਵੈ
ਜਿਉ ਮਿਲੈ ਤਿਵੈ ਮਿਲਾਈਐ॥

*(ਗਉੜੀ ਮ: ੩, ਪੰਨਾ ੨੪੪)*

ਨੈਨ ਤਰਸਨ ਦਰਸ ਪਰਸਨ
ਨਹ ਨੀਦ ਰੈਣਿ ਵਿਹਾਣੀਆ॥ *(ਪੰਨਾ ੫੪੨)*

ਇਸ ਤਰ੍ਹਾਂ ਦੇ ਗੁਰਬਾਣੀ ਦੁਆਰੇ ਹੋਰ ਭੀ ਬਹੁਤ ਉਦਾਹਰਣ ਮਿਲਦੇ ਹਨ, ਜਿਨ੍ਹਾਂ ਵਿਚ ਰੱਬੀ-ਮਾਰਗ 'ਤੇ ਸਫ਼ਰ ਕਰਨ ਵਾਲੇ ਸਾਦਕ ਸਿੱਖੀ ਦੇ ਚਾਹਵਾਨਾਂ ਦੀ ਚਾਹਤ ਨੂੰ ਇਕ ਬਿਰਹਨੀ ਨਾਇਕਾ ਦੇ ਰੂਪ ਵਿਚ ਦਰਸਾਇਆ ਗਿਆ ਹੈ, ਹੇ ਭਾਈ! ਸੋ ਮੈਂ ਭੀ ਗੁਰਬਾਣੀ ਤੋਂ ਪ੍ਰੇਰਨਾ ਲੈ ਕੇ ਗੁਰਸਿੱਖਾਂ ਦੀ ਮਾਨਸਕ ਪੀੜਾ ਨੂੰ ਕੁਝ ਕੁ ਉਦਾਹਰਣਾਂ ਦੇ ਰੂਪ ਵਿਚ ਚੰਦ ਸਤਰਾਂ ਵਿਚ ਅੰਕਤ ਕਰਨ ਦਾ ਇਕ ਨਿਮਾਣਾ ਜਿਹਾ ਉਪਰਾਲਾ ਕੀਤਾ ਹੈ, ਜਿਵੇਂ ਕਿ:

**ਬਾਇਸ ਉਡਹੁ ਬਲ ਜਾਉ ਬੇਗ ਮਿਲੌਂ ਪੀਯ,**
**ਮਿਟੈ ਦੁਖੁ ਰੋਗੁ ਸੋਗੁ ਬਿਰਹ ਬਿਯੋਗ ਕੋ॥**

***ਪਦ ਅਰਥ :*** ਬਾਇਸ—ਕਾਂ। ਹੇ ਕਾਵਾਂ! ਬੇਗ—ਛੇਤੀ।

***ਅਰਥ :***

ਵੇ ਕਾਵਾਂ! ਮੈਂ ਤੈਥੋਂ ਵਾਰੀ ਜਾਵਾਂ, ਸਦਕੇ ਜਾਵਾਂ (ਤੂੰ) ਛੇਤੀ ਉੱਡ ਕੇ (ਜਾਹ ਤੇ ਪਤੀ ਨੂੰ ਲੈ ਆ ਜੋ ਮੈਂ) ਪੀਆ ਨੂੰ ਮਿਲ ਪਵਾਂ (ਤੇ ਮੇਰਾ) ਵਿਛੋੜੇ ਦੇ ਬਿਰਹ ਦੇ ਰੋਗ ਦਾ ਦੁਖ ਤੇ ਚਿੰਤਾ ਮਿਟ ਜਾਵੇ।

**ਅਵਧ ਬਿਕਟ ਕਟੈ, ਕਪਟ ਅੰਤਰਿ ਪਟੁ,**
**ਦੇਖਉ ਦਿਨ ਪ੍ਰੇਮ ਰਸ ਸਹਜ ਸੰਜੋਗ ਕੋ॥**

***ਪਦ ਅਰਥ :*** ਅਵਧ—ਉਮਰ। ਬਿਕਟ—ਔਖੀ। ਅੰਤਰਿ ਪਟੁ—ਅੰਦਰ ਪਰਦਾ।

***ਅਰਥ :***

(ਦੁਖ ਰੋਗ ਤੇ ਸੋਗ ਵਿਚ) ਉਮਰਾ ਬਹੁਤ ਔਖੀ ਬੀਤ ਰਹੀ ਹੈ, (ਖ਼ਬਰੇ ਮੇਰੇ ਪ੍ਰੇਮ ਵਿਚ ਕਿਤੇ ਮੇਰੇ) ਅੰਦਰ (ਲੁਕਿਆ ਛਿਪਿਆ ਕੋਈ) ਕਪਟ ਦਾ ਪਰਦਾ ਨਾ ਹੋਵੇ, (ਹਾਇ! ਮੈਂ ਉਹ) ਦਿਨ ਪ੍ਰੇਮ-ਰਸ ਤੇ ਸੁਤੇ ਮਿਲਾਪ ਵਾਲਾ ਕਿਵੇਂ ਵੇਖਾਂ।

**ਲਾਲ ਨਾ ਆਵਤ ਸੁਭ ਲਗਨ ਸਗਨ ਭਲੇ,**
**ਹੋਇ ਨ ਬਿਲੰਬ ਕਛੁ ਭੇਦੁ ਬੇਦ ਲੋਕ ਕੋ॥**

***ਪਦ ਅਰਥ :*** ਲਾਲ—ਪਿਆਰਾ। ਬਿਲੰਬ— ਦੇਰੀ। ਬੇਦ ਲੋਕ—ਲੋਕਾਂ ਵਿਚ ਪ੍ਰਵਿਰਤ ਖ਼ਿਆਲ ਜੋ ਮਹੂਰਤ ਆਦਿ ਸੰਬੰਧੀ ਹੁੰਦੇ ਹਨ।

***ਅਰਥ :***

ਮਹੂਰਤ ਭੀ ਸ਼ੁਭ ਹਨ ਤੇ ਸਗਨ ਭੀ ਭਲੇ ਹੋ ਰਹੇ ਹਨ (ਫੇਰ) ਲਾਲ ਕਿਉਂ ਨਹੀਂ ਆਉਂਦਾ? ਕਿਤੇ ਦੇਰੀ ਦਾ ਭੇਤ ਲੋਕ ਵੇਦ (ਲੌਕਿਕ ਮਹੂਰਤ) ਤਾਂ ਨਹੀਂ।

**ਅਤਿਹਿ ਆਤੁਰ ਭਈ ਅਧਿਕ ਔਸੇਰ ਲਾਗੀ,**
**ਧੀਰਜ ਨ ਧਰੌ ਖੋਜੌ ਧਾਰਿ ਭੇਖ ਜੋਗ ਕੋ ॥੫੭੧॥**

***ਪਦ ਅਰਥ :*** ਔਸੇਰ—ਚਿੰਤਾ, ਵਾ ਦੇਰ।

***ਅਰਥ :***

(ਹਾਇ!) ਮੈਂ ਹੁਣ ਬਹੁਤ ਹੀ ਦੁਖੀ ਹੋ ਗਈ ਹਾਂ, ਬੜੀ ਦੇਰ ਲੱਗ ਗਈ ਹੈ, ਧੀਰਜ ਨਹੀਂ ਧਾਰ ਸਕਦੀ ਹਾਂ, (ਸੋ ਹੁਣ ਇਹੋ ਠੀਕ ਹੈ ਕਿ ਮੈਂ) ਜੋਗਨ ਦਾ ਭੇਖ ਧਾਰ ਕੇ (ਆਪ) ਖੋਜ ਕਰਨ ਤੁਰ ਪਵਾਂ।੫੭੧।

***ਭਾਵਾਰਥ :*** ਬੈਰੂਨੀ ਲਿਬਾਸ ਵਿਚ ਦੇਖਣ ਨੂੰ ਤਾਂ ਬਹੁਤ ਲੋਕ ਆਪਣੇ ਆਪ ਨੂੰ ਕਹਿਣ ਕਹਾਉਣ ਵਾਲੇ ਨਜ਼ਰ ਆਉਂਦੇ ਹਨ, ਜੋ ਸਭ ਕਹਿੰਦੇ ਹਨ ਕਿ ਮੈਂ ਉਸ ਪ੍ਰਭੂ ਨੂੰ ਪਾ ਲਿਆ ਹੈ, ਪਰ ਗੁਰਬਾਣੀ ਦੀਆਂ ਨਜ਼ਰਾਂ ਵਿਚ ਤਾਂ:

ਕੋਟਨ ਮੈ ਨਾਨਕ ਕੋਊ ਨਾਰਾਇਨੁ ਜਿਹ ਚੀਤਿ॥੨੪॥
*(ਪੰਨਾ ੧੪੨੭)*

ਪ੍ਰ: ਭਾਈ ਸਾਹਿਬ ਜੀਉ! ਕਈ ਵਾਰ ਆਪ ਜੀ, ਸੰਗਤ ਵਿਚ ਉਸ ਪ੍ਰਭੂ ਦੇ ਪਿਆਰ-ਭਿੱਜੀਆਂ ਆਤਮਾਵਾਂ ਦੇ ਵਿਛੋੜੇ ਦੇ ਦੁਖ ਦਾ ਜ਼ਿਕਰ ਕਰਿਆ ਕਰਦੇ ਹੋ ਕਿ ਉਨ੍ਹਾਂ ਦੇ ਵਿਛੋੜੇ ਦਾ ਦੁਖ ਬੜਾ ਅਸਹਿ ਹੈ, ਜਿਸ ਦਾ ਅਨੁਮਾਨ ਨਹੀਂ ਲਾਇਆ ਜਾ ਸਕਦਾ। ਕਿਉਂ ਜੀ! ਆਖ਼ਰ ਤੁਸੀਂ ਉਸਦਾ ਅਨੁਭਵ ਕਿਵੇਂ ਕਰਦੇ ਹੋ, ਜਾਣਕਾਰੀ ਦਿਓ?

ਉ: ਹੇ ਭਾਈਓ! ਅਸਲ ਵਿਚ ਤਾਂ ਜਦ ਕਦੀ ਉਸਦੇ ਪਿਆਰੇ ਨੂੰ ਪ੍ਰਭੂ ਤੋਂ ਇਕ ਪਲ ਮਾਤ੍ਰ ਦਾ ਭੀ ਵਿਛੋੜਾ ਹੋ ਜਾਏ ਤਾਂ ਉਸਨੂੰ ਉਸਦਾ ਬਰਦਾਸ਼ਤ ਕਰਨਾ ਅਤੀ ਹੀ ਮੁਸ਼ਕਲ ਹੋ ਜਾਇਆ ਕਰਦਾ ਹੈ, ਉਸ ਵਿਛੋੜੇ ਦੇ ਦੁਖ, ਕਸ਼ਟ ਨੂੰ ਬਾਣੀ ਵਿਚ ਕਈ ਥਾਵਾਂ 'ਤੇ ਦਰਸਾਇਆ ਹੈ, ਜਿਵੇਂ ਕਿ:

ਇਕੁ ਤਿਲੁ ਪਿਆਰਾ ਵੀਸਰੈ ਰੋਗੁ ਵਡਾ ਮਨ ਮਾਹਿ॥
ਕਿਉ ਦਰਗਹ ਪਤਿ ਪਾਈਐ
ਜਾ ਹਰਿ ਨ ਵਸੈ ਮਨ ਮਾਹਿ॥
*(ਸ੍ਰੀ ਰਾਗੁ ਮ: ੧, ਪੰਨਾ ੨੧)*

ਫਰੀਦਾ, ਇਟ ਸਿਰਾਣੇ ਭੁਇ ਸਵਣੁ
ਕੀੜਾ ਲੜਿਓ ਮਾਸਿ॥
ਕੇਤੜਿਆ ਜੁਗ ਵਾਪਰੇ ਇਕਤੁ ਪਇਆ ਪਾਸਿ॥੬੭॥
*(ਪੰਨਾ ੧੩੮੧)*

ਫਰੀਦਾ, ਚਿੰਤ ਖਟੋਲਾ ਵਾਣੁ ਦੁਖੁ
ਬਿਰਹਿ ਵਿਛਾਵਣੁ ਲੇਫੁ॥
ਏਹੁ ਹਮਾਰਾ ਜੀਵਣਾ ਤੂ ਸਾਹਿਬ ਸਚੇ ਵੇਖੁ॥੩੫॥
ਬਿਰਹਾ ਬਿਰਹਾ ਆਖੀਐ ਬਿਰਹਾ ਤੂ ਸੁਲਤਾਨੁ॥
ਫਰੀਦਾ ਜਿਤੁ ਤਨਿ ਬਿਰਹੁ ਨ ਊਪਜੈ
ਸੋ ਤਨੁ ਜਾਣੁ ਮਸਾਨੁ॥੩੬॥ *(ਪੰਨਾ ੧੩੭੯)*

ਵਿਛੋੜਾ ਸੁਣੇ ਡੁਖੁ ਵਿਣੁ ਡਿਠੇ ਮਰਿਓਦਿ॥
ਬਾਝੁ ਪਿਆਰੇ ਆਪਣੇ ਬਿਰਹੀ ਨਾ ਧੀਰੋਦਿ॥੩॥
*(ਪੰਨਾ ੧੧੦੦)*

ਲਾਗੀ ਹੋਇ ਸੁ ਜਾਨੈ ਪੀਰ॥
ਰਾਮ ਭਗਤਿ ਅਨੀਆਲੇ ਤੀਰ॥
*(ਗਉੜੀ ਕਬੀਰ ਜੀ, ਪੰਨਾ ੩੨੭)*

ਹਰਿ ਦਰਸਨ ਕਉ ਮੇਰਾ ਮਨੁ ਬਹੁ ਤਪਤੈ
ਜਿਉ ਤ੍ਰਿਖਾਵੰਤੁ ਬਿਨੁ ਨੀਰ॥੧॥
ਮੇਰੈ ਮਨਿ ਪ੍ਰੇਮੁ ਲਗੋ ਹਰਿ ਤੀਰ॥
ਹਮਰੀ ਬੇਦਨ ਹਰਿ ਪ੍ਰਭੁ ਜਾਨੈ
ਮੇਰੇ ਮਨ ਅੰਤਰ ਕੀ ਪੀਰ॥ *(ਗੋਂਡ ਮ: ੪, ਪੰਨਾ ੮੬੧)*

ਹਰਿ ਪ੍ਰੇਮ ਬਾਣੀ ਮਨੁ ਮਾਰਿਆ
ਅਣੀਆਲੇ ਅਣੀਆ ਰਾਮ ਰਾਜੇ॥
ਜਿਸੁ ਲਾਗੀ ਪੀਰ ਪਿਰੰਮ ਕੀ ਸੋ ਜਾਣੈ ਜਰੀਆ॥
*(ਆਸ ਮ: ੪, ਪੰਨਾ ੪੪੯)*

ਇਸ ਤਰ੍ਹਾਂ ਬਾਣੀ ਵਿਚੋਂ ਹੋਰ ਭੀ ਉਦਾਹਰਣ ਮਿਲਦੇ ਹਨ ਕਿ ਜਿਨ੍ਹਾਂ ਦੇ ਹਿਰਦੇ ਵਿਚ ਉਸ ਪਿਆਰੇ ਪ੍ਰੀਤਮ ਦੇ ਵਿਛੋੜੇ ਦੀ ਪੀੜਾ ਨੇ ਜਨਮ ਲੈ ਲਿਆ ਹੈ, ਉਸਦੀ ਤੁਲਨਾ ਹੋਰ ਕਿਸੇ ਭੀ ਸੰਸਾਰ ਦੀ ਪੀੜਾ, ਦੁਖ ਨਾਲ ਨਹੀਂ ਦਿੱਤੀ ਜਾ ਸਕਦੀ। ਉਸ ਵਿਛੋੜੇ ਦੀ ਪੀੜਾ ਨੂੰ ਉਹ ਪ੍ਰੇਮੀ ਹੀ ਅਨੁਭਵ ਕਰਦਾ ਹੈ, ਜਿਸਦੇ ਅੰਦਰ ਉਸ ਪਿਆਰੇ ਦੇ ਵਿਯੋਗ ਦੀ ਪੀੜਾ ਹਰ ਸਮੇਂ ਅਨੁਭਵ ਹੋ ਰਹੀ ਹੈ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਉਸੇ ਰੱਬੀ-ਵਿਯੋਗ ਦੀ ਪੀੜਾ ਦਾ ਜ਼ਿਕਰ ਕੀਤਾ ਹੈ ਕਿ ਸੰਸਾਰ ਦੀਆਂ ਸਾਰੀਆਂ ਪੀੜਾਂ ਉਸ ਪੀੜਾ ਦੇ ਇਕ ਪਲ ਮਾਤ੍ਰ ਦੀ ਪੀੜਾ ਨਾਲ ਨਹੀਂ ਪੁੱਗ ਸਕਦੀਆਂ, ਜਿਵੇਂ ਕਿ:

**ਅਗਨਿ ਜਰਤ, ਜਲ ਬੂਡਤ, ਸਰਪ ਗ੍ਰਸਹਿ,**
**ਸਸਤ੍ਰ ਅਨੇਕ ਰੋਮ ਰੋਮ ਕਰਿ ਘਾਤ ਹੈ॥**

***ਪਦ ਅਰਥ :*** ਗ੍ਰਸਹਿ—ਚੱਕ ਮਾਰੇ, ਡੰਗ ਮਾਰੇ।

***ਅਰਥ :***

ਅਗਨੀ ਸਾੜ ਦੇਵੇ, ਜਲ ਡੋਬੇ, ਸੱਪ ਡੰਗੇ, ਅਨੇਕਾਂ ਸ਼ਸਤ੍ਰ ਘਾਤ ਕਰਨ (ਇਨ੍ਹਾਂ ਤੋਂ ਜੋ) ਰੋਮ ਰੋਮ ਵਿਚ (ਪੀੜਾ ਹੋਵੇ)।

**ਬਿਰਥਾ ਅਨੇਕ ਅਪਦਾ ਅਧੀਨ ਦੀਨ ਗਤਿ,**
**ਗ੍ਰੀਖਮ ਔ ਸੀਤ ਬਰਖ ਮਾਹਿ ਨਿਸ ਪ੍ਰਾਤ ਹੈ॥**

***ਪਦ ਅਰਥ :*** ਬਿਰਥਾ—ਪੀੜਾ। ਗ੍ਰੀਖਮ—ਗਰਮੀ ਦੀ ਰੁੱਤ। ਬਰਖ—ਬਰਖਾ, ਮੀਂਹ, ਚੌਮਾਸਾ। ਨਿਸ ਪ੍ਰਾਤ—ਰਾਤ ਦਿਨ।

***ਅਰਥ :***

ਦੀਨ (ਦੁਖੀ) ਦੀ (ਐਸੀ) ਹਾਲਤ (ਹੋਵੇ) ਕਿ ਅਨੇਕਾਂ ਅਪਦਾ ਦੇ ਅਧੀਨ (ਹੋਣ ਦੀ) ਪੀੜਾ ਹੋਵੇ (ਅਥਵਾ) ਗਰਮੀ ਯਾ ਪਾਲੇ (ਵਿਚ ਯਾ ਵੱਸਦੀ) ਬਰਖਾ ਵਿਚ ਦਿਨੇ ਰਾਤ (ਬੈਠਣਾ ਪਵੇ)।

**ਗੋ, ਦ੍ਵਿਜ, ਬਧੂ, ਬਿਸ੍ਵਾਸ, ਬੰਸ ਕੋਟਿ ਹਤਿਆ,**
**ਤ੍ਰਿਸਨਾ ਅਨੇਕ ਦੂਖ ਦੋਖ ਬਸਿ ਗਾਤ ਹੈ॥**

***ਪਦ ਅਰਥ :*** ਗਾਤ—ਸਰੀਰ।

***ਅਰਥ :***

ਗੋ (ਹਤਿਆ) ਬ੍ਰਾਹਮਣ (ਹਤਿਆ) (ਗੁਰ) ਬਧੂ (ਗਮਨ) ਬਿਸ੍ਵਾਸ (ਘਾਤ) ਬੰਸ ਹਤਿਆ (ਆਦਿ) ਕਰੋੜਾਂ ਹੀ ਹਤਿਆ (ਦੀ ਪੀੜਾ ਹੋਵੇ) (ਅਥਵਾ) ਤ੍ਰਿਸ਼ਨਾ ਦੇ ਕਾਰਣ ਦੋਖ (ਕਮਾਵੇ ਤੇ ਦੋਖਾਂ ਦੇ ਕਾਰਣ) ਅਨੇਕ ਦੋਖਾਂ ਦੇ ਵੱਸ ਵਿਚ ਸਰੀਰ ਪਿਆ ਹੋਵੇ।

**ਅਨਿਕ ਪ੍ਰਕਾਰ ਜੋਰ ਸਕਲ ਸੰਸਾਰ ਸੋਧ,**
**ਪੀਯ ਕੇ ਬਿਛੋਹ**
**ਪਲ ਏਕ ਨ ਪੁਜਾਤ ਹੈ॥੫੭੨॥**

***ਪਦ ਅਰਥ :*** ਜੋਰ—ਜੋੜ ਕਰਕੇ, ਇਕੱਠਾ ਕਰਕੇ। ਬਿਛੋਹ—ਵਿਛੋੜਾ।

**ਅਰਥ :**

ਸਾਰੇ ਸੰਸਾਰ ਦੀਆਂ ਅਨੇਕ ਪ੍ਰਕਾਰ ਦੀਆਂ (ਉਪ੍ਰੋਕਤ ਪੀੜਾਂ ਦਾ) ਜੋੜ (ਸਮੂਹ ਮੈਂ) ਸੋਧ ਕੇ (ਡਿੱਠਾ ਹੈ ਕਿ) ਪੀਆ ਦੇ ਵਿਛੋੜੇ (ਦੀ ਪੀੜਾ) ਦੀ ਇਕ ਪਲ ਨੂੰ ਨਹੀਂ ਪੁੱਜਦਾ ।੫੭੨।

***ਭਾਵਾਰਥ :*** ਬਿਰਹੋਂ ਦੇ ਕੁੱਠੇ ਪ੍ਰੇਮੀ ਦੀ ਦਸ਼ਾ ਭੀ ਇਸੇ ਪ੍ਰਕਾਰ ਹੋਇਆ ਕਰਦੀ ਹੈ, ਜਿਵੇਂ :

ਮੀਨੁ ਪਕਰਿ ਫਾਂਕਿਓ ਅਰੁ ਕਾਟਿਓ
ਰਾਂਧਿ ਕੀਓ ਬਹੁ ਬਾਨੀ ॥
ਖੰਡ ਖੰਡ ਕਰਿ ਭੋਜਨੁ ਕੀਨੋ
ਤਊ ਨ ਬਿਸਰਿਓ ਪਾਨੀ ॥੨॥ *(ਪੰਨਾ ੬੫੮)*

ਮੱਛੀ ਦੇ ਪ੍ਰਵਾਰ ਵਾਂਗ
ਜੀਵਣ ਮਰਣ ਨ ਵਿਸਰੇ ਪਾਨੀ ॥
*(ਭਾਈ ਗੁਰਦਾਸ ਜੀ)*

ਅਮਲੀ ਅਮਲੁ ਨ ਅੰਬੜੈ ਮਛੀ ਨੀਰੁ ਨ ਹੋਇ ॥
ਜੋ ਰਤੇ ਸਹਿ ਆਪਣੇ ਤਿਨ ਭਾਵੈ ਸਭੁ ਕੋਇ ॥੧॥
*(ਵਡਹੰਸੁ ਮ: ੧, ਪੰਨਾ ੫੫੭)*

ਭਾਵ ਉਸ ਰੱਬੀ-ਪਿਆਰ ਦੇ ਵਿਛੋੜੇ ਵਿਚ ਪ੍ਰੇਮੀ ਭੀ ਇਸੇ ਤਰ੍ਹਾਂ ਦਿਨੇ ਰਾਤ ਵਿਲਕਦਾ ਹੈ, ਜਿਵੇਂ ਕਿ ਇਕ ਮੱਛੀ ਪਾਣੀ ਦੇ ਵਿਜੋਗ ਵਿਚ ਤੇ ਅਮਲੀ ਅਮਲ ਦੇ ਨਾ ਮਿਲਣ ਸਮੇਂ ਤੜਫਦਾ ਹੈ।

**ਪ੍ਰ:** ਭਾਈ ਸਾਹਿਬ ਜੀਉ ! ਜਦ ਕਦੀ ਰੱਬੀ-ਮਾਰਗ 'ਤੇ ਸਫ਼ਰ ਕਰਨ ਵਾਲੀ ਜੀਵ ਰੂਪੀ ਸਖੀ ਨੂੰ ਆਪਣੇ ਪਿਆਰੇ ਸੱਜਣ ਦੇ ਵਿਯੋਗ ਦੀ ਅਨੁਭਵਤਾ ਹੁੰਦੀ ਹੈ ਤਾਂ ਉਸਦੀ ਮਾਨਸਕ ਦਸ਼ਾ ਦੀ ਰੂਪ-ਰੇਖਾ ਕਿਸ ਪ੍ਰਕਾਰ ਹੁੰਦੀ ਹੈ, ਇਸ ਪੱਖ ਬਾਰੇ ਆਪ ਜੀ ਕਿਵੇਂ ਅਨੁਭਵ ਕਰਦੇ ਹੋ, ਕੁਝ ਜਾਣਕਾਰੀ ਦਿਓ ?

**ਉ:** ਹੇ ਭਾਈਓ ! ਉਸ ਜੀਵ-ਰੂਪ ਸਖੀ ਦੀ ਬਿਰਹ ਦੀ ਅਵਸਥਾ ਨੂੰ ਮੈਂ ਤਾਂ ਕਥਨ ਨਹੀਂ ਕਰ ਸਕਦਾ, ਪਰ ਜੋ ਮੈਂ ਬਾਣੀ ਦੁਆਰੇ ਬੋਧ ਹਾਸਲ ਕੀਤਾ ਹੈ, ਉਸ ਵਿਚ ਜੀਵ-ਰੂਪੀ ਸਖੀ ਦੀ ਅਤਿਅੰਤ ਵਿਆਕੁਲਤਾ ਦਾ ਨਿਰੂਪਣ ਕੀਤਾ ਗਿਆ ਹੈ, ਜਿਵੇਂ ਕਿ :

ਦਹ ਦਿਸ ਛਤ੍ਰ ਮੇਘ ਘਟਾ ਘਟ
ਦਾਮਨਿ ਚਮਕਿ ਡਰਾਇਓ ॥
ਸੇਜ ਇਕੇਲੀ ਨੀਦ ਨਹੁ ਨੈਨਹ
ਪਿਰੁ ਪਰਦੇਸਿ ਸਿਧਾਇਓ ॥੧॥
ਹੁਣਿ ਨਹੀ ਸੰਦੇਸਰੋ ਮਾਇਓ ॥
ਏਕ ਕੋਸਰੋ ਸਿਧਿ ਕਰਤ ਲਾਲੁ
ਤਬ ਚਤੁਰ ਪਾਤਰੋ ਆਇਓ ॥ ਰਹਾਉ ॥
ਕਿਉ ਬਿਸਰੈ ਇਹੁ ਲਾਲੁ ਪਿਆਰੋ
ਸਰਬ ਗੁਣਾ ਸੁਖਦਾਇਓ ॥
ਮੰਦਰਿ ਚਰਿ ਕੈ ਪੰਥੁ ਨਿਹਾਰਉ
ਨੈਨ ਨੀਰਿ ਭਰਿ ਆਇਓ ॥੨॥
ਹਉ ਹਉ ਭੀਤਿ ਭਇਓ ਹੈ ਬੀਚੋ
ਸੁਨਤ ਦੇਸਿ ਨਿਕਟਾਇਓ ॥
ਭਾਂਭੀਰੀ ਕੇ ਪਾਤ ਪਰਦੋ ਬਿਨੁ ਪੇਖੇ ਦੂਰਾਇਓ ॥੩॥
*(ਪੰਨਾ ੬੨੪)*

ਇਸ ਤਰ੍ਹਾਂ ਬਾਣੀ ਵਿਚ ਪਿਰੋਂ-ਵਿਛੁੰਨੀ ਬਿਰਹਨੀ ਦੀ ਮਾਨਸਕ ਅਵਸਥਾ ਦੀ ਵਿਆਕੁਲਤਾ ਨੂੰ ਕਈ ਥਾਵਾਂ 'ਤੇ ਨਿਰੂਪਨ ਕੀਤਾ ਗਿਆ ਹੈ, ਜਿਨ੍ਹਾਂ ਤੋਂ ਪ੍ਰੇਰਨਾ ਲੈ ਕੇ ਮੈਂ ਚੰਦ ਸਤਰਾਂ ਵਿਚ ਇਸੇ ਭਾਵ ਨੂੰ ਦਰਸਾਇਆ ਹੈ ਕਿ ਜੀਵ-ਰੂਪੀ ਸਖੀ ਦੇ ਅੰਦਰੋਂ ਦਰਦ-ਭਰੀ ਨਿਕਲ ਰਹੀ ਆਵਾਜ਼ ਵਿਚ ਕੈਸਾ ਦਰਦ ਹੈ, ਜਿਵੇਂ ਕਿ :

**ਪੂਰਨਿ ਸਰਦ ਸਸਿ ਸਕਲ ਸੰਸਾਰ ਕਹੈ,**
**ਮੇਰੇ ਜਾਨੇ ਬਰ ਬੈਸੰਤਰ ਕੀ ਊਕ ਹੈ ॥**

***ਪਦ ਅਰਥ :*** ਪੂਰਨਿ ਸਰਦ ਸਸਿ—ਸਰਦ ਰੁੱਤ ਦੀ ਪੂੰਨਯਾ ਦਾ ਚੰਦ੍ਰਮਾ। ਊਕ—ਟੁਟਦਾ ਤਾਰਾ, ਭਾਂਬਰ, ਲੰਬੂ।

**ਅਰਥ :**

ਸਾਰਾ ਸੰਸਾਰ ਤਾਂ ਕਹਿੰਦਾ ਹੈ (ਕਿ ਇਹ) ਸਰਦ ਰੁੱਤ ਦਾ ਪੂਰਨ ਚੰਦਰਮਾ ਹੈ, (ਪਰ) ਮੇਰੇ ਜਾਣੇ (ਇਹ) ਅੱਗ ਦਾ ਵੱਡਾ ਮੁਆਤਾ ਹੈ, ਲੰਬੂ ਹੈ।

**ਅਗਨ ਅਗਨ ਤਨ ਮਧਿ ਚਿਨਗਾਰੀ ਛਾਡੈ,**
**ਬਿਰਹ ਉਸਾਸ ਮਾਨੋ ਫੰਨਗ ਕੀ ਫੂਕ ਹੈ ॥**

***ਪਦ ਅਰਥ :*** ਅਗਨ—ਅਗਨੀ, ਵਾ ਅਨਗਿਣਤ। ਉਸਾਸ—ਹਉਕਾ, ਲੰਮਾ ਸਾਹ। ਫੰਨਗ—ਫਨੀਅਰ ਸੱਪ। ਫੂਕ—ਫੁੰਕਾਰਾ।

**ਅਰਥ :**

(ਇਸ ਦੀ) ਅੱਗ (ਮੇਰੇ) ਤਨ ਵਿਚ ਅਨਗਿਣਤ ਚਿੰਗਾੜੀਆਂ ਛੱਡ ਰਹੀ ਹੈ, (ਮੇਰੇ) ਬਿਰਹ ਦਾ ਹਉਕਾ ਮਾਨੋ ਫਨੀਅਰ ਨਾਗ ਦਾ ਫੁੰਕਾਰਾ ਹੈ।

**ਪਰਸਤ ਪਾਵਕ ਪਖਾਨ ਫੂਟਿ ਟੂਟ ਜਾਤ,**
**ਛਾਤੀ ਅਤਿ ਬਰਜਨ ਹੋਇ ਦੋਇ ਟੂਕ ਹੈ॥**

***ਪਦ ਅਰਥ :*** ਪਾਵਕ—ਅਗਨੀ। ਪਾਖਾਨ—ਪੱਥਰ। ਬਰਜਨ—ਰੋਕਾਂ।

***ਅਰਥ :***

ਪੱਥਰ (ਇਸ) ਅੱਗ ਦੇ ਨਾਲ ਛੁੰਹਦਿਆਂ (ਜਿਥੇ) ਫੁਟ ਕੇ ਟੁੱਟ ਜਾਂਦੇ ਹਨ, (ਉਥੇ ਮੇਰੀ) ਛਾਤੀ (ਦੀ ਕੀ ਪੇਸ਼ ਜਾਣੀ ਹੋਈ ਉਹ ਤਾਂ) ਬੜੀਆਂ ਰੋਕਾਂ (ਭਾਵ ਉਪਾਵ) ਕਰਦਿਆਂ ਵੀ ਦੋ ਟੁਕ ਹੋ ਰਹੀ ਹੈ।

**ਪੀਯ ਕੇ ਸਿਧਾਰੇ ਭਾਰੀ ਜੀਵਨ ਮਰਨ ਭਏ,**
**ਜਨਮ ਲਜਾਯੋ ਪ੍ਰੇਮ ਨੇਮ ਚਿਤ ਚੂਕ ਹੈ ॥੫੭੩॥**

***ਪਦ ਅਰਥ :*** ਜਨਮ—ਭਾਵ ਜ਼ੀਵਨ। ਚੂਕ— ਉਕਾਈ। (ਅ) ਅਸਫਲਤਾ, ਭਾਵ ਸਫਲ ਨਹੀਂ ਹੋਇਆ।

***ਅਰਥ :***

ਪੀਆ ਦੇ ਚਲੇ ਜਾਣ ਨਾਲ ਜੀਉਣਾ ਮਰਨਾ (ਦੋਵੇਂ ਭਾਰੂ) ਔਖੇ ਹੋ ਗਏ ਹਨ, (ਇਸ ਕਰਕੇ ਕਿ) ਚਿਤ (ਮੈਨੂੰ) ਲੱਜਿਆਵਾਨ ਕਰ ਰਿਹਾ ਹੈ, (ਕਿ ਮੇਰੇ) ਪ੍ਰੇਮ ਦਾ ਨੇਮ ਸਫਲ ਨਹੀਂ ਹੋਇਆ। ਅਥਵਾ ਪ੍ਰੇਮ ਦੇ ਨੇਮ ਪਾਲਣ ਵਿਚ ਮੈਥੋਂ ਕੋਈ ਭਾਰੀ ਉਕਾਈ ਹੋ ਗਈ ਹੈ।੫੭੩।

***ਭਾਵਾਰਥ :***

ਸਭਿ ਅਵਗਣ ਮੈ ਗੁਣੁ ਨਹੀ ਕੋਈ॥
ਕਿਉ ਕਰਿ ਕੰਤ ਮਿਲਾਵਾ ਹੋਈ॥੧॥
ਨਾ ਮੈ ਰੂਪੁ ਨ ਬੰਕੇ ਨੈਣਾ॥
ਨਾ ਕੁਲ ਢੰਗੁ ਨ ਮੀਠੇ ਬੈਣਾ॥

*(ਸੂਹੀ ਮ: ੧, ਪੰਨਾ ੭੫੦)*

ਮੰਞ ਕੁਚਜੀ ਅੰਮਾਵਣਿ ਡੋਸੜੇ
ਹਉ ਕਿਉ ਸਹੁ ਰਾਵਣਿ ਜਾਉ ਜੀਉ॥
ਇਕ ਦੂ ਇਕਿ ਚੜੰਦੀਆ
ਕਉਣੁ ਜਾਣੈ ਮੇਰਾ ਨਾਉ ਜੀਉ॥
ਜਿਨੀ ਸਖੀ ਸਹੁ ਰਾਵਿਆ
ਸੇ ਅੰਬੀ ਛਾਵੜੀਏਹਿ ਜੀਉ॥
ਸੇ ਗੁਣ ਮੰਞੁ ਨ ਆਵਨੀ
ਹਉ ਕੈ ਜੀ ਦੋਸ ਧਰੇਉ ਜੀਉ॥.....
ਤੁਧੁ ਗੁਣ ਮੈ ਸਭਿ ਅਵਗਣਾ
ਇਕ ਨਾਨਕ ਕੀ ਅਰਦਾਸਿ ਜੀਉ॥
ਸਭਿ ਰਾਤੀ ਸੋਹਾਗਣੀ
ਮੈ ਡੋਹਾਗਣਿ ਕਾਈ ਰਾਤਿ ਜੀਉ॥੧॥

*(ਸੂਹੀ ਮ: ੧, ਪੰਨਾ ੭੬੨)*

ਭਾਵ ਹੈ, ਜੀਵ-ਰੂਪੀ ਇਸਤ੍ਰੀ ਆਪਣੇ ਪਿਆਰੇ ਪ੍ਰਮੇਸ਼ਰ ਪਤੀ ਦੇ ਵਿਛੋੜੇ ਵਿਚ ਦਿਨੇ ਰਾਤ ਇਸ ਤਰ੍ਹਾਂ ਬਿਰਹ ਦੇ ਗੀਤ ਅਲਾਪਦੀ ਰਹਿੰਦੀ ਹੈ, ਕਿ ਹੋ ਸਕਦਾ ਹੈ ਮੇਰੇ ਪਰ ਤਰਸ ਕਰਕੇ ਕਦੀ ਮੈਨੂੰ ਸੰਜੋਗ ਦਾ ਅਵਸਰ ਨਸੀਬ ਹੋ ਜਾਏ।

**ਪ੍ਰ:** ਭਾਈ ਸਾਹਿਬ ਜੀਉ! ਜਿਨ੍ਹਾਂ ਜੀਵ-ਰੂਪ ਸਖੀਆਂ ਨੇ ਆਪਣੇ ਉਸ ਪ੍ਰੀਤਮ ਪਿਆਰੇ ਦੇ ਬਿਰਹ ਨੂੰ ਅਨੁਭਵ ਕੀਤਾ ਹੈ, ਉਨ੍ਹਾਂ ਦੀ ਮਾਨਸਕ ਦਸ਼ਾ ਨੂੰ ਆਪ ਜੀ ਕਿਵੇਂ ਅਨੁਭਵ ਕਰਦੇ ਹੋ ਕਿਉਂਕਿ ਤੁਸੀਂ ਤਾਂ ਆਪਣੀ ਦੂਰ-ਦਰਸ਼ੀ ਦ੍ਰਿਸ਼ਟੀ ਰਾਹੀਂ ਅਵੱਸ਼ਯ ਹੀ ਤੱਕਦੇ ਹੋਵੋਗੇ, ਸਾਨੂੰ ਭੀ ਜਾਣਕਾਰੀ ਦਿਓ?

**ਉ:** ਹੇ ਭਾਈਓ! ਇਸ ਤੁਹਾਡੇ ਪ੍ਰਸ਼ਨ ਦੇ ਉੱਤਰ ਦੀ ਜਦੋਂ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਮੰਗ ਕਰੀਏ ਤਾਂ ਆਪ ਜੀ ਇਸ ਪੱਖ ਵਿਚ ਕਈ ਥਾਵਾਂ 'ਤੇ ਸਾਨੂੰ ਖ਼ੁਲਾਸੇ ਰੂਪ ਵਿਚ ਪ੍ਰਗਟ ਕਰਦੇ ਹਨ ਕਿ ਉਨ੍ਹਾਂ ਬਿਰਹਨੀ ਸਖੀਆਂ ਦੀ ਮਾਨਸਕ ਅੰਦਰੂਨੀ ਦਸ਼ਾ ਇਹੋ ਹੋਇਆ ਕਰਦੀ ਹੈ, ਜਿਵੇਂ ਕਿ :

ਸੰਤ ਸਭਾ ਮਹਿ ਬੈਸਿ ਕਿ ਕੀਰਤਿ ਮੈ ਕਹਾਂ॥
ਅਰਪੀ ਸਭੁ ਸੀਗਾਰੁ ਏਹੁ ਜੀਉ ਸਭੁ ਦਿਵਾ॥
ਆਸ ਪਿਆਸੀ ਸੇਜ ਸੁ ਕੰਤਿ ਵਿਛਾਈਐ॥
ਹਰਿਹਾਂ ਮਸਤਕਿ ਹੋਵੈ ਭਾਗੁ ਤ ਸਾਜਨੁ ਪਾਈਐ॥੨॥
ਸਖੀ ਕਾਜਲ ਹਾਰ ਤੰਬੋਲ ਸਭੈ ਕਿਛੁ ਸਾਜਿਆ॥
ਸੋਲਹ ਕੀਏ ਸੀਗਾਰ ਕਿ ਅੰਜਨੁ ਪਾਜਿਆ॥
ਜੇ ਘਰਿ ਆਵੈ ਕੰਤੁ ਤ ਸਭੁ ਕਿਛੁ ਪਾਈਐ॥
ਹਰਿਹਾਂ ਕੰਤੈ ਬਾਝੁ ਸੀਗਾਰੁ ਸਭੁ ਬਿਰਥਾ ਜਾਈਐ॥੩॥
ਜਿਸੁ ਘਰਿ ਵਸਿਆ ਕੰਤੁ ਸਾ ਵਡਭਾਗਣੇ॥
ਤਿਸੁ ਬਣਿਆ ਹਭੁ ਸੀਗਾਰੁ ਸਾਈ ਸੋਹਾਗਣੇ॥
ਹਉ ਸੁਤੀ ਹੋਇ ਅਚਿੰਤ ਮਨਿ ਆਸ ਪੁਰਾਈਆ॥
ਹਰਿਹਾਂ ਜਾ ਘਰਿ ਆਇਆ ਕੰਤੁ
ਤ ਸਭ ਕਿਛੁ ਪਾਈਆ॥੪॥ *(ਫੁਨਹੇ ਮ: ੫, ਪੰਨਾ ੧੩੬੧)*

ਇਸ ਤਰ੍ਹਾਂ ਦੇ ਹੋਰ ਭੀ ਕਈ ਉਦਾਹਰਣ ਮਿਲਦੇ ਹਨ, ਜਿਨ੍ਹਾਂ ਤੋਂ ਜੀਵ-ਰੂਪ ਸਖੀਆਂ ਦੀ ਬਿਰਹਾ ਦਾ ਬੋਧ ਮਿਲਦਾ ਹੈ ਕਿ ਜਿਨ੍ਹਾਂ ਦੇ ਹਿਰਦੇ ਵਿਚ ਉਸ ਪਿਆਰੇ ਪਤੀ ਪ੍ਰਮੇਸ਼ਰ ਦਾ ਵਿਯੋਗ ਅਨੁਭਵ ਹੁੰਦਾ ਹੈ, ਉਨ੍ਹਾਂ ਨੂੰ ਸੰਸਾਰ ਦਾ ਹੋਰ ਕੋਈ ਭੀ ਪਦਾਰਥ ਸੁਖ ਰੂਪ ਨਹੀਂ ਦਿੱਸਦਾ। ਸੋ, ਮੈਂ ਭੀ

ਬਾਣੀ ਤੋਂ ਪ੍ਰੇਰਨਾ ਲੈ ਕੇ ਇਸ ਭਾਵ ਨੂੰ ਚੰਦ ਸਤਰਾਂ ਵਿਚ ਅੰਕਤ ਕਰਨ ਦਾ ਨਿਮਾਣਾ ਜਿਹਾ ਉਪਰਾਲਾ ਕੀਤਾ ਹੈ, ਜਿਵੇਂ ਕਿ :

**ਬਿਨੁ ਪ੍ਰਿਯ ਸਿਹਜਾ ਭਵਨ ਆਨ ਰੂਪ ਰੰਗ,**
**ਦੇਖੀਐ ਸਕਲ ਜਮ-ਦੂਤ ਭੈ ਭਯਾਨ ਹੈ॥**

***ਪਦ ਅਰਥ :*** ਭਵਨ—ਘਰ। ਆਨ—ਹੋਰ। ਭਯਾਨ—ਡਰਾਉਣੇ।

***ਅਰਥ :***

ਪਿਆਰੇ ਪਤੀ ਤੋਂ ਬਿਨਾਂ ਸੇਹਜਾ, ਘਰ ਤੇ ਹੋਰ ਰੂਪ ਰੰਗ, ਸਭੇ ਜਮਦੂਤਾਂ ਵਾਂਗ ਭਿਆਨਕ ਤੇ ਡਰਾਉਣੇ ਦਿੱਸਦੇ ਹਨ।

**ਬਿਨੁ ਪ੍ਰਿਯ**
**ਰਾਗ ਨਾਦ ਬਾਦ ਗਿਆਨ ਆਨ ਕਥਾ,**
**ਲਾਗੈ ਤਨ ਤੀਛਨ ਦੁਸਹ ਉਰ ਬਾਨ ਹੈ॥**

***ਪਦ ਅਰਥ :*** ਦੁਸਹ—ਅਸਹਿ। ਬਾਦ—ਵਿਅਰਥ, ਫ਼ਜ਼ੂਲ। ਬਾਨ—ਤੀਰ।

***ਅਰਥ :***

ਪਿਆਰੇ ਤੋਂ ਬਿਨਾਂ ਰਾਗ, ਨਾਦ, ਵਾਜੇ, ਗਿਆਨ ਤੇ ਹੋਰ ਕਥਾ ਤਨ ਨੂੰ ਲੱਗ ਕੇ ਕਲੇਜੇ ਨੂੰ (ਐਉਂ ਚੀਰ ਜਾਂਦੇ ਹਨ ਜਿਵੇਂ) ਤਿੱਖਾ ਤੇ ਅਸਹਿ ਤੀਰ।

**ਬਿਨੁ ਪ੍ਰਿਯ ਅਸਨ ਬਸਨ ਅੰਗ ਅੰਗ ਸੁਖ,**
**ਬਿਖਿਆ ਬਿਖਮੁ ਅਉ ਬੈਸੰਤਰ ਸਮਾਨ ਹੈ॥**

***ਪਦ ਅਰਥ :*** ਅਸਨ—ਅੰਨ। ਬਸਨ—ਕੱਪੜੇ। ਅੰਗ ਅੰਗ—ਤਰ੍ਹਾਂ ਤਰ੍ਹਾਂ ਦੇ, ਕਈ ਤਰ੍ਹਾਂ ਦੇ। ਬੈਸੰਤਰ—ਅੱਗ। ਬਿਖਮੁ—ਕਰੜਾ। ਬਿਖਿਆ—ਜ਼ਹਿਰ।

***ਅਰਥ :***

ਪਿਆਰੇ ਤੋਂ ਬਿਨਾਂ ਭੋਜਨ, ਬਸਤ੍ਰ ਤੇ ਕਈ ਪ੍ਰਕਾਰ ਦੇ ਸੁਖ ਕਰੜਾ ਜ਼ਹਿਰ ਤੇ ਅੱਗ ਦੇ ਬਰਾਬਰ ਹਨ।

**ਬਿਨੁ ਪ੍ਰਿਯ ਮਾਨੋ ਮੀਨ ਸਲਿਲ ਅੰਤਰਗਤਿ,**
**ਜੀਵਨ ਜਤਨ ਬਿਨੁ ਪ੍ਰੀਤਮ**
**ਨ ਆਨ ਹੈ॥੫੭੪॥**

***ਪਦ ਅਰਥ :*** ਬਿਨੁ ਪ੍ਰਿਯ ਮੀਨ—(ਆਪਣੇ) ਪਿਆਰੇ ਤੋਂ ਬਿਨਾਂ ਮੱਛੀ ਭਾਵ ਜਲ ਬਿਹੂਨ ਮੱਛੀ। ਸਲਿਲ ਅੰਤਰਗਤਿ—ਪਾਣੀ ਦੇ ਅੰਦਰ ਗਤੀ (ਜਾਣਾ) ਪਾਣੀ ਵਿਚ ਪ੍ਰਵੇਸ਼ ਕਰਨਾ।

***ਅਰਥ :***

ਜਲ ਬਿਹੂਨ ਮੱਛੀ (ਦਾ ਜੀਵਨ ਯਤਨ) ਜਿਵੇਂ ਪਾਣੀ ਦਾ ਪ੍ਰਵੇਸ਼ ਹੈ (ਤਿਵੇਂ ਮੇਰੇ) ਜੀਵਨ ਦਾ ਯਤਨ ਪ੍ਰੀਤਮ ਦੇ (ਮਿਲਾਪ) ਬਿਨਾਂ ਹੋਰ ਕੋਈ ਨਹੀਂ ਹੈ।੫੭੪।

***ਭਾਵਾਰਥ :*** ਪਤੀ ਤੋਂ ਵਿਛੜੀ ਹੋਈ ਦੀ ਦਸ਼ਾ ਦਾ ਵਰਣਨ ਕਰਕੇ, ਗੁਰੂ ਚਰਨਾਂ ਤੋਂ ਵਿਛੜ ਕੇ ਕਾਂਸ਼ੀ ਵਿਚ ਬੈਠੇ ਹੋਏ ਭਾਈ ਸਾਹਿਬ ਆਪਣੇ ਦੁਖਾਂ ਦਾ ਵਰਣਨ ਕਰਦੇ ਹੋਏ ਬਿਰਹੋਂ ਦੀ ਤੜਫਨੀ ਤੇ ਉਸ ਦੇ ਦਾਰੂ ਦਾ ਵਰਣਨ ਭੀ ਕਰਦੇ ਹਨ ਤੇ ਸੁਖ ਦੇ ਸਾਧਨ ਰੂਪ ਮਿਲਾਪ ਲਈ ਤਰਲਾ ਕਰਦੇ ਹਨ।

**ਪ੍ਰ:** ਭਾਈ ਸਾਹਿਬ ਜੀਉ! ਸੰਗਤ ਵਿਚ ਕਈ ਸੱਜਣਾਂ ਵੱਲ ਵੇਖਦੇ ਹਾਂ ਕਿ ਉਹ ਸੰਗਤ ਵਿਚ ਆ ਕੇ ਪਹਿਲੋਂ ਪਹਿਲੋਂ ਤਾਂ ਨਿਰਮਾਣਤਾ ਸਹਿਤ ਸੇਵਾ ਕਰਦੇ ਨਜ਼ਰ ਆਉਂਦੇ ਹਨ, ਪਰ ਉਹ ਸਹਿਜੇ ਸਹਿਜੇ ਮਾਣ ਦੀ ਖ਼ੁਰਾਕ ਖਾਣ ਦੇ ਇਤਨੇ ਆਦੀ ਹੋ ਜਾਂਦੇ ਹਨ ਕਿ ਫਿਰ ਉਹ ਹਰ ਇਕ ਪਾਸੋਂ ਮਾਣ ਕਰਾਉਣ ਦੀ ਮੰਗ ਹੀ ਕਰਦੇ ਹਨ, ਉਨ੍ਹਾਂ ਨੇ ਭਾਵੇਂ ਆਪ ਨੂੰ ਮਾਇਆ ਤੇ ਘਰ, ਬਾਰ, ਪ੍ਰਵਾਰ ਦਾ ਤਿਆਗ ਕਰ ਦੇਣ ਦਾ ਦਾਅਵਾ ਭੀ ਕੀਤਾ ਹੋਇਆ ਹੈ, ਪਰ ਉਹ ਮਾਣ ਕਰਾਉਣ ਦੇ ਪਖੋਂ ਭੀ ਸਭ ਤੋਂ ਅੱਗੇ ਰਹਿੰਦੇ ਹਨ। ਕਿਉਂ ਜੀ! ਅਜਿਹੇ ਸੱਜਣਾਂ ਬਾਰੇ ਤੁਸੀਂ ਕੀ ਕਹਿਣਾ ਚਾਹੋਗੇ, ਜਾਣਕਾਰੀ ਦਿਓ?

**ਉ:** ਹੇ ਭਾਈਓ! ਜੋ ਲੋਕ ਮਾਇਆ ਆਦਿ ਪਦਾਰਥਾਂ ਦਾ ਤਿਆਗ ਕਰਕੇ ਆਪਣੇ ਆਪ ਨੂੰ ਤਿਆਗੀ ਕਹਾਉਣ ਦਾ ਦਾਅਵਾ ਕਰਦੇ ਹਨ, ਪਰ ਜੇ ਉਨ੍ਹਾਂ ਨੇ ਮਨ ਵਿਚੋਂ ਮਾਣ ਦਾ ਤਿਆਗ ਨਹੀਂ ਕੀਤਾ ਤਾਂ ਉਨ੍ਹਾਂ ਦਾ ਕੋਈ ਭੀ ਤਿਆਗ ਰੱਬੀ-ਦਰਬਾਰ ਵਿਚ ਕਬੂਲ ਨਹੀਂ ਹੁੰਦਾ, ਇਸ ਪੱਖ ਨੂੰ ਗੁਰਬਾਣੀ ਵਿਚ ਦਰਸਾਇਆ ਗਿਆ ਹੈ, ਜਿਵੇਂ ਕਿ :

ਕਬੀਰ ਮਾਇਆ ਤਜੀ ਤ ਕਿਆ ਭਇਆ
ਜਉ ਮਾਨੁ ਤਜਿਆ ਨਹੀ ਜਾਇ॥
ਮਾਨ ਮੁਨੀ ਮੁਨਿਵਰ ਗਲੇ
ਮਾਨੁ ਸਭੈ ਕਉ ਖਾਇ॥੧੫੬॥

*(ਸਲੋਕ ਕਬੀਰ ਜੀ, ਪੰਨਾ ੧੩੭੨)*

ਭਾਵ ਹੈ ਸੰਸਾਰ ਦੇ ਸਾਰੇ ਪਦਾਰਥਾਂ ਦੇ ਤਿਆਗੀ ਨੇ ਜੇਕਰ ਮਾਣ ਕਰਾਉਣ ਦੀ ਖ਼ੁਰਾਕ ਦਾ ਤਿਆਗ ਨਹੀਂ ਕੀਤਾ ਤਾਂ ਉਹ ਭਾਵੇਂ ਕਿਤਨੀ ਹੀ ਵੱਡੀ ਸੇਵਾ ਕਰਦਾ ਹੈ, ਉਹ ਗੁਰੂ ਦੇ ਦਰਬਾਰ ਵਿਚ ਕਬੂਲ ਨਹੀਂ ਹੁੰਦਾ। ਕਿਉਂਕਿ ਇਸ ਮਾਣ ਅਭਿਮਾਨ ਨੇ ਵੱਡੇ ਵੱਡੇ ਮੁਨੀਆਂ ਨੂੰ ਵੱਡੀਆਂ ਵੱਡੀਆਂ ਪਦਵੀਆਂ ਤੋਂ ਨੀਚੇ ਗਿਰਾ ਦਿੱਤਾ ਹੈ। ਗੁਰੂ ਬਾਣੀ ਨੇ ਤਾਂ ਇਹ ਹਿਦਾਇਤ ਕਰ ਦਿੱਤੀ ਹੈ ਕਿ : (ਮਾਨ ਅਭਿਮਾਨ ਮੰਧੇ ਸੋ ਸੇਵਕੁ ਨਾਹੀ) ਭਾਵ ਜੋ ਮਾਣ ਅਭਿਮਾਨ ਵਿਚ ਵਰਤ ਰਿਹਾ ਹੈ, ਉਹ ਤਾਂ ਸੇਵਕ ਕਹਾਉਣ ਦਾ ਹੱਕਦਾਰ ਹੀ ਨਹੀਂ ਹੈ। ਇਸ ਲਈ ਗੁਰਬਾਣੀ ਨੇ ਬਾਰ ਬਾਰ ਹਿਦਾਇਤ ਕੀਤੀ ਹੈ ਕਿ :

ਤਜਿ ਮਾਨੁ ਮੋਹੁ ਵਿਕਾਰੁ ਦੂਜਾ
ਏਕ ਸਿਉ ਲਿਵ ਲਾਈਐ॥
ਅਰਪਿ ਮਨੁ ਤਨੁ ਪ੍ਰਭੂ ਆਗੈ ਆਪੁ ਸਗਲ ਮਿਟਾਈਐ॥
*(ਜੈਤਸਰੀ ਮ: ੫, ਪੰਨਾ ੭੦੪)*

ਤਜਿ ਮਾਨੁ ਸਖੀ ਤਜਿ ਮਾਨੁ ਸਖੀ
ਮਤੁ ਆਪਣੇ ਪ੍ਰੀਤਮ ਭਾਵਹ॥
ਤਜਿ ਮਾਨੁ ਮੋਹੁ ਬਿਕਾਰੁ ਦੂਜਾ ਸੇਵਿ ਏਕੁ ਨਿਰੰਜਨੋ॥
*(ਬਿਲਾਵਲੁ ਮ: ੫, ਪੰਨਾ ੮੪੭)*

ਇਸ ਤਰ੍ਹਾਂ ਦੇ ਬਾਣੀ ਵਿਚੋਂ ਸਾਨੂੰ ਹੋਰ ਭੀ ਬਹੁਤ ਉਦਾਹਰਣ ਮਿਲਦੇ ਹਨ ਕਿ ਜਿਨ੍ਹਾਂ ਸੇਵਕਾਂ ਨੇ ਆਪਣੇ ਮਨ ਨੂੰ ਮਾਨ ਅਭਿਮਾਨ ਦੀ ਖ਼ੁਰਾਕ ਖਾਣ ਦਾ ਆਦੀ ਬਣਾ ਲਿਆ ਹੈ, ਉਨ੍ਹਾਂ ਦਾ ਹਰ ਇਕ ਧਰਮ ਦਾ ਕੀਤਾ ਕਰਮ ਨਿਸਫਲ ਹੀ ਚਲਾ ਗਿਆ ਹੈ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਇਕ ਬਿਰਹਨੀ ਨਾਇਕਾ ਜੋ ਕਿ ਮਾਨ ਵਿਚ ਮਤੀ ਹੋਈ ਹੈ, ਉਸਦੇ ਪਛਤਾਵੇ ਨੂੰ ਅੰਕਤ ਕਰਨ ਦਾ ਯਤਨ ਕੀਤਾ ਹੈ, ਜੇ ਕਿਸੇ ਸਿੱਖ ਸਖੀ ਨੂੰ ਅੰਤ ਦੇ ਸਮੇਂ ਵਿਚ ਪਛੋਤਾਪ ਕਰਨ ਵਲੋਂ ਬਚਾਅ ਹੋ ਸਕੇ, ਇਸ ਲਈ ਮੈਂ ਕੁਝ ਸਤਰਾਂ ਵਿਚ ਕਾਮਯਾਬੀ ਵੇਲੇ ਦੀਆਂ ਬੇਪਰਵਾਹੀਆਂ ਦੇ ਕੌੜੇ ਫਲ ਦਰਸਾਏ ਹਨ, ਜੈਸਾ ਕਿ :

**ਪਾਇ ਲਾਗਿ ਲਾਗਿ ਦੂਤੀ ਬੇਨਤੀ ਕਰਤ ਹੁਤੀ,**
**ਮਾਨ ਮਤੀ ਹੋਇ ਕਾਹੂ ਮੁਖ ਨ ਲਗਾਵਤੀ॥**

***ਅਰਥ :***

(ਬਿਰਹਨੀ ਨਾਇਕਾ ਆਪਣੀ ਮਾਨ ਮਤੀ ਅਵਸਥਾ ਨੂੰ ਯਾਦ ਕਰਕੇ ਪਛਤਾਉਂਦੀ ਹੈ ਕਿ ਹਾਇ) ਪੈਰੀਂ ਪੈ ਪੈ ਕੇ ਦੂਤੀ ਬੇਨਤੀ ਕਰਦੀ ਹੁੰਦੀ ਸੀ (ਤੇ ਮੈਂ) ਮਾਨ ਵਿਚ ਮਤੀ ਹੋਈ ਕਿਸੇ ਨੂੰ ਮੂੰਹ ਨਹੀਂ ਸਾਂ ਲਾਉਂਦੀ।

**ਸਜਨੀ ਸਕਲ ਕਹਿ ਮਧੁਰ ਬਚਨ ਨਿਤ,**
**ਸੀਖ ਦੇਤਿ ਹੁਤੀ ਪ੍ਰਤਿ-ਉਤਰ ਨਸਾਵਤੀ॥**

***ਪਦ ਅਰਥ :*** ਮਧੁਰ—ਮਿੱਠੇ। ਪ੍ਰਤਿ ਉਤਰ—ਮੋੜਵਾਂ ਜਵਾਬ।

***ਅਰਥ :***

ਸਖੀਆਂ ਸਾਰੀਆਂ ਮਿੱਠੇ ਬਚਨ ਨਿਤ ਕਹਿ ਕਹਿ ਸਿਖਿਆ ਦਿੰਦੀਆਂ ਹੁੰਦੀਆਂ ਸਨ (ਕਿ ਮਾਨ ਨ ਕਰ, ਪਰ ਮੈਂ ਅੱਗੋਂ) ਉਲਟੇ ਜਵਾਬ ਦੇ ਕੇ (ਉਨ੍ਹਾਂ ਨੂੰ) ਨਸਾ ਦਿੰਦੀ ਸਾਂ।

**ਆਪਨ ਮਨਾਇ ਪ੍ਰਿਆ ਟੇਰਤ ਹੈ ਪ੍ਰਿਆ ਪ੍ਰਿਆ,**
**ਸੁਨਿ ਸੁਨਿ ਮੋਨ ਗਹਿ ਨਾਇਕਾ ਕਹਾਵਤੀ॥**

***ਪਦ ਅਰਥ :*** ਨਾਇਕ—ਜਿਸਦੇ ਮਗਰ ਬਹੁਤ ਸਾਰੇ ਪੁਰਸ਼ ਟੁਰਨ, ਉਸ ਮਰਦ ਨੂੰ ਨਾਇਕ ਤੇ ਇਸਤ੍ਰੀ ਨੂੰ ਨਾਇਕਾ ਆਖਦੇ ਹਨ।

***ਅਰਥ :***

ਪੀਆ ਜਦ ਕਹਿੰਦਾ ਸੀ, ਹੇ ਪਿਆਰੀ ! ਹੇ ਪਿਆਰੀ !! (ਤਾਂ) ਸੁਣ ਸੁਣ ਕੇ ਚੁਪ ਹੋ ਰਹਿੰਦੀ, ਆਪਣੀ ਹੀ (ਗੱਲ) ਮਨਾਉਂਦੀ ਤੇ ਸਭ ਨੂੰ ਪਿੱਛੇ ਲਾ ਕੇ ਟੁਰਨ ਵਾਲੀ ਕਹਾਉਂਦੀ ਸਾਂ।

**ਬਿਰਹ ਬਿਛੋਹ ਲਗ ਪੂਛਤ ਨ ਬਾਤ ਕੋਊ,**
**ਬ੍ਰਿਥਾ ਨ ਸੁਨਤ**
**ਠਾਢੀ ਦ੍ਵਾਰਿ ਬਿਲਲਾਵਤੀ॥੫੭੫॥**

***ਪਦ ਅਰਥ :*** ਬ੍ਰਿਥਾ—ਵਯਥਾ, ਪੀੜਾ। ਠਾਢੀ—ਖੜੋਤੀ। ਬਿਲਲਾਵਤੀ—ਰੋਂਦੀ ਹੈ।

***ਅਰਥ :***

(ਪਰ ਫਿਰ ਜਦ) ਵਿਛੋੜਾ ਲੱਗਾ ਤਾਂ ਬਿਰਹ ਵਿਚ (ਹੁਣ) ਕੋਈ ਬਾਤ ਨਹੀਂ ਪੁੱਛਦਾ, ਦਰ 'ਤੇ ਖੜੀ ਵਿਰਲਾਪ ਕਰ ਰਹੀ ਹਾਂ, ਕੋਈ ਮੇਰੀ ਪੀੜਾ ਨਹੀਂ ਸੁਣਦਾ।੫੭੫।

***ਭਾਵਾਰਥ :*** ਸੁੱਖਾਂ ਦੇ ਵੇਲੇ ਦੀਆਂ ਬੇ-ਪ੍ਰਵਾਹੀਆਂ ਬੁਰੇ ਨਤੀਜਿਆਂ ਦਾ ਵਰਨਣ ਕਰਕੇ ਸੂਚਿਤ ਕੀਤਾ ਹੈ, ਕਿ ਹਰ ਵੇਲੇ ਪ੍ਰਭੂ ਦਾ ਸਿਮਰਨ ਕਰੋ, ਕਦੇ ਭੀ ਸਿਮਰਨ ਵਲੋਂ ਮੂੰਹ ਨਾ ਮੋੜੋ, ਇਹ ਸਮਾਂ ਸਦਾ ਨਹੀਂ ਰਹਿਣਾ।

ਪਛੋਤਾਵਾ ਨਾ ਮਿਲੈ ਜਬ ਚੂਕੈਗੀ ਸਾਰੀ॥
*(ਪੰਨਾ ੭੨੫)*

ਫਰੀਦਾ ਜਾਂ ਤਉ ਖਟਣ ਵੇਲ
ਤਾਂ ਤੂ ਰਤਾ ਦੁਨੀ ਸਿਉ॥
ਮਰਗ ਸਵਾਈ ਨੀਹਿ ਜਾਂ ਭਰਿਆ ਤਾਂ ਲਦਿਆ॥੮॥

*(ਪੰਨਾ ੧੩੭੮)*

**ਪ੍ਰ:** ਭਾਈ ਸਾਹਿਬ ਜੀਉ! ਅਸੀਂ ਤਾਂ ਸੰਸਾਰੀ ਲੋਕ ਹਾਂ, ਸਾਨੂੰ ਤਾਂ ਕਈ ਪ੍ਰਕਾਰ ਦੇ ਸੰਸਾਰਕ ਪਦਾਰਥਾਂ ਦਾ ਵਿਯੋਗ ਹੋ ਜਾਣ ਨਾਲ ਸੁਭਾਵਿਕ ਹੀ ਉਪਰਾਮਤਾ ਆ ਘੇਰਦੀ ਹੈ, ਪਰ ਆਪ ਜੀ ਤਾਂ ਸਾਰੇ ਮਾਇਕੀ ਪਦਾਰਥਾਂ ਵਲੋਂ ਨਿਰਮੋਹ ਹੋ ਫਿਰ ਕੀ ਕਾਰਨ ਹੈ, ਕਿ ਅਸੀਂ ਕੁਝ ਸਮੇਂ ਤੋਂ ਆਪ ਜੀ ਦੇ ਚੇਹਰੇ ਦੀ ਉਦਾਸੀ ਤੇ ਮਸਤਕ ਦੀ ਉਪਰਾਮਤਾ ਤੱਕਦੇ ਆ ਰਹੇ ਹਾਂ, ਅਜਿਹੀ ਤਾਂ ਆਪ ਜੀ ਦੇ ਅਮੋਲਕ ਚੇਹਰੇ ਦੇ ਪ੍ਰਕਾਸ਼ ਦੀ ਮੁਰਝਾਨ ਅੱਜ ਤੋਂ ਪਹਿਲੋਂ ਕਦੀ ਤੱਕਣ ਵਿਚ ਆਈ ਹੀ ਨਹੀਂ, ਜੇ ਇਸਦਾ ਕੋਈ ਖ਼ਾਸ ਕਾਰਨ ਹੈ ਤਾਂ ਦੱਸਣ ਦੀ ਕ੍ਰਿਪਾ ਕਰੋ, ਜਾਂ ਕੋਈ ਸਾਡੀ ਸੇਵਾ ਕਰਨ ਵਿਚ ਭੁੱਲ ਹੋ ਰਹੀ ਹੈ ਤਾਂ ਭੀ ਦੱਸਣ ਦੀ ਮਿਹਰ ਕਰੋ ਤਾਕਿ ਉਸ ਭੁੱਲ ਨੂੰ ਸੋਧ ਲਿਆ ਜਾਵੇ, ਭਾਈ ਸਾਹਿਬ ਜੀਉ! ਇਹ ਪੁੱਛਣ ਵਿਚ ਸਾਡੀ ਕੋਈ ਆਪ ਜੀ ਤੇ ਤੁਕਣਾ ਨਹੀਂ ਹੈ ਕੇਵਲ ਅਸੀਂ ਆਪ ਜੀ ਵਲੋਂ ਨਿਰਸੰਦੇਹ ਹੋਣਾ ਚਾਹੁੰਦੇ ਹਾਂ, ਖਿਮਾਂ ਕਰਨੀ?

**ਉ:** ਹੇ ਭਾਈਓ! ਇਸ ਮਸਤਕ ਦੀ ਉਪਰਾਮਤਾ ਜੋ ਤੁਸੀਂ ਅੱਜ ਤੱਕ ਰਹੇ ਹੋ, ਇਸਦਾ ਕਾਰਣ ਕੇਵਲ ਮੇਰੇ ਹਰਿਗੋਬਿੰਦ ਸਾਹਿਬ ਜੀ ਦੇ ਦਰਸ਼ਨਾਂ ਦੀ ਦੂਰੀ ਹੈ, ਕਿਉਂਕਿ ਕਦੀ ਉਹ ਭੀ ਸਮਾਂ ਸੀ ਜਦ ਕਿ ਕਦੀ ਇਕ ਘੜੀ ਮਾਤ੍ਰ ਦਰਸ਼ਨਾਂ ਦੀ ਦੂਰੀ ਭੀ ਨਹੀਂ ਸੀ ਬਰਦਾਸ਼ਤ ਹੋਇਆ ਕਰਦੀ, ਮਨ ਹਰ ਵਕਤ ਇਉਂ ਹੀ ਕਲਪਦਾ ਸੀ:

ਇਕ ਘੜੀ ਦਿਨਸੁ ਮੋਕਉ ਬਹੁਤੁ ਦਿਹਾਰੇ॥
ਮਨੁ ਨ ਰਹੈ ਕੈਸੇ ਮਿਲਉ ਪਿਆਰੇ॥੧॥
ਇਕੁ ਪਲੁ ਦਿਨਸੁ ਮੋਕਉ ਕਬਹੁ ਨ ਬਿਹਾਵੈ॥
ਦਰਸਨ ਕੀ ਮਨਿ ਆਸ ਘਨੇਰੀ
ਕੋਈ ਐਸਾ ਸੰਤੁ ਮੋਕਉ ਪਿਰਹਿ ਮਿਲਾਵੈ॥੧॥ਰਹਾਉ॥
ਚਾਰਿ ਪਹਰ ਚਹੁ ਜੁਗਹ ਸਮਾਨੇ॥
ਰੈਣਿ ਭਈ ਤਬ ਅੰਤੁ ਨ ਜਾਨੇ॥੨॥

*(ਆਸਾ ਮ: ੫, ਪੰਨਾ ੩੭੪)*

ਜਿਸ ਗੁਰੂ ਦੇ ਦਰਸ਼ਨਾਂ ਤੋਂ ਬਿਨਾਂ ਮੇਰੇ ਮਨ ਦੀ ਕਦੀ ਇਹ ਦਸ਼ਾ ਹੋਇਆ ਕਰਦੀ ਸੀ, ਉਨ੍ਹਾਂ ਦਰਸ਼ਨਾਂ ਤੋਂ ਵਿਛੁੜਿਆਂ ਨੂੰ ਅੱਜ ਢੇਰ ਸਮਾਂ ਗੁਜ਼ਰ ਗਿਆ ਹੈ, ਅਜੇ ਹੋਰ ਭੀ ਪਤਾ ਨਹੀਂ ਕਿਤਨਾ ਕੁ ਵਿਛੋੜੇ ਦਾ ਕਸ਼ਟ ਸਹਿਣਾ ਪਵੇਗਾ, ਜਿਸ ਮਸਤਕ ਨੂੰ ਤੁਸੀਂ ਅਜ ਉਦਾਸ ਤੇ ਨਿਭਾਗਾ ਤੱਕ ਰਹੇ ਹੋ, ਕਦੀ ਸਮਾਂ ਸੀ ਕਿ ਇਸੇ ਮਸਤਕ ਨੂੰ ਵੇਖ ਕੇ ਮੇਰੇ ਸੁਆਮੀ ਪਿਆਰੇ ਸਤਿਗੁਰੂ ਪ੍ਰਸੰਨ ਹੋ ਮੇਰੇ ਵੱਲ ਤੱਕ ਕੇ ਮੈਨੂੰ ਨਦਰੋ ਨਦਰਿ ਨਿਹਾਲ ਕਰ ਦੇਂਦੇ ਸਨ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਉਸੇ ਸਤਿਗੁਰਾਂ ਦੀ ਪ੍ਰਸੰਨਤਾ ਨੂੰ ਚੰਦ ਸਤਰਾਂ ਵਿਚ ਅੰਕਤ ਕਰਨ ਦਾ ਨਿਮਾਣਾ ਜਿਹਾ ਯਤਨ ਕੀਤਾ ਹੈ, ਜਿਵੇਂ ਕਿ:

**ਯਾਹੀ ਮਸਤਕ ਪੇਖਿ ਰੀਝਤ ਕੌ ਪ੍ਰਾਨ ਨਾਥ,**
**ਹਾਥ ਆਪਨੈ ਬਨਾਇ ਤਿਲਕੁ ਦਿਖਾਵਤੇ॥**

***ਪਦ ਅਰਥ:*** ਰੀਝਤ—ਪ੍ਰਸੰਨ ਹੁੰਦੇ ਸਨ। ਕੌ ਪ੍ਰਾਨ ਨਾਥ—ਪ੍ਰਾਨ ਕੋ ਨਾਥ, ਪ੍ਰਾਨਾਂ ਦਾ ਸੁਆਮੀ, ਪਤੀ।

***ਅਰਥ:***

(ਭਾਈ ਸਾਹਿਬ, ਗੁਰੂ ਦੀ ਹਜ਼ੂਰੀ ਵਿਚ ਰਹਿਣ ਸਮੇਂ ਦਾ ਜ਼ਿਕਰ ਕਰਦੇ ਹਨ ਕਿ ਗੁਰੂ ਦੀ ਮੇਰੇ 'ਤੇ ਇਤਨੀ ਮਹਾਨ ਪ੍ਰਸੰਨਤਾ ਸੀ)। (ਉਹ ਮੇਰੇ) ਪ੍ਰਾਨ ਨਾਥ ਸੁਵਾਮੀ ਜੀ (ਮੇਰੇ) ਇਸ ਮੱਥੇ ਨੂੰ ਦੇਖ ਕੇ ਪ੍ਰਸੰਨ ਹੁੰਦੇ ਸਨ ਤੇ ਆਪਣੇ ਹੱਥੀਂ (ਇਸ ਉਤੇ) ਬਣਾ ਕੇ ਤਿਲਕ ਲਾ ਇਸਨੂੰ ਸੁਹਾਵਣਾ ਕਰਦੇ ਸਨ।

**ਯਾਹੀ ਮਸਤਕਿ ਧਾਰਿ ਹਸਤ ਕਮਲ ਪ੍ਰਿਯ,**
**ਪ੍ਰੇਮ ਕਥਾ ਕਹਿ ਕਹਿ ਮਾਨਨ ਮਨਾਵਤੇ॥**

***ਪਦ ਅਰਥ:*** ਹਸਤ ਕਮਲ—ਕਮਲਾਂ ਵਰਗੇ ਹੱਥ, ਭਾਵ ਸੋਹਣੇ ਤੇ ਕੂਲੇ ਹੱਥ।

***ਅਰਥ:***

ਇਸੇ ਮੱਥੇ 'ਤੇ ਕਮਲ ਵਰਗਾ ਕੋਮਲ ਹੱਥ ਧਰ ਕੇ ਪਤੀ ਜੀ ਪ੍ਰੇਮ ਦੀਆਂ ਗੱਲਾਂ ਕਹਿ ਕਹਿ ਕੇ (ਮੈਂ) ਮਾਨ ਮਤੀ ਨੂੰ ਮਨਾਉਂਦੇ ਹੁੰਦੇ ਸਨ।

**ਯਾਹੀ ਮਸਤਕ ਨਾਹੀ ਨਾਹੀ ਕਹਿ ਭਾਗਤੀ ਥੀ,**
**ਧਾਇ ਧਾਇ ਹੇਤ ਕਰਿ ਉਰਹਿ ਲਗਾਵਤੇ॥**

***ਅਰਥ:***

(ਫਿਰ) ਜਦ ਮੈਂ ਨਹੀਂ ਨਹੀਂ ਕਰਕੇ ਭੱਜਦੀ ਸਾਂ (ਤਾਂ ਉਹ ਆਪ ਹੀ) ਦੌੜ ਦੌੜ ਕੇ ਪਿਆਰ ਕਰਦੇ ਹੋਏ ਇਸ ਮੱਥੇ ਨੂੰ (ਆਪਣੀ) ਛਾਤੀ ਨਾਲ ਲਾਉਂਦੇ ਹੁੰਦੇ ਸਨ।

**ਸੋਈ ਮਸਤਕ ਧੁਨਿ ਧੁਨਿ ਪੁਨਿ ਰੋਇ ਉਠੌ,**
**ਸੁਪਨੇ ਹੂ ਨਾਥ ਨਾਹਿ ਦਰਸ ਦਿਖਾਵਤੇ ॥੫੭੬॥**

***ਅਰਥ :***

(ਪਰ) ਫਿਰ ਓਹੋ ਮੱਥਾ (ਹੁਣ) ਧੁਨ ਧੁਨ ਕੇ ਰੋ ਉੱਠਦੀ ਹਾਂ, (ਪਰ ਪਿਆਰੇ) ਨਾਥ ਸੁਪਨੇ ਵਿਚ ਭੀ ਦਰਸ਼ਨ ਨਹੀਂ ਦਿੰਦੇ।੫੭੬।

***ਭਾਵਾਰਥ :*** ਗੁਰਮਤੀ, ਬੁੱਧੀ-ਜੀਵਿਆਂ ਦੇ ਇਹ ਵੀਚਾਰ ਸਹੀ ਹਨ ਕਿ ਪ੍ਰਭਤਾ ਪਾ ਕੇ ਮਨੁੱਖ ਨੂੰ ਹੰਕਾਰ ਹੋ ਜਾਂਦਾ ਹੈ, ਅਤੇ ਓਹ ਹੰਕਾਰ ਮਨੁੱਖ ਤੋਂ ਕਈ ਪ੍ਰਕਾਰ ਦੀਆਂ ਭੁੱਲਾਂ ਕਰਾ ਦੇਂਦਾ ਹੈ, ਉਨ੍ਹਾਂ ਭੁੱਲਾਂ ਦਾ ਫਲ ਅਨੇਕ ਤਰ੍ਹਾਂ ਦਾ ਦੁਖ ਭੋਗਣਾ ਪੈਂਦਾ ਹੈ ਤੇ ਦੇਰ-ਕਾਲ ਤਕ ਉਸ ਦਾ ਫਲ ਪਛਤਾਵਾ ਹੀ ਹੁੰਦਾ ਹੈ। ਇਸੇ ਭਾਵ ਨੂੰ ਹਜ਼ੂਰ ਦੀ ਬਾਣੀ ਵਿਚ ਦਰਸਾਇਆ ਗਿਆ ਹੈ, ਜਿਵੇਂ ਕਿ :

ਹਰਿ ਜੀਉ ਅਹੰਕਾਰੁ ਨ ਭਾਵਈ
ਵੇਦ ਕੂਕਿ ਸੁਣਾਵਹਿ ॥
ਅਹੰਕਾਰਿ ਮੂਏ ਸੇ ਵਿਗਤੀ ਗਏ
ਮਰਿ ਜਨਮਹਿ ਫਿਰਿ ਆਵਹਿ ॥੯॥

*(ਪਉੜੀ, ਪੰਨਾ ੧੦੮੯)*

**ਪ੍ਰ:** ਭਾਈ ਸਾਹਿਬ ਜੀਉ ! ਇਹ ਤਾਂ ਸਾਰੇ ਲੋਕ ਹੀ ਧਾਰਮਿਕ ਪੁਸਤਕਾਂ ਦੁਆਰੇ, ਜਾਂ ਦੂਰ-ਦਰਸ਼ੀ ਸਿਆਣਿਆਂ ਪੁਰਸ਼ਾਂ ਤੋਂ ਸੁਣਦੇ ਆ ਰਹੇ ਹਨ ਕਿ ਹਰ ਜੀਵ ਆਪੋ ਆਪਣੇ ਸ਼ੁਭ ਤੇ ਅਸ਼ੁਭ ਕੀਤੇ ਕਰਮਾਂ ਦਾ ਫਲ ਭੋਗਦਾ ਹੈ, ਪਰ ਫਿਰ ਭੀ ਜੋ ਪਾਪੀ ਲੋਕ ਪਾਪਾਂ ਵਿਚ ਹੀ ਪ੍ਰਵਿਰਤ ਰਹਿੰਦੇ ਹਨ, ਉਹ ਲੋਕ ਪਾਪਾਂ ਵਲੋਂ ਆਪਣੇ ਆਪ ਨੂੰ ਰੋਕਣ ਦਾ ਉਪਰਾਲਾ ਕਿਉਂ ਨਹੀਂ ਕਰਦੇ, ਇਸ ਬਾਰੇ ਆਪ ਕੀ ਕਹਿਣਾ ਚਾਹੋਗੇ, ਸਾਨੂੰ ਭੀ ਸੂਝ-ਬੂਝ ਦਿਓ ਕਿ ਇਸ ਦਾ ਸਹੀ ਕਾਰਣ ਕੀ ਹੈ ?

**ਉ:** ਹੇ ਭਾਈਓ ! ਮੈਂ ਤਾਂ ਜਦੋਂ ਗੁਰਮਤ ਤੇ ਅਨਮਤ ਦੀਆਂ ਪੁਸਤਕਾਂ ਦੀ ਕੀਤੀ ਖੋਜ ਦੁਆਰੇ ਵੀਚਾਰ ਕਰਦਾ ਹਾਂ ਤਾਂ ਮੇਰੇ ਸਾਹਮਣੇ ਭਿੰਨ ਭਿੰਨ ਖ਼ਿਆਲਾਂ ਦੇ ਲੋਕ ਦ੍ਰਿਸ਼ਟੀ-ਗੋਚਰ ਹੁੰਦੇ ਹਨ, ਜਿਵੇਂ ਕਿ ਪਹਿਲੇ ਤਾਂ ਉਹ ਲੋਕ ਹਨ ਜੋ ਰੱਬ ਦੀ ਹੋਂਦ ਨੂੰ ਮੰਨਦੇ ਹੀ ਨਹੀਂ, ਜਿਨ੍ਹਾਂ ਨੂੰ ਧਰਮੀ ਲੋਕ ਨਾਸਤਕਾਂ ਦੇ ਨਾਮ ਨਾਲ ਪੁਕਾਰਦੇ ਹਨ, ਉਹ ਆਪਣਾ ਨਿਹਚਾ ਇਹੋ ਰੱਖਦੇ ਹਨ, ਕਿ ਜਦ ਕੋਈ ਰੱਬ ਹੀ ਨਹੀਂ ਤਾਂ ਫਿਰ ਸ਼ੁਭ ਅਸ਼ੁਭ ਕਰਮਾਂ ਦਾ ਫਲ ਕਿਸਨੇ ਭੁਗਤਾਉਣਾ ਹੈ, ਇਸ ਲਈ ਉਹ ਕਹਿੰਦੇ ਹਨ ਕਿ 'ਇਹ ਜਗ ਮਿੱਠਾ ਅਗਲਾ ਕਿਨ ਡਿੱਠਾ'। ਸੋ, ਇਸ ਜਗਤ ਵਿਚ ਜੋ ਕੁਝ ਹੈ ਖਾਓ, ਪੀਓ ਅਤੇ ਐਸ਼ ਕਰ ਲਓ, ਅਗਲਾ ਲੋਕ ਕਿਹੜਾ ਕਿਸੇ ਨੇ ਵੇਖਿਆ ਹੈ, ਜਦ ਵੇਖਿਆ ਹੀ ਨਹੀਂ ਤਾਂ ਉਸ ਬਾਰੇ ਭੈ-ਭੀਤ ਹੋਣਾ ਵਿਅਰਥ ਹੈ।

ਦੂਜੇ ਦਰਜੇ ਦੇ ਉਹ ਲੋਕ ਹਨ, ਜੋ ਸਨਾਤਨ ਮਤ ਦੇ ਉਪਾਸ਼ਕ ਹਨ, ਜਿਨ੍ਹਾਂ ਦਾ ਇਹ ਵਿਸ਼ਵਾਸ ਹੈ ਕਿ ਜਿਤਨੇ ਭੀ ਅਸੀਂ ਪਾਪ ਕਰਮ ਕਰਦੇ ਹਾਂ, ਉਹ ਸਾਰੇ ਦੇ ਸਾਰੇ ਤੀਰਥ, ਗੰਗਾ ਆਦਿ ਵਿਚ ਇਸ਼ਨਾਨ ਕਰਨ ਨਾਲ ਲਹਿ ਜਾਂਦੇ ਹਨ, ਉਹ ਸਾਰੇ ਤੀਰਥਾਂ ਦੀ ਸਹਾਇਤਾ ਦੇ ਆਸਰੇ ਬੇ-ਫ਼ਿਕਰ ਹੋ ਪਾਪ ਕਰੀ ਜਾਂਦੇ ਹਨ, ਪਰ ਉਨ੍ਹਾਂ ਦੀ ਇਸ ਗ਼ਲਤ ਭਾਵਨਾ ਨੂੰ ਗੁਰਮਤ ਨੇ ਕਬੂਲ ਨਹੀਂ ਕੀਤਾ, ਜਿਸਦਾ ਬਾਣੀ ਵਿਚ ਜ਼ੋਰਦਾਰ ਸ਼ਬਦਾਂ ਦੁਆਰੇ ਖੰਡਨ ਕੀਤਾ ਹੈ, ਕਿ ਅਜਿਹੇ ਲੋਕ ਅੰਤ ਨੂੰ ਬੰਨ੍ਹੇ ਹੋਏ ਜਮਾਂ ਦੀ ਪੁਰੀ ਨੂੰ ਹੀ ਜਾਂਦੇ ਹਨ, ਜਿਵੇਂ ਕਿ ਫ਼ੁਰਮਾਨ ਹੈ :

ਪਾਪ ਕਰਹਿ ਪੰਚਾਂ ਕੇ ਬਸਿ ਰੇ ॥
ਤੀਰਥਿ ਨਾਇ ਕਹਹਿ ਸਭਿ ਉਤਰੇ ॥
ਬਹੁਰਿ ਕਮਾਵਹਿ ਹੋਇ ਨਿਸੰਕ ॥
ਜਮਪੁਰਿ ਬਾਂਧਿ ਖਰੇ ਕਾਲੰਕ ॥੨॥

*(ਪ੍ਰਭਾਤੀ ਮ: ੫, ਪੰਨਾ ੧੩੪੮)*

ਅਨ ਕਾਏ ਰਾਤੜਿਆ ਵਾਟ ਦੁਹੇਲੀ ਰਾਮ ॥
ਪਾਪ ਕਮਾਵਦਿਆ ਤੇਰਾ ਕੋਇ ਨ ਬੇਲੀ ਰਾਮ ॥
ਕੋਏ ਨ ਬੇਲੀ ਹੋਇ ਤੇਰਾ ਸਦਾ ਪਛੋਤਾਵਹੇ ॥

*(ਪੰਨਾ ੫੪੬)*

ਜਤਨ ਕਰੈ ਮਾਨੁਖ ਡਹਕਾਵੈ ਓਹੁ ਅੰਤਰਜਾਮੀ ਜਾਨੈ ॥
ਪਾਪ ਕਰੇ ਕਰਿ ਮੂਕਰਿ ਪਾਵੈ ਭੇਖ ਕਰੈ ਨਿਰਬਾਨੈ ॥੧॥

*(ਧਨਾਸਰੀ ਮ: ੫, ਪੰਨਾ ੬੮੦)*

ਪਾਪੀ ਕਰਮ ਕਮਾਵਦੇ ਕਰਦੇ ਹਾਏ ਹਾਇ ॥
ਨਾਨਕ ਜਿਉ ਮਥਨਿ ਮਾਧਾਣੀਆ
ਤਿਉ ਮਥੇ ਧਰਮਰਾਇ ॥੯॥ *(ਪੰਨਾ ੧੪੨੫)*

ਪਾਪੀ ਕੀ ਗਤਿ ਕਤਹੂ ਨਾਹੀ
ਪਾਪੀ ਪਚਿਆ ਆਪ ਕਮਾਇਣ ॥ *(ਪੰਨਾ ੧੧੩੮)*

ਇਸ ਤਰ੍ਹਾਂ ਦੇ ਹੋਰ ਭੀ ਪ੍ਰਮਾਣ ਮਿਲਦੇ ਹਨ ਕਿ ਪਾਪੀ ਲੋਕ ਅੰਤ ਨੂੰ ਜਮਪੁਰੀ ਨੂੰ ਹੀ ਜਾਣਗੇ।

**ਪ੍ਰ:** ਕਿਉਂ ਜੀ ! ਉਹ ਪਾਪੀ ਲੋਕ ਪਾਪ ਕਰਮਾਂ ਵਲੋਂ ਰੁਕਦੇ ਕਿਉਂ ਨਹੀਂ ?

**ਉ:** ਹੇ ਭਾਈਓ! ਉਨ੍ਹਾਂ ਪਾਪੀਆਂ ਵੱਲ ਤੱਕ ਕੇ ਮੇਰੇ ਸਾਹਮਣੇ ਦੋ ਤਿੰਨ ਉਦਾਹਰਣ ਦਿੱਸ ਆਉਂਦੇ ਹਨ, ਜਿਨ੍ਹਾਂ ਨੂੰ ਮੈਂ ਇਥੇ ਅੰਕਤ ਕਰਦਾ ਹਾਂ, ਜਿਵੇਂ ਕਿ:

**ਜੈਸੇ ਤੌ ਪ੍ਰਸੂਤ ਸਮੈ ਸਤ੍ਰ ਕਰਿ ਮਾਨੈ ਪ੍ਰਿਐ,**
**ਜਨਮਤ ਸੁਤ ਪੁਨਿ ਰਚਤ ਸਿੰਗਾਰੈ ਜੀ॥**

***ਪਦ ਅਰਥ :*** ਪ੍ਰਸੂਤ ਸਮੈ—ਬੱਚਾ ਪੈਦਾ ਹੋਣ ਦਾ ਸਮਾਂ। ਕਰਿ—ਕਰਕੇ। ਪ੍ਰਿਐ—ਪਤੀ ਨੂੰ।

***ਅਰਥ :***

ਜਿਵੇਂ ਪ੍ਰਸੂਤ (ਦੀ ਪੀੜਾ) ਸਮੇਂ (ਨਾਰੀ) ਪਤੀ ਨੂੰ ਦੁਸ਼ਮਣ ਕਰਕੇ ਮੰਨਦੀ ਹੈ (ਪਰ) ਪੁੱਤਰ ਜੰਮ ਪੈਂਦਾ ਹੈ ਤਾਂ ਫਿਰ ਪਤੀ ਨੂੰ ਖ਼ੁਸ਼ ਕਰਨ ਵਾਸਤੇ ਸ਼ਿੰਗਾਰ ਵਿਚ ਰਚ ਜਾਂਦੀ ਹੈ, ਭਾਵ ਉਸੇ ਪਤੀ ਨੂੰ ਫਿਰ ਪਿਆਰ ਕਰਦੀ ਹੈ।

**ਜੈਸੇ ਬੰਦਸਾਲਾ ਬਿਖੈ ਭੂਪਤ ਕੀ ਨਿੰਦਾ ਕਰੈ,**
**ਛੂਟਤ ਹੀ ਵਾਹੀ ਸ੍ਵਾਮਿ ਕਾਮਹਿ ਸਮ੍ਾਰੈ ਜੀ॥**

***ਪਦ ਅਰਥ :*** ਬੰਦਸਾਲਾ—ਕੈਦਖ਼ਾਨਾ, ਜੇਹਲ।

***ਅਰਥ :***

ਜਿਵੇਂ (ਰਾਜੇ ਦਾ ਅਹਿਲਕਾਰ ਰਾਜੇ ਦੀ ਕਿਸੇ ਨਰਾਜ਼ਗੀ ਕਰਕੇ ਕੈਦ ਹੋਇਆ ਕੈਦੀ) ਕੈਦ ਵਿਚ ਰਾਜੇ ਦੀ ਨਿੰਦਾ ਕਰਦਾ ਹੈ (ਉਥੋਂ) ਛੁਟਦਾ ਹੀ ਉਸੇ ਸ੍ਵਾਮੀ ਦੇ ਕੰਮ ਨੂੰ ਸੰਭਾਲਦਾ ਹੈ (ਭਾਵ ਆਪਣੇ ਮਰਾਤਬੇ 'ਤੇ ਬਹਾਲ ਹੋਣ ਦੀ ਚਾਹਤ ਕਰਦਾ ਹੈ)।

**ਜੈਸੇ ਹਰ ਹਾਇ ਗਾਇ ਸਾਸਨਾ ਸਹਤ ਨਿਤ,**
**ਕਬਹੂੰ ਨ ਸਮਝੈ ਕੁਟੇਵਹਿ ਨ ਡਾਰੈ ਜੀ॥**

***ਪਦ ਅਰਥ :*** ਹਰ—ਚੋਰ। ਸਾਸਨਾ—ਸਜ਼ਾ, ਦੰਡ। ਕੁਟੇਵਹਿ—ਭੈੜੀ ਆਦਤ ਨੂੰ।

***ਅਰਥ :***

ਜਿਵੇਂ ਚੋਰ ਜਦ ਸਜ਼ਾ ਪਾ ਰਿਹਾ ਹੋਵੇ ਤਾਂ ਹਾਇ ਹਾਇ ਕਰਦਾ ਰਹਿੰਦਾ ਹੈ, (ਪਰ ਫਿਰ ਦੰਡ ਤੋਂ ਛੁਟ ਕੇ) ਭੈੜੀ ਵਾਦੀ ਨੂੰ ਨਹੀਂ ਛੱਡਦਾ (ਤੇ ਮਿਲ ਚੁੱਕੇ ਦੰਡ ਤੋਂ) ਕਦੇ ਸਿਖਿਆ ਨਹੀਂ ਲੈਂਦਾ।

**ਤੈਸੇ ਦੁਖ ਦੋਖ ਪਾਪੀ ਪਾਪਹਿ ਤਿਆਗਿਓ ਚਾਹੈ,**
**ਸੰਕਟ ਮਿਟਤ ਪੁਨਿ ਪਾਪਹਿ ਬੀਚਾਰੈ ਜੀ॥੫੭੭॥**

***ਪਦ ਅਰਥ :*** ਸੰਕਟ—ਕਸ਼ਟ, ਦੁਖ।

***ਅਰਥ :***

ਤਿਵੇਂ ਪਾਪੀ ਦੋਖਾਂ ਦੇ ਦੁਖ ਵਿਚ (ਫਸਿਆ ਤਾਂ) ਪਾਪਾਂ ਨੂੰ ਛੱਡਣਾ ਚਾਹੁੰਦਾ ਹੈ, ਪਰ ਸੰਕਟ ਦੇ ਮਿਟਿਆਂ ਫਿਰ ਪਾਪਾਂ ਦੀਆਂ ਹੀ ਵੀਚਾਰਾਂ ਕਰਦਾ ਹੈ।੫੭੭।

***ਭਾਵਾਰਥ :*** ਬੁਰੇ ਕਰਮਾਂ ਦਾ ਫਲ ਰੂਪ ਦੁਖ ਭੋਗਣ ਵੇਲੇ ਤਾਂ ਮਨੁੱਖ ਬੁਰੇ ਕਰਮਾਂ ਨੂੰ ਛੱਡ ਦੇਣਾ ਚਾਹੁੰਦਾ ਹੈ, ਪਰ ਦੁਖਾਂ ਦੇ ਦੂਰ ਹੋਇਆਂ ਫਿਰ ਉਸ ਤੋਂ ਭੀ ਵਧੀਕ ਬੁਰੇ ਕਰਮ ਕਰਨ ਲਗ ਜਾਂਦਾ ਹੈ। ਜਿਸ ਦਾ ਫਲ ਉਸਨੂੰ ਜੀਵਨ ਭਰ ਸਦੀਵੀ ਪਛਤਾਵਾ ਹੀ ਬਣਿਆ ਰਹਿੰਦਾ ਹੈ।

**ਪ੍ਰ:** ਭਾਈ ਸਾਹਿਬ ਜੀਉ! ਜਿਥੇ ਆਪ ਜੀ ਹਮੇਸ਼ਾਂ ਹੀ ਗੁਰਮਤ ਦੀਆਂ ਵੀਚਾਰਾਂ ਭਿੰਨ ਭਿੰਨ ਰੂਪ ਵਿਚ ਦ੍ਰਿੜ੍ਹ ਕਰਵਾਂਦੇ ਰਹਿੰਦੇ ਹੋ, ਉਥੇ ਆਪ ਜੀ ਇਸ ਪੱਖ ਪਰ ਵਧੇਰੇ ਜ਼ੋਰ ਦੇਂਦੇ ਹੋ ਕਿ ਹਰ ਮਨੁੱਖ ਮਾਤ੍ਰ ਨੂੰ ਹਮੇਸ਼ਾ ਸਦਾ ਹੀ ਉਸ ਪਰੀ-ਪੂਰਨ-ਪ੍ਰਮੇਸ਼ਰ ਦਾ ਸਿਮਰਨ ਕਰਦੇ ਰਹਿਣਾ ਯੋਗ ਹੈ, ਕਿਉਂਕਿ ਮਨੁੱਖ ਦਾ ਮੁਖ ਪ੍ਰਯੋਜਨ ਇਹੋ ਹੈ ਇਸ ਵਲੋਂ ਕਦੇ ਭੀ ਆਲਸ ਨਹੀਂ ਕਰਨੀ ਚਾਹੀਦੀ। ਪਰ ਅਸੀਂ ਜੋ ਗ੍ਰਿਹਸਤ ਵਿਚ ਪ੍ਰਵਾਰਕ ਜੀਵਨ ਗੁਜ਼ਾਰਦੇ ਹਾਂ, ਇਸ ਲਈ ਸਾਡੇ ਲਈ ਹੋਰ ਭੀ ਕਈ ਜ਼ੁੰਮੇਵਾਰੀਆਂ ਹਨ, ਅਸੀਂ ਸਦਾ ਇਹੋ ਖ਼ਿਆਲ ਕਰਦੇ ਰਹਿੰਦੇ ਹਾਂ ਕਿ ਸਾਨੂੰ ਪਹਿਲੋਂ ਪ੍ਰਵਾਰਕ ਜ਼ਿੰਮੇਵਾਰੀਆਂ ਪੂਰਨ ਰੂਪ ਵਿਚ ਨਿਭਾਅ ਲੈਣੀਆਂ ਚਾਹੀਦੀਆਂ ਹਨ, ਪਿਛਲੀ ਬ੍ਰਿਧ ਅਵਸਥਾ ਵਿਚ ਹੋਰ ਤਾਂ ਕੋਈ ਕਾਰੋਬਾਰ ਹੋਣਾ ਹੀ ਨਹੀਂ, ਉਸ ਵੇਲੇ ਬੰਦਗੀ ਕਰਦੇ ਰਵ੍ਹਾਂਗੇ। ਅਸੀਂ ਤਾਂ ਸਦਾ ਇਹੋ ਹੀ ਧਾਰਨਾ ਦ੍ਰਿੜ੍ਹ ਕਰ ਰੱਖੀ ਹੈ, ਕਿਉਂ ਜੀ! ਇਸ ਸੰਬੰਧ ਵਿਚ ਤੁਹਾਡੇ ਆਪਣੇ ਵੀਚਾਰ ਕੀ ਹਨ, ਜਾਣਕਾਰੀ ਦਿਓ?

**ਉ:** ਹੇ ਭਾਈਓ! ਇਸ ਤੁਹਾਡੇ ਪ੍ਰਸ਼ਨ ਦੇ ਉੱਤਰ ਦੀ ਮੰਗ ਜੇ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਕਰੀਏ, ਤਾਂ ਆਪ ਜੀ ਤੁਹਾਡੇ ਇਸ ਖ਼ਿਆਲ ਨਾਲ ਸਹਿਮਤ ਨਹੀਂ, ਕਿਉਂਕਿ ਤੁਹਾਡੇ ਕੋਲੋਂ ਪੁੱਛ ਕੀਤੀ ਜਾ ਸਕਦੀ ਹੈ ਕਿ ਕੀ ਉਸ ਰੱਬ ਵਲੋਂ ਤੁਹਾਨੂੰ ਕੋਈ ਲਿਖਤਨਾਮਾ ਦਿੱਤਾ ਗਿਆ ਹੈ, ਕਿ ਤੁਸੀਂ ਆਖ਼ਰ ਨੂੰ ਬ੍ਰਿਧ ਹੋ ਕੇ ਹੀ ਮਰੋਗੇ, ਜੇ ਕੋਈ ਤੁਹਾਡੇ ਪਾਸ ਐਸਾ ਸਬੂਤ ਨਹੀਂ ਫਿਰ ਤੁਸੀਂ ਬ੍ਰਿਧ

ਹੋ ਕੇ ਮਰਨ ਦੀ ਕੂੜੀ ਕੂੜ ਕਲਪਣਾ ਕਿਉਂ ਕਰਦੇ ਹੋ, ਜਦ ਕਿ ਗੁਰਬਾਣੀ ਦਾ ਨਿਸਚਤ ਵਿਧਾਨ ਇਹੋ ਹੈ ਕਿ :

ਗਗਾ ਗੋਬਿਦ ਗੁਣ ਰਵਹੁ ਸਾਸਿ ਸਾਸਿ ਜਪਿ ਨੀਤ॥
ਕਹਾ ਬਿਸਾਸਾ ਦੇਹ ਕਾ ਬਿਲਮ ਨ ਕਰਿਹੋ ਮੀਤ॥
ਨਹ ਬਾਰਿਕ ਨਹ ਜੋਬਨੈ ਨਹ ਬਿਰਧੀ ਕਛੁ ਬੰਧੁ॥
ਓਹ ਬੇਰਾ ਨਹ ਬੂਝੀਐ ਜਉ ਆਇ ਪਰੈ ਜਮ ਫੰਧੁ॥
ਗਿਆਨੀ ਧਿਆਨੀ ਚਤੁਰ ਪੇਖਿ
ਰਹਨੁ ਨਹੀ ਇਹ ਠਾਇ॥
ਛਾਡਿ ਛਾਡਿ ਸਗਲੀ ਗਈ ਮੂੜ ਤਹਾ ਲਪਟਾਹਿ॥

*(ਪੰਨਾ ੨੫੪)*

ਹਰੀ ਨਾਹੀ ਨਹ ਡਡੁਰੀ ਪਕੀ ਵਢਣਹਾਰ॥
ਲੈ ਲੈ ਦਾਤ ਪਹੁਤਿਆ ਲਾਵੇ ਕਰਿ ਤਈਆਰੁ॥
ਜਾ ਹੋਆ ਹੁਕਮੁ ਕਿਰਸਾਣ ਦਾ
ਤਾ ਲੁਣਿ ਮਿਣਿਆ ਖੇਤਾਰੁ॥੨॥

*(ਸ੍ਰੀ ਰਾਗੁ ਮ: ੫, ਪੰਨਾ ੪੩)*

ਹਮ ਆਦਮੀ ਹਾਂ ਇਕ ਦਮੀ
ਮੁਹਲਤਿ ਮੁਹਤੁ ਨ ਜਾਣਾ॥
ਨਾਨਕੁ ਬਿਨਵੈ ਤਿਸੈ ਸਰੇਵਹੁ
ਜਾ ਕੇ ਜੀਅ ਪਰਾਣਾ॥੧॥

*(ਧਨਾਸਰੀ ਮ: ੧, ਪੰਨਾ ੬੬੦)*

ਇਸੇ ਤਰ੍ਹਾਂ ਬਾਣੀ ਦੁਆਰੇ ਸਾਨੂੰ ਹੋਰ ਭੀ ਬਹੁਤ ਉਦਾਹਰਣ ਮਿਲਦੇ ਹਨ ਕਿ ਜੋ ਜੀਵ ਸੰਸਾਰ ਵਿਚ ਆਇਆ ਹੈ, ਉਸ ਦਾ ਇਹ ਕੋਈ ਬੰਧਾਨ ਨਹੀਂ ਕਿ ਉਸਨੇ ਬ੍ਰਿਧ ਹੋ ਕੇ ਹੀ ਮਰਨਾ ਹੈ, ਕਿਉਂਕਿ ਅਸੀਂ ਵੇਖਦੇ ਹਾਂ ਕਿ ਕਈ ਜੰਮਣ ਸਾਰ ਹੀ ਮਰ ਜਾਂਦੇ ਹਨ, ਕਈ ਬਾਲਕ ਅਵਸਥਾ ਵਿਚ ਹੀ ਟੁਰ ਜਾਂਦੇ ਹਨ ਕਿਉਂਕਿ (ਵਾਰੀ ਆਪੋ ਆਪਣੀ ਕੋਇ ਨ ਬੰਧੈ ਧੀਰੁ) ਇਸ ਲਈ ਬ੍ਰਿਧ ਹੋ ਕੇ ਮਰਨ ਦੇ ਖ਼ਿਆਲ ਵਿਚ ਆਪਣੇ ਬੰਦਗੀ ਕਰਨ ਦੇ ਮੁਖ ਪ੍ਰਯੋਜਨ ਨੂੰ ਨਹੀਂ ਵਿਸਾਰ ਦੇਣਾ ਚਾਹੀਦਾ। ਬਾਕੀ ਜੋ ਸੰਸਾਰ ਦੇ ਮਾਇਕੀ ਕਾਰਜ ਹਨ, ਇਨ੍ਹਾਂ ਬਾਰੇ ਹੁਕਮ ਹੈ ਕਿ :

ਕਿਨ ਹੀ ਨ ਕੀਏ ਕਾਜ ਮਾਇਆ ਪੂਰੇ॥ *(ਪੰਨਾ ੮੮੯)*

ਉਂਞ ਭੀ ਹਰ ਬੰਦੇ ਦਾ ਇਹੋ ਤਜਰਬਾ ਵੇਖਣ ਵਿਚ ਆਉਂਦਾ ਹੈ ਕਿ ਜਦ ਉਹ ਇਹ ਖ਼ਿਆਲ ਕਰਦਾ ਹੈ ਕਿ ਮੈਂ ਪਿਛੇ ਬਹੁਤ ਕਾਰਜ ਕਰ ਚੁਕਾ ਹਾਂ, ਪਰ ਜਦ ਉਹ ਅੱਗੇ ਨਜ਼ਰ ਮਾਰਦਾ ਹੈ ਤਾਂ ਉਸ ਨੂੰ ਸੂਝ ਆਉਂਦੀ ਹੈ ਕਿ ਮੈਂ ਤਾਂ ਅਜੇ ਕੁਝ ਭੀ ਨਹੀਂ ਕਰ ਸਕਿਆ, ਮੇਰੇ ਕਰਨ ਲਈ ਤਾਂ ਅਜੇ ਬਹੁਤ ਕੁਝ ਹੈ ਜੋ ਮੈਂ ਮੁਕੰਮਲ ਰੂਪ ਵਿਚ ਕਰ ਨਹੀਂ ਸਕਾਂਗਾ। ਇਸੇ ਭਾਵ ਨੂੰ ਪ੍ਰਗਟਾਉਣ ਲਈ ਮੈਂ ਬਾਣੀ ਤੋਂ ਪ੍ਰੇਰਨਾ ਲੈ ਕੇ ਕੁਝ ਕੁ ਉਦਾਹਰਣ ਅੰਕਤ ਕੀਤੇ ਹਨ, ਜਿਵੇਂ ਕਿ :

**ਜੈਸੇ ਬੈਲ ਤੇਲੀ ਕੋ ਜਾਨਤ ਕਈ ਕੋਸ ਚਲਿਓ,**
**ਨੈਨ ਉਘਰਤ ਵਾਹੀ ਠਾਉ ਹੀ ਠਿਕਾਨੋ ਹੈ॥**

***ਪਦ ਅਰਥ :*** ਨੈਨ ਉਘਰਤ—ਅੱਖਾਂ ਖੁੱਲ੍ਹਦਿਆਂ, (ਅੱਖਾਂ) ਤੋਂ ਖੋਪੇ ਲਹਿੰਦਿਆਂ ਹੀ।

***ਅਰਥ :***

ਜਿਵੇਂ ਤੇਲੀ ਦਾ ਬੈਲ ਜਾਣਦਾ ਹੈ (ਕਿ ਅੱਜ ਮੈਂ) ਕਈ ਕੋਹ ਚਲ ਆਇਆ ਹਾਂ, (ਪਰ ਖੋਪੇ ਲਹਿੰਦਿਆਂ ਸਾਰ) ਅੱਖਾਂ ਦੇ ਉਘੜਦਿਆਂ ਹੀ (ਕੀ ਦੇਖਦਾ ਹੈ ਕਿ ਮੇਰਾ ਤਾਂ) ਉਸੇ ਥਾਂ ਹੀ ਠਿਕਾਣਾ ਹੈ (ਭਾਵ ਜਿਥੇ ਸਾਂ ਉਥੇ ਦਾ ਉਥੇ ਹੀ ਹਾਂ)।

**ਜੈਸੇ ਜੇਵਰੀ ਬਟਤ ਆਂਧਰੋ ਅਚਿੰਤ ਚਿੰਤ,**
**ਖਾਤ ਜਾਤ ਬਛਰੋ ਟਟੋਰੇ ਪਛੁਤਾਨੋ ਹੈ॥**

***ਪਦ ਅਰਥ :*** ਜੇਵਰੀ—ਰੱਸੀ। ਆਂਧਰੋ—ਅੰਨ੍ਹਾ। ਟਟੋਰੇ—ਟਟੋਲਦਾ ਹੈ।

***ਅਰਥ :***

ਜਿਵੇਂ ਅੰਨ੍ਹਾ ਬੇ-ਫ਼ਿਕਰ ਹੋ ਕੇ ਰੱਸੀ ਵੱਟੀ ਜਾਂਦਾ ਹੈ, (ਪਰ ਨਾਲੋ ਨਾਲ ਜੋ ਕੋਈ) ਵੱਛਾ ਉਸਨੂੰ ਖਾਈ ਜਾਂਦਾ ਹੈ (ਤਾਂ ਜਦ ਉਹ) ਟਟੋਲ ਕੇ ਦੇਖਦਾ ਹੈ (ਕਿ ਰੱਸੀ ਹੁਣ ਤਾਂ ਬੜੀ ਲੰਮੀ ਹੋ ਗਈ ਹੋਵੇਗੀ, ਪਰ ਰੱਸੀ ਵੱਛਾ ਖਾ ਗਿਆ ਵੇਖ ਕੇ) ਪਛਤਾਉਂਦਾ ਹੈ।

**ਜੈਸੇ ਮ੍ਰਿਗ ਤ੍ਰਿਸਨਾ ਲਉ ਧਾਵੈ ਮ੍ਰਿਗ ਤ੍ਰਿਖਾਵੰਤ,**
**ਆਵਤ ਨ ਸਾਂਤਿ ਭ੍ਰਮ ਭ੍ਰਮਤ ਹਿਰਾਨੋ ਹੈ॥**

***ਪਦ ਅਰਥ :*** ਹਿਰਾਨੋ—ਥੱਕ ਕੇ ਪ੍ਰੇਸ਼ਾਨ ਹੁੰਦਾ ਹੈ। ਤ੍ਰਿਖਾਵੰਤ—ਤ੍ਰਿਹਾਇਆ।

***ਅਰਥ :***

ਜਿਵੇਂ ਤ੍ਰਿਹਾਇਆ ਹਿਰਨ ਮ੍ਰਿਗ-ਤ੍ਰਿਸ਼ਨਾ ਦੇ ਪਾਣੀ ਵੱਲ ਦੌੜਦਾ ਹੈ, ਸ਼ਾਂਤ ਨਹੀਂ ਪਾਉਂਦਾ ਤੇ ਭਰਮ ਵਿਚ ਹੀ ਭਟਕਦਾ ਥੱਕ ਕੇ ਰਹਿ ਜਾਂਦਾ ਹੈ।

**ਤੈਸੇ ਸੁਪਨੰਤਰਿ ਦਿਸੰਤਰ ਬਿਹਾਇ ਗਈ,**
**ਪਹੁੰਚ ਨ ਸਕਿਓ ਤਹਾਂ**
**ਜਹਾਂ ਮੋਹਿ ਜਾਨੋ ਹੈ ॥੫੭੮॥**

***ਪਦ ਅਰਥ :*** ਸੁਪਨੰਤਰਿ—ਸੁਪਨੇ ਵਿਚ। ਦਿਸੰਤਰ—ਚਾਰੋਂ ਦਿਸ਼ਾ ਵਿਚ।

***ਅਰਥ :***

ਤਿਵੇਂ (ਮੇਰੀ ਲੰਮੀ ਆਯੂ ਭੀ) ਸੁਪਨੇ ਦੇ ਵਿਚ (ਚਾਰੋਂ) ਦਿਸ਼ਾ ਵਿਚ (ਭ੍ਰਮਦਿਆਂ) ਬੀਤ ਗਈ (ਹੈ, ਮੈਂ) ਉਥੇ ਨਹੀਂ ਪਹੁੰਚ ਸਕਿਆ ਜਿਥੇ ਕਿ ਮੈਂ ਜਾਣਾ ਸੀ।੫੭੮।

***ਭਾਵਾਰਥ :*** ਭਾਈ ਸਾਹਿਬ ਜੀ ਗੁਰੂ ਸਾਹਿਬ ਦੇ ਵਿਛੋੜੇ ਨੂੰ ਯਾਦ ਕਰਦੇ ਹੋਏ ਦਿਨੇ ਰਾਤ ਇਹੋ ਕਲਪਨਾ ਕਰਦੇ ਹਨ ਕਿ ਮੇਰੀ ਉਮਰਾ ਸੁਪਨੇ ਵਿਚ ਪਰਦੇਸਾਂ ਵਿਚ ਫਿਰਦਿਆਂ ਹੀ ਬੀਤ ਗਈ ਹੈ, ਮੈਂ ਉਥੇ ਨਹੀਂ ਪਹੁੰਚ ਸਕਿਆਂ ਹਾਂ, ਜਿਥੇ ਮੈਂ ਜਾਣਾ ਹੈ।

ਇਸ ਕਬਿੱਤ ਵਿਚ ਭਾਈ ਸਾਹਿਬ ਜੀ ਨੇ ਉਸ ਆਪਣੇ ਪ੍ਰੀਤਮ ਪ੍ਰਭੂ ਜੀ ਨੂੰ ਸਰਬ ਰੂਪਾਂ ਵਿਚ ਸਮਾਨ ਰੂਪ ਦਰਸਾ ਰਹੇ ਹਨ, ਜਿਵੇਂ ਕਿ ਬਾਣੀ ਦਾ ਫ਼ੁਰਮਾਨ ਹੈ:

ਹਰਿ ਜੀ ਮਾਤਾ ਹਰਿ ਜੀ ਪਿਤਾ
ਹਰਿ ਜੀਉ ਪ੍ਰਤਿਪਾਲਕ ॥
ਹਰਿ ਜੀ ਮੇਰੀ ਸਾਰ ਕਰੇ ਹਮ ਹਰਿ ਕੇ ਬਾਲਕ ॥
ਸਹਜੇ ਸਹਜਿ ਖਿਲਾਇਦਾ ਨਹੀ ਕਰਦਾ ਆਲਕ ॥
*(ਪੰਨਾ ੧੧੦੧)*

ਤੁਮਹਿ ਪਿਤਾ ਤੁਮਹੀ ਫੁਨਿ ਮਾਤਾ
ਤੁਮਹਿ ਮੀਤ ਹਿਤ ਭ੍ਰਾਤਾ ॥
ਤੁਮ ਪਰਵਾਰ ਤੁਮਹਿ ਆਧਾਰਾ
ਤੁਮਹਿ ਜੀਅ ਪ੍ਰਾਨਦਾਤਾ ॥੧॥
*(ਸਾਰਗ ਮ: ੫, ਪੰਨਾ ੧੨੧੫)*

ਤੂ ਠਾਕੁਰੁ ਤੁਮ ਪਹਿ ਅਰਦਾਸਿ ॥
ਜੀਉ ਪਿੰਡੁ ਸਭੁ ਤੇਰੀ ਰਾਸਿ ॥
ਤੁਮ ਮਾਤ ਪਿਤਾ ਹਮ ਬਾਰਿਕ ਤੇਰੇ ॥
ਤੁਮਰੀ ਕ੍ਰਿਪਾ ਮਹਿ ਸੂਖ ਘਨੇਰੇ ॥ *(ਪੰਨਾ ੨੬੮)*

ਸਰਬ ਜੋਤਿ ਤੇਰੀ ਪਸਰਿ ਰਹੀ ॥
ਜਹ ਜਹ ਦੇਖਾ ਤਹ ਨਰਹਰੀ ॥੧॥
*(ਰਾਮਕਲੀ ਮ: ੧, ਪੰਨਾ ੮੭੬)*

ਬਾਬਾ ਸਾਚਾ ਸਾਹਿਬੁ ਦੂਰਿ ਨ ਦੇਖੁ ॥
ਸਰਬ ਜੋਤਿ ਜਗਜੀਵਨਾ ਸਿਰਿ ਸਿਰਿ ਸਾਚਾ ਲੇਖੁ ॥
*(ਪੰਨਾ ੬੬੨)*

ਇਸ ਤਰ੍ਹਾਂ ਬਾਣੀ ਵਿਚੋਂ ਬਹੁਤ ਉਦਾਹਰਣ ਮਿਲਦੇ ਹਨ, ਜਿਨ੍ਹਾਂ ਤੋਂ ਪ੍ਰੇਰਤ ਹੋ ਭਾਈ ਜੀ ਇਸ ਕਬਿੱਤ ਵਿਚ ਉਸ ਪ੍ਰੀਤਮ ਪ੍ਰਭੂ ਦੀ ਜੋਤ ਸਰਬ ਰੂਪਾਂ ਵਿਚ ਅੰਕਤ ਕਰਦੇ ਹਨ, ਜਿਵੇਂ ਕਿ:

**ਸੁਤਨ ਕੇ ਪਿਤਾ ਅਰ ਭ੍ਰਾਤਨ ਕੇ ਭ੍ਰਾਤਾ ਭਏ,**
**ਭਾਮਨਿ ਭਤਾਰ ਹੇਤ ਜਨਨੀ ਕੇ ਬਾਰੇ ਹੈਂ ॥**

***ਪਦ ਅਰਥ :*** ਭਾਮਨਿ—ਇਸਤ੍ਰੀ। ਜਨਨੀ—ਮਾਂ। ਬਾਰੇ—ਬਾਲਕ, ਬੱਚੇ।

***ਅਰਥ :***

(ਉਹ ਮੇਰੇ ਪ੍ਰੀਤਮ) ਪੁੱਤਰਾਂ ਦੇ (ਆਦਰਸ਼ਕ) ਪਿਤਾ ਅਤੇ ਭਰਾਵਾਂ ਦੇ (ਆਦਰਸ਼ਕ) ਭਾਈ ਹਨ, (ਇਸ ਤਰ੍ਹਾਂ ਆਪਣੀ) ਇਸਤ੍ਰੀ ਦੇ ਪਿਆਰੇ ਪਤੀ ਅਤੇ ਮਾਤਾ ਦੇ (ਲਾਡਲੇ) ਬਾਲਕ ਹਨ।

**ਬਾਲਕ ਕੈ ਬਾਲ ਬੁਧਿ, ਤਰੁਨ ਸੈ ਤਰੁਨਾਈ,**
**ਬ੍ਰਿਧ ਸੈ ਬ੍ਰਿਧ ਬਿਵਸਥਾ ਬਿਸਥਾਰੇ ਹੈਂ ॥**

***ਪਦ ਅਰਥ :*** ਤਰੁਨ—ਜੁਆਨ। ਤਰੁਨਾਈ—ਜੁਆਨੀ। ਬਿਵਸਥਾ—ਉਮਰਾ। ਬਿਸਥਾਰੇ ਹੈਂ—ਫੈਲਾਉ ਕਰਨਾ, ਵਰਤੋਂ ਕਰਨੀ।

***ਅਰਥ :***

ਬਾਲਕਾਂ ਨਾਲ (ਉਹ) ਬਾਲਕ ਬੁਧਿ ਵਾਲੇ (ਭਾਵ ਭੋਲੇ ਭਾਲੇ ਹੋ ਕੇ ਵਰਤਦੇ ਹਨ) ਜੁਆਨਾਂ ਨਾਲ (ਉਹ) ਜੁਆਨੀ ਉਮਰਾ ਵਾਲੇ (ਹੋ ਕੇ ਵਰਤਦੇ) ਹਨ, ਅਤੇ ਬ੍ਰਿਧਾਂ ਨਾਲ ਬ੍ਰਿਧ ਅਵਸਥਾ ਦਾ ਵਰਤਾਉ ਕਰਦੇ ਹਨ।

**ਦ੍ਰਿਸਟਿ ਕੈ ਰੂਪ ਰੰਗ, ਸੁਰਤਿ ਕੈ ਨਾਦ ਬਾਦ,**
**ਨਾਸਕਾ ਸੁਗੰਧਿ, ਰਸ ਰਸਨਾ ਉਚਾਰੇ ਹੈਂ ॥**

***ਅਰਥ :***

ਨਜ਼ਰ (ਵਿਚ) ਰੂਪ ਰੰਗ ਹੋ ਕੇ ਕੰਨਾਂ (ਵਿਚ) ਨਾਦ ਤੇ ਵਾਜੇ (ਦੀ ਆਵਾਜ਼) ਹੋ ਕੇ ਨਾਸਕਾ ਲਈ ਸੁਗੰਧੀ ਹੋ ਕੇ, ਰਸਨਾ ਉਤੇ ਸੁਆਦ ਅਰੁ ਉਚਾਰਨ ਰੂਪ ਹੋ ਕੇ (ਵਿਆਪਕ ਹਨ)।

**ਘਟਿ ਅਵਘਟਿ ਨਟ ਵਟ ਅਦਭੁਤ ਗਤਿ,**
**ਪੂਰਨ ਸਕਲ ਭੂਤ,**
**ਸਭ ਹੀ ਤੇ ਨਿਆਰੇ ਹੈਂ ॥੫੭੯॥**

***ਪਦ ਅਰਥ :*** ਘਟਿ ਅਵਘਟਿ—ਸਰੀਰ ਵਿਚ ਤੇ ਸਰੀਰੋਂ ਬਾਹਰ, ਅੰਦਰ ਬਾਹਰ। ਨਟ ਵਟ—ਨਟ ਦੀ ਤਰ੍ਹਾਂ, ਮਦਾਰੀ ਵਾਂਗੂੰ।

***ਅਰਥ :***

ਸਰੀਰਾਂ ਵਿਚ ਯਾ ਸਰੀਰਾਂ ਤੋਂ ਬਾਹਰ (ਭਾਵ ਅੰਦਰ ਬਾਹਰ ਉਹ) ਨਟ ਦੀ ਗੋਲੀ ਤਰ੍ਹਾਂ ਅਸਚਰਜ ਗਤੀ ਰਖਦੇ ਹਨ, ਸਾਰੇ ਸਰੀਰ ਧਾਰੀਆਂ ਵਿਚ ਪੂਰਨ ਹਨ ਤੇ ਫੇਰ ਸਭ ਤੋਂ ਨਿਆਰੇ ਹਨ।੫੭੯।

**ਪ੍ਰ:** ਭਾਈ ਸਾਹਿਬ ਜੀਉ ! ਜੋ ਸਾਧੂ ਲੋਕਾਂ ਅੰਦਰ ਜਗਤ ਦੇ ਜੀਵਾਂ ਦਾ ਉਧਾਰ ਕਰਨ ਦੀ ਸਮਰਥਾ ਹੋ ਆਉਂਦੀ ਹੈ, ਉਸ ਲਈ ਉਨ੍ਹਾਂ ਨੂੰ ਉਹ ਕਿਹੜੀ ਸਾਧਨਾ ਹੈ ਜੋ ਕਰਨ ਦੀ ਲੋੜ ਪੈਂਦੀ ਹੈ, ਇਸ ਬਾਰੇ ਕੁਝ ਜਾਣਕਾਰੀ ਦਿਓ ?

**ਉ:** ਹੇ ਭਾਈਓ ! ਉਨ੍ਹਾਂ ਮਹਾਂਪੁਰਸ਼ਾਂ ਨੂੰ ਅਨੇਕਾਂ ਤਰ੍ਹਾਂ ਦੇ ਕਸ਼ਟ ਸਹਾਰ ਕੇ ਗੁਰੂ ਪ੍ਰਮੇਸ਼ਰ ਦੀ ਸੇਵਾ ਕਰਨੀ ਪੈਂਦੀ ਹੈ, ਜਿਸ ਸੇਵਾ ਦਾ ਸਦਕਾ ਉਨ੍ਹਾਂ ਨੂੰ ਨਾਮ ਪਦਾਰਥ ਪ੍ਰਾਪਤ ਹੁੰਦਾ ਹੈ, ਜਿਸ ਨਾਮ ਦੀ ਬਰਕਤ ਨਾਲ ਉਨ੍ਹਾਂ ਦੇ ਅੰਦਰੋਂ ਹਉਮੈਂ ਦਾ ਦੀਰਘ ਰੋਗ ਮਿਟ ਜਾਂਦਾ ਹੈ ਤੇ ਉਨ੍ਹਾਂ ਨੂੰ ਉੱਤਮ ਪਦਵੀ ਪ੍ਰਾਪਤ ਹੋ ਜਾਂਦੀ ਹੈ, ਫਿਰ ਉਹ ਜਗਤ ਦੇ ਜੀਵਾਂ ਦਾ ਨਿਸਤਾਰਾ ਕਰਨ ਦੀ ਸਮਰਥਾ ਹਾਸਲ ਕਰ ਲੈਂਦੇ ਹਨ, ਜਿਵੇਂ ਕਿ ਗੁਰੂ ਫ਼ੁਰਮਾਨ ਹੈ :

ਸਤਿਗੁਰ ਕੀ ਸੇਵਾ ਸਫਲ ਹੈ ਜੇ ਕੋ ਕਰੇ ਚਿਤੁ ਲਾਇ ॥
ਨਾਮੁ ਪਦਾਰਥੁ ਪਾਈਐ ਅਚਿੰਤੁ ਵਸੈ ਮਨਿ ਆਇ ॥
ਜਨਮ ਮਰਨ ਦੁਖੁ ਕਟੀਐ ਹਉਮੈ ਮਮਤਾ ਜਾਇ ॥
ਉਤਮ ਪਦਵੀ ਪਾਈਐ ਸਚੇ ਰਹੈ ਸਮਾਇ ॥
ਨਾਨਕ ਪੂਰਬਿ ਜਿਨ ਕਉ ਲਿਖਿਆ
ਤਿਨਾ ਸਤਿਗੁਰੁ ਮਿਲਿਆ ਆਇ ॥੧॥
*(ਸਲੋਕ ਮ: ੩, ਪੰਨਾ ੫੫੨)*

ਪਰ ਸਤਿਗੁਰਾਂ ਦੀ ਸੇਵਾ ਕਰਨੀ ਬਹੁਤ ਕਠਿਨ ਹੈ, ਜਿਸਨੂੰ ਕਰਨ ਲਈ ਆਪਣਾ ਆਪ ਗਵਾਉਣ ਦੀ ਕੁਰਬਾਨੀ ਕਰਨੀ ਪੈਂਦੀ ਹੈ, ਜਿਵੇਂ ਕਿ :

ਸਤਿਗੁਰ ਕੀ ਸੇਵਾ ਗਾਖੜੀ
ਸਿਰੁ ਦੀਜੈ ਆਪੁ ਗਵਾਇ ॥
ਸਬਦਿ ਮਰਹਿ ਫਿਰਿ ਨਾ ਮਰਹਿ
ਤਾ ਸੇਵਾ ਪਵੈ ਸਭ ਥਾਇ ॥ *(ਸਲੋਕ ਮ: ੩, ਪੰਨਾ ੬੪੯)*

ਉਸ ਪ੍ਰੇਮ-ਭਰੀ ਸੇਵਾ ਦੀ ਖੇਡ ਖੇਡਣ ਲਈ ਸੇਵਕ ਨੂੰ ਬਹੁਤ ਵੱਡੀ ਖੇਡ ਖੇਡਣ ਦੀ ਕੁਰਬਾਨੀ ਦੇਣੀ ਪੈਂਦੀ ਹੈ, ਜਿਵੇਂ ਕਿ :

ਜਉ ਤਉ ਪ੍ਰੇਮ ਖੇਲਣ ਕਾ ਚਾਉ ॥
ਸਿਰੁ ਧਰਿ ਤਲੀ ਗਲੀ ਮੇਰੀ ਆਉ ॥
ਇਤੁ ਮਾਰਗਿ ਪੈਰੁ ਧਰੀਜੈ ॥
ਸਿਰੁ ਦੀਜੈ ਕਾਣਿ ਨ ਕੀਜੈ ॥੨੦॥ *(ਪੰਨਾ ੧੪੧੨)*

ਇਸ ਤਰ੍ਹਾਂ ਦੇ ਹੋਰ ਭੀ ਅਨੇਕਾਂ ਉਦਾਹਰਣ ਮਿਲਦੇ ਹਨ ਕਿ ਸੇਵਕ ਨੂੰ ਅਜਿਹੇ ਕਠਿਨ ਸਾਧਨ ਕਰਨ ਨਾਲ ਹਉਮੈਂ ਦੀ ਮੈਲ ਤੋਂ ਖ਼ਲਾਸੀ ਮਿਲ ਜਾਂਦੀ ਹੈ, ਇਸ ਕਰਕੇ ਸਾਧਨਾ ਦੁਆਰੇ ਸ਼ੁਧ ਹੋਏ ਸਾਧੂ ਵਿਚ ਜਗਤ ਦੇ ਨਿਸਤਾਰੇ ਦੀ ਯੋਗਤਾ ਆ ਜਾਂਦੀ ਹੈ, ਇਸੇ ਭਾਵ ਨੂੰ ਪ੍ਰਗਟਾਉਣ ਲਈ ਮੈਂ ਚੰਦ ਉਦਾਹਰਣਾਂ ਅੰਕਤ ਕਰਨ ਦਾ ਯਤਨ ਕੀਤਾ ਹੈ ਕਿ ਸਾਧੂ-ਜਨਾਂ ਨੂੰ ਭੀ ਅਨੇਕਾਂ ਦੁਖਾਂ ਭੁਖਾਂ ਦੇ ਕਠਿਨ ਸਾਧਨ ਸਾਧਨੇ ਪੈਂਦੇ ਹਨ :

**ਜੈਸੇ ਤਿਲ ਪੀੜ ਤੇਲ ਕਾਢੀਅਤ ਕਸਟੁ ਕੈ,**
**ਤਾਂ ਤੇ ਹੋਇ ਦੀਪਕ ਜਰਾਏ ਉਜਿਆਰੋ ਜੀ ॥**

***ਪਦ ਅਰਥ :*** ਕਸਟੁ ਕੈ—ਕਸ਼ਟ ਉਠਾ ਕੇ। ਉਜਿਆਰੋ—ਚਾਨਣਾ।

***ਅਰਥ :***

ਜਿਵੇਂ ਕਸ਼ਟ ਉਠਾ ਕੇ ਤਿਲ ਪੀੜ ਕੇ ਤੇਲ ਕੱਢੀਦਾ ਹੈ (ਤਾਂ) ਉਸ ਤੋਂ ਦੀਵਾ ਜਗਾਉਣ ਨਾਲ ਚਾਨਣਾ ਹੁੰਦਾ ਹੈ ਜੀ।

**ਜੈਸੇ ਰੋਮ ਰੋਮ ਕਰਿ ਕਾਟੀਐ ਅਜਾ ਕੋ ਤਨ,**
**ਤਾਂ ਕੀ ਤਾਤ ਬਾਜੈ**
**ਰਾਗ ਰਾਗਨੀ ਸੋ ਪਿਆਰੋ ਜੀ ॥**

***ਪਦ ਅਰਥ :*** ਅਜਾ-ਬੱਕਰੀ। ਤਾਤ—ਤੰਦੀ।

***ਅਰਥ :***

ਜਿਵੇਂ ਟੋਟੇ ਟੋਟੇ ਕਰਕੇ ਬੱਕਰੀ ਦਾ ਤਨ ਕੱਟੀਦਾ ਹੈ (ਤਾਂ) ਉਸ ਦੀਆਂ (ਆਂਦਰਾਂ ਲੈ ਕੇ ਉਸ ਤੋਂ) ਤੰਦੀ

(ਬਣਾਈਦੀ ਹੈ, ਜਿਸ ਤੋਂ) ਪਿਆਰੇ ਰਾਗ ਤੇ ਰਾਗਣੀਆਂ ਵਜਾਈਦੇ ਹਨ।

**ਜੈਸੇ ਤਉ ਉਟਾਇ ਦਰਪਨ ਕੀਜੈ ਲੋਸਟ ਸੇਤੀ,**
**ਤਾਂ ਤੇ ਕਰ ਗਹਿ ਮੁਖ ਦੇਖਤ ਸੰਸਾਰੋ ਜੀ ॥**

***ਪਦ ਅਰਥ :*** ਉਟਾਇ—ਪਿਘਲਾ ਕੇ। ਲੋਸਟ—ਮਿੱਟੀ ਦੀ ਢਿੰਮ, ਜਿਸ ਤੋਂ ਕੱਚ ਬਣਦਾ ਹੈ।

***ਅਰਥ :***

ਜਿਵੇਂ ਮਿੱਟੀ (ਰੇਤ) ਨੂੰ ਪਿਘਲਾ ਕੇ ਸ਼ੀਸ਼ਾ ਬਣਾ ਲਈਦਾ ਹੈ ਤਾਂ ਸਾਰਾ ਹੀ ਸੰਸਾਰ ਉਸਨੂੰ ਹੱਥ ਵਿਚ ਫੜ (ਉਸ ਵਿਚ) ਮੂੰਹ ਵੇਖਦਾ ਹੈ।

**ਤੈਸੇ ਦੂਖ ਭੂਖ ਸੁਧ ਸਾਧਨ ਕੈ ਸਾਧ ਭਏ,**
**ਤਾਂ ਹੀ ਤੇ ਜਗਤ ਕੋ**
**ਕਰਤ ਨਿਸਤਾਰੋ ਜੀ ॥੫੮੦॥**

***ਅਰਥ :***

ਤਿਵੇਂ ਹੀ (ਮਨੁੱਖ) ਦੁਖ ਭੁਖ ਤੇ ਸ਼ੁੱਧ ਸਾਧਨਾ ਕਰਕੇ ਸਾਧ ਬਣਦਾ ਹੈ, ਇਸੇ ਕਰਕੇ ਉਹ ਜਗਤ ਦਾ ਨਿਸਤਾਰਾ ਕਰ ਸਕਦਾ ਹੈ।੫੮੦।

***ਭਾਵਾਰਥ :*** ਇਸੇ ਲਈ ਐਸੇ ਸਾਧੂ ਜਨਾਂ ਨੂੰ ਬਾਣੀ ਵਿਚ ਪਰਉਪਕਾਰੀ ਹੋਣ ਦਾ ਦਰਜਾ ਦਿੱਤਾ ਗਿਆ ਹੈ, ਜਿਵੇਂ ਕਿ :

ਭਾਗਠੜੇ ਹਰਿ ਸੰਤ ਤੁਮ੍ਾਰੇ
ਜਿਨ ਘਰਿ ਧਨੁ ਹਰਿ ਨਾਮਾ ॥
ਪਰਵਾਣੁ ਗਣੀ ਸੇਈ ਇਹ ਆਏ
ਸਫਲ ਤਿਨਾ ਕੇ ਕਾਮਾ ॥੧॥
ਮੇਰੇ ਰਾਮ ਹਰਿ ਜਨ ਕੈ ਹਉ ਬਲਿ ਜਾਈ ॥
ਕੇਸਾ ਕਾ ਕਰਿ ਚਵਰੁ ਢੁਲਾਵਾ
ਚਰਣ ਧੂੜਿ ਮੁਖਿ ਲਾਈ ॥੧॥ ਰਹਾਉ ॥
ਜਨਮ ਮਰਣ ਦੁਹਹੂ ਮਹਿ ਨਾਹੀ
ਜਨ ਪਰਉਪਕਾਰੀ ਆਏ ॥
ਜੀਅ ਦਾਨੁ ਦੇ ਭਗਤੀ ਲਾਇਨਿ
ਹਰਿ ਸਿਉ ਲੈਨਿ ਮਿਲਾਏ ॥੨॥

*(ਸੂਹੀ ਮ: ੫, ਪੰਨਾ ੭੪੮)*

**ਪ੍ਰ:** ਭਾਈ ਸਾਹਿਬ ਜੀਉ! ਸਾਧੂ ਲੋਕ ਸਾਰੇ ਸੰਸਾਰ ਦੇ ਲੋਕਾਂ ਦਾ ਉਧਾਰ ਕਰਨ ਦੀ ਸ਼ਕਤੀ ਕਿਵੇਂ ਹਾਸਲ ਕਰਦੇ ਹਨ, ਇਸ ਬਾਰੇ ਭੀ ਕੋਈ ਉਦਾਹਰਣ ਦਿਓ, ਤਾਕਿ ਅਸੀਂ ਭੀ ਤਸੱਲੀ ਕਰ ਸਕੀਏ?

**ਉ:** ਹੇ ਭਾਈਓ! ਇਸ ਸੰਬੰਧ ਵਿਚ ਜੋ ਮੈਨੂੰ ਬੁੱਧ-ਜੀਵੀਆਂ ਦੇ ਵੀਚਾਰ ਪੜ੍ਹਨ ਵਿਚ ਆਏ ਹਨ, ਉਹ ਮੈਂ ਤਿੰਨਾਂ ਉਦਾਹਰਣਾਂ ਅੰਦਰ ਅੰਕਤ ਕਰਨ ਦਾ ਉੱਦਮ ਕੀਤਾ ਹੈ, ਜਿਵੇਂ ਕਿ :

**ਜੈਸੇ ਤਉ ਅੰਨਾਦਿ ਆਦਿ ਅੰਤ ਪਰਯੰਤ ਹੰਤ,**
**ਸਗਲ ਸੰਸਾਰ ਕੋ ਆਧਾਰ ਭਯੋ ਤਾਂਹੀ ਸੈਂ ॥**

***ਪਦ ਅਰਥ :*** ਹੰਤ—ਕੁਟੀਂਦੇ ਰਹਿੰਦੇ ਹਨ, ਦੁਖ ਝਾਗਦੇ ਹਨ। ਆਧਾਰ—ਆਸਰਾ, ਰਜੇਵਾਂ, ਰੱਜਨ ਸ਼ਕਤੀ, ਤ੍ਰਿਪਤੀ। ਸੈਂ—ਤੋ ਕਰਕੇ।

***ਅਰਥ :***

ਜਿਵੇਂ ਅੰਨ ਆਦਿਕ (ਪਦਾਰਥ) ਮੁੱਢ ਤੋਂ ਅਖ਼ੀਰ ਤਕ ਕੁਟੀਂਦੇ (ਭਾਵ ਦੁਖ ਉਠਾਉਂਦੇ ਰਹਿੰਦੇ ਹਨ) ਇਸ ਕਰਕੇ ਸਾਰੇ ਸੰਸਾਰ ਦਾ ਆਧਾਰ ਬਣ ਗਏ ਹਨ।

**ਜੈਸੇ ਤਉ ਕਪਾਸ ਤ੍ਰਾਸ ਦੇਤ ਨ ਉਸਾਸ ਕਾਢੈ,**
**ਜਗਤ ਕੀ ਓਟ ਭਏ ਅੰਬਰ ਦਿਵਾਹੀ ਸੈਂ ॥**

***ਪਦ ਅਰਥ :*** ਤ੍ਰਾਸ ਦੇਤ—ਮਾਰ ਦਿੱਤਿਆਂ, ਮਾਰ ਪੈਂਦਿਆਂ। ਉਸਾਸ—ਲੰਮਾ ਸਾਹ, ਠੰਢਾ ਸਾਹ। ਅੰਬਰ—ਬਸਤ੍ਰ।

***ਅਰਥ :***

ਜਿਵੇਂ ਕਪਾਹ ਮਾਰ ਖਾਂਦਿਆਂ ਹੋਇਆਂ (ਭੀ) ਉੱਚਾ ਸਾਹ ਨਹੀਂ ਕੱਢਦੀ, ਤਦੇ ਹੀ ਤਾਂ ਜਗਤ ਦੀ ਓਟ (ਪਰਦਾ ਢੱਕਣ ਵਾਲੀ) ਹੋ ਗਈ ਹੈ, (ਕਿਉਂਕਿ ਆਪ ਸਰੀਰ ਦੇ) ਕੱਪੜੇ ਬਣਾ ਦੇਂਦੀ ਹੈ।

**ਜੈਸੇ ਆਪਾ ਖੋਇ ਜਲ ਮਿਲੈ ਸਭਿ ਬਰਨ ਮੈਂ,**
**ਖਗ ਮ੍ਰਿਗ ਮਾਨਸ ਤ੍ਰਿਪਤ ਗਤਿ ਯਾਹੀ ਸੈਂ ॥**

***ਪਦ ਅਰਥ :*** ਬਰਨ ਮੈਂ—ਰੰਗਾਂ ਵਿਚ। ਖਗ—ਪੰਛੀ।

***ਅਰਥ :***

ਜਿਵੇਂ ਪਾਣੀ ਨੇ ਆਪਾ-ਭਾਵ ਗੁਵਾਉਣ (ਵਿਚ ਇਤਨਾ ਕਮਾਲ ਕੀਤਾ ਹੈ ਕਿ) ਸਾਰੇ ਰੰਗਾਂ ਨਾਲ ਤਦ ਰੂਪ ਹੋ ਜਾਂਦਾ ਹੈ, ਇਸ (ਨਿਰਮਲ ਦਸ਼ਾ) ਕਰਕੇ ਹੀ ਪੰਛੀ, ਪਸ਼ੂ ਤੇ ਮਨੁੱਖਾਂ ਨੂੰ ਤ੍ਰਿਪਤੀ ਦੇਣ ਦੀ ਗਤੀ ਵਾਲਾ ਹੋ ਗਿਆ ਹੈ।

**ਤੈਸੇ ਮਨ ਸਾਧਿ ਸਾਧਿ ਸਾਧਨਾ ਕੈ ਸਾਧ ਭਏ,**
**ਯਾਹੀ ਤੇ ਸਕਲ ਕੌ**
**ਉਧਾਰ ਅਵਗਾਹੀ ਸੈਂ ॥੫੮੧॥**

***ਪਦ ਅਰਥ :*** ਅਵਗਾਹੀ—ਨਿਰਣੈ ਕੀਤੀ ਹੋਈ। ਸੈਂ—ਹੈ।

***ਅਰਥ :***

ਇਸੇ ਤਰ੍ਹਾਂ (ਸਾਧੂ ਲੋਕ) ਮਨ ਨੂੰ ਸਾਧਨਾ ਨਾਲ ਸਾਧ ਸਾਧ ਕੇ ਸਾਧ ਹੋਏ ਹਨ, ਇਸ ਕਰਕੇ (ਉਹ) ਸਮੂੰਹ ਦਾ ਉਧਾਰ ਕਰਨਹਾਰ ਹਨ (ਇਹ ਗੱਲ) ਨਿਰਣੈ ਕੀਤੀ ਹੋਈ ਹੈ।੫੮੧।

**ਪ੍ਰ:** ਭਾਈ ਸਾਹਿਬ ਜੀਉ! ਇਹ ਜੋ ਜੀਵ ਆਪਣੇ ਸ੍ਵੈ-ਸਰੂਪ ਦੇ ਘਰ ਤੋਂ ਦੇਰਕਾਲ ਤੋਂ ਵਿਛੁੜਿਆ ਅਨੇਕਾਂ ਜੂਨਾਂ ਵਿਚ ਭਟਕਦਾ ਫਿਰਦਾ ਆ ਰਿਹਾ ਹੈ, ਇਸਨੂੰ ਮੁੜ ਆਪਣੇ ਘਰ ਵਿਚ ਪੁੱਜਣ ਲਈ ਸਨਾਤਨ ਮਤ ਨੇ ਕਈ ਤਰ੍ਹਾਂ ਦੇ ਸਾਧਨ ਦਰਸਾਏ ਹਨ। ਸੋ, ਜਿਨ੍ਹਾਂ ਦਾ ਇਕ ਦੂਜੇ ਨਾਲ ਤਾਲ-ਮੇਲ ਨਹੀਂ ਪੜ੍ਹਨ ਸੁਣਨ ਵਿਚ ਆਉਂਦਾ, ਪਰ ਤੁਸੀਂ ਤਾਂ ਸਾਰੇ ਬੇਦ, ਸ਼ਾਸਤ੍ਰਾਂ ਨੂੰ ਚੰਗੀ ਤਰ੍ਹਾਂ ਘੋਖਿਆ ਹੈ, ਤੁਸੀਂ ਇਸ ਜੀਵ ਨੂੰ ਆਪਣੇ ਸਹੀ ਸਰੂਪ ਰੂਪੀ ਘਰ ਵਿਚ ਪੁੱਜਣ ਲਈ ਕਿਹੜਾ ਸਾਧਨ ਨਿਰਧਾਰਤ ਕੀਤਾ ਹੈ, ਜਾਣਕਾਰੀ ਦਿਓ?

**ਉ:** ਹੇ ਭਾਈਓ! ਇਹ ਠੀਕ ਹੈ ਕਿ ਮੈਨੂੰ ਸਨਾਤਨ ਪੁਸਤਕਾਂ ਪੜ੍ਹਨ ਦਾ ਬਹੁਤ ਅਵਸਰ ਮਿਲਿਆ ਹੈ, ਪਰ ਪੁਰਾਤਨ ਬੇਦ ਸ਼ਾਸਤਰਾਂ ਦੇ ਸਿਧਾਂਤਾਂ ਦੀ ਖੋਜ ਕਰਨ ਤੋਂ ਉਪਰੰਤ ਜਦੋਂ ਮੈਨੂੰ ਗੁਰੂ ਦੀ ਕ੍ਰਿਪਾ ਦਾ ਸਦਕਾ ਗੁਰਬਾਣੀ ਦੀ ਵੀਚਾਰ ਕਰਨ ਦਾ ਸੁਭਾਗ ਪ੍ਰਾਪਤ ਹੋਇਆ, ਤਦੋਂ ਇਹੋ ਬੋਧ ਮਿਲਿਆ ਹੈ ਕਿ ਜਿਥੇ ਸਾਰੇ ਹੀ ਪੁਰਾਤਨ ਸਨਾਤਨ ਮੱਤਾਂ ਦਾ ਸਿਧਾਂਤ ਜਾ ਰੁਕਦਾ ਹੈ, ਗੁਰਮਤ ਦਾ ਉਚੇਰਾ ਸਿਧਾਂਤ ਉਥੋਂ ਅਗੇ ਅਰੰਭ ਹੁੰਦਾ ਹੈ, ਭਾਵ ਗੁਰਬਾਣੀ ਨੇ ਇਸ ਮਨੁੱਖ ਨੂੰ ਆਪਣੇ ਸਹੀ ਸਰੂਪ ਨਿਜ-ਘਰ ਵਿਚ ਪੁੱਜਣ ਲਈ ਕੇਵਲ ਇਕੋ ਇਕ ਸ਼੍ਰੋਮਣੀ ਸਾਧਨ ਸਾਧ ਸੰਗਤ ਨੂੰ ਹੀ ਦਰਸਾਇਆ ਹੈ, ਜਿਵੇਂ ਬਾਣੀ ਵਿਚ ਫ਼ੁਰਮਾਨ ਆਇਆ ਹੈ ਕਿ :

ਹਰਿ ਕੀਰਤਿ ਸਾਧ ਸੰਗਤਿ ਹੈ
ਸਿਰਿ ਕਰਮਨ ਕੈ ਕਰਮਾ ॥
ਕਹੁ ਨਾਨਕ ਤਿਸੁ ਭਇਓ ਪਰਾਪਤਿ
ਜਿਸੁ ਪੁਰਬ ਲਿਖੇ ਕਾ ਲਹਨਾ ॥੮॥

*(ਸੋਰਠਿ ਮ: ੫, ਪੰਨਾ ੬੪੨)*

ਹਰਿ ਕੀਰਤਿ ਕਲਜੁਗਿ ਪਦੁ ਊਤਮੁ
ਹਰਿ ਪਾਈਐ ਸਤਿਗੁਰ ਮਾਝਾ ॥ *(ਪੰਨਾ ੬੯੭)*

ਹਰਿ ਕੀਰਤਨੁ ਸੁਣੈ ਹਰਿ ਕੀਰਤਨੁ ਗਾਵੈ ॥
ਤਿਸੁ ਜਨ ਦੂਖੁ ਨਿਕਟਿ ਨਹੀ ਆਵੈ ॥੨॥ *(ਪੰਨਾ ੧੯੦)*

ਨਿਜ ਘਰਿ ਜਾਇ ਬਹੈ ਸਚੁ ਪਾਏ
ਅਨਦਿਨੁ ਨਾਲਿ ਪਿਆਰੇ ॥ *(ਪੰਨਾ ੬੮੯)*
ਹਰਿ ਰਸੁ ਪੀਵੈ ਸਹਜਿ ਰਹੈ ਉਡੈ ਨ ਆਵੈ ਜਾਇ ॥
ਨਿਜ ਘਰਿ ਵਾਸਾ ਪਾਇਆ
ਹਰਿ ਹਰਿ ਨਾਮਿ ਸਮਾਇ ॥੧॥ *(ਪੰਨਾ ੬੬)*

ਜਾ ਕਉ ਆਏ ਸੋਈ ਬਿਹਾਝਹੁ
ਹਰਿ ਗੁਰ ਤੇ ਮਨਹਿ ਬਸੇਰਾ ॥
ਨਿਜ ਘਰਿ ਮਹਲੁ ਪਾਵਹੁ ਸੁਖ ਸਹਜੇ
ਬਹੁਰਿ ਨ ਹੋਇਗੋ ਫੇਰਾ ॥੩॥ *(ਪੰਨਾ ੧੩)*

ਇਸ ਤਰ੍ਹਾਂ ਬਾਣੀ ਦੁਆਰੇ ਖੋਜ ਕਰਨ ਤੋਂ ਬੋਧ ਮਿਲਦਾ ਹੈ ਕਿ ਇਹ ਜੀਵ ਆਪਣੇ ਵਿਛੁੜੇ ਹੋਏ ਸਹੀ ਸਰੂਪ ਰੂਪੀ ਘਰ ਵਿਚ ਸਾਧ ਸੰਗਤ ਰਾਹੀਂ ਹਰੀ ਦਾ ਕੀਰਤਨ ਗਾਇਨ ਕਰਦੇ ਰਹਿਣ ਨਾਲ ਸਹਿਜੇ ਹੀ ਪੁੱਜ ਸਕਦਾ ਹੈ, ਇਹੋ ਹੀ ਇਕ ਸ਼੍ਰੋਮਣੀ ਸਾਧਨ ਹੈ, ਜੋ ਮਨੁੱਖ ਨੂੰ ਆਪਣੇ ਦੇਰ-ਕਾਲ ਤੋਂ ਵਿਛੁੜੇ ਹੋਏ ਸੱਚੇ ਘਰ ਵਿਚ ਪੁਚਾਉਣ ਦੀ ਸਮਰਥਾ ਰੱਖਦਾ ਹੈ, ਬਾਕੀ ਦੇ ਹੋਰ ਜੋ ਸਾਧਨ ਹਨ,

ਜੋਗ ਸਿਧ ਆਸਣ ਚਉਰਾਸੀਹ
ਏ ਭੀ ਕਰਿ ਕਰਿ ਰਹਿਆ ॥
ਵਡੀ ਆਰਜਾ ਫਿਰਿ ਫਿਰਿ ਜਨਮੈ
ਹਰਿ ਸਿਉ ਸੰਗੁ ਨ ਗਹਿਆ ॥੬॥

ਇਸ ਲਈ ਹਜ਼ੂਰ ਨੇ ਹਿਦਾਇਤ ਕਰ ਦਿੱਤੀ ਹੈ ਕਿ :

ਪਿਆਰੇ ਇਨ ਬਿਧਿ ਮਿਲਣੁ ਨ ਜਾਈ
ਮੈ ਕੀਏ ਕਰਮ ਅਨੇਕਾ ॥
ਹਾਰਿ ਪਰਿਓ ਸੁਆਮੀ ਕੇ ਦੁਆਰੈ ਦੀਜੈ ਬੁਧਿ ਬਿਬੇਕਾ ॥
*(ਪੰਨਾ ੬੪੧)*

ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਸਾਧ ਸੰਗਤ ਦੇ ਮਹਾਨ ਮਹੱਤਵ ਨੂੰ ਚੰਦ ਉਦਾਹਰਣਾਂ ਦੁਆਰੇ ਅੰਕਤ ਕਰਨ ਦਾ ਯਤਨ ਕੀਤਾ ਹੈ, ਜਿਵੇਂ ਕਿ :

**ਸੰਗ ਮਿਲਿ ਚਲੈ ਨਿਰਬਿਘਨ ਪਹੂਚੈ ਘਰਿ,**
**ਬਿਛਰੈ ਤੁਰਤ ਬਟਵਾਰੋ ਮਾਰ ਡਾਰਿ ਹੈ ॥**

***ਪਦ ਅਰਥ :*** ਸੰਗ—ਸਾਥ, ਕਾਫ਼ਲਾ। ਬਟਵਾਰੋ—ਰਾਹ-ਮਾਰ, ਡਾਕੂ।

***ਅਰਥ :***

ਜੋ ਸੰਗ ਦੇ ਨਾਲ ਮਿਲ ਕੇ (ਪੈਂਡਾ) ਚਲੇ (ਉਹ) ਨਿਰਬਿਘਨ ਘਰ ਪਹੁੰਚਦਾ ਹੈ, ਜੋ ਵਿਛੜ ਜਾਏ, ਉਸਨੂੰ ਰਾਹ-ਮਾਰ ਝਟ ਹੀ ਮਾਰ ਸੁੱਟਦੇ ਹਨ।

**ਜੈਸੇ ਬਾਰ ਦੀਏ ਖੇਤ ਛੁਵਤ ਨ ਮ੍ਰਿਗ ਨਰ,**
**ਛੇਡੀ ਭਏ ਮ੍ਰਿਗ ਪੰਖੀ ਖੇਤਹਿ ਉਜਾਰਿ ਹੈ ॥**

***ਪਦ ਅਰਥ :*** ਬਾਰ—ਵਾੜ, ਖੇਤ ਦੀ ਵਾੜ। ਛੇਡੀ—ਖੁੱਲ੍ਹਾ ਛਡਿਆਂ।

***ਅਰਥ :***

ਜਿਵੇਂ ਵਾੜ ਦਿੱਤਿਆਂ ਖੇਤ ਨੂੰ ਹਰਨ ਜਾਂ ਮਨੁੱਖ ਨਹੀਂ ਛੂਹ ਸਕਦੇ, (ਪਰ) ਖੁੱਲ੍ਹਾ ਛੱਡਿਆਂ ਪਸ਼ੂ ਪੰਛੀ ਖੇਤ ਨੂੰ ਉਜਾੜ ਦਿੰਦੇ ਹਨ।

**ਪਿੰਜਰਾ ਮੈ ਸੂਆ ਜੈਸੇ ਰਾਮ ਨਾਮ ਲੇਤ ਹੇਤੁ,**
**ਨਿਕਸਤਿ ਖਿਨ ਤਾਂਹਿ ਗ੍ਰਸਤ ਮੰਜਾਰ ਹੈ ॥**

***ਪਦ ਅਰਥ :*** ਸੂਆ—ਤੋਤਾ। ਹੇਤੁ—ਹਿਤ ਵਿਚ, ਭਾਵ ਸਲਾਮਤੀ ਵਿਚ। ਨਿਕਸਤਿ—ਨਿਕਲਦਿਆਂ। ਗ੍ਰਸਤ—ਖਾ ਲੈਂਦਾ ਹੈ ਜਾਂ ਫੜ ਲੈਂਦਾ ਹੈ। ਮੰਜਾਰ— ਬਿੱਲਾ।

***ਅਰਥ :***

ਪਿੰਜਰੇ ਵਿਚ (ਪਿਆ) ਤੋਤਾ ਜਿਵੇਂ ਰਾਮ ਨਾਮ ਰਟਦਾ (ਸਲਾਮਤੀ ਵਿਚ ਰਹਿੰਦਾ ਹੈ ਪਰ ਜੇ) ਨਿਕਲਦਾ ਹੈ ਤਾਂ ਉਸੇ ਵੇਲੇ ਬਿੱਲਾ ਫੜ ਲੈਂਦਾ ਹੈ।

**ਸਾਧ ਸੰਗ ਮਿਲਿ ਮਨ ਪਹੁੰਚੈ ਸਹਜ ਘਰਿ,**
**ਬਿਚਰਤ ਪੰਚੋ ਦੂਤ ਪ੍ਰਾਨ ਪਰਿਹਾਰ ਹੈ ॥੫੯੨॥**

***ਪਦ ਅਰਥ :*** ਪੰਚੋ ਦੂਤ—ਪੰਜੇ ਵਿਕਾਰ, ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ। ਪਰਿਹਾਰ—ਨਾਸ ਕਰ ਦੇਂਦੇ ਹਨ।

***ਅਰਥ :***

(ਤਿਵੇਂ) ਸਾਧੂ ਦੇ ਸੰਗ ਨੂੰ ਮਿਲ ਕੇ ਮਨ ਸਹਿਜ ਘਰ ਵਿਚ ਪਹੁੰਚ ਜਾਂਦਾ ਹੈ (ਪਰ ਜੇ ਖੁੱਲ੍ਹਾ) ਵਿਚਰੇ ਤਾਂ ਪੰਜੇ ਦੂਤ (ਕਾਮ ਕ੍ਰੋਧਾਦਿ) ਪ੍ਰਾਣ ਨਾਸ ਕਰ ਦਿੰਦੇ ਹਨ।੫੯੨।

***ਭਾਵਾਰਥ :***

ਇਸੁ ਦੇਹੀ ਅੰਦਰਿ ਪੰਚ ਚੋਰ ਵਸਹਿ
ਕਾਮੁ ਕ੍ਰੋਧੁ ਲੋਭੁ ਮੋਹੁ ਅਹੰਕਾਰਾ ॥
ਅੰਮ੍ਰਿਤੁ ਲੂਟਹਿ ਮਨਮੁਖ ਨਹੀ ਬੂਝਹਿ
ਕੋਇ ਨ ਸੁਣੈ ਪੂਕਾਰਾ ॥
ਅੰਧਾ ਜਗਤੁ ਅੰਧੁ ਵਰਤਾਰਾ ਬਾਝੁ ਗੁਰੂ ਗੁਬਾਰਾ ॥੨॥
*(ਪੰਨਾ ੬੦੦)*

ਇਸੇ ਲਈ ਕਬੀਰ ਜੀ ਨੇ ਸੰਕੇਤ ਕਰ ਦਿੱਤਾ ਹੈ ਕਿ :

ਕਬੀਰ ਸੰਗਤਿ ਕਰੀਐ ਸਾਧ ਕੀ
ਅੰਤਿ ਕਰੈ ਨਿਰਬਾਹੁ ॥
ਸਾਕਤ ਸੰਗੁ ਨ ਕੀਜੀਐ ਜਾ ਤੇ ਹੋਇ ਬਿਨਾਹੁ ॥੯੩॥
*(ਪੰਨਾ ੧੩੬੯)*

**ਪ੍ਰ:** ਭਾਈ ਸਾਹਿਬ ਜੀਉ ! ਜਿਵੇਂ ਆਮ ਹੀ ਵੇਖਣ ਵਿਚ ਆਉਂਦਾ ਹੈ ਕਿ ਗੁਰੂ ਦੀ ਚਰਨ ਸ਼ਰਨ ਵਿਚ ਤਾਂ ਅਨੇਕਾਂ ਹੀ ਸਿੱਖ ਆਉਂਦੇ ਹਨ, ਪਰ ਉਨ੍ਹਾਂ ਦੀ ਮਾਨਸਕ ਅਵਸਥਾ ਵੇਖਣ ਵਿਚ ਸਮਾਨ ਨਹੀਂ ਹੋਇਆ ਕਰਦੀ, ਇਸ ਦਾ ਕਾਰਨ ਕੀ ਹੈ, ਜਾਣਕਾਰੀ ਦਿਓ ?

**ਉ:** ਹੇ ਭਾਈਓ ! ਮੈਂ ਤਾਂ ਜਦੋਂ ਦੂਰ-ਦਰਸ਼ੀ ਨਜ਼ਰਾਂ ਨਾਲ ਤੱਕਦਾ ਹਾਂ ਤਾਂ ਮੈਨੂੰ ਤਾਂ ਇਉਂ ਹੀ ਬੋਧ ਮਿਲਦਾ ਹੈ, ਜਿਸ ਨੂੰ ਮੈਂ ਚੰਦ ਸਤਰਾਂ ਵਿਚ ਉਕਰਿਆ ਹੈ, ਜਿਵੇਂ ਕਿ :

**ਜੈਸੇ ਤਾਤ ਮਾਤ ਗ੍ਰਿਹਿ ਜਨਮਤ ਸੁਤ ਘਨੇ,**
**ਸਕਲ ਨ ਹੋਤ ਸਮਸਰ ਗੁਨ ਗਥ ਜੀ ॥**

***ਪਦ ਅਰਥ :*** ਗੁਨ ਗਥ—ਗੁਣਾਂ ਦੀ ਪੂੰਜੀ, ਗੁਣਾਂ ਕਰਕੇ। ਗਥ—ਸੰਗ੍ਰਹਿ, ਪੂੰਜੀ, ਧਨ, ਮਾਲ।

***ਅਰਥ :***

ਜਿਵੇਂ (ਇਕ) ਮਾਂ-ਬਾਪ ਦੇ ਘਰ ਅਨੇਕ ਪੁੱਤਰ ਜੰਮਦੇ ਹਨ (ਪਰ) ਸਾਰੇ (ਪੁੱਤਰ) ਗੁਣਾਂ ਦੀ ਪੂੰਜੀ ਵਿਚ ਇਕ ਸਮਾਨ ਨਹੀਂ ਹੁੰਦੇ।

**ਚਟੀਆ ਅਨੇਕ ਜੈਸੇ ਆਵੈਂ ਚਟਸਾਲ ਬਿਖੈ,**
**ਪੜਤ ਨ ਏਕਸੇ ਸਰਬ ਹਰ ਕਥ ਜੀ ॥**

***ਪਦ ਅਰਥ :*** ਚਟੀਆ—ਵਿਦਿਆਰਥੀ। ਚਟਸਾਲ—ਪਾਠਸ਼ਾਲਾ, ਸਕੂਲ। ਹਰ ਕਥ—ਹਰ ਇਕ ਕਥਾ, ਮਜ਼ਮੂਨ, ਵਾ ਹਰੀ ਦੀ ਕਥਾ।

***ਅਰਥ :***

ਜਿਵੇਂ (ਇਕ) ਪਾਠਸ਼ਾਲਾ ਵਿਖੇ ਅਨੇਕ ਵਿਦਿਆਰਥੀ (ਪੜ੍ਹਨ) ਆਉਂਦੇ ਹਨ, (ਪਰ) ਸਾਰੇ ਹੀ ਕਥਾ ਇਕੋ ਜਿਹੀ ਨਹੀਂ ਪੜ੍ਹਦੇ।

**ਜੈਸੇ ਨਦੀ ਨਾਵ ਮਿਲਿ ਬੈਠਤ ਅਨੇਕ ਪੰਥੀ,**
**ਹੋਤ ਨ ਸਮਾਨ ਸਭੈ ਚਲਤ ਹੈਂ ਪਥ ਜੀ॥**

***ਪਦ ਅਰਥ :*** ਪੰਥੀ—ਰਾਹੀ। ਪਥ—ਰਾਹ।

***ਅਰਥ :***

ਜਿਵੇਂ ਨਦੀ ਤੋਂ (ਪਾਰ ਹੋਣ ਲਈ) ਨੌਕਾ ਉਪਰ ਅਨੇਕਾਂ ਰਾਹੀਂ ਮਿਲ ਬੈਠਦੇ ਹਨ (ਪਰ) ਸਾਰੇ ਇਕੋ ਹੀ ਰਾਹ ਦੇ ਚੱਲਣ ਵਾਲੇ ਨਹੀਂ ਹੁੰਦੇ।

**ਤੈਸੇ ਗੁਰ ਚਰਨ ਸਰਨਿ ਹੈਂ ਅਨੇਕ ਸਿਖ,**
**ਸਤਿਗੁਰ ਕਰਨ ਕਾਰਨ ਸਮਰਥ ਜੀ ॥੫੮੩॥**

***ਅਰਥ :***

ਤਿਵੇਂ ਗੁਰੂ ਚਰਨਾਂ ਦੀ ਸ਼ਰਨ (ਆਏ ਹੋਏ) ਅਨੇਕ ਸਿੱਖ ਹਨ (ਜੋ ਅਵਸਥਾ ਦੇ ਭੇਦ ਕਰਕੇ ਇਕ ਤੁੱਲ ਨਹੀਂ ਹੁੰਦੇ ਤੇ ਜਿਵੇਂ ਮਾਪੇ, ਪਾਂਧਾ, ਮਲਾਹ ਆਪਣੇ ਬੱਚਿਆਂ, ਸ਼ਾਗਿਰਦਾਂ, ਮੁਸਾਫ਼ਰਾਂ ਨੂੰ ਇਕ ਤੁੱਲ ਨਹੀਂ ਬਣਾ ਸਕਦੇ, ਪਰ ਸਤਿਗੁਰੂ ਤਿਵੇਂ ਨਹੀਂ) ਸਤਿਗੁਰੂ (ਪੂਰਨ) ਸਮਰਥ ਤੇ ਕਾਰਨ ਕਰਨ (ਹੋਣ ਕਰਕੇ ਸ਼ਕਤੀ ਰੱਖਦਾ ਹੈ ਕਿ ਨੀਵਿਆਂ ਨੂੰ ਉੱਚਿਆਂ ਤੇ ਇਕ ਤੁਲ ਕਰ ਦੇਵੇ)।੫੮੩।

ਗੁਰੂ ਫ਼ੁਰਮਾਨ ਹੈ ਕਿ :

ਨੀਚਹ ਊਚ ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ॥੧॥ *(ਪੰਨਾ ੧੧੦੬)*

**ਪ੍ਰ:** ਭਾਈ ਸਾਹਿਬ ਜੀਉ! ਜੋ ਕਦੀ ਕਦਾਈਂ ਸਾਡੇ ਵਲੋਂ ਕਈ ਤਰ੍ਹਾਂ ਦੇ ਨਿਝੱਕ ਹੋ ਕੇ ਪ੍ਰਸ਼ਨ ਕੀਤੇ ਜਾਂਦੇ ਹਨ, ਉਹ ਕਈ ਪ੍ਰਸ਼ਨ ਹੋ ਸਕਦਾ ਹੈ ਕਿ ਆਪ ਜੀ ਨੂੰ ਸਾਡੇ ਵਲੋਂ ਤਰਕ ਰੂਪ ਵਿਚ ਪ੍ਰਤੀਤ ਹੁੰਦੇ ਹੋਣ, ਪਰ ਅਸਲ ਵਿਚ ਉਹ ਸਾਡੇ ਕਮਜ਼ੋਰ ਮਨਾਂ ਦਾ ਭਰਮ-ਭੁਲੇਖਾ ਅਤੇ ਸੰਦੇਹ ਹੀ ਹੋਇਆ ਕਰਦਾ ਹੈ, ਜਿਸਨੂੰ ਕਿ ਅਸੀਂ ਆਪ ਜੀ ਤੋਂ ਨਵਿਰਤ ਕਰਵਾਉਣਾ ਚਾਹਿਆ ਕਰਦੇ ਹਾਂ, ਇਸ ਲਈ ਆਸ ਹੈ ਕਿ ਆਪ ਜੀ ਖਿਮਾ ਕਰਦੇ ਰਹੋਗੇ, ਜਿਵੇਂ ਕਿ ਅਸੀਂ ਆਪ ਜੀ ਤੋਂ ਇਸ ਪੱਖ ਵਲੋਂ ਨਿਰਸੰਦੇਹ ਹੋਣ ਲਈ ਪੁੱਛ ਕਰਦੇ ਹਾਂ, ਜਦੋਂ ਕਿ ਸਤਿਗੁਰੂ ਹਰ ਪਖੋਂ ਹੀ ਪੂਰਨ ਖ਼ਜ਼ਾਨਿਆਂ ਦੇ ਅਮੁੱਕ ਭੰਡਾਰੇ ਹਨ, ਫਿਰ ਉਨ੍ਹਾਂ ਨੂੰ ਕਿਸੇ ਭੀ ਪਦਾਰਥ ਦੀ ਭੇਟਾ ਅਰਪਨ ਕਰਨ ਦਾ ਸਹੀ ਭਾਵ ਕੀ ਹੈ, ਜਾਣਕਾਰੀ ਦਿਓ?

**ਉ:** ਹੇ ਭਾਈਓ! ਜਦੋਂ ਅਸੀਂ ਤੁਹਾਡੇ ਇਸ ਪ੍ਰਸ਼ਨ ਦੇ ਉੱਤਰ ਦੀ ਮੰਗ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਕਰੀਏ ਤਾਂ ਆਪ ਜੀ ਇਸ ਬਾਰੇ ਫ਼ੁਰਮਾਨ ਕਰਦੇ ਹਨ ਕਿ :

ਸਤਿਗੁਰੁ ਮੇਰਾ ਸਭਸ ਕਾ ਦਾਤਾ॥
ਸਤਿਗੁਰੁ ਮੇਰਾ ਪੁਰਖੁ ਬਿਧਾਤਾ॥੧॥ *(ਪੰਨਾ ੧੧੪੨)*

ਸਤਿਗੁਰੁ ਦਾਤਾ ਵਡਾ ਵਡ ਪੁਰਖੁ ਹੈ
ਜਿਤੁ ਮਿਲਿਐ ਹਰਿ ਉਰਧਾਰੇ॥
ਜੀਅ ਦਾਨੁ ਗੁਰਿ ਪੂਰੈ ਦੀਆ
ਹਰਿ ਅੰਮ੍ਰਿਤ ਨਾਮੁ ਸਮ੍ਹਾਰੇ॥੧॥ *(ਪੰਨਾ ੮੮੨)*

ਇਹ ਠੀਕ ਹੈ ਕਿ ਸਤਿਗੁਰੂ ਖ਼ੁਦ ਵੱਡੇ ਦਾਤੇ ਹਨ ਜੋ ਸਾਰੇ ਹੀ ਜਾਚਕਾਂ ਨੂੰ ਹਰ ਪ੍ਰਕਾਰ ਦੀਆਂ ਦਾਤਾਂ ਬਖ਼ਸ਼ਸ਼ ਕਰਦੇ ਹਨ, ਗੁਰੂ ਨੂੰ ਕਿਸੇ ਭੀ ਪਦਾਰਥ ਦੀ ਲੋੜ ਨਹੀਂ, ਉਹ ਇਨ੍ਹਾਂ ਸਾਰੇ ਮਾਇਕੀ ਪਦਾਰਥਾਂ ਤੋਂ ਉੱਚਾ ਤੇ ਬੇਮੁਹਤਾਜ ਹੈ, ਪਰ ਇਹ ਜੋ ਗੁਰਬਾਣੀ ਦਾ ਫ਼ੁਰਮਾਨ ਹੈ ਕਿ :

ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ
ਹੁਕਮਿ ਮੰਨਿਐ ਪਾਈਐ॥ *(ਪੰਨਾ ੯੧੮)*

ਇਹ ਠੀਕ ਹੈ ਕਿ ਸਾਡੇ ਤਨ, ਮਨ, ਧਨ ਦੀ ਗੁਰੂ ਨੂੰ ਲੋੜ ਨਹੀਂ ਹੈ, ਪਰ ਸਾਡੇ ਇਹ ਅਰਪਨ ਕਰਨ ਨਾਲ ਸਾਡੀ ਹਉਮੈ ਮਿਟਦੀ ਹੈ, ਜਿਸ ਤੋਂ ਗੁਰੂ ਦੀ ਦਿੱਤੀ ਦੀਖਿਆ ਫਿਰ ਸਾਡੇ ਮਨਾਂ ਵਿਚ ਟਿਕ ਕੇ ਵੱਸਦੀ ਹੈ, ਜਿਤਨਾ ਚਿਰ ਹਉਮੈ ਨਾ ਮਿਟੇ ਉਤਨਾ ਚਿਰ ਹਿਰਦੇ ਵਿਚ ਨਾਮ ਨਹੀਂ ਟਿਕ ਸਕਦਾ, ਕਿਉਂਕਿ ਹੁਕਮ ਹੈ :

ਹਉਮੈ ਨਾਵੈ ਨਾਲਿ ਵਿਰੋਧੁ ਹੈ
ਦੁਇ ਨ ਵਸਹਿ ਇਕ ਠਾਇ॥ *(ਪੰਨਾ ੫੬੦)*

ਭਾਵ ਹੈ ਕਿ ਸਤਿਗੁਰੂ ਜੀ ਨੂੰ ਪਹਿਲੋਂ ਭਾਵਨਾ ਸਹਿਤ ਕੌਡੀ ਮਾਤ੍ਰ ਭਾਵ ਰੰਚਕ ਮਾਤ੍ਰ ਤੁੱਛ ਭੇਟਾ ਅਰਪਨ ਕਰਕੇ ਉਸ ਪਾਸੋਂ ਫਿਰ ਅਮਰ ਹੋਣ ਦੀ ਵੱਡੀ ਦਾਤ ਪ੍ਰਾਪਤ ਕਰ ਲਈਦੀ ਹੈ, ਇਸੇ ਭਾਵ ਨੂੰ ਪ੍ਰਗਟਾਉਣ ਲਈ ਮੈਂ ਕੁਝ ਪ੍ਰਤੱਖਸ਼ ਰੂਪ ਉਦਾਹਰਣ ਦਿਤੇ ਹਨ, ਜਿਵੇਂ ਕਿ :

**ਜੈਸੇ ਜਨਮਤ ਕੰਨਿਆ ਦੀਜੀਐ ਦਹੇਜ ਘਨੋ,**
**ਤਾ ਕੇ ਸੁਤ ਆਗੈ ਬਿਆਹੈ ਬਹੁ ਪੁਨਿ ਲੀਜੀਐ॥**

***ਪਦ ਅਰਥ :*** ਦਹੇਜ—ਦਾਜ।

***ਅਰਥ :***

ਜਿਸ ਤਰ੍ਹਾਂ (ਘਰ ਵਿਚ) ਧੀ ਜੰਮਦੀ ਹੈ (ਤਾਂ ਉਸਦੇ ਵਿਆਹ ਪੁਰ) ਬਹੁਤਾ ਦਾਜ ਦਈਦਾ ਹੈ (ਪਰ ਜਦ) ਅਗੋਂ ਉਸਦੇ ਪੁੱਤਰਾਂ ਦੇ ਵਿਆਹ ਕਰੀਦੇ ਹਨ ਤਾਂ ਫਿਰ ਬਹੁਤਾ (ਦਾਜ) ਲਈਦਾ ਹੈ।

**ਜੈਸੇ ਦਾਮ ਲਾਈਅਤ ਪ੍ਰਿਥਮ ਬਨਜ ਬਿਖੈ,**
**ਪਾਛੈ ਲਾਭ ਹੇਤ ਮਨਿ ਸਕੁਚ ਨ ਕੀਜੀਐ ॥**

***ਪਦ ਅਰਥ :*** ਦਾਮ—ਰੁਪਏ, ਦਮੜੇ। ਸਕੁਚ—ਸੰਕੋਚ।

***ਅਰਥ :***

ਜਿਵੇਂ ਪਹਿਲੋਂ ਵਣਜ ਵਿਚ ਦਾਮ (ਆਪਣੇ ਕੋਲੋਂ) ਖਰਚੀਦੇ ਹਨ, (ਪਰ) ਪਿਛੋਂ ਨਫ਼ਾ (ਲੈਣ) ਵਾਸਤੇ ਮਨ ਵਿਚ ਕੋਈ ਸੰਕੋਚ ਨਹੀਂ ਕਰੀਦਾ।

**ਜੈਸੇ ਗਊ ਸੇਵਾ ਕੈ ਸਹੇਤ ਪ੍ਰਤਿਪਾਲੀਅਤ,**
**ਸਕਲ ਅਖਾਦ ਵਾ ਕੋ ਦੂਧ ਦੁਹਿ ਪੀਜੀਐ ॥**

***ਪਦ ਅਰਥ :*** ਸਹੇਤ—ਪ੍ਰੇਮ ਨਾਲ। ਅਖਾਦ—ਮਨੁੱਖਾਂ ਦੇ ਨਾ ਖਾਣ ਯੋਗ ਘਾਹ, ਪੱਠਾ। ਦੁਹਿ—ਚੋ ਕੇ।

***ਅਰਥ :***

ਜਿਵੇਂ ਗਊ ਸੇਵਾ ਕਰਕੇ ਹਿਤ ਨਾਲ ਪਾਲੀਦੀ ਹੈ (ਪਰ) ਸਾਰੀਆਂ (ਚੀਜ਼ਾਂ ਜੋ ਮਨੁੱਖਾਂ ਲਈ) ਅਖਾਦਜ ਹਨ (ਭਾਵ ਘਾਹ ਤੂੜੀ ਆਦਿ ਉਸ ਨੂੰ ਦੇ ਕੇ) ਉਸਦੇ (ਬਦਲੇ ਅੰਮ੍ਰਿਤ ਤੁੱਲ) ਦੁੱਧ ਚੋ ਕੇ ਪੀਵੀਦਾ ਹੈ।

**ਤੈਸੇ ਤਨ ਮਨ ਧਨ ਅਰਪ ਸਰਨਿ ਗੁਰ,**
**ਦੀਖਿਆ ਦਾਨ ਲੈ**
**ਅਮਰ ਸਦ ਸਦ ਜੀਜੀਐ ॥੫੮੪॥**

***ਪਦ ਅਰਥ :*** ਦੀਖਿਆ—ਗੁਰ-ਮੰਤ੍ਰ।

***ਅਰਥ :***

ਤਿਵੇਂ ਹੀ (ਪਹਿਲੋਂ) ਤਨ, ਮਨ ਤੇ ਧਨ ਗੁਰੂ ਸ਼ਰਨ ਵਿਚ ਅਰਪੀਦਾ ਹੈ, ਤੇ ਫੇਰ ਦੀਖਿਆ ਦਾਨ ਲੈ ਕੇ ਅਮਰ ਹੋ ਜਾਈਦਾ ਹੈ ਤੇ ਸਦਾ ਸਦਾ ਜੀਵੀਦਾ ਹੈ।੫੮੪।

***ਭਾਵਾਰਥ :*** ਇਸੇ ਤਰ੍ਹਾਂ ਗੁਰੂ ਦੀ ਭੇਟਾ ਅਰਪਨ ਕਰਨ ਲਈ ਕਈ ਥਾਵਾਂ ਤੋਂ ਪ੍ਰੇਰਨਾ ਮਿਲਦੀ ਹੈ :

ਜਾ ਦਿਨ ਭੇਟੇ ਸਾਧ ਮੋਹਿ ਉਆ ਦਿਨ ਬਲਿਹਾਰੀ ॥
ਤਨੁ ਮਨੁ ਅਪਨੋ ਜੀਅਰਾ ਫਿਰਿ ਫਿਰਿ ਹਉ ਵਾਰੀ ॥
*(ਬਿਲਾਵਲੁ ਮ: ੫, ਪੰਨਾ ੮੧੦)*

ਤਨੁ ਮਨੁ ਅਰਪਿ ਸੀਗਾਰ ਬਣਾਏ
ਹਰਿ ਪ੍ਰਭ ਸਾਚੇ ਭਾਇਆ ॥
ਜੋ ਪ੍ਰਭੁ ਕਹੈ ਸੋਈ ਪਰੁ ਕੀਜੈ
ਨਾਨਕ ਅੰਕਿ ਸਮਾਇਆ ॥੩॥ *(ਪੰਨਾ ੭੭੫)*

ਚਰਨ ਕਮਲ ਹਿਰਦੈ ਨਿਤ ਧਾਰੀ ॥
ਗੁਰੁ ਪੂਰਾ ਖਿਨੁ ਖਿਨੁ ਨਮਸਕਾਰੀ ॥
ਤਨੁ ਮਨੁ ਅਰਪਿ ਧਰੀ ਸਭੁ ਆਗੈ
ਜਗ ਮਹਿ ਨਾਮੁ ਸੁਹਾਵਣਾ ॥੧॥ *(ਪੰਨਾ ੧੦੮੫)*

ਗੁਰੁ ਸਾਲਾਹੀ ਅਪਣਾ ਨਿਵਿ ਨਿਵਿ ਲਾਗਾ ਪਾਇ ॥
ਤਨੁ ਮਨੁ ਸਉਪੀ ਆਗੈ ਧਰੀ
ਵਿਚਹੁ ਆਪੁ ਗਵਾਇ ॥੨੨॥ *(ਪੰਨਾ ੭੫੬)*

ਇਸੇ ਭਾਵ ਨੂੰ ਪ੍ਰਗਟ ਕਰਨ ਵਾਲੇ ਹੋਰ ਭੀ ਬਾਣੀ ਦੁਆਰੇ ਉਦਾਹਰਣ ਮਿਲਦੇ ਹਨ, ਜਿਨ੍ਹਾਂ ਤੋਂ ਭਾਵ ਸਿੱਧ ਹੁੰਦਾ ਹੈ ਕਿ ਗੁਰੂ ਨੂੰ ਤਨੁ ਮਨੁ ਧਨੁ ਸਭੋ ਕੁਝ ਭੇਟ ਕਰਨ ਨਾਲ ਹੀ ਪਰਮ ਪਦ ਦੀ ਪ੍ਰਾਪਤੀ ਹੁੰਦੀ ਹੈ। ਹੋਰ ਕਿਸੇ ਭੀ ਮਾਇਕੀ ਪਦਾਰਥ ਦੀ ਗੁਰੂ ਨੂੰ ਚਾਹਤ ਨਹੀਂ ਹੈ।

**ਪ੍ਰ:** ਭਾਈ ਸਾਹਿਬ ਜੀਉ ! ਵੇਖਣ ਵਿਚ ਤਾਂ ਬਹੁਤ ਲੋਕ ਨਜ਼ਰ ਆਉਂਦੇ ਹਨ ਜੋ ਗੁਰਮਤ ਨੂੰ ਬੜੀ ਸਿਆਣਪ ਨਾਲ ਲਿਖਦੇ ਹਨ, ਤੇ ਕਈਆਂ ਦਾ ਗੁਰਮਤ ਨੂੰ ਕਹਿਣ ਦਾ ਢੰਗ ਭੀ ਬਹੁਤ ਸਿਆਣਪ ਭਰਿਆ ਹੁੰਦਾ ਹੈ, ਅਤੇ ਕਈ ਸੁਣਨ ਵਾਲੇ ਸ੍ਰੋਤੇ ਭੀ ਦਿੱਸ ਆਉਂਦੇ ਹਨ, ਕੀ ਦੱਸੋਗੇ ਕਿ ਇਨ੍ਹਾਂ ਸਾਰਿਆਂ ਨੂੰ ਹੀ ਗੁਰਮਤ ਪ੍ਰਾਪਤ ਹੋ ਆਉਂਦੀ ਹੈ, ਇਸ ਬਾਰੇ ਤੁਸੀਂ ਕਿਵੇਂ ਅਨੁਭਵ ਕਰਦੇ ਹੋ, ਜਾਣਕਾਰੀ ਦਿਓ ?

**ਉ:** ਹੇ ਭਾਈਓ ! ਇਸ ਸੰਬੰਧ ਵਿਚ ਜੇ ਅਸੀਂ ਗੁਰੂ ਗ੍ਰੰਥ ਸਾਹਿਬ ਜੀ ਤੋਂ ਪੁੱਛ ਕਰੀਏ ਤਾਂ ਐਸੇ ਲੋਕਾਂ ਨੂੰ ਬਾਣੀ ਦੇ ਫ਼ੁਰਮਾਨ ਅਨੁਸਾਰ ਰੱਬੀ ਦਰ ਵਿਚ ਕਬੂਲਤਾ ਨਹੀਂ ਮਿਲਦੀ, ਗੁਰੂ ਦੀ ਦਰਗਾਹ ਵਿਚ ਤਾਂ ਕੇਵਲ ਓਹੀ ਕਬੂਲੇ ਜਾਂਦੇ ਹਨ (ਗਾਵੀਐ ਸੁਣੀਐ ਮਨਿ ਰਖੀਐ ਭਾਉ) ਭਾਵ ਜੋ ਮਨ ਵਿਚ ਭਾਉ-ਭਗਤੀ ਰੱਖਣ ਵਾਲੇ ਹਨ, ਜੋ ਧਾਰਨਾ ਤੋਂ ਸੱਖਣੇ ਹਨ, ਉਨ੍ਹਾਂ ਦਾ ਪੜ੍ਹਨਾ, ਗੁਣਨਾ, ਸੁਣਨਾ ਇਉਂ ਹੀ ਇਕ ਕਾਰ ਸਮਝੋ ਜਿਵੇਂ ਕਿ ਸੰਸਾਰ ਦੀਆਂ ਹੋਰ ਕਾਰਾਂ ਹਨ (ਪੜਨਾ ਗੁਣਨਾ ਸੰਸਾਰ ਕੀ ਕਾਰ

ਹੈ) ਪਰ (ਗਾਵਿਆ ਸੁਣਿਆ ਹਰਿ ਤਿਨ ਕਾ ਥਾਇ ਪਾਵੈ ਜਿਨ ਸਤਿਗੁਰ ਕੀ ਆਗਿਆ ਸਤਿ ਸਤਿ ਕਰਿ ਮਾਨੀ) ਜੋ ਗੁਰੂ ਦੀ ਆਗਿਆ ਨੂੰ ਧਾਰਨ ਵੱਲੋਂ ਸੱਖਣੇ ਹਨ, ਉਨ੍ਹਾਂ ਬਾਰੇ ਸੰਬੋਧਨ ਕੀਤਾ ਹੈ ਕਿ:

ਕਿਆ ਪੜੀਐ ਕਿਆ ਗੁਨੀਐ॥
ਕਿਆ ਬੇਦ ਪੁਰਾਨਾਂ ਸੁਨੀਐ॥
ਪੜੇ ਸੁਨੇ ਕਿਆ ਹੋਈ॥
ਜਉ ਸਹਜ ਨ ਮਿਲਿਓ ਸੋਈ॥੧॥ *(ਪੰਨਾ ੬੫੫)*

ਪੜਿ ਥਕੇ ਸੰਤੋਖੁ ਨ ਆਇਓ
ਅਨਦਿਨੁ ਜਲਤ ਵਿਹਾਇ॥
ਕੂਕ ਪੁਕਾਰ ਨ ਚੁਕਈ ਨਾ ਸੰਸਾ ਵਿਚਹੁ ਜਾਇ॥
ਨਾਨਕ ਨਾਮ ਵਿਹੂਣਿਆ
ਮੁਹਿ ਕਾਲੈ ਉਠਿ ਜਾਇ॥੨॥ *(ਪੰਨਾ ੬੪੭)*

ਪੰਡਿਤ ਮੈਲੁ ਨ ਚੁਕਈ ਜੇ ਵੇਦ ਪੜੈ ਜੁਗ ਚਾਰਿ॥ *(ਪੰਨਾ ੬੪੭)*

ਪੜਿ ਪੰਡਿਤੁ ਅਵਰਾ ਸਮਝਾਏ॥
ਘਰ ਜਲਤੇ ਕੀ ਖਬਰਿ ਨ ਪਾਏ॥
ਬਿਨੁ ਸਤਿਗੁਰ ਸੇਵੇ ਨਾਮੁ ਨ ਪਾਈਐ
ਪੜਿ ਥਾਕੇ ਸਾਂਤਿ ਨ ਆਈ ਹੇ॥੫॥ *(ਪੰਨਾ ੧੦੪੬)*

ਪੜਿ ਪੜਿ ਥਾਕੇ ਸਾਂਤਿ ਨ ਆਈ॥
ਤ੍ਰਿਸਨਾ ਜਾਲੇ ਸੁਧਿ ਨ ਕਾਈ॥ *(ਪੰਨਾ ੧੨੦)*

ਪੜਿ ਪੜਿ ਪੰਡਿਤ ਵਾਦੁ ਵਖਾਣੈ॥
ਭੀਤਰਿ ਹੋਦੀ ਵਸਤੁ ਨ ਜਾਣੈ॥੩॥ *(ਪੰਨਾ ੧੫੨)*

ਪੜਿ ਪੜਿ ਪੰਡਿਤ ਬੇਦ ਵਖਾਣਹਿ
ਮਾਇਆ ਮੋਹ ਸੁਆਇ॥
ਦੂਜੈ ਭਾਇ ਹਰਿ ਨਾਮੁ ਵਿਸਾਰਿਆ
ਮਨ ਮੂਰਖ ਮਿਲੈ ਸਜਾਇ॥ *(ਪੰਨਾ ੮੫)*

ਇਸ ਤਰ੍ਹਾਂ ਦੇ ਹੋਰ ਭੀ ਬਹੁਤ ਉਦਾਹਰਣ ਮਿਲਦੇ ਹਨ, ਕਿ ਬੇਦ ਸ਼ਾਸਤ੍ਰਾਂ ਦੀ ਪੜ੍ਹਾਈ ਪੜ੍ਹਦੇ ਰਹਿਣ ਨਾਲ ਤਪ ਰਹੇ ਮਨ ਨੂੰ ਸ਼ਾਂਤ ਨਹੀਂ ਆਉਂਦੀ ਜਿਤਨਾ ਚਿਰ ਹਿਰਦੇ ਅੰਦਰ ਗੁਰੂ ਦੀ ਦਿੱਤੀ ਹੋਈ ਗੁਰਮਤ ਦੀ ਧਾਰਨਾ ਨੂੰ ਅੰਤਰ-ਆਤਮੇ ਧਾਰਨ ਨਹੀਂ ਕੀਤਾ ਜਾਂਦਾ। ਸੋ, ਮੈਂ ਭੀ ਇਸੇ ਭਾਵ ਨੂੰ ਪ੍ਰਗਟਾਉਣ ਲਈ ਚੰਦ ਉਦਾਹਰਣ ਚੰਦ ਸਤਰਾਂ ਵਿਚ ਅੰਕਤ ਕਰੇ ਹਨ, ਜਿਵੇਂ ਕਿ:

**ਜੈਸੇ ਲਾਖ ਕੋਰਿ ਲਿਖਤ ਨ ਕਨ ਭਾਰ ਲਾਗੈ,**
**ਜਾਨਤ ਸੁ ਸ੍ਰਮ ਹੋਇ ਜਾਂ ਕੈ ਗਨ ਰਾਖੀਐ॥**

***ਪਦ ਅਰਥ :*** ਕਨ—ਕਿਣਕਾ। ਸ੍ਰਮ—ਖੇਚਲ, ਕਸ਼ਟ, ਥਕੇਵਾਂ।

***ਅਰਥ :***

ਜਿਵੇਂ ਲੱਖਾਂ ਕਰੋੜਾਂ (ਦੀ ਰਕਮ ਕਾਗ਼ਜ਼ ਉਤੇ) ਲਿਖ ਕੇ (ਕਾਗ਼ਜ਼ ਚੁਕ ਲਈਏ ਤਾਂ ਉਸਦਾ) ਭਾਰ ਕਿਣਕਾ ਮਾਤ੍ਰ ਭੀ ਨਹੀਂ ਲਗਦਾ, ਪਰ ਏਨੀ (ਰਕਮ) ਗਿਣ ਕੇ (ਜਿਸਦੇ ਸਿਰ ਉਤੇ) ਰੱਖ ਦਈਏ (ਉਹ) ਇਸਦੇ ਕਸ਼ਟ ਨੂੰ ਜਾਣਦਾ ਹੈ, (ਜੋ ਕਿਨਕਾ ਕੁ ਭਾਰ ਤੇ ਥਕੇਵਾਂ) ਹੁੰਦਾ ਹੈ।

**ਅੰਮ੍ਰਿਤ ਅੰਮ੍ਰਿਤ ਕਹੈ ਪਾਈਐ ਨ ਅਮਰ ਪਦ,**
**ਜਉ ਲਉ ਜਿਹਵਾ ਕੈ**
**ਸੁਰਸ ਅੰਮ੍ਰਿਤ ਨ ਚਾਖੀਐ॥**

***ਅਰਥ :***

(ਜਿਵੇਂ) ਅੰਮ੍ਰਿਤ ਅੰਮ੍ਰਿਤ ਕਿਹਾਂ ਅਮਰ ਪਦ ਨਹੀਂ ਪਾਇਆ ਜਾਂਦਾ, ਜਦ ਤਕ ਜੀਭ ਨਾਲ ਅੰਮ੍ਰਿਤ ਦਾ ਸੋਹਣਾ ਰਸ ਨਾ ਚੱਖੀਏ।

**ਬੰਦੀ-ਜਨ ਕੀ ਅਸੀਸ ਭੂਪਤਿ ਨ ਹੋਇ ਕੋਊ,**
**ਸਿੰਘਾਸਨ ਬੈਠੇ ਜਉ ਲਉ ਚਕ੍ਰਵੈ ਨ ਭਾਖੀਐ॥**

***ਪਦ ਅਰਥ :*** ਬੰਦੀ-ਜਨ—ਭੱਟ। ਚਕ੍ਰਵੈ—ਚਕ੍ਰਵਰਤੀ, ਸ਼ਹਿਨਸ਼ਾਹ।

***ਅਰਥ :***

ਜਿਵੇਂ (ਨਿਰੀ) ਭੱਟ ਦੀ ਅਸੀਸ ਨਾਲ ਕੋਈ ਰਾਜਾ ਨਹੀਂ ਬਣ ਸਕਦਾ, ਜਦ ਤਕ ਕਿ ਸਿੰਘਾਸਣ 'ਤੇ ਬੈਠ ਕੇ (ਕੋਈ) ਚਕ੍ਰਵਰਤੀ ਨ ਕੁਹਾਇਆ ਜਾਵੇ।

**ਤੈਸੇ ਲਿਖੇ ਸੁਨੇ ਕਹੇ ਪਾਈਐ ਨਾ ਗੁਰਮਤਿ,**
**ਜਉ ਲਉ ਗੁਰ ਸਬਦ ਕੀ**
**ਸੁਜੁਗਤਿ ਨ ਲਾਖੀਐ॥੫੮੫॥**

***ਪਦ ਅਰਥ :*** ਸੁਜੁਗਤਿ—ਸੁੰਦਰ ਜੁਗਤੀ।

***ਅਰਥ :***

ਤਿਵੇਂ ਲਿਖਣ, ਸੁਣਨ ਤੇ ਕਹਿਣ ਮਾਤ੍ਰ ਨਾਲ ਗੁਰਮਤ ਨਹੀਂ ਪਾਈ ਜਾ ਸਕਦੀ ਜਦ ਤਕ ਕਿ ਗੁਰੂ ਸ਼ਬਦ (ਦੀ ਕਮਾਈ) ਦੀ ਸੋਹਣੀ ਜੁਗਤ ਨੂੰ ਨਾ ਲਖ ਲਈਏ। ਭਾਵ ਹੈ ਜਦ ਤਕ ਕਿ ਗੁਰੂ ਦੇ ਸ਼ਬਦ ਨਾਲ ਚੰਗੀ ਤਰ੍ਹਾਂ ਜੁੜ ਜਾਣ (ਦੀ ਅਵਸਥਾ ਨੂੰ) ਲਖ ਨ ਲਈਏ।੫੮੫।

***ਭਾਵਾਰਥ :***

ਬੇਦ ਪੁਰਾਨ ਪੜੇ ਕਾ ਕਿਆ ਗੁਨੁ
ਖਰ ਚੰਦਨ ਜਸ ਭਾਰਾ॥
ਰਾਮ ਨਾਮ ਕੀ ਗਤਿ ਨਹੀ ਜਾਨੀ
ਕੈਸੇ ਉਤਰਸਿ ਪਾਰਾ॥੧॥ *(ਪੰਨਾ ੧੧੦੩)*

ਭਾਵ ਹੈ, ਧਾਰਨਾ ਤੋਂ ਸੱਖਣੇ ਮਨੁੱਖ ਦਾ ਬੇਦ, ਸ਼ਾਸਤ੍ਰਾਂ ਨੂੰ ਪੜ੍ਹ ਲੈਣ ਦਾ ਇਸੇ ਤਰ੍ਹਾਂ ਇਕ ਭਾਰ ਹੈ, ਜਿਵੇਂ ਕਿਸੇ ਖੋਤੇ ਉਤੇ ਚੰਦਨ ਦਾ ਭਾਰ ਲੱਦ ਲਿਆ ਜਾਵੇ, ਜਿਵੇਂ ਉਸ ਖੋਤੇ ਨੂੰ ਉਸ ਚੰਦਨ ਤੋਂ ਕੋਈ ਲਾਭ ਨਹੀਂ ਹੁੰਦਾ ਹੈ, ਇਸੇ ਤਰ੍ਹਾਂ ਉਸ ਬੇਦ ਸ਼ਾਸਤ੍ਰ ਪੜ੍ਹਨ ਦਾ ਕੋਈ ਭੀ ਲਾਭ ਨਹੀਂ ਹੋ ਸਕਦਾ। ਜਿਤਨਾ ਚਿਰ ਉਹ ਸਤਤਾ ਦੀ ਧਾਰਨਾ ਨਹੀਂ ਕਰਦਾ।

ਪ੍ਰ: ਭਾਈ ਸਾਹਿਬ ਜੀਉ! ਜਿਸ ਬ੍ਰਹਮ ਨੂੰ ਆਪ ਜੀ ਬਾਨੀ ਦ੍ਵਾਰੇ ਘਟ ਘਟ ਵਿਚ ਪੂਰਨ ਰੂਪ ਵਿਆਪਕ ਦਰਸਾ ਰਹੇ ਹੋ, ਉਸਨੂੰ ਪ੍ਰਤੱਖ ਰੂਪ ਵਿਚ ਕਿਵੇਂ ਜਾਨਿਆ ਜਾ ਸਕਦਾ ਹੈ, ਇਸ ਬਾਰੇ ਕੁਝ ਜਾਣਕਾਰੀ ਦਿਓ, ਤਾਕਿ ਸਾਨੂੰ ਭੀ ਕੁਝ ਬੋਧ ਮਿਲ ਸਕੇ ?

ਉ: ਹੇ ਭਾਈਓ! ਬਾਣੀ ਦ੍ਵਾਰੇ ਉਸਦਾ ਬੋਧ ਇਵੇਂ ਹੀ ਮਿਲਦਾ ਹੈ ਕਿ, ਉਹ ਪਰੀ-ਪੂਰਨ-ਪ੍ਰਮੇਸ਼ਰ (ਘਟ ਘਟ ਵਾਸੀ ਸਰਬ ਨ੍ਰਿਵਾਸੀ) ਹੈ ਜਾਂ ਇਉਂ ਕਹੋ ਕਿ:

ਸਗਲ ਬਨਸਪਤਿ ਮਹਿ ਬੈਸੰਤਰੁ
ਸਗਲ ਦੂਧ ਮਹਿ ਘੀਆ॥
ਊਚ ਨੀਚ ਮਹਿ ਜੋਤੀ ਸਮਾਣੀ
ਘਟਿ ਘਟਿ ਮਾਧਉ ਜੀਆ॥੧॥
ਸੰਤਹੁ ਘਟਿ ਘਟਿ ਰਹਿਆ ਸਮਾਹਿਓ॥
ਪੂਰਨ ਪੂਰਿ ਰਹਿਓ ਸਰਬ ਮਹਿ
ਜਲਿ ਥਲਿ ਰਮਈਆ ਆਹਿਓ॥
*(ਸੋਰਠਿ ਮ:, ੫ ਪੰਨਾ ੬੧੭)*

ਭਾਵ ਹੈ ਤਾਂ ਉਹ ਸਰਬ ਮਹਿ ਇਸੇ ਤਰ੍ਹਾਂ ਜਿਵੇਂ ਸਾਰੀ ਬਨਸਪਤੀ ਵਿਚ ਅੱਗ ਵਿਆਪਕ ਹੈ, ਅਤੇ ਸਾਰੇ ਦੁਧਾਂ ਵਿਚ ਘਿਉ ਰਮਿਆ ਹੋਇਆ ਹੈ, ਪਰ ਇਨ੍ਹਾਂ ਦੋਵੇਂ ਸ਼ੈਆਂ ਵਿਚੋਂ ਦੋਵੇਂ ਸ਼ੈਆਂ ਨੂੰ ਵੇਖਣ ਲਈ ਮਸ਼ੱਕਤ ਕਰਨੀ ਪੈਂਦੀ ਹੈ, ਭਾਵ ਪ੍ਰਤੱਖ ਰੂਪ ਵਿਚ ਤਦ ਹੀ ਜਾਨਿਆ ਜਾਂਦਾ ਹੈ ਜਦ ਕਿਸੇ ਪੂਰਨ ਗੁਰੂ ਮਹਾਂ ਪੁਰਖ ਦ੍ਵਾਰੇ ਦਿਨੇ ਰਾਤ ਅਰਾਧਨਾ ਕੀਤੀ ਜਾਵੇ ਤਾਂ ਉਸਨੂੰ ਜਲਾਂ ਥਲਾਂ ਵਿਚ ਹਰ ਥਾਂ ਵਿਆਪਕ ਵੇਖ ਲਈਦਾ ਹੈ। ਫਿਰ ਇਸ ਪ੍ਰਕਾਰ ਦੀ ਦਿਬ-ਦ੍ਰਿਸ਼ਟੀ ਜਾਗ ਆਉਂਦੀ ਹੈ ਕਿ:

ਏਕ ਅਨੇਕ ਬਿਆਪਕ ਪੂਰਕ
ਜਤ ਦੇਖਉ ਤਤ ਸੋਈ॥
ਮਾਇਆ ਚਿਤ੍ਰ ਬਚਿਤ੍ਰ ਬਿਮੋਹਿਤ
ਬਿਰਲਾ ਬੂਝੈ ਕੋਈ॥੧॥
ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ
ਗੋਬਿੰਦ ਬਿਨੁ ਨਹੀ ਕੋਈ॥
ਸੂਤੁ ਏਕੁ ਮਣਿ ਸਤ ਸਹੰਸ ਜੈਸੇ
ਓਤਿ ਪੋਤਿ ਪ੍ਰਭੁ ਸੋਈ॥੧॥ ਰਹਾਉ॥
ਜਲ ਤਰੰਗ ਅਰੁ ਫੇਨ ਬੁਦਬੁਦਾ
ਜਲ ਤੇ ਭਿੰਨ ਨ ਹੋਈ॥
ਇਹੁ ਪਰਪੰਚੁ ਪਾਰਬ੍ਰਹਮ ਕੀ ਲੀਲਾ
ਬਿਚਰਤ ਆਨ ਨ ਹੋਈ॥੨॥
*(ਆਸਾ ਨਾਮਦੇਉ ਜੀ, ਪੰਨਾ ੪੮੫)*

ਇਸ ਤਰ੍ਹਾਂ ਦੇ ਗੁਰਬਾਣੀ ਦ੍ਵਾਰੇ ਸਾਨੂੰ ਹੋਰ ਭੀ ਬਹੁਤ ਪ੍ਰਮਾਣ ਮਿਲਦੇ ਹਨ ਕਿ ਉਹ ਪਰੀ-ਪੂਰਨ-ਪ੍ਰਮੇਸ਼ਰ ਹਰ ਜੀਵ ਜੰਤੂ ਅੰਦਰ ਬਿਆਪਕ ਹੈ, ਉਸਨੂੰ ਪ੍ਰਤੱਖ ਰੂਪ ਵਿਚ ਵੇਖਣ ਲਈ ਪੂਰਨ ਗੁਰੂ ਦੁਆਰੇ ਮਸ਼ੱਕਤ ਕਰਨੀ ਪੈਂਦੀ ਹੈ, ਜਿਸ ਮਿਹਨਤ ਦਾ ਸਦਕਾ ਉਸਨੂੰ ਆਪਣੇ ਅੰਦਰ ਹੀ ਅਨੁਭਵ ਕਰ ਲਈਦਾ ਹੈ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਉਦਾਹਰਣਾਂ ਦ੍ਵਾਰੇ ਚੰਦ ਸਤਰਾਂ ਵਿਚ ਅੰਕਤ ਕਰਨ ਦਾ ਉਪਰਾਲਾ ਕੀਤਾ ਹੈ, ਜਿਵੇਂ ਕਿ:

**ਜੈਸੇ ਤਉ ਚੰਪਕ ਬੇਲ ਬਿਬਿਧਿ ਬਿਥਾਰ ਚਾਰੁ,**
**ਬਾਸਨਾ ਪ੍ਰਗਟ ਹੋਤ ਫੂਲ ਹੀ ਮੈ ਜਾਇ ਕੈ॥**

***ਪਦ ਅਰਥ :*** ਚੰਪਕ—ਚੰਬਾ।

***ਅਰਥ :***

ਜਿਵੇਂ ਚੰਬੇ ਦੀ ਵੇਲ ਦਾ ਤਾਂ ਅਨੇਕਾਂ ਤਰ੍ਹਾਂ ਦਾ ਸੋਹਣਾ ਵਿਸਥਾਰ ਹੁੰਦਾ ਹੈ, (ਪਰ) ਸੁਗੰਧੀ ਫੁੱਲ ਵਿਚ ਹੀ ਜਾ ਕੇ ਪ੍ਰਗਟ ਹੁੰਦੀ ਹੈ।

**ਜੈਸੇ ਦ੍ਰੂਮ ਦੀਰਘ ਸ੍ਰੂਪ ਦੇਖੀਐ ਪ੍ਰਸਿਧ,**
**ਸ੍ਵਾਦ ਰਸ ਹੋਤ ਫਲ ਹੀ ਮੈ ਪੁਨਿ ਆਇ ਕੈ॥**

***ਪਦ ਅਰਥ :*** ਦ੍ਰੂਮ—ਬ੍ਰਿਛ। ਦੀਰਘ—ਵੱਡਾ।

***ਅਰਥ :***

ਜਿਵੇਂ ਬ੍ਰਿਛ ਦਾ ਵੱਡਾ (ਵਿਸਥਾਰ ਵਾਲਾ) ਸਰੂਪ ਤਾਂ ਪ੍ਰਤੱਖ ਦਿੱਸਦਾ ਹੈ, (ਪਰ) ਸ੍ਵਾਦ ਤੇ ਰਸ ਫਿਰ ਫਲ ਵਿਚੋਂ ਹੀ ਆ ਕੇ (ਪ੍ਰਗਟ) ਹੁੰਦਾ ਹੈ।

**ਜੈਸੇ ਗੁਰ ਗਿਆਨ ਰਾਗ ਨਾਦ ਹਿਰਦੈ ਬਸਤ,**
**ਕਰਤ ਪ੍ਰਕਾਸ ਤਾਸ ਰਸਨਾ ਰਸਾਇ ਕੈ ॥**

***ਅਰਥ :***

ਜਿਸ ਤਰ੍ਹਾਂ (ਕਿਸੇ ਦੇ ਅੰਦਰ) ਗੁਰੂ ਦਾ (ਦਿੱਤਾ) ਗਿਆਨ, ਰਾਗ ਤੇ ਨਾਦ ਹਿਰਦੇ ਵਿਚ (ਸਮਾਨ ਰੂਪ ਵਿਚ) ਵੱਸਦਾ ਹੁੰਦਾ ਹੈ, ਪਰ ਪ੍ਰਕਾਸ਼ਮਾਨ (ਤਦ ਹੀ) ਹੁੰਦਾ ਹੈ (ਜਦ) ਰਸਨਾ ਉਸਨੂੰ (ਸੁਾਦੀਕ ਬਣਾ ਕੇ ਸੁਣਾਵੇ)।

**ਤੈਸੇ ਘਟ ਘਟ ਬਿਖੈ ਪੂਰਨ ਬ੍ਰਹਮ ਰੂਪ,**
**ਜਾਨੀਐ ਪ੍ਰਤਛ ਮਹਾਂ ਪੁਰਖ ਮਨਾਇ ਕੈ ॥੫੮੬॥**

***ਅਰਥ :***

ਤਿਵੇਂ ਬ੍ਰਹਮ ਘਟ ਘਟ ਵਿਚ ਪੂਰਨ ਰੂਪ ਕਰਕੇ (ਸਮਾਇਆ ਹੋਇਆ ਹੈ, ਪਰ) ਪ੍ਰਤੱਖ ਰੂਪ ਵਿਚ (ਤਦ) ਜਾਣਿਆ ਜਾਂਦਾ ਹੈ (ਜਦ) ਕਿਸੇ ਮਹਾਂਪੁਰਖ ਨੂੰ ਮਨਾਇਆ ਜਾਵੇ।੫੮੬।

***ਭਾਵਾਰਥ :*** ਮਹਾਂਪੁਰਖ ਪੂਰਨ ਗੁਰੂ ਜਿਸਨੇ ਆਪ ਬ੍ਰਹਮ ਨੂੰ ਪ੍ਰਤੱਖ ਰੂਪ ਕਰ ਲਿਆ, ਉਹ ਜਗਿਆਸੂ ਨੂੰ ਕੇਵਲ ਦਿਮਾਗ਼ੀ ਗਿਆਨ 'ਤੇ ਨਹੀਂ ਛੱਡਦਾ, ਸਗੋਂ ਅਭਿਆਸ ਕਰਵਾ ਕੇ ਸਹਿਜੇ ਸਹਿਜੇ ਅਨੁਭਵ ਵਿਚ ਲੈ ਜਾਂਦਾ ਹੈ।

ਐਸੇ ਪੂਰਨ ਪੁਰਖ ਬਾਰੇ ਹੀ ਸਤਿਗੁਰਾਂ ਨੇ ਬਾਣੀ ਵਿਚ ਫ਼ੁਰਮਾਇਆ ਹੈ ਕਿ :

ਨਾਨਕ ਸੋਧੇ ਸਿੰਮ੍ਰਿਤਿ ਬੇਦ ॥
ਪਾਰਬ੍ਰਹਮ ਗੁਰ ਨਾਹੀ ਭੇਦ ॥੪॥੧੧॥੨੪॥
*(ਪੰਨਾ ੧੧੪੨)*

ਭਾਵ, ਐਸੇ ਮਹਾਂ ਪੁਰਖ ਹੀ ਵਾਹਿਗੁਰੂ ਦਾ ਪਰਤੱਖ ਗਿਆਨ ਕਰਵਾ ਸਕਦੇ ਹਨ, ਉਨ੍ਹਾਂ ਦੀ ਮੇਹਰ ਤੋਂ ਬਿਨਾਂ ਉਸਦੀ ਪ੍ਰਤੱਖ ਰੂਪ ਵਿਚ ਸਾਖ਼ਯਾਤਤਾ ਨਹੀਂ ਹੋ ਸਕਦੀ।

**ਪ੍ਰ:** ਭਾਈ ਸਾਹਿਬ ਜੀਉ! ਤੁਸੀਂ ਭੀ ਵੇਖ ਹੀ ਰਹੇ ਹੋ ਕਿ ਵਰਤਮਾਨ ਸਮੇਂ ਵਿਚ ਅਨੰਤ ਲੋਕ ਰੱਬੀ-ਮਾਰਗ 'ਤੇ ਸਫ਼ਰ ਕਰਦੇ ਨਜ਼ਰ ਆ ਰਹੇ ਹਨ ਅਤੇ ਪਿਛੇ ਭੀ ਇਸੇ ਤਰ੍ਹਾਂ ਸਫ਼ਰ ਕਰਦੇ ਹੋਣਗੇ। ਕਿਉਂ ਜੀ! ਤੁਸੀਂ ਇਨ੍ਹਾਂ ਜਗਿਆਸੂ ਜਨਾਂ ਦੇ ਸਫ਼ਰ ਕਰਦੇ ਰਹਿਣ ਦਾ ਕਿਤਨਾ ਕੁ ਸਮਾਂ ਅਨੁਭਵ ਕਰਦੇ ਹੋ, ਭਾਵ ਇਨ੍ਹਾਂ ਸਾਧਨਾਂ ਕਰਨ ਵਾਲੇ ਸਾਧਕਾਂ ਨੂੰ ਆਪਣੀ ਸਹੀ ਮੰਜ਼ਲ 'ਤੇ ਪੁੱਜਣ ਲਈ ਕਿਤਨਾ ਕੁ ਸਮਾਂ ਲੱਗ ਜਾਂਦਾ ਹੈ, ਜਾਣਕਾਰੀ ਦਿਓ ?

**ਉ:** ਹੇ ਭਾਈਓ! ਇਸ ਰੱਬੀ-ਮਾਰਗ 'ਤੇ ਸਫ਼ਰ ਕਰਨ ਵਾਲੇ ਮੁਸਾਫ਼ਰਾਂ ਦਾ ਆਪਣੀ ਸਹੀ ਮੰਜ਼ਲ 'ਤੇ ਪੁੱਜਣ ਦਾ ਕੋਈ ਖ਼ਾਸ ਸਮਾਂ ਨਿਰਧਾਰਤ ਨਹੀਂ ਹੈ, ਵੱਧ ਤੋਂ ਵੱਧ ਸਮਾਂ ਭੀ ਲੱਗ ਸਕਦਾ ਹੈ ਤੇ ਘਟ ਤੋਂ ਘਟ ਭੀ। ਕਿਉਂਕਿ ਇਸ ਭਾਵ ਨੂੰ ਗੁਰਬਾਣੀ ਅਤੇ ਗੁਰ-ਇਤਿਹਾਸ ਭਲੀ ਪ੍ਰਕਾਰ ਪ੍ਰਗਟ ਕਰਦਾ ਹੈ, ਕਿ ਕਈਆਂ ਜਗਿਆਸੂਆਂ ਨੂੰ ਕਈ ਘੰਟੇ ਭੀ ਲਗੇ ਹਨ, ਕਈਆਂ ਨੂੰ ਕਈ ਮਹੀਨੇ, ਕਈ ਸਾਲ ਭੀ ਗੁਜ਼ਰ ਜਾਂਦੇ ਹਨ, ਅਤੇ ਕਈਆਂ ਸਾਧਕਾਂ ਨੂੰ ਸਾਰਾ ਜਨਮ ਤੇ ਕਈ ਕਈ ਜਨਮ ਭੀ ਬੀਤ ਜਾਂਦੇ ਹਨ, ਉਹ ਫਿਰ ਭੀ ਮੰਜ਼ਲ ਤੋਂ ਉਰਾਰ ਹੀ ਰਹਿ ਜਾਂਦੇ ਹਨ, ਜਿਵੇਂ ਕਿ ਇਸ ਭਾਵ ਨੂੰ ਗੁਰਬਾਣੀ ਦੁਆਰੇ ਭੀ ਦਰਸਾਇਆ ਗਿਆ ਹੈ ਕਿ (ਚਾਲੇ ਥੇ ਹਰਿ ਮਿਲਨ ਕਉ ਬੀਚੈ ਅਟਕਿਓ ਚੀਤੁ।੯੬।) ਭਾਵ ਘਰੋਂ ਤਾਂ ਹਰੀ ਦੇ ਮਿਲਾਪ ਲਈ ਟੁਰੇ ਸਨ, ਪਰ ਕੁਝ ਸਫ਼ਰ ਕਰਨ ਨਾਲ ਮਾਰਗ ਵਿਚ ਰਿਧੀਆਂ ਸਿਧੀਆਂ, ਕਰਾਮਾਤਾਂ ਦੀ ਸ਼ਕਤੀ ਮਿਲ ਗਈ ਜਿਨ੍ਹਾਂ ਦਾ ਸਦਕਾ ਲੋਕਾਂ ਵਿਚ ਪੂਜਾ ਹੋਣ ਲਗ ਪਈ, ਜਿਸ ਪੂਜਾ ਨੇ ਅਜਿਹਾ ਪ੍ਰਚਾਇਆ ਕਿ ਉਹ ਜਿਸ ਮੰਜ਼ਲ ਦੀ ਪ੍ਰਾਪਤੀ ਲਈ ਘਰੋਂ ਟੁਰੇ ਸਨ ਉਸਨੂੰ ਭੁਲਾ ਹੀ ਬੈਠੇ। ਪਰ ਜਿਨ੍ਹਾਂ ਸ਼ੱਜਣ ਜਿਹੇ ਠੱਗਾਂ ਤੇ ਕੌਡੇ ਜਿਹੇ ਰਾਖ਼ਸ਼ਾਂ, ਵਲੀ ਕੰਧਾਰੀ ਜੈਸੇ ਕਰਾਮਾਤੀ ਹੰਕਾਰੀਆਂ 'ਤੇ ਗੁਰੂ ਨਾਨਕ ਦੇਵ ਜੀ ਨੇ ਰਹਿਮ-ਭਰੀ ਦ੍ਰਿਸ਼ਟੀ ਨਾਲ ਤੱਕਿਆ ਤਾਂ ਇਨ੍ਹਾਂ ਦਾ ਸ਼ੀਘਰ ਹੀ ਪਾਰ-ਉਤਾਰਾ ਹੋ ਗਿਆ। ਪਰ ਕਬੀਰ ਜੈਸੇ ਭਗਤਾਂ ਨੂੰ ਕਈ ਜਨਮ ਸਾਧਨ ਕਰਦਿਆਂ ਗੁਜ਼ਰ ਗਏ (ਕਬੀਰ ਨੇ ਖ਼ੁਦ ਕਿਹਾ ਹੈ ਕਿ):

ਪੂਰਬ ਜਨਮ ਹਮ ਤੁਮ੍ਰੇ ਸੇਵਕ
ਅਬ ਤਉ ਮਿਟਿਆ ਨ ਜਾਈ ॥ *(ਪੰਨਾ ੬੭੦)*

ਹੇ ਸਾਈਆਂ ਜੀਉ! ਪਿਛਲੇ ਜਨਮਾਂ ਵਿਚ ਭੀ ਮੈਂ ਤੇਰੀ ਸੇਵਾ ਕਰਦਾ ਆਇਆ ਹਾਂ, ਪਰ ਕਾਮਯਾਬ ਨਹੀਂ ਹੋ ਸਕਿਆ। ਪਰ ਹੁਣ ਜਦੋਂ ਇਸ ਜਨਮ ਵਿਚ ਸਫਲਤਾ ਹੋ ਗਈ ਤਾਂ ਕਬੀਰ ਨੇ ਨਿਹਚੇ ਪੂਰਬ ਕਹਿ ਦਿੱਤਾ ਕਿ :

ਅਬ ਤਉ ਜਾਇ ਚਢੇ ਸਿੰਘਾਸਨਿ
ਮਿਲੇ ਹੈ ਸਾਰਿੰਗਪਾਨੀ ॥
ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ ॥੬॥੩॥
*(ਪੰਨਾ ੯੬੯)*

ਭਾਵ ਹੈ ਕਿ ਸੱਚਾ ਢੂੰਡਾਊ ਜਿੰਨਾ ਚਿਰ ਤੱਕ ਉਹ ਆਪਣੀ ਸਹੀ ਮੰਜ਼ਲ 'ਤੇ ਪੁੱਜ ਨਹੀਂ ਜਾਂਦਾ ਉਸਨੂੰ ਭਾਵੇਂ ਕਈ ਜਨਮ ਧਾਰਨੇ ਪੈਣ ਉਹ ਆਪਣੀ ਮੰਜ਼ਲ ਵੱਲ ਦਿਨੇ ਰਾਤ ਟੁਰਿਆ ਹੀ ਰਹਿੰਦਾ ਹੈ, ਉਹ ਕਦੇ ਨਿਰਾਸ ਹੋ ਕੇ ਆਪਣੀ ਮੰਜ਼ਲ ਵਲੋਂ ਉਕਾਈ ਨਹੀਂ ਕਰਦਾ। ਸੋ, ਮੈਂ ਭੀ ਇਸੇ ਭਾਵ ਨੂੰ ਪ੍ਰਗਟਾਉਣ ਲਈ ਕੁਝ ਉਦਾਹਰਣ ਅੰਕਤ ਕਰੇ ਹਨ, ਕਿ ਜਿਵੇਂ ਇਹ ਲੋਕ ਆਪਣੀ ਆਪਣੀ ਚਾਹਤ ਨੂੰ ਪੂਰੀ ਕਰਨ ਲਈ ਦਿਨੇ ਰਾਤ ਉੱਦਮ ਕਰਨ ਵਿਚ ਤਤਪਰ ਰਹਿੰਦੇ ਹਨ, ਇਸੇ ਤਰ੍ਹਾਂ ਜਗਿਆਸੂ ਭੀ ਆਪਣੀ ਪਰਮ ਪਦ ਦੀ ਪ੍ਰਾਪਤੀ ਲਈ ਮਸ਼ੱਕਤ ਕਰਨ ਵਿਚ ਤਤਪਰ ਰਹਿੰਦਾ ਹੈ, ਜਿਵੇਂ ਕਿ:

**ਜੈਸੇ ਬ੍ਰਿਥਾਵੰਤ ਜੰਤ ਪੂਛੈ ਬੈਦ ਬੈਦ ਪ੍ਰਤਿ,**
**ਜਉ ਲਉ ਨ ਮਿਟਤ ਰੋਗ**
**ਤਉ ਲਉ ਬਿਲਲਾਤ ਹੈ॥**

***ਪਦ ਅਰਥ :*** ਬ੍ਰਿਥਾਵੰਤ—ਰੋਗੀ। ਬਿਲਲਾਤ ਹੈ—ਰੋਂਦਾ ਹੈ।

***ਅਰਥ :***

(ਜਿਵੇਂ ਅਸੀਂ ਪ੍ਰਤੱਖ ਵੇਖਦੇ ਹਾਂ ਕਿ) ਰੋਗੀ ਜੀਵ ਹਰੇਕ ਵੈਦ ਨੂੰ ਪੁੱਛਦਾ ਫਿਰਦਾ ਹੈ, ਜਦ ਤਕ ਉਸਦਾ ਰੋਗ ਨਹੀਂ ਮਿਟਦਾ, ਤਦ ਤਕ (ਆਪਣੀ ਪੀੜਾ ਦੇ ਰੋਣੇ) ਰੋਂਦਾ ਹੀ ਰਹਿੰਦਾ ਹੈ।

**ਜੈਸੇ ਭੀਖ ਮਾਂਗਤ ਭਿਖਾਰੀ ਘਰਿ ਘਰਿ ਡੋਲੈ,**
**ਤਉ ਲਉ ਨਹੀਂ ਆਵੈ ਚੈਨ**
**ਜਉ ਲਉ ਨ ਅਘਾਤ ਹੈ॥**

***ਪਦ ਅਰਥ :*** ਅਘਾਤ ਹੈ—ਰੱਜਦਾ ਹੈ। ਚੈਨ—ਆਰਾਮ।

***ਅਰਥ :***

ਜਿਵੇਂ ਮੰਗਤਾ ਭਿਖਿਆ ਮੰਗਦਾ ਘਰ ਘਰ ਡੋਲਦਾ ਫਿਰਦਾ ਹੈ, ਤਦ ਤਕ (ਉਸਨੂੰ) ਚੈਨ ਨਹੀਂ ਆਉਂਦਾ ਜਦ ਤਕ (ਉਹ) ਰੱਜਦਾ ਨਹੀਂ।

**ਜੈਸੇ ਬਿਰਹਨੀ ਸੌਨ ਸਗਨ ਲਗਨ ਸੋਧੈ,**
**ਜਉ ਲਉ ਨ ਭਤਾਰ ਭੇਟੈ**
**ਤਉ ਲਉ ਅਕੁਲਾਤ ਹੈ॥**

***ਪਦ ਅਰਥ :*** ਸੌਨ ਸਗਨ—ਔਸੀਆਂ। ਭਤਾਰ—ਪਤੀ। ਅਕੁਲਾਤ ਹੈ—ਘਬਰਾਉਂਦੀ ਹੈ, ਵਿਆਕੁਲ ਹੁੰਦੀ ਹੈ।

***ਅਰਥ :***

ਜਿਸ ਤਰ੍ਹਾਂ ਬਿਰਹਨੀ (ਇਸਤ੍ਰੀ) ਸਗਨ (ਮਨੌਂਦੀ) ਲਗਨ ਸੋਧਦੀ ਤੇ ਔਸੀਆਂ ਪਾਉਂਦੀ ਹੈ, (ਇਉਂ) ਜਦ ਤਕ ਪਤੀ ਨੂੰ ਨਹੀਂ ਮਿਲਦੀ ਤਦ ਤਕ ਵਿਆਕੁਲ (ਹੁੰਦੀ) ਰਹਿੰਦੀ ਹੈ।

**ਤੈਸੇ ਖੋਜੀ ਖੋਜੈ ਅਲਿ ਕਮਲ ਕਮਲ ਗਤਿ,**
**ਜਉ ਲਉ ਨ ਪਰਮ ਪਦ**
**ਸੰਪੁਟ ਸਮਾਤ ਹੈ॥੫੮੭॥**

***ਪਦ ਅਰਥ :*** ਅਲਿ—ਭੌਰਾ। ਕਮਲ ਕਮਲ—ਇਕ ਤੋਂ ਦੂਏ ਕਮਲ ਨੂੰ, ਭਾਵ ਹਰ ਕਮਲ ਨੂੰ। ਗਤਿ—ਮੁਕਤੀ। ਸੰਪੁਟ—ਡੱਬਾ। (ਕਮਲ ਦਾ ਫੁੱਲ ਸੂਰਜ ਛਪਣ ਸਮੇਂ ਮਿਟ ਜਾਂਦਾ ਹੈ, ਤਦ ਭੌਰਾ ਵਿਚ ਹੀ ਪਿਆ ਰਹਿੰਦਾ ਹੈ)।

***ਅਰਥ :***

ਇਸੇ ਤਰ੍ਹਾਂ ਖੋਜੀ (ਜਗਿਆਸੂ) ਭੌਰੇ ਦੇ ਹਰ ਕਮਲ ਫੁਲ ਨੂੰ (ਢੂੰਡਣ) ਵਾਂਗ ਤਲਾਸ਼ ਵਿਚ ਰਹਿੰਦਾ ਹੈ ਜਦ ਤਕ ਕਿ ਪਰਮ ਪਦ ਰੂਪੀ ਸੰਪਟ ਵਿਚ ਸਮਾ ਨਹੀਂ ਜਾਂਦਾ।੫੮੭।

***ਭਾਵਾਰਥ :*** ਜਦ ਤਕ ਜਗਿਆਸੂ ਪੂਰਨ ਅਵਸਥਾ ਪ੍ਰਾਪਤ ਕਰਕੇ ਵਾਹਿਗੁਰੂ ਵਿਚ ਲੀਨਤਾ ਪ੍ਰਾਪਤ ਨਹੀਂ ਕਰਦਾ, ਤਦ ਤਕ ਘਬਰਾਉਂਦਾ ਹੈ। ਜਿਵੇਂ ਕਿ:

ਤਪਿ ਤਪਿ ਲੁਹਿ ਲੁਹਿ ਹਾਥ ਮਰੋਰਉ॥
ਬਾਵਲਿ ਹੋਈ ਸੋ ਸਹੁ ਲੋਰਉ॥
ਤੈ ਸਹਿ ਮਨ ਮਹਿ ਕੀਆ ਰੋਸੁ॥
ਮੁਝੁ ਅਵਗਨ ਸਹ ਨਾਹੀ ਦੋਸੁ॥੧॥

*(ਸੂਹੀ, ਪੰਨਾ ੭੯੪)*

**ਪ੍ਰ:** ਭਾਈ ਸਾਹਿਬ ਜੀਉ! ਕਈ ਵਾਰ ਆਪ ਜੀ ਸੰਗਤ ਵਿਚ ਗੁਰਮਤ ਦੀਆਂ ਵੀਚਾਰਾਂ ਸ੍ਵਨ ਕਰਾਉਂਦੇ ਹੋਏ ਗੁਰੂ ਦੇ ਸ਼ਬਦ ਦੀ ਖੋਜ ਕਰਦੇ ਰਹਿਣ ਦੀ ਪ੍ਰੇਰਨਾ ਕਰਦੇ ਹੋ, ਪਰ ਸਾਨੂੰ ਤਾਂ ਸ਼ਬਦ ਦਾ ਅਭਿਆਸ ਕਰਦਿਆਂ ਕਾਫ਼ੀ ਸਮਾਂ ਗੁਜ਼ਰ ਗਿਆ ਹੈ, ਅਜੇ ਤਕ ਹਰੀ ਪ੍ਰਭੂ ਦੀ ਪ੍ਰਾਪਤੀ ਬਾਰੇ ਕੁਛ ਭੀ ਲਖਤਾ ਨਹੀਂ ਹੋਈ, ਹੋ ਸਕਦਾ ਹੈ ਕਿ ਸਾਡੀ ਖੋਜ ਕਰਨ ਵਿਚ ਕੋਈ ਊਣਤਾ ਰਹਿ ਗਈ ਹੋਵੇ, ਇਸ ਬਾਰੇ ਗੁਰਮਤ ਅਨੁਸਾਰ ਕੁਝ ਜਾਣਕਾਰੀ ਦਿਓ?

**ਉ:** ਹੇ ਭਾਈਓ! ਅਸਲ ਵਿਚ ਦੋ ਮਾਰਗ ਹਨ, ਇਕ ਸੰਸਾਰ ਦਾ ਦੂਜਾ ਕਰਤਾਰ ਦਾ, ਸੰਸਾਰ ਦਾ ਮਾਰਗ

ਜ਼ਮੀਨੀ ਮਾਰਗ ਹੈ, ਜਿਸ ਪਰ ਸਾਰੇ ਹੀ ਲੋਕ ਸਫ਼ਰ ਕਰਦੇ ਜਾ ਰਹੇ ਹਨ, ਕਿਉਂਕਿ ਇਹ ਸੁਖੈਨ ਰਸਤਾ ਹੈ ਇਸ ਲਈ ਇਸ ਪਰ ਸਾਰੇ ਲੋਕ ਹੀ ਇਕ ਦੂਸਰੇ ਨੂੰ ਵੇਖ ਕੇ ਟੁਰਦੇ ਜਾ ਰਹੇ ਹਨ, ਪਰ ਹਰੀ ਕਰਤਾਰ ਦਾ ਮਾਰਗ ਪਹਾੜੀ ਰਸਤਾ ਹੈ, ਜਿਸ ਪਰ ਸਫ਼ਰ ਕਰਨਾ ਬਹੁਤ ਔਖਾ ਹੈ, ਜਿਸ ਪਰ ਸਫ਼ਰ ਕਰਨ ਵਾਲਾ (ਕੋਟਿ ਮਧੇ ਕੋ ਵਿਰਲਾ ਸੇਵਕੁ) ਹੈ, ਕਿਉਂਕਿ ਇਸ ਰੱਬੀ-ਮਾਰਗ, ਪਹਾੜੀ ਰਸਤੇ ਪਰ ਸਫ਼ਰ ਕਰਨਾ ਬਹੁਤ ਔਖਾ ਹੈ, ਇਸ ਪਰ ਸਫ਼ਰ ਕਰਦਿਆਂ ਬਹੁਤ ਔਕੜਾਂ ਆਉਂਦੀਆਂ ਹਨ, ਜਿਸ ਬਾਰੇ ਕਬੀਰ ਜੀ ਨੇ ਜਾਣਕਾਰੀ ਦਿਤੀ ਹੈ ਕਿ:

ਕਬੀਰ, ਜਿਹ ਮਾਰਗਿ ਪੰਡਿਤ ਗਏ
ਪਾਛੈ ਪਰੀ ਬਹੀਰ॥
ਇਕ ਅਵਘਟ ਘਾਟੀ ਰਾਮ ਕੀ
ਤਿਹ ਚੜਿ ਰਹਿਓ ਕਬੀਰ॥੧੬੫॥ *(ਪੰਨਾ ੧੩੭੩)*

ਭਾਵ ਹੈ ਜਿਸ ਸੰਸਾਰੀ ਮਾਰਗ, ਕਰਮ-ਕਾਂਡ ਦੇ ਰਸਤੇ ਪਰ ਪੰਡਿਤ ਲੋਕ ਟੁਰੇ ਜਾ ਰਹੇ ਹਨ ਉਨ੍ਹਾਂ ਦੇ ਪਿੱਛੇ ਸੰਸਾਰੀ ਲੋਕਾਂ ਦੀ ਭੀੜ ਹੀ ਟੁਰੀ ਜਾ ਰਹੀ ਹੈ, ਪਰ ਇਕ ਔਖੀ ਘਾਟੀ ਰੱਬੀ-ਮਾਰਗ ਦੀ ਹੈ, ਜਿਸ ਪਰ ਕੇਵਲ ਕਬੀਰ ਹੀ ਟੁਰੀ ਜਾ ਰਿਹਾ ਹੈ। ਇਸ ਲਈ ਕਬੀਰ ਜੀ ਨੇ ਉਦਾਹਰਣ ਦਿੱਤਾ ਹੈ ਕਿ ਹੇ ਭਾਈਓ! ਜੇ ਹਰੀ ਦੀ ਪ੍ਰਾਪਤੀ ਚਾਹੁੰਦੇ ਹੋ ਤਾਂ ਇਉਂ ਕਰੋ:

ਹਰਿ ਕਾ ਬਿਲੋਵਨਾ ਬਿਲੋਵਹੁ ਮੇਰੇ ਭਾਈ॥
ਸਹਜਿ ਬਿਲੋਵਹੁ ਜੈਸੇ ਤਤੁ ਨ ਜਾਈ॥
*(ਆਸਾ ਕਬੀਰ ਜੀ, ਪੰਨਾ ੪੭੮)*

ਹੇ ਭਾਈਓ! ਜੇ ਹਰੀ ਨੂੰ ਪ੍ਰਾਪਤ ਕਰਨਾ ਚਾਹੁੰਦੇ ਹੋ, ਤਾਂ ਉਸ ਲਈ ਭੀ ਇਹੋ ਦੁੱਧ ਦੇ ਰਿੜਕਨ ਵਾਲਾ ਨਿਯਮ ਹੈ, ਦੁੱਧ ਨੂੰ ਸਹਿਜੇ ਸਹਿਜੇ ਰਿੜਕਿਆ ਜਾਏ ਤਾਂ ਮੱਖਣ ਹਾਸਲ ਹੁੰਦਾ ਹੈ, ਜੇ ਵਧੇਰੇ ਤੇਜ ਅਤੇ ਬਹੁਤਾ ਹੀ ਹੌਲੀ ਰਿੜਕੋ ਤਾਂ ਮੱਖਣ ਵਿਚ ਹੀ ਮਿਲ ਜਾਂਦਾ ਹੈ, ਇਸ ਲਈ ਹਰੀ ਨੂੰ ਪ੍ਰਾਪਤ ਕਰਨ ਲਈ ਉਸਦਾ ਮਾਰਗ ਭੀ ਸਹਿਜ ਦਾ ਮਾਰਗ ਹੈ, ਭਾਵ ਇਤਨਾ ਤੇਜ ਭੀ ਸਫ਼ਰ ਨਾ ਕਰੋ ਕਿ ਮਾਰਗ ਵਿਚ ਹੀ ਥੱਕ ਜਾਓ, ਅਗੇ ਟੁਰਨਾ ਭੀ ਰੁਕ ਜਾਵੇ ਅਤੇ ਇਤਨਾ ਸੁਸਤ ਭੀ ਨਾ ਟੁਰੋ ਕਿ ਮੰਜ਼ਲ 'ਤੇ ਪੁੱਜ ਹੀ ਨਾ ਸਕੋ, ਇਸ ਤਰ੍ਹਾਂ ਸਹਿਜੇ ਸਹਿਜੇ ਭਗਤੀ ਦੇ ਮਾਰਗ 'ਤੇ ਟੁਰੀ ਚੱਲੋ ਤਾਂ ਆਖ਼ਰ ਨੂੰ ਟਿਕਾਣੇ ਪੁੱਜ ਜਾਓਗੇ। ਇਸੇ ਭਾਵ ਨੂੰ ਪ੍ਰਗਟਾਉਣ ਲਈ ਮੈਂ ਚੰਦ ਸਤਰਾਂ ਉੱਕਰੀਆਂ ਹਨ, ਜਿਨ੍ਹਾਂ ਵਿਚ ਰੱਬੀ-ਮਾਰਗ 'ਤੇ ਸਫ਼ਰ ਕਰਨ ਵਾਲਿਆਂ ਲਈ ਆਖ਼ਰ ਟਿਕਾਣੇ 'ਤੇ ਪੁੱਜ ਜਾਣ ਦੀ ਪ੍ਰੇਰਨਾ ਮਿਲਦੀ ਹੈ, ਜਿਵੇਂ ਕਿ:

**ਪੇਖਤ ਪੇਖਤ ਜੈਸੇ ਰਤਨ ਪਾਰੁਖੁ ਹੋਤ,**
**ਸੁਨਤ ਸੁਨਤ ਜੈਸੇ ਪੰਡਿਤ ਪ੍ਰਬੀਨ ਹੈ॥**

***ਪਦ ਅਰਥ :*** ਪੇਖਤ—ਦੇਖਦਿਆਂ।

***ਅਰਥ :***

ਰਤਨਾਂ ਨੂੰ ਵੇਖਦਿਆਂ ਵੇਖਦਿਆਂ ਜਿਵੇਂ ਰਤਨਾਂ ਦਾ ਪਾਰਖੂ ਹੋ ਜਾਈਦਾ ਹੈ, (ਗਿਆਨ ਗੋਸ਼ਟ) ਸੁਣਦਿਆਂ ਸੁਣਦਿਆਂ ਜਿਵੇਂ ਚਤੁਰ ਪੰਡਤ (ਬਣ ਜਾਈਦਾ ਹੈ)।

**ਸੂੰਘਤ ਸੂੰਘਤ ਸੌਧਾ ਜੈਸੇ ਤਉ ਸੁਬਾਸੀ ਹੋਤ,**
**ਗਾਵਤ ਗਾਵਤ ਜੈਸੇ ਗਾਇਨ ਗੁਨੀਨ ਹੈ॥**

***ਪਦ ਅਰਥ :*** ਸੌਧਾ—ਸੁੰਘੇ ਜਾਣ ਵਾਲੇ ਪਦਾਰਥ, ਅਤਰ ਆਦਿਕ। ਸੁਬਾਸੀ—ਸੋਹਣੀਆਂ ਵਾਸ਼ਨਾਂ ਨੂੰ ਜਾਣਨ ਵਾਲਾ, ਗਾਂਧੀ। ਗਾਇਨ ਗੁਨੀਨ—ਗਾਉਣ ਵਾਲਿਆਂ ਵਿਚ ਗੁਣੀ।

***ਅਰਥ :***

ਅਤਰਾਂ ਨੂੰ ਸੁੰਘਦਿਆਂ ਸੁੰਘਦਿਆਂ ਜਿਵੇਂ ਕਿ ਗਾਂਧੀ ਹੋ ਜਾਈਦਾ ਹੈ, ਗਾਉਂਦਿਆਂ ਗਾਉਂਦਿਆਂ ਜਿਵੇਂ ਗਾਉਣ ਵਾਲਿਆਂ ਵਿਚ ਗੁਣੀ ਬਣ ਜਾਈਦਾ ਹੈ।

**ਲਿਖਤ ਲਿਖਤ ਲੇਖ ਜੈਸੇ ਤਉ ਲੇਖਕ ਹੋਤ,**
**ਚਾਖਤ ਚਾਖਤ ਜੈਸੇ ਭੋਗੀ ਰਸ ਭੀਨ ਹੈ॥**

***ਪਦ ਅਰਥ :*** ਭੋਗੀ—ਭੋਗਣ ਵਾਲਾ, ਭਾਵ ਚਾਖਾ। ਰਸ ਭੀਨ—ਰਸਾਂ ਵਿਚ ਭਿੱਜਾ ਹੋਇਆ, ਭਾਵ ਰਸਾਂ ਦਾ ਗਿਆਤਾ।

***ਅਰਥ :***

ਲਿਖਤਾਂ ਲਿਖਦਿਆਂ ਲਿਖਦਿਆਂ ਜਿਵੇਂ ਕਿ (ਚੰਗੇ) ਲਿਖਾਰੀ ਹੋ ਜਾਈਦਾ ਹੈ, ਚਖਦਿਆਂ ਚਖਦਿਆਂ ਜਿਵੇਂ ਰਸ ਦਾ ਗਿਆਤਾ (ਚਾਖਾ) ਹੋ ਜਾਈਦਾ ਹੈ।

**ਚਲਤ ਚਲਤ ਜੈਸੇ ਪਹੁੰਚੈ ਠਿਕਾਨੈ ਜਾਇ,**
**ਖੋਜਤ ਖੋਜਤ ਗੁਰ ਸਬਦੁ**
**ਲਿਵ ਲੀਨ ਹੈ॥੫੯੮॥**

***ਅਰਥ :***

ਚਲਦਿਆਂ ਚਲਦਿਆਂ ਜਿਵੇਂ ਮੰਜ਼ਲ 'ਤੇ ਪੁੱਜ ਜਾਈਦਾ ਹੈ ਤੇ ਖੋਜਦਿਆਂ ਖੋਜਦਿਆਂ ਗੁਰੂ ਸ਼ਬਦ ਵਿਚ ਲਿਵਲੀਨ ਹੋ ਜਾਈਦਾ ਹੈ।੫੮੮।

***ਭਾਵਾਰਥ :*** ਭਾਈ ਸਾਹਿਬ ਨੇ ਇਸ ਕਬਿੱਤ ਵਿਚ ਅਭਿਆਸ ਕਰਨ ਦੀ ਸਿਖਿਆ ਦਿੱਤੀ ਹੈ ਤੇ ਸ਼ਬਦ ਅਭਿਆਸ ਦੀ ਅੰਤਲੀ ਮੰਜ਼ਲ 'ਸ਼ਬਦ ਲਿਵਲੀਨਤਾ' ਦਰਸਾਈ ਹੈ। ਪਹਿਲੇ ਸਤਾਂ ਪ੍ਰਮਾਣਾਂ ਵਿਚ ਬੁੱਧੀ ਨੇ ਅਭਿਆਸ ਨਾਲ ਤੀਖਣ ਤੇ ਚਤੁਰ ਹੋਣਾ ਹੈ, ਪਰ ਸ਼ਬਦ ਦੇ ਅਭਿਆਸ ਨੇ ਬੁੱਧੀ ਨੂੰ ਤੀਖਣ ਨਹੀਂ ਕਰਨਾ, ਪਰ ਕਿਸੇ ਲਿਵਲੀਨਤਾ ਵਿਚ ਮਗਨ ਕਰਨਾ ਹੈ।

ਤੂੰ ਤੂੰ ਕਰਤਾ ਤੂ ਭਇਆ (ਦੇ ਸਿਧਾਂਤ ਨੂੰ) ਦਰਸਾ ਕੇ ਸੂਚਨਾ ਕੀਤੀ ਹੈ ਕਿ ਅਭਿਆਸ ਦਾ ਕਦੇ ਭੀ ਤਿਆਗ ਨ ਕਰੋ, ਸਦਾ ਅਭਿਆਸ ਵਿਚ ਲਗੇ ਰਹੋਗੇ ਤਾਂ ਜ਼ਰੂਰ ਹੀ ਆਤਮ-ਪਦ ਵਿਚ ਵਾਸਾ ਕਰ ਲਓਗੇ।

ਪ੍ਰ: ਕਿਉਂ ਭਾਈ ਸਾਹਿਬ ਜੀਉ ! ਕਿਥੇ ਖੋਜੀ ਸ਼ਬਦ-ਰੂਪ ਰਤਨ ਦੀ ਪ੍ਰਾਪਤੀ ਦਾ ਭੀ ਕੋਈ ਖ਼ਾਸ ਅਸਥਾਨ ਹੈ, ਜਿਥੋਂ ਉਸਨੂੰ ਪ੍ਰਾਪਤੀ ਹੁੰਦੀ ਹੈ ?

ਉ: ਹੇ ਭਾਈਓ ! ਇਹ ਜ਼ਰੂਰੀ ਨਹੀਂ ਹੈ ਕਿ ਹਰ ਇਕ ਪੂਰੇ ਭਾਂਡੇ ਪਾਸੋਂ ਹੀ ਜਗਿਆਸੂ ਨੂੰ ਅਮਰ-ਪਦ ਪ੍ਰਾਪਤ ਹੋਵੇ, ਵਾਹਿਗੁਰੂ ਦੀ ਮੇਹਰ ਨਾਲ ਕਦੇ ਕਦੇ ਅਪੂਰੇ ਪਾਸੋਂ ਭੀ ਪੂਰਨ-ਪਦ ਮਿਲ ਜਾਂਦਾ ਹੈ, ਇਸੇ ਭਾਵ ਨੂੰ ਪ੍ਰਗਟਾਉਣ ਲਈ ਮੈਂ ਚੰਦ ਉਦਾਹਰਣ ਦਿੱਤੇ ਹਨ, ਜਿਵੇਂ ਕਿ :

**ਜੈਸੇ ਅਲਿ ਕਮਲ ਕਮਲ ਬਾਸ ਲੇਤ ਫਿਰੈ,**
**ਕਾਹੂੰ ਏਕ ਪਦਮ ਕੈ ਸੰਪਟ ਸਮਾਤ ਹੈ ॥**

***ਪਦ ਅਰਥ :*** ਪਦਮ—ਕਮਲ। ਸੰਪਟ—ਡੱਬਾ।

***ਅਰਥ :***

ਜਿਵੇਂ ਭੌਰਾ (ਇਕ ਇਕ) ਕਮਲ ਫੁਲ ਦੀ ਸੁਗੰਧੀ ਲੈਂਦਾ ਫਿਰਦਾ ਹੈ, (ਪਰ) ਕਿਸੇ ਇਕ ਕਮਲ ਦੇ ਡੱਬੇ ਵਿਚ ਸਮਾਉਂਦਾ ਹੈ।

**ਜੈਸੇ ਪੰਛੀ ਬਿਰਖ ਬਿਰਖ ਫਲ ਖਾਤ ਫਿਰੈ,**
**ਬਰਹਨੇ ਬਿਰਖ ਬੈਠੇ ਰਜਨੀ ਬਿਹਾਤ ਹੈ ॥**

***ਪਦ ਅਰਥ :*** ਬਰਹਨੇ—ਨੰਗਾ। (੨) ਬਰਹਾ—ਟਾਹਣੀ, ਜਾਂ ਪੱਤਰ। ਰਜਨੀ—ਰਾਤ। ਬਿਹਾਤ—ਬੀਤ ਜਾਂਦੀ।

***ਅਰਥ :***

ਜਿਵੇਂ ਪੰਛੀ ਬਿਰਖ ਬਿਰਖ ਦੇ ਫਲ ਖਾਂਦਾ ਫਿਰਦਾ ਹੈ, (ਪਰ ਕਿਸੇ) ਵਿਰਲੇ ਬ੍ਰਿਛ 'ਤੇ ਬੈਠਿਆਂ ਰਾਤ ਗੁਜ਼ਾਰਦਾ ਹੈ।

**ਜੈਸੇ ਤਉ ਬਿਆਪਾਰੀ**
**ਹਾਟਿ ਹਾਟਿ ਕੈ ਦੇਖਤ ਫਿਰੈ,**
**ਬਿਰਲੇ ਕੀ ਹਾਟਿ ਬੈਠਿ ਬਨਜ ਲੈ ਜਾਤ ਹੈ ॥**

***ਪਦ ਅਰਥ :*** ਬਨਜ—ਸੌਦਾ।

***ਅਰਥ :***

ਜਿਵੇਂ ਵਪਾਰੀ ਹੱਟੀ ਹੱਟੀ ('ਤੇ ਮਾਲ ਨੂੰ) ਦੇਖਦਾ ਫਿਰਦਾ ਹੈ, (ਪਰ ਕਿਸੇ) ਵਿਰਲੇ ਦੀ ਹੱਟ 'ਤੇ ਬੈਠ ਕੇ (ਮਾਲ) ਖ਼ਰੀਦ ਕੇ ਲੈ ਜਾਂਦਾ ਹੈ।

**ਤੈਸੇ ਹੀ ਸਬਦ ਗੁਰ ਰਤਨ ਖੋਜਤ ਖੋਜੀ,**
**ਕੋਟਿ ਮਧੇ ਕਾਹੂ ਸੰਗਿ**
**ਰੰਗਿ ਲਪਟਾਤ ਹੈ ॥੫੮੯॥**

***ਪਦ ਅਰਥ :*** ਰੰਗਿ—ਪ੍ਰੇਮ ਨਾਲ।

***ਅਰਥ :***

ਤਿਵੇਂ ਖੋਜੀ ਗੁਰੂ ਸ਼ਬਦ ਰੂਪੀ ਰਤਨ ਨੂੰ ਖੋਜਦਾ ਹੈ, ਪਰ ਕਰੋੜਾਂ ਵਿਚੋਂ ਕਿਸੇ (ਇਕ) ਨਾਲ ਪ੍ਰੇਮ ਵਿਚ ਲਿਪਟਦਾ ਹੈ।੫੮੯।

***ਭਾਵਾਰਥ :*** ਇਹ ਨੇਮ ਨਹੀਂ ਹੈ ਕਿ ਹਰ ਪੂਰੇ ਭਾਂਡੇ ਤੋਂ ਹਰ ਜਗਿਆਸੂ ਨੂੰ ਭਾਵੇਂ ਉਹ ਜਗਿਆਸਾ ਦੇ ਗੁਣਾਂ ਵਿਚ ਸੰਪੰਨ ਹੋਵੇ, ਫ਼ੈਜ਼ ਪ੍ਰਾਪਤ ਹੋਵੇ।

ਜਿਸ ਕੈ ਮਸਤਕਿ ਕਰਮੁ ਹੋਇ ਸੋ ਸੇਵਾ ਲਾਗਾ॥
*(ਪੰਨਾ ੯੬੪)*

ਪ੍ਰ: ਭਾਈ ਸਾਹਿਬ ਜੀਉ ! ਆਪ ਜੀ, ਸੰਗਤ ਵਿਚ ਕਈ ਦਫ਼ਾ ਇਹ ਭੀ ਵੀਚਾਰ ਦਿਆ ਕਰਦੇ ਹੋ ਕਿ ਗੁਰਬਾਣੀ ਦਾ ਪਾਠ ਤੇ ਵੀਚਾਰ ਹਮੇਸ਼ਾਂ ਹੀ ਕਰਦੇ ਰਹਿਣਾ ਚਾਹੀਦਾ ਹੈ, ਪਰ ਸਾਨੂੰ ਤਾਂ ਹਮੇਸ਼ਾਂ ਹੀ ਬਾਣੀ ਦਾ ਨਿਤਨੇਮ ਕਰਦਿਆਂ ਅਤੇ ਵੀਚਾਰਦਿਆਂ ਬੜਾ ਸਮਾਂ ਗੁਜ਼ਰ ਗਿਆ ਹੈ, ਪਰ ਸਾਡੀ ਮਾਨਸਕ ਅਵਸਥਾ ਵਿਚ ਕੋਈ ਬਦਲ ਨਹੀਂ ਆਈ, ਇਸ ਦਾ ਸਹੀ ਕਾਰਨ ਕੀਹ ਹੈ, ਜਾਣਕਾਰੀ ਦਿਓ ?

ਉ: ਹੇ ਭਾਈਓ ! ਜਦੋਂ ਇਸ ਪੱਖ ਨੂੰ ਬਾਣੀ ਦ੍ਵਾਰੇ ਵੀਚਾਰੀਏ ਤਾਂ ਸਹੀ ਕਾਰਨ ਦਾ ਸਹਿਜੇ ਹੀ ਬੋਧ

ਹੋ ਆਵੇਗਾ ਕਿ ਇਸ ਮਨ ਵਿਚ ਬਦਲ ਕਿਉਂ ਨਹੀਂ ਆਈ, ਗੁਰਬਾਣੀ ਵਿਚ ਫ਼ੁਰਮਾਨ ਆਇਆ ਹੈ ਕਿ :

ਜਨਮ ਜਨਮ ਕੀ ਇਸੁ ਮਨ ਕਉ ਮਲੁ ਲਾਗੀ
ਕਾਲਾ ਹੋਆ ਸਿਆਹੁ॥
ਖੰਨਲੀ ਧੋਤੀ ਉਜਲੀ ਨ ਹੋਵਈ
ਜੇ ਸਉ ਧੋਵਣਿ ਪਾਹੁ॥ *(ਪੰਨਾ ੬੫੧)*

ਭਾਵ ਇਸ ਮਨ ਨੂੰ ਜਨਮ ਜਨਮਾਤ੍ਰਾਂ ਦੀ ਪਾਪ ਕਰਮਾਂ ਦੀ ਮੈਲ ਲੱਗੀ ਹੋਈ ਹੈ, ਜਿਸ ਕਰਕੇ ਇਸ ਦੀ ਦਸ਼ਾ ਹੈ ਕਿ ਇਹ ਕਾਲਾ ਸਿਆਹ ਹੋ ਚੁੱਕਾ ਹੈ, ਜਿਵੇਂ ਤੇਲੀ ਦਾ ਕੋਹਲੂ ਸਾਫ਼ ਕਰਨ ਵਾਲੀ ਲੀਰ ਹੈ, ਜਿਸਦੇ ਅੰਦਰ ਮਿੱਟੀ ਜੰਮ ਚੁੱਕੀ ਹੈ, ਉਸਨੂੰ ਠੰਡੇ ਪਾਣੀ ਨਾਲ ਧੋਵੋ ਤਾਂ ਸਾਫ਼ ਨਹੀਂ ਹੋ ਸਕਦੀ, ਉਸਨੂੰ ਤਾਂ ਗਰਮ ਪਾਣੀ ਨਾਲ ਬਾਰ-ਬਾਰ ਸਾਬਣ ਲਾ ਲਾ ਧੋਈਏ ਤਦ ਹੀ ਸਾਫ਼ ਹੋ ਸਕਦੀ ਹੈ। ਇਸੇ ਤਰ੍ਹਾਂ ਮਨ ਤੋਂ ਪਾਪਾਂ ਦੀ ਮਲੀਨਤਾ ਨੂੰ ਧੋਣ ਲਈ ਬਾਰ-ਬਾਰ ਬਾਣੀ ਦਾ ਪਾਠ ਕਰਦੇ ਰਹਿਣਾ ਚਾਹੀਦਾ ਹੈ। ਕਿਉਂਕਿ ਇਹੋ ਫ਼ੁਰਮਾਨ ਹੈ ਕਿ (ਭਰੀਐ ਮਤਿ ਪਾਪਾ ਕੈ ਸੰਗਿ॥ ਓਹੁ ਧੋਪੈ ਨਾਵੈ ਕੈ ਰੰਗਿ)।

ਭਾਵ ਸਹਿਜੇ ਸਹਿਜੇ ਬਾਣੀ ਦਾ ਪਾਠ ਕਰਦੇ ਰਹਿਣ ਨਾਲ ਮਨ ਦੀ ਮਲੀਨਤਾ ਦੂਰ ਹੋ ਜਾਂਦੀ ਹੈ, ਜਿਸਦਾ ਸਦਕਾ ਕਦੀ ਉਹ ਭੀ ਸਮਾਂ ਆ ਜਾਂਦਾ ਹੈ ਕਿ ਇਹ ਮਨ ਮਗਨ ਹੋ ਸ਼ਬਦ ਦੇ ਰਸ ਵਿਚ ਲਿਵਲੀਨ ਹੋ ਜਾਂਦਾ ਹੈ, ਪਰ ਇਸ ਰਸ ਨੂੰ ਪ੍ਰਾਪਤ ਕਰਨ ਲਈ ਕਾਹਲਾ ਪੈਣ ਦੀ ਲੋੜ ਨਹੀਂ ਸਹਿਜਤਾ ਦੀ ਲੋੜ ਹੈ, ਇਸੇ ਤਰ੍ਹਾਂ ਕਿ ਜਿਸ ਤਰ੍ਹਾਂ ਦੁੱਧ ਨੂੰ ਰਿੜਕਨ ਵਾਲੇ ਨੂੰ ਸਹਿਜੇ ਸਹਿਜੇ ਧੀਰਜਤਾ ਨਾਲ ਦੁੱਧ ਰਿੜਕਦੇ ਰਹਿਣਾ ਪੈਂਦਾ ਹੈ, ਸਮਾਂ ਆਉਂਦਾ ਹੈ ਉਸਨੂੰ ਮੱਖਣ ਪ੍ਰਾਪਤ ਹੋ ਜਾਂਦਾ ਹੈ। ਸੋ, ਮੈਂ ਭੀ ਇਸੇ ਭਾਵ ਨੂੰ ਬਾਣੀ ਤੋਂ ਪ੍ਰੇਰਨਾ ਲੈ ਕੇ ਚੰਦ ਉਦਾਹਰਣਾਂ ਵਿਚ ਅੰਕਤ ਕੀਤਾ ਹੈ, ਜਿਵੇਂ ਕਿ :

**ਜੈਸੇ ਦੀਪ ਦੀਪਤ ਪਤੰਗ ਲੋਟ ਪੋਟ ਹੋਤ,**
**ਕਬਹੂੰ ਕੈ ਜ੍ਵਾਰਾ ਮੈ ਪਰਤ ਜਰਿ ਜਾਇ ਹੈ॥**

***ਪਦ ਅਰਥ :*** ਦੀਪਤ—ਜਗਦੇ। ਜ੍ਵਾਰਾ—ਲਾਟ, ਦੀਵੇ ਦੀ ਜੋਤ। ਜਰਿ—ਸੜ ਕੇ।

***ਅਰਥ :***

ਜਿਵੇਂ ਜਗਦੇ ਦੀਵੇ ਉਪਰ ਭੰਬਟ ਵਾਰਨੇ ਕੁਰਬਾਨ ਹੁੰਦਾ ਰਹਿੰਦਾ ਹੈ, (ਪਰ) ਕਿਸੇ ਵੇਲੇ ਲਾਟ ਵਿਚ ਪੈ ਕੇ ਸੜ (ਭੀ) ਜਾਂਦਾ ਹੈ।

**ਜੈਸੇ ਖਗ ਦਿਨ ਪ੍ਰਤਿ ਚੋਗ ਚੁਗਿ ਆਵੈ ਉਡਿ,**
**ਕਾਹੂ ਦਿਨ ਫਾਸੀ ਫਾਸੈ ਬਹੁਰਿ ਨ ਆਇ ਹੈ॥**

***ਪਦ ਅਰਥ :*** ਖਗ—ਪੰਛੀ। ਫਾਸੀ ਫਾਸੈ—ਫਾਸੀ ਵਿਚ ਫਸ ਜਾਂਦਾ ਹੈ। ਬਹੁਰਿ—ਫੇਰ, ਮੁੜ ਕੇ।

***ਅਰਥ :***

ਜਿਵੇਂ ਪੰਛੀ ਹਰ ਰੋਜ਼ ਚੋਗ ਚੁਗ ਕੇ (ਆਪਣੇ ਆਲ੍ਹਣੇ ਵਿਚ) ਉੱਡ ਕੇ ਆ ਜਾਂਦਾ ਹੈ (ਪਰ) ਕਿਸੇ ਦਿਨ ਫਾਹੀ ਵਿਚ ਭੀ ਫਸ ਜਾਂਦਾ ਹੈ ਤੇ ਫਿਰ (ਮੁੜ ਕੇ) ਨਹੀਂ ਆਉਂਦਾ।

**ਜੈਸੇ ਅਲਿ ਕਮਲ ਕਮਲ ਪ੍ਰਤਿ ਖੋਜੈ ਨਿਤ,**
**ਕਬਹੂੰ ਕਮਲ ਦਲ ਸੰਪਟ ਸਮਾਇ ਹੈ॥**

***ਅਰਥ :***

ਜਿਵੇਂ ਭੌਰਾ ਨਿਤ ਕਵਲ ਕਵਲ ਫੁਲ (ਵਿਚ ਮਕਰੰਦ ਰਸ ਨੂੰ) ਢੂੰਡਦਾ ਫਿਰਦਾ ਰਹਿੰਦਾ ਹੈ (ਪਰ) ਕਦੇ ਕਮਲ ਦੀਆਂ ਪੰਖੜੀਆਂ ਦੇ ਡੱਬੇ ਵਿਚ ਸਮਾ ਹੀ ਜਾਂਦਾ ਹੈ।

**ਤੈਸੇ ਗੁਰਬਾਨੀ ਅਵਗਾਹਨ ਕਰਤ ਚਿਤ,**
**ਕਬਹੂ ਮਗਨ ਹ੍ਵੈ ਸਬਦਿ ਉਰਝਾਇ ਹੈ॥੫੯੦॥**

***ਪਦ ਅਰਥ :*** ਅਵਗਾਹਨ—ਵੀਚਾਰ, ਖੋਜ ਕਰਨ। ਉਰਝਾਇ ਹੈ—ਫਸ ਜਾਂਦਾ ਹੈ, ਰਸ ਲੀਨ ਹੋ ਜਾਂਦਾ ਹੈ।

***ਅਰਥ :***

ਤਿਵੇਂ ਚਿਤ ਗੁਰਬਾਣੀ ਦਾ (ਪਾਠ ਤੇ) ਵੀਚਾਰ (ਤਾਂ ਸਦਾ) ਕਰਦਾ ਰਹਿੰਦਾ ਹੈ (ਪਰ) ਕਦੇ ਮਗਨ ਹੋ ਕੇ ਸ਼ਬਦ ਦੇ (ਰਸ) ਵਿਚ ਰਸ ਲੀਨ ਹੋ ਜਾਂਦਾ ਹੈ।੫੯੦।

***ਭਾਵਾਰਥ :*** ਇਸੇ ਤਰ੍ਹਾਂ ਗੁਰਸਿੱਖ ਨੂੰ ਬਾਣੀ ਦਾ ਅਭਿਆਸ ਨਾਮ ਦਾ ਸਿਮਰਨ ਸਦਾ ਹੀ ਕਰਦੇ ਰਹਿਣਾ ਚਾਹੀਦਾ ਹੈ, ਕਿਉਂਕਿ ਨਾਮ ਦਾ ਰਸ ਨਿਤ ਅਭਿਆਸ ਕਰਦਿਆਂ ਕਰਦਿਆਂ ਕਦੇ ਨ ਕਦੇ ਪ੍ਰਾਪਤ ਹੋ ਹੀ ਜਾਂਦਾ ਹੈ, ਇਸ ਲਈ ਸਿੱਖ ਨੂੰ ਨਿਤ ਹੀ ਅਭਿਆਸ ਕਰਦੇ ਰਹਿਣਾ ਚਾਹੀਦਾ ਹੈ, ਗੁਰੂ ਦੇ ਸਿੱਖ ਲਈ ਫ਼ੁਰਮਾਨ ਭੀ ਇਹੋ ਹੈ ਕਿ :

ਗੁਰ ਸਤਿਗੁਰ ਕਾ ਜੋ ਸਿਖੁ ਅਖਾਏ
ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥
ਉਦਮੁ ਕਰੇ ਭਲਕੇ ਪਰਭਾਤੀ
ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥

ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ
ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ ॥
ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ
ਬਹਦਿਆ ਉਠਦਿਆ ਹਰਿ ਨਾਮੁ ਧਿਆਵੈ ॥
ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ
ਸੋ ਗੁਰਸਿਖੁ ਗੁਰੂ ਮਨਿ ਭਾਵੈ ॥
ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ
ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ ॥
ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ
ਜੋ ਆਪਿ ਜਪੈ ਅਵਰਹ ਨਾਮੁ ਜਪਾਵੈ ॥੨॥

*(ਮ: ੪, ਪੰਨਾ ੩੦੫)*

**ਪ੍ਰ:** ਭਾਈ ਸਾਹਿਬ ਜੀਉ! ਸਾਨੂੰ ਜਦ ਕਦੀ ਕੁਝ ਸੱਜਣਾਂ ਨੂੰ ’ਕੱਠੇ ਹੋ ਮਿਲ ਬੈਠਣ ਦਾ ਸੁਭਾਗ ਹੁੰਦਾ ਹੈ, ਤਾਂ ਉਥੇ ਵਖੋ ਵੱਖ ਸੱਜਣ ਆਪੋ ਆਪਣੇ ਭਿੰਨ ਭਿੰਨ ਖ਼ਿਆਲ ਪ੍ਰਗਟ ਕਰਦੇ ਹਨ, ਉਥੇ ਕਦੀ ਮਾਇਆ ਦੇ ਸੰਬੰਧ ਵਿਚ ਭੀ ਪ੍ਰਕਰਣ ਅਰੰਭ ਹੋ ਜਾਂਦਾ ਹੈ, ਵੇਖਣ ਵਿਚ ਆਉਂਦਾ ਹੈ ਕਿ ਜਿਨ੍ਹਾਂ ਪਾਸ ਮਾਇਆ ਨਹੀਂ ਉਨ੍ਹਾਂ ਨੇ ਤਾਂ ਵਿਰਲਾਪ ਕਰਨਾ ਹੀ ਹੁੰਦਾ ਹੈ, ਪਰ ਜਿਨ੍ਹਾਂ ਸੱਜਣਾਂ ਕੋਲ ਵਧੇਰੇ ਹੈ ਉਹ ਸਗੋਂ ਵਧੇਰੇ ਵਿਰਲਾਪ ਕਰਦੇ ਹਨ, ਵੇਖਣ ਸੁਣਨ ਵਿਚ ਇਉਂ ਹੀ ਆਉਂਦਾ ਹੈ ਕਿ ਮਾਇਆ ਵਲੋਂ ਕਿਸੇ ਦੀ ਭੀ ਤ੍ਰਿਪਤੀ ਨਹੀਂ ਹੈ, ਮਾਇਆ ਸਾਰੇ ਹੀ ਜਗਤ ਨੂੰ ਲੁੱਟ ਰਹੀ ਹੈ, ਇਸ ਬਾਰੇ ਤੁਹਾਡੇ ਆਪਣੇ ਵੀਚਾਰ ਕੀ ਹਨ, ਗੁਰਮਤ ਦੁਆਰੇ ਜਾਣਕਾਰੀ ਦਿਓ, ਤਾਕਿ ਸਾਨੂੰ ਭੀ ਬੋਧ ਮਿਲ ਸਕੇ?

**ਉ:** ਹੇ ਭਾਈਓ! ਇਸ ਮਾਇਆ ਦੇ ਸੰਬੰਧ ਵਿਚ ਤਾਂ ਗੁਰਬਾਣੀ ਨੇ ਕਈ ਥਾਵਾਂ ’ਤੇ ਪ੍ਰਗਟ ਕਰ ਦਿੱਤਾ ਹੈ, ਜਿਵੇਂ ਕਿ:

ਜਿਸੁ ਗ੍ਰਿਹਿ ਬਹੁਤੁ ਤਿਸੈ ਗ੍ਰਿਹਿ ਚਿੰਤਾ ॥
ਜਿਸੁ ਗ੍ਰਿਹਿ ਥੋਰੀ ਸੁ ਫਿਰੈ ਭ੍ਰਮੰਤਾ ॥
ਦੁਹੂ ਬਿਵਸਥਾ ਤੇ ਜੋ ਮੁਕਤਾ
ਸੋਈ ਸੁਹੇਲਾ ਭਾਲੀਐ ॥੧॥ *(ਪੰਨਾ ੧੦੧੯)*

ਭਾਵ ਹੈ, ਇਹ ਮਾਇਆ ਜਿਸਦੇ ਘਰ ਵਿਚ ਵਧੇਰੇ ਹੈ ਉਸਨੂੰ ਹੋਰ ਵਧੇਰੇ ਹੋਣ ਦੀ ਚਿੰਤਾ ਹੈ, ਜਿਸ ਘਰ ਵਿਚ ਵਧੇਰੇ ਹੀ ਘਟ ਹੈ ਉਹ ਦਿਨੇ ਰਾਤ ਰੋਟੀ ਦੀ ਚਿੰਤਾ ਵਿਚ ਭਰਮਦਾ ਫਿਰਦਾ ਹੈ, ਪਰ ਜੋ ਦੋਹਾਂ ਪੱਖਾਂ ਤੋਂ ਮੁਕਤਾ ਹੈ ਉਹੀ ਸੁਖ ਦਾ ਜੀਵਨ ਗੁਜ਼ਾਰਦਾ ਹੈ।

ਪਰ ਇਹ ਭੀ ਦੱਸ ਦਿਓ ਕਿ ਹੇ ਭਾਈ! ਤੁਸਾਂ ਦੀ ਮੁਰਾਦ ਮਾਇਆ ਤੋਂ ਕੀਹ ਹੈ, ਜਿਸ ਨੂੰ ਚੰਗੀ ਤਰ੍ਹਾਂ ਵੀਚਾਰ ਲਿਆ ਜਾਵੇ?

ਭਾਈ ਸਾਹਿਬ ਜੀਉ! ਸਾਡੀਆਂ ਅਸਥੂਲ ਨਜ਼ਰਾਂ ਵਿਚ ਤਾਂ ਕੇਵਲ ਇਹੋ ਦੋ ਰੂਪਾਂ ਵਿਚ ਮਾਇਆ ਹੈ। ਜਿਵੇਂ ਨੋਟ ਤੇ ਕਰੰਸੀ ਦੀ ਸ਼ਕਲ ਵਿਚ ਵੇਖਣ ਵਿਚ ਆਉਂਦੀ ਹੈ, ਇਸ ਤੋਂ ਸੂਖਮ ਰੂਪ ਵਿਚ ਭੀ ਜੇ ਕੋਈ ਮਾਇਆ ਹੈ, ਉਸ ਬਾਰੇ ਸਾਨੂੰ ਤੁਸੀਂ ਬੋਧ ਕਰਾ ਦਿਓ ਤਾਂ ਕਿ ਅੱਗੇ ਲਈ ਸਾਨੂੰ ਭੀ ਸਮਝ ਪੈ ਸੱਕੇ? ਹੇ ਭਾਈ! ਜੋ ਮਾਇਆ ਤੁਸੀਂ ਅਸਥੂਲ ਰੂਪ ਵਿਚ ਵੇਖਦੇ ਹੋ, ਇਹ ਤਾਂ ਅੰਸ ਮਾਤ੍ਰ ਮਾਇਆ ਹੈ, ਪਰ ਸੂਖਮ ਰੂਪ ਮਾਇਆ ਦਾ ਸਤਿਗੁਰੂ ਨੇ ਬਾਣੀ ਵਿਚ ਜ਼ਿਕਰ ਕੀਤਾ ਹੈ, ਜਿਵੇਂ ਕਿ:

ਮਾਇਆ ਮਮਤਾ ਮੋਹਣੀ
ਜਿਨਿ ਵਿਣੁ ਦੰਤਾ ਜਗੁ ਖਾਇਆ ॥
ਮਨਮੁਖ ਖਾਧੇ ਗੁਰਮੁਖਿ ਉਬਰੇ
ਜਿਨੀ ਸਚਿ ਨਾਮਿ ਚਿਤੁ ਲਾਇਆ ॥
ਬਿਨੁ ਨਾਵੈ ਜਗੁ ਕਮਲਾ ਫਿਰੈ
ਗੁਰਮੁਖਿ ਨਦਰੀ ਆਇਆ ॥ *(ਮ: ੩, ਪੰਨਾ ੬੪੩)*

ਇਹ ਮਾਇਆ ਜਗਿ ਮੋਹਣੀ ਭਾਈ
ਕਰਮ ਸਭੇ ਵੇਕਾਰੀ ॥੧॥ *(ਪੰਨਾ ੬੩੫)*

ਲਿਵ ਛੁੜਕੀ ਲਗੀ ਤ੍ਰਿਸਨਾ
ਮਾਇਆ ਅਮਰੁ ਵਰਤਾਇਆ ॥
ਏਹ ਮਾਇਆ ਜਿਤੁ ਹਰਿ ਵਿਸਰੈ
ਮੋਹੁ ਉਪਜੈ ਭਾਉ ਦੂਜਾ ਲਾਇਆ ॥

*(ਅਨੰਦੁ ਸਾਹਿਬ, ਪੰਨਾ ੯੨੧)*

ਭਾਵ ਹੈ, ਜੋ ਕਿਸੇ ਭੀ ਪਦਾਰਥ ਦੀ ਮਮਤਾ ਹੈ, ਇਹੋ ਮਾਇਆ ਹੈ, ਜਿਸਨੇ ਬਿਨਾਂ ਦੰਦਾਂ ਤੋਂ ਹੀ ਸਾਰੇ ਜਗਤ ਨੂੰ ਖਾ ਲਿਆ ਹੈ, ਜਾਂ ਇਉਂ ਕਹੋ ਕਿ ਇਹੋ ਹੀ ਮਾਇਆ ਹੈ, ਜਿਸ ਪਦਾਰਥ ਨਾਲ ਲੱਗ ਕੇ ਹਰੀ ਵਿਸਰ ਜਾਂਦਾ ਹੈ ਅਤੇ ਮੋਹ ਉਪਜ ਆਉਂਦਾ ਹੈ।

ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਚੰਦ ਸਤਰਾਂ ਦਵਾਰੇ ਅੰਕਤ ਕਰਨ ਦਾ ਜਤਨ ਕੀਤਾ ਹੈ, ਜਿਵੇਂ ਕਿ:

**ਜੈਸੇ ਪੋਸਤੀ ਸੁਨਤ ਕਹਤ ਪੋਸਤ ਬੁਰੋ,**
**ਤਾਂ ਕੇ ਬਸਿ ਭਇਓ**
**ਛਾਡਿਓ ਚਾਹੈ ਪੈ ਨ ਛੂਟਈ ॥**

***ਪਦ ਅਰਥ :*** ਤਾਂ ਕੇ ਬਸਿ ਭਇਓ—ਭਾਵ ਪੋਸਤ ਪੀਣ ਦੀ ਆਦਤ ਪੈ ਗਿਆਂ 'ਤੇ।

***ਅਰਥ :***

ਜਿਵੇਂ ਪੋਸਤੀ ਸੁਣਦਾ ਹੈ (ਤੇ ਆਪ ਭੀ) ਕਹਿੰਦਾ ਹੈ ਕਿ ਪੋਸਤ ਬੁਰੀ (ਸ਼ੈ) ਹੈ (ਪਰ) ਉਸ ਪੋਸਤ) ਦੇ ਵੱਸ ਹੋ ਗਿਆ (ਜੇ) ਉਸਨੂੰ ਛੱਡਣਾ ਚਾਹੇ ਤਾਂ ਉਹ ਛੱਡਦਾ ਨਹੀਂ।

**ਜੈਸੇ ਜੂਆ ਖੇਲ ਬਿਤ ਹਾਰ ਬਿਲਖੈ ਜੁਆਰੀ,**
**ਤਊ ਪਰ-ਜੁਆਰਨ ਕੀ ਸੰਗਤਿ ਨ ਤੂਟਈ॥**

***ਪਦ ਅਰਥ :*** ਬਿਤ—ਧਨ। ਬਿਲਖੈ—ਰੋਂਦਾ ਹੈ, ਪਛਤਾਉਂਦਾ ਹੈ, ਵਿਰਲਾਪ ਕਰਦਾ ਹੈ। ਸੰਗਤਿ ਨ ਟੂਟਈ—ਭਾਵ ਸੰਗਤ ਛੱਡ ਨਹੀਂ ਸਕਦਾ।

***ਅਰਥ :***

ਜਿਵੇਂ ਜੁਆਰੀਆ ਜੂਆ ਖੇਲ ਕੇ ਧਨ ਹਾਰ ਕੇ ਪਛਤਾਉਂਦਾ ਹੈ, ਪਰ ਫਿਰ ਭੀ ਜੁਆਰੀਆਂ ਦੀ ਸੰਗਤ ਉਸ ਤੋਂ ਛੱਡੀ ਨਹੀਂ ਜਾਂਦੀ।

**ਜੈਸੇ ਚੋਰ ਚੋਰੀ ਜਾਤ ਹਿਰਦੈ ਸਹਕਤ,**
**ਪੁਨਿ ਤਜਤ ਨ ਚੋਰੀ**
**ਜਉ ਲਉ ਸੀਸ ਹੀ ਨ ਫੂਟਈ॥**

***ਪਦ ਅਰਥ :*** ਸਹਕਤ—ਸਹਿਕਦਾ, ਜਰਦਾ।

***ਅਰਥ :***

ਜਿਵੇਂ ਚੋਰ ਚੋਰੀ ਕਰਨ ਜਾਂਦਾ ਰਿਦੇ ਵਿਚ ਡਰਦਾ ਭੀ ਹੈ, (ਪਰ) ਫਿਰ ਭੀ ਨਹੀਂ ਛੱਡਦਾ ਜਦ ਤਕ ਕਿ ਸਿਰ ਨਹੀਂ ਸੂ ਫੁੱਟਦਾ (ਭਾਵ ਮਰਦਾ ਨਹੀਂ)।

**ਤੈਸੇ ਸਭ ਕਹਤ ਸੁਨਤ ਮਾਇਆ ਦੁਖਦਾਈ,**
**ਕਾਹੂ ਪੈ ਨ ਜੀਤੀ ਪਰੈ**
**ਮਾਇਆ ਜਗੁ ਲੂਟਈ॥੫੯੧॥**

***ਅਰਥ :***

ਤਿਵੇਂ ਸਾਰੇ ਸੁਣਦੇ ਹਨ (ਤੇ ਆਪ ਭੀ) ਕਹਿੰਦੇ ਹਨ ਕਿ ਮਾਇਆ ਦੁਖਦਾਈ (ਸ਼ੈ) ਹੈ। (ਪਰ) ਕਿਸੇ ਕੋਲੋਂ (ਮਾਇਆ) ਜਿੱਤੀ ਨਹੀਂ ਜਾਂਦੀ, (ਸਗੋਂ) ਮਾਇਆ (ਸਾਰੇ) ਜਗਤ ਨੂੰ ਲੁਟ ਰਹੀ ਹੈ।੫੯੧।

***ਭਾਵਾਰਥ :*** ਜਦੋਂ ਬੁਰੇ ਕਰਮ ਕਰਨ ਦੀ ਆਦਤ ਪੈ ਜਾਏ ਫਿਰ ਉਹ ਕਰਮ ਬੇਵਸੇ ਹੀ ਹੁੰਦੇ ਰਹਿੰਦੇ ਹਨ। ਇਸ ਲਈ ਜਿਸ ਕੰਮ ਦਾ ਅੰਤ ਨੂੰ ਫਲ ਬੁਰਾ ਹੈ, ਉਸਦੀ ਆਦਤ ਨਹੀਂ ਪਾਉਣੀ ਚਾਹੀਦੀ।

**ਪ੍ਰ:** ਭਾਈ ਸਾਹਿਬ ਜੀਉ! ਅਸੀਂ ਗ੍ਰਿਹਸਤਾਸ਼੍ਰਮ ਵਿਚ ਰਹਿੰਦੇ ਹੋਏ ਭੀ ਹਰ ਰੋਜ਼ ਸੰਗਤ ਦੀ ਹਾਜ਼ਰੀ ਭਰਦੇ ਰਹਿਣ ਦਾ ਉੱਦਮ ਕਰਦੇ ਹਾਂ, ਪਰ ਫਿਰ ਭੀ ਇਸ ਜੀਵਨ ਵਿਚ ਸਫਲਤਾ ਹਾਸਲ ਹੁੰਦੀ ਨਜ਼ਰ ਨਹੀਂ ਆਉਂਦੀ, ਇਸ ਦਸ਼ਾ ਨੂੰ ਤੱਕ ਕੇ ਕਈ ਵਾਰ ਘਰ-ਬਾਰ ਪ੍ਵਾਰ ਨੂੰ ਤਿਆਗ ਕੇ ਜੰਗਲ-ਵਾਸੀ ਹੋ ਜੀਵਨ ਦੀ ਸਫਲਤਾ ਹਾਸਲ ਕਰਨ ਦਾ ਖ਼ਿਆਲ ਪੈਦਾ ਹੁੰਦਾ ਹੈ, ਕਿਉਂ ਜੀ! ਦੱਸੋਗੇ ਕਿ ਇਸ ਬਾਰੇ ਗੁਰਮਤ ਦੀ ਕੀ ਆਗਿਆ ਹੈ?

**ਉ:** ਹੇ ਭਾਈਓ! ਸੱਚ ਤਾਂ ਇਹੋ ਹੈ ਕਿ ਇਸ ਤੁਹਾਡੇ ਖ਼ਿਆਲ ਨਾਲ ਗੁਰਮਤ ਸਹਿਮਤ ਨਹੀਂ ਹੈ, ਕਿਉਂਕਿ ਗੁਰਮਤ ਤਾਂ ਇਹੋ ਆਗਿਆ ਕਰਦੀ ਹੈ ਕਿ ਪ੍ਵਾਰ ਵਿਚ ਰਹਿੰਦੇ ਹੋਏ ਜੀਵਨ ਇਉਂ ਨਿਰਲੇਪਤਾ ਵਿਚ ਗੁਜ਼ਾਰੋ, ਜਿਵੇਂ :

ਜੈਸੇ ਜਲ ਮਹਿ ਕਮਲ ਨਿਰਾਲਮੁ ਮੁਰਗਾਈ ਨੈ ਸਾਣੇ॥
ਸੁਰਤਿ ਸਬਦਿ ਭਵ ਸਾਗਰੁ ਤਰੀਐ
ਨਾਨਕ ਨਾਮ ਵਖਾਣੇ॥
ਰਹਹਿ ਇਕਾਂਤਿ ਏਕੋ ਮਨਿ ਵਸਿਆ
ਆਸਾ ਮਾਹਿ ਨਿਰਾਸੋ॥
ਅਗਮ ਅਗੋਚਰੁ ਦੇਖਿ ਦਿਖਾਏ
ਨਾਨਕੁ ਤਾ ਕਾ ਦਾਸੋ॥੫॥

*(ਸਿਧ ਗੋਸਟਿ ਮ: ੧, ਪੰਨਾ ੯੩੮)*

ਭਾਵ ਗੁਰਮਤ ਤਾਂ ਏਹੋ ਪ੍ਰੇਰਨਾ ਦਿੰਦੀ ਹੈ ਕਿ ਤੁਸੀਂ ਰਹੋ ਪ੍ਵਾਰ ਵਿਚ ਹੀ, ਪਰ ਜਿਵੇਂ ਕਮਲ ਪਾਣੀ ਵਿਚ ਹੀ ਰਹਿੰਦਾ ਹੈ ਉਸੇ ਪਾਣੀ ਦੀ ਖ਼ੁਰਾਕ ਖਾਂਦਾ ਹੈ, ਪਰ ਉਹ ਪਾਣੀ ਵਿਚ ਡੁੱਬਦਾ ਨਹੀਂ ਹੈ, ਇਸੇ ਤਰ੍ਹਾਂ ਮੁਰਗਾਈ ਭੀ ਪਾਣੀ ਵਿਚ ਹੀ ਰਹਿੰਦੀ ਹੈ, ਪਰ ਉਹ ਆਪਣੀ ਖ਼ੁਰਾਕ ਲੈਣ ਲਈ ਪਾਣੀ ਵਿਚ ਡੂੰਘੀ ਭੀ ਚਲੀ ਜਾਂਦੀ ਹੈ, ਪਰ ਫਿਰ ਭੀ ਉਸਦੇ ਖੰਭ ਨਹੀਂ ਭਿੱਜਦੇ। ਇਸੇ ਤਰ੍ਹਾਂ ਹੀ ਸਿੱਖ ਨੂੰ ਘਰ-ਬਾਰ ਪ੍ਵਾਰ ਵਿਚ ਰਹਿ ਕੇ ਜੀਵਨ ਨੂੰ ਸਫਲ ਕਰਦੇ ਰਹਿਣਾ ਚਾਹੀਦਾ ਹੈ ਅਤੇ ਪ੍ਵਾਰ ਦੇ ਸੰਬੰਧੀਆਂ ਦਾ ਜੋ ਸੰਬੰਧ ਹੈ ਇਸਨੂੰ ਇਉਂ ਹੀ ਅਨੁਭਵ ਕਰਦੇ ਰਹਿਣਾ ਚਾਹੀਦਾ ਹੈ, ਜਿਵੇਂ ਗੁਰ ਫ਼ੁਰਮਾਨ ਹੈ :

ਮਾਤ ਪਿਤਾ ਬਨਿਤਾ ਸੁਤ ਬੰਧਪ
ਇਸਟ ਮੀਤ ਅਰੁ ਭਾਈ॥
ਪੂਰਬ ਜਨਮ ਕੇ ਮਿਲੇ ਸੰਜੋਗੀ
ਅੰਤਹਿ ਕੋ ਨ ਸਹਾਈ॥੧॥ *(ਜੈਤਸਰੀ ਮ: ੫, ਪੰਨਾ ੭੦੦)*

ਮਾਤ ਪਿਤਾ ਭਾਈ ਸੁਤ ਬੰਧਪ
ਤਿਨ ਕਾ ਬਲੁ ਹੈ ਥੋਰਾ॥
ਅਨਿਕ ਰੰਗ ਮਾਇਆ ਕੇ ਪੇਖੇ
ਕਿਛੁ ਸਾਥਿ ਨ ਚਾਲੈ ਭੋਰਾ॥੧॥

*(ਗੂਜਰੀ ਮ: ੫, ਪੰਨਾ ੪੯੯)*

ਮਾਤ ਪਿਤਾ ਭਾਈ ਸੁਤ ਬਨਿਤਾ
ਕਹਹੁ ਕੋਊ ਹੈ ਕਾ ਕਾ॥ *(ਪੰਨਾ ੬੯੨)*

ਇਨ੍ਹਾਂ ਸੰਬੰਧੀਆਂ ਦਾ ਸੰਬੰਧ ਤਾਂ ਕੇਵਲ ਇਤਨਾ ਹੀ ਹੀ ਹੈ, ਜੋ ਗੁਰੂ ਫ਼ੁਰਮਾਨ ਹੈ:

ਸੁਖ ਮੈ ਆਨਿ ਬਹੁਤੁ ਮਿਲਿ ਬੈਠਤ
ਰਹਤ ਚਹੂ ਦਿਸਿ ਘੇਰੈ॥
ਬਿਪਤਿ ਪਰੀ ਸਭ ਹੀ ਸੰਗੁ ਛਾਡਿਤ
ਕੋਊ ਨ ਆਵਤ ਨੇਰੈ॥੧॥
ਘਰ ਕੀ ਨਾਰਿ ਬਹੁਤੁ ਹਿਤੁ ਜਾ ਸਿਉ
ਸਦਾ ਰਹਤ ਸੰਗ ਲਾਗੀ॥
ਜਬ ਹੀ ਹੰਸ ਤਜੀ ਇਹ ਕਾਇਆ
ਪ੍ਰੇਤ ਪ੍ਰੇਤ ਕਰਿ ਭਾਗੀ॥੨॥ *(ਸੋਰਠਿ ਮ: ੯, ਪੰਨਾ ੬੩੪)*

ਸੁਖ ਮੈ ਬਹੁ ਸੰਗੀ ਭਏ ਦੁਖ ਮੈ ਸੰਗਿ ਨ ਕੋਇ॥
ਕਹੁ ਨਾਨਕ ਹਰਿ ਭਜੁ ਮਨਾ ਅੰਤਿ ਸਹਾਈ ਹੋਇ॥੩੨॥

*(ਸਲੋਕ ਮ: ੯, ਪੰਨਾ ੧੪੨੮)*

ਇਸ ਤਰ੍ਹਾਂ ਦੇ ਹੋਰ ਭੀ ਬਹੁਤ ਉਦਾਹਰਣ ਮਿਲਦੇ ਹਨ ਕਿ ਸੰਸਾਰ ਵਿਚ ਜਿਤਨਾ ਭੀ ਸੰਸਾਰੀ ਪਦਾਰਥਾਂ ਦਾ ਸੰਬੰਧ ਹੈ ਇਹ ਜੀਵਨ ਅੰਤ ਤਕ ਸਾਥ ਨਹੀਂ ਨਿਭ ਸਕਦਾ, ਇਸ ਲਈ ਉਸ ਸਾਈਂ ਜੀ ਦੇ ਸਿਮਰਨ ਨਾਲ ਜੁੜੇ ਰਹੋ, ਜੋ ਜੀਵਨ ਦੇ ਅੰਤ ਤਕ ਸਾਥ ਦੇਂਦਾ ਹੈ। ਸੋ, ਮੈਂ ਭੀ ਗੁਰਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਉਦਾਹਰਣਾਂ ਦੁਆਰੇ ਚੰਦ ਸਤਰਾਂ ਵਿਚ ਉਲੀਕਿਆ ਹੈ, ਜਿਵੇਂ ਕਿ:

**ਤਰਵਰੁ ਗਿਰੇ ਪਾਤ ਬਹੁਰੋ ਨ ਜੋਰੇ ਜਾਤ,**
**ਐਸੋ ਤਾਤ ਮਾਤ ਸੁਤ ਭ੍ਰਾਤ ਮੋਹ ਮਾਇਆ ਕੋ॥**

***ਪਦ ਅਰਥ:*** ਤਰਵਰੁ—ਬ੍ਰਿਛ।

***ਅਰਥ:***

(ਜਿਵੇਂ) ਬ੍ਰਿਛ ਤੋਂ ਡਿੱਗੇ ਪੱਤੇ ਮੁੜ (ਉਸ ਨਾਲ) ਜੋੜੇ ਨਹੀਂ ਜਾ ਸਕਦੇ, ਇਸੇ ਤਰ੍ਹਾਂ ਪਿਤਾ, ਮਾਤਾ, ਪੁੱਤਰ, ਭਰਾ (ਦੇ ਸੰਬੰਧ ਨੂੰ ਟੁਟ ਕੇ ਨ ਜੁੜਨ ਵਾਲਾ ਜਾਣ ਕੇ ਇਨ੍ਹਾਂ ਦੀ) ਮੋਹ ਮਾਇਆ (ਨੂੰ ਤਿਆਗੋ)।

**ਜੈਸੇ ਬੁਦਬੁਦਾ ਓਰਾ ਪੇਖਤ ਬਿਲਾਇ ਜਾਇ,**
**ਐਸੋ ਜਾਨਿ ਤਿਆਗਹੁ ਭਰੋਸੋ ਭ੍ਰਮ ਕਾਇਆ ਕੋ॥**

***ਪਦ ਅਰਥ:*** ਕਾਇਆ ਕੋ—ਸਰੀਰ ਦਾ।

***ਅਰਥ:***

ਜਿਵੇਂ (ਪਾਣੀ ਦਾ) ਬੁਲਬੁਲਾ ਤੇ ਓਰਾ (ਗੜਾ) ਦੇਖਦਿਆਂ ਦੇਖਦਿਆਂ ਨਾਸ ਹੋ ਜਾਂਦਾ ਹੈ, ਸਰੀਰ ਦਾ ਭਰੋਸਾ ਇਸ ਤਰ੍ਹਾਂ ਦਾ ਭਰਮ ਜਾਣ ਕੇ ਛੱਡ ਦਿਓ।

**ਤ੍ਰਿਣ ਕੀ ਅਗਨਿ ਜਰਿ ਬੂਝਤ ਨ ਬਾਰ ਲਾਗੈ,**
**ਐਸੋ ਆਵਾ ਔਧਿ ਜੈਸੇ ਨੇਹੁ ਦ੍ਰੁਮ ਛਾਇਆ ਕੋ॥**

***ਪਦ ਅਰਥ:*** ਬਾਰ—ਦੇਰ। (***ਨੋਟ:*** ਆਸਾ ਪਾਠ ਚਾਹੀਦਾ ਹੈ। ਜਾਪਦਾ ਹੈ ਕਿ ਲਿਖਾਰੀ ਦੀ ਕਲਮ ਦੀ ਉਕਾਈ ਨਾਲ 'ਆਸਾ' ਦਾ ਆਵਾ ਬਣ ਗਿਆ ਹੈ।) ਔਧਿ—ਉਮਰਾ। ਦ੍ਰੁਮ ਛਾਇਆ—ਬ੍ਰਿਛ ਦੀ ਛਾਂ, ਭਾਵ ਨਾਸਵਾਨ।

***ਅਰਥ:***

(ਜਿਵੇਂ) ਕੱਖਾਂ ਦੀ ਅੱਗ ਸੜ (ਕੇ) ਬੁਝਦੀ ਨੂੰ ਦੇਰ ਨਹੀਂ ਲੱਗਦੀ ਉਮਰਾ ਦੀ ਆਸਾ (ਕਰਨੀ ਕਿ ਵੱਡੀ ਹੋਊ) ਜਾਂ ਐਸੀ ਹੈ ਕਿ ਜੈਸੀ ਕਿ ਬ੍ਰਿਛ ਦੀ ਛਾਂ ਨਾਲ ਮੋਹ ਕਰਨਾ ਹੈ।

**ਜਨਮ ਜੀਵਨ ਅੰਤਕਾਲ ਕੇ ਸੰਗਾਤੀ ਰਾਚਹੁ,**
**ਸਫਲ ਅਉਸਰ ਜਗ**
**ਤਬ ਹੀ ਤਉ ਆਇਆ ਕੋ॥੫੯੨॥**

***ਪਦ ਅਰਥ:*** ਸੰਗਾਤੀ—ਸਾਥੀ। ਅਉਸਰ—ਸਮਾਂ।

***ਅਰਥ:***

(ਤਾਂ ਤੇ) ਜੀਵਨ ਦੇ ਜਨਮ (ਕਾਲ) ਤੋਂ ਅੰਤ ਕਾਲ ਤਕ ਦਾ ਜੋ ਸੰਗੀ ਹੈ, (ਵਾਹਿਗੁਰੂ ਉਸ ਨਾਲ) ਰਚੋ, ਤਦ ਹੀ ਤਾਂ ਜਗ 'ਤੇ ਆਉਣ ਦਾ ਮੌਕਿਆ ਸਫਲਾ (ਹੋ ਸਕਦਾ) ਹੈ।੫੯੨।

***ਭਾਵਾਰਥ:*** ਵਾਹਿਗੁਰੂ ਦੇ ਸਿਮਰਨ ਵਿਚ ਮਨ ਨੂੰ ਲਾਉ, ਤਦ ਹੀ ਜੀਵਨ ਦਾ ਸਮਾਂ ਸਫਲ ਹੋਵੇਗਾ। ਯਥਾ ਕਿ:

ਆਇਆ ਸਫਲ ਤਾਹੂ ਕੋ ਗਨੀਐ॥
ਜਾਸੁ ਰਸਨ ਹਰਿ ਹਰਿ ਜਸੁ ਭਨੀਐ॥ *(ਪੰਨਾ ੨੫੨)*

ਪ੍ਰ: ਭਾਈ ਸਾਹਿਬ ਜੀਉ! ਆਮ ਵੇਖਣ ਵਿਚ ਤਾਂ ਇਹੋ ਆਉਂਦਾ ਹੈ ਕਿ ਸੰਸਾਰ ਵਿਚ ਬਹੁਤ ਸੱਜਣ ਆਪਣੇ ਆਪ ਨੂੰ ਪ੍ਰਮੇਸ਼ਰ-ਪਤੀ ਦੀਆਂ ਜਗਿਆਸੂ ਰੂਪ ਸਖੀਆਂ ਕਹਾਉਣ ਦਾ ਦਾਅਵਾ ਕਰਦੇ ਹਨ, ਤੇ ਵੱਡੇ ਵੱਡੇ ਡੇਰੇਦਾਰਾਂ ਨੇ ਕਈ ਤਰ੍ਹਾਂ ਦੇ ਸਖੀਆਂ ਹੋਣ ਦੇ ਪਹਿਰਾਵੇ ਭੀ ਧਾਰਣ ਕੀਤੇ ਹੋਏ ਹਨ, ਤੇ ਉਹ ਆਪਣੇ ਆਪ ਨੂੰ ਕਹਿੰਦੇ ਤੇ ਕਹਾਉਣ ਦਾ ਦਾਅਵਾ ਭੀ ਕਰਦੇ ਹਨ ਕਿ ਅਸੀਂ ਉਸ ਪਤੀ-ਪ੍ਰਮੇਸ਼ਰ ਨੂੰ ਪਾ ਲਿਆ ਹੈ, ਅਤੇ ਅਸੀਂ ਉਸ ਪਤੀ-ਪ੍ਰਮੇਸ਼ਰ ਦੀਆਂ ਸੁਹਾਗਣਾਂ ਹਾਂ। ਸਾਨੂੰ ਤਾਂ ਉਨ੍ਹਾਂ ਸੁਹਾਗਵੰਤੀਆਂ ਕਹਾਉਣ ਵਾਲਿਆਂ ਦੀ ਵਧੇਰੇ ਪਰਖ ਨਹੀਂ ਹੈ, ਪਰ ਆਪ ਜੀ ਉਨ੍ਹਾਂ ਬਾਰੇ ਕਿਵੇਂ ਅਨੁਭਵ ਕਰਦੇ ਹੋ, ਸਾਨੂੰ ਭੀ ਸੂਝ ਬੂਝ ਦਿਓ?

ਉ: ਹੇ ਭਾਈਓ! ਜੇ ਐਸੇ ਲੋਕਾਂ ਦੀ ਬਾਣੀ ਦੁਆਰੇ ਪਰਖ ਕਰੀਏ ਜੋ ਕਹਿੰਦੇ ਹਨ ਕਿ (ਸਭਿ ਕਹਤੇ ਹੈ ਪਾਇਆ) ਅਸੀਂ ਉਸ ਨੂੰ ਪਾ ਲਿਆ ਹੈ ਤਾਂ ਉਹ ਆਪਣੇ ਇਸ ਕਥਨ ਵਿਚ ਹੀ ਆਪਣੇ ਆਪ ਨੂੰ ਅਨਜਾਣ ਸਿੱਧ ਕਰਦੇ ਹਨ, ਜਿਵੇਂ ਕਿ ਇਸ ਬਾਰੇ ਬਾਣੀ ਦਾ ਫ਼ੁਰਮਾਨ ਹੈ ਕਿ:

ਸੋਈ ਅਜਾਣੁ ਕਹੈ ਮੈ ਜਾਨਾ
ਜਾਨਣਹਾਰੁ ਨ ਛਾਨਾ ਰੇ॥ *(ਪੰਨਾ ੩੮੨)*

ਭਾਵ ਉਹ ਤਾਂ ਹਈ ਅਨਜਾਣ ਜੋ ਆਪਣੇ ਮੁਖੋਂ ਕਹਿੰਦਾ ਹੈ ਕਿ ਮੈਂ ਜਾਣ ਲਿਆ ਹੈ, ਕਿਉਂਕਿ ਉਸਦੀ 'ਮੈਂ' ਹੀ ਇਹ ਸਿੱਧ ਕਰਦੀ ਹੈ ਕਿ ਉਸ ਨੇ ਜਾਣਿਆ ਹੀ ਨਹੀਂ, ਕਿਉਂਕਿ ਜਿਸਨੇ ਜਾਣ ਲਿਆ ਹੈ ਉਸਨੂੰ ਆਪਣੇ ਮੁਖੋਂ ਕਹਿਣ ਦੀ ਲੋੜ ਹੀ ਨਹੀਂ, ਉਹ ਤਾਂ ਖ਼ੁਦ ਹੀ ਜਾਣਿਆ ਜਾਂਦਾ ਹੈ, ਉਹ ਤਾਂ ਛੁਪਿਆ ਰਹਿ ਹੀ ਨਹੀਂ ਸਕਦਾ, ਅਜਿਹੇ ਲੋਕਾਂ ਨੂੰ ਜਦੋਂ ਵੇਖੀਏ ਤਾਂ ਇਉਂ ਹੀ ਨਜ਼ਰ ਆਉਂਦਾ ਹੈ, ਜਿਵੇਂ ਕਿ ਗੁਰੂ ਜੀ ਬਾਣੀ ਵਿਚ ਫ਼ੁਰਮਾਨ ਕਰਦੇ ਹਨ:

ਏਕ ਭਾਇ ਦੇਖਉ ਸਭ ਨਾਰੀ॥
ਕਿਆ ਜਾਨਉ ਸਹ ਕਉਨ ਪਿਆਰੀ॥੨॥
ਕਹੁ ਕਬੀਰ ਜਾ ਕੈ ਮਸਤਕਿ ਭਾਗੁ॥
ਸਭ ਪਰਹਰਿ ਤਾ ਕਉ ਮਿਲੈ ਸੁਹਾਗੁ॥੩॥੨੧॥
*(ਗਉੜੀ, ਪੰਨਾ ੩੨੭)*

ਭਾਵ ਜਿਵੇਂ ਇਕ ਰਾਜੇ ਦੀਆਂ ਅਨੇਕਾਂ ਹੀ ਰਾਣੀਆਂ ਹਨ, ਹਰ ਰਾਣੀ ਇਹੋ ਅਨੁਭਵ ਕਰਦੀ ਹੈ ਕਿ ਰਾਜੇ ਨੂੰ ਮੇਰੇ ਨਾਲ ਅਧਿਕ ਪਿਆਰ ਹੈ, ਪਰ ਇਹ ਕੀ ਜਾਣਿਆ ਜਾਂਦਾ ਹੈ ਕਿ ਰਾਜੇ ਦਾ ਕਿਸ ਰਾਣੀ ਨਾਲ ਬਹੁਤਾ ਮੋਹ-ਪਿਆਰ ਹੈ, ਪਰ ਇਹ ਤਾਂ ਤਦੇ ਜਾਣਿਆ ਜਾਂਦਾ ਹੈ ਕਿ ਕਿਸ ਰਾਣੀ ਦੇ ਚੰਗੇ ਭਾਗ ਹਨ, ਜਦ ਉਹ ਰਾਜਾ ਸਭ ਨੂੰ ਤਿਆਗ ਕੇ ਜਿਸ ਸੁਹਾਗ-ਵੰਤੀ ਨੂੰ ਆ ਕੇ ਮਿਲਦਾ ਹੈ। ਇਸੇ ਤਰ੍ਹਾਂ ਬਹੁਤ ਲੋਕ ਆਪਣੇ ਆਪ ਨੂੰ ਸੁਹਾਗਣਾਂ ਤਾਂ ਅਨੁਭਵ ਕਰਦੇ ਹਨ, ਪਰ ਇਹ ਕੀ ਪਤਾ ਹੈ ਕਿ ਕਿਸ ਜੀਵ-ਰੂਪ ਸੁਹਾਗਣ ਨੂੰ ਉਹ ਪਤੀ-ਪ੍ਰਮੇਸ਼ਰ ਨੇ ਆਪਣੇ ਯੋਗ ਜਾਣ ਕੇ ਅਪਨਾ ਲਿਆ ਹੈ। ਸੋ, ਮੈਂ ਭੀ ਇਸੇ ਭਾਵ ਨੂੰ ਪ੍ਰਗਟਾਉਣ ਦੇ ਲਈ ਚੰਦ ਉਦਾਹਰਣਾਂ ਦੁਆਰੇ ਚੰਦ ਸਤਰਾਂ ਉਲੀਕੀਆਂ ਹਨ, ਜਿਵੇਂ ਕਿ:

**ਕੋਊ ਹਰ ਜੋਰੈ, ਬੋਵੈ, ਕੋਊ ਰਾਖੈ, ਲੁਨੈ ਕੋਊ,**
**ਜਾਨੀਐ ਨ ਜਾਇ ਤਾਂਹਿ ਅੰਤਿ ਕੌਨ ਖਾਇਦੋ॥**

***ਪਦ ਅਰਥ:*** ਹਰ ਜੋਰੈ—ਹਲ ਜੋੜਦਾ ਹੈ, ਭਾਵ ਵਾਹੁੰਦਾ ਹੈ। ਲੁਨੈ—ਕੱਟਦਾ ਹੈ, ਵੱਢਦਾ ਹੈ। ਖਾਇਦੋ—ਖਾਵੇਗਾ।

***ਅਰਥ:***

ਹਲ ਕੋਈ ਜੋੜਦਾ ਹੈ, ਬੀਜਦਾ (ਕੋਈ) ਹੈ, ਰਾਖੀ ਕੋਈ ਕਰਦਾ ਹੈ ਤੇ ਵੱਢਦਾ ਕੋਈ ਹੈ, (ਪਰ) ਜਾਣਿਆਂ ਨਹੀਂ ਜਾਂਦਾ ਕਿ ਉਸ (ਖੇਤ ਦੇ ਅਨਾਜ) ਨੂੰ ਅੰਤ ਕੌਣ ਖਾਏਗਾ।

**ਕੋਊ ਗੜੈ, ਚਿਨੈ ਕੋਊ, ਕੋਊ ਲੀਪੈ, ਪੋਚੈ ਕੋਊ,**
**ਸਮਝ ਨ ਪਰੈ ਕੌਨ ਬਸੈ ਗ੍ਰਿਹ ਆਇਦੋ॥**

***ਪਦ ਅਰਥ:*** ਗੜੈ—ਗੜ੍ਹਾ ਕੱਢਦਾ ਹੈ, ਭਾਵ ਨੀਹਾਂ ਪੁੱਟਦਾ ਹੈ।

***ਅਰਥ:***

(ਘਰ ਦੀਆਂ ਨੀਂਹਾਂ) ਪੁੱਟਦਾ ਕੋਈ ਹੈ, (ਇਮਾਰਤ) ਉਸਾਰਦਾ ਕੋਈ ਹੈ, ਲਿੱਪਦਾ ਕੋਈ ਤੇ ਪੋਚਦਾ ਕੋਈ ਹੈ, ਸਮਝ ਨਹੀਂ ਪੈਂਦੀ ਕਿ (ਉਸ) ਘਰ ਵਿਚ ਕੌਣ ਆ ਕੇ ਵੱਸੇਗਾ।

**ਕੋਊ ਚੁਨੈ, ਲੋੜੈ ਕੋਊ, ਕੋਊ ਕਾਤੈ, ਬੁਨੈ ਕੋਊ,**
**ਬੁਝੀਐ ਨ ਓਢੈ ਕੌਨ ਅੰਗ ਸੈ ਬਨਾਇਦੋ॥**

***ਪਦ ਅਰਥ:*** ਲੋੜੈ—ਲੋੜਨਾ, ਵੇਲਣਾ, ਕਪਾਹ ਵੇਲਣ ਵਾਲੇ ਵੇਲਣੇ ਦੀ ਉਪਰਲੀ ਲੋਹੇ ਦੀ ਲੱਠ ਦਾ ਨਾਮ ਲੋੜ ਹੈ। ਓਢੈ—ਪਹਿਨੇਗਾ।

**ਅਰਥ :**

(ਕਪਾਹ) ਚੁਣਦਾ ਕੋਈ ਹੈ, ਵੇਲਦਾ ਕੋਈ, ਕਤਦਾ ਕੋਈ ਤੇ ਬੁਣਦਾ ਕੋਈ ਹੈ, ਪਤਾ ਨਹੀਂ ਲਗਦਾ ਕਿ (ਕੱਪੜਾ) ਬਣਾ ਕੇ (ਆਪਣੇ) ਸਰੀਰ 'ਤੇ ਕੌਣ ਪਹਿਨੇਗਾ।

**ਤੈਸੇ ਆਪਾ ਕਾਛਿ ਕਾਛਿ ਕਾਮਨੀ ਸਗਲ ਬਾਛੈ,**
**ਕਵਨ ਸੁਹਾਗਨਿ ਹ੍ਵੈ ਸਿਹਜਾ ਸਮਾਇਧੋ ॥੫੯੩॥**

***ਪਦ ਅਰਥ :*** ਕਾਛਿ ਕਾਛਿ—ਸ਼ਿੰਗਾਰ ਨਾਲ ਸਜਾ ਫਬਾ ਕੇ।

**ਅਰਥ :**

ਤਿਵੇਂ ਆਪਾ ਸਜਾ ਫਬਾ ਕੇ (ਘਾਲ ਕਰ ਕਰਕੇ) ਸਭੇ (ਜਗਿਆਸੂ ਰੂਪ) ਇਸਤ੍ਰੀਆਂ (ਪਤੀ ਵਾਹਿਗੁਰੂ ਦੀ) ਇੱਛਾ ਕਰਦੀਆਂ ਹਨ, (ਪਰ) ਪਤਾ ਨਹੀਂ ਕਿਹੜੀ ਸੁਹਾਗਣ (ਪਰਵਾਣ) ਹੋ ਕੇ ਸਿਹਜਾ 'ਤੇ ਸਮਾਏਗੀ (ਭਾਵ ਪਰਮ ਪਦ 'ਤੇ ਪਹੁੰਚੇਗੀ)।੫੯੩।

***ਭਾਵਾਰਥ :***

ਪਰਵਾਣੁ ਗਣੀ ਸੇਈ ਇਹ ਆਏ
ਸਫਲ ਤਿਨਾ ਕੇ ਕਾਮਾ ॥੧॥ *(ਸੂਹੀ ਮ: ੫, ਪੰਨਾ ੭੪੯)*

ਦਾਤੀ ਸਾਹਿਬ ਸੰਦੀਆ ਕਿਆ ਚਲੈ ਤਿਸੁ ਨਾਲਿ ॥
ਇਕ ਜਾਗੰਦੇ ਨਾ ਲਹੰਨਿ
ਇਕਨਾ ਸੁਤਿਆ ਦੇਇ ਉਠਾਲਿ ॥੧॥ *(ਪੰਨਾ ੮੩)*

**ਪ੍ਰ:** ਭਾਈ ਸਾਹਿਬ ਜੀਉ ! ਜਗਿਆਸੂ-ਰੂਪ ਇਸਤ੍ਰੀਆਂ ਤਾਂ ਅਨੇਕਾਂ ਹੀ ਵੇਖਣ ਵਿਚ ਆਉਂਦੀਆਂ ਹਨ, ਜੋ ਦੇਰ-ਕਾਲ ਤੋਂ ਹੀ ਰੱਬੀ-ਮਾਰਗ ਪਰ ਟੁਰੀਆਂ ਆਉਂਦੀਆਂ ਬੜੀ ਕਠਿਨ ਤੋਂ ਕਠਿਨ ਮਸ਼ੱਕਤ ਕਰਦੀਆਂ ਭੀ ਨਜ਼ਰ ਆਉਂਦੀਆਂ ਹਨ, ਪਰ ਕੀ ਇਹ ਸਾਰੀਆਂ ਹੀ ਸਖੀਆਂ ਉਸ ਪ੍ਰਭੂ ਪਤੀ ਨੂੰ ਭਾਅ ਜਾਂਦੀਆਂ ਹਨ, ਇਸ ਬਾਰੇ ਆਪ ਜੀ ਦਾ ਕੀਹ ਅਨੁਭਵ ਹੈ, ਜਾਣਕਾਰੀ ਦਿਓ ?

**ਉ:** ਹੇ ਭਾਈਓ ! ਅਸਲ ਵਿਚ ਟੁਰਨਾ ਦੋ ਪ੍ਰਕਾਰ ਦਾ ਹੈ, ਇਕ ਹੈ ਸਰੀਰ ਕਰਕੇ ਟੁਰਨਾ, ਦੂਜਾ ਹੈ ਮਨ ਕਰਕੇ ਸਫ਼ਰ ਕਰਨਾ, ਜੋ ਜੀਵ-ਰੂਪ ਸਖੀ ਉਸ ਪ੍ਰਭੂ ਪਤੀ ਦੇ ਪ੍ਰੇਮ ਮਾਰਗ ਪਰ ਸਫ਼ਰ ਕਰਦੀ ਹੈ, ਉਸੇ ਸਖੀ ਦਾ ਭਗਤੀ ਮਾਰਗ ਪਰ ਸਫ਼ਰ ਕਰਨਾ ਫਲੀਭੂਤ ਹੁੰਦਾ ਹੈ, ਜੋ ਜੀਵ-ਰੂਪ ਸਖੀ ਲੋਕ-ਦਿਖਾਵੇ ਦੇ ਲਈ ਕਈ ਪ੍ਰਕਾਰ ਦੇ ਪਹਿਰਾਵੇ ਦੇ ਸਾਧਨਾਂ ਦੇ ਜ਼ੋਰ ਨਾਲ ਉਸ ਪ੍ਰਭੂ ਪਤੀ ਨੂੰ ਪਾਉਣਾ ਚਾਹੇ ਉਹ ਉਸਦੇ ਸਾਧਨ ਵਿਅਰਥ ਚਲੇ ਜਾਂਦੇ ਹਨ, ਕਿਉਂਕਿ ਉਸ ਪ੍ਰਭੂ-ਪਤੀ ਦੇ ਮਾਰਗ ਪਰ ਚਲਣ ਲਈ ਕਿਸੇ ਸਾਧਨਾ ਦਾ ਜ਼ੋਰ ਨਹੀਂ ਚਲਦਾ, ਉਸ ਦੇ ਭਗਤੀ ਮਾਰਗ ਪਰ ਤਾਂ ਕੇਵਲ ਨਿਰਮਾਣਤਾ ਹੀ ਸਾਥ ਦੇਂਦੀ ਹੈ, ਗੁਰੂ ਫ਼ੁਰਮਾਨ ਭੀ ਇਹੋ ਹੀ ਹੈ, ਜਿਵੇਂ ਕਿ :

ਦਾਤੀ ਸਾਹਿਬ ਸੰਦੀਆ ਕਿਆ ਚਲੈ ਤਿਸੁ ਨਾਲਿ ॥
ਇਕ ਜਾਗੰਦੇ ਨਾ ਲਹੰਨਿ
ਇਕਨਾ ਸੁਤਿਆ ਦੇਇ ਉਠਾਲਿ ॥੧॥

*(ਸ੍ਰੀ ਰਾਗੁ ਮ: ੧, ਪੰਨਾ ੮੩)*

ਇਸੇ ਤਰ੍ਹਾਂ ਸਾਨੂੰ ਹੋਰ ਭੀ ਬਾਣੀ ਦੁਆਰੇ ਉਦਾਹਰਣ ਮਿਲਦੇ ਹਨ, ਜਿਨ੍ਹਾਂ ਤੋਂ ਸਾਬਤ ਹੁੰਦਾ ਹੈ ਕਿ ਉਸ ਪ੍ਰਭੂ-ਪਤੀ ਨੂੰ ਪ੍ਰਸੰਨ ਕਰਨ ਲਈ ਕੇਵਲ ਇਕੋ ਨਿਰਮਾਣਤਾ ਦਾ ਮਾਰਗ ਹੈ, ਜਿਸ ਦੁਆਰੇ ਉਸ ਨੂੰ ਪ੍ਰਾਪਤ ਕਰ ਸਕੀਦਾ ਹੈ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਪ੍ਰਗਟਾਉਣ ਲਈ ਚੰਦ ਸਤਰਾਂ ਉਲੀਕੀਆਂ ਹਨ :

**ਜੋਈ ਪ੍ਰਭ ਭਾਵੈ ਤਾਹਿ ਸੋਵਤ ਜਗਾਵੈ ਜਾਇ,**
**ਜਾਗਤ ਬਿਹਾਵੈ ਜਾਹਿ ਤਾਹਿ ਨ ਬੁਲਾਵਈ ॥**

**ਅਰਥ :**

ਜਿਹੜੀ (ਜਗਿਆਸੂ ਰੂਪ ਇਸਤ੍ਰੀ) ਪ੍ਰਭੂ ਨੂੰ ਭਾਅ ਜਾਵੇ ਉਸਨੂੰ ਸੁੱਤੀ ਨੂੰ (ਭੀ) ਜਾ ਜਗਾਉਂਦਾ ਹੈ (ਪਰ ਕਈ ਵੇਰ) ਜਿਸਦੀ ਜਾਗਦਿਆਂ ਬੀਤਦੀ ਹੈ, ਉਸਨੂੰ (ਪ੍ਰਭੂ) ਬੁਲਾਉਂਦਾ ਹੀ ਨਹੀਂ।

**ਜੋਈ ਪ੍ਰਭ ਭਾਵੈ ਤਾਹਿ ਮਾਨਨਿ ਮਨਾਵੈ ਧਾਇ,**
**ਸੇਵਕ ਸ੍ਵਰੂਪ ਸੇਵਾ ਕਰਤ ਨ ਭਾਵਈ ॥**

***ਪਦ ਅਰਥ :*** ਮਾਨਨਿ—ਮਾਣ-ਮੱਤੀ। ਮਾਨਨੀ—ਨਾਇਕਾ।

**ਅਰਥ :**

ਜਿਹੜੀ ਪ੍ਰਭੂ ਨੂੰ ਭਾਅ ਜਾਵੇ ਉਹ (ਭਾਵੇਂ) ਮਾਨਨੀ (ਭੀ) ਹੋਵੇ (ਪ੍ਰਭੂ) ਧਾ ਕੇ ਉਸਨੂੰ ਮਨਾਉਂਦਾ ਹੈ, (ਪਰ ਕਦੇ ਜੋ) ਸੇਵਕ ਸ੍ਵਰੂਪ ਹੋ ਸੇਵਾ ਕਰਦੀ ਹੈ (ਪਤੀ ਨੂੰ) ਭਾਉਂਦੀ ਨਹੀਂ।

**ਜੋਈ ਪ੍ਰਭ ਭਾਵੈ ਤਾਹਿ ਰੀਝ ਕੈ ਰਿਝਾਵੈ,**
**ਆਪਾ ਕਾਛਿ ਕਾਛਿ ਆਵੈ**
**ਤਾਹਿ ਪਗ ਨ ਲਗਾਵਈ ॥**

***ਪਦ ਅਰਥ :*** ਰਿਝਾਵੈ—ਪ੍ਰਸੰਨ ਹੋ ਕੇ।

***ਅਰਥ :***

ਜਿਹੜੀ ਪ੍ਰਭੂ ਨੂੰ ਭਾਉਂਦੀ ਹੈ ਉਸਨੂੰ (ਆਪ) ਚਾਉ ਨਾਲ ਪ੍ਰਸੰਨ ਕਰਦਾ ਹੈ (ਪਰ ਕਦੇਂ ਜੋ) ਆਪਾ ਸਜਾ ਫਬਾ ਕਰਕੇ ਆਉਂਦੀ ਹੈ, ਉਸਨੂੰ ਪੈਰ ਭੀ ਨਹੀਂ ਛੁਹਾਉਂਦਾ।

**ਜੋਈ ਪ੍ਰਭ ਭਾਵੈ ਤਾਹਿ ਸਬੈ ਬਨਿ ਆਵੈ,**
**ਤਾ ਕੀ ਮਹਿਮਾ ਅਪਾਰ**
**ਨ ਕਹਤ ਬਨਿ ਆਵਈ ॥੫੯੪॥**

***ਅਰਥ :***

ਜਿਹੜੀ ਪ੍ਰਭੂ ਨੂੰ ਭਾਉਂਦੀ ਹੈ, ਉਸਨੂੰ ਸਭੇ (ਗੱਲਾਂ) ਬਣ ਆਉਂਦੀਆਂ ਹਨ, ਉਸਦੀ ਮਹਿਮਾ ਪਾਰ ਤੋਂ ਰਹਿਤ ਹੈ ਤੇ ਕਹੀ ਨਹੀਂ ਬਣ ਆਉਂਦੀ।੫੯੪।

***ਭਾਵਾਰਥ :*** ਬਹੁਤ ਲੋਕ ਪ੍ਰਭੂ ਪ੍ਰਾਪਤੀ ਦੇ ਭਗਤੀ ਮਾਰਗ ਨੂੰ ਅਪਣਾਉਣ ਲਈ ਘਰ-ਬਾਰ, ਪ੍ਰਵਾਰ ਤਿਆਗ ਕਰਕੇ ਘਰੋਂ ਤਾਂ ਟੁਰ ਪੈਂਦੇ ਹਨ, ਪਰ ਇਸ ਮਾਰਗ ਪਰ ਸਫ਼ਰ ਕਰਨ ਵਾਲੇ ਪਾਂਧੀ ਦੇ ਰਾਹ ਵਿਚ ਕਈ ਸ਼ਕਤੀਆਂ ਕਰਾਮਾਤਾਂ, ਰਿਧੀਆਂ, ਸਿਧੀਆਂ ਦੀ ਰੋਕ ਭੀ ਆਉਂਦੀ ਹੈ, ਜੋ ਕਈ ਪਾਂਧੀਆਂ ਦੇ ਮਾਰਗ ਦੀ ਰੋਕ ਬਣ ਜਾਂਦੀ ਹੈ, ਇਸ ਲਈ ਕਈ ਪਾਂਧੀ ਇਸ ਮਾਰਗ ਦੀ ਕਠਿਨਤਾ ਦੇ ਸਫ਼ਰ ਨੂੰ ਜਿੱਤ ਨਹੀਂ ਸਕਦੇ, ਜਿਸ ਬਾਰੇ ਬਾਣੀ ਦਾ ਫ਼ੁਰਮਾਨ ਹੈ ਕਿ :

ਕਬੀਰ, ਸਿਖ ਸਾਖਾ ਬਹੁਤੇ ਕੀਏ ਕੇਸੋ ਕੀਓ ਨ ਮੀਤੁ ॥
ਚਾਲੇ ਥੇ ਹਰਿ ਮਿਲਨ ਕਉ
ਬੀਚੈ ਅਟਕਿਓ ਚੀਤੁ ॥੯੬॥ *(ਪੰਨਾ ੧੩੬੯)*

ਪ੍ਰ: ਭਾਈ ਸਾਹਿਬ ਜੀਉ ! ਇਸ ਭਗਤੀ ਦੇ ਰੱਬੀ-ਮਾਰਗ ਪਰ ਸਫ਼ਰ ਕਰਨ ਵਾਲੇ ਮੁਸਾਫ਼ਰ ਤਾਂ ਬਹੁਤ ਵੇਖਣ ਵਿਚ ਆਉਂਦੇ ਹਨ, ਕਈ ਤਾਂ ਇਤਨੀ ਕਠਿਨ ਸਾਧਨਾ ਸਾਧਦੇ ਹਨ, ਜਿਨ੍ਹਾਂ ਨੂੰ ਤੱਕ ਕੇ ਇਉਂ ਹੀ ਨਜ਼ਰ ਆਉਂਦਾ ਹੈ, ਕਿ ਇਨ੍ਹਾਂ ਨੂੰ ਇਸ ਮਾਰਗ ਪਰ ਪੂਰਨ ਸਫਲਤਾ ਹਾਸਲ ਹੋ ਆਈ ਹੈ, ਭਾਈ ਸਾਹਿਬ ਜੀਉ ! ਸਾਡੀ ਤਾਂ ਵਧੇਰੇ ਦੂਰ-ਦਰਸ਼ੀ ਦ੍ਰਿਸ਼ਟੀ ਨਹੀਂ ਕਿ ਉਨ੍ਹਾਂ ਨੂੰ ਸਹੀ ਰੂਪ ਵਿਚ ਸਮਝ ਸਕੀਏ ਪਰ, ਕੀ ਦੱਸੋਗੇ ਕਿ ਗੁਰਮਤ ਅਨੁਸਾਰ ਇਨ੍ਹਾਂ ਸਾਰਿਆਂ ਪਾਂਧੀਆਂ ਵਿਚੋਂ ਕਿਸਨੂੰ ਸਫਲਤਾ ਪ੍ਰਾਪਤ ਹੋ ਸਕੀ ਹੈ, ਜਾਂ ਹੋ ਜਾਵੇਗੀ ?

ਉ: ਹੇ ਭਾਈਓ ! ਜਦੋਂ ਅਸੀਂ ਇਸ ਪਖ ਨੂੰ ਗੁਰਬਾਣੀ ਦੀ ਰੌਸ਼ਨੀ ਵਿਚ ਤੱਕੀਏ ਤਾਂ ਇਉਂ ਬੋਧ ਮਿਲਦਾ ਹੈ ਕਿ :

ਕਬੀਰ, ਗਰਬੁ ਨ ਕੀਜੀਐ ਰੰਕੁ ਨ ਹਸੀਐ ਕੋਇ ॥
ਅਜਹੁ ਸੁ ਨਾਉ ਸਮੁਦ੍ਰ ਮਹਿ
ਕਿਆ ਜਾਨਉ ਕਿਆ ਹੋਇ ॥੩੯॥ *(ਪੰਨਾ ੧੩੬੬)*

ਭਾਵ ਹੈ, ਕਿ ਕਿਸੇ ਦੇ ਜੀਵਨ ਨੂੰ ਰੱਬੀ-ਮਾਰਗ ਪਰ ਸਫ਼ਰ ਕਰਦਿਆਂ ਤੱਕ ਕੇ ਉਸਨੂੰ ਚੰਗਾ ਜਾਂ ਮਾੜਾ ਕਹਿਣ ਦੀ ਭੁੱਲ ਨਹੀਂ ਕਰਨੀ ਚਾਹੀਦੀ, ਕਿਉਂਕਿ ਪਤਾ ਨਹੀਂ ਕਿਸੇ ਮੁਸਾਫ਼ਰ ਦੇ ਜੀਵਨ ਵਿਚ ਕਦੋਂ ਕਿਸ ਪਾਸੇ ਦਾ ਮੋੜ ਮੁੜ ਆਵੇ, ਕਿਉਂਕਿ ਵੇਖਣ ਵਿਚ ਆਉਂਦਾ ਹੈ ਕਿ ਕਈ ਸਾਧੂਆਂ ਦੀਆਂ ਮੰਡਲੀਆਂ ਵਿਚ ਕਈ ਕਈ ਸਾਲ ਗੁਜ਼ਾਰਦੇ ਹੋਏ ਅੰਤ ਨੂੰ ਗਲਤ ਮਾਰਗ ਅਖ਼ਤਿਆਰ ਕਰ ਲੈਂਦੇ ਹਨ, ਕਈ ਸੱਜਣ ਜੈਸੇ ਠੱਗ ਜੀਵਨ ਭਰ ਠੱਗੀ ਦੇ ਮਾਰਗ ਪਰ ਚਲਦੇ ਹੋਏ ਸਹੀ ਸੰਤਾਂ ਦੇ ਭਗਤੀ ਮਾਰਗ ਨੂੰ ਅਪਨਾ ਲੈਂਦੇ ਹਨ। ਇਸ ਲਈ ਕਿਸੇ ਦੇ ਜੀਵਨ ਸਫ਼ਰ ਨੂੰ ਤੱਕ ਕੇ ਅਸੀਂ ਉਸਦਾ ਸਹੀ ਨਿਸਚਾ ਨਹੀਂ ਕਰ ਸਕਦੇ ਕਿ ਇਸਦਾ ਅੰਤਲਾ ਸਫ਼ਰ ਕੈਸਾ ਹੋਵੇਗਾ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਪ੍ਰਗਟਾਉਣ ਲਈ ਚੰਦ ਪੰਗਤੀਆਂ ਵਿਚ ਚੰਦ ਉਦਾਹਰਣ ਅੰਕਤ ਕਰੇ ਹਨ, ਜਿਵੇਂ ਕਿ :

**ਜੈਸੇ ਤਉ ਸਮੁੰਦ੍ਰ ਬਿਖੈ ਬੋਹਥੈ ਬਹਾਇ ਦੀਜੈ,**
**ਕੀਜੈ ਨ ਭਰੋਸੋ ਜਉ ਲਉ ਪਹੁੰਚੈ ਨ ਪਾਰ ਕੌ ॥**

***ਪਦ ਅਰਥ :*** ਬੋਹਥੈ—ਜਹਾਜ਼ ਨੂੰ।

***ਅਰਥ :***

ਜਿਵੇਂ ਸਮੁੰਦਰ ਵਿਚ ਜਹਾਜ਼ ਨੂੰ ਤੋਰ ਦੇਈਦਾ ਹੈ, (ਪਰ) ਜਦ ਤਕ ਪਾਰ ਨਹੀਂ ਪਹੁੰਚਦਾ ਭਰੋਸਾ ਨਹੀਂ ਬੱਝਦਾ (ਉਸਦੇ ਸਹੀ ਸਲਾਮਤ ਪਾਰ ਪੁੱਜਣ ਦਾ)।

**ਜੈਸੇ ਤਉ ਕ੍ਰਿਸਾਨ ਖੇਤ ਹੇਤੁ ਕਰਿ ਜੋਤੈ ਬੋਵੈ,**
**ਮਾਨਤ ਕੁਸਲ ਆਨਿ ਪੈਠੇ ਗ੍ਰਿਹ ਦ੍ਵਾਰ ਕੌ ॥**

***ਪਦ ਅਰਥ :*** ਹੇਤੁ—ਵਾਸਤੇ, ਲਈ। ਕੁਸਲ—ਸੁਖ। ਆਨਿ ਪੈਠੇ—ਲਿਆ ਵੜਦਾ, ਲੈ ਆਉਂਦਾ।

***ਅਰਥ :***

ਜਿਵੇਂ ਕਿ ਕ੍ਰਿਸਾਨ ਹਿਤ ਨਾਲ ਖੇਤ ਵਾਹੁੰਦਾ ਬੀਜਦਾ ਹੈ, (ਪਰ) ਸੁਖ (ਤਦ) ਮੰਨਦਾ ਹੈ (ਜਦ) ਘਰ

ਦੇ ਬੂਹੇ ਵਿਚੋਂ (ਲੰਘਾ ਕੇ ਅਨਾਜ ਅੰਦਰ) ਲਿਆ ਰੱਖਦਾ ਹੈ।

**ਜੈਸੇ ਪ੍ਰਿਰ ਸੰਗਮ ਕੈ ਹੋਤ ਗਰ ਹਾਰ ਨਾਰਿ,**
**ਕਰਤ ਹੈ ਪ੍ਰੀਤਿ ਪੇਖਿ ਸੁਤ ਕੇ ਲਿਲਾਰ ਕੌਂ॥**

***ਪਦ ਅਰਥ :*** ਸੰਗਮ—ਮਿਲਾਪ। ਗਰ ਹਾਰ—ਗਲ ਵਿਚ ਹਾਰ ਪਾ ਕੇ, ਭਾਵ ਹਾਰ-ਸ਼ਿੰਗਾਰ ਕਰਕੇ। ਲਿਲਾਰ—ਮੱਥਾ।

***ਅਰਥ :***

ਜਿਵੇਂ ਨਾਰੀ ਪਤੀ-ਮਿਲਾਪ ਲਈ ਸ਼ਿੰਗਾਰ ਕਰਦੀ ਹੈ, (ਪਰ ਇਸਨੂੰ ਸਫਲ ਤਦੇ ਸਮਝਦੀ ਹੈ ਜਦੋਂ) ਪੁੱਤਰ ਦੇ ਮੱਥੇ ਨੂੰ ਦੇਖ ਦੇਖ ਠਰਦੀ ਤੇ ਪਿਆਰਦੀ ਹੈ।

**ਤੈਸੇ ਉਸਤਤਿ ਨਿੰਦਾ ਕਰੀਐ ਨ ਕਾਹੂ ਕੇਰੀ,**
**ਜਾਨੀਐ ਧੌ ਕੈਸੋ ਦਿਨ ਆਵੈ**
**ਅੰਤ ਕਾਰ ਕੌਂ ॥੫੯੫॥**

***ਪਦ ਅਰਥ :*** ਅੰਤ ਕਾਰ—ਓੜਕ ਨੂੰ।

***ਅਰਥ :***

ਤਿਵੇਂ ਹੀ ਉਸਤਤਿ ਨਿੰਦਾ ਕਿਸੇ ਦੀ ਨਹੀਂ ਕਰਨੀ ਚਾਹੀਦੀ (ਕਿਉਂਕਿ) ਕੀ ਜਾਣੀਏ (ਕਿ) ਓੜਕ ਨੂੰ ਦਿਨ ਕੈਸਾ ਆਵੇ (ਕਾਮਯਾਬੀ ਯਾ ਨਾਕਾਮਯਾਬੀ ਦਾ)।੫੯੫।

***ਭਾਵਾਰਥ :*** ਕਿਸੇ ਜਗਿਆਸੂ ਨੂੰ ਰੱਬੀ-ਮਾਰਗ ਵੱਲ ਲਗਿਆਂ ਦੇਖ ਕੇ ਉਸ ਦੇ ਬਾਰੇ ਨਿਸਚਾ ਨਹੀਂ ਕਰ ਲੈਣਾ ਚਾਹੀਦਾ ਕਿ ਇਹ ਜ਼ਰੂਰ ਹੀ ਤਰ ਜਾਏਗਾ। ਜਦੋਂ ਕੋਈ ਕਾਮਯਾਬ ਹੋ ਜਾਵੇ ਤਦੋਂ ਹੀ ਉਸਦੀ ਘਾਲ ਕਮਾਈ ਦੀ ਸਫਲਤਾ ਸਮਝੀ ਜਾਂਦੀ ਹੈ।

ਇਸੇ ਲਈ ਗੁਰੂ ਤੇਗ ਬਹਾਦਰ ਸਾਹਿਬ ਨੇ ਹੁਕਮ ਕਰ ਦਿੱਤਾ ਹੈ ਕਿ :

ਉਸਤਤਿ ਨਿੰਦਾ ਦੋਊ ਤਿਆਗੈ ਖੋਜੈ ਪਦੁ ਨਿਰਬਾਨਾ॥
ਜਨ ਨਾਨਕ ਇਹੁ ਖੇਲੁ ਕਠਨੁ ਹੈ
ਕਿਨਹੂੰ ਗੁਰਮੁਖਿ ਜਾਨਾ॥੨॥ *(ਪੰਨਾ ੨੧੯)*

ਪ੍ਰ: ਭਾਈ ਸਾਹਿਬ ਜੀਉ! ਜਦੋਂ ਸੰਸਾਰ ਭਰ ਵਿਚ ਦੂਰ-ਦੁਰਾਡੇ ਨਜ਼ਰ ਮਾਰ ਕੇ ਤੱਕਦੇ ਹਾਂ ਤਾਂ ਸਾਧੂਆਂ ਦੇ ਲਿਬਾਸ ਵਿਚ ਅਨੇਕਾਂ ਹੀ ਸਾਧੂ ਲੋਕ ਵੇਖਣ ਵਿਚ ਆਉਂਦੇ ਹਨ, ਸਾਡੀ ਨਜ਼ਰ ਤਾਂ ਉਨ੍ਹਾਂ ਦੀ ਪਰਖ ਕਰਨ ਵਲੋਂ ਆਸਮਰਥ ਹੈ, ਪਰ ਕੀਹ ਤੁਸੀਂ ਗੁਰਮਤ ਅਨੁਸਾਰ ਜਾਣਕਾਰੀ ਦਿਓਗੇ ਕਿ ਗੁਰਮਤ ਨੇ ਸਹੀ ਰੂਪ ਵਿਚ ਕਿਸ ਨੂੰ ਸੰਤ ਮੰਨਿਆ ਹੈ, ਤਾਂ ਕਿ ਲੋੜ ਪਵੇ ਅਸੀਂ ਭੀ ਪਛਾਣ ਕਰ ਸਕੀਏ?

ਉ: ਹੇ ਭਾਈਓ! ਗੁਰਮਤ ਨੇ ਕੇਵਲ ਬਾਹਰਲੇ ਸਰੀਰਕ ਲਿਬਾਸ ਧਾਰਨ ਵਾਲੇ ਨੂੰ ਹੀ ਸੰਤ ਨਹੀਂ ਮੰਨਿਆ ਜਿਤਨਾ ਚਿਰ ਉਸਨੇ ਅੰਤਰ-ਆਤਮਾ ਦੀ ਸਹੀ ਧਾਰਨਾ ਨੂੰ ਧਾਰਨ ਨਾ ਕੀਤਾ ਹੋਵੇ, ਉਸਦੇ ਲਈ ਮਾਨਸਕ ਧਾਰਨਾ ਇਹ ਹੈ ਕਿ :

ਕਿਆ ਸਵਣਾ ਕਿਆ ਜਾਗਣਾ
ਗੁਰਮੁਖਿ ਤੇ ਪਰਵਾਣੁ॥
ਜਿਨਾ ਸਾਸਿ ਗਿਰਾਸਿ ਨ ਵਿਸਰੈ
ਸੇ ਪੂਰੇ ਪੁਰਖ ਪਰਧਾਨ॥ *(ਪੰਨਾ ੩੧੨)*

ਜਿਨਾ ਸਾਸਿ ਗਿਰਾਸਿ ਨ ਵਿਸਰੈ
ਸੇ ਹਰਿ ਜਨ ਪੂਰੇ ਸਹੀ ਜਾਣਿ॥
ਜੋ ਗੁਰਮੁਖਿ ਹਰਿ ਆਰਾਧਦੇ
ਤਿਨ ਚੂਕੀ ਜਮ ਕੀ ਜਗਤ ਕਾਣਿ॥੨੨॥
*(ਪੰਨਾ ੬੫੧)*

ਜਿਨਾ ਸਾਸਿ ਗਿਰਾਸਿ ਨ ਵਿਸਰੈ
ਹਰਿ ਨਾਮਾਂ ਮਨਿ ਮੰਤੁ॥
ਧੰਨੁ ਸਿ ਸੇਈ ਨਾਨਕਾ ਪੂਰਨ ਸੋਈ ਸੰਤੁ॥੧॥
*(ਪੰਨਾ ੩੧੯)*

ਪਰ, ਜਿਨ੍ਹਾਂ ਨੇ ਕੇਵਲ ਸਰੀਰ ਉਪਰ ਹੀ ਸੰਤ ਗਿਰੀ ਦੇ ਚਿੰਨ੍ਹ ਧਾਰਨ ਕਰ ਰਖੇ ਹਨ, ਉਨ੍ਹਾਂ ਨੂੰ ਕਬੀਰ ਜੀ ਨੇ ਠੱਗਾਂ ਦੀ ਲਿਸਟ ਵਿਚ ਦਰਜ ਕੀਤਾ ਹੈ, ਜਿਵੇਂ ਕਿ :

ਗਜ ਸਾਢੇ ਤੈ ਤੈ ਧੋਤੀਆ ਤਿਹਰੇ ਪਾਇਨਿ ਤਗ॥
ਗਲੀ ਜਿਨ੍ਾ ਜਪਮਾਲੀਆ ਲੋਟੇ ਹਥਿ ਨਿਬਗ॥
ਓਇ ਹਰਿ ਕੇ ਸੰਤ ਨ ਆਖੀਅਹਿ
ਬਾਨਾਰਸਿ ਕੇ ਠਗ॥੧॥
ਐਸੇ ਸੰਤ ਨ ਮੋਕਉ ਭਾਵਹਿ॥
ਡਾਲਾ ਸਿਉ ਪੇਡਾ ਗਟਕਾਵਹਿ॥੧॥ ਰਹਾਉ॥
ਬਾਸਨ ਮਾਂਜਿ ਚਰਾਵਹਿ ਊਪਰਿ
ਕਾਠੀ ਧੋਇ ਜਲਾਵਹਿ॥
ਬਸੁਧਾ ਖੋਦਿ ਕਰਹਿ ਦੁਇ ਚੂਲੇ
ਸਾਰੇ ਮਾਣਸ ਖਾਵਹਿ॥
ਓਇ ਪਾਪੀ ਸਦਾ ਫਿਰਹਿ ਅਪਰਾਧੀ
ਮੁਖਹੁ ਅਪਰਸ ਕਹਾਵਹਿ॥
ਸਦਾ ਸਦਾ ਫਿਰਹਿ ਅਭਿਮਾਨੀ
ਸਗਲ ਕੁਟੰਬ ਡੁਬਾਵਹਿ॥੩॥ *(ਪੰਨਾ ੪੭੬)*

ਇਸੇ ਤਰ੍ਹਾਂ ਦੇ ਹੋਰ ਭੀ ਬਾਣੀ ਦੁਾਰੇ ਉਦਾਹਰਣ ਮਿਲਦੇ ਹਨ, ਜਿਨ੍ਹਾਂ ਤੋਂ ਇਹੋ ਸਾਬਤ ਹੁੰਦਾ ਹੈ ਕਿ ਗੁਰਮਤ ਨੇ ਸੱਚੀ ਧਾਰਨਾ ਤੋਂ ਸੱਖਣੇ ਕਿਸੇ ਭੀ ਵਿਅਕਤੀ ਦੇ ਬਾਹਰਲੇ ਲਿਬਾਸ ਨੂੰ ਬੜੇ ਜ਼ੋਰਦਾਰ ਸ਼ਬਦਾਂ ਦੁਆਰੇ ਖੰਡਨ ਕੀਤਾ ਹੈ।

ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਪ੍ਰਗਟ ਕਰਨ ਲਈ ਕੁਝ ਉਦਾਹਰਣਾਂ ਰਾਹੀਂ ਪ੍ਰਗਟ ਕਰਨ ਦਾ ਉੱਦਮ ਕੀਤਾ ਹੈ, ਜਿਵੇਂ ਕਿ:

**ਜੈਸੇ ਚੂਨੋ ਖਾਂਡ ਸ੍ਵੇਤ ਏਕ ਸੇ ਦਿਖਾਈ ਦੇਤ,**
**ਪਾਈਐ ਤਉ ਸ੍ਵਾਦ ਰਸ ਰਸਨਾ ਕੈ ਚਾਖੀਐ ॥**

***ਪਦ ਅਰਥ :*** ਚੂਨੋ—ਆਟਾ। ਅ: ਚੂਨਾ, ਕਲੀ। ਸ੍ਵੇਤ—ਚਿੱਟਾ।

***ਅਰਥ :***

ਜਿਵੇਂ ਆਟਾ ਤੇ ਖੰਡ ਇਕੋ ਜਿਹੇ ਚਿੱਟੇ ਦਿਖਾਈ ਦਿੰਦੇ ਹਨ, (ਪਰ ਜਦ) ਰਸਨਾ ਨਾਲ (ਉਨ੍ਹਾਂ ਦਾ) ਰਸ ਚਖੀਦਾ ਹੈ, (ਭਾਵ ਪਰਖ ਲਈਦਾ ਹੈ) ਉਸ ਸ੍ਵਾਦ ਨਾਲ ਫ਼ਰਕ ਪਾ ਲਈਦਾ ਹੈ।

**ਜੈਸੇ ਪੀਤ ਬਰਨ ਹੀ ਹੇਮ ਅਰੁ ਪੀਤਰ ਹੁਇ,**
**ਜਾਨੀਐ ਮਹਤ ਪਾਰਖਦ ਅਗ੍ਰ ਰਾਖੀਐ ॥**

***ਪਦ ਅਰਥ :*** ਪੀਤ—ਪੀਲਾ। ਹੇਮ—ਸੁਇਨਾ। ਮਹਤ—ਵਡੱਪਣ, ਗੌਰਵਤਾ। ਪਾਰਖਦ—ਪਾਰਖੂ, ਪਰਖ ਕੇ ਦੱਸਣ ਵਾਲਾ ਸਰਾਫ਼। ਅਗ੍ਰ—ਸਾਹਮਣੇ।

***ਅਰਥ :***

ਜਿਵੇਂ ਸੋਨੇ ਤੇ ਪਿੱਤਲ ਦਾ (ਇਕੋ ਜਿਹਾ) ਪੀਲਾ ਹੀ ਰੰਗ ਹੁੰਦਾ ਹੈ, (ਪਰ ਸੋਨੇ ਦੀ) ਮਹੱਤਤਾ (ਤਦ) ਜਾਣੀਦੀ ਹੈ (ਜਦ) ਪਰਖ ਕੇ ਦੱਸਣ ਵਾਲੇ ਦੇ ਅੱਗੇ ਰੱਖੀਏ।

**ਜੈਸੇ ਕਊਆ ਕੋਕਿਲਾ ਹੈ ਦੋਨੋ ਖਗ ਸਿਆਮ ਤਨ,**
**ਬੂਝੀਐ ਅਸੁਭ ਸੁਭ ਸਬਦ ਸੁ ਭਾਖੀਐ ॥**

***ਪਦ ਅਰਥ :*** ਕੋਕਿਲਾ—ਕੋਇਲ। ਖਗ—ਪੰਛੀ। ਸਿਆਮ—ਕਾਲੇ। ਬੂਝੀਐ—ਜਾਣ ਲਈਦਾ ਹੈ।

***ਅਰਥ :***

ਜਿਵੇਂ ਕਾਂ ਤੇ ਕੋਇਲ ਦੋਵੇਂ ਪੰਛੀ ਕਾਲੇ ਸਰੀਰ ਵਾਲੇ ਹਨ, ਪਰ ਜਦ ਬੋਲਦੇ ਹਨ ਤਾਂ ਜਾਣ ਲਈਦਾ ਹੈ (ਕਿ ਕਿਹੜਾ) ਸ਼ੁਭ (ਹੈ ਤੇ ਕਿਹੜਾ ਅਸ਼ੁਭ ਹੈ)।

**ਤੈਸੇ ਹੀ ਅਸਾਧ ਸਾਧ ਚਿਹਨ ਕੈ ਸਮਾਨ ਹੋਤ,**
**ਕਰਨੀ ਕਰਤੂਤ ਲਗਿ**
**ਲਛਨ ਕੈ ਲਾਖੀਐ ॥੫੯੬॥**

***ਪਦ ਅਰਥ :*** ਲਾਖੀਐ—ਲਖ ਲਈਦਾ ਹੈ।

***ਅਰਥ :***

ਤਿਵੇਂ ਹੀ ਸਾਧੂ ਤੇ ਅਸਾਧੂ ਚਿੰਨ੍ਹਾਂ ਕਰਕੇ ਤਾਂ ਇਕੋ ਜਿਹੇ ਹੁੰਦੇ ਹਨ, ਪਰ ਕਰਨੀ ਕਰਤੂਤ ਵਾਲੇ ਲੱਛਣਾਂ ਤੋਂ ਜਾਣ ਲਈਦਾ ਹੈ (ਕਿ ਸਾਧ ਕੌਣ ਹੈ ਤੇ ਅਸਾਧ ਕੌਣ ਹੈ)।੫੯੬।

***ਭਾਵਾਰਥ :*** ਜਿਵੇਂ ਵੇਖਣ ਵਿਚ ਆਉਂਦਾ ਹੈ ਕਿ ਕਹਿਣੀ ਤੇ ਕਰਨੀ ਦਾ ਪੂਰਾ ਸਾਧੂ ਹੋਇਆ ਕਰਦਾ ਹੈ, ਅਤੇ ਕੇਵਲ ਕਹਿਣੀ ਵਿਚ ਸ਼ੇਰ ਤੇ ਕਰਣੀ ਦਾ ਗਿੱਦੜ ਅਸਾਧੂ ਪਰਖ ਕਰਨ ਤੋਂ ਸਾਬਤ ਹੁੰਦਾ ਹੈ।

ਪ੍ਰ: ਭਾਈ ਸਾਹਿਬ ਜੀਉ! ਸਾਧੂ ਤੇ ਅਸਾਧੂ ਨੂੰ ਹਰ ਬੰਦਾ ਪਰਖ ਕਿਉਂ ਨਹੀਂ ਸਕਦਾ, ਇਸ ਵਿਚ ਅੰਤਰਾ ਕੀਹ ਹੈ, ਜਾਣਕਾਰੀ ਦਿਓ?

ਉ: ਹੇ ਭਾਈਓ! ਅਸਲ ਵਿਚ ਹਰ ਬੰਦੇ ਦੀ ਦ੍ਰਿਸ਼ਟੀ ਸਮਾਨ ਨਹੀਂ ਹੁੰਦੀ, ਜਿਸ ਕਰਕੇ ਅਸਲੀ ਤੇ ਨਕਲੀ ਸੰਤ ਨੂੰ ਹਰ ਬੰਦਾ ਨਹੀਂ ਪਰਖ ਸਕਦਾ, ਜਿਵੇਂ ਕਿ ਸੌ ਬੰਦਾ ਸੰਤਾਂ ਦੇ ਲਿਬਾਸ ਵਿਚ ਖਲੋਤਾ ਹੈ, ਉਨ੍ਹਾਂ ਵਿਚ ਕੇਵਲ ਸਹੀ ਸੰਤ ਇਕੋ ਹੈ, ਬਾਕੀ ਨੜਿਨਵੇਂ ਨਕਲੀ ਕੇਵਲ ਭੇਖਾਧਾਰੀ ਹਨ, ਉਨ੍ਹਾਂ ਵਿਚ ਹਰ ਬੰਦੇ ਦੀ ਇਤਨੀ ਸੂਖਮ ਨਜ਼ਰ ਨਹੀਂ ਕਿ ਉਨ੍ਹਾਂ ਵਿਚੋਂ ਇਕ ਸਹੀ ਸੰਤ ਦੀ ਪਛਾਣ ਕਰ ਸਕੇ, ਇਹੀ ਕਾਰਨ ਹੈ ਕਿ ਮੋਟੀ ਸਮਝ ਵਾਲੇ ਲੋਕ ਨਕਲੀ ਸੰਤਾਂ ਨੂੰ ਭੀ ਅਸਲੀ ਜਾਣ ਕਰਕੇ ਪੂਜੀ ਜਾਂਦੇ ਹਨ, ਇਹੀ ਕਾਰਨ ਹੈ ਕਿ ਸੰਸਾਰ ਵਿਚ ਨਕਲੀ ਭੇਖੀ ਅਸੰਤਾਂ ਦੀ ਵਧੇਰੇ ਪੂਜਾ ਹੁੰਦੀ ਵੇਖਣ ਵਿਚ ਆਉਂਦੀ ਹੈ, ਇਸ ਭਾਵ ਨੂੰ ਭੀ ਮੈਂ ਇਉਂ ਅਨੁਭਵ ਕੀਤਾ ਹੈ, ਜਿਸਦਾ ਚੰਦ ਉਦਾਹਰਣਾਂ ਦੁਆਰੇ ਅੰਕਤ ਕਰਨ ਦਾ ਯਤਨ ਕੀਤਾ ਹੈ, ਜਿਵੇਂ ਕਿ:

**ਜੈਸੇ ਕਰਪੂਰ ਲੋਨ ਏਕ ਸੇ ਦਿਖਾਈ ਦੇਤ,**
**ਕੇਸਰ ਕਸੁੰਭ ਸਮਸਰ ਅਰੁਨਾਈ ਕੈ ॥**

***ਪਦ ਅਰਥ :*** ਕਰਪੂਰ—ਕਪੂਰ, ਕਾਫ਼ੂਰ। ਅਰੁਨਾਈ ਕੈ—ਲਾਲੀ ਵਾਲੇ।

***ਅਰਥ :***

ਜਿਵੇਂ ਕਪੂਰ ਤੇ ਲੂਣ (ਚਿਟਾਈ ਵਿਚ) ਇਕੋ ਜਿਹੇ ਵਿਖਾਈ ਦਿੰਦੇ ਹਨ, ਕੇਸਰ (ਦੀਆਂ ਤੁਰੀਆਂ) ਕਸੁੰਭੇ ਦੀਆਂ ਤੁਰੀਆਂ ਲਾਲੀ ਕਰਕੇ ਇਕੋ ਜਿਹੀਆਂ (ਦਿੱਸਦੀਆਂ ਹਨ)।

**ਰੂਪੋ ਕਾਂਸੀ ਦੋਨੋ ਜੈਸੇ ਉਜਲ ਬਰਨ ਹੋਤ,**
**ਕਾਜਰ ਔ ਚੋਆ ਹੈ ਸਮਾਨ ਸਿਆਮਤਾਈ ਕੈ ॥**

***ਪਦ ਅਰਥ :*** ਰੂਪੋ—ਚਾਂਦੀ। ਚੋਆ—ਅਗਰ ਦੀ ਲੱਕੜੀ ਤੋਂ ਮਿਲਾ ਕੇ ਸੇਕ ਨਾਲ ਟਪਕਾਇਆ, ਸੁਗੰਧਿਤ ਪਦਾਰਥਾਂ ਨੂੰ ਮਿਲਾ ਕੇ ਟਪਕਾਇਆ ਤੇਲ। ਇਥੇ ਇਸ ਦੀ ਤੇ ਕੱਜਲ ਦੀ ਕਾਲੋਂ ਦਾ ਟਾਕਰਾ ਕਰ ਰਹੇ ਹਨ।

***ਅਰਥ :***

ਜਿਵੇਂ ਚਾਂਦੀ ਤੇ ਕਾਂਸੀ ਦੋਨੋਂ ਚਿੱਟੇ ਰੰਗ ਦੇ ਹੁੰਦੇ ਹਨ, ਕੱਜਲ ਤੇ ਚੋਆ (ਰੰਗ ਦੀ) ਕਾਲੋਂ ਕਰਕੇ ਇਕੋ ਜਿਹੇ ਹੁੰਦੇ ਹਨ।

**ਇੰਦਰਾਇਨ ਫਲ ਅੰਮ੍ਰਿਤ ਫਲ ਪੀਤ ਸਮ,**
**ਹੀਰਾ ਅਉ ਫਟਕ ਸਮ ਰੂਪ ਹੈ ਦਿਖਾਈ ਕੈ ॥**

***ਪਦ ਅਰਥ :*** ਇੰਦਰਾਇਨ ਫਲ—ਤੁੰਮਾ। ਅੰਮ੍ਰਿਤ ਫਲ—ਅੰਬ, ਨਾਸ਼ਪਾਤੀ ਆਦਿ। ਫਟਕ—ਬਲੌਰ।

***ਅਰਥ :***

ਤੁੰਮਾ ਫਲ ਤੇ ਅੰਬ ਪੀਲੇ ਹੋਣ ਵਿਚ ਇਕੋ ਜਿਹੇ ਹੁੰਦੇ ਹਨ, ਹੀਰਾ ਤੇ ਬਲੌਰ ਦੇਖਣ ਵਿਚ ਇਕੋ ਜਿਹੇ (ਚਿੱਟੇ) ਹੀ ਦਿਖਾਈ ਦਿੰਦੇ ਹਨ।

**ਤੈਸੇ ਖਲ ਦ੍ਰਿਸਟਿ ਮੈਂ ਅਸਾਧ ਸਾਧ ਸਮ ਦੇਹ,**
**ਬੂਝਤ ਬਿਬੇਕੀ ਜਲ ਜੁਗਤਿ ਸਮਾਈ ਕੈ ॥੫੯੭॥**

***ਪਦ ਅਰਥ :*** ਖਲ ਦ੍ਰਿਸਟਿ—ਮੂਰਖ ਦੀ ਨਜ਼ਰ ਵਿਚ। ਬਿਬੇਕੀ—ਵੀਚਾਰਵਾਨ ਪੁਰਖ। ਸਮਾਈ—ਸਹਿਨ-ਸ਼ੀਲਤਾ, ਸ਼ਾਂਤੀ।

***ਅਰਥ :***

ਤਿਵੇਂ ਹੀ ਮੂਰਖ ਦੀ ਦ੍ਰਿਸ਼ਟੀ ਵਿਚ ਸਾਧ ਤੇ ਅਸਾਧ ਇਕੋ ਜਿਹੇ (ਦਿਖਾਈ ਦਿੰਦੇ ਹਨ) ਸਰੀਰ (ਦੀ ਏਕਤਾ ਕਰਕੇ)। (ਪਰ) ਬਿਬੇਕੀ (ਪੁਰਸ਼) ਸਮਝਦੇ ਹਨ (ਹੰਸ ਵਾਲੀ) ਜਲ ਦੀ ਜੁਗਤ ਤੇ ਸਹਿਨ-ਸ਼ੀਲਤਾ ਤੋਂ। ਹੰਸ ਜਲ ਤੋਂ ਦੁੱਧ ਨੂੰ ਨਿਖੇੜਦਾ ਹੈ, ਤਿਵੇਂ ਸਾਧੂ ਸਾਰ ਤੋਂ ਅਸਾਰ ਨੂੰ ਵਿਤਰੇਕ ਕਰਦਾ ਹੈ। (ਵਰਤੋਂ ਵਿਚ ਸਾਧੂ ਸਹਿਨ-ਸ਼ੀਲ ਹੁੰਦਾ ਹੈ)।੫੯੭।

***ਭਾਵਾਰਥ :*** ਅਸਲੀ ਪਰਖ ਕੇਵਲ ਰੂਪ ਤੋਂ ਹੀ ਨਹੀਂ ਹੋਇਆ ਕਰਦੀ, ਗੁਣਾਂ ਤੋਂ ਹੋਇਆ ਕਰਦੀ ਹੈ।

**ਪ੍ਰ:** ਭਾਈ ਸਾਹਿਬ ਜੀਉ ! ਹਰ ਮਨੁੱਖ ਦੀ ਆਤਮਾ ਤਾਂ ਇਕੋ ਹੀ ਸਮਾਨ ਹੈ, ਪਰ ਇਨ੍ਹਾਂ ਦਾ ਸੁਭਾਉ ਵੇਖਣ ਵਿਚ ਵਖੋ ਵੱਖ ਨਜ਼ਰ ਆਉਂਦਾ ਹੈ, ਕਿਉਂ ਜੀ! ਇਸਦਾ ਅਸਲ ਕਾਰਣ ਕੀ ਹੈ, ਜਾਣਕਾਰੀ ਦਿਓ ?

**ਉ:** ਇਸਦਾ ਕਾਰਨ ਹੈ ਸੰਗਤ, ਭਾਵ ਆਤਮਾ ਨੂੰ ਜਿਹੋ ਜਿਹੀ ਸੰਗਤ ਮਿਲ ਜਾਂਦੀ ਹੈ ਉਹ ਉਸੇ ਤਰ੍ਹਾਂ ਦਾ ਸੁਭਾਵ ਧਾਰਨ ਕਰ ਲੈਂਦੀ ਹੈ, ਜਿਵੇਂ ਕਿ ਅਸੀਂ ਪ੍ਰਤੱਖ ਵੇਖਦੇ ਹਾਂ।

**ਕਾਲਰ ਮੈਂ ਬੋਏ ਬੀਜ ਉਪਜੈ ਨ ਧਾਨ ਪਾਨ,**
**ਖੇਤ ਮੈਂ ਡਾਰੇ ਸੁ ਤਾਂ ਤੇ ਅਧਿਕ ਅਨਾਜ ਹੈ ॥**

***ਪਦ ਅਰਥ :*** ਕਾਲਰ—ਕੱਲਰ। ਜ਼ਮੀਨ ਦੀਆਂ ਖਾਰਾ ਵਿਸ਼ੇਸ਼। ਇਕ ਕੱਲਰ ਐਸਾ ਹੁੰਦਾ ਹੈ, ਜਿਸ ਵਿਚੋਂ ਕਲਮੀ ਸ਼ੋਰਾ ਨਿਕਲਦਾ ਹੈ। ਸੋ ਕੱਲਰ ਦਾ ਏਥੇ ਅਰਥ ਹੈ, ਸ਼ੋਰਾ, ਯਾ ਕਲਮੀ ਸ਼ੋਰਾ। ਧਾਨ—ਅੰਨ। ਧਾਨ ਪਾਨ—ਅੰਨ ਦਾ ਪੱਤਾ, (ਭਾਵ ਅੰਕੂਰ) ਫੁਟਨਾ। ਕਾਲਰ—ਸ਼ੋਰਾ।

***ਅਰਥ :***

ਜਿਵੇਂ ਕੱਲਰ (ਵਾਲੀ ਜ਼ਮੀਨ) ਵਿਚ ਬੀਜ ਬੀਜਿਆ ਜਾਏ (ਤਾਂ) ਅੰਨ ਦਾ ਅੰਕੂਰ ਭੀ ਪੈਦਾ ਨਹੀਂ ਹੁੰਦਾ, (ਪਰ ਜੇਕਰ ਸ਼ੋਰੇ ਨੂੰ ਖਾਦ ਵਾਂਗੂੰ ਖੇਤ ਵਿਚ ਪਾ ਦਿੱਤਾ ਜਾਵੇ ਤਾਂ ਉਸ ਕਰਕੇ ਅਨਾਜ ਬਹੁਤ ਪੈਦਾ ਹੁੰਦਾ ਹੈ।

**ਕਾਲਰ ਸੈ ਕਰਤ ਸਬਾਰ ਜਮ ਸਾ ਊਸੁ ਤਉ,**
**ਪਾਵਕ ਪ੍ਰਸੰਗ ਤਪ ਤੇਜ ਉਪਰਾਜ ਹੈ ॥**

***ਪਦ ਅਰਥ :*** ਸਬਾਰ—ਪਾਣੀ ਨਾਲ। ਊਸੁ—ਭਾਫ਼। ਪਾਵਕ—ਅੱਗ। ਤਪ ਤੇਜ—ਭਬਾਕਾ। ਉਪਰਾਜ—ਪੈਦਾ ਕਰਦਾ।

***ਅਰਥ :***

(ਜਦ) ਸ਼ੋਰੇ ਨਾਲ ਪਾਣੀ ਮੇਲਦੇ ਹਨ, ਤਾਂ ਉਹ ਭਾਫ਼ ਨੂੰ ਜਮਾ ਦੇਂਦਾ ਹੈ, (ਪਰ ਉਹੋ ਸ਼ੋਰਾ) ਅੰਗ ਦਾ ਸੰਗ ਪਾ ਕੇ ਭਬਾਕਾ ਪੈਦਾ ਕਰਦਾ ਹੈ।

**ਜਸਤ ਸੰਜੁਕਤ ਹੁਇ ਮਿਲਤ ਹੈ ਸੀਤ ਜਲ,**
**ਅਚਵਤ ਸਾਂਤਿ ਸੁਖ ਤ੍ਰਿਖਾ ਭ੍ਰਮ ਭਾਜ ਹੈ॥**

***ਪਦ ਅਰਥ :*** ਜਸਤ—ਜਿਸਤ। ਅਚਵਤ—ਪੀਂਦਿਆਂ। ਤ੍ਰਿਖਾ—ਪਿਆਸ।

***ਅਰਥ :***

(ਉਹੋ ਸ਼ੋਰਾ) ਜਿਸਤ (ਦੀ ਸੁਰਾਹੀ) ਨਾਲ (ਜਦੋਂ) ਜੋੜੀਦਾ ਹੈ ਤਾਂ ਠੰਢਾ ਜਲ ਪ੍ਰਾਪਤ ਹੁੰਦਾ ਹੈ, (ਜਿਸ ਨੂੰ) ਪੀਂਦਿਆਂ ਸ਼ਾਂਤੀ ਤੇ ਸੁਖ ਹੁੰਦਾ ਹੈ ਤੇ ਤ੍ਰੇਹ ਦਾ ਭਰਮ ਦੂਰ ਹੋ ਜਾਂਦਾ ਹੈ।

**ਤੈਸੇ ਆਤਮਾ ਅਚੇਤ ਸੰਗਤ ਸੁਭਾਵ ਹੇਤ,**
**ਸਕਤਿ ਸਕਤਿ ਗਤਿ**
**ਸਿਵ ਸਿਵ ਸਾਜ ਹੈ॥੫੯੮॥**

***ਪਦ ਅਰਥ :*** ਹੇਤ—ਕਾਰਣ। ਸਕਤਿ—ਸ਼ਕਤੀ, ਮਾਇਆ। ਗਤਿ—ਦਸ਼ਾ ਦਾ, ਹਾਲਤ ਵਾਲਾ, ਵਰਗਾ। ਸਿਵ—ਕਲਿਆਣ ਰੂਪ ਪ੍ਰਭੂ।

***ਅਰਥ :***

ਤਿਵੇਂ ਆਤਮਾ ਦਾ ਸੁਭਾਵ ਮਾਇਆ ਦੀ ਸੰਗਤ ਨਾਲ ਮਾਇਆ ਵਰਗਾ ਅਚੇਤ (ਜੜ੍ਹ ਰੂਪ ਹੋ ਜਾਂਦਾ ਹੈ ਤੇ) ਕਲਿਆਨ ਸਰੂਪ ਦੀ ਪ੍ਰੀਤ ਨਾਲ ਕਲਿਆਨ ਸਰੂਪ ਬਣ ਜਾਂਦਾ ਹੈ।੫੯੮।

***ਭਾਵਾਰਥ :*** ਕਲਰਾਠੀ (ਸ਼ੋਰਾ) ਜ਼ਿਮੀ ਵਿਚ ਬੀਜ ਨਹੀਂ ਉੱਗਦਾ, ਪਰ ਜੇ ਕਲਮੀ ਸ਼ੋਰੇ ਵਾਲੀ ਰੇਹ ਖੇਤ ਵਿਚ ਪਾਈਏ ਤਾਂ ਖੇਤੀ ਬਹੁਤ ਹੁੰਦੀ ਹੈ।

ਪ੍ਰ: ਭਾਈ ਸਾਹਿਬ ਜੀਉ! ਜਿਵੇਂ ਆਮ ਹੀ ਵੇਖਣ ਵਿਚ ਆਉਂਦਾ ਹੈ, ਕਿ ਹਰ ਇਕ ਵਿਅਕਤੀ ਨੂੰ ਕਿਸੇ ਦੂਸਰੇ ਦਾ ਆਧਾਰ ਹੈ, ਪਰ ਜੋ ਗਿਆਨਵਾਨ ਗੁਰੂ ਹੈ, ਉਸਦਾ ਆਸਰਾ ਕੌਣ ਹੈ, ਜਾਣਕਾਰੀ ਦਿਓ?

ਉ: ਹੇ ਭਾਈਓ! ਮੈਨੂੰ ਤਾਂ ਬੁੱਧੀ-ਜੀਵੀਆਂ ਦੀਆਂ ਵਿਚਾਰਾਂ ਸੁਣਦੇ ਰਹਿਣ ਤੋਂ ਇਉਂ ਹੀ ਬੋਧ ਮਿਲਿਆ ਹੈ, ਜਿਸਨੂੰ ਮੈਂ ਚੰਦ ਉਦਾਹਰਣਾਂ ਰਾਹੀਂ ਇਉਂ ਅੰਕਤ ਕਰਨ ਦਾ ਯਤਨ ਕੀਤਾ ਹੈ, ਜਿਵੇਂ ਕਿ:

**ਕੇਹਰਿ ਅਹਾਰ ਮਾਸ, ਸੁਰਹੀ ਅਧਾਰ ਘਾਸ,**
**ਮਧੁਪ ਕਮਲ ਬਾਸ ਲੇਤ ਸੁਖ ਮਾਨਹੀ॥**

***ਪਦ ਅਰਥ :*** ਕੇਹਰਿ—ਕੇਸਰੀ ਸ਼ੇਰ। ਸੁਰਹੀ—ਗਊ। ਮਧੁਪ—ਭੌਰਾ।

***ਅਰਥ :***

(ਜਿਵੇਂ ਅਸੀਂ ਵੇਖਦੇ ਹਾਂ ਕਿ) ਸ਼ੇਰ ਦਾ ਖਾਜਾ ਮਾਸ ਹੈ, ਗਊ ਦਾ ਅਧਾਰ ਘਾਸ ਹੈ, ਭੌਰਾ ਕਵਲ ਦੀ ਸੁਗੰਧੀ ਲੈਂਦਿਆਂ ਸੁਖ ਮੰਨਦਾ ਹੈ।

**ਮੀਨਹਿ ਨਿਵਾਸ ਨੀਰ,**
**ਬਾਲਕ ਅਧਾਰ ਖੀਰ,**
**ਸਰਪਹ ਸਖਾ ਸਮੀਰ ਜੀਵਨ ਕੈ ਜਾਨਹੀ॥**

***ਪਦ ਅਰਥ :*** ਖੀਰ—ਦੁੱਧ। ਸਮੀਰ—ਠੰਢੀ ਵਾਯੂ, ਚੰਦਨ ਦੀ ਸੁਗੰਧੀ ਵਾਲੀ ਵਾਯੂ।

***ਅਰਥ :***

ਮੱਛੀ ਦਾ ਪਾਣੀ ਵਿਚ ਵਾਸਾ ਹੁੰਦਾ ਹੈ, ਬਾਲਕ ਦਾ ਆਸਰਾ ਦੁੱਧ ਹੈ, ਸੱਪ ਨੂੰ ਜੀਵਨ ਦਾ ਮਿੱਤਰ ਵਾਯੂ ਜਾਣਿਆ ਜਾਂਦਾ ਹੈ।

**ਚੰਦਹਿ ਚਾਹੈ ਚਕੋਰ, ਘਨਹਰ ਘਟਾ ਮੋਰ,**
**ਚਾਤ੍ਰਿਕ ਬੂੰਦਨ ਸ੍ਵਾਂਤਿ ਧਰਤ ਧਿਆਨ ਹੀ॥**

***ਪਦ ਅਰਥ :*** ਘਨਹਰ—ਬੱਦਲ।

***ਅਰਥ :***

ਚਕੋਰ ਚੰਦ ਨੂੰ ਚਾਹੁੰਦਾ ਹੈ, ਮੋਰ ਬੱਦਲਾਂ ਦੀ ਘਟਾ ਨੂੰ (ਚਾਹੁੰਦਾ ਹੈ) ਚਾਤ੍ਰਿਕ ਸ੍ਵਾਂਤਿ (ਨਛੱਤ੍ਰ) ਦੀਆਂ ਬੂੰਦਾਂ ਦਾ ਧਿਆਨ ਧਰਦਾ ਹੈ।

**ਪੰਡਿਤ ਬੇਦ ਬੀਚਾਰਿ, ਲੋਕਨ ਮੈ ਲੋਕਾਚਾਰ,**
**ਮਾਇਆ ਮੋਹ ਮੈ ਸੰਸਾਰ,**
**ਗਿਆਨਿ ਗੁਰ ਗਿਆਨ ਹੀ॥੫੯੯॥**

***ਪਦ ਅਰਥ :*** ਲੋਕਾਚਾਰ—ਲੋਕਾਚਾਰੀ, ਲੋਕ-ਰੀਤੀ ਦੇ ਮਗਰ ਟੁਰਨ ਵਾਲਾ।

***ਅਰਥ :***

ਪੰਡਿਤ ਬੇਦ ਦੇ ਬੀਚਾਰ ਵਿਚ, ਲੋਕਾਚਾਰੀ ਲੋਕਾਂ ਵਿਚ, ਸੰਸਾਰ ਮਾਇਆ ਮੋਹ ਵਿਚ (ਅਤੇ) ਗਿਆਨੀ ਗੁਰੂ ਗਿਆਨ ਵਿਚ (ਲੱਗਾ ਜੀਂਵਦਾ ਹੈ)।੫੯੯।

***ਭਾਵਾਰਥ :*** ਗਿਆਨਵਾਨ ਨੂੰ ਗੁਰੂ ਗਿਆਨ ਦਾ ਆਸਰਾ ਇਸੇ ਤਰ੍ਹਾਂ ਹੈ, ਜਿਵੇਂ ਉਪਰ ਦ੍ਰਿਸ਼ਟਾਂਤਾਂ ਵਿਚ ਦੱਸੇ ਪ੍ਰੇਮੀਆਂ ਨੂੰ ਆਪਣੇ ਆਧਾਰਾਂ ਦਾ ਆਸਰਾ ਹੈ,

ਤੇ ਗਿਆਨੀ ਗਿਆਨ ਵਿਚ ਐਉਂ ਪਰਵਿਰਤ ਹੈ, ਜਿਵੇਂ ਮਾਇਆ ਮੋਹ ਵਿਚ ਸੰਸਾਰ ਰਮਿਆ ਹੋਇਆ ਹੈ।

ਗੁਰੂ ਦੀ ਕ੍ਰਿਪਾ ਤੋਂ ਹੀਣਾ ਪੁਰਸ਼ ਗੁਰੂ ਦੀ ਮਹਿਮਾ ਨੂੰ ਨਹੀਂ ਜਾਣ ਸਕਦਾ।

ਪ੍ਰ: ਭਾਈ ਸਾਹਿਬ ਜੀਉ! ਗੁਰੂ ਦੇ ਦਰਬਾਰ ਵਿਚ ਤਾਂ ਅਨੇਕਾਂ ਹੀ ਸਿੱਖ ਆਉਂਦੇ ਹਨ, ਪਰ ਉਨ੍ਹਾਂ ਵਿਚੋਂ ਵਧੇਰੇ ਲੋਕ ਐਸੇ ਭੀ ਹਨ ਜੋ ਗੁਰੂ ਦੇ ਦਰਸ਼ਨ ਤੇ ਬਚਨਾਂ ਦੀ ਮਹਿਮਾ ਨੂੰ ਜਾਣਦੇ ਹੀ ਨਹੀਂ ਹਨ, ਕਿਉਂ ਜੀ! ਉਨ੍ਹਾਂ ਵਿਚ ਆਪ ਜੀ ਕਿਹੜੀ ਘਾਟ ਅਨੁਭਵ ਕਰਦੇ ਹੋ, ਜਾਣਕਾਰੀ ਦਿਓ?

ਉ: ਹੇ ਭਾਈਓ! ਅਜਿਹੇ ਲੋਕਾਂ ਵਿਚ ਮੈਨੂੰ ਤਾਂ ਭਾਉ, ਭਾਵਨੀ ਤੇ ਸ਼ਰਧਾ ਦੀ ਅਣਹੋਂਦ ਵੇਖਣ ਵਿਚ ਆਉਂਦੀ ਹੈ, ਜਿਸ ਕਰਕੇ ਉਹ ਗੁਰੂ ਦੇ ਦਰ 'ਤੇ ਪੁੱਜ ਕੇ ਭੀ ਸੱਖਣੇ ਰਹਿ ਜਾਂਦੇ ਹਨ, ਉਨ੍ਹਾਂ ਦੇ ਸੰਬੰਧ ਵਿਚ ਤਾਂ ਇਉਂ ਹੀ ਸਮਝ ਵਿਚ ਆਉਂਦਾ ਹੈ, ਜਿਵੇਂ ਕਿ ਕੁਝ ਉਦਾਹਰਣ ਮਿਲਦੇ ਹਨ:

**ਜੈਸੇ ਪੀਤ ਸ੍ਵੇਤ ਸਿਆਮ ਅਰੁਨ ਵਰਨ ਰੂਪ,**
**ਅਗ੍ਰਭਾਗ ਰਾਖੈ ਆਂਧਰੋ ਨ ਕਛੂ ਦੇਖ ਹੈ॥**

***ਪਦ ਅਰਥ :*** ਸ੍ਵੇਤ—ਚਿੱਟਾ। ਪੀਤ—ਪੀਲਾ। ਅਰੁਨ—ਲਾਲ। ਵਰਨ—ਰੰਗ। ਅਗ੍ਰਭਾਗ—ਅੱਗੇ, ਸਾਹਮਣੇ। ਆਂਧਰੋ—ਅੰਨ੍ਹਾ।

***ਅਰਥ :***

ਜਿਸ ਤਰ੍ਹਾਂ (ਅਸੀਂ ਵੇਖਦੇ ਹਾਂ ਕਿ) ਪੀਲਾ, ਚਿੱਟਾ, ਕਾਲਾ, ਲਾਲ ਰੰਗ (ਤੇ ਕਈ ਤਰ੍ਹਾਂ ਦੇ) ਰੂਪ ਅੰਨ੍ਹੇ ਦੇ ਅੱਗੇ ਰੱਖੀਏ (ਤਾਂ ਅੰਨ੍ਹਾ) ਕੁਛ ਭੀ ਨਹੀਂ ਦੇਖ ਸਕਦਾ।

**ਜੈਸੇ ਰਾਗ ਰਾਗਨੀ**
**ਅਉ ਨਾਦ ਬਾਦ ਆਨ ਗੁਨ,**
**ਗਾਵਤ ਬਜਾਵਤ ਨ ਬਹਰੋ ਪਰੇਖ ਹੈ॥**

***ਪਦ ਅਰਥ :*** ਨਾਦ—ਸੰਗੀਤ। ਬਾਦ—ਵਾਜੇ। ਬਹਰੋ—ਬੋਲਾ। ਪਰੇਖ—ਪਛਾਣ।

***ਅਰਥ :***

ਜਿਸ ਤਰ੍ਹਾਂ (ਛੇ) ਰਾਗ (ਤੀਹ) ਰਾਗਨੀਆਂ ਅਤੇ ਵਾਜਿਆਂ ਦੇ ਅਲਾਪ ਆਦਿਕ ਹੋਰ ਗੁਨ (ਦਾਇਕ ਚੀਜ਼ਾਂ ਦੇ) ਗਾਉਣ ਵਜਾਉਣ ਦੀ ਬੋਲੇ ਪੁਰਸ਼ ਨੂੰ ਪਛਾਣ ਨਹੀਂ ਹੁੰਦੀ ਹੈ।

**ਜੈਸੇ ਰਸ ਭੋਗ ਬਹੁ ਬਿੰਜਨ ਪਰੋਸੈ ਆਗੈ,**
**ਬ੍ਰਿਥਾਵੰਤ ਜੰਤੁ ਨਾਹਿ ਰੁਚਿਤ ਬਿਸੇਖ ਹੈ॥**

***ਪਦ ਅਰਥ :*** ਬਿੰਜਨ— ਭੋਜਨ। ਬ੍ਰਿਥਾਵੰਤ—ਰੋਗੀ।

***ਅਰਥ :***

ਜਿਵੇਂ (ਬੀਮਾਰ ਅਗੇ) ਰਸਦਾਇਕ ਭੋਗ (ਰੱਖੇ ਜਾਣ ਯਾ) ਬੜੇ ਰਸ ਦਾਇਕ ਭੋਜਨ ਪਰੋਸੇ ਜਾਣ ਤਾਂ (ਉਹ) ਦੁਖੀ ਜੀਵ (ਉਨ੍ਹਾਂ ਵੱਲ) ਮੂਲੋਂ ਹੀ ਰੁਚੀ ਨਹੀਂ ਕਰਦਾ।

**ਤੈਸੇ ਗੁਰ ਦਰਸ, ਬਚਨ, ਪ੍ਰੇਮ ਨੇਮ ਨਿਧਿ,**
**ਮਹਿਮਾ ਨ ਜਾਨੀ ਮੋਹਿ ਅਧਮ ਅਭੇਖ ਹੈ॥੬੦੦॥**

***ਪਦ ਅਰਥ :*** ਅਧਮ—ਨੀਚ। ਅਭੇਖ—ਭੇਖ ਰਹਿਤ।

***ਅਰਥ :***

ਤਿਵੇਂ ਹੀ ਮੈਂ ਨੀਚ ਤੇ ਬੁਰੇ ਭੇਸ ਵਾਲੇ ਨੇ ਗੁਰੂ ਦੇ ਦਰਸ਼ਨ ਤੇ ਪ੍ਰੇਮ ਦੀ ਨਿਧੀ (ਰੂਪ ਗੁਰੂ ਦੇ) ਬਚਨਾਂ ਦੀ ਮਹਿਮਾ ਨਹੀਂ ਜਾਣੀ।੬੦੦।

***ਭਾਵਾਰਥ :*** ਗੁਰੂ ਮਹਿਮਾ ਨ ਪਛਾਣ ਸਕਣ ਦੀ ਆਪਣੀ ਅਵਸਥਾ ਦਰਸਾਉਂਦੇ ਹਨ।

ਪ੍ਰ: ਭਾਈ ਸਾਹਿਬ ਜੀਉ! ਅਸੀਂ ਤਾਂ ਜਦੋਂ ਆਪਣੇ ਕਮਜ਼ੋਰ ਮਨ ਵੱਲ ਨਜ਼ਰ ਮਾਰਦੇ ਹਾਂ, ਤਾਂ ਸਾਨੂੰ ਤਾਂ ਕੋਈ ਅਜਿਹੀ ਸਮਝ ਹੀ ਨਹੀਂ ਪੈਂਦੀ ਕਿ ਉਸ ਅੰਤਰਜਾਮੀ ਪ੍ਰਭੂ ਦੇ ਸਨਮੁਖ ਹੋ ਕਿਵੇਂ ਅਰਦਾਸ ਕਰੀਏ, ਇਸ ਬਾਰੇ ਆਪ ਜੀ ਸਾਡੀ ਅਗਵਾਈ ਕਰੋ ਤਾਕਿ ਅਸੀਂ ਉਸ ਪਰੀਪੂਰਨ-ਪ੍ਰਮੇਸ਼ਰ ਦੇ ਅੱਗੇ ਕਿਵੇਂ ਅਰਦਾਸ ਕਰਦੇ ਰਹੀਏ?

ਉ: ਹੇ ਭਾਈਓ! ਮੈਂ ਤਾਂ ਜਦੋਂ ਭੀ ਉਸ ਪ੍ਰਭੂ ਅਗੇ ਅਰਦਾਸ ਕਰਦਾ ਹਾਂ, ਤਾਂ ਮੇਰੇ ਅੰਦਰੋਂ ਤਾਂ ਇਹ ਪ੍ਰਾਰਥਨਾ ਨਿਕਲਦੀ ਹੈ, ਜਿਸਨੂੰ ਕਿ ਮੈਂ ਚੰਦ ਸਤਰਾਂ ਵਿਚ ਉਲੀਕਿਆ ਹੈ, ਜਿਵੇਂ ਕਿ:

**ਕਵਨ ਭਕਤਿ ਕਰਿ ਭਕਤਿ-ਵਛਲ ਭਏ,**
**ਪਤਿਤ ਪਾਵਨ ਭਏ ਕਉਨ ਪਤਿਤਾਈ ਕੈ॥**

***ਪਦ ਅਰਥ :*** ਪਤਿਤਾਈ—ਨੀਚਤਾ। ਕੈ—ਕਰਕੇ।

***ਅਰਥ :***

(ਹੇ ਪਰੀ-ਪੂਰਨ-ਪ੍ਰਭੂ ਜੀਉ! ਤੁਸੀਂ) ਕਿਸ ਤਰ੍ਹਾਂ ਦੀ (ਜਗਿਆਸੂ ਦੀ ਕੀਤੀ) ਭਗਤੀ ਕਰਕੇ 'ਭਗਤ ਵਛਲ'

ਹੋਏ ਹੋ ? ਤੇ ਕਿਹੜੀ ਪਤਿਤਾਈ ਹੈ, (ਜਿਸ ਦੇ ਕੀਤੇ ਪਤਿਤ ਨੂੰ ਪਵਿੱਤ੍ਰ ਕਰਕੇ ਤੁਸੀਂ) ਪਤਿਤ ਪਾਵਨ ਹੋਏ ਹੋ ?

**ਦੀਨ ਦੁਖ ਭੰਜਨ ਭਏ ਸੁ ਕਉਨ ਦੀਨਤਾ ਕੈ,**
**ਗਰਬ ਪ੍ਰਹਾਰੀ ਭਏ ਕਵਨ ਬਡਾਈ ਕੈ ॥**

***ਪਦ ਅਰਥ :*** ਗਰਬ ਪ੍ਰਹਾਰੀ—ਹੰਕਾਰ ਨਾਸ ਕਰਨ ਵਾਲਾ।

***ਅਰਥ :***

(ਫਿਰ) ਉਹ ਕਿਹੜੀ ਦੀਨਤਾ ਹੈ (ਜਿਸਦੇ) ਕਾਰਨ (ਆਪ) ਦੀਨ ਦੁਖ ਭੰਜਨ (ਬਿਰਦ ਵਾਲੇ) ਹੋਏ ? (ਤੇ ਉਹ) ਕਿਹੜੀ ਵਡਾਈ (ਗਰਬ) ਹੈ (ਜਿਸਨੂੰ ਦੂਰ ਕਰਨ ਦੇ) ਕਾਰਨ (ਆਪ) ਗਰਬ-ਪ੍ਰਹਾਰੀ ਹੋਏ ?

**ਕਵਨ ਸੇਵਾ ਕੈ ਨਾਥ ਸੇਵਕ ਸਹਾਈ ਭਏ,**
**ਅਸੁਰ ਸੰਘਾਰਣ ਹੈ ਕਉਨ ਅਸੁਰਾਈ ਕੈ ॥**

***ਪਦ ਅਰਥ :*** ਅਸੁਰ ਸੰਘਾਰਣ—ਦੈਂਤਾਂ ਨੂੰ ਮਾਰਨ ਵਾਲਾ। ਅਸੁਰਾਈ—ਦੈਂਤ-ਪੁਣਾ।

***ਅਰਥ :***

ਹੇ ਨਾਥ! ਕਿਹੜੀ ਸੇਵਾ ਦੇ ਕੀਤਿਆਂ (ਤੁਸੀਂ) ਸੇਵਕ ਸਹਾਈ (ਬਿਰਦ ਵਾਲੇ ਹੋਏ) ਹੋ ? ਤੇ ਕਿਹੜਾ ਦੈਂਤ-ਪੁਣਾ (ਹੈ ਜਿਸ ਦੇ) ਕੀਤਿਆਂ (ਤੁਸੀਂ) 'ਅਸੁਰ ਸੰਘਾਰਣ' (ਬਿਰਦ ਸੰਭਾਲਦੇ) ਹੋ ?

**ਭਗਤਿ ਜੁਗਤਿ ਅਘ ਦੀਨਤਾ ਗਰਬ ਸੇਵਾ,**
**ਜਾਨਉ ਨ ਬਿਰਦ**
**ਮਿਲਉ ਕਵਨ ਕਮਾਈ ਕੈ ॥੬੦੧॥**

***ਪਦ ਅਰਥ :*** ਜੁਗਤਿ—ਜੋਗ। ਅਘ—ਪਾਪ। ਦੀਨਤਾ—ਗ਼ਰੀਬੀ, ਨਿੰਮ੍ਰਤਾ।

***ਅਰਥ :***

(ਹੇ ਪ੍ਰਭੂ! ਮੈਨੂੰ ਆਪ ਦੇ) ਬਿਰਦ ਦੀ ਸਮਝ ਨਹੀਂ ਪੈਂਦੀ (ਕਿ ਆਪ) ਭਗਤੀ, ਜੋਗ, ਪਤਿਤਤਾ, ਦੀਨਤਾ, ਗਰਬ, ਸੇਵਾ (ਆਦਿ) ਕਿਹੜੀ ਕਮਾਈ ਕੀਤਿਆਂ (ਮੈਨੂੰ) ਮਿਲ ਸਕਦੇ ਹੋ ?੬੦੧।

**ਪ੍ਰ:** ਭਾਈ ਸਾਹਿਬ ਜੀਉ! ਸਾਡੀ ਤਾਂ ਅਲਪ-ਬੁੱਧੀ ਹੈ, ਉਸ ਸੁਖਾਂ ਦੇ ਸਾਗਰ ਨੂੰ ਅਨੁਭਵ ਕਰ ਨਹੀਂ ਸਕਦੀ, ਪਰ ਆਪ ਹੀ ਕੁਝ ਬੋਧ ਦਿਓ ਕਿ ਉਸ ਪਰੀਪੂਰਨ ਪ੍ਰਮੇਸ਼ਰ ਨੂੰ ਕਿਵੇਂ ਪ੍ਰਸੰਨ ਕਰ ਸਕੀਏ ?

**ਉ:** ਹੇ ਭਾਈਓ! ਮੈਂ ਤਾਂ ਇਸ ਪੱਖ ਨੂੰ ਕਈ ਵਾਰ ਖ਼ੁਦ ਭੀ ਵਿਚਾਰਿਆ ਕਰਦਾ ਹਾਂ, ਕਿ ਉਹ ਜੋ ਪ੍ਰਭੂ ਸਾਰੇ ਗੁਣਾਂ ਦਾ ਅਥਾਹ ਸਾਗਰ ਹੈ, ਉਸ ਨੂੰ ਕਿਵੇਂ ਪ੍ਰਸੰਨ ਕਰੀਏ, ਪਰ ਕਈ ਪ੍ਰਕਾਰ ਦੀਆਂ ਸੋਚਾਂ ਸੋਚ ਕੇ ਆਖ਼ਰ ਨੂੰ ਇਹੋ ਵੀਚਾਰ ਫੁਰਦੀ ਹੈ ਕਿ ਜਦੋਂ ਤਨ, ਮਨ, ਧਨ ਸਭੋ ਕੁਝ ਉਸੇ ਦਾ ਹੀ ਬਖ਼ਸ਼ਿਆ ਹੋਇਆ ਹੈ, ਤਾਂ ਉਸ ਦੀ ਦਿੱਤੀ ਦਾਤ ਨੂੰ ਹੀ ਦੇ ਕੇ ਕਿਵੇਂ ਪ੍ਰਸੰਨ ਕਰੀਏ ਉਸਨੂੰ, ਬਾਣੀ ਦਾ ਫ਼ੁਰਮਾਨ ਭੀ ਪ੍ਰਤੱਖ ਹੋ ਆਉਂਦਾ ਹੈ ਕਿ:

ਤੇਰੋ ਕੀਆ ਤੁਝਹਿ ਕਿਆ ਅਰਪਉ
ਨਾਮੁ ਤੇਰਾ ਤੁਹੀ ਚਵਰ ਢੋਲਾਰੇ ॥੩॥
ਦਸ ਅਠਾ ਅਠਸਠੇ ਚਾਰੇ ਖਾਣੀ
ਇਹੈ ਵਰਤਣਿ ਹੈ ਸਗਲ ਸੰਸਾਰੇ ॥ *(ਪੰਨਾ ੬੯੪)*

ਭਾਵ ਜਦੋਂ ਕਿ ਸਾਰੇ ਸੰਸਾਰ ਦੇ ਪਦਾਰਥਾਂ ਦਾ ਵਰਤੋਂ ਵਰਤਾਵਾ ਉਸੇ ਦਾ ਹੀ ਹੈ ਤਾਂ ਫਿਰ ਕਿਹੜੀ ਸ਼ੈ ਹੈ ਜੋ ਉਸਨੂੰ ਅਰਪ ਕੇ ਉਸਨੂੰ ਪ੍ਰਸੰਨ ਕਰੀਏ। ਸੋ, ਮੈਂ ਤਾਂ ਬਾਣੀ ਤੋਂ ਪ੍ਰੇਰਨਾ ਲੈ ਕੇ ਇਸ ਭਾਵ ਨੂੰ ਇਉਂ ਹੀ ਉਲੀਕਿਆ ਹੈ, ਜਿਵੇਂ ਕਿ:

**ਕਉਨ ਗੁਨ ਗਾਇ ਕੈ**
**ਰੀਝਾਈਐ ਗੁਨ ਨਿਧਾਨ,**
**ਕਵਨ ਮੋਹਨ ਜਗ-ਮੋਹਨ ਬਿਮੋਹੀਐ ॥**

***ਪਦ ਅਰਥ :*** ਰੀਝਾਇਐ—ਪ੍ਰਸੰਨ ਕਰੀਏ। ਗੁਨ ਨਿਧਾਨ—ਗੁਣਾਂ ਦਾ ਖ਼ਜ਼ਾਨਾ ਰੂਪ ਪ੍ਰਭੂ। ਜਗਮੋਹਨ—ਜਗਤ ਨੂੰ ਮੋਹਨਹਾਰ ਵਾਹਿਗੁਰੂ।

***ਅਰਥ :***

(ਹੇ ਭਾਈ! ਮੈਂ ਤਾਂ ਕਈ ਵਾਰ ਸੋਚਦਾ ਹਾਂ ਕਿ) ਕਿਹੜੇ ਗੁਣ ਗਾ ਕੇ ਗੁਣ ਨਿਧਾਨ ਨੂੰ ਪ੍ਰਸੰਨ ਕਰੀਏ, ਕਿਹੜੀ ਮੋਹਨਹਾਰ (ਵਸਤੂ ਨਾਲ) ਜਗਮੋਹਨਹਾਰ ਵਾਹਿਗੁਰੂ ਨੂੰ (ਆਪਣੇ ਤੇ) ਮੋਹਤ ਕਰੀਏ ?

**ਕਉਨ ਸੁਖ ਦੈ ਕੈ ਸੁਖ ਸਾਗਰ ਸਰਣ ਗਹੌਂ,**
**ਭੂਖਨ ਕਵਨ ਚਿੰਤਾਮਣਿ ਮਨ ਮੋਹੀਐ ॥**

***ਪਦ ਅਰਥ :*** ਚਿੰਤਾਮਣਿ—ਇਕ ਮਣੀ ਜੋ ਮਨ-ਇੱਛਤ ਪਦਾਰਥ ਦੇਣਹਾਰ ਮੰਨੀ ਜਾਂਦੀ ਹੈ, ਜੋ ਸਮੁੰਦਰ ਵਿਚੋਂ ਨਿਕਲੀ ਸੀ, ਭਾਵ ਪ੍ਰਭੂ।

**ਅਰਥ :**

(ਅਤੇ) ਕਿਹੜਾ ਸੁਖ ਦੇ ਕੇ ਸੁਖ ਸਾਗਰ ਦੀ ਸ਼ਰਨ ਫੜੀਏ, ਕਿਹੜੇ ਗਹਿਣੇ ਨਾਲ ਚਿੰਤਾਮਣੀ ਦਾ ਮਨ ਮੋਹਿਤ ਕਰੀਏ ?

**ਕੋਟਿ ਬ੍ਰਹਮਾਂਡ ਕੇ ਨਾਯਕ ਕੀ ਨਾਯਕਾ ਹੁਇ,**
**ਕੈਸੇ, ਅੰਤਰਜਾਮੀ ਕਉਨ ਉਕਤਿ ਕੈ ਬੋਹੀਐ ॥**

***ਪਦ ਅਰਥ :*** ਉਕਤ—ਉਕ੍ਰਿ—ਚਮਤਕਾਰੀ ਵਾਕ। ਬੋਹੀਐ—ਬੋਧ ਕਰਵਾਉਣਾ, ਸਮਝਾਉਣਾ।

**ਅਰਥ :**

ਕਰੋੜਾਂ ਬ੍ਰਹਮਾਂਡਾਂ ਦੇ ਨਾਇਕ (ਸੁਆਮੀ) ਦੀ ਨਾਇਕਾ ਕਿਵੇਂ ਹੋਈਏ ਤੇ ਅੰਤਰਜਾਮੀ ਨੂੰ ਕਿਹੜੀ ਉਕਤੀ ਨਾਲ ਸਮਝਾ ਸਕੀਏ ?

**ਤਨੁ ਮਨੁ ਧਨੁ ਹੈ ਸਰਬਸੁ ਬਿਸ੍ਵ ਜਾਂ ਕੈ ਬਸਿ,**
**ਕੈਸੇ ਬਸਿ ਆਵੈ**
**ਜਾਂ ਕੀ ਸੋਭਾ ਲਗਿ ਸੋਹੀਐ ॥੬੦੨॥**

***ਪਦ ਅਰਥ :*** ਸਰਬਸੁ—ਸਰਵੰਸ। ਬਿਸ੍ਵ—ਸੰਸਾਰ।

**ਅਰਥ :**

ਤਨੁ ਮਨੁ ਧਨੁ ਤੇ ਸੰਸਾਰ ਦਾ ਸਾਰਾ ਸਰਬੰਸ ਜਿਸਦੇ ਵੱਸ ਵਿਚ ਹੈ (ਉਹ) ਕਿਵੇਂ ਵੱਸ ਆ ਸਕਦਾ ਹੈ, ਜਿਸਦੀ ਸੋਭਾ ਨੂੰ ਲਗ ਕੇ ਸੋਹਣੇ ਹੋ ਜਾਈਦਾ ਹੈ।੬੦੨।

***ਭਾਵਾਰਥ :*** ਜੋ ਗੁਣਾਂ ਦਾ ਸਮੁੰਦਰ ਹੈ ਉਹ ਥੋੜੇ ਗੁਣ ਨਾਲ ਤਾਂ ਰੀਝ ਨਹੀਂ ਸਕਦਾ, ਇਹ ਦੱਸ ਕੇ ਉਸ ਦੀ ਪ੍ਰਸੰਨਤਾ ਲਈ ਕੇਵਲ ਇਕੋ ਸ਼੍ਰੋਮਣੀ ਭੇਟਾ ਹੈ, ਕਿ ਸਾਰੇ ਸੰਸਾਰ ਦੇ ਮੋਹ-ਮਾਇਆ ਨੂੰ ਤਿਆਗ ਕੇ ਉਸ ਸੱਚੇ ਪ੍ਰਭੂ ਨਾਲ ਸੱਚਾ ਪ੍ਰੇਮ ਕਰਨਾ ਚਾਹੀਦਾ ਹੈ।

**ਪ੍ਰ:** ਭਾਈ ਸਾਹਿਬ ਜੀਉ ! ਜਿਵੇਂ ਆਮ ਹੀ ਵੇਖਣ ਵਿਚ ਆਉਂਦਾ ਹੈ ਕਿ ਅਣਗਿਣਤ ਲੋਕ ਗੁਰੂ ਦੀ ਸੰਗਤ ਵਿਚ ਹਰ ਰੋਜ਼ ਆਉਂਦੇ ਤੇ ਗੁਰਬਾਣੀ ਦੀਆਂ ਵੀਚਾਰਾਂ ਸੁਣਦੇ ਹਨ, ਪਰ ਉਨ੍ਹਾਂ 'ਤੇ ਗੁਰਮਤ ਦੇ ਸਿਧਾਂਤਾਂ ਦਾ ਪ੍ਰਭਾਵ ਇਕੋ ਸਮਾਨ ਨਹੀਂ ਪੈਂਦਾ, ਇਸਦਾ ਅਸਲ ਕਾਰਨ ਕੀ ਹੈ, ਇਸ ਬਾਰੇ ਕੁਝ ਜਾਣਕਾਰੀ ਦਿਓ ?

**ਉ:** ਹੇ ਭਾਈਓ ! ਮੈਨੂੰ ਤਾਂ ਬਾਣੀ ਦੀ ਵੀਚਾਰ ਕਰਨ ਰਾਹੀਂ ਇਹੋ ਬੋਧ ਮਿਲਿਆ ਹੈ ਕਿ ਹਰ ਮਨੁੱਖ ਦੀ ਜੋ ਅੰਦਰੂਨੀ ਭਾਵਨਾ ਹੈ ਉਸੇ ਦੇ ਅਨੁਸਾਰ ਉਸਨੂੰ ਚੰਗਾ-ਮਾੜਾ ਅਸਰ ਹੁੰਦਾ ਹੈ, ਇਸ ਭਾਵ ਨੂੰ ਮੈਂ ਚੰਦ ਉਦਾਹਰਣਾਂ ਦੁਆਰੇ ਅੰਕਤ ਕੀਤਾ ਹੈ, ਜਿਵੇਂ ਕਿ :

**ਜੈਸੇ ਜਲ ਮਿਲਿ ਦ੍ਰੁਮ ਸਫਲ ਨਾਨਾ ਪ੍ਰਕਾਰ,**
**ਚੰਦਨ ਮਿਲਤ ਸਭ ਚੰਦਨ ਸੁਬਾਸ ਹੈ ॥**

***ਪਦ ਅਰਥ :*** ਦ੍ਰੁਮ—ਦਰੱਖ਼ਤ। ਸਫਲ—ਫਲ ਵਾਲੇ।

**ਅਰਥ :**

(ਜਿਵੇਂ ਅਸੀਂ ਤੱਕਦੇ ਹਾਂ ਕਿ) ਜਿਵੇਂ ਜਲ ਨੂੰ ਮਿਲਣ ਕਰਕੇ ਬ੍ਰਿਛ ਨਾਨਾ ਪ੍ਰਕਾਰ (ਦੇ ਫਲਾਂ ਨਾਲ) ਫਲਵਾਨ ਹੁੰਦਾ ਹੈ ਅਤੇ ਚੰਦਨ ਦੀ ਵਾਸ਼ਨਾ ਨੂੰ ਮਿਲ ਕੇ (ਉਹ) ਸਾਰਾ ਚੰਦਨ ਦੀ ਸੁਗੰਧੀ ਵਾਲਾ ਹੋ ਜਾਂਦਾ ਹੈ।

**ਜੈਸੇ ਮਿਲਿ ਪਾਵਕ ਢਰਤ ਪੁਨਿ ਸੋਈ ਧਾਤ,**
**ਪਾਰਸ ਪਰਸਿ ਰੂਪ ਕੰਚਨ ਪ੍ਰਕਾਸ ਹੈ ॥**

***ਪਦ ਅਰਥ :*** ਪਾਵਕ—ਅੱਗ।

**ਅਰਥ :**

ਜਿਵੇਂ ਅੱਗ ਮਿਲ ਕੇ (ਧਾਤ) ਢਲ ਜਾਂਦੀ ਹੈ ਫਿਰ ਉਹ ਧਾਤ ਹੀ ਰਹਿੰਦੀ ਹੈ, (ਪਰ) ਪਾਰਸ ਨੂੰ ਛੁਹ ਕੇ ਸੋਨਾ ਰੂਪ ਹੋ ਕੇ ਪ੍ਰਕਾਸ਼ਦੀ ਹੈ।

**ਅਵਰ ਨਖਤ੍ਰ ਬਰਖਤ ਜਲ ਜਲ ਮਈ,**
**ਸ੍ਵਾਂਤਿ ਬੂੰਦ ਸਿੰਧ ਮਿਲਿ ਮੁਕਤਾ ਬਿਗਾਸ ਹੈ ॥**

***ਪਦ ਅਰਥ :*** ਨਖਤ੍ਰ—ਨਛੱਤ੍ਰ, ਚੰਦਰਮਾ ਦੇ ਰਾਹ ਵਿਚ ਪੈਣ ਵਾਲੇ ਤਾਰਿਆਂ ਦੇ ਝੁੰਡ, ਜਿਨ੍ਹਾਂ ਦੀ ਕੋਈ ਨਾ ਕੋਈ ਸ਼ਕਲ ਮੰਨ ਕੇ ਨਾਮ ਰੱਖੇ ਗਏ ਹਨ, ਚੰਦਰਮਾ ੨੭-੨੮ ਦਿਨਾਂ ਵਿਚ ਪ੍ਰਿਥਵੀ ਦੀ ਪਰਕਰਮਾ ਕਰ ਆਉਂਦਾ ਹੈ, ਇਸ ਲਈ ਏਨੇ ਹੀ ਤਾਰਿਆਂ ਦੇ ਝੁੰਡ ਮੰਨੇ ਗਏ ਹਨ, ਉਹ ਨਛੱਤ੍ਰ ਕਹਾਉਂਦੇ ਹਨ। (ਵਧੇਰੇ ਵਿਸਥਾਰ ਗੁਰਮੁਖੀ ਸ਼ਬਦ ਸਾਗਰ ਵਿਚ ਵੇਖੋ) ਨਛੱਤਰ।

**ਸ਼ਵਾਤੀ**—ਇਕ ਨਛੱਤਰ ਦਾ ਨਾਮ ਹੈ, ਇਹ ਪੰਜਵਾਂ ਨਛੱਤਰ ਹੈ, ਇਹ ਇਕ ਤਾਰੇ ਦਾ ਗ੍ਰਹਿ ਹੈ ਤੇ ਰੰਗ ਇਸਦਾ ਕੇਸਰੀ ਹੈ, ਫਲਤ ਜੋਤਿਸ਼ ਅਨੁਸਾਰ ਸ਼ੁਭ ਮੰਨਿਆ ਗਿਆ ਹੈ। ਮੁਕਤਾ—ਮੋਤੀ।

**ਅਰਥ :**

ਹੋਰਨਾਂ ਨਛੱਤ੍ਰਾਂ ਵਿਚ ਬਰਸਦਾ ਹੈ (ਬਰਖਾ ਦਾ) ਜਲ ਤਾਂ ਜਲ ਰੂਪ ਹੀ (ਰਹਿੰਦਾ ਹੈ) ਪਰ ਸ੍ਵਾਂਤਿ

(ਨਛੱਤ੍ਰ ਵਿਚ ਬਰਸੀ) ਬੂੰਦ ਸਿੱਪ ਨੂੰ ਮਿਲ ਕੇ ਮੋਤੀ ਹੋ ਪ੍ਰਕਾਸ਼ਦੀ ਹੈ।

**ਤੈਸੇ ਪਰਵਿਰਤਿ ਅਉ ਨਿਵਿਰਤ**
**ਜੋ ਸੁਭਾਵ ਦੋਊ,**
**ਗੁਰ ਮਿਲਿ ਸੰਸਾਰੀ**
**ਨਿਰੰਕਾਰੀ ਅਭਿਆਸੁ ਹੈ ॥੬੦੩॥**

***ਅਰਥ :***

ਤਿਵੇਂ (ਜਗਿਆਸੂਆਂ ਵਿਚ) ਦੋ ਸੁਭਾਵ ਹਨ— ਪਰਵਿਰਤ ਤੇ ਨਿਰਵਿਰਤੀ। (ਸੋ, ਜਿਸ ਸੁਭਾਵ ਵਾਲਾ ਜਗਿਆਸੂ) ਗੁਰੂ ਛੁਹ ਵਿਚ ਜਾਂਦਾ ਹੈ, ਸੰਸਾਰੀ ਯਾ ਨਿਰੰਕਾਰੀ (ਸਫਲਤਾ ਵਿਚ ਆਪਣੇ ਸੁਭਾਵ ਅਨੁਸਾਰ) ਪਰਪੱਕਤਾ ਪ੍ਰਾਪਤ ਕਰਦਾ ਹੈ।੬੦੩।

***ਭਾਵਾਰਥ :*** ਸੰਸਾਰਕ ਐਸ਼੍ਵਰਜ ਦੀ ਪ੍ਰਾਪਤੀ ਵਾਲੇ ਹੋਣਾ ਯਾ ਨਿਰੰਕਾਰ ਵਿਚ ਸਦਗਤੀ ਵਾਲੇ ਹੋਣਾ ਦੋਹਾਂ ਵਿਚ ਕਿਹੜੀ ਪ੍ਰਪੱਕਤਾ ਦੀ ਪ੍ਰਾਪਤੀ ਵਿਚ ਅਪੜਨਾ ਹੈ, ਇਹ ਗੱਲ ਜਗਿਆਸੂ ਦੇ ਆਪਣੇ ਸੁਭਾਵ ਜਾਂ ਮਨ ਦੀ ਤੀਬਰ ਰੁਤੀ ਨੇ ਅੰਗਣੀ ਹੈ।

**ਪ੍ਰ:** ਭਾਈ ਸਾਹਿਬ ਜੀਉ! ਜਿਵੇਂ ਆਮ ਲੋਕ ਗਿਆਨ ਦੀ ਪ੍ਰਾਪਤੀ ਵਾਸਤੇ ਛੇ ਤਰ੍ਹਾਂ ਦੇ ਕਰਮ, ਧਰਮ ਕਰਦੇ ਹਨ, ਪਰ ਜਦੋਂ ਗਿਆਨ ਪ੍ਰਾਪਤ ਹੋ ਜਾਵੇ ਕੀ ਫਿਰ ਭੀ ਇਨ੍ਹਾਂ ਕਰਮਾਂ ਦੀ ਲੋੜ ਰਹਿ ਜਾਂਦੀ ਹੈ, ਇਸ ਬਾਰੇ ਆਪ ਜੀ ਕਿਵੇਂ ਅਨੁਭਵ ਕਰਦੇ ਹੋ, ਜਾਣਕਾਰੀ ਦਿਓ?

**ਉ:** ਹੇ ਭਾਈਓ! ਇਸ ਬਾਰੇ ਜਦੋਂ ਗੁਰਬਾਣੀ ਦ੍ਵਾਰੇ ਵੀਚਾਰ ਕਰੀਏ, ਤਾਂ ਇਉਂ ਸੋਝੀ ਮਿਲਦੀ ਹੈ, ਜਿਵੇਂ ਕਿ:

ਫਲ ਕਾਰਨ ਫੂਲੀ ਬਨਰਾਇ ॥
ਫਲੁ ਲਾਗਾ ਤਬ ਫੂਲੁ ਬਿਲਾਇ ॥
ਗਿਆਨੈ ਕਾਰਨ ਕਰਮ ਅਭਿਆਸੁ ॥
ਗਿਆਨੁ ਭਇਆ ਤਹ ਕਰਮਹ ਨਾਸੁ ॥੩॥

*(ਭੈਰਉ ਰਵਿਦਾਸ ਜੀ, ਪੰਨਾ ੧੧੬੭)*

ਸੋ, ਬਾਣੀ ਤੋਂ ਪ੍ਰੇਰਨਾ ਲੈ ਕੇ ਮੈਂ ਭੀ ਇਸੇ ਭਾਵ ਨੂੰ ਕੁਝ ਉਦਾਹਰਣਾਂ ਦੁਆਰੇ ਪ੍ਰਗਟ ਕਰਨ ਦਾ ਉੱਦਮ ਕੀਤਾ ਹੈ, ਜਿਵੇਂ ਕਿ:

**ਜੈਸੇ ਬਿਬਿਧਿ ਪ੍ਰਕਾਰ ਕਰਤ ਸਿੰਗਾਰ ਨਾਰਿ,**
**ਭੇਟਤ ਭਤਾਰ ਉਰ ਹਾਰ ਨ ਸੁਹਾਤ ਹੈ ॥**

***ਪਦ ਅਰਥ :*** ਭੇਟਤ—ਮਿਲਦਾ ਹੈ। ਭਤਾਰ—ਪਤੀ। ਉਰ ਹਾਰ—ਗਲੇ ਪਿਆ ਹਾਰ।

***ਅਰਥ :***

ਜਿਸ ਤਰ੍ਹਾਂ ਅਨੇਕ ਤਰ੍ਹਾਂ ਦਾ ਸ਼ਿੰਗਾਰ ਇਸਤ੍ਰੀ ਕਰਦੀ ਹੈ (ਪਰ) ਪਤੀ ਦੇ ਮਿਲਦਿਆਂ ਗਲ ਵਿਚ ਹਾਰ ਪਾਣਾ (ਭੀ ਮਨ ਨੂੰ) ਨਹੀਂ ਭਾਉਂਦਾ ਹੈ।

**ਬਾਲਕ ਅਚੇਤ ਜੈਸੇ ਕਰਤ ਅਨੇਕ ਲੀਲਾ,**
**ਸੁਰਤ ਸਮਾਰ ਬਾਲ ਬੁਧਿ ਬਿਸਰਾਤ ਹੈ ॥**

***ਪਦ ਅਰਥ :*** ਅਚੇਤ—ਅਯਾਣਾ।

***ਅਰਥ :***

ਅਯਾਣਾ ਬਾਲਕ ਜਿਵੇਂ ਅਨੇਕ ਖੇਡਾਂ ਖੇਡਦਾ ਹੈ (ਪਰ) ਜਦ ਸੁਰਤ ਸੰਭਾਲ ਲੈਂਦਾ ਹੈ, ਤਾਂ ਬਾਲ-ਬੁੱਧ (ਦੀਆਂ ਖੇਡਾਂ ਜਿਨ੍ਹਾਂ ਦੁਆਰਾ ਉਹ ਤਕੜਾ ਹੋਇਆ ਸੀ) ਵਿਸਾਰ ਲੈਂਦਾ ਹੈ।

**ਜੈਸੇ ਪ੍ਰਿਯਾ ਸੰਗਮ ਸੁਜਸ ਨਾਇਕਾ ਬਖਾਨੈ,**
**ਸੁਨਿ ਸੁਨਿ ਸਜਨੀ ਸਕਲ ਬਿਗਸਾਤ ਹੈ ॥**

***ਪਦ ਅਰਥ :*** ਸਜਨੀ—ਸਖੀਆਂ। ਬਿਗਸਾਤ—ਖ਼ੁਸ਼ ਹੁੰਦੀਆਂ ਹਨ।

***ਅਰਥ :***

ਜਿਵੇਂ ਪੀਆ ਦੇ ਮਿਲਾਪ ਦਾ ਜਸ ਨਾਇਕਾ ਕਹਿੰਦੀ ਹੈ ਤਾਂ ਸਾਰੀਆਂ ਸਖੀਆਂ ਸੁਣ ਸੁਣ ਕੇ ਖਿੜਦੀਆਂ ਹਨ।

**ਤੈਸੇ ਖਟ ਕਰਮ ਧਰਮ ਸ੍ਰਮ ਗਿਆਨ ਕਾਜ,**
**ਗਿਆਨ ਭਾਨ ਉਦੈ**
**ਉਡ ਕਰਮ ਉਡਾਤ ਹੈ ॥੬੦੪॥**

***ਪਦ ਅਰਥ :*** ਸ੍ਰਮ—ਖੇਚਲ। ਭਾਨ—ਸੂਰਜ। ਉਡ—ਤਾਰੇ।

***ਅਰਥ :***

ਤਿਵੇਂ ਗਿਆਨ ਕਾਰਜ ਲਈ ਕੀਤੇ ਖਟ ਕਰਮ ਤੇ ਘਾਲਾਂ ਗਿਆਨ ਦੇ ਸੂਰਜ ਉਦੇ ਹੋਇਆਂ ਤਾਰਿਆਂ ਵਾਂਗ (ਇਹ) ਕਰਮ ਉੱਡ ਜਾਂਦੇ ਹਨ।੬੦੪।

***ਨੋਟ :*** ਇਸ ਉਪ੍ਰੋਕਤ ਕਬਿੱਤ ਬਾਰੇ ਭਾਈ ਸਾਹਿਬ ਵੀਰ ਸਿੰਘ ਜੀ ਨੇ ਕੁਝ ਜਾਣਕਾਰੀ ਇਉਂ ਦਿੱਤੀ ਹੈ, ਜੋ ਅੱਗੇ ਅੰਕਤ ਕੀਤੀ ਜਾਂਦੀ ਹੈ, ਜਿਵੇਂ ਕਿ:

ਇਸ ਕਬਿੱਤ ੬੦੪ ਦੀ ਤੀਸਰੀ ਸਤਰ ਅਗਲੇ ਕਬਿੱਤ ੬੦੫ ਦੀ ਹੈ, ਲਿਖਾਰੀ ਦੀ ਭੁੱਲ ਨੇ ਏਥੇ ਲਿਖ ਦਿੱਤੀ। ਇਸ ਤੁਕ ਦੀ ਥਾਵੇਂ ਇਹ ਤੁਕ ਚਾਹੀਦੀ ਹੈ।

ਜੈਸੇ ਬਨਰਾਇ ਪਰਫੁਲਤ ਫਲ ਨਮਿਤ,
ਲਾਗਤ ਹੀ ਫਲ ਪਤ੍ਰ ਪੁਹਪ ਬਿਲਾਤ ਹੈ॥

ਅਰਥਾਤ: ਜਿਵੇਂ ਬਨਾਸਪਤੀ ਫਲ ਵਾਸਤੇ ਫੁੱਲਾਂ 'ਤੇ ਆਉਂਦੀ ਹੈ, ਪਰ ਫਲ ਪੈਂਦਿਆਂ ਹੀ ਫੁੱਲ ਪੰਖੜੀਆਂ ਡਿੱਗ ਪੈਂਦੀਆਂ ਹਨ।

ਇਹ ਤੁਕ ਅਸਾਂ ਅੰਕ ੪੦੫ ਵਿਚੋਂ ਲੱਭੀ ਹੈ। ਕਬਿੱਤ ੪੦੫ ਇਸ ਨਾਲ ਕੁਛ ਅੱਖਰੀ ਫ਼ਰਕ ਛੱਡ ਕੇ ਹੂ-ਬ-ਹੂ ਮਿਲਦਾ ਹੈ ਤੇ ਇਹ ਸਤਰ ਉਥੇ ਕਬਿੱਤ ੪੦੫ ਦੀ ਪਹਿਲੀ ਸਤਰ ਹੈ। ਟਾਕਰਾ ਕਰਨ ਲਈ ਕਬਿੱਤ ੪੦੫ ਦਾ ਸਾਰਾ ਪਾਠ ਅੱਗੇ ਦਿੰਦੇ ਹਾਂ:

ਜੈਸੇ ਬਨਰਾਇ ਪਰਫੁਲਤ ਫਲ ਨਮਿਤ,
ਲਾਗਤ ਹੀ ਫਲ ਪਤ੍ਰ ਪੁਹਪ ਬਿਲਾਤ ਹੈ॥
ਜੈਸੇ ਤ੍ਰੀਆ ਰਚਿਤ ਸਿੰਗਾਰ ਭਰਤਾਰ ਹੇਤਿ,
ਭੇਟਤ ਭਰਤਾਰਿ ਉਰ ਹਾਰ ਨ ਸਮਾਤ ਹੈ॥
ਬਾਲਕ ਅਚੇਤ ਜੈਸੇ ਕਰਤ ਲੀਲਾ ਅਨੇਕ,
ਸੁਚਿਤ ਚਿਤੰਨ ਭਏ ਸਬੈ ਬਿਸਰਾਤ ਹੈ॥
ਤੈਸੇ ਖਟ ਕਰਮ ਧਰਮ ਸ੍ਰਮ ਗਿਆਨ ਕਾਜ,
ਗਿਆਨ ਭਾਨ ਉਦੈ ਉਡ ਕਰਮ ਉਡਾਤ ਹੈ॥੪੦੫॥

ਅਸਲ ਵਿਚ ਇਹ ਕਬਿੱਤ ਅੰਕ ੬੦੪ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਇਸ ਵਾਕ ਦਾ ਟੀਕਾ ਹੈ:

ਫਲ ਕਾਰਨ ਫੂਲੀ ਬਨਰਾਇ॥
ਫਲੁ ਲਾਗਾ ਤਬ ਫੂਲੁ ਬਿਲਾਇ॥
ਗਿਆਨੈ ਕਾਰਨ ਕਰਮ ਅਭਿਆਸੁ॥
ਗਿਆਨੁ ਭਇਆ ਤਹ ਕਰਮਹ ਨਾਸੁ॥੩॥

*(ਭੈਰਉ ਰਵਿਦਾਸ ਜੀ, ਪੰਨਾ ੧੧੬੭)*

ਪ੍ਰ: ਭਾਈ ਸਾਹਿਬ ਜੀਉ! ਜਿਨ੍ਹਾਂ ਗੁਰਮੁਖਾਂ ਦਾ ਆਪ ਜੀ ਪਿਛੇ ਜ਼ਿਕਰ ਕਰਦੇ ਆ ਰਹੇ ਹੋ, ਉਹ ਸਰੀਰ ਕਰਕੇ ਤਾਂ ਭਾਵੇਂ ਆਮ ਸਰੀਰਾਂ ਦੇ ਸਮਾਨ ਹੀ ਦਿੱਸਦੇ ਹਨ, ਪਰ ਉਨ੍ਹਾਂ ਵਿਚ ਬਾਕੀ ਦੇ ਲੋਕਾਂ ਨਾਲੋਂ ਕੀ ਵਿਸ਼ੇਸ਼ਤਾ ਹੈ, ਇਸ ਬਾਰੇ ਸਾਨੂੰ ਭੀ ਕੁਝ ਜਾਣਕਾਰੀ ਦਿਓ?

ਉ: ਹੇ ਭਾਈਓ! ਇਹ ਠੀਕ ਹੈ ਕਿ ਸਰੀਰ ਕਰਕੇ ਉਹ ਸਮਾਨ ਹੀ ਨਜ਼ਰ ਆਉਂਦੇ ਹਨ ਪਰ ਉਨ੍ਹਾਂ ਦੀ ਮਾਨਸਕ ਦਸ਼ਾ ਵਿਚ ਬਾਕੀ ਦੇ ਲੋਕਾਂ ਨਾਲੋਂ ਬਹੁਤ ਅੰਤਰਾ ਹੈ, ਜਿਸਦਾ ਜ਼ਿਕਰ ਬਾਣੀ ਵਿਚ ਇਸ ਤਰ੍ਹਾਂ ਪੜ੍ਹਨ ਵਿਚ ਆਉਂਦਾ ਹੈ, ਜਿਵੇਂ ਕਿ:

ਗੁਰਮੁਖਿ ਹਸੈ ਗੁਰਮੁਖਿ ਰੋਵੈ॥
ਜਿ ਗੁਰਮੁਖਿ ਕਰੇ ਸਾਈ ਭਗਤਿ ਹੋਵੈ॥

*(ਵਾਰਾਂ ਤੇ ਵਧੀਕ, ਮ: ੪, ਪੰਨਾ ੧੪੨੨)*

ਰੰਗਿ ਹਸਹਿ ਰੰਗਿ ਰੋਵਹਿ ਚੁਪ ਭੀ ਕਰਿ ਜਾਹਿ॥

*(ਆਸਾ ਮ: ੧, ਪੰਨਾ ੪੭੩)*

ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਅੰਕਤ ਕਰਨ ਦਾ ਯਤਨ ਕੀਤਾ ਹੈ, ਜਿਵੇਂ ਕਿ:

**ਜੈਸੇ ਸਿਮਰ ਸਿਮਰ ਪ੍ਰਿਆ ਪ੍ਰੇਮ ਰਸ ਬਿਸਮ ਹੋਇ,**
**ਸੋਭਾ ਦੇਤ ਮੋਨ ਗਹੇ, ਮਨ ਮੁਸਕਾਤ ਹੈ॥**

***ਅਰਥ:***

ਜਿਸ ਤਰ੍ਹਾਂ (ਇਸਤ੍ਰੀ) ਪਤੀ ਦੇ ਪ੍ਰੇਮ-ਰਸ (ਦੇ ਵਰਤਾਵੇ ਨੂੰ) ਯਾਦ ਕਰ ਕਰ ਕੇ ਅਸਚਰਜ ਹੁੰਦੀ ਹੈ (ਜੇਕਰ) ਚੁਪ ਭੀ ਕਰ ਰਹੇ (ਤਾਂ ਭੀ) ਸ਼ੋਭਾ ਦੇਂਦੀ ਹੈ, (ਕਿਉਂਕਿ ਉਸਦਾ) ਮਨ ਮੁਸਕਰਾਉਂਦਾ (ਹੁੰਦਾ) ਹੈ।

**ਪੂਰਨ ਅਧਾਨ ਪਰਸੂਤ ਸਮੈ ਰੋਵਤ ਹੈ,**
**ਗੁਰ ਜਨ ਮੁਦਤ ਹੁਇ ਤਾਹੀ ਲਪਟਾਤ ਹੈ॥**

***ਪਦ ਅਰਥ:*** ਗੁਰ ਜਨ—ਵੱਡੇ ਲੋਕ, ਸੱਸ ਨਿਨਾਣ ਆਦਿ। ਮੁਦਤ ਹੁਇ—ਪ੍ਰਸੰਨ ਹੁੰਦੇ ਹਨ।

***ਅਰਥ:***

(ਜਿਵੇਂ ਉਹ) ਗਰਭ ਦੇ ਪੂਰਨ ਹੋਇਆਂ ਬਾਲ ਨੂੰ ਜਨਮ ਦੇਣ ਵੇਲੇ (ਆਪ) ਰੋਂਦੀ ਹੈ (ਪਰ) ਘਰ ਦੀਆਂ ਵੱਡੀਆਂ (ਸੱਸਾਂ ਨਿਨਾਣਾਂ ਆਦਿ) ਪ੍ਰਸੰਨ ਹੁੰਦੀਆਂ ਤੇ ਉਸ ਨੂੰ ਪਿਆਰਦੀਆਂ ਹਨ (ਭਾਵ ਰੋਂਦੀ ਭੀ ਉਨ੍ਹਾਂ ਨੂੰ ਪਿਆਰੀ ਲੱਗਦੀ ਹੈ)।

**ਜੈਸੇ ਮਾਨਵਤੀ ਮਾਨ ਤਿਆਗ ਕੈ ਅਮਾਨ ਹੋਇ,**
**ਪ੍ਰੇਮ ਰਸ ਪਾਇ ਚੁਪ ਹੁਲਸਤ ਗਾਤ ਹੈ॥**

***ਅਰਥ:***

ਜਿਵੇਂ ਮਾਨ-ਮਤੀ ਮਾਨ ਛੱਡ ਕੇ ਨਿਰਮਾਣ ਹੁੰਦੀ ਹੈ ਤਾਂ (ਪਤੀ ਦਾ) ਪ੍ਰੇਮ-ਰਸ ਪਾ ਕੇ ਚੁਪ, ਪਰ (ਤਨੋਂ ਮਨੋਂ) ਅਨੰਦ ਵਿਚ ਹੁੰਦੀ ਹੈ।

**ਤੈਸੇ ਗੁਰਮੁਖ ਪ੍ਰੇਮ ਭਗਤਿ ਪ੍ਰਕਾਸ ਜਾਸ,**
**ਬੋਲਤ, ਬੈਰਾਗ, ਮੋਨ ਗਹੈ**
**ਬਹੁ ਸੁਹਾਤ ਹੈ ॥੬੦੫॥**

***ਅਰਥ :***

ਤਿਵੇਂ (ਉਹ) ਗੁਰਮੁਖ ਜਿਨ੍ਹਾਂ ਦੇ (ਅੰਦਰ) ਪ੍ਰੇਮਾ-ਭਗਤੀ ਦਾ ਪ੍ਰਕਾਸ਼ ਹੈ, (ਭਾਵੇਂ ਓਹੀ ਬੋਲਦੇ ਹਨ, ਯਾ ਵੈਰਾਗ ਕਰਦੇ ਹਨ ਯਾ ਚੁਪ ਕਰ ਰਹਿੰਦੇ ਹਨ (ਉਹ ਸਭਨਾਂ ਹਾਲਤਾਂ ਵਿਚ) ਬਹੁਤ ਸ਼ੋਭਨੀਕ ਹੁੰਦੇ ਹਨ। ਭਾਵ ਹੈ ਕਿ ਗੁਰਮੁਖ ਦਾ ਬੋਲਣਾ (ਜਾਂ ਹੱਸਣਾ) ਚੁੱਪ ਤੇ ਵਿਰਾਗ ਸਭੇ ਸ਼ੋਭਨੀਕ ਹਨ।੬੦੫।

***ਸੂਚਨਾ :*** ਇਸ ਕਬਿੱਤ ਬਾਰੇ ਭੀ ਭਾਈ ਵੀਰ ਸਿੰਘ ਜੀ ਨੇ ਇਹ ਸੂਚਨਾ ਦਿੱਤੀ ਹੈ ਕਿ ਇਹ ਕਬਿੱਤ ੪੧੪ ਕਬਿੱਤ ਨਾਲ ਕੁਛ ਅੱਖਰੀ ਫ਼ਰਕ ਛੱਡ ਕੇ ਮਿਲਦਾ ਹੈ, ਟਾਕਰਾ ਕਰਨ ਲਈ ਕਬਿੱਤ ੪੧੪ ਦਾ ਪਾਠ ਅੱਗੇ ਦਿੱਤਾ ਜਾਂਦਾ ਹੈ:

ਜੈਸੇ ਪ੍ਰਿਅ ਸੰਗਮ ਸੁਜਸੁ ਨਾਇਕਾ ਬਖਾਨੇ,
ਸੁਨਿ ਸੁਨਿ ਸਜਨੀ ਸਗਲ ਬਿਗਸਾਤ ਹੈ॥
ਸਿਮਰਿ ਸਿਮਰਿ ਪ੍ਰਿਅ ਪ੍ਰੇਮ ਰਸ ਬਿਸਮ ਹੁਇ,
ਸੋਭਾ ਦੇਤ ਮੋਨਿ ਗਹੇ ਮਨਿ ਮੁਸਕਾਤ ਹੈ॥
ਪੂਰਨ ਅਧਾਨ ਪ੍ਰਸੂਤ ਸਮੈ ਰੁਦਨ ਸੈ,
ਗੁਰ ਜਨ ਮੁਦਿਤ ਹੁਇ ਤਾਹੀ ਲਪਟਾਤ ਹੈ॥
ਤੈਸੇ ਗੁਰਮੁਖਿ ਪ੍ਰੇਮ ਭਗਤਿ ਪ੍ਰਕਾਸੁ ਜਾਸੁ,
ਬੋਲਤ ਬੈਰਾਗ ਮੋਨਿ ਸਬਹੁ ਸੁਹਾਤ ਹੈ॥੪੧੪॥

ਇਸ ਨਾਲ ਟਾਕਰਾ ਕਰਨ ਤੋਂ ਪਤਾ ਲਗਦਾ ਹੈ ਕਿ ਪਿਛਲੇ ਕਬਿੱਤ ਦੀ ਤੀਸਰੀ ਸਤਰ ਇਸ ੬੦੫ ਦੀ ਪਹਿਲੀ ਸਤਰ ਹੋਣੀ ਚਾਹੀਦੀ ਸੀ ਤੇ ਇਸਦੀ ਤੀਸਰੀ ਸਤਰ ਇਸ ਵਿਚ ਨਹੀਂ ਸੀ ਚਾਹੀਦੀ। ਜਾਂ ਭਾਈ ਸਾਹਿਬ ਜੀ ਨੇ ਪਹਿਲੋਂ ਇਸ ਕਬਿੱਤ ਦੀਆਂ ਪੰਜ ਸਤਰਾਂ ਹੀ ਲਿਖੀਆਂ ਸਨ ਤੇ ਦੋਹਾਂ ਵਿਚੋਂ ਕੋਈ ਇਕ ਕੱਟੀ ਸੀ, ਜਿਨ੍ਹਾਂ ਵਿਚੋਂ ਲਿਖਾਰੀਆਂ ਨੇ ਆਪਣੀ ਸਮਝ ਅਨੁਸਾਰ ਇਕ ਕੱਟ ਦਿੱਤੀ ਹੈ।

**ਪ੍ਰ:** ਭਾਈ ਸਾਹਿਬ ਜੀਉ! ਜਿਨ੍ਹਾਂ ਗੁਰਮੁਖਾਂ ਦੇ ਅੰਤਰ-ਆਤਮੇ ਗਿਆਨ ਦਾ ਪ੍ਰਕਾਸ਼ ਹੋ ਆਇਆ ਹੈ, ਉਨ੍ਹਾਂ ਵਿਚ ਬਾਕੀ ਦੇ ਲੋਕਾਂ ਨਾਲੋਂ ਕਿਹੜੀ ਵਿਸ਼ੇਸ਼ਤਾ ਵੇਖਣ ਵਿਚ ਆਉਂਦੀ ਹੈ, ਇਸ ਬਾਰੇ ਆਪ ਜੀ ਦਾ ਕੀਹ ਅਨੁਭਵ ਹੈ ਸਾਨੂੰ ਭੀ ਬੋਧ ਦਿਓ, ਤਾਕਿ ਅਸੀਂ ਭੀ ਪਛਾਣ ਕਰ ਸਕੀਏ?

**ਉ:** ਹੇ ਭਾਈਓ! ਮੈਂ ਤਾਂ ਜਦੋਂ ਬਾਣੀ ਦੀ ਰੌਸ਼ਨੀ ਵਿਚ ਤੱਕਦਾ ਹਾਂ ਉਹ ਗੁਰਮੁਖਾਂ ਬਾਰੇ ਇਉਂ ਜਾਣਕਾਰੀ ਮਿਲਦੀ ਹੈ, ਜਿਵੇਂ ਕਿ:

ਜਿਨੀ ਚਾਖਿਆ ਪ੍ਰੇਮ ਰਸ ਸੇ ਤ੍ਰਿਪਤਿ ਰਹੇ ਆਘਾਇ॥
*(ਪੰਨਾ ੧੩੫)*

ਗੁਰ ਕਾ ਸਬਦੁ ਮਹਾ ਰਸੁ ਮੀਠਾ॥
ਐਸਾ ਅੰਮ੍ਰਿਤੁ ਅੰਤਰਿ ਡੀਠਾ॥
ਜਿਨਿ ਚਾਖਿਆ ਪੂਰਾ ਪਦੁ ਹੋਇ॥
ਨਾਨਕ ਧ੍ਰਾਪਿਓ ਤਨਿ ਸੁਖੁ ਹੋਇ॥੫॥੧੪॥
*(ਪੰਨਾ ੧੩੩੧)*

ਇਸੇ ਤਰ੍ਹਾਂ ਬਾਣੀ ਦੁਆਰੇ ਬਹੁਤ ਪ੍ਰਮਾਣ ਮਿਲਦੇ ਹਨ ਕਿ ਜਿਨ੍ਹਾਂ ਗੁਰਮੁਖਾਂ ਨੇ ਉਸ ਪ੍ਰਭੂ ਦੇ ਪ੍ਰੇਮ-ਰਸ ਨੂੰ ਅੰਤਰ-ਆਤਮੇ ਧਾਰਨ ਕਰ ਲਿਆ ਹੈ, ਉਨ੍ਹਾਂ ਨੂੰ ਪੂਰਨ ਗਿਆਨ ਦੀ ਪ੍ਰਾਪਤੀ ਹੋ ਗਈ ਹੈ, ਉਨ੍ਹਾਂ ਦੀ ਮਾਨਸਕ ਉੱਚੀ ਉਡਾਣ ਨੂੰ ਤੱਕ ਕੇ ਸਾਰਾ ਹੀ ਸੰਸਾਰ ਨਮਸਕਾਰਾਂ ਕਰਦਾ ਹੈ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਐਸੇ ਗੁਰਮੁਖਾਂ ਦੇ ਬਾਰੇ ਕੁਝ ਉਦਾਹਰਣ ਅੰਕਤ ਕਰੇ ਹਨ, ਜਿਵੇਂ ਕਿ:

**ਜੈਸੇ ਅੰਧਕਾਰ ਬਿਖੈ ਦਿਪਤ ਦੀਪਕ ਦੇਖਿ,**
**ਅਨਿਕ ਪਤੰਗ ਓਤਿ ਪੋਤਿ ਹੁਇ ਗੁੰਜਾਰ ਹੀ॥**

***ਪਦ ਅਰਥ :*** ਓਤਿ ਪੋਤਿ ਹੁਇ—ਪਰਸਪਰ ਮਿਲੇ ਹੋਏ। ਦਿਪਤ—ਜਗਦਾ ਹੈ। ਦੀਪਕ—ਦੀਵਾ।

***ਅਰਥ :***

ਜਿਵੇਂ ਅੰਧੇਰੇ ਵਿਚ ਜਗ ਰਿਹਾ ਦੀਵਾ ਦੇਖ ਕੇ ਅਨੇਕਾਂ ਭੰਬਟ (ਉਸਦੇ ਉਦਾਲੇ) ਪਰਸਪਰ ਮਿਲੇ ਹੋਏ ਗੁੰਜਾਰਦੇ ਹਨ।

**ਜੈਸੇ ਮਿਸਟਾਨ ਪਾਨ ਜਾਨ-ਕਾਨ ਭਾਂਜਨ ਮੈਂ,**
**ਰਾਖਤ ਹੀ ਚੀਟੀ ਲੋਭ ਲੁਭਤ ਅਪਾਰ ਹੀ॥**

***ਪਦ ਅਰਥ :*** ਮਿਸਟਾਨ ਪਾਨ—ਮਿੱਠਾ ਪਾਣੀ, ਸ਼ਰਬਤ। ਜਾਨ-ਕਾਨ—ਜਿਸ ਕਿਸੇ। ਚੀਟੀ—ਕੀੜੀਆਂ।

***ਅਰਥ :***

ਜਿਵੇਂ ਮਿੱਠਾ ਪਾਣੀ ਜਿਸ ਕਿਸੇ ਭਾਂਡੇ ਵਿਚ (ਰੱਖੀਏ ਤਾਂ) ਰੱਖਦਿਆਂ ਸਾਰ ਅਪਾਰ ਕੀੜੀਆਂ ਲੋਭ ਵਿਚ ਲੋਭਾਏਮਾਨ ਹੋ ਜਾਂਦੀਆਂ ਹਨ।

**ਜੈਸੇ ਮ੍ਰਿਦੁ ਸੌਰਭ ਕਮਲ ਓਰ ਧਾਇ ਜਾਇ,**
**ਮਧੁਪ ਸਮੂਹ ਸੁਭ ਸਬਦ ਉਚਾਰਹੀ ॥**

***ਪਦ ਅਰਥ :*** ਮ੍ਰਿਦੁ—ਕੋਮਲ। ਸੌਰਭ—ਸੁਗੰਧੀ। ਮਧੁਪ—ਭੌਰਾ।

***ਅਰਥ :***

ਜਿਵੇਂ ਕੋਮਲ ਕਵਲ ਦੀ ਸੁਗੰਧੀ ਵਲ ਸਮੂੰਹ ਭੌਰੇ ਸੋਹਣਾ ਸ਼ਬਦ ਕਰਦੇ ਹੋਏ ਧਾ ਕੇ ਜਾਂਦੇ ਹਨ।

**ਤੈਸੇ ਹੀ ਨਿਧਾਨ ਗੁਰ ਗਿਆਨ ਪਰਵਾਨ ਜਾ ਮੈ,**
**ਸਗਲ ਸੰਸਾਰ**
**ਤਾ ਚਰਨ ਨਮਸਕਾਰ ਹੀ ॥੬੦੬॥**

***ਅਰਥ :***

ਤਿਵੇਂ ਹੀ ਜਿਸ (ਗੁਰਮੁਖ) ਵਿਚ ਗੁਰੂ ਦੇ ਪ੍ਰਵਾਨ ਗਿਆਨ ਦਾ ਖ਼ਜ਼ਾਨਾ ਹੈ, ਸਾਰਾ ਸੰਸਾਰ ਉਸਦੇ ਚਰਨਾਂ ਨੂੰ ਨਮਸਕਾਰਦਾ ਹੈ।੬੦੬।

ਪ੍ਰ: ਭਾਈ ਸਾਹਿਬ ਜੀਉ! ਸੰਸਾਰ ਵਿਚ ਉਹ ਐਸੀ ਕਿਹੜੀ ਸ਼ੈ ਹੈ ਜਿਸ ਨਾਲ ਉਹ ਪ੍ਰਾਨ ਪਤੀ ਵਾਹਿਗੁਰੂ ਨੂੰ ਪ੍ਰਾਪਤ ਕਰ ਸਕਦੇ ਹਾਂ, ਕਿਉਂਕਿ ਜੋਗੀ ਜਤੀ ਅਨੇਕਾਂ ਐਸੇ ਲੋਕ ਹਨ ਜੋ ਉਸ ਪ੍ਰਭੂ ਨੂੰ ਪ੍ਰਾਪਤ ਕਰਨ ਦਾ ਦਾਅਵਾ ਕਰਦੇ ਹਨ, ਤੁਸੀਂ ਗੁਰਮਤ ਅਨੁਸਾਰ ਦੱਸਣ ਦੀ ਕ੍ਰਿਪਾ ਕਰੋ ਤਾ ਕਿ ਸਾਨੂੰ ਭੀ ਨਿਸਚਾ ਹੋ ਆਵੇ ?

ਉ: ਹੇ ਭਾਈਓ! ਗੁਰਮਤ ਦੀ ਖੋਜ ਕਰਨ ਤੋਂ ਇਹੋ ਬੋਧ ਮਿਲਦਾ ਹੈ ਕਿ (ਜੋਗ ਸਿਧ ਆਸਣ ਚਉਰਾਸੀਹ ਏ ਭੀ ਕਰਿ ਕਰਿ ਰਹਿਆ) ਆਖ਼ਰ ਸਤਿਗੁਰੂ ਜੀ ਨੇ ਇਹੋ ਫ਼ੈਸਲਾ ਕੀਤਾ ਹੈ ਕਿ (ਪਿਆਰੇ ਇਨ ਬਿਧਿ ਮਿਲਣੁ ਨ ਜਾਈ) ਭਾਵ ਸੰਸਾਰ ਭਰ ਦੇ ਜਿਤਨੇ ਸਾਧਨ ਹਨ, ਇਨ੍ਹਾਂ ਦੁਆਰੇ ਉਹ ਪ੍ਰਾਨ ਪਤੀ ਪ੍ਰਮੇਸ਼ਰ ਨਹੀਂ ਮਿਲਦਾ, ਉਸਦੀ ਪ੍ਰਾਪਤੀ ਦਾ ਸਾਧਨ ਵਾਹਿਗੁਰੂ ਸ਼ਬਦ ਦਾ ਜਾਪ ਹੀ ਹੈ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਅੰਕਤ ਕਰਿਆ ਹੈ, ਜਿਵੇਂ ਕਿ :

**ਰੂਪ ਕੈ ਜੋ ਰੀਝੈ ਰੂਪਵੰਤ ਹੀ ਰਿਝਾਇ ਲੇਹਿ,**
**ਬਲ ਕੈ ਜੁ ਮਿਲੈ ਬਲਵੰਤ ਗਹਿ ਰਾਖਹੀ ॥**

***ਪਦ ਅਰਥ :*** ਰੀਝੈ—ਪ੍ਰਸੰਨ ਕਰਨਾ।

***ਅਰਥ :***

(ਉਹ ਪ੍ਰਾਨ-ਪਤੀ ਵਾਹਿਗੁਰੂ) ਜੇਕਰ ਸੁੰਦਰ ਰੂਪ ਕਰਕੇ ਹੀ ਪ੍ਰਸੰਨ ਹੁੰਦਾ ਤਾਂ ਸੁੰਦਰ ਰੂਪ ਵਾਲੇ (ਹੀ ਉਸਨੂੰ) ਪ੍ਰਸੰਨ ਕਰ ਲੈਂਦੇ, ਜੇਕਰ ਬਲ ਕਰਕੇ ਉਹ ਮਿਲਦਾ ਤਾਂ ਬਲਵਾਨ ਲੋਕ (ਹੀ ਉਸਨੂੰ) ਫੜ ਰੱਖਦੇ।

**ਦਰਬ ਕੈ ਜੋ ਪਾਈਐ ਦਰਬੇਸੁਰ ਲੈ ਜਾਹਿ ਤਾਹਿ,**
**ਕਬਿਤਾ ਕੈ ਪਾਈਐ ਕਬੀਸੁਰ ਅਭਿਲਾਖਹੀ ॥**

***ਪਦ ਅਰਥ :*** ਦਰਬ—ਧਨ, ਦੌਲਤ। ਦਰਬੇਸੁਰ—ਦਰਬ+ਏਸੁਰ—ਧਨ ਵਾਲੇ, ਧਨੀ, ਅਮੀਰ ਲੋਕ। ਅਭਿਲਾਖਹੀ—ਇੱਛਾ-ਮਾਤ੍ਰ ਨਾਲ।

***ਅਰਥ :***

ਜੇਕਰ ਦੌਲਤ ਕਰਕੇ (ਉਹ) ਪਾਇਆ ਜਾਂਦਾ (ਤਾਂ) ਉਸਨੂੰ ਧਨ ਵਾਲੇ ਅਮੀਰ ਲੋਕ ਹੀ ਲੈ ਜਾਂਦੇ ਤੇ ਜੇ ਕਬਿਤਾ ਕਰਕੇ ਪਾਇਆ ਜਾਂਦਾ ਤਾਂ ਕਬੀਸੁਰ ਲੋਕਾਂ ਦੀ ਹੀ ਅਭਿਲਾਖੀ (ਪੂਰੀ ਹੋ ਜਾਂਦੀ)।

**ਜੋਗ ਕੈ ਜੋ ਪਾਈਐ**
**ਜੋਗੀ ਜਟਾ ਮੈ ਦੁਰਾਇ ਰਾਖੈ,**
**ਭੋਗ ਕੈ ਜੋ ਪਾਈਐ ਭੋਗੀ ਭੋਗ ਰਸ ਚਾਖਹੀ ॥**

***ਪਦ ਅਰਥ :*** ਦੁਰਾਇ—ਲੁਕਾ ਕੇ।

***ਅਰਥ :***

ਜੇ ਜੋਗ ਕੀਤਿਆਂ ਮਿਲਦਾ ਹੁੰਦਾ ਤਾਂ ਜੋਗੀ (ਉਸਨੂੰ) ਜਟਾਂ ਵਿਚ ਲੁਕਾਈ ਰੱਖਦੇ (ਭਾਵ ਪਾ ਲੈਂਦੇ) ਜੇ ਭੋਗਾਂ ਕਰਕੇ ਪਾਇਆ ਜਾਂਦਾ ਹੋਵੇ ਤਾਂ ਭੋਗੀ ਭੋਗਾਂ ਦੇ ਰਸ ਚਖਣ (ਵਿਚ ਹੀ ਉਸਨੂੰ ਪਾ ਲੈਂਦੇ)।

**ਨਿਗ੍ਰਹ ਜਤਨ ਪਾਨ ਪਰਤ ਨ ਪ੍ਰਾਨ ਮਾਨ,**
**ਪ੍ਰਾਨ-ਪਤਿ ਏਕ ਗੁਰ ਸਬਦਿ ਸੁ ਭਾਖਹੀ ॥੬੦੭॥**

***ਪਦ ਅਰਥ :*** ਨਿਗ੍ਰਹ—ਇੰਦ੍ਰੀਆਂ ਰੋਕਣਾ। ਪਾਨ—ਹੱਥ। ਪ੍ਰਾਨ ਮਾਨ—ਪ੍ਰਾਨਾਂ ਤੋ ਪਿਆਰਾ ਤੇ ਮਾਨ ਯੋਗ।

***ਅਰਥ :***

(ਉਹ) ਇੰਦ੍ਰੇ ਰੋਕਣ ਦੇ ਯਤਨ ਕਰਕੇ ਭੀ ਪ੍ਰਾਣਾਂ ਦਾ ਮਾਣ (ਰੂਪ ਪ੍ਰਭੂ) (ਪਾਨ ਪਰਤ ਨ) ਹੱਥ ਨਹੀਂ ਆਉਂਦਾ, ਇਕ ਗੁਰ ਸ਼ਬਦ ਦੇ (ਸੁਭਾਖਹੀ) ਸਿਮਰਨ ਕਰਕੇ ਹੀ ਪ੍ਰਾਨ ਪਤੀ ਪ੍ਰਾਪਤ ਹੁੰਦਾ ਹੈ।੬੦੭।

***ਭਾਵਾਰਥ :*** ਉਹ ਪ੍ਰਭੂ ਗੁਰ-ਮੰਤ੍ਰ 'ਵਾਹਿਗੁਰੂ' ਦੇ ਸਿਮਰਨ ਤੋਂ ਬਿਨਾ ਹੋਰ ਕਿਸੇ ਭੀ ਸਾਧਨ ਕਰਕੇ ਨਹੀਂ ਮਿਲਦਾ, ਇਸ ਲਈ ਹਰ ਗੁਰਸਿੱਖ ਨੂੰ ਵਾਹਿਗੁਰੂ ਮੰਤ੍ਰ ਦਾ ਸਦਾ ਹੀ ਜਾਪ ਕਰਦੇ ਰਹਿਣਾ ਚਾਹੀਦਾ ਹੈ।

**ਪ੍ਰ:** ਭਾਈ ਸਾਹਿਬ ਜੀਉ! ਸਾਡੀਆਂ ਸਮਝਾਂ ਬਹੁਤ ਅਸਥੂਲ ਹਨ ਜੋ ਕੇਵਲ ਅਸਥੂਲ ਪਦਾਰਥਾਂ ਨੂੰ ਹੀ ਅਨੁਭਵ ਕਰ ਸਕਦੀਆਂ ਹਨ, ਪਰ ਜੋ ਅਤਿ ਹੀ ਸੂਖਸ਼ਮ ਸ਼ੈਆਂ ਹਨ, ਉਨ੍ਹਾਂ ਨੂੰ ਸਮਝਣ ਵਲੋਂ ਉੱਕਾ ਹੀ ਅਸਮਰਥ ਹਨ, ਇਸੇ ਲਈ ਕਈ ਵਾਰ ਆਪ ਜੀ ਤੋਂ ਅਸਥੂਲ ਜਿਹੇ ਪ੍ਰਸ਼ਨ ਕਰਕੇ ਨਿਰਸੰਦੇਹ ਹੋਣ ਦਾ ਯਤਨ ਕਰਿਆ ਕਰਦੇ ਹਾਂ, ਇਸ ਲਈ ਆਸ ਹੈ, ਸਾਡੇ ਵਲੋਂ ਕੋਈ ਤਰਕ-ਦ੍ਰਿਸ਼ਟੀ ਨਾ ਸਮਝਣਾ ਕੇਵਲ ਨਿਰਸੰਦੇਹ ਹੋਣ ਦਾ ਹੀ ਯਤਨ ਹੋਇਆ ਕਰਦਾ ਹੈ, ਜਿਵੇਂ ਕਿ ਸਾਨੂੰ ਇਹ ਸੰਦੇਹ ਹੈ ਕਿ ਸਤਿਗੁਰੂ ਅਤੇ ਸ਼ਬਦ ਵਿਚ ਕੀ ਅੰਤਰਾ ਹੈ, ਇਸਨੂੰ ਖੁਲਾਸੇ ਰੂਪ ਵਿਚ ਦਰਸਾਉਣ ਦੀ ਕ੍ਰਿਪਾ ਕਰੋ, ਧੰਨਵਾਦੀ ਹੋਵਾਂਗੇ?

**ਉ:** ਹੇ ਭਾਈਓ! ਇਸ ਪੱਖ ਨੂੰ ਸਮਝਾਉਣ ਲਈ ਸਾਨੂੰ ਬਾਣੀ ਵਿਚੋਂ ਬਹੁਤ ਉਦਾਹਰਣ ਮਿਲਦੇ ਹਨ, ਜਿਨ੍ਹਾਂ ਤੋਂ ਪ੍ਰੇਰਨਾ ਲੈ ਕੇ ਮੈਂ ਕੁਝ ਕੁ ਉਦਾਹਰਣਾਂ ਨੂੰ ਚੰਦ ਸਤਰਾਂ ਵਿਚ ਅੰਕਤ ਕੀਤਾ ਹੈ, ਜਿਵੇਂ ਕਿ:

**ਜੈਸੇ ਫਲ ਤੇ ਬਿਰਖ ਬਿਰਖ ਤੇ ਹੋਤ ਫਲ,**
**ਅਦਭੁਤ ਗਤਿ ਕਛੁ ਕਹਤ ਨ ਆਵੈ ਜੀ॥**

***ਅਰਥ :***

ਜਿਵੇਂ ਫਲ ਤੋਂ ਬ੍ਰਿਖ ਤੇ ਬ੍ਰਿਖ ਤੋਂ ਫਲ (ਪੈਦਾ) ਹੁੰਦਾ ਹੈ, (ਇਹ) ਅਸਚਰਜ ਗਤੀ ਕੁਛ ਕਹਿਣ ਵਿਚ ਨਹੀਂ ਆਉਂਦੀ।

**ਜੈਸੇ ਬਾਸ ਬਾਵਨ ਮੈ ਬਾਵਨ ਹੈ ਬਾਸ ਬਿਖੈ,**
**ਬਿਸਮ ਚਰਿਤ੍ਰ ਕੋਊ ਮਰਮ ਨ ਪਾਵੈ ਜੀ॥**

***ਪਦ ਅਰਥ :*** ਬਾਸ—ਵਾਸ਼ਨਾ, ਸੁਗੰਧੀ। ਬਾਵਨ ਚੰਦਨ—ਜੋ ਹਰੇਕ ਬ੍ਰਿਛ ਨੂੰ ਖ਼ੁਸ਼ਬੂਦਾਰ ਬਣਾ ਸਕਦਾ ਹੈ। ਮਰਮ—ਭੇਤ।

***ਅਰਥ :***

ਜਿਵੇਂ ਬਾਵਨ (ਚੰਦਨ) ਵਿਖੇ ਵਾਸ਼ਨਾ ਹੈ (ਅਥਵਾ) ਵਾਸ਼ਨਾ ਵਿਖੇ ਚੰਦਨ ਹੈ, ਇਹ ਅਨੋਖਾ ਚਰਿਤ੍ਰ ਹੈ, ਕੋਈ ਭੇਦ ਨਹੀਂ ਪਾ ਸਕਦਾ।

**ਕਾਸਟ ਮੈ ਅਗਨਿ ਅਰੁ ਅਗਨਿ ਮੈ ਕਾਸਟ ਜੈਸੇ,**
**ਅਤਿ ਅਸਚਰਯ ਮਯ ਕੌਤਕ ਕਹਾਵੈ ਜੀ॥**

***ਪਦ ਅਰਥ :*** ਅਸਚਰਯ ਮਯ—ਅਸਚਰਜ ਰੂਪ।

***ਅਰਥ :***

ਕਾਸਟ ਵਿਚ ਅਗਨੀ ਤੇ ਅਗਨੀ ਵਿਚ ਜਿਵੇਂ ਕਾਠ ਹੈ (ਇਹ) ਅਤਿ ਅਸਚਰਜ ਰੂਪ ਕੌਤਕ ਕਹਾਂਵਦਾ ਹੈ।

**ਸਤਿਗੁਰ ਮਹਿ ਸਬਦ**
**ਸਬਦ ਮਹਿ ਸਤਿਗੁਰ ਹੈ,**
**ਨਿਗੁਨ ਸਗੁਨ**
**ਗਿਆਨ ਧਿਆਨ ਸਮਝਾਵੈ ਜੀ॥੬੦੮॥**

***ਅਰਥ :***

(ਇਸੇ ਤਰ੍ਹਾਂ) ਸਤਿਗੁਰ ਵਿਚ ਸ਼ਬਦ ਹੈ ਤੇ ਸ਼ਬਦ ਵਿਚ ਸਤਿਗੁਰੂ ਹੈ, ਨਿਰਗੁਣ ਵਿਚ ਸਰਗੁਣ (ਹੈ ਤੇ ਸਰਗੁਣ ਵਿਚ ਨਿਰਗੁਣ ਹੈ) ਗਿਆਨ ਵਿਚ ਧਿਆਨ ਹੈ (ਤੇ ਧਿਆਨ ਵਿਚ ਗਿਆਨ ਹੈ, ਇਨ੍ਹਾਂ ਗੱਲਾਂ ਦੀ) ਸਮਝ (ਭੀ ਐਉਂ) ਆ ਜਾਂਦੀ ਹੈ।੬੦੮।

***ਭਾਵਾਰਥ :*** ਬ੍ਰਿਛ ਤੋਂ ਫਲ (ਫਲ ਵਿਚ ਬੀਜ ਹੁੰਦਾ ਹੈ, ਬੀਜ ਤੋਂ ਬ੍ਰਿਛ ਉੱਗਦਾ ਹੈ, ਪਰ ਬੀਜ ਵਿਚ ਉੱਗਣ ਵਾਲਾ ਹਿੱਸਾ ਅਤਿ ਸੂਖਮ ਹੈ) ਉਸ ਤੋਂ ਫੇਰ ਬ੍ਰਿਛ ਹੁੰਦਾ ਹੈ।

ਤਿਵੇਂ ਚੰਦਨ ਤੋਂ ਵਾਸ਼ਨਾ ਨਿਕਲਦੀ ਹੈ, ਉਹ ਵਾਸ਼ਨਾ ਹੋਰ ਬੂਟਿਆਂ ਵਿਚ ਵੜ ਕੇ ਉਨ੍ਹਾਂ ਨੂੰ ਚੰਦਨ ਕਰ ਦੇਂਦੀ ਹੈ।

ਕਾਠ ਵਿਚ ਅੱਗ ਹੁੰਦੀ ਹੈ, ਜੋ ਬਾਲਿਆਂ ਪ੍ਰਗਟਦੀ ਹੈ, ਪਰ ਸੂਰਜ ਦੀ ਅਗਨੀ ਰੂਪ ਤਪਸ਼ ਬੂਟਿਆਂ 'ਤੇ ਪੈਂਦੀ ਹੈ ਤਾਂ ਕਾਠ ਬਣਦਾ ਹੈ।

ਸਤਿਗੁਰ ਵਿਚ ਸ਼ਬਦ ਹੈ, ਜਿਸ ਨਾਲ ਜਗਤ ਨੂੰ ਤਾਰਦਾ ਹੈ, ਉਸੇ ਸ਼ਬਦ ਦੇ ਅੰਤਰ ਨਿਵਾਸ ਹੋਣ ਕਰਕੇ ਸਤਿਗੁਰੂ ਹੁੰਦਾ ਹੈ, ਯਥਾ—ਗੁਰੂ ਨਾਨਕ ਗੁਰੂ ਹੈ, ਉਨ੍ਹਾਂ ਵਿਚ ਸ਼ਬਦ ਸੀ, ਉਹੋ ਸ਼ਬਦ ਸ੍ਰੀ ਲਹਿਣਾ ਜੀ ਵਿਚ ਵੱਸਿਆ ਤਾਂ ਉਹ ਗੁਰੂ ਨਾਨਕ ਹੋ ਗਏ। ਨਿਰਗੁਣ ਤੋਂ ਸਰਗੁਣ ਹੁੰਦਾ ਹੈ, ਯਥਾ: ਆਪੀਨੈ੍ ਆਪੁ ਸਾਜਿਓ' ਤੇ ਸਰਗੁਣ (ਸੰਤ ਰੂਪ ਵਿਚ ਉਪਦੇਸ਼ ਦ੍ਰਿੜ੍ਹਾ ਕੇ ਜੀਵਾਂ ਨੂੰ ਫੇਰ) ਨਿਰਗੁਣ ਵਿਚ ਲੈ ਜਾਂਦਾ ਹੈ। ਧਿਆਨ ਜਦ ਇਕ

ਵਿਚ ਲੀਨ ਹੁੰਦਾ ਹੈ, ਤਾਂ ਅਨੁਭਵ ਰੂਪੀ ਸੱਚਾ ਗਿਆਨ ਆਉਂਦਾ ਹੈ ਤੇ ਜਦ ਤਕ ਧਯੇਯ ਪਦਾਰਥ ਨੂੰ 'ਏਕਾ' ਕਰਕੇ ਜਾਣਨੇ ਦਾ ਗਿਆਨ ਨਾ ਦ੍ਰਿੜ ਹੋਵੇ, ਧਿਆਨ ਨਹੀਂ ਸਫਲਦਾ।

ਪ੍ਰ: ਭਾਈ ਸਾਹਿਬ ਜੀਉ! ਆਪ ਜੀ ਸੰਗਤ ਵਿਚ ਬਹੁਤ ਬਾਰ ਗੁਰਮਤ ਦੀਆਂ ਵੀਚਾਰਾਂ ਪ੍ਰਗਟ ਕਰਦੇ ਹੋਏ ਇਹ ਭੀ ਵੀਚਾਰ ਦਿਆ ਕਰਦੇ ਹੋ ਕਿ ਉਹ ਪਰੀ-ਪੂਰਨ-ਪ੍ਰਮੇਸ਼ਰ ਘਟਾਂ ਘਟਾਂ ਵਿਚ ਨਿਵਾਸ ਕਰਦਾ ਹੈ, ਪਰ ਉਹ ਦਿੱਸਣ ਵਿਚ ਨਹੀਂ ਆਉਂਦਾ, ਕਿਉਂ ਜੀ! ਉਸਨੂੰ ਪ੍ਰਤੱਖ ਰੂਪ ਵਿਚ ਵੇਖਣ ਲਈ ਕਿਹੜਾ ਸਾਧਨ ਕੀਤਾ ਜਾਵੇ, ਇਸ ਬਾਰੇ ਜਾਣਕਾਰੀ ਦਿਓ, ਤਾਕਿ ਕੁਝ ਉਪਰਾਲਾ ਕਰੀਏ?

ਉ: ਹੇ ਭਾਈਓ! ਅਸਲ ਵਿਚ ਜੋ ਵੀਚਾਰ ਮੈਂ ਸੰਗਤ ਵਿਚ ਦਿਆ ਕਰਦਾ ਹਾਂ, ਉਹ ਮੇਰੇ ਆਪਣੇ ਨਹੀਂ, ਸਗੋਂ ਜੋ ਮੈਨੂੰ ਗੁਰਬਾਣੀ ਤੋਂ ਪ੍ਰੇਰਨਾ ਮਿਲਦੀ ਹੈ, ਉਨ੍ਹਾਂ ਦੀ ਹੀ ਸੰਗਤ ਵਿਚ ਵੀਚਾਰ ਹਾਜ਼ਰ ਕਰਦਾ ਹਾਂ, ਜਿਵੇਂ ਕਿ:

ਘਟ ਘਟ ਵਾਸੀ ਸਰਬ ਨਿਵਾਸੀ ਨੇਰੈ ਹੀ ਤੇ ਨੇਰਾ॥
*(ਪੰਨਾ ੭੮੪)*

ਘਟ ਘਟ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ॥
*(ਪੰਨਾ ੧੪੨੭)*

ਸਗਲ ਬਨਸਪਤਿ ਮਹਿ ਬੈਸੰਤਰੁ
ਸਗਲ ਦੂਧ ਮਹਿ ਘੀਆ॥
ਊਚ ਨੀਚ ਮਹਿ ਜੋਤਿ ਸਮਾਣੀ
ਘਟਿ ਘਟਿ ਮਾਧਉ ਜੀਆ॥੧॥
ਸੰਤਹੁ ਘਟਿ ਘਟਿ ਰਹਿਆ ਸਮਾਹਿਓ॥
ਪੂਰਨ ਪੂਰਿ ਰਹਿਓ ਸਰਬ ਮਹਿ
ਜਲਿ ਥਲਿ ਰਮਈਆ ਆਹਿਓ॥ *(ਪੰਨਾ ੬੧੭)*

ਇਸ ਤਰ੍ਹਾਂ ਦੇ ਬਾਣੀ ਵਿਚੋਂ ਸਾਨੂੰ ਹੋਰ ਭੀ ਬਹੁਤ ਉਦਾਹਰਣ ਮਿਲਦੇ ਹਨ, ਜਿਨ੍ਹਾਂ ਤੋਂ ਬੋਧ ਮਿਲਦਾ ਹੈ ਕਿ ਉਹ ਪਰੀ-ਪੂਰਨ-ਪ੍ਰਮੇਸ਼ਰ ਸਭਨਾਂ ਜਲਾਂ ਥਲਾਂ ਵਿਚ ਵਿਆਪਕ ਹੋ ਰਿਹਾ ਹੈ, ਜਿਸਨੂੰ ਸ਼ਰਧਾ ਤੇ ਪੂਰਨ ਭਗਤੀ ਦੁਆਰੇ ਸਰਬ ਥਾਵਾਂ ਵਿਚ ਪਛਾਣ ਲਈਦਾ ਹੈ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਕੁਝ ਕੁ ਉਦਾਹਰਣਾਂ ਦੁਆਰੇ ਚੰਦ ਸਤਰਾਂ ਵਿਚ ਅੰਕਤ ਕਰਨ ਦਾ ਯਤਨ ਕੀਤਾ ਹੈ, ਜਿਵੇਂ ਕਿ:

**ਜੈਸੇ ਤਿਲ ਬਾਸ, ਬਾਸ ਲੀਜੀਅਤ ਕੁਸਮ ਤੇ,**
**ਤਾਂ ਤੇ ਹੋਤ ਹੈ ਫੁਲੇਲ ਜਤਨ ਕੈ ਜਾਨੀਐ॥**

***ਪਦ ਅਰਥ:*** ਬਾਸ—ਵਸਾ ਕੇ। ਬਾਸ—ਖ਼ੁਸ਼ਬੂ। ਕੁਸਮ—ਫੁੱਲ।

***ਅਰਥ:***

ਜਿਸ ਤਰ੍ਹਾਂ ਤਿਲਾਂ ਦਾ ਵਾਸਾ (ਫੁੱਲਾਂ ਵਿਚ ਕਰਕੇ) ਫੁੱਲਾਂ ਤੋਂ ਖ਼ੁਸ਼ਬੂ ਲਈ ਜਾਂਦੀ ਹੈ, ਉਸ ਤੋਂ (ਫਿਰ) ਜਤਨ ਕੀਤਿਆਂ ਫੁਲੇਲ ਬਣਦਾ ਜਾਣੀਦਾ ਹੈ।

**ਜੈਸੇ ਤਉ ਅਉਟਾਇ ਦੂਧ ਜਾਮਨ ਜਮਾਇ ਮਥਿ,**
**ਸੰਜਮ ਸਹਤ ਘ੍ਰਿਤ ਪ੍ਰਗਟਾਇ ਮਾਨੀਐ॥**

***ਪਦ ਅਰਥ:*** ਅਉਟਾਇ—ਉਬਾਲ ਕੇ, ਕਾੜ੍ਹ ਕੇ। ਜਾਮਨ—ਜਾਗ, ਸਮਾਇਨ। ਮਥਿ—ਰਿੜਕ ਕੇ।

***ਅਰਥ:***

ਜਿਵੇਂ ਦੁੱਧ ਉਬਾਲ ਕੇ ਰਾਤ ਨੂੰ ਜਮਾ ਕੇ (ਸਵੇਰੇ) ਰਿੜਕ ਕੇ (ਫਿਰ) ਤਰੀਕੇ ਸਿਰ ਘਿਉ ਪ੍ਰਗਟਾਈਦਾ ਹੈ (ਤੇ ਸਾਰੇ ਉਸਨੂੰ ਘਿਉ) ਮੰਨਦੇ ਹਨ।

**ਜੈਸੇ ਕੂਆ ਖੋਦ ਕਰਿ ਬਸੁਧਾ ਧਸਾਇ ਕੋਠੀ,**
**ਲਾਜ ਕਉ ਬਹਾਇ ਡੋਲ ਕਾਢਿ ਜਲ ਆਨੀਐ॥**

***ਪਦ ਅਰਥ:*** ਬਸੁਧਾ—ਧਰਤੀ, ਜ਼ਮੀਨ। ਧਸਾਇ—ਗ਼ਰਕ ਕੀਤਾ ਜਾਂਦਾ। ਕੋਠੀ—ਖੂਹ ਦਾ ਮਹਲ। ਲਾਜ—ਲੱਜ, ਰੱਸਾ।

***ਅਰਥ:***

ਜਿਵੇਂ ਖੂਹ ਪੁੱਟ ਕੇ ਧਰਤੀ ਵਿਚ (ਖੂਹ ਦਾ) ਮਹਲ ਧਸਾਇਕੇ (ਐਉ ਖੂਹ ਤਿਆਰ ਕਰਕੇ) ਲੱਜ ਨਾਲ ਡੋਲ ਵਹਾ ਕੇ ਜਲ ਕੱਢ ਲਈਦਾ ਹੈ।

**ਗੁਰ ਉਪਦੇਸ ਤੈਸੇ ਭਾਵਨੀ ਭਕਤ ਭਾਇ,**
**ਘਟ ਘਟ ਪੂਰਨ ਬ੍ਰਹਮ ਪਹਿਚਾਨੀਐ॥੬੦੯॥**

***ਪਦ ਅਰਥ:*** ਭਾਵਨੀ—ਸ਼ਰਧਾ।

***ਅਰਥ:***

ਤਿਵੇਂ ਸ਼ਰਧਾ, ਭਗਤੀ ਤੇ ਪ੍ਰੇਮ ਨਾਲ ਗੁਰ ਉਪਦੇਸ਼ (ਕਮਾਉਣ 'ਤੇ) ਘਟ ਘਟ ਵਿਚ ਪੂਰਨ ਬ੍ਰਹਮ ਪਛਾਣ ਲਈਦਾ ਹੈ।੬੦੯।

**ਭਾਵਾਰਥ :** ਪੂਰੇ ਗੁਰੂ ਦੇ ਉਪਦੇਸ਼ ਦੀ ਕਮਾਈ ਤੋਂ ਬਿਨਾਂ ਸ਼ਰਧਾਲੂ ਨੂੰ ਘਟ ਘਟ ਵਿਚ ਪੂਰਨ ਪ੍ਰਭੂ ਦਾ ਦਰਸ਼ਨ ਨਹੀਂ ਹੁੰਦਾ।

ਕਬੀਰ ਸਾਹਿਬ ਜੀ ਨੇ ਭੀ ਇਸੇ ਭਾਵ ਨੂੰ ਇਉਂ ਉਦਾਹਰਣ ਦੁਆਰੇ ਪ੍ਰਗਟ ਕੀਤਾ ਹੈ, ਜਿਵੇਂ ਕਿ:

ਹਰਿ ਕਾ ਬਿਲੋਵਨਾ ਬਿਲੋਵਹੁ ਮੇਰੇ ਭਾਈ॥
ਸਹਜਿ ਬਿਲੋਵਹੁ ਜੈਸੇ ਤਤੁ ਨ ਜਾਈ॥

*(ਆਸਾ ਕਬੀਰ ਜੀ, ਪੰਨਾ ੪੭੮)*

**ਪ੍ਰ:** ਭਾਈ ਸਾਹਿਬ ਜੀਉ! ਮਨ ਵਿਚ ਕਈ ਬਾਰ ਅਜਿਹੀ ਪ੍ਰੇਸ਼ਾਨੀ ਹੁੰਦੀ ਹੈ ਕਿ ਅਸੀਂ ਜਾਣਾ ਕਿਸੇ ਹੋਰ ਪਾਸੇ ਚਾਹੁੰਦੇ ਹਾਂ ਪਰ ਫਿਰ ਭੀ ਉਸ ਪਾਸੇ ਤੋਂ ਕਿਸੇ ਦੂਸਰੇ ਪਾਸੇ ਨੂੰ ਹੀ ਚਲੇ ਜਾਣਾ ਪੈਂਦਾ ਹੈ। ਕਿਉਂ ਜੀ! ਦੱਸੋਗੇ ਇਸਦਾ ਅਸਲ ਕਾਰਨ ਕੀ ਹੈ?

**ਉ:** ਹੇ ਭਾਈਓ! ਅਸਲ ਵਿਚ ਇਸਦਾ ਸਹੀ ਕਾਰਨ ਹੈ ਕਿ ਤੁਸੀਂ ਪਰਾਧੀਨ ਹੋ ਸੁਤੰਤਰ ਨਹੀਂ, ਇਸ ਬਾਰੇ ਬਾਣੀ ਵਿਚ ਭੀ ਫ਼ੁਰਮਾਨ ਆਇਆ ਹੈ:

ਮਤਾ ਕਰੈ ਪਛਮ ਕੈ ਤਾਈ ਪੂਰਬ ਹੀ ਲੈ ਜਾਤ॥
ਖਿਨ ਮਹਿ ਥਾਪਿ ਉਥਾਪਨਹਾਰਾ
ਆਪਨ ਹਾਥਿ ਮਤਾਤ॥੧॥
ਸਿਆਨਪ ਕਾਹੂ ਕਾਮਿ ਨ ਆਤ॥
ਜੋ ਅਨਰੂਪਿਓ ਠਾਕੁਰਿ ਮੇਰੈ ਹੋਇ ਰਹੀ ਉਹ ਬਾਤ॥

*(ਗੂਜਰੀ ਮ: ੫, ਪੰਨਾ ੪੯੬)*

ਨਕਿ ਨਥ ਖਸਮ ਹਥ ਕਿਰਤੁ ਧਕੇ ਦੇ॥
ਜਹਾ ਦਾਣੇ ਤਹਾਂ ਖਾਣੇ ਨਾਨਕਾ ਸਚੁ ਹੇ॥੨॥

*(ਵਾਰ ਸੋਰਠਿ ਮ: ੨, ਪੰਨਾ ੬੫੩)*

ਇਸ ਤਰ੍ਹਾਂ ਹੋਰ ਭੀ ਬਹੁਤ ਉਦਾਹਰਣ ਮਿਲਦੇ ਹਨ, ਜਿਨ੍ਹਾਂ ਤੋਂ ਪ੍ਰੇਰਨਾ ਲੈ ਕੇ ਮੈਂ ਚੰਦ ਉਦਾਹਰਣਾਂ ਦੁਾਰੇ ਇਸ ਭਾਵ ਨੂੰ ਪ੍ਰਗਟਾਇਆ ਹੈ, ਜਿਵੇਂ ਕਿ:

**ਜੈਸੇ ਧਰਿ ਧਨੁਖ ਚਲਾਈਅਤ ਬਾਨ ਤਾਨਿ,**
**ਚਲਿਓ ਜਾਇ ਤਿਤ ਹੀ ਕਉ**
**ਜਿਤ ਹੀ ਚਲਾਈਐ॥**

**ਪਦ ਅਰਥ :** ਤਾਨਿ—ਖਿੱਚ ਕੇ।

**ਅਰਥ :**

ਜਿਸ ਤਰ੍ਹਾਂ ਧਨੁਖ 'ਤੇ ਬਾਣ ਧਰ ਕੇ ਤੇ ਤਾਣ ਕੇ ਚਲਾਈਦਾ ਹੈ (ਤਾਂ ਉਹ) ਉਧਰ ਨੂੰ ਹੀ ਚਲਿਆ ਜਾਂਦਾ ਹੈ, ਜਿਧਰ ਨੂੰ ਚਲਾਈਦਾ ਹੈ।

**ਜੈਸੇ ਅਸ੍ਵ ਚਾਬੁਕ ਲਗਾਏ ਤਨ ਤੇਜ ਕਰਿ,**
**ਦੌਰਿਓ ਜਾਇ ਆਤੁਰ ਹੁਇ**
**ਜਿਤ ਹੀ ਦਉਰਾਈਐ॥**

**ਪਦ ਅਰਥ :** ਅਸ੍ਵ—ਘੋੜਾ। ਆਤੁਰ ਹੋਇ—ਮਜਬੂਰ ਹੋ ਕੇ।

**ਅਰਥ :**

ਜਿਵੇਂ ਘੋੜੇ ਦੇ ਤਨ 'ਤੇ ਚਾਬਕ ਲਗਾਇਆਂ (ਘੋੜਾ) ਤੇਜ਼ੀ ਨਾਲ ਦੁਖੀ ਹੋ ਕੇ (ਉਧਰੇ ਹੀ) ਦੌੜਿਆ ਜਾਂਦਾ ਹੈ, ਜਿਧਰ ਨੂੰ ਦੌੜਾਈਦਾ ਹੈ।

**ਜੈਸੇ ਦਾਸੀ ਨਾਇਕਾ ਕੈ ਅਗ੍ਰਭਾਗ ਠਾਢੀ ਰਹੈ,**
**ਧਾਵੈ ਤਿਤ ਹੀ ਤਾਹਿ ਜਿਤ ਹੀ ਪਠਾਈਐ॥**

**ਪਦ ਅਰਥ :** ਨਾਇਕਾ—ਸ੍ਵਾਮਣੀ। ਅਗ੍ਰਭਾਗ—ਸਾਹਮਣੇ।

**ਅਰਥ :**

ਜਿਸ ਤਰ੍ਹਾਂ ਦਾਸੀ ਸ੍ਵਾਮਣੀ ਦੇ ਸਾਹਮਣੇ ਖੜੀ ਰਹਿੰਦੀ ਹੈ (ਫਿਰ) ਉਧਰ ਨੂੰ ਭੱਜ ਕੇ ਜਾਂਦੀ ਹੈ, ਉਸਨੂੰ ਜਿਸ ਤਰਫ਼ ਨੂੰ ਭੇਜੀਦਾ ਹੈ।

**ਤੈਸੇ ਪ੍ਰਾਨੀ ਕਿਰਤ ਸੰਜੋਗ ਲਗਿ ਭ੍ਰਮੈ ਭੂਮ,**
**ਜਤ ਜਤ ਖਾਨ ਪਾਨ**
**ਤਹੀ ਜਾਇ ਖਾਈਐ॥੬੧੦॥**

**ਪਦ ਅਰਥ :** ਕਿਰਤ ਸੰਜੋਗ—ਕੀਤੇ ਕਰਮਾਂ ਦੇ ਸੰਬੰਧ। ਜਤ ਕਤ—ਜਿਥੇ ਜਿਥੇ।

**ਅਰਥ :**

ਤਿਵੇਂ ਪ੍ਰਾਣੀ ਕਿਰਤ ਸੰਜੋਗਾਂ ਅਨੁਸਾਰ ਪ੍ਰਿਥਵੀ 'ਤੇ ਭਰਮਦਾ ਫਿਰਦਾ ਹੈ, ਜਿਥੇ ਜਿਥੇ ਇਸਦਾ ਖਾਣਾ ਪੀਣਾ ਹੁੰਦਾ ਹੈ, ਉਥੇ ਉਥੇ ਹੀ ਜਾ ਕੇ ਖਾਂਦਾ ਹੈ।੬੧੦।

**ਪ੍ਰ:** ਭਾਈ ਸਾਹਿਬ ਜੀਉ! ਜਦੋਂ ਭੀ ਅਸੀਂ ਪ੍ਰਭੂ ਦੇ ਸਨਮੁਖ ਹੋ ਅਰਦਾਸ ਕਰਨੀ ਚਾਹੁੰਦੇ ਹਾਂ ਤਾਂ ਮਨ ਵਿਚ ਮਾਨਸਕ ਕਮਜ਼ੋਰੀਆਂ ਦੀ ਦੀਵਾਰ ਅੱਗੇ ਆ ਖਲੋਂਦੀ ਹੈ ਕਿ ਸਾਡੇ ਅਨੰਤ ਹੀ ਗੁਨਾਹਾਂ ਨਾਲ ਭਰੇ ਹੋਏ ਮਨ ਦੀ ਅਰਦਾਸ ਰੱਬੀ-ਦਰਗਾਹ ਵਿਚ ਕਿਵੇਂ ਸੁਣੀ ਜਾ ਸਕਦੀ ਹੈ, ਇਸ ਲਈ ਅਰਦਾਸ ਕਰਨ ਵਲੋਂ ਭੀ ਝਿਜਕ ਆਉਂਦੀ ਹੈ। ਕਿਉਂ ਜੀ! ਇਸ

ਬਾਰੇ ਆਪ ਜੀ ਕੀ ਕਹਿਣਾ ਚਾਹੋਗੇ, ਤੁਸੀਂ ਹੀ ਸੋਝੀ ਦਿਓ ?

ਪ੍ਰ: ਹੇ ਭਾਈਓ! ਜੇਕਰ ਅਸੀਂ ਆਪਣੇ ਮਨ ਦੀਆਂ ਮਾਨਸਕ ਕਮਜ਼ੋਰੀਆਂ ਵੱਲ ਹੀ ਤੱਕਦੇ ਰਹੀਏ ਫਿਰ ਤਾਂ ਅਸੀਂ ਅਰਦਾਸ ਕਰਨ ਦੇ ਮਾਰਗ ਵੱਲ ਟੁਰ ਹੀ ਨਹੀਂ ਸਕਦੇ, ਪਰ ਅਰਦਾਸ ਤੋਂ ਸੱਖਣੇ ਰੱਬੀ-ਮਾਰਗ ਦਾ ਸਫ਼ਰ ਭੀ ਤਹਿ ਨਹੀਂ ਕਰ ਸਕਦੇ। ਇਸ ਲਈ ਸਾਨੂੰ ਤਾਂ ਗੁਰਬਾਣੀ ਤੋਂ ਇਹੋ ਹੀ ਪ੍ਰੇਰਨਾ ਮਿਲਦੀ ਹੈ ਕਿ ਹਮੇਸ਼ਾਂ ਹੀ ਉਸ ਪ੍ਰਭੂ ਦੇ ਸਨਮੁਖ ਹੋ ਇਉਂ ਹੀ ਅਰਦਾਸ ਕਰਦੇ ਰਹੋ, ਜਿਸਦਾ ਸਦਕਾ ਸਹਿਜੇ ਸਹਿਜੇ ਮਾਨਸਕ ਕਮਜ਼ੋਰੀਆਂ ਦੂਰ ਹੋ ਜਾਣਗੀਆਂ, ਜਿਵੇਂ ਕਿ:

ਸਭਿ ਅਵਗਣ ਮੈ ਗੁਣੁ ਨਹੀ ਕੋਈ॥
ਕਿਉ ਕਰਿ ਕੰਤ ਮਿਲਾਵਾ ਹੋਈ॥੧॥
ਨਾ ਮੈ ਰੂਪੁ ਨ ਬੰਕੇ ਨੈਣਾ॥
ਨਾ ਕੁਲ ਢੰਗੁ ਨ ਮੀਠੇ ਬੈਣਾ॥

*(ਸੂਹੀ ਮ: ੧, ਪੰਨਾ ੭੫੦)*

ਕਰਉ ਅਰਦਾਸਿ ਅਪਨੇ ਸਤਿਗੁਰ ਪਾਸਿ॥
ਨਾਨਕ ਨਾਮੁ ਮਿਲੈ ਸਚੁ ਰਾਸਿ॥੪॥੬੪॥

*(ਪੰਨਾ ੧੯੨)*

ਕਰਿ ਅਪਰਾਧ ਸਰਣਿ ਹਮ ਆਇਆ॥
ਗੁਰ ਹਰਿ ਭੇਟੇ ਪੁਰਬਿ ਕਮਾਇਆ॥੫॥
ਗੁਰ ਸਰਣਿ ਨ ਆਈਐ ਬ੍ਰਹਮੁ ਨ ਪਾਈਐ॥
ਭਰਮਿ ਭੁਲਾਈਐ ਜਨਮਿ ਮਰਿ ਆਈਐ॥

*(ਰਾਮਕਲੀ ਮ: ੧, ਪੰਨਾ ੯੦੪)*

ਇਸ ਤੋਂ ਆਦਿ ਹੋਰ ਭੀ ਬਹੁਤ ਪ੍ਰਮਾਣ ਮਿਲਦੇ ਹਨ, ਜਿਨ੍ਹਾਂ ਤੋਂ ਇਹੋ ਬੋਧ ਮਿਲਦਾ ਹੈ ਕਿ ਜਿਤਨਾ ਚਿਰ ਅਸੀਂ ਗੁਰੂ ਸ਼ਰਨ ਵਿਚ ਆ ਕੇ ਆਪਣੇ ਕੀਤੇ ਹੋਏ ਗੁਨਾਹਾਂ ਨੂੰ ਬਖ਼ਸ਼ਾਉਣ ਲਈ ਅਰਦਾਸ ਨਾ ਕਰਾਂਗੇ ਅਤੇ ਗੁਰੂ ਦੇ ਦਿੱਤੇ ਉਪਦੇਸ਼ ਦੀ ਕਮਾਈ ਨਾ ਕਰਾਂਗੇ ਉਤਨਾ ਚਿਰ ਭਰਮ ਵਿਚ ਭੁਲੇ ਹੋਏ ਜਨਮ ਮਰਨ ਵਿਚ ਆਉਂਦੇ ਜਾਂਦੇ ਹੀ ਰਵਾਂਗੇ। ਸੋ, ਮੈਂ ਤਾਂ ਬਾਣੀ ਤੋਂ ਪ੍ਰੇਰਨਾ ਲੈ ਕੇ ਸਦਾ ਇਉਂ ਹੀ ਅਰਦਾਸ ਕਰਦੇ ਰਹਿਣ ਨੂੰ ਉੱਤਮ ਸਾਧਨ ਮੰਨਿਆ ਹੈ, ਭਾਵੇਂ ਮੇਰੇ ਵਿਚ ਭੀ ਅਨੇਕਾਂ ਹੀ ਗੁਨਾਹ ਹਨ, ਪਰ ਤਾਂ ਭੀ ਮੈਨੂੰ ਨਿਸਚਾ ਹੈ ਕਿ ਮੇਰੇ ਸਤਿਗੁਰੂ ਜੀ ਮੈਨੂੰ ਜ਼ਰੂਰ ਹੀ ਬਖ਼ਸ਼ ਲੈਣਗੇ। ਇਸੇ ਭਾਵਨਾ ਨੂੰ ਮੁਖ ਰੱਖ ਕੇ ਮੈਂ ਚੰਦ ਉਦਾਹਰਣ ਉਲੀਕੇ ਹਨ, ਜਿਵੇਂ ਕਿ:

**ਜੈਸੇ ਖਰ ਬੋਲ ਸੁਨਿ ਸਗੁਨੀਆਂ ਮਾਨ ਲੇਤ,**
**ਗੁਨ ਅਵਗੁਨ ਤਾਂ ਕੋ ਕਛੂ ਨ ਬਿਚਾਰ ਹੀ॥**

***ਪਦ ਅਰਥ:*** ਖਰ ਬੋਲ—ਖੋਤੇ ਦੀ ਅਵਾਜ਼। ਸਗੁਨੀਆਂ—ਸਗਨ ਅਪਸਗਨ ਨੂੰ ਮੰਨਣ ਵਾਲਾ।

***ਅਰਥ:***

ਜਿਵੇਂ ਗਧੇ ਦਾ ਹੀਂਗਣਾ ਸੁਣ ਕੇ ਸਗਨ ਅਪਸਗਨ ਨੂੰ ਮੰਨਣ ਵਾਲਾ (ਸਗਨ) ਮੰਨ ਲੈਂਦਾ ਹੈ, (ਪਰ ਉਹ) ਉਸ (ਗਧੇ) ਦਾ ਗੁਣ ਅਵਗੁਣ ਕੁਝ ਭੀ ਨਹੀਂ ਵੀਚਾਰਦਾ।

**ਜੈਸੇ ਮ੍ਰਿਗ ਨਾਦ ਸੁਨਿ ਸਹੈ ਸਨਮੁਖ ਬਾਨ,**
**ਪ੍ਰਾਨ ਦੇਤ ਬਧਿਕ ਬਿਰਦੁ ਨ ਸਮਾਰਹੀ॥**

***ਪਦ ਅਰਥ:*** ਮ੍ਰਿਗ—ਹਿਰਨ। ਨਾਦ—(ਘੰਡੇਹੇੜੇ ਦਾ) ਸ਼ਬਦ। ਬਧਿਕ—ਸ਼ਿਕਾਰੀ। ਬਿਰਦੁ—ਕੀਰਤੀ, ਨਾਮ, ਭਾਵ ਸੁਭਾਵ।

***ਅਰਥ:***

ਜਿਸ ਤਰ੍ਹਾਂ (ਬਧਿਕ ਘੰਡਾਹੇੜੇ ਦਾ) ਸ਼ਬਦ (ਕਰਦਾ ਹੈ ਉਸਨੂੰ) ਸੁਣ ਕੇ ਮ੍ਰਿਗ (ਐਸਾ ਮਸਤ ਹੁੰਦਾ ਹੈ ਕਿ) ਸਾਹਮਣਾ ਤੀਰ ਝੱਲ ਲੈਂਦਾ ਹੈ (ਤੇ) ਪ੍ਰਾਣ ਦੇ ਦੇਂਦਾ ਹੈ (ਪਰ ਉਸ ਬਧਿਕ ਦੇ ਸੁਭਾਵ ਨੂੰ ਨਹੀਂ ਖ਼ਿਆਲਦਾ) ਕਿ ਇਹ ਰਾਗ ਤੇ ਮਸਤ ਕਰਕੇ ਮਾਰ ਲਏਗਾ।

**ਸੁਨਤ ਜੁਝਾਊ ਜੈਸੇ ਜੂਝੈ ਜੋਧਾ ਜੁਧ ਸਮੈ,**
**ਢਾਡੀ ਕੋ ਨ ਬਰਨ ਚਿਹਨ ਉਰ ਧਾਰ ਹੀ॥**

***ਪਦ ਅਰਥ:*** ਜੁਝਾਊ—ਜੰਗੀ ਜਾਵੇ। ਜੂਝੈ—ਲੜ ਕੇ ਮਰ ਜਾਂਦਾ ਹੈ। ਢਾਡੀ—ਵਾਜਾ ਵਜਾਉਣ ਵਾਲਾ। ਬਰਨ-ਚਿਹਨ—ਰੰਗ ਰੂਪ।

***ਅਰਥ:***

ਜਿਵੇਂ ਜੁਝਾਊ ਵਾਜੇ ਸੁਣ ਕੇ ਯੁੱਧ ਸਮੇਂ ਯੋਧਾ ਲੜਦਾ ਮਰ ਜਾਂਦਾ ਹੈ, (ਤੇ ਵਜਾਉਣ ਵਾਲੇ) ਢਾਡੀ ਦੇ ਰੰਗ ਰੂਪ ਨੂੰ ਚਿਤ ਵਿਚ ਨਹੀਂ ਲਿਆਉਂਦਾ।

**ਤੈਸੇ ਗੁਰ ਸਬਦ ਸੁਨਾਇ ਗਾਇ ਸਿਖ ਠਗੋ,**
**ਭੇਖ-ਧਾਰੀ ਜਾਨਿ ਮੋਹਿ**
**ਮਾਰਿ ਨ ਬਿਡਾਰਹੀ॥੬੧੧॥**

***ਅਰਥ :***

ਤਿਵੇਂ (ਮੈਂ) ਗੁਰੂ ਸ਼ਬਦ ਗਾ ਤੇ ਸੁਣਾਇਕੇ ਸਿੱਖਾਂ ਨੂੰ ਠੱਗਦਾ ਹਾਂ (ਪਰ ਸਿੱਖ) ਮੈਨੂੰ ਭੇਖਧਾਰੀ ਜਾਣ ਕੇ ਮਾਰ ਕੇ ਦੂਰ ਨਹੀਂ ਕਰਦੇ, (ਪਰ ਸ਼ਬਦ ਰਸ ਵਿਚ ਸੁਖ ਮੰਨਦੇ ਹਨ)।੬੧੧।

***ਭਾਵਾਰਥ :*** ਗੁਰੂ ਦੇ ਚਰਨਾਂ ਵਿਚ ਰਹਿ ਕੇ ਭਾਈ ਸਾਹਿਬ ਜੀ ਦੇ ਅੰਤਰ-ਆਤਮੇ ਵਿਚ ਇਤਨੀ ਨਿਮਰਤਾ ਨੇ ਨਿਵਾਸ ਕਰ ਲਿਆ ਹੈ, ਉਸੇ ਦੇ ਪ੍ਰਭਾਵ ਨੂੰ ਧਾਰਨ ਕਰਕੇ, ਇਥੇ ਕਮਾਲ ਦੀ ਨਿਮਰਤਾ ਵਿਖਾ ਰਹੇ ਹਨ।

**ਪ੍ਰ:** ਭਾਈ ਸਾਹਿਬ ਜੀਉ ! ਗੁਰੂ ਦੀ ਚਰਨ ਸ਼ਰਨ ਵਿਚ ਤਾਂ ਬਹੁਤ ਲੋਕਾਈ ਹਾਜ਼ਰੀ ਭਰਦੀ ਹੈ ਤੇ ਕਈ ਸੱਜਣ ਤਾਂ ਬਹੁਤ ਕਾਲ ਤੋਂ ਸਤਿਗੁਰੂ ਦੀ ਹਜ਼ੂਰੀ ਵਿਚ ਹੀ ਰਹਿੰਦੇ ਹਨ, ਅਸੀਂ ਤਾਂ ਵਧੇਰੇ ਇਤਨੀ ਸੂਝ-ਬੂਝ ਨਹੀਂ ਰੱਖਦੇ, ਪਰ ਤੁਸੀਂ ਤਾਂ ਹਰ ਪ੍ਰਕਾਰ ਦੀ ਹੀ ਗਿਆਤ ਰੱਖਦੇ ਹੋ, ਇਹ ਦੱਸਣ ਦੀ ਕ੍ਰਿਪਾ ਕਰੋ ਕਿ ਜਿਨ੍ਹਾਂ ਸੱਜਣਾਂ ਪਰ ਗੁਰੂ ਦੀ ਪੂਰਨ ਪ੍ਰਸੰਨਤਾ ਹੈ, ਉਨ੍ਹਾਂ ਦੀ ਕੀ ਪਛਾਣ ਹੈ, ਇਸ ਬਾਰੇ ਕੁਝ ਸਾਨੂੰ ਭੀ ਸੋਝੀ ਦਿਓ ?

**ਉ:** ਹੇ ਭਾਈਓ ! ਮੈਂ ਤਾਂ ਜਦੋਂ ਇਸ ਪੱਖ ਨੂੰ ਗੁਰਬਾਣੀ ਦੁਆਰੇ ਤੱਕਦਾ ਹਾਂ ਤਾਂ ਗੁਰੂ ਦੀ ਪੂਰਨ ਪ੍ਰਸੰਨਤਾ ਦੁਆਰੇ ਇਉਂ ਸੋਝੀ ਮਿਲਦੀ ਹੈ, ਜਿਵੇਂ ਕਿ :

ਗੁਰੁ ਤੀਰਥੁ ਗੁਰੁ ਪਾਰਜਾਤੁ ਗੁਰੁ ਮਨਸਾ ਪੂਰਣਹਾਰੁ ॥
ਗੁਰੁ ਦਾਤਾ ਹਰਿ ਨਾਮੁ ਦੇਇ ਉਧਰੈ ਸਭੁ ਸੰਸਾਰੁ ॥
ਗੁਰੁ ਸਮਰਥੁ ਗੁਰੁ ਨਿਰੰਕਾਰੁ ਗੁਰੁ ਊਚਾ ਅਗਮ ਅਪਾਰੁ ॥
ਗੁਰ ਕੀ ਮਹਿਮਾ ਅਗਮ ਹੈ
ਕਿਆ ਕਥੇ ਕਥਨਹਾਰੁ ॥੩॥
ਜਿਤੜੇ ਫਲ ਮਨਿ ਬਾਛੀਅਹਿ
ਤਿਤੜੇ ਸਤਿਗੁਰ ਪਾਸਿ ॥
ਪੂਰਬ ਲਿਖੇ ਪਾਵਣੇ ਸਾਚੁ ਨਾਮੁ ਦੇ ਰਾਸਿ ॥
ਸਤਿਗੁਰ ਸਰਣੀ ਆਇਆਂ ਬਾਹੁੜਿ ਨਹੀ ਬਿਨਾਸੁ ॥

*(ਸ੍ਰੀ ਰਾਗੁ ਮ: ੫, ਪੰਨਾ ੫੨)*

ਗੁਰੁ ਪੂਰਾ ਆਰਾਧਿਆ ਬਿਨਸੀ ਮੇਰੀ ਪੀਰ ॥
ਤਨੁ ਮਨੁ ਸਭੁ ਸੀਤਲੁ ਭਇਆ ਪਾਇਆ ਸੁਖੁ ਬੀਰ ॥

*(ਬਿਲਾਵਲੁ ਮ: ੫, ਪੰਨਾ ੮੧੪)*

ਇਸ ਤਰ੍ਹਾਂ ਦੇ ਪ੍ਰਮਾਣ ਗੁਰਬਾਣੀ ਦੁਆਰੇ ਸਾਨੂੰ ਬਹੁਤ ਮਿਲਦੇ ਹਨ, ਜਿਨ੍ਹਾਂ ਤੋਂ ਸੋਝੀ ਮਿਲਦੀ ਹੈ ਕਿ ਜਿਨ੍ਹਾਂ ਭਾਵਨਾ ਭਰੇ ਸਿੱਖਾਂ 'ਤੇ ਪੂਰਨ ਗੁਰੂ ਦੀ ਰੰਚਕ-ਮਾਤ੍ਰ ਭੀ ਕ੍ਰਿਪਾ-ਦ੍ਰਿਸ਼ਟੀ ਹੋ ਗਈ ਹੈ, ਉਨ੍ਹਾਂ ਦੇ ਜੀਵਨ ਵਿਚ ਸਾਰੇ ਹੀ ਸੁਖ ਤੇ ਅਨੰਦ ਹਾਸਲ ਰਹਿੰਦੇ ਹਨ, ਉਨ੍ਹਾਂ ਨੂੰ ਕਦੇ ਭੀ ਸੋਗ ਨਹੀਂ ਹੁੰਦਾ (ਹਰਖ ਅਨੰਦ ਸੋਗ ਨਹੀ ਬੀਆ) ਦੀ ਮਾਨਸਕ ਸੁਖਦਾਈ ਅਵਸਥਾ ਵਿਚ ਹੀ ਸਦਾ ਜੀਵਨ ਗੁਜ਼ਾਰਦੇ ਹਨ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਪ੍ਰਗਟਾਉਣ ਲਈ ਚੰਦ ਸਤਰਾਂ ਉਲੀਕੀਆਂ ਹਨ, ਜਿਵੇਂ ਕਿ :

**ਰਿਧਿ, ਸਿਧਿ, ਨਿਧਿ, ਸੁਧਾ, ਪਾਰਸ, ਕਲਪ-ਤਰੁ,**
**ਕਾਮਧੇਨ, ਚਿੰਤਾਮਨਿ, ਲਛਮੀ ਸ੍ਵਮੇਵ ਕੀ ॥**

***ਪਦ ਅਰਥ :*** ਸ੍ਵਮੇਵ—ਆਪ ਹੀ, ਖ਼ੁਦ ਹੀ।

***ਅਰਥ :***

ਰਿੱਧੀਆਂ, ਸਿੱਧੀਆਂ, ਨਿੱਧੀਆਂ, ਅੰਮ੍ਰਿਤ, ਪਾਰਸ, ਕਲਪ ਬ੍ਰਿਛ, ਕਾਮਧੇਨੁ ਗਾਂ, ਚਿੰਤਾਮਣਿ ਤੇ ਖ਼ੁਦ ਆਪ ਹੀ ਲਛਮੀ।

**ਚਤੁਰ ਪਦਾਰਥ, ਸੁਭਾਵ, ਸੀਲ, ਰੂਪ, ਗੁਨ,**
**ਭੁਕਤ, ਜੁਕਤ, ਮਤਿ ਅਲਖ ਅਭੇਵ ਕੀ ॥**

***ਪਦ ਅਰਥ :*** ਚਤੁਰ ਪਦਾਰਥ—ਚਾਰ ਪਦਾਰਥ, ਧਰਮ, ਅਰਥ, ਕਾਮ, ਮੋਖ। ਸੀਲ—ਸਤ, ਧਰਮ, ਸ਼ਾਂਤੀ। ਭੁਕਤ—ਭੋਗ।

***ਅਰਥ :***

ਚਾਰੇ ਪਦਾਰਥ (ਸ਼ੁਭ) ਸੁਭਾਵ, ਸਤ ਧਰਮ (ਸੋਹਣਾ) ਰੂਪ ਤੇ (ਸ਼ੁਭ) ਗੁਣ, ਭੋਗਾਂ (ਦੀ ਪ੍ਰਾਪਤੀ) ਅਲਖ ਤੇ ਅਭੇਵ (ਵਾਹਿਗੁਰੂ ਨਾਲ) ਜੁੜਨ ਵਾਲੀ ਬੁੱਧੀ।

**ਜ੍ਵਾਲਾ ਜੋਤਿ, ਜੈ ਜੈਕਾਰ, ਕੀਰਤਿ ਪ੍ਰਤਾਪ,**
**ਛਬਿ, ਤੇਜ, ਤਪ, ਕਾਂਤਿ,**
**ਬਿਭੈ, ਸੋਭਾ ਸਾਧ ਸੇਵ ਕੀ ॥**

***ਪਦ ਅਰਥ :*** ਜ੍ਵਾਲਾ ਜੋਤਿ—ਜੋਤਿ ਦਾ ਪ੍ਰਕਾਸ਼, ਆਤਮ ਸਰੂਪ ਦਾ ਪ੍ਰਤੱਖ ਅਨੁਭਵ। ਕਾਂਤਿ—ਸੁੰਦਰਤਾ। ਬਿਭੈ—ਬਿਭੂਤੀਆਂ।

***ਅਰਥ :***

(ਮਸਤਕ 'ਤੇ) ਜੋਤੀ ਦਾ ਪ੍ਰਕਾਸ਼, ਜੈ ਜੈਕਾਰ, ਜਸ, ਪ੍ਰਤਾਪ, ਛਬੀ, ਤੇਜ, ਤਪ, ਸੁੰਦਰਤਾ (ਤੇ ਸਾਰੀਆਂ) ਬਿਭੂਤੀਆਂ (ਨਾਲ) ਸਾਧੂ ਸੇਵਾ ਦੀ ਸ਼ੋਭਾ।

**ਅਨੰਦ, ਸਹਜ ਸੁਖ ਸਕਲ, ਪ੍ਰਕਾਸ ਕੋਟਿ,**
**ਕਿੰਚਤ ਕਟਾਛ ਕ੍ਰਿਪਾ**
**ਜਾਂਹਿ ਗੁਰਦੇਵ ਕੀ ॥੬੧੨॥**

***ਪਦ ਅਰਥ :*** ਕੋਟਿ—ਕਰੋੜਾਂ। ਕਿੰਚਤ—ਥੋੜ੍ਹਾ ਜਿਹਾ। ਕਟਾਛ—ਕਟਾਖਛ, ਅੱਖ ਦੀ ਟੇਢੀ ਤੱਕਣੀ, ਤਿਰਛੀ ਨਿਗਾਹ। ਭਾਵ ਖ਼ਾਸ ਅਸਰ ਪਾਣ ਵਾਲੀ ਨਜ਼ਰ।

***ਅਰਥ :***

ਜਿਸ ਨੂੰ ਥੋੜੀ ਜਿਹੀ ਗੁਰਦੇਵ ਦੀ ਕ੍ਰਿਪਾਲਤਾ ਭਰੀ ਚੀਰਵੀਂ ਨਿਗਾਹ (ਪ੍ਰਾਪਤ ਹੋ ਗਈ, ਉਸਨੂੰ ਇਹ) ਸਾਰੇ ਸੁਖ, ਅਨੰਦ ਤੇ ਕਰੋੜਾਂ ਪ੍ਰਕਾਸ਼ ਸਹਿਜੇ (ਹੀ ਪ੍ਰਾਪਤ ਹੋ ਗਏ ਜਾਣੋ)।੬੧੨।

***ਭਾਵਾਰਥ :*** ਲੋਕ-ਪ੍ਰਲੋਕ ਦੇ ਸਾਰੇ ਸੁਖ ਤੇ ਆਤਮਿਕ ਅਨੰਦ ਸਤਿਗੁਰੂ ਦੀ ਕ੍ਰਿਪਾ ਨਾਲ ਹੀ ਮਿਲਦਾ ਹੈ। ਸਤਿਗੁਰੂ ਦੀ ਚਰਨ ਸ਼ਰਨ ਤੋਂ ਸੱਖਣੇ ਲੋਕ ਦੋਹਾਂ ਲੋਕਾਂ ਦੇ ਸੁਖਾਂ ਤੋਂ ਵਾਂਝੇ ਹੀ ਰਹਿ ਜਾਂਦੇ ਹਨ।

**ਪ੍ਰ:** ਭਾਈ ਸਾਹਿਬ ਜੀਉ! ਗੁਰੂ ਦੇ ਦਰਬਾਰ ਵਿਚ ਜਿਤਨੇ ਭੀ ਸਿੱਖ ਆਉਂਦੇ ਹਨ, ਉਨ੍ਹਾਂ ਵਿਚੋਂ ਸਰੀਰਕ ਰਹਿਤ ਵਿਚ ਤਾਂ ਬਹੁਤ ਵੇਖਣ ਵਿਚ ਆਉਂਦੇ ਹਨ, ਪਰ ਉਨ੍ਹਾਂ ਵਿਚੋਂ ਸਤਿਗੁਰੂ ਦੀ ਪ੍ਰਸੰਨਤਾ ਕਿਸਨੂੰ ਪ੍ਰਾਪਤ ਹੁੰਦੀ ਹੈ, ਇਸ ਬਾਰੇ ਆਪ ਜੀ ਕੁਝ ਜਾਣਕਾਰੀ ਦਿਓ, ਤਾਕਿ ਅਸੀਂ ਭੀ ਪਛਾਣ ਕਰ ਸਕੀਏ ?

**ਉ:** ਹੇ ਭਾਈਓ! ਇਸ ਪੱਖ ਨੂੰ ਤਾਂ ਸਤਿਗੁਰੂ ਜੀ ਨੇ ਬਾਣੀ ਵਿਚ ਆਪ ਹੀ ਖੁਲਾਸੇ ਰੂਪ ਵਿਚ ਬੋਧ ਬਖ਼ਸ਼ਸ਼ ਕਰ ਦਿੱਤਾ ਹੈ, ਜਿਵੇਂ ਕਿ :

ਗੁਰ ਸਤਿਗੁਰ ਕਾ ਜੋ ਸਿਖੁ ਅਖਾਏ
ਸੁ ਭਲਕੇ ਉਠਿ ਹਰਿ ਨਾਮੁ ਧਿਆਵੈ ॥
ਉਦਮੁ ਕਰੇ ਭਲਕੇ ਪਰਭਾਤੀ
ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ ॥
ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ
ਸਭ ਕਿਲਵਿਖ ਪਾਪ ਦੋਖ ਲਹਿ ਜਾਵੈ ॥
ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ
ਬਹਦਿਆ ਉਠਦਿਆ ਹਰਿ ਨਾਮੁ ਧਿਆਵੈ ॥
ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ
ਸੋ ਗੁਰਸਿਖੁ ਗੁਰੂ ਮਨਿ ਭਾਵੈ ॥
ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ
ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ ॥
ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ
ਜੋ ਆਪਿ ਜਪੈ ਅਵਰਹ ਨਾਮੁ ਜਪਾਵੈ ॥੨॥
*(ਮ: ੪, ਪੰਨਾ ੩੦੫)*

ਸਤਿਗੁਰੁ ਸਿਖ ਕੇ ਬੰਧਨ ਕਾਟੈ ॥
ਗੁਰ ਕਾ ਸਿਖੁ ਬਿਕਾਰ ਤੇ ਹਾਟੈ ॥ *(ਪੰਨਾ ੨੮੬)*

ਗੁਰ ਕੀ ਸਿਖ ਕੋ ਵਿਰਲਾ ਲੇਵੈ ॥
ਨਾਨਕ ਜਿਸੁ ਆਪਿ ਵਡਿਆਈ ਦੇਵੈ ॥੨॥
*(ਪੰਨਾ ੫੦੯)*

ਇਸ ਤਰ੍ਹਾਂ ਦੇ ਹੋਰ ਭੀ ਬਹੁਤ ਪ੍ਰਮਾਣ ਮਿਲਦੇ ਹਨ, ਜਿਨ੍ਹਾਂ ਤੋਂ ਬੋਧ ਮਿਲਦਾ ਹੈ ਕਿ ਜੋ ਸਿੱਖ ਮਾਨਸਕ ਤੇ ਸਰੀਰਕ ਰਹਿਤ ਦਾ ਧਾਰਣੀ ਹੋਵੇ, ਉਸੇ 'ਤੇ ਹੀ ਸਤਿਗੁਰੂ ਦੀ ਪ੍ਰਸੰਨਤਾ ਹੁੰਦੀ ਹੈ ਤੇ ਐਸੇ ਸਿੱਖ ਨੂੰ ਹੀ ਗੁਰੂ ਨੇ ਇਤਨਾ ਵੱਡਾ ਸਤਿਕਾਰਿਆ ਹੈ ਕਿ ਆਪ ਭੀ ਐਸੇ ਸਿੱਖ ਦੀ ਚਰਨ-ਧੂੜ ਦੀ ਜਾਚਨਾ ਕਰਦੇ ਹਨ। ਸੋ, ਮੈਂ ਭੀ ਗੁਰਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਅੰਕਤ ਕਰੰਨ ਦਾ ਉਪਰਾਲਾ ਕੀਤਾ ਹੈ, ਜਿਵੇਂ ਕਿ :

**ਗੁਰ ਉਪਦੇਸਿ ਪ੍ਰਾਤ ਸਮੈ ਇਸਨਾਨ ਕਰਿ,**
**ਜਿਹਵਾ ਜਪਤ ਗੁਰਮੰਤ੍ਰ ਜੈਸੇ ਜਾਨਹੀ ॥**

***ਪਦ ਅਰਥ :*** ਪ੍ਰਾਤ ਸਮੈ—ਸਵੇਰ ਵੇਲੇ, ਅੰਮ੍ਰਿਤ ਵੇਲੇ।

***ਅਰਥ :***

ਗੁਰ ਉਪਦੇਸ਼ ਦੁਆਰਾ ਜਿਵੇਂ ਜਾਣਿਆ ਹੈ (ਸਿੱਖ ਨੇ ਉਸੇ ਅਨੁਸਾਰ ਜੋ) ਅੰਮ੍ਰਿਤ ਵੇਲੇ ਇਸ਼ਨਾਨ ਕਰਕੇ ਜੀਭ ਨਾਲ ਗੁਰ-ਮੰਤਰ ਨੂੰ ਜਪਦਾ ਹੈ।

**ਤਿਲਕ ਲਿਲਾਰ, ਪਾਇ ਪਰਤ ਪਰਸਪਰ,**
**ਸਬਦ ਸੁਨਾਇ ਗਾਇ ਸੁਨਿ ਉਨਮਾਨਹੀ ॥**

***ਪਦ ਅਰਥ :*** ਲਿਲਾਰ—ਮੱਥੇ ਉਤੇ। ਉਨਮਾਨਹੀ—ਉਨਮਨੀ ਦਸ਼ਾ ਵਿਚ ਚਲਾ ਜਾਂਦਾ ਹੈ, ਮਗਨ ਹੋ ਜਾਂਦਾ ਹੈ।

***ਅਰਥ :***

(ਸੰਗਤ ਵਿਚ ਜਾ ਕੇ) ਮੱਥੇ 'ਤੇ ਤਿਲਕ ਲਾ ਕੇ ਆਪੋ ਵਿਚੀ ਪੈਰੀਂ ਪੈਣਾ (ਕਰਦਾ) ਹੈ।

(ਉਸ ਵੇਲੇ ਮੱਥੇ 'ਤੇ ਲਾਲ ਤਿਲਕ ਤੇ ਪਰਸਪਰ ਪੈਰੀਂ ਪਉਣਾ ਕਹਿਣਾ ਸਿੱਖ ਰਹੁ ਰੀਤ ਸੀ। (ਦੇਖੋ ਵਾਰ ਭਾ: ਗੁਰਦਾਸ ੬-੩ ਅਤੇ ੨੦-੬)।

**ਗੁਰਮਤਿ ਭਜਨ ਤਜਨ ਦੁਰਮਤਿ ਕਹੈ,**
**ਗਿਆਨ ਧਿਆਨ ਗੁਰਸਿਖ ਪੰਥ ਪਰਵਾਨ ਹੀ ॥**

***ਪਦ ਅਰਥ :*** ਭਜਨ—ਸੇਵਨ ਕਰਨਾ ਭਾਵ ਧਾਰਨ ਕਰਨਾ।

***ਅਰਥ :***

ਗੁਰਮਤ ਨੂੰ ਸੇਵਨ ਕਰਨਾ ਤੇ ਦੁਰਮਤ ਦਾ ਤਿਆਗਣਾ (ਹੋਰਨਾਂ ਨੂੰ ਦੱਸਦਾ ਹੈ ਤੇ ਉਪਦੇਸ਼ ਕਰਦਾ ਹੈ ਕਿ) ਗੁਰੂ ਦੇ ਸਿੱਖਾਂ ਦੇ ਪੰਥ ਵਿਚ (ਗੁਰਮਤ ਦਾ) ਗਿਆਨ (ਤੇ ਦੁਰਮਤ ਦਾ ਤਿਆਗਣਾ ਗੁਰੂ ਦਾ) ਧਿਆਨ ਹੀ ਪਰਵਾਨ ਹੈ।

**ਦੇਖਤ ਸੁਨਤ ਅਉ ਕਹਤ ਸਭ ਕੋਊ ਭਲੌ,**
**ਰਹਤ ਅੰਤਰਗਤਿ ਸਤਿਗੁਰ ਮਾਨਹੀ ॥੬੧੩॥**

***ਅਰਥ :***

(ਐਸੇ ਸਿੱਖ ਨੂੰ) ਸਭ ਕੋਈ (ਜੋ) ਦੇਖਦਾ ਯਾ ਸੁਣਦਾ ਹੈ, ਭਲਾ ਕਹਿੰਦਾ ਹੈ, (ਪਰ ਜਦੋਂ ਇਹ ਸਾਰੀ) ਰਹਿਣੀ ਉਸਦੇ ਅੰਦਰ ਵੱਸ ਜਾਂਦੀ ਹੈ, (ਤਦੋਂ) ਸਤਿਗੁਰੂ (ਭੀ ਉਸ ਨੂੰ) ਮਾਨ ਦੇਂਦਾ ਹੈ।੬੧੩।

***ਭਾਵਾਰਥ :*** ਗੁਰੂ ਦੇ ਦਰਬਾਰ ਵਿਚ ਕੇਵਲ ਬਾਹਰਲੀ ਰਹਿਣੀ ਨੂੰ ਹੀ ਕਬੂਲ ਨਹੀਂ ਕੀਤਾ। ਬਾਹਰਲੀ ਰਹਿਤ ਤੇ ਮੁਖ ਦੀ ਕਹਿਣੀ, ਅੰਦਰਲੀ ਰਹਿਣੀ ਨਾਲ ਹੀ ਗੁਰੂ ਦਰ ਪ੍ਰਵਾਨ ਹੁੰਦੀ ਹੈ।

ਪ੍ਰ: ਭਾਈ ਸਾਹਿਬ ਜੀਉ! ਇਹ ਆਮ ਹੀ ਵੇਖਣ ਵਿਚ ਆਉਂਦਾ ਹੈ ਕਿ ਜਿਤਨੇ ਭੀ ਗੁਰੂ ਦੀ ਭਗਤੀ ਮਾਰਗ 'ਤੇ ਸਫ਼ਰ ਕਰਨ ਵਾਲੇ ਸ਼ਰਧਾਲੂ ਲੋਕ ਹਨ, ਉਨ੍ਹਾਂ ਦੇ ਮਾਰਗ ਵਿਚ ਅਨੇਕਾਂ ਹੀ ਔਕੜਾਂ, ਦੁਖ, ਕਸ਼ਟ, ਬਿਪਤਾਵਾਂ ਆਉਂਦੀਆਂ ਹਨ, ਇਸੇ ਲਈ ਵਧੇਰੇ ਲੋਕ ਇਸ ਮਾਰਗ 'ਤੇ ਸਫ਼ਰ ਕਰਨ ਵਲੋਂ ਦਰੇਗ਼ ਕਰਦੇ ਹਨ, ਕਿਉਂ ਜੀ! ਦੱਸੋਗੇ ਕਿ ਗੁਰੂ ਦੇ ਦੱਸੇ ਮਾਰਗ 'ਤੇ ਚਲਣ ਵਾਲਿਆਂ ਨੂੰ ਇਤਨੀਆਂ ਵਧੇਰੇ ਔਕੜਾਂ ਆਉਂਦੇ ਰਹਿਣ ਦਾ ਅਸਲ ਕਾਰਨ ਕੀ ਹੈ, ਉਨ੍ਹਾਂ ਨੂੰ ਤਾਂ ਬਜਾਇ ਦੁਖ ਦੀ ਸਗੋਂ ਸਦਾ ਸੁਖ ਮਿਲਦੇ ਰਹਿਣਾ ਚਾਹੀਦਾ ਹੈ, ਜਾਣਕਾਰੀ ਦਿਓ ਤਾਕਿ ਅਸੀਂ ਭੀ ਨਿਰਸੰਦੇਹ ਹੋ ਜਾਈਏ?

ਪ੍ਰ: ਹੇ ਭਾਈਓ! ਅਸਲ ਵਿਚ ਜੇ ਦੂਰ-ਦਰਸ਼ੀ ਨਜ਼ਰਾਂ ਰਾਹੀਂ ਤੱਕਿਆ ਜਾਏ ਤਾਂ ਸਹਿਜੇ ਹੀ ਦਿੱਸ ਆਵੇਗਾ ਕਿ ਮਾਰਗ ਦੋ ਤਰ੍ਹਾਂ ਦੇ ਹਨ, ਇਕ ਸੰਸਾਰ ਦਾ ਮਾਰਗ ਹੈ ਦੂਜਾ ਕਰਤਾਰ ਦਾ ਮਾਰਗ ਹੈ, ਇਨ੍ਹਾਂ ਦੋਹਾਂ ਮਾਰਗਾਂ ਦਾ ਪਰਸਪਰ ਬਹੁਤ ਅੰਤਰਾ ਹੈ, ਸੰਸਾਰੀ ਮਾਰਗ ਜ਼ਮੀਨ ਦਾ ਰਸਤਾ ਹੈ, ਅਤੇ ਕਰਤਾਰ ਦਾ ਭਗਤੀ ਮਾਰਗ ਇਹ ਇਕ ਪਹਾੜੀ ਮਾਰਗ ਹੈ, ਜ਼ਮੀਨ ਦੇ ਰਸਤੇ ਪਰ ਸਾਰੇ ਹੀ ਇਕ ਦੂਸਰੇ ਨੂੰ ਵੇਖ ਕੇ ਤੁਰੀ ਜਾਂਦੇ ਹਨ, ਇਸ ਲਈ ਇਸ ਸੰਸਾਰ ਦੇ ਮਾਰਗ ਵਿਚ ਬੜੀ ਭੀੜ ਬਣੀ ਰਹਿੰਦੀ ਹੈ, ਇਕ ਦੂਸਰੇ ਨੂੰ ਤੱਕ ਕੇ ਰੌਣਕ ਮੇਲੇ ਵਿਚ ਸਫ਼ਰ ਕੱਟਿਆ ਜਾਂਦਾ ਹੈ, ਪਰ ਪਹਾੜੀ ਦੇ ਰਸਤੇ ਵਿਚ ਅਨੇਕਾਂ ਹੀ ਔਕੜਾਂ ਆਉਂਦੀਆਂ ਹਨ, ਜਿਨ੍ਹਾਂ ਨੂੰ ਅਬੂਰ ਕਰਨਾ ਬਹੁਤ ਕਠਿਨ ਹੈ। ਇਸੇ ਤਰ੍ਹਾਂ ਇਸ ਗੁਰੂ ਮਾਰਗ 'ਤੇ ਸਫ਼ਰ ਕਰਨਾ ਭੀ ਇਕ ਕਠਿਨ ਪਹਾੜੀ ਮਾਰਗ ਹੈ, ਜਿਸ ਰਸਤੇ ਪਰ (ਸੰਗ ਨ ਸਾਥੀ ਗਵਨ ਇਕੇਲਾ) ਅਕੱਲਿਆਂ ਹੀ ਚਲਣਾ ਪੈਂਦਾ ਹੈ, ਇਸ ਮਾਰਗ 'ਤੇ ਸਫ਼ਰ ਕਰਨ ਵਾਲੇ ਭਗਤ-ਜਨਾਂ ਨੂੰ ਭੀ ਇਉਂ ਹੀ ਕਹਿਣਾ ਪਿਆ ਕਿ :

ਕਬੀਰ, ਜਿਹ ਮਾਰਗਿ ਪੰਡਿਤ ਗਏ
ਪਾਛੈ ਪਰੀ ਬਹੀਰ॥
ਇਕ ਅਵਘਟ ਘਾਟੀ ਰਾਮ ਕੀ
ਤਿਹ ਚੜਿ ਰਹਿਓ ਕਬੀਰ॥੧੬੫॥

*(ਸਲੋਕ ਕਬੀਰ ਜੀ, ਪੰਨਾ ੧੩੭੩)*

ਭਾਵ, ਪੰਡਤ ਲੋਕਾਂ ਦੇ ਦੱਸੇ ਹੋਏ ਕਰਮ-ਕਾਂਡੀ ਮਾਰਗ ਪਰ ਤਾਂ ਸੰਸਾਰੀ ਲੋਕਾਂ ਦੀ ਭੀੜ ਟੁਰੀ ਜਾ ਰਹੀ ਹੈ, ਪਰ ਇਕ ਔਖੀ ਘਾਟੀ ਭਗਤੀ ਮਾਰਗ ਦੀ ਹੈ, ਜਿਸ 'ਤੇ ਇਕ ਕਬੀਰ ਹੀ ਸਫ਼ਰ ਕਰ ਰਿਹਾ ਹੈ, ਮੈਨੂੰ ਭੀ ਇਸ ਮਾਰਗ 'ਤੇ ਸਫ਼ਰ ਕਰਦੇ ਨੂੰ ਤੱਕ ਕੇ (ਲੋਕ ਕਹਹਿ ਕਬੀਰ ਬਉਰਾਨਾ) ਭਾਵ ਮੈਨੂੰ ਭੀ ਲੋਕ ਸੌਦਾਈ, ਪਗਲਾ ਕਹਿੰਦੇ ਹਨ, ਪਰ ਇਸ ਰੱਬੀ-ਮਾਰਗ ਦੇ ਮਰਮ ਨੂੰ ਮੈਂ ਹੀ ਜਾਣਦਾ ਹਾਂ।

ਸੋ, ਮੈਂ ਭੀ ਇਸੇ ਭਾਵ ਨੂੰ ਪ੍ਰਗਟ ਕਰਨ ਲਈ ਕੁਝ ਉਦਾਹਰਣਾਂ ਰਾਹੀਂ ਪ੍ਰਗਟਾਇਆ ਹੈ ਕਿ ਗੁਰੂ ਦੇ ਭਗਤੀ ਮਾਰਗ 'ਤੇ ਸਫ਼ਰ ਕਰਨ ਵਾਲਿਆਂ ਨੂੰ ਜੋ ਔਕੜਾਂ ਆਉਂਦੀਆਂ ਹਨ, ਉਹ ਉਨ੍ਹਾਂ ਦੇ ਜੀਵਨ ਨੂੰ ਸੋਧ ਕੇ ਉੱਚਾ ਚੁੱਕਣ ਦਾ ਹੀ ਸਾਧਨ ਹੋਇਆ ਕਰਦਾ ਹੈ, ਜਿਵੇਂ ਕਿ :

**ਜੈਸੇ ਧੋਬੀ ਸਾਬਨ ਲਗਾਇ ਪੀਟੈ ਪਾਥਰ ਸੈ,**
**ਨਿਰਮਲ ਕਰਤ ਹੈ ਬਸਨ ਮਲੀਨ ਕਉ ॥**

***ਪਦ ਅਰਥ :*** ਬਸਨ—ਬਸਤ੍ਰ, ਕੱਪੜਾ। ਮਲੀਨ—ਮੈਲਾ।

***ਅਰਥ :***

ਜਿਸ ਤਰ੍ਹਾਂ ਧੋਬੀ (ਕੱਪੜੇ ਨੂੰ) ਸਾਬਣ ਲਾ ਕੇ ਪੱਥਰ ਨਾਲ ਕੁੱਟਦਾ ਹੈ (ਤੇ ਇਉਂ) ਮੈਲੇ ਬਸਤ੍ਰ ਨੂੰ ਨਿਰਮਲ ਕਰਦਾ ਹੈ।

**ਜੈਸੇ ਤਉ ਸੁਨਾਰ ਬਾਰੰਬਾਰ ਗਾਰ ਗਾਰ ਢਾਰ,**
**ਕਰਤ ਅਸੁਧ ਸੁਧ ਕੰਚਨ ਕੁਲੀਨ ਕਉ ॥**

***ਪਦ ਅਰਥ :*** ਸੁਨਾਰ—ਸੁਨਿਆਰਾ। ਕੰਚਨ ਕੁਲੀਨ—ਸ਼ੁੱਧ ਸੋਨਾ।

***ਅਰਥ :***

ਜਿਵੇਂ ਸੁਨਿਆਰਾ ਕਈ ਵਾਰ ਢਾਲ ਕੇ ਤੇ ਕਈ ਵਾਰ ਗਾਲ ਕੇ ਅਸ਼ੁਧ ਕੰਚਨ ਨੂੰ ਸ਼ੁਧ ਕਰਦਾ ਤੇ ਕੁੰਦਨ ਬਣਾ ਦੇਂਦਾ ਹੈ।

**ਜੈਸੇ ਤਉ ਪਵਨ ਝਕਝੋਰਤ ਬਿਰਖ ਮਿਲਿ,**
**ਮਲਯ ਗੰਧ ਕਰਤ ਹੈ ਚੰਦਨ ਪ੍ਰਬੀਨ ਕਉ ॥**

***ਪਦ ਅਰਥ :*** ਮਲਯ ਗੰਧ—ਚੰਦਨ ਦੀ ਸੁਗੰਧੀ ਵਾਲੀ। ਪ੍ਰਬੀਨ ਚੰਦਨ—ਉੱਤਮ ਚੰਦਨ, ਉਹ ਜੋ ਚੰਦਨ ਦੀ ਖ਼ੁਸ਼ਬੂ ਨਾਲ ਸੰਪੂਰਨ ਹੋ ਜਾਣ।

***ਅਰਥ :***

ਜਿਸ ਤਰ੍ਹਾਂ ਬ੍ਰਿਛਾਂ ਨੂੰ ਮਿਲ ਮਿਲ ਕੇ ਮਲਯ ਗੰਧ ਵਾਲੀ ਵਾਯੂ ਝੰਝੂਣਦੀ ਹੈ (ਤਾਂ ਉਨ੍ਹਾਂ ਨੂੰ) ਪ੍ਰਬੀਨ ਚੰਦਨ ਬਣਾ ਦੇਂਦੀ ਹੈ।

**ਤੈਸੇ ਗੁਰ ਸਿਖਨ ਦਿਖਾਇ ਕੈ ਬ੍ਰਿਥਾ ਬਿਬੇਕ,**
**ਮਾਇਆ ਮਲ ਕਾਟਿ ਕਰੈ**
**ਨਿਜ ਪਦ ਚੀਨ ਕਉ ॥੬੧੪॥**

***ਪਦ ਅਰਥ :*** ਬ੍ਰਿਥਾ—ਪੀੜਾ। ਬਿਬੇਕ—ਤਾੜਨਾ। ਨਿਜ ਪਦ—ਸ੍ਵੈ-ਸਰੂਪ, ਆਪਣਾ ਸਰੂਪ।

***ਅਰਥ :***

ਤਿਵੇਂ ਹੀ ਸਤਿਗੁਰੂ ਸਿੱਖਾਂ ਨੂੰ (ਮਾੜੇ ਕਰਮਾਂ ਦੀ) ਪੀੜਾ (ਦਿਖਾ ਕੇ) ਤੇ ਬਿਬੇਕ (ਗਿਆਨ) ਦ੍ਰਿੜ੍ਹਾ ਕੇ ਅਰ ਉਸਦਾ ਲਾਭ ਦਿਖਾ ਕੇ (ਉਨ੍ਹਾਂ ਦੀ) ਮਾਇਆ ਦੀ ਮੈਲ ਕੱਟ ਕੇ ਆਪਣੇ ਸ੍ਵਰੂਪ ਨੂੰ ਪਛਾਣਨ ਵਾਲੇ ਬਣਾ ਦੇਂਦਾ ਹੈ।੬੧੪।

***ਭਾਵਾਰਥ :*** ਜਦ ਕਿਸੇ ਸਿੱਖ ਨੂੰ ਭਗਤੀ ਦੇ ਮਾਰਗ ਪਰ ਸਫ਼ਰ ਕਰਦਿਆਂ ਕੋਈ ਭੀ ਕਿਸੇ ਪ੍ਰਕਾਰ ਦੀ ਔਕੜ ਆਉਂਦੀ ਹੈ ਤਾਂ ਇਹ ਕੋਈ ਗੁਰੂ ਵੱਲੋਂ ਸਜ਼ਾ ਨਹੀਂ ਹੋਇਆ ਕਰਦੀ, ਉਹ ਤਾਂ ਉਸਦੀ ਸੁਰਤ ਨੂੰ ਬੁਲੰਦੀਆਂ 'ਤੇ ਲੈ ਜਾਣ ਦਾ ਇਕ ਸਾਧਨ ਹੀ ਹੋਇਆ ਕਰਦਾ ਹੈ, ਜਿਵੇਂ ਕਿ ਸਰਾਫ਼ ਦਾ ਕਿਸੇ ਸੋਨੇ ਨੂੰ ਬਾਰ-ਬਾਰ ਅਗਨ ਵਿਚ ਤਾ ਕੇ ਸ਼ੁਧ ਬਣਾ ਬਾਰਾਂ-ਵੰਨੀ ਦਾ ਕਰਨਾ ਹੁੰਦਾ ਹੈ।

**ਪ੍ਰ:** ਭਾਈ ਸਾਹਿਬ ਜੀਉ! ਕਈ ਲੋਕ ਗੁਰੂ ਦੇ ਦਰਬਾਰ ਵਿਚ ਸ਼ੀਘਰਤਾ ਸਹਿਤ ਆ ਤਾਂ ਜਾਂਦੇ ਹਨ, ਉਹ ਆਪਣੇ ਆਪ ਨੂੰ ਪੂਰਨ ਜਗਿਆਸੂ ਹੋਣ ਦਾ ਭੀ ਦਾਅਵਾ ਕਰਦੇ ਹਨ, ਪਰ ਉਨ੍ਹਾਂ ਦੀ ਦਸ਼ਾ ਛੇਤੀ ਹੀ ਬੇਮੁਖਤਾਈ ਵਿਚ ਬਦਲ ਜਾਂਦੀ ਹੈ, ਕਿਉਂ ਜੀ! ਉਨ੍ਹਾਂ ਦੇ ਸੰਬੰਧ ਵਿਚ ਤੁਸੀਂ ਕੀ ਕਹਿਣਾ ਚਾਹੋਗੇ, ਕੁਝ ਬੋਧ ਦਿਓ?

**ਉ:** ਹੇ ਭਾਈਓ! ਅਜਿਹੇ ਲੋਕਾਂ ਬਾਰੇ ਜੋ ਮੈਨੂੰ ਜਾਣਕਾਰੀ ਮਿਲੀ ਹੈ, ਉਹ ਤਾਂ ਇਹੋ ਹੈ ਕਿ ਐਸੇ ਲੋਕਾਂ ਨੂੰ ਤਾਂ ਬੇਮੁਖਾਂ ਦਾ ਦਰਜਾ ਦਿੱਤਾ ਜਾਏਗਾ, ਜਾਂ ਇਉਂ ਕਹੋ ਕਿ ਉਹ ਤਾਂ ਛੁੱਟੜ ਇਸਤ੍ਰੀ ਵਾਂਗੂੰ ਹਨ, ਨਾ ਸੁਹਾਗ ਸੁਖਾਂ ਵਾਲੀ ਰਹੀ ਨਾ ਉਹ ਮੁੜ ਕੇ ਕੁਆਰੀ ਹੀ ਹੋ ਸਕੀ, ਲੋਕੀ ਭੀ ਉਸਨੂੰ ਸਤਿਕਾਰ ਨਾਲ ਨਹੀਂ ਤੱਕਦੇ, ਜਿਵੇਂ ਗੁਰੂ ਫ਼ੁਰਮਾਨ ਹੈ:

ਜਿਨਾ ਗੁਰੁ ਗੋਪਿਆ ਆਪਣਾ ਤੇ ਨਰ ਬੁਰਿਆਰੀ॥
ਹਰਿ ਜੀਉ ਤਿਨ ਕਾ ਦਰਸਨ ਨਾ ਕਰਹੁ
ਪਾਪਿਸਟ ਹਤਿਆਰੀ॥
ਓਹਿ ਘਰਿ ਘਰਿ ਫਿਰਹਿ ਕੁਸੁਧ ਮਨਿ
ਜਿਉ ਧਰਕਟ ਨਾਰੀ॥
ਵਡਭਾਗੀ ਸੰਗਤਿ ਮਿਲੇ ਗੁਰਮੁਖਿ ਸਵਾਰੀ॥
*(ਪਉੜੀ, ਪੰਨਾ ੬੫੧)*

ਪੂਰੇ ਗੁਰ ਕਾ ਹੁਕਮੁ ਨ ਮੰਨੈ
ਓਹੁ ਮਨਮੁਖੁ ਅਗਿਆਨ ਮੁਠਾ ਬਿਖੁ ਮਾਇਆ॥
ਓਸੁ ਅੰਦਰਿ ਕੂੜੁ ਕੂੜੋ ਕਰਿ ਬੁਝੈ
ਅਣਹੋਦੇ ਝਗੜੇ ਦਯਿ ਓਸ ਦੈ ਗਲਿ ਪਾਇਆ॥

ਓਹੁ ਗਲ ਫਰੋਸੀ ਕਰੇ ਬਹੁਤੇਰੀ
ਓਸ ਦਾ ਬੋਲਿਆ ਕਿਸੈ ਨ ਭਾਇਆ॥
ਓਹੁ ਘਰਿ ਘਰਿ ਹੰਢੈ ਜਿਉ ਰੰਨ ਦੁਹਾਗਣਿ
ਓਸ ਨਾਲਿ ਮੁਹੁ ਜੋੜੇ ਓਸੁ ਭੀ ਲਛਣੁ ਲਾਇਆ॥
*(ਮ: ੪, ਪੰਨਾ ੩੦੩)*

ਇਸੇ ਤਰ੍ਹਾਂ ਦੇ ਸਾਨੂੰ ਹੋਰ ਭੀ ਬਾਣੀ ਦੁਆਰੇ ਪ੍ਰਮਾਣ ਮਿਲਦੇ ਹਨ, ਕਿ ਜੋ ਗੁਰੂ ਦੇ ਜਗਿਆਸੂਆਂ ਦੀ ਗਿਣਤੀ ਵਿਚ ਸ਼ਾਮਲ ਹੋ ਫਿਰ ਗੁਰੂ ਵਲੋਂ ਮੂੰਹ ਮੋੜ ਲੈਂਦੇ ਹਨ, ਉਨ੍ਹਾਂ ਦੀ ਦਸ਼ਾ ਭੀ ਉਨ੍ਹਾਂ ਡੁਹਾਗਣਾਂ ਵਾਂਗ ਹੀ ਹੁੰਦੀ ਹੈ ਜੋ ਘਰ ਘਰ, ਦਰ ਦਰ ਭਟਕਦੀਆਂ ਖ਼ੁਆਰ ਹੋ ਵਿਅਰਥ ਜੀਵਨ ਗੁਜ਼ਾਰਦੀਆਂ ਹਨ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਪ੍ਰਗਟਾਉਣ ਲਈ ਕੁਝ ਉਦਾਹਰਣਾਂ ਦੁਆਰੇ ਚੰਦ ਸਤਰਾਂ ਵਿਚ ਅੰਕਤ ਕੀਤਾ ਹੈ, ਜਿਵੇਂ ਕਿ:

**ਪਾਤਰ ਮੈ ਜੈਸੇ ਬਹੁ ਬਿੰਜਨ ਪਰੋਸੀਅਤ,**
**ਭੋਜਨ ਕੈ ਡਾਰੀਅਤੁ ਪਾਵੈ ਨਾਹਿ ਠਾਮ ਕੋ॥**

***ਪਦ ਅਰਥ :*** ਪਾਤਰ—ਪੱਤਰਾਂ ਦੀ ਬਣੀ ਪੱਤਲ। ਬਿੰਜਨ—ਭੋਜਨ। ਠਾਮ—ਟਿਕਾਣਾ।

***ਅਰਥ :***

ਜਿਵੇਂ ਪੱਤਲ ਵਿਚ (ਪਹਿਲੋਂ ਤਾਂ) ਬਹੁਤੇ ਭੋਜਨ ਪ੍ਰੋਸੇ ਜਾਂਦੇ ਹਨ (ਫਿਰ) ਭੋਜਨ ਕਰਕੇ (ਜਦ) ਸੁੱਟ ਦੇਈਦੀ ਹੈ ਤਾਂ (ਉਹ ਜੂਠੀ ਪੱਤਲ) ਕਿਤੇ ਟਿਕਾਣਾ ਨਹੀਂ ਪਾਉਂਦੀ।

**ਜੈਸੇ ਹੀ ਤਮੋਲ ਰਸ ਰਸਨਾ ਰਸਾਇ ਖਾਇ,**
**ਡਾਰੀਐ ਉਗਾਰ ਨਾਹਿ ਰਹੈ ਆਢ ਦਾਮ ਕੋ॥**

***ਪਦ ਅਰਥ :*** ਤਮੋਲ ਰਸ—ਪਾਨ ਦਾ ਰਸ। ਉਗਾਰ—ਉਗਲ ਕੇ। ਆਢ—ਕੌਡੀ। ਦਾਮ—ਮੁੱਲ।

***ਅਰਥ :***

ਜਿਸ ਤਰ੍ਹਾਂ ਪਾਨ ਦੇ ਬੀੜੇ ਦਾ ਰਸ ਦਾ ਰਸਨਾ ਨਾਲ ਰਸ ਲੈਂਦੇ ਹੋਏ ਖਾਈਦਾ ਹੈ, (ਜੋ ਉਸਦਾ ਫੋਗ ਰਹਿ ਜਾਂਦਾ ਹੈ) ਉਹ ਉਗਲ ਕੇ ਸੁੱਟ ਦੇਈਦਾ ਹੈ, (ਜੋ) ਕੌਡੀ ਮੁੱਲ ਦਾ ਭੀ ਨਹੀਂ ਰਹਿੰਦਾ ਹੈ।

**ਫੂਲਨ ਕੋ ਹਾਰ ਉਰਿ ਧਾਰ ਬਾਸੁ ਲੀਜੈ ਜੈਸੇ,**
**ਪਾਛੈ ਡਾਰ ਦੀਜੈ ਕਹੈ, 'ਹੈ ਨ ਕਾਹੂ ਕਾਮ ਕੋ'॥**

***ਪਦ ਅਰਥ :*** ਉਰਿ ਧਾਰ—ਛਾਤੀ 'ਤੇ ਧਾਰ ਕੇ ਭਾਵ ਗਲੇ ਪਹਿਰ ਕੇ।

***ਅਰਥ :***

ਜਿਵੇਂ ਫੁੱਲਾਂ ਦਾ ਹਾਰ ਗਲ ਵਿਚ ਪਾ ਕੇ ਵਾਸ਼ਨਾ ਲੈ ਲਈਦੀ ਹੈ (ਤਾਂ ਫਿਰ, ਜਦ ਕੁਮਲਾ ਜਾਵੇ ਤਾਂ) ਪਿਛੋਂ (ਇਹ) ਕਹਿ ਕੇ ਕਿ ਕਿਸੇ ਕੰਮ ਦਾ ਨਹੀਂ ਹੈ, ਸੁੱਟ ਦੇਈਦਾ ਹੈ।

**ਜੈਸੇ ਕੇਸ ਨਖ ਥਾਨ ਭ੍ਰਿਸਟ ਨ ਸੁਹਾਤ ਕਾਹੂ,**
**ਪ੍ਰਿਯ ਬਿਛੁਰਤ**
**ਸੋਈ ਸੂਤ ਭਇਓ ਬਾਮ ਕੋ ॥੬੧੫॥**

***ਪਦ ਅਰਥ :*** ਨਖ—ਨੌਂਹ। ਥਾਨ ਭ੍ਰਿਸਟ—ਆਪਣੇ ਅਸਥਾਨ ਤੋਂ ਡਿੱਗੇ ਹੋਏ। ਸੂਤ—ਮਰਯਾਦਾ। ਬਾਮ—ਇਸਤ੍ਰੀ।

***ਅਰਥ :***

ਜਿਵੇਂ ਵਾਲ ਤੇ ਨਹੁੰ ਆਪਣੇ ਥਾਂ ਤੋਂ ਡਿੱਗੇ ਹੋਏ ਕਿਸੇ ਨੂੰ ਚੰਗੇ ਨਹੀਂ ਲੱਗਦੇ (ਤਿਵੇਂ) ਪੀਆ ਦੇ ਛੱਡ ਦਿੱਤਿਆਂ ਇਸਤ੍ਰੀ ਦਾ ਹਾਲ ਹੁੰਦਾ ਹੈ।੬੧੫।

***ਭਾਵਾਰਥ :*** ਜੋ ਲੋਕ ਗੁਰੂ ਦੀ ਸ਼ਰਨ ਵਿਚ ਆ ਕੇ ਫਿਰ ਗੁਰੂ ਤੋਂ ਬੇਮੁਖ ਹੋ ਜਾਂਦੇ ਹਨ, ਉਨ੍ਹਾਂ ਨੂੰ ਬਾਣੀ ਵਿਚ ਗੁਰੂ ਅਮਰਦਾਸ ਜੀ ਨੇ ਫ਼ੁਰਮਾਇਆ ਹੈ ਕਿ ਅਜਿਹੇ ਲੋਕਾਂ ਨੂੰ ਕਦੇ ਭੀ ਮੁਕਤੀ ਪ੍ਰਾਪਤ ਨਹੀਂ ਹੋ ਸਕਦੀ:

ਜੇ ਕੋ ਗੁਰ ਤੇ ਵੇਮੁਖੁ ਹੋਵੈ
ਬਿਨੁ ਸਤਿਗੁਰ ਮੁਕਤਿ ਨ ਪਾਵੈ॥
ਪਾਵੈ ਮੁਕਤਿ ਨ ਹੋਰਥੈ ਕੋਈ ਪੁਛਹੁ ਬਿਬੇਕੀਆ ਜਾਏ॥
ਅਨੇਕ ਜੂਨੀ ਭਰਮਿ ਆਵੈ
ਵਿਣੁ ਸਤਿਗੁਰ ਮੁਕਤਿ ਨ ਪਾਏ॥
ਫਿਰਿ ਮੁਕਤਿ ਪਾਏ ਲਾਗਿ ਚਰਣੀ
ਸਤਿਗੁਰੂ ਸਬਦੁ ਸੁਣਾਏ॥
ਕਹੈ ਨਾਨਕੁ ਵੀਚਾਰਿ ਦੇਖਹੁ
ਵਿਣੁ ਸਤਿਗੁਰ ਮੁਕਤਿ ਨ ਪਾਏ॥੨੨॥
*(ਰਾਮਕਲੀ ਮ: ੩, ਅਨੰਦੁ, ਪੰਨਾ ੯੨੦)*

ਪ੍ਰ: ਭਾਈ ਸਾਹਿਬ ਜੀਉ! ਇਹ ਤਾਂ ਠੀਕ ਹੈ ਕਿ ਆਪ ਜੀ ਭਗਤੀ ਦਾ ਮਾਰਗ ਬਹੁਤ ਬਿਖਮ ਤੇ ਲੰਬੇਰਾ ਦਰਸਾਉਂਦੇ ਆ ਰਹੇ ਹੋ, ਪਰ ਇਹ ਭੀ ਦੱਸੋ ਕਿ ਭਗਤ ਲੋਕਾਂ ਨੂੰ ਭਗਤੀ ਕਰਦੇ ਰਹਿਣ ਦਾ ਆਖ਼ਰੀ ਦਰਜਾ ਕਿਹੜਾ ਹਾਸਲ ਹੁੰਦਾ ਹੈ?

**ਉ:** ਹੇ ਭਾਈਓ! ਇਸ ਭਗਤੀ ਦੇ ਕਰਨ ਵਾਲਿਆਂ ਨੂੰ ਜੋ ਆਖ਼ਰੀ ਦਰਜਾ ਮਿਲਦਾ ਹੈ, ਉਸਨੂੰ ਬਾਣੀ ਦੁਆਰੇ ਸਮਝ ਪੈਂਦੀ ਹੈ ਕਿ ਉਹ ਬਿਦੇਹ ਮੁਕਤੀ ਤੇ ਸ੍ਵੈ-ਸਰੂਪ ਦੀ ਪ੍ਰਾਪਤੀ ਹੈ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਉਦਾਹਰਣਾਂ ਦੁਆਰੇ ਪ੍ਰਗਟ ਕੀਤਾ ਹੈ, ਜਿਵੇਂ ਕਿ:

**ਜੈਸੇ ਅਸੁਨੀ ਸੁਤਹ ਛਾਡਿ ਅੰਧਕਾਰਿ ਮਧਿ,**
**ਜਾਤਿ, ਪੁਨਿ ਆਵਤ ਹੈ ਸੁਰਤਿ ਸਨੇਹ ਕੈ॥**

***ਪਦ ਅਰਥ :*** ਅਸੁਨੀ—ਘੋੜੀ। ਸੁਤਹ—ਪੁੱਤਰ ਨੂੰ, ਵਛੇਰੇ ਨੂੰ। ਸੁਰਤਿ ਸਨੇਹ—ਪਿਆਰ ਦੀ ਯਾਦ। ਅੰਧਕਾਰਿ ਮਧਿ—ਤੜਕ ਸਾਰ ਦੇ ਮੂੰਹ ਹਨੇਰੇ ਵੇਲੇ।

***ਅਰਥ :***

ਜਿਵੇਂ ਘੋੜੀ ਮੂੰਹ ਹਨੇਰੇ ਹੀ ਵਛੇਰੇ ਨੂੰ (ਘਰ) ਛੱਡ ਕੇ (ਬਾਹਰ ਸਫ਼ਰ 'ਤੇ) ਚਲੀ ਜਾਂਦੀ ਹੈ। (ਪਰ ਸ਼ਾਮਾਂ ਨੂੰ ਜਦ) ਮੁੜ ਕੇ ਆਉਂਦੀ ਹੈ ਤਾਂ (ਬੱਚੇ ਨਾਲ) ਪਿਆਰ ਦੀ ਸੁਰਤ ਕਰ ਲੈਂਦੀ ਹੈ।

**ਜੈਸੇ ਨਿੰਦ੍ਰਾਵੰਤ ਸੁਪਨੰਤਰ ਦਿਸੰਤਰ ਮੈ,**
**ਬੋਲਤ ਘਟੰਤਰ, ਚੈਤੰਨ ਗਤਿ ਗੇਹ ਕੈ॥**

***ਪਦ ਅਰਥ :*** ਨਿੰਦ੍ਰਾਵੰਤ—ਸੁੱਤਾ ਹੋਇਆ। ਬੋਲਤ ਘਟੰਤਰ—ਘਟ ਅੰਤਰ—ਸੰਘ ਵਿਚ। ਚੈਤੰਨ ਗਤਿ—ਜਾਗ੍ਰਤ ਦਸ਼ਾ।

***ਅਰਥ :***

ਜਿਵੇਂ ਸੁੱਤਾ ਹੋਇਆ ਸੁਪਨਿਆਂ ਵਿਚ ਦੇਸ ਦਿਸੰਤਰਾਂ ਵਿਚ (ਭਰਮਦਾ ਤੇ) ਬਰੜਾਉਂਦਾ ਹੈ (ਪਰ ਜਦ) ਜਾਗ੍ਰਤ ਵਿਚ ਆਉਂਦਾ ਹੈ ਤਾਂ (ਝਟ) ਘਰ ਦੇ ਪਿਆਰ ਵਿਚ ਆ ਜਾਂਦਾ ਹੈ।

**ਜੈਸੇ ਤਉ ਪਰੇਵਾ ਤ੍ਰਿਯਾ**
**ਤਿਆਗ ਹੁਇ ਅਕਾਸਚਾਰੀ,**
**ਦੇਖਿ ਪਰਕਰ ਗਿਰੈ ਤਨ ਬੂੰਦ ਮੇਹ ਕੈ॥**

***ਪਦ ਅਰਥ :*** ਪਰੇਵਾ—ਕਬੂਤਰ। ਪਰਕਰ—ਪਰਵਾਰ।

***ਅਰਥ :***

ਜਿਵੇਂ ਕਬੂਤਰ ਕਬੂਤਰੀ ਨੂੰ ਛੱਡ ਕੇ ਅਕਾਸ਼ਾਂ ਵਿਚ ਵਿਚਰਦਾ ਹੈ, ਫਿਰ ਦੇਖ ਕੇ (ਆਪਣੇ) ਪ੍ਰਵਾਰ ਨੂੰ (ਆਪਣੇ) ਤਨ (ਨੂੰ ਐਉਂ) ਡੇਗ ਦੇਂਦਾ ਹੈ (ਜਿਵੇਂ ਮੀਂਹ ਦੀ ਕਣੀ (ਧਰਤੀ 'ਤੇ ਕਾਹਲ ਨਾਲ ਡਿੱਗਦੀ ਹੈ)।

**ਤੈਸੇ ਮਨ ਬਚ ਕ੍ਰਮ ਭਗਤ ਜਗਤ ਬਿਖੈ,**
**ਦੇਖ ਕੈ ਸਨੇਹੀ ਹੋਤ ਬਿਸਮ ਬਿਦੇਹ ਕੈ॥੬੧੯॥**

***ਪਦ ਅਰਥ :*** ਬਿਸਮ— ਅਸਚਰਜ। ਬਿਦੇਹ—ਨਿਮਗਨ।

***ਅਰਥ :***

ਉਸੇ ਤਰ੍ਹਾਂ ਹੀ ਜਗਤ ਵਿਚ ਭਗਤ (ਲੋਕ ਆਪਣੇ) ਪ੍ਰੇਮੀ ਨੂੰ ਵੇਖ ਕੇ ਮਨ, ਬਾਣੀ, ਸਰੀਰ ਕਰਕੇ ਅਸਚਰਜ ਹੋ ਕੇ ਬਿਦੇਹ ਹੋ ਜਾਂਦਾ ਹੈ।੬੧੯।

**ਪ੍ਰ:** ਭਾਈ ਸਾਹਿਬ ਜੀਉ! ਆਪ ਜੀ ਨੂੰ ਤਾਂ ਇਸ ਪੱਖ ਦਾ ਚੰਗੀ ਤਰ੍ਹਾਂ ਅਨੁਭਵ ਹੋਵੇਗਾ ਕਿ ਜੋ ਜਨ ਦਿਨੇ ਰਾਤ ਭਗਤੀ ਕਰਨ ਵਿਚ ਮਗਨ ਰਹਿੰਦੇ ਹਨ, ਆਖ਼ਰ ਉਨ੍ਹਾਂ ਦੀ ਮਾਨਸਕ ਅਵਸਥਾ ਕਿਸ ਰੂਪ ਵਿਚ ਬਦਲ ਜਾਂਦੀ ਹੈ, ਇਸ ਬਾਰੇ ਸਾਨੂੰ ਭੀ ਕੁਝ ਜਾਣਕਾਰੀ ਦਿਓ, ਤਾਕਿ ਅਸੀਂ ਭੀ ਪਰਖ ਕਰ ਸਕੀਏ?

**ਉ:** ਹੇ ਭਾਈਓ! ਅਸਲ ਵਿਚ ਉਨ੍ਹਾਂ ਭਗਤ-ਜਨਾਂ ਦੀ ਮਾਨਸਕ ਰੂਪ-ਰੇਖਾ ਨੂੰ ਕੋਈ ਭੀ ਅਨੁਭਵ ਨਹੀਂ ਕਰ ਸਕਦਾ, ਸੱਚ ਪੁੱਛੋ ਤਾਂ ਇਉਂ ਕਹਿਣਾ ਭੀ ਠੀਕ ਹੀ ਹੋਵੇਗਾ ਕਿ ਉਹ ਭਗਤ-ਲੋਕ ਆਪਣੀ ਭਗਤੀ ਦੀ ਮਸਤੀ ਨੂੰ ਆਪ ਭੀ ਬਿਆਨ ਨਹੀਂ ਕਰ ਸਕਿਆ ਕਰਦੇ, ਕਿਉਂਕਿ ਉਹ ਭਗਤ-ਲੋਕ ਭਗਤੀ ਦੀ ਉਸ ਸ਼ਿਖ਼ਰ 'ਤੇ ਜਾ ਪੁੱਜੇ ਹਨ, ਜਿਥੇ ਜਾ ਕੇ ਕਥਨ ਦਾ ਅਭਾਵ ਹੋ ਜਾਂਦਾ ਹੈ, ਕਿਉਂਕਿ ਕਥਨ ਤਿੰਨਾਂ ਗੁਣਾਂ ਵਿਚ ਹੈ, ਪਰ ਉਨ੍ਹਾਂ ਦੀ ਮਾਨਸਕ ਅਵਸਥਾ ਤ੍ਰੈਗੁਣ ਅਤੀਤ ਹੋਇਆ ਕਰਦੀ ਹੈ, ਇਸੇ ਭਾਵ ਨੂੰ ਕਬੀਰ ਭਗਤ ਜੀ ਨੇ ਇਉਂ ਪ੍ਰਗਟਾਇਆ ਹੈ, ਜਿਵੇਂ ਕਿ:

ਕਹੁ ਕਬੀਰ ਗੂੰਗੈ ਗੁੜੁ ਖਾਇਆ
ਪੂਛੇ ਤੇ ਕਿਆ ਕਹੀਐ॥੪॥੭॥੫੧॥ *(ਪੰਨਾ ੩੩੪)*

ਗੂੰਗੈ ਮਹਾ ਅੰਮ੍ਰਿਤ ਰਸੁ ਚਾਖਿਆ
ਪੂਛੈ ਕਹਨੁ ਨ ਜਾਈ ਹੋ॥ *(ਪੰਨਾ ੬੫੭)*

ਭਾਵ ਹੈ, ਜਦ ਕਿਸੇ ਗੂੰਗੇ ਨੂੰ ਮਹਾਂ ਅੰਮ੍ਰਿਤ ਰਸ ਜਾਂ ਗੁੜ ਖਵਾ ਦਿੱਤਾ ਜਾਵੇ ਤੇ ਫਿਰ ਉਸਨੂੰ ਪੁੱਛੀਏ ਕਿ ਦੱਸ ਤੈਨੂੰ ਕਿਹੋ ਜਿਹਾ ਰਸ ਆਇਆ ਹੈ ਤਾਂ ਉਹ ਕੁਝ ਦੱਸ ਨਹੀਂ ਸਕੇਗਾ, ਇਸਦਾ ਭਾਵ ਇਹ ਨਹੀਂ ਕਿ ਉਸ ਨੂੰ ਕੁਝ ਰਸ ਨਹੀਂ ਆਇਆ, ਰਸ ਤਾਂ ਬਹੁਤ ਆਇਆ

ਹੈ, ਪਰ ਉਸਦੇ ਪਾਸ ਉਸ ਰਸ ਨੂੰ ਦੱਸਣ ਲਈ ਜ਼ੁਬਾਨ ਨਹੀਂ, ਇਸੇ ਤਰ੍ਹਾਂ ਜੋ ਭਗਤ-ਲੋਕ ਭਗਤੀ ਕਰਦੇ ਕਰਦੇ, ਭਗਤੀ ਦੀਆਂ ਬੁਲੰਦੀਆਂ 'ਤੇ ਪੁੱਜ ਗਏ ਹਨ, ਉਸ ਰਸ ਨੂੰ ਉਹ ਖ਼ੁਦ ਹੀ ਅਨੁਭਵ ਕਰ ਸਕਦੇ ਹਨ (ਉਹ ਰਸੁ ਜਾਣੈ ਓਹਾ ਹੇ) ਭਾਵ ਉਸ ਭਗਤੀ ਦੇ ਅਕਹਿ ਰਸ ਨੂੰ ਇਹ ਤੁੱਛ ਜਿਹੀ ਰਸਨਾ ਬਿਆਨ ਨਹੀਂ ਕਰ ਸਕਦੀ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸ ਭਗਤੀ ਦੇ ਰਸ ਨੂੰ ਚੰਦ ਉਦਾਹਰਣਾਂ ਦੁਆਰਾ ਚੰਦ ਪੰਗਤੀਆਂ ਰਾਹੀਂ ਅੰਕਤ ਕੀਤਾ ਹੈ, ਜਿਵੇਂ ਕਿ :

**ਜੈਸੇ ਜੋਧਾ ਜੁਧ ਸਮੇ ਸਸਤ੍ਰ ਸਨਾਹਿ ਸਾਜਿ,**
**ਲੋਭ ਮੋਹ ਤਿਆਗਿ ਬੀਰ ਖੇਤ ਬਿਖੈ ਜਾਤ ਹੈ ॥**

***ਪਦ ਅਰਥ :*** ਸਨਾਹਿ—ਸੰਜੋਅ। ਖੇਤ—ਯੁੱਧ-ਭੂਮੀ, ਮੈਦਾਨੇ-ਜੰਗ।

***ਅਰਥ :***

ਜਿਸ ਤਰ੍ਹਾਂ ਸੂਰਮਾ ਯੁੱਧ ਦੇ ਵੇਲੇ ਸਰੀਰ ਉਤੇ ਸ਼ਸਤ੍ਰ ਤੇ ਸੰਜੋਅ ਸਜਾ ਕੇ, ਲੋਭ ਤੇ ਮੋਹ ਤਿਆਗ ਕੇ, ਸੂਰਮਾ ਯੁੱਧ-ਭੂਮੀ ਵਿਚ ਜਾਂਦਾ ਹੈ।

**ਸੁਨਤ ਜੁਝਾਊ ਘੋਰ ਮੋਰ ਗਤਿ ਬਿਗਸਾਤ,**
**ਪੇਖਤ ਸੁਭਟ ਘਟ ਅੰਗ ਨ ਸਮਾਤ ਹੈ ॥**

***ਪਦ ਅਰਥ :*** ਜੁਝਾਊ—ਮਾਰੂ ਵਾਜਾ। ਘੋਰ—ਬੱਦਲ ਦੀ ਗੂੰਜ, ਗਰਜ।

***ਅਰਥ :***

ਜਿਵੇਂ ਜੁਝਾਊ ਵਾਜਾ ਜ਼ੋਰ ਦਾ (ਵੱਜਦਾ) ਸੁਣ ਕੇ (ਉਹ) ਵਿਗਸਦਾ ਹੈ, (ਜਿਵੇਂ ਬੱਦਲ ਦੀ) ਗਰਜ (ਸੁਣ ਕੇ) ਮੋਰ। (ਫਿਰ ਜਿਉਂ ਜਿਉਂ) ਸੂਰਮਿਆਂ ਦੀਆਂ ਘਟਾਂ (ਚੜ੍ਹੀਆਂ) ਤੱਕਦਾ ਹੈ ਤਾਂ ਅੰਗਾਂ ਵਿਚ ਨਹੀਂ ਮੇਉਂਦਾ (ਸਮਾਂਦਾ ਨਹੀਂ) ਹੈ।

**ਕਰਤ ਸੰਗ੍ਰਾਮ ਸ੍ਵਾਮਿ ਕਾਮਿ ਲਾਗਿ ਜੂਝ ਮਰੈ,**
**ਕੈ ਤਉ ਰਣ ਜੀਤ ਬੀਤੀ ਕਹਤ ਜੁ ਗਾਤ ਹੈ ॥**

***ਪਦ ਅਰਥ :*** ਗਾਤ—ਗਤੀ, ਹਾਲਤ।

***ਅਰਥ :***

(ਉਹ ਯੋਧਾ) ਯੁੱਧ ਕਰਦਾ ਹੋਇਆ ਮਾਲਕ ਦੇ ਕੰਮ ਵਿਚ ਲੱਗਾ ਹੋਇਆ ਜੰਗ ਕਰਦਾ ਕਰਦਾ ਮਰ ਜਾਂਦਾ ਹੈ ਅਤੇ (ਕੈ ਤਉ) ਜਾਂ ਤਾਂ ਯੁੱਧ ਨੂੰ ਜਿੱਤਣ (ਲਈ) ਜੋ ਜੋ (ਵਾਰਤਾ) ਗੁਜ਼ਰੀ ਸੀ ਉਹ (ਸਾਰੀ ਦੀ ਸਾਰੀ) ਹਾਲਤ ਕਹਿ ਸੁਣਾਂਦਾ ਹੈ।

**ਤੈਸੇ ਹੀ ਭਗਤ ਮਤ ਭੇਟਤ ਜਗਤ-ਪਤਿ,**
**ਮੋਨਿ ਔ ਸਬਦ ਗਦ ਗਦ ਮੁਸਕਾਤ ਹੈ ॥੬੧੭॥**

***ਅਰਥ :***

ਇਸੇ ਤਰ੍ਹਾਂ ਹੀ ਭਗਤੀ ਮਤ (ਵਾਲਾ ਪੁਰਸ਼) ਜਗਤ-ਪਤੀ ਵਾਹਿਗੁਰੂ ਨੂੰ ਮਿਲ ਕੇ ਚੁੱਪ ਹੋ ਜਾਂਦਾ ਹੈ ਅਤੇ (ਜਾਂ ਗੁਰ) ਸ਼ਬਦ (ਗਾਉਂਦਾ ਹੋਇਆ) ਗਦ ਗਦ (ਹੋ ਕੇ) ਮੁਸਕ੍ਰਾਉਂਦਾ ਹੈ।੬੧੭।

***ਭਾਵਾਰਥ :*** ਪ੍ਰਭੂ ਦਾ ਭਗਤ-ਜਨ ਯਾ ਤਾਂ ਵਾਹਿਗੁਰੂ ਵਿਚ ਲੀਨ ਹੋ ਚੁੱਪ ਰਹਿੰਦਾ ਹੈ, ਯਾ ਗੁਣ ਗਾਉਂਦਾ ਤੇ ਪ੍ਰਸੰਨ ਹੁੰਦਾ ਹੈ।

(ਜਦੋਂ ਗੁਰਬਾਣੀ ਦ੍ਵਾਰੇ ਵੀਚਾਰ ਕਰੀਏ ਤਾਂ ਇਸ ਰਸ ਦੀ ਪ੍ਰਾਪਤੀ ਕਿੰਨਾਂ ਨੂੰ ਪ੍ਰਾਪਤ ਹੁੰਦੀ ਹੈ, ਇਉਂ ਫ਼ੁਰਮਾਨ ਆਉਂਦਾ ਹੈ, ਜਿਵੇਂ ਕਿ :

ਰਾਰਾ ਰਸੁ ਨਿਰਸ ਕਰਿ ਜਾਨਿਆ ॥
ਹੋਇ ਨਿਰਸ ਸੁ ਰਸੁ ਪਹਿਚਾਨਿਆ ॥
ਇਹ ਰਸ ਛਾਡੇ ਉਹ ਰਸੁ ਆਵਾ ॥
ਉਹ ਰਸੁ ਪੀਆ ਇਹ ਰਸੁ ਨਹੀ ਭਾਵਾ ॥੩੫॥

*(ਪੰਨਾ ੩੪੨)*

ਭਾਵ ਹੈ ਜਿਨ੍ਹਾਂ ਨੇ ਇਨ੍ਹਾਂ ਸੰਸਾਰਕ ਪਦਾਰਥਾਂ ਦੇ ਰਸਾਂ ਨੂੰ ਫਿਕੇ ਕਰਕੇ ਤਿਆਗ ਦਿੱਤਾ ਹੈ, ਉਨ੍ਹਾਂ ਨੇ ਹੀ ਇਸ ਸੱਚੇ ਭਗਤੀ ਦੇ ਰਸ ਨੂੰ ਪਛਾਣਿਆ ਹੈ, ਜਿਨ੍ਹਾਂ ਭਗਤ-ਜਨਾਂ ਨੂੰ ਇਸ ਨਾਮ ਰਸ ਦੀ ਪਛਾਣ ਹੋ ਆਈ ਹੈ, ਉਨ੍ਹਾਂ ਨੂੰ ਫਿਰ ਇਹ ਸੰਸਾਰ ਦੇ ਰਸ ਭਾਉਂਦੇ ਹੀ ਨਹੀਂ, ਭਾਵ ਫਿਕੇ ਪ੍ਰਤੀਤ ਹੁੰਦੇ ਹਨ।

(ਇਸੇ ਭਾਵ ਨੂੰ ਗੁਰੂ ਨਾਨਕ ਪਾਤਿਸ਼ਾਹ ਜੀ ਨੇ ਇਉਂ ਫ਼ੁਰਮਾਇਆ ਹੈ, ਜਿਵੇਂ ਕਿ) :

ਰੰਗਿ ਹਸਹਿ ਰੰਗਿ ਰੋਵਹਿ ਚੁਪ ਭੀ ਕਰਿ ਜਾਹਿ ॥
ਪਰਵਾਹ ਨਾਹੀ ਕਿਸੈ ਕੇਰੀ ਬਾਝੁ ਸਚੇ ਨਾਹ ॥

*(ਪੰਨਾ ੪੭੩)*

ਪ੍ਰ: ਭਾਈ ਸਾਹਿਬ ਜੀਉ ! ਪਿਛੇ ਆਪ ਜੀ ਉਨ੍ਹਾਂ ਭਗਤ-ਜਨਾਂ ਦੀ ਮਸਤੀ ਦਾ ਜ਼ਿਕਰ ਕਰ ਆਏ ਹੋ ਜੋ ਸ਼ਬਦ ਦੀ ਮਸਤੀ ਵਿਚ ਸਦਾ ਹੀ ਖ਼ੁਸ਼ੀ ਦੇ ਖੇੜੇ ਵਿਚ ਮਸਤ ਰਹਿੰਦੇ ਹਨ, ਪਰ ਜੋ ਬ੍ਰਹਮ-ਗਿਆਨੀ ਹਨ ਉਨ੍ਹਾਂ ਦੀ ਮਾਨਸਕ ਉਡਾਣ ਦੀ ਰੂਪ-ਰੇਖਾ

ਤੁਸੀਂ ਕਿਵੇਂ ਅਨੁਭਵ ਕਰਦੇ ਹੋ, ਉਨ੍ਹਾਂ ਬਾਰੇ ਭੀ ਕੁਝ ਜਾਣਕਾਰੀ ਦਿਓ, ਤਾਕਿ ਸਾਨੂੰ ਭੀ ਬੋਧ ਹੋ ਸਕੇ ?

ਉ: ਹੇ ਭਾਈਓ ! ਅਸਲ ਵਿਚ ਉਨ੍ਹਾਂ ਬ੍ਰਹਮ-ਗਿਆਨੀਆਂ ਦੇ ਬਾਰੇ ਤਾਂ ਕਿਸੇ ਦਾ ਕੁਝ ਕਹਿਣਾ ਬਣਦਾ ਹੀ ਨਹੀਂ ਕਿਉਂਕਿ ਉਨ੍ਹਾਂ ਦੀ ਜਾਣਕਾਰੀ ਗੁਰੂ ਅਰਜਨ ਦੇਵ ਜੀ ਨੇ ਸੁਖਮਨੀ ਸਾਹਿਬ ਦੀ ਅਠਵੀਂ ਅਸਟਪਦੀ ਵਿਚ ਖ਼ੁਦ ਹੀ ਵਧੇਰੇ ਵਿਸਥਾਰ ਵਿਚ ਅੰਕਤ ਕਰ ਦਿੱਤੀ ਹੈ, ਜਿਵੇਂ ਕਿ :

ਮਨਿ ਸਾਚਾ ਮੁਖਿ ਸਾਚਾ ਸੋਇ ॥
ਅਵਰੁ ਨ ਪੇਖੈ ਏਕਸੁ ਬਿਨੁ ਕੋਇ ॥
ਨਾਨਕ ਇਹ ਲਛਣ ਬ੍ਰਹਮ ਗਿਆਨੀ ਹੋਇ ॥੧॥

ਬ੍ਰਹਮ ਗਿਆਨੀ ਸਦਾ ਨਿਰਲੇਪ ॥
ਜੈਸੇ ਜਲ ਮਹਿ ਕਮਲ ਅਲੇਪ ॥
ਬ੍ਰਹਮ ਗਿਆਨੀ ਸਦਾ ਨਿਰਦੋਖ ॥
ਜੈਸੇ ਸੂਰੁ ਸਰਬ ਕਉ ਸੋਖ ॥
ਬ੍ਰਹਮ ਗਿਆਨੀ ਕੈ ਦ੍ਰਿਸਟਿ ਸਮਾਨਿ ॥
ਜੈਸੇ ਰਾਜ ਰੰਕ ਕਉ ਲਾਗੈ ਤੁਲਿ ਪਵਾਨ ॥
ਬ੍ਰਹਮ ਗਿਆਨੀ ਕੈ ਧੀਰਜੁ ਏਕ ॥
ਜਿਉ ਬਸੁਧਾ ਕੋਊ ਖੋਦੈ ਕੋਊ ਚੰਦਨ ਲੇਪ ॥
ਬ੍ਰਹਮ ਗਿਆਨੀ ਕਾ ਇਹੈ ਗੁਨਾਉ ॥
ਨਾਨਕ ਜਿਉ ਪਾਵਕ ਕਾ ਸਹਜ ਸੁਭਾਉ ॥੧॥

*(ਸੁਖਮਨੀ ਸਾਹਿਬ, ਪੰਨਾ ੨੭੨)*

ਇਸੇ ਤਰ੍ਹਾਂ ਇਸ ਸਾਰੀ ਅਸਟਪਦੀ ਵਿਚ ਬ੍ਰਹਮ-ਗਿਆਨੀ ਦੀ ਵਿਵਸਥਾ ਦਾ ਨਿਰਣਾ ਕੀਤਾ ਗਿਆ ਹੈ, ਜਿਨ੍ਹਾਂ ਤੋਂ ਪ੍ਰੇਰਨਾ ਲੈ ਕੇ ਮੈਂ ਭੀ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਅੰਕਤ ਕਰਨ ਦਾ ਯਤਨ ਕੀਤਾ ਹੈ, ਜਿਵੇਂ ਕਿ :

**ਜੈਸੇ ਤਉ ਨਰਿੰਦ ਚੜ੍ਹਿ ਬੈਠਤ ਪ੍ਰਯੰਕ ਪਰ,**
**ਚਾਰੋ ਖੂਟ ਸੈ ਦਰਬ ਦੇਤ ਆਨਿ ਆਨਿ ਕੈ ॥**

***ਪਦ ਅਰਥ :*** ਨਰਿੰਦ—ਰਾਜਾ। ਪ੍ਰਯੰਕ—ਪਲੰਘ, ਸਿੰਘਾਸਨ, ਤਖ਼ਤ। ਖੂਟ—ਕੂੰਟਾਂ, ਦਿਸ਼ਾ। ਦਰਬ—ਧਨ।

***ਅਰਥ :***

ਜਿਵੇਂ ਰਾਜਾ ਸਿੰਘਾਸਨ ਉਤੇ ਚੜ੍ਹ ਬੈਠਦਾ ਹੈ ਤਾਂ ਚਾਰੋਂ ਪਾਸਿਆਂ ਤੋਂ (ਲੋਕ) ਧਨ ਲਿਆ ਲਿਆ ਕੇ ਦਿੰਦੇ ਹਨ।

**ਕਾਹੂ ਕਉ ਰਿਸਾਇ**
**ਆਗਿਆ ਕਰਤ ਜਉ ਮਾਰਬੇ ਕੀ,**
**ਤਾਤਕਾਲ ਮਾਰਿ ਡਾਰੀਅਤ ਪ੍ਰਾਨ ਹਾਨਿ ਕੈ ॥**

***ਪਦ ਅਰਥ :*** ਰਿਸਾਇ—ਗੁੱਸੇ ਹੋ ਕੇ।

***ਅਰਥ :***

ਜੇਕਰ ਗੁੱਸੇ ਹੋ ਕੇ (ਰਾਜਾ) ਕਿਸੇ ਨੂੰ ਮਾਰ ਸੁੱਟਣ ਦੀ ਆਗਿਆ ਦੇਂਦਾ ਹੈ (ਤਾਂ) ਝਟ ਪਟ ਹੀ ਮਾਰ ਸੁੱਟੀਦਾ ਹੈ (ਤੇ ਉਸਦੇ) ਪ੍ਰਾਣਾਂ ਦਾ ਨਾਸ ਕੀਤਾ ਜਾਂਦਾ ਹੈ।

**ਕਾਹੂ ਕਉ ਪ੍ਰਸੰਨ ਹੁਇ ਦਿਵਾਵਤ ਹੈ ਲਾਖ ਕੋਟਿ,**
**ਤੁਰਤ ਭੰਡਾਰੀ ਗਣ ਦੇਤਿ ਆਨ ਮਾਨਿ ਕੈ ॥**

***ਪਦ ਅਰਥ :*** ਭੰਡਾਰੀ—ਖ਼ਜ਼ਾਨਚੀ। ਦਿਵਾਵਤ—ਦਿਵਾਉਂਦਾ ਹੈ।

***ਅਰਥ :***

ਜੇਕਰ ਖ਼ੁਸ਼ ਹੋ ਕੇ ਕਿਸੇ ਨੂੰ ਲੱਖਾਂ ਜਾਂ ਕਰੋੜਾਂ ਰੁਪਏ ਦਿਵਾਉਂਦਾ ਹੈ (ਤਾਂ) ਖ਼ਜ਼ਾਨਚੀ ਤੁਰਤ (ਹੀ) ਆਗਿਆ ਮੰਨਨ ਕਰਕੇ ਆਉਂਦਾ ਹੈ (ਤੇ ਉਸਨੂੰ) ਗਿਣ ਕੇ (ਰੁਪਏ) ਦੇ ਦੇਂਦਾ ਹੈ।

**ਤੈਸੇ ਦੇਤ ਲੇਤ ਹੇਤ ਨੇਤ ਕੈ ਬ੍ਰਹਮ ਗਿਆਨੀ,**
**ਲੇਪ ਨ ਲਿਪਤ ਹੈ**
**ਬ੍ਰਹਮ ਗਿਆਨ ਸਿਆਨ ਕੈ ॥੬੧੮॥**

***ਪਦ ਅਰਥ :*** ਹੇਤ—ਕਾਰਣ, ਮੂਜਬ। ਨੇਤ—ਕਰਤਾਰ ਦੀ ਠਟੀ ਹੋਈ, ਕਰਮਾਂ ਅਨੁਸਾਰ ਠਟੀ ਹੋਈ।

***ਅਰਥ :***

ਉਸੇ ਤਰ੍ਹਾਂ ਬ੍ਰਹਮ-ਗਿਆਨੀ (ਜਾਣਦਾ ਹੈ ਜੋ) ਦੇਣ ਲੈਣ ਦਾ ਕਾਰਨ (ਵਾਹਿਗੁਰੂ ਦੀ) ਨੇਤ ਹੈ (ਇਸ ਲਈ ਉਹ) ਬ੍ਰਹਮ ਗਿਆਨ ਦੀ ਸਿਞਾਣ ਕਰਕੇ (ਕਿਸੇ) ਲੇਪ ਵਿਚ ਲਿਪਤ ਨਹੀਂ ਹੁੰਦਾ ਹੈ।੬੧੮।

***ਭਾਵਾਰਥ :*** ਰਾਜਾ, ਧਨ ਪਰਜਾ ਪਾਲਣ ਵਾਸਤੇ ਲੈਂਦਾ ਦੰਡ ਤੇ ਸਜ਼ਾ ਨਿਆਇ ਵਿਚ ਦੇਂਦਾ ਲਿਪਾਏਮਾਨ ਨਹੀਂ, ਤਿਵੇਂ ਬ੍ਰਹਮ-ਗਿਆਨੀ ਗਿਆਨ ਅਰੂੜ ਹੈ, ਦੇਣ ਲੈਣ ਵਿਚ ਅਲੇਪ ਹੈ।੬੧੮।

ਪ੍ਰ: ਭਾਈ ਸਾਹਿਬ ਜੀਉ ! ਜਿਵੇਂ ਪ੍ਰਤੱਖ ਰਾਜ-ਦਰਬਾਰਾਂ ਦੀ ਪ੍ਰਭਤਾ ਵੇਖਣ ਵਿਚ ਆਉਂਦੀ ਹੈ, ਇਸੇ ਤਰ੍ਹਾਂ

ਜੋ ਗੁਰੂ ਘਰ ਦੇ ਵਰਤਾਰੇ ਦੇ ਤੁਸੀਂ ਅੱਖੀਂ ਨਜ਼ਾਰੇ ਵਰਤਦੇ ਤੱਕ ਰਹੇ ਹੋ, ਉਨ੍ਹਾਂ ਬਾਰੇ ਭੀ ਕੁਝ ਜਾਣਕਾਰੀ ਦਿਓ ?

**ਉ:** ਹੇ ਭਾਈਓ! ਸ੍ਰੀ ਗੁਰੂ ਦੇ ਘਰ ਵਿਚ ਜੋ ਕੁਝ ਵਰਤਾਰਾ ਵਰਤਦਾ ਮੈਨੂੰ ਪ੍ਰਤੱਖ ਵੇਖਣ ਵਿਚ ਆਇਆ ਹੈ, ਉਸਨੂੰ ਮੈਂ ਚੰਦ ਸਤਰਾਂ ਵਿਚ ਇਸ ਤਰ੍ਹਾਂ ਅੰਕਤ ਕੀਤਾ ਹੈ, ਜਿਵੇਂ ਕਿ:

**ਅਨਭੈ ਭਵਨ ਪ੍ਰੇਮ ਭਗਤਿ ਮੁਕਤਿ ਦ੍ਵਾਰ,**
**ਚਾਰੋ ਬਸਿ, ਚਾਰੋਂ ਕੁੰਟ ਰਾਜਤ ਰਾਜਾਨ ਹੈ॥**

***ਪਦ ਅਰਥ :*** ਅਨਭੈ—ਅਨੁਭਵ, ਸੁਤੇ ਗਿਆਨ। ਚਾਰੋ—ਚਾਰੇ ਪਦਾਰਥ ਧਰਮ, ਅਰਥ, ਕਾਮ, ਮੋਖ।

***ਅਰਥ :***

(ਹੇ ਭਾਈ! ਮੇਰੇ ਸਤਿਗੁਰੂ ਦਾ) ਘਰ ਸੁਤੇ-ਗਿਆਨ (ਦਾ ਘਰ) ਹੈ, ਪ੍ਰੇਮਾ-ਭਗਤੀ ਤੇ ਮੁਕਤੀ (ਇਸ) ਦ੍ਵਾਰੇ (ਹੱਥ-ਬੱਧੀ ਖੜੀਆਂ ਹਨ) ਚਾਰੇ (ਪਦਾਰਥ ਧਰਮ, ਅਰਥ, ਕਾਮ, ਮੋਖ ਇਸ ਘਰ ਦੇ) ਵੱਸ ਵਿਚ ਹਨ ਤੇ ਚਹੁੰਆਂ ਕੁੰਟਾਂ ਵਿਚ (ਮੇਰਾ ਸਤਿਗੁਰੂ) ਰਾਜਿਆਂ ਦਾ ਰਾਜਾ ਬਿਰਾਜ ਰਿਹਾ ਹੈ।

**ਜਾਗ੍ਰਤ, ਸ੍ਵਪਨ, ਦਿਨ ਰੈਨ, ਉਠਿ ਬੈਠਿ ਚਲਿ,**
**ਸਿਮਰਨ ਸ੍ਰਵਨ ਸੁਕ੍ਰਿਤ ਪਰਵਾਨ ਹੈ॥**

***ਪਦ ਅਰਥ :*** ਸੁਕ੍ਰਿਤ—ਸ਼ੁਭ ਕਰਨੀ।

***ਅਰਥ :***

(ਉਸਨੂੰ) ਜਾਗਦੇ, ਸੁਤੇ, ਦਿਨ ਰਾਤ, ਉਠਦੇ ਬੈਠਦੇ ਚਲਦੇ ਸਿਮਰਨ ਕਰਨ (ਤੇ ਬਾਣੀ ਪੜ੍ਹਨ) ਸੁਣਨ ਦੀ ਸੋਹਣੀ ਕ੍ਰਿਤ ਪ੍ਰਮਾਣ ਹੁੰਦੀ ਹੈ।

**ਜੋਈ ਜੋਈ ਆਵੈ ਸੋਈ ਭਾਵੈ ਪਾਵੈ ਨਾਮੁ ਨਿਧ,**
**ਭਗਤਿ ਵਛਲ ਮਾਨੋ ਬਾਜਤ ਨੀਸਾਨ ਹੈ॥**

***ਪਦ ਅਰਥ :*** ਨੀਸਾਨ—ਨਗਾਰਾ, ਧੌਂਸਾ।

***ਅਰਥ :***

ਜਿਹੜਾ ਜਿਹੜਾ ਆਉਂਦਾ ਹੈ, ਉਹੋ (ਮਨ) ਭਾਉਂਦਾ ਨਾਮ ਦਾ ਖ਼ਜ਼ਾਨਾ ਪਾਉਂਦਾ ਹੈ, ਭਗਤ ਵਛਲਤਾ ਦਾ ਮਾਨੋ (ਏਥੇ) ਨਗਾਰਾ ਵੱਜ ਰਿਹਾ ਹੈ।

**ਜੀਵਨ ਮੁਕਤਿ ਸਾਮ ਰਾਜ ਸੁਖ ਭੋਗਵਤ,**
**ਅਦਭੁਤ ਛਬਿ**
**ਅਤਿ ਹੀ ਬਿਰਾਜਮਾਨ ਹੈ॥੬੧੯॥**

***ਪਦ ਅਰਥ :*** ਸਾਮ—ਸ਼ਰਨ। ਛਬਿ—ਸੁੰਦਰਤਾ। ਬਿਰਾਜਮਾਨ—ਸੁਭਾਇਮਾਨ, ਪ੍ਰਕਾਸ਼ਮਾਨ।

***ਅਰਥ :***

(ਜੋ ਮੇਰੇ ਸਤਿਗੁਰੂ ਦੇ ਇਸ) ਰਾਜ ਦੀ ਸ਼ਰਨ (ਆਉਂਦਾ ਹੈ) ਸੁਖ ਭੋਗਦਾ ਹੋਇਆ ਜੀਵਨ-ਮੁਕਤ (ਹੋ ਜਾਂਦਾ ਹੈ, ਐਸੀ) ਅਸਚਰਜ ਤੇ ਅਤਿਅੰਤ ਛਬੀ (ਮੇਰੇ ਸਤਿਗੁਰੂ ਦੇ ਘਰ ਦੀ) ਸੁਭਾਇਮਾਨ ਹੋ ਰਹੀ ਹੈ।੬੧੯।

***ਭਾਵਾਰਥ :*** ਸ੍ਰੀ ਸਤਿਗੁਰੂ ਜੀ ਦੇ ਘਰ ਵਿਚ ਜੋ ਕੁਝ ਵਰਤਦਾ ਸੀ, ਉਸ ਦੀ ਅੱਖੀਂ ਤੱਕੀ ਹੋਈ ਤਸਵੀਰ ਭਾਈ ਸਾਹਿਬ ਜੀ ਏਥੇ ਦਰਸਾ ਰਹੇ ਹਨ।

**ਪ੍ਰ:** ਭਾਈ ਸਾਹਿਬ ਜੀਉ! ਅਸੀਂ ਤਾਂ ਦਿਨੇ ਰਾਤ ਸਦਾ ਹੀ ਸੰਸਾਰ ਦੇ ਮਾਇਕੀ ਧੰਦਿਆਂ ਦੀ ਉਲਝਨ ਵਿਚ ਉਲਝੇ ਰਹਿੰਦੇ ਹਾਂ, ਇਹੋ ਹੀ ਕਾਰਨ ਹੈ, ਕਿ ਸਾਡੇ ਸਰੀਰਕ ਇੰਦ੍ਰੇ ਭੀ ਆਪੋ ਆਪਣੇ ਰਸਾਂ ਵਿਚ ਤਦਾਕਾਰ ਰਹਿੰਦੇ ਹਨ, ਗੁਰੂ ਦੇ ਦਰਸ਼ਨ ਕਰਨ ਦੀ ਕਦੀ ਚਾਹਤ ਹੀ ਨਹੀਂ ਉਪਜਦੀ, ਪਰ ਅਸੀਂ ਜਾਨਣਾ ਚਾਹੁੰਦੇ ਹਾਂ ਕਿ ਤੁਸੀਂ ਤਾਂ ਸਤਿਗੁਰੂ ਦੀ ਹਜ਼ੂਰੀ ਵਿਚ ਦੇਰ-ਕਾਲ ਤੋਂ ਰਹਿੰਦੇ ਹੋ, ਤੁਹਾਡੇ ਸਰੀਰਕ ਇੰਦਰਿਆਂ ਦੀ ਕੀ ਚਾਹਤ ਹੈ, ਦੱਸਣ ਦੀ ਕ੍ਰਿਪਾ ਕਰੋ, ਤਾਕਿ ਸਾਨੂੰ ਭੀ ਕੁਝ ਪ੍ਰੇਰਨਾ ਮਿਲ ਸਕੇ ?

**ਉ:** ਹੇ ਭਾਈਓ! ਮੈਨੂੰ ਤਾਂ ਗੁਰਬਾਣੀ ਵਿਚੋਂ ਜੋ ਇਨ੍ਹਾਂ ਸਰੀਰਕ ਇੰਦ੍ਰਿਆਂ ਦੇ ਸੰਬੰਧੀ ਪ੍ਰੇਰਨਾ ਮਿਲੀ ਹੈ, ਉਸੇ ਨੂੰ ਮੁਖ ਰੱਖ ਕੇ ਹੀ ਇਨ੍ਹਾਂ ਨੂੰ ਪ੍ਰੇਰਨਾ ਕਰਦਾ ਹਾਂ, ਕਿਉਂਕਿ ਗੁਰਬਾਣੀ ਦੀ ਪ੍ਰੇਰਨਾ ਤੋਂ ਸੱਖਣੇ ਇੰਦ੍ਰਿਆਂ ਨੂੰ ਤਾਂ ਸਦਾ ਹੀ ਸਜ਼ਾ ਦਾ ਹੱਕਦਾਰ ਮੰਨਿਆ ਗਿਆ ਹੈ, ਜਿਵੇਂ ਕਿ:

ਨੈਣ ਨ ਦੇਖਹਿ ਸਾਧ ਸਿ ਨੈਣ ਬਿਹਾਲਿਆ॥
ਕਰਨ ਨ ਸੁਨਹੀ ਨਾਦੁ ਕਰਨ ਮੁੰਦਿ ਘਾਲਿਆ॥
ਰਸਨਾ ਜਪੈ ਨ ਨਾਮੁ ਤਿਲੁ ਤਿਲੁ ਕਰਿ ਕਟੀਐ॥
ਹਰਿਹਾਂ ਜਬ ਬਿਸਰੈ ਗੋਬਿੰਦ ਰਾਇ
ਦਿਨੋ ਦਿਨੁ ਘਟੀਐ॥੧੪॥ *(ਫੁਨਹੇ ਮ: ੫, ਪੰਨਾ ੧੩੬੨)*

ਇਸ ਤਰ੍ਹਾਂ ਬਾਣੀ ਦ੍ਵਾਰੇ ਸਾਨੂੰ ਇਨ੍ਹਾਂ ਇੰਦ੍ਰਿਆਂ ਦੇ ਸੰਬੰਧ ਵਿਚ ਕਈ ਥਾਵਾਂ 'ਤੇ ਪ੍ਰੇਰਨਾ ਮਿਲਦੀ ਹੈ, ਕਿ

ਜੇ ਇਹ ਇੰਦ੍ਰੇ ਗੁਰਮਤ ਦੇ ਦੱਸੇ ਮਾਰਗ ਤੋਂ ਸੱਖਣੇ ਕੁਮਾਰਗ ਵਲ ਧਾਉਂਦੇ ਹਨ ਤਾਂ ਇਹ ਵੱਧ ਤੋਂ ਵੱਧ ਸਜ਼ਾ ਦੇ ਹੱਕਦਾਰ ਹਨ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਨ੍ਹਾਂ ਇੰਦ੍ਰਿਆਂ ਨੂੰ ਸ਼ੁਭ ਮਾਰਗ ਪਰ ਚੱਲਣ ਦੀ ਪ੍ਰੇਰਨਾ ਦੇਣ ਲਈ ਚੰਦ ਸਤਰਾਂ ਅੰਕਤ ਕਰਨ ਦਾ ਉਪਰਾਲਾ ਕੀਤਾ ਹੈ, ਜਿਵੇਂ ਕਿ:

**ਲੋਚਨ ਬਿਲੋਕਿ ਰੂਪ ਰੰਗ ਅੰਗ ਅੰਗ ਛਬਿ,**
**ਸਹਜ ਬਿਨੋਦ ਮੋਦ ਕਉਤਕ ਦਿਖਾਵਹੀ ॥**

***ਪਦ ਅਰਥ :*** ਸਹਜ ਬਿਨੋਦ—ਗਿਆਨ ਆਨੰਦ।

***ਅਰਥ :***

(ਹੇ ਭਾਈਓ! ਗੁਰੂ ਦੀ ਸ਼ਰਨ ਵਿਚ ਰਹਿ ਕੇ ਮੇਰੇ ਸਤਿਗੁਰੂ ਦੀ) ਰੂਪ ਰੰਗ ਤੇ ਅੰਗ ਪ੍ਰਤਯੰਗ ਦੀ ਛਬੀ ਦੇਖ ਕੇ (ਦੇਖਣਹਾਰੇ) ਨੈਣ ਗਿਆਨ ਅਨੰਦ ਤੇ ਖ਼ੁਸ਼ੀ ਦੇ ਕੌਤਕਾਂ ਨੂੰ (ਮਾਨੋਂ ਪ੍ਰਤੱਖ ਕਰਕੇ ਸੁਰਤ ਨੂੰ) ਦਿਖਾਉਂਦੇ ਹਨ, ਭਾਵ ਖ਼ੁਸ਼ੀ ਦੇ ਕੌਤਕ ਸੁਰਤ ਨੂੰ ਵਿਖਾਉਂਦੇ ਹਨ।

**ਸ੍ਰਵਨ ਸੁਜਸ ਰਸ ਰਸਿਕ ਰਸਾਲ ਗੁਨ,**
**ਸੁਨਿ ਸੁਨਿ ਸੁਰਤਿ ਸੰਦੇਸ ਪਹੁਚਾਵਹੀ ॥**

***ਅਰਥ :***

ਕੰਨ (ਉਸ) ਰਸਾਲ (ਰਸਾਂ ਦੇ ਘਰ ਗੁਰੂ) ਦੇ ਗੁਣਾਂ ਨੂੰ ਸੁਣ ਸੁਣ ਕੇ (ਉਸ) ਰਸ ਦੇ ਰਸਿਕ ਹੋ ਕੇ ਸੁਰਤ ਨੂੰ ਸੋਹਣੇ ਜਸ ਦੇ ਸੁਨੇਹੇ ਪੁਚਾ ਰਹੇ ਹਨ।

**ਰਸਨਾ ਸਬਦੁ ਰਾਗ ਨਾਦ ਸ੍ਵਾਦੁ ਬਿਨਤੀ ਕੈ,**
**ਨਾਸਿਕਾ ਸੁਗੰਧਿ ਸਨਬੰਧ ਸਮਝਾਵਹੀ ॥**

***ਅਰਥ :***

(ਹੁਣ ਮੇਰੀ) ਜੀਭ (ਗੁਰੂ ਦੇ) ਸ਼ਬਦ (ਨੂੰ ਉਚਾਰਨ ਕਰਕੇ) ਰਾਗ ਨਾਦ ਦਾ ਸ੍ਵਾਦ (ਸੁਰਤ ਨੂੰ) ਬਿਨੈ ਕਰ ਰਹੀ ਹੈ, ਨਾਸਕਾ (ਗੁਰੂ ਦੇ ਚਰਨਾਂ ਕਵਲਾਂ ਦੀ) ਸੁਗੰਧੀ (ਨੂੰ ਲੈ ਕੇ ਆਤਮ ਸੁਗੰਧੀ ਦਾ) ਸੰਬੰਧ (ਸੁਰਤ ਨੂੰ) ਸਮਝਾ ਰਹੀ ਹੈ।

**ਸਰਿਤਾ ਅਨੇਕ ਮਾਨੋ ਸੰਗਮ ਸਮੁੰਦ੍ਰ ਗਤਿ,**
**ਰਿਦੈ ਪ੍ਰਿਯ ਪ੍ਰੇਮ,**
**ਨੇਮੁ ਤ੍ਰਿਪਤਿ ਨ ਪਾਵਹੀ ॥੬੨੦॥**

***ਪਦ ਅਰਥ :*** ਸਮੁੰਦ੍ਰ ਗਤਿ—ਸਮੁੰਦਰ ਵਰਗਾ।

***ਅਰਥ :***

(ਹੇ ਭਾਈਓ ! ਮੇਰੇ) ਮਨ ਵਿਚ ਪਿਆਰੇ ਦਾ ਪ੍ਰੇਮ ਮਾਨੋਂ ਸਮੁੰਦਰ ਜੈਸਾ (ਹੋ ਰਿਹਾ ਹੈ) ਜਿਸ ਵਿਚ ਅਨੇਕ (ਸਰਿਤਾ)—ਨਦੀਆਂ ਜਾ ਕੇ ਮਿਲਦੀਆਂ ਹਨ, (ਪਰ ਜਿਵੇਂ ਉਸਦਾ) ਨੇਮ ਹੈ ਕਿ (ਉਹ ਕਿਨਾਰਿਆਂ ਤੋਂ ਉਛਲਦਾ ਭੀ ਨਹੀਂ ਤੇ) ਤ੍ਰਿਪਤ (ਭੀ) ਨਹੀਂ ਹੁੰਦਾ, (ਤਿਵੇਂ ਮੇਰੇ ਮਨ ਰੂਪੀ ਸਾਗਰ ਦਾ ਇਸ ਵੇਲੇ ਦਾ ਇਹੋ ਹਾਲ ਹੈ)।੬੨੦।

***ਭਾਵਾਰਥ :*** ਜਿਵੇਂ ਸਮੁੰਦਰ ਅਨੇਕਾਂ ਨਦੀਆਂ ਦਾ ਪਾਣੀ ਪ੍ਰਾਪਤ ਕਰਦਾ ਹੋਇਆ ਤ੍ਰਿਪਤ ਭੀ ਨਹੀਂ ਹੁੰਦਾ ਤੇ ਨੇਮ ਐਸਾ ਹੈ ਜੋ ਕੰਢਿਆਂ ਤੋਂ ਬਾਹਰ ਭੀ ਨਹੀਂ ਹੁੰਦਾ ਹੈ, ਇਸ ਤਰ੍ਹਾਂ ਸਿੱਖ ਆਤਮ-ਅਨੰਦ ਨੂੰ ਮਾਣਦਾ ਹੋਇਆ 'ਰਜ਼ ਅਰਜ਼' ਰੰਗਣ ਵਿਚ ਰਹਿੰਦਾ ਹੈ, ਅਰਥਾਤ ਸਿੱਖ ਆਤਮ-ਅਨੰਦ ਨੂੰ ਮਾਣਦਾ ਹੋਇਆ, ਉਸ ਅਨੰਦ ਨੂੰ ਬਹੁਤ ਤੋਂ ਬਹੁਤ ਹਾਸਲ ਕਰਦਾ ਰਹੇ, ਪਰ ਆਪਣੇ ਨਿਯਮ ਤੋਂ ਬਾਹਰ ਨ ਹੋਵੇ। ਭਾਈ ਸਾਹਿਬ ਜੀ ਜਾਪਦਾ ਹੈ ਕਿ ਕਾਂਸ਼ੀ ਤੋਂ ਵਾਪਸ ਆ ਕੇ ਗੁਰੂ ਦਰਸ਼ਨਾਂ ਦੇ ਪਰਮ ਅਨੰਦ ਦਾ ਵਰਣਨ ਕਰ ਰਹੇ ਹਨ।

ਇਸ ਕਬਿੱਤ ਅੰਦਰ ਭੀ ਭਾਈ ਸਾਹਿਬ ਜੀ ਪਿਛਲੇ ਕਬਿੱਤ ਦਾ ਭਾਵ ਅੰਕਤ ਕਰਦੇ ਹਨ, ਜਿਸ ਵਿਚ ਪਿਛਲਾ ਅਨੰਦ ਹੀ ਡੁਲ੍ਹ ਡੁਲ੍ਹ ਪੈ ਰਿਹਾ ਪ੍ਰਤੀਤ ਹੋ ਰਿਹਾ ਹੈ, ਜਿਵੇਂ ਕਿ:

**ਲੋਚਨ ਕ੍ਰਿਪਨ ਅਵਲੋਕਤ ਅਨੂਪ ਰੂਪ,**
**ਪਰਮ ਨਿਧਾਨ ਜਾਨਿ ਤ੍ਰਿਪਤਿ ਨ ਆਈ ਹੈ ॥**

***ਪਦ ਅਰਥ :*** ਕ੍ਰਿਪਨ—ਕੰਜੂਸ, ਸੂਮ। ਅਵਲੋਕਤ—ਵੇਖਦੇ ਹਨ। ਅਨੂਪ ਰੂਪ—ਅਤਿ ਸੁੰਦਰ ਰੂਪ।

***ਅਰਥ :***

(ਮੇਰੇ) ਨੇਤਰ ਸੂੰਮ ਹਨ (ਤੇ ਇਨ੍ਹਾਂ ਨੇ ਗੁਰੂ ਦਰਸ਼ਨ ਨੂੰ ਪਰਮ ਨਿਧਾਨ ਭੀ) ਜਾਣ ਲਿਆ ਹੈ, (ਪਰ ਸੂੰਮ ਹੋਣ ਕਰਕੇ ਉਸ) ਅਤਿ ਸੁੰਦਰ ਰੂਪ ਨੂੰ ਦੇਖਦੇ (ਹਨ, ਦੇਖਦੇ ਹਨ, ਪਰ) ਤ੍ਰਿਪਤੀ ਨਹੀਂ ਪਾਉਂਦੇ, (ਭਾਵ ਦੇਖ ਦੇਖ ਰੱਜਦੇ ਨਹੀਂ)।

**ਸ੍ਰਵਨ ਦਾਰਿਦ੍ਰੀ ਸੁਨਿ ਅੰਮ੍ਰਿਤ ਬਚਨ ਪ੍ਰਿਯ,**
**ਅਚਵਤਿ ਸੁਰਤਿ ਪਿਆਸ ਨ ਮਿਟਾਈ ਹੈ ॥**

***ਪਦ ਅਰਥ :*** ਅਚਵਤਿ—ਪੀਂਦਿਆਂ। ਦਰਿਦ੍ਰੀ—ਕੰਗਾਲ, ਭੁਖੇ।

*ਅਰਥ :*

(ਮੇਰੇ) ਕੰਨ ਕੰਗਾਲ (ਹਨ) ਪਿਆਰੇ ਦੇ ਅੰਮ੍ਰਿਤ ਬਚਨ ਹਨ, (ਉਨ੍ਹਾਂ ਨੂੰ) ਸੁਣਦੇ ਹੋਏ (ਮਾਨੋਂ ਇਹੋ ਅੰਮ੍ਰਿਤ) ਪੀਂਦੇ ਹਨ (ਪੀਂਦੇ ਹਨ, ਪਰ ਹੋਰ ਪੀਣ ਦੀ) ਸੁਰਤ ਦੀ ਤ੍ਰੇਹ ਨਹੀਂ ਮਿਟਦੀ।

**ਰਸਨਾ ਰਟਤ ਗੁਨ ਗੁਰੂ ਅਗ੍ਰਨੀਵ ਗੂੜ,**
**ਚਾਤ੍ਰਿਕ ਜੁਗਤਿ ਗਤਿ ਮਤਿ ਨ ਅਘਾਈ ਹੈ ॥**

***ਪਦ ਅਰਥ :*** ਅਗ੍ਰਨੀਵ—ਆਗੂ, ਰਹਿਬਰ, ਸਭ ਤੋਂ ਮੋਹਰੀ। ਨ ਅਘਾਈ ਹੈ—ਨਹੀਂ ਰੱਜਦੇ।

*ਅਰਥ :*

ਜੀਭ ਸਭ ਤੋਂ ਮੋਹਰੀ ਗੁਰੂ ਜੀ ਦੇ ਗੂੜ੍ਹ ਗੁਣਾਂ ਨੂੰ ਰਟਦੀ ਹੈ, ਪਰ ਪਪੀਹੇ ਦੀ ਜੁਗਤੀ ਵਾਂਗ (ਉਸ ਦੀ) ਮਤੀ ਰੱਜਦੀ ਨਹੀਂ। (ਭਾਵ ਜਿਵੇਂ ਪਪੀਹਾ ਪ੍ਰਿਉ ਪ੍ਰਿਉ ਕਰਦਾ ਨਹੀਂ ਰੱਜਦਾ, ਤਿਵੇਂ ਮੈਂ ਗੁਣਾਨਵਾਦ ਕਰਦਾ ਨਹੀਂ ਰੱਜਦਾ)।

**ਪੇਖਤ ਸੁਨਤਿ ਸਿਮਰਤਿ ਬਿਸਮਾਦ ਰਸਿ,**
**ਰਸਿਕ ਪ੍ਰਗਾਸੁ ਪ੍ਰੇਮ ਤ੍ਰਿਸਨ ਬਢਾਈ ਹੈ ॥੬੨੧॥**

***ਪਦ ਅਰਥ :*** ਰਸਿਕ—ਪ੍ਰੇਮ ਨਾਲ।

*ਅਰਥ :*

(ਹੁਣ ਮੈਂ) ਦੇਖਦਿਆਂ, ਸੁਣਦਿਆਂ, ਸਿਮਰਦਿਆਂ (ਮੇਰੇ) ਰਸੀਏ (ਮਨ ਉਤੇ) ਵਿਸਮਾਦ ਰਸ ਪ੍ਰਕਾਸ਼ ਪਾ ਰਿਹਾ ਹੈ, ਪਰ ਪ੍ਰੇਮ (ਹੋਰ ਹੋਰ ਵਿਸਮਾਦੀ ਰਸ ਲੈਣ ਦੀ) ਤ੍ਰਿਸ਼ਨਾ ਨੂੰ ਵਧਾ ਰਿਹਾ ਹੈ।੬੨੧।

**ਪ੍ਰ:** ਭਾਈ ਸਾਹਿਬ ਜੀਉ ! ਸਾਡੇ ਮਨਾਂ ਵਿਚ ਸਦਾ ਹੀ ਇਤਨੀਆਂ ਇੱਛਾਵਾਂ ਦਾ ਵੇਗ ਵਗਦਾ ਰਹਿੰਦਾ ਹੈ, ਜਿਸਦੀ ਹਾਥ ਨਹੀਂ ਪਾਈ ਜਾਂਦੀ, ਅਸੀਂ ਵੇਖਦੇ ਹਾਂ ਕਿ ਜਦੋਂ ਇਕ ਇੱਛਾ ਪੂਰੀ ਹੋ ਜਾਏ ਤਾਂ ਦਸ ਇੱਛਾਵਾਂ ਹੋਰ ਜਨਮ ਧਾਰ ਕੇ ਸਾਹਮਣੇ ਆ ਜਾਂਦੀਆਂ ਹਨ। ਸੋ, ਤੁਸੀਂ ਇਸ ਮਨ ਵਿਚ ਦਿਨੇ ਰਾਤ ਪੈਦਾ ਹੋਣ ਵਾਲੀ ਤ੍ਰਿਸ਼ਨਾ ਦੀ ਭੁੱਖ ਨੂੰ ਮਿਟਾਉਣ ਦਾ ਕੋਈ ਸਾਧਨ ਦੱਸੋ, ਜਿਸ ਕਰਕੇ ਇਸ ਭਟਕਦੇ ਮਨ ਨੂੰ ਸਦੀਵੀ ਸ਼ਾਂਤੀ ਹੋ ਆਵੇ ?

**ਉ:** ਹੇ ਭਾਈਓ ! ਇਸ ਤੁਹਾਡੀ ਮੰਗ ਨੂੰ ਪੂਰਨ ਕਰਨ ਦਾ ਮੁਖ ਸਾਧਨ ਗੁਰੂ ਗ੍ਰੰਥ ਸਾਹਿਬ ਜੀ ਨੇ ਕੇਵਲ ਪ੍ਰਭੂ ਜੀ ਪਾਸੋਂ ਇਕੋ ਨਾਮ ਦੀ ਯਾਚਨਾ ਕਰਦੇ ਰਹਿਣ ਦੀ ਪ੍ਰੇਰਨਾ ਕੀਤੀ ਹੈ, ਜਿਵੇਂ ਕਿ ਗੁਰਬਾਣੀ ਦਾ ਫ਼ੁਰਮਾਨ ਹੈ ਕਿ :

ਵਿਣੁ ਤੁਧੁ ਹੋਰੁ ਜਿ ਮੰਗਣਾ ਸਿਰਿ ਦੁਖਾ ਕੈ ਦੁਖ ॥
ਦੇਹਿ ਨਾਮੁ ਸੰਤੋਖੀਆ ਉਤਰੈ ਮਨ ਕੀ ਭੁਖ ॥
ਗੁਰਿ ਵਣੁ ਤਿਣੁ ਹਰਿਆ ਕੀਤਿਆ
ਨਾਨਕ ਕਿਆ ਮਨੁਖ ॥੨॥ *(ਪੰਨਾ ੯੫੮)*

ਇਸ ਤਰ੍ਹਾਂ ਬਾਣੀ ਵਿਚ ਫ਼ੁਰਮਾਨ ਆਇਆ ਹੈ ਕਿ ਇਸ ਮਾਇਕੀ ਪਦਾਰਥਾਂ ਦੇ ਭੁਖੇ ਮਨ ਦੀ ਭੁਖ ਕਦੇ ਭੀ ਦੂਰ ਨਹੀਂ ਹੁੰਦੀ ਭਾਵੇਂ ਇਸਨੂੰ ਮਾਇਕੀ ਪਦਾਰਥਾਂ ਦੇ ਦੇਵ-ਲੋਕ ਦੇ ਪਦਾਰਥਾਂ ਦੀ ਪ੍ਰਾਪਤੀ ਹੋ ਜਾਵੇ। ਇਸ ਲਈ ਗੁਰੂ ਦਾ ਫ਼ੁਰਮਾਨ ਹੈ ਕਿ (ਤ੍ਰਿਸਨਾ ਬੁਝੈ ਹਰਿ ਕੈ ਨਾਮ) ਨਾਮ ਦਾ ਚਿੰਤਨ ਕਰਦੇ ਰਹਿਣ ਨਾਲ ਹੀ ਮਾਇਕੀ ਪਦਾਰਥਾਂ ਦੀ ਵਾਸ਼ਨਾ ਦੂਰ ਹੁੰਦੀ ਹੈ, ਜੋ ਨਾਮ ਦੀ ਦਾਤ ਤੋਂ ਸੱਖਣਾ ਮਨ ਹੈ, ਉਸ ਬਾਰੇ ਬਾਣੀ ਦਾ ਫ਼ੁਰਮਾਨ ਹੈ ਕਿ :

ਲਖ ਖਟੀਅਹਿ ਲਖ ਸੰਜੀਅਹਿ ਖਾਜਹਿ
ਲਖ ਆਵਹਿ ਲਖ ਜਾਹਿ ॥
ਜਾਂ ਪਤਿ ਲੇਖੈ ਨਾ ਪਵੈ
ਤਾਂ ਜੀਅ ਕਿਥੈ ਫਿਰਿ ਪਾਹਿ ॥੨॥ *(ਪੰਨਾ ੩੫੮)*

ਲਾਖ ਕੋਟਿ ਬਿਖਿਆ ਕੇ ਬਿੰਜਨ
ਤਾ ਮਹਿ ਤ੍ਰਿਸਨ ਨ ਬੂਝੀ ॥
ਸਿਮਰਤ ਨਾਮੁ ਕੋਟਿ ਉਜੀਆਰਾ
ਬਸਤੁ ਅਗੋਚਰ ਸੂਝੀ ॥੩॥ *(ਗੂਜਰੀ ਮ: ੫, ਪੰਨਾ ੪੯੭)*
ਕਰਿ ਕਰਿ ਅਨਰਥ ਬਿਹਾਝੀ ਸੰਪੈ
ਸੁਇਨਾ ਰੂਪਾ ਦਾਮਾ ॥
ਭਾੜੀ ਕਉ ਓਹੁ ਭਾੜਾ ਮਿਲਿਆ
ਹੋਰੁ ਸਗਲ ਭਇਓ ਬਿਗਾਨਾ ॥੩॥
ਹੈਵਰ ਗੈਵਰ ਰਥ ਸੰਬਾਹੇ ਗਹੁ ਕਰਿ ਕੀਨੇ ਮੇਰੇ ॥
ਜਬ ਤੇ ਹੋਈ ਲਾਂਮੀ ਧਾਈ
ਚਲਹਿ ਨਹੀ ਇਕ ਪੈਰੇ ॥੪॥
ਨਾਮੁ ਧਨੁ ਨਾਮੁ ਸੁਖ ਰਾਜਾ ਨਾਮੁ ਕੁਟੰਬ ਸਹਾਈ ॥
ਨਾਮੁ ਸੰਪਤਿ ਗੁਰਿ ਨਾਨਕ ਕਉ ਦੀਈ
ਓਹ ਮਰੈ ਨ ਆਵੈ ਜਾਈ ॥੨॥੧॥੮॥ *(ਪੰਨਾ ੪੯੭)*

ਇਸੇ ਤਰ੍ਹਾਂ ਹੋਰ ਭੀ ਬਾਣੀ ਵਿਚੋਂ ਉਦਾਹਰਣ ਮਿਲਦੇ ਹਨ ਕਿ ਨਾਮ ਤੋਂ ਸੱਖਣੇ ਮਨ ਦੀ ਪਦਾਰਥਕ ਵਾਸ਼ਨਾ ਦੀ ਭਟਕਣਾ ਮਿਟਦੀ ਨਹੀਂ, ਉਸਨੂੰ ਭਾਵੇਂ ਲੱਖਾਂ ਅਰਬਾਂ

ਖਰਬਾਂ ਧਨ ਦੀ ਪ੍ਰਾਪਤੀ ਹੋ ਜਾਵੇ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸ ਮਨ ਨੂੰ ਮਾਇਕੀ ਪਦਾਰਥਾਂ ਵਲੋਂ ਰੋਕ ਪਾਉਣ ਲਈ ਗੁਰੂ ਮਹਾਰਾਜ ਜੀ ਪਾਸੋਂ ਇਹੋ ਇਕ ਮੰਗ ਮੰਗੀ ਹੈ, ਜਿਸ ਮੰਗ ਨੂੰ ਮੈਂ ਚੰਦ ਸਤਰਾਂ ਵਿਚ ਅੰਕਤ ਕਰਨ ਦਾ ਉਪਰਾਲਾ ਕੀਤਾ ਹੈ, ਜਿਵੇਂ ਕਿ:

**ਦ੍ਰਿਗਨ ਮੈ ਦੇਖਤ ਹੌਂ, ਦ੍ਰਿਗ ਹੂ ਜੋ ਦੇਖਿਓ ਚਾਹੈ,**
**ਪਰਮ ਅਨੂਪ ਰੂਪ ਸੁੰਦਰ ਦਿਖਾਈਐ ॥**

***ਪਦ ਅਰਥ :*** ਦ੍ਰਿਗਨ ਮੈ—ਨੈਣਾਂ ਵਿਚ, ਅੱਖਾਂ ਵਿਚ।

***ਅਰਥ :***

(ਹੇ ਭਾਈਓ! ਮੇਰੀ ਤਾਂ ਇਕ ਇਹੋ ਮੰਗ ਹੈ ਕਿ ਹੇ ਮਹਾਰਾਜ ਜੀਉ!) ਨੈਣਾਂ ਵਿਚ ਮੈਂ (ਆਪ ਦਾ ਸੁੰਦਰ ਰੂਪ ਇਸ ਵੇਲੇ) ਦੇਖ ਰਿਹਾ ਹਾਂ, (ਤੁਸੀਂ ਹੁਣ ਜਾਣਦੇ ਹੋ ਕਿ ਮੇਰੇ) ਨੈਣ (ਹੋਰ) ਕੀ ਕੁਛ ਦੇਖਣਾ ਚਾਹੁੰਦੇ ਹਨ? (ਆਪਣਾ ਇਹ) ਪਰਮ ਸੋਹਣਾ ਤੇ ਉਪਮਾ ਤੋਂ ਰਹਿਤ ਰੂਪ (ਇਨ੍ਹਾਂ ਨੂੰ ਸਦਾ) ਦਿਖਾਉਂਦੇ ਹੀ ਰਹੋ।

**ਸ੍ਰਵਨ ਮੈ ਸੁਨਤ ਜੁ ਸ੍ਰਵਨ ਹੂੰ ਸੁਨਿਓ ਚਾਹੈ,**
**ਅਨਹਦ ਸਬਦ ਪ੍ਰਸੰਨ ਹੁਇ ਸੁਨਾਈਐ ॥**

***ਪਦ ਅਰਥ :*** ਸ੍ਰਵਨ ਮੈ—ਕੰਨਾਂ ਵਿਚ।

***ਅਰਥ :***

(ਆਪ ਜੀ ਦੇ ਰਸ-ਭਰੇ ਸ਼ਬਦ ਨੂੰ) ਮੇਰੇ ਕੰਨ ਸੁਣ ਰਹੇ ਹਨ (ਪਰ) ਜੋ ਕੁਛ ਕੰਨ (ਹੋਰ) ਸੁਣਿਆ ਚਾਹੁੰਦੇ ਹਨ (ਉਹ ਇਹ ਹੈ ਕਿ ਇਹ) ਸ਼ਬਦ ਕਦੇ ਨਾ ਮੁੱਕਣ ਵਾਲਾ ਹੋ ਕੇ ਪ੍ਰਸੰਨਤਾ ਨਾਲ ਸੁਣਾਉਂਦੇ ਹੀ ਰਹੋ।

**ਰਸਨਾ ਮੈ ਰਟਤ ਜੁ ਰਸਨਾ ਹੂੰ ਰਸੇ ਚਾਹੈ,**
**ਪ੍ਰੇਮ ਰਸੁ ਅੰਮ੍ਰਿਤ ਚੁਆਇ ਕੈ ਚਖਾਈਐ ॥**

***ਪਦ ਅਰਥ :*** ਰਟਤ—ਰਟਦੀ, ਜਪਦੀ, ਸਿਮਰਦੀ।

***ਅਰਥ :***

(ਮੇਰੀ) ਜੀਭ (ਆਪ ਦੇ ਗੁਣ) ਹੁਣ ਰਟ ਰਹੀ ਹੈ, ਪਰ ਜੀਭ ਜਿਸ ਵਿਚ ਰਸੇ ਰਹਿਣਾ ਚਾਹੁੰਦੀ ਹੈ (ਤੁਸੀਂ ਜਾਣਦੇ ਹੀ ਹੋ ਉਸ) ਪ੍ਰੇਮ ਰਸ ਦਾ ਅੰਮ੍ਰਿਤ ਚੁਆ ਕੇ (ਸਦਾ) ਚਖਾਉਂਦੇ ਰਹੋ।

**ਮਨ ਮਹਿ ਬਸਹੁ ਮਲਿ ਮਯਾ ਕੀਜੈ ਮਹਾਰਾਜ,**
**ਧਾਵਤ ਬਰਜ ਉਨਮਨ ਲਿਵ ਲਾਈਐ ॥੬੨੨॥**

***ਪਦ ਅਰਥ :*** ਮਲਿ—ਮੱਲ ਕੇ, ਵਾਸਾ ਜਮਾ ਕੇ। ਉਨਮਨ—ਮਨ ਦੀ ਉੱਚੀ ਅਵਸਥਾ, ਲਿਵਲੀਨਤਾ।

***ਅਰਥ :***

ਹੇ ਮਹਾਰਾਜ! ਮਿਹਰ ਕਰੋ (ਮੇਰੇ) ਮਨ ਨੂੰ ਮੱਲ ਕੇ (ਉਸ ਵਿਚ) ਵੱਸੋ, (ਇਸ) ਨੱਸਦੇ ਭੱਜਦੇ (ਮਨ ਨੂੰ) ਰੋਕ ਕੇ ਇਸ ਦੀ ਲਿਵ ਉਨਮਨ ਵਿਚ ਲਾ ਦਿਓ।੬੨੨।

***ਭਾਵਾਰਥ :*** ਭਾਈ ਜੀ ਅਰਦਾਸ ਕਰਦੇ ਹਨ ਕਿ ਦਰਸ਼ਨ, ਸ੍ਰਵਨ, ਰਟਨ ਜੋ ਹੋ ਰਹੇ ਹਨ, ਇਹ ਲਗਾਤਾਰੀ ਹੋ ਕੇ ਲਿਵ ਲੱਗ ਕੇ ਉਨਮਨ ਅਵਸਥਾ ਹੋ ਜਾਵੇ ਜੋ ਆਪ ਦੇ ਰਸ ਰੂਪ ਯਾ ਅਨੰਦ ਸਰੂਪ ਤੋਂ ਮੇਰੇ ਮਨ ਦਾ ਵਿਛੋੜਾ ਨਾ ਹੋਵੇ। ਆਖ਼ਰੀ ਪੰਗਤੀ ਵਿਚ ਜੋ ਰਾਜ਼ ਹੈ ਓਹ ਵਿਚਲੀ ਰਮਜ਼ ਨੂੰ ਖੋਲ੍ਹਦਾ ਹੈ ਕਿ ਹੇ ਸਾਈਂਆਂ ਜੀਉ! ਮੇਰੇ ਮਨ ਨੂੰ ਤਾਂ ਧਾਵਨ ਦਾ ਸੁਭਾਵ ਹੈ, ਪਰ ਜੇ ਆਪ ਭੀ ਮੇਰੇ ਮਨ ਵਿਚ ਟਿਕ ਕੇ ਬਿਰਾਜ ਜਾਓ ਤਾਂ ਆਪ ਦਾ ਦਰਸ਼ਨ, ਸ਼ਬਦ ਤੇ ਸਿਮਰਨ ਆਪ ਦੇ ਮੇਰੇ ਮਨ ਨੂੰ ਮੱਲ ਕੇ ਬਹਿ ਜਾਣ ਨਾਲ ਲਗਾਤਾਰੀ ਹੋ ਜਾਣ, ਜੇ ਮੇਰਾ ਮਨ ਨਹੀਂ ਟਿਕਦਾ ਤਾਂ ਤੁਸੀਂ ਤੇ ਕਬਜ਼ਾ ਕਰਕੇ ਮੱਲ ਕੇ ਇਸ ਵਿਚ ਟਿਕ ਜਾਓ। ਜਿਸਦਾ ਸਦਕਾ ਡਾਵਾਂਡੋਲ ਮਨ ਸਦੀਵੀ-ਕਾਲ ਲਈ ਸਥਿਰ ਹੋ ਜਾਏ।

**ਪ੍ਰ:** ਭਾਈ ਸਾਹਿਬ ਜੀਉ! ਜਦੋਂ ਅਸੀਂ ਪੰਡਿਤ ਲੋਕਾਂ ਪਾਸੋਂ ਸਨਾਤਨ ਪੁਸਤਕਾਂ ਦੀਆਂ ਪੁਰਾਣਕ ਕਥਾਵਾਂ ਸੁਣਦੇ ਹਾਂ ਤਾਂ ਉਹ ਇਸ ਸ੍ਰਿਸ਼ਟੀ ਦੀ ਉਤਪਤੀ ਦੇ ਵਖੋ ਵਖ ਸ਼ਾਸਤਰਾਂ ਦੇ ਭਿੰਨ ਭਿੰਨ ਵੀਚਾਰ ਦਰਸਾਉਂਦੇ ਹਨ, ਜਿਨ੍ਹਾਂ ਦਾ ਪਰਸਪਰ ਤਾਲ-ਮੇਲ ਇਕ ਦੂਸਰੇ ਨਾਲ ਮਿਲਾਪ ਨਹੀਂ ਕਰਦਾ, ਪਰ ਕੀ ਆਪ ਜੀ ਸਾਨੂੰ ਗੁਰਮਤ ਅਨੁਸਾਰ ਜਾਣੂੰ ਕਰਾਉਗੇ ਕਿ ਇਸ ਸ੍ਰਿਸ਼ਟੀ ਦੀ ਆਦਿ ਵਿਚ ਅਰੰਭਤਾ ਕਿਵੇਂ ਹੋਈ ਹੈ, ਤਾਕਿ ਅਸੀਂ ਨਿਰਸੰਦੇਹ ਹੋ ਸਕੀਏ?

**ਉ:** ਹੇ ਭਾਈਓ! ਇਹੋ ਪ੍ਰਸ਼ਨ ਸੁਮੇਰ ਪਰਬਤ ਪਰ ਸਿੱਧਾਂ ਨੇ ਗੁਰੂ ਨਾਨਕ ਦੇਵ ਜੀ ਪਾਸ ਕੀਤਾ ਸੀ, ਜਿਸ ਪ੍ਰਸ਼ਨ ਨੂੰ ਗੁਰੂ ਨਾਨਕ ਦੇਵ ਜੀ ਨੇ ਆਪਣੀ ਰਚਨਾ ਜਪੁਜੀ ਸਾਹਿਬ ਵਿਚ ਇਉਂ ਅੰਕਤ ਕੀਤਾ ਹੈ, ਜਿਵੇਂ ਕਿ:

ਪ੍ਰ: ਕਵਣੁ ਸੁ ਵੇਲਾ ਵਖਤੁ ਕਵਣੁ
ਕਵਣ ਥਿਤਿ ਕਵਣੁ ਵਾਰੁ॥
ਕਵਣਿ ਸਿ ਰੁਤੀ ਮਾਹੁ ਕਵਣੁ ਜਿਤੁ ਹੋਆ ਆਕਾਰੁ॥

*(ਜਪੁਜੀ, ਪੰਨਾ ੪)*

ਤਾਂ ਗੁਰੂ ਨਾਨਕ ਦੇਵ ਜੀ ਨੇ ਸਿੱਧਾਂ ਨੂੰ ਉੱਤਰ ਦਿੱਤਾ ਸੀ ਕਿ ਹੇ ਸਿਧੋ! ਸੁਣੋ:

ੳ: ਵੇਲ ਨ ਪਾਈਆ ਪੰਡਤੀ ਜਿ ਹੋਵੈ ਲੇਖੁ ਪੁਰਾਣੁ॥
ਵਖਤੁ ਨ ਪਾਇਓ ਕਾਦੀਆ
ਜਿ ਲਿਖਨਿ ਲੇਖੁ ਕੁਰਾਣੁ॥
ਥਿਤਿ ਵਾਰੁ ਨਾ ਜੋਗੀ ਜਾਣੈ ਰੁਤਿ ਮਾਹੁ ਨਾ ਕੋਈ॥
ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ॥
*(ਜਪੁਜੀ, ਪੰਨਾ ੪)*

ਭਾਵ, ਹੇ ਸਿੱਧੋ! ਇਸ ਸ੍ਰਿਸ਼ਟੀ ਦੀ ਅਰੰਭਤਾ ਦਾ ਮੂਲ ਕੋਈ ਪੰਡਤ, ਕਾਜ਼ੀ ਲੋਕ, ਜੋਗੀ ਆਦਿ ਨਹੀਂ ਜਾਣਦਾ ਕਿ ਕਿਸ ਥਿਤ, ਕਿਸ ਵਾਰ, ਕਿਸ ਰੁੱਤ ਜਾਂ ਕਿਸ ਮਹੀਨੇ ਹੋਈ ਹੈ, ਬੱਸ! ਇਉਂ ਹੀ ਕਿਹਾ ਜਾ ਸਕਦਾ ਹੈ ਕਿ ਜਿਸ ਕਰਤੇ ਕਰਤਾਰ ਨੇ ਇਸ ਸ੍ਰਿਸ਼ਟੀ ਦੀ ਰਚਨਾ ਨੂੰ ਕਿਵੇਂ ਅਰੰਭ ਕੀਤਾ ਹੈ, ਉਹ ਆਪ ਹੀ ਜਾਣਦਾ ਹੈ ਕਿਉਂਕਿ ਉਸ ਤੋਂ ਭਿੰਨ ਉਸ ਵੇਲੇ ਹੋਰ ਕੋਈ ਦੂਸਰਾ ਹੈ ਹੀ ਨਹੀਂ ਸੀ। ਗੁਰੂ ਫ਼ੁਰਮਾਨ ਹੈ, ਜਿਵੇਂ ਕਿ:

ਜਦਹੁ ਆਪੇ ਥਾਟੁ ਕੀਆ ਬਹਿ ਕਰਤੈ
ਤਦਹੁ ਪੁਛਿ ਨ ਸੇਵਕੁ ਬੀਆ॥
ਤਦਹੁ ਕਿਆ ਕੋ ਲੇਵੈ ਕਿਆ ਕੋ ਦੇਵੈ
ਜਾਂ ਅਵਰੁ ਨ ਦੂਜਾ ਕੀਆ॥
ਫਿਰਿ ਆਪੇ ਜਗਤੁ ਉਪਾਇਆ ਕਰਤੈ
ਦਾਨੁ ਸਭਨਾ ਕਉ ਦੀਆ॥ *(ਪਉੜੀ, ਪੰਨਾ ੫੫੧)*

ਭਾਵ, ਇਸ ਸ੍ਰਿਸ਼ਟੀ ਦੀ ਅਰੰਭਤਾ ਵਿਚ ਉਸ ਰਚਨਹਾਰ ਕਰਤਾਰ ਨੇ ਕਿਸੇ ਤੋਂ ਕੋਈ ਪੁੱਛ ਨਹੀਂ ਕੀਤੀ, ਕਿਸੇ ਦੀ ਕੋਈ ਰਾਇ ਨਹੀਂ ਲਈ, ਕਿਉਂਕਿ ਕਿਸੇ ਦੂਸਰੇ ਦਾ ਸਲਾਹ-ਮਸ਼ਵਰਾ ਤਦੋਂ ਹੀ ਲਿਆ ਜਾਂਦਾ ਹੈ, ਜਦੋਂ ਕਿਸੇ ਨੂੰ ਕੋਈ ਸ਼ੱਕ ਹੋਵੇ ਕਿ ਮੇਰੇ ਪਾਸੋਂ ਕੋਈ ਗ਼ਲਤੀ ਨਾ ਹੋ ਜਾਏ, ਪਰ ਉਸ ਵੇਲੇ ਤਾਂ ਦੂਸਰਾ ਕੋਈ ਹੈ ਭੀ ਨਹੀਂ ਸੀ, ਜਿਸ ਤੋਂ ਕੁਝ ਪੁੱਛ ਕੀਤੀ ਜਾ ਸਕਦੀ। ਇਸ ਲਈ ਜਿਨ੍ਹਾਂ ਜਿਨ੍ਹਾਂ ਨੇ ਭੀ ਇਸ ਸ੍ਰਿਸ਼ਟੀ ਦੀ ਉਪਜ ਬਾਰੇ ਕੁਝ ਖ਼ਿਆਲ ਅੰਕਤ ਕੀਤੇ ਹਨ, ਉਹ ਇਉਂ ਕਿਹਾ ਜਾ ਸਕਦਾ ਹੈ, ਕਿ ਉਨ੍ਹਾਂ ਵੱਲੋਂ ਆਪਣੀ ਆਪਣੀ ਬੁੱਧ ਦਾ ਪ੍ਰਗਟਾਵਾ ਹੀ ਕੀਤਾ ਗਿਆ ਹੈ, ਇਸ ਨੂੰ ਸਹੀ ਰੂਪਤਾ ਨਹੀਂ ਦਿੱਤੀ ਜਾ ਸਕਦੀ। ਕੇਵਲ ਗੁਰਬਾਣੀ ਦੀ ਵੀਚਾਰ ਨੂੰ ਹੀ ਸਹੀ ਰੂਪ ਵਿਚ ਮੰਨਣਾ ਯੋਗ ਹੈ।

ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਕੁਝ ਵੀਚਾਰ ਅੰਕਤ ਕੀਤੇ ਹਨ, ਜਿਵੇਂ ਕਿ ਉਸਦੀ ਰਚਨਾ ਬਾਰੇ ਤਾਂ ਕੁਝ ਕਹਿਣਾ ਅਸੰਭਵ ਹੈ, ਜਦ ਕਿ ਉਸਦੀ ਕੀਤੀ ਹੋਈ ਰਚਨਾ ਦੇ ਸੂਖਮ ਅੰਸ਼ਾਂ ਬਾਰੇ ਭੀ ਕੁਝ ਨਹੀਂ ਕਹਿ ਸਕਦੇ, ਜਿਵੇਂ ਕਿ:

**ਨਿੰਦ੍ਰਾ ਮੈ ਕਹਾ ਧਉ ਜਾਇ,**
**ਖੁਧਿਆ ਮੈ ਕਹਾ ਧਉ ਖਾਇ,**
**ਤ੍ਰਿਖਾ ਮੈ ਕਹਾ ਜਰਾਇ ਕਹਾ ਜਲ ਪਾਨ ਹੈ।**

***ਪਦ ਅਰਥ:*** ਕਹਾ ਧਉ—ਕਿਥੇ ਜਾਂਦਾ। ਖੁਧਿਆ—ਭੁਖ। ਜਰਾਇ—ਸੜਦਾ ਹੈ।

***ਅਰਥ:***

(ਜਦੋਂ ਬਰੀਕ-ਬੀਨੀ ਨਜ਼ਰਾਂ ਨਾਲ ਤੱਕੀਏ ਤਾਂ ਪਤਾ ਨਹੀਂ ਜੀਵ) ਨੀਂਦ ਵਿਚ ਕਿਥੇ ਜਾਂਦਾ ਹੈ, (ਪਤਾ ਨਹੀਂ) ਭੁਖ ਵਿਚ ਕਿਥੇ (ਬਹਿ ਕੇ) ਖਾਂਦਾ ਹੈ, ਤ੍ਰੇਹ (ਲੱਗੀ ਵਿਚ) ਜਲਨ, ਸੜਨ ਕਿਥੇ (ਹੁੰਦੀ ਹੈ)। (ਤ੍ਰਿਖਾ ਬੁਝਾਣ ਲਈ) ਪਾਣੀ ਪੀਤਾ (ਕਿਵੇਂ ਠੰਢ ਪਾਉਂਦਾ ਹੈ)।

**ਹਸਨ ਰੋਵਨ ਕਹਾ, ਕਹਾ ਪੁਨਿ ਚਿੰਤਾ ਚਾਉ,**
**ਕਹਾਂ ਭਯ ਭਾਉ ਭੀਰ, ਕਹਾ ਧਉ ਭਯਾਨ ਹੈ॥**

***ਪਦ ਅਰਥ:*** ਭਯਾਨ—ਭਿਆਨਕਤਾ, ਡਰਾਉਣਾ।

***ਅਰਥ:***

ਹੱਸਣਾ ਰੋਣਾ ਕੀ ਹਨ, ਫਿਰ ਚਿੰਤਾ ਕੀ ਹੈ, ਚਾਉ (ਕੀ ਸ਼ੈ) ਹੈ, ਡਰ, ਪਿਆਰ, ਕਾਇਰਤਾ ਕੀ ਹੈ ਤੇ ਭਿਆਨਕਤਾ ਕਿਥੇ ਹੁੰਦੀ ਹੈ?

**ਹਿਚਕੀ ਡਕਾਰ ਅਉ ਖੰਘਾਰ, ਜੰਮਹਾਈ ਛੀਕ**
**ਅਪਸਰ ਗਾਤ, ਖੁਜਲਾਤ ਕਹਾ ਆਨ ਹੈ॥**

***ਪਦ ਅਰਥ:*** ਜੰਮਹਾਈ—ਉਬਾਸੀ। ਅਪਸਰ ਗਾਤ—ਸਰੀਰ ਦੀ ਗੰਦੀ ਹਵਾ ਦਾ ਸਰਨਾ ਜਾਂ ਪਦ, ਫੂਸੀ ਦਾ ਆਉਣਾ। ਖੁਜਲਾਤ—ਖੁਰਕਣਾ।

***ਅਰਥ:***

ਹਿਚਕੀ, ਡਕਾਰ, ਖੰਘ, ਉਬਾਸੀ, ਨਿੱਛ ਸਰੀਰ ਦੀ (ਹਵਾ ਦਾ) ਸਰਨਾ, ਪਿੰਡੇ ਨੂੰ ਖੁਰਕਣਾ, (ਆਦਿ) ਹੋਰ (ਕਈ ਗੱਲਾਂ) ਕੀ ਹਨ?

**ਕਾਮ, ਕ੍ਰੋਧ, ਲੋਭ, ਮੋਹ, ਅਹੰਮੇਵ ਟੇਵ ਕਹਾਂ,**
**ਸਤ ਅਉ ਸੰਤੋਖ**
**ਦਇਆ ਧਰਮ ਨ ਜਾਨ ਹੈ॥੬੨੩॥**

***ਪਦ ਅਰਥ:*** ਟੇਵ—ਚਾਲ, ਬਾਣ, ਸੁਭਾਵ।

***ਅਰਥ :***

ਕਾਮ, ਕ੍ਰੋਧ, ਲੋਭ, ਮੋਹ, ਹੰਕਾਰ (ਤੇ ਜੀਵ ਦਾ) ਸੁਭਾਵ ਕੀ ਹਨ, ਸਤ ਤੇ ਸੰਤੋਖ, ਦਇਆ ਤੇ ਧਰਮ ਕੀ ਹਨ, ਕੋਈ ਨਹੀਂ ਜਾਣਦਾ (ਕਿ ਇਹ ਸਭੇ ਕਿਉਂ ਹਨ, ਕਿਵੇਂ ਹਨ ਤੇ ਇਨ੍ਹਾਂ ਦਾ ਵੇਰਵਾ ਕੀ ਹੈ ?)।੬੨੩।

***ਭਾਵਾਰਥ :*** ਇਨ੍ਹਾਂ ਗੱਲਾਂ ਦੇ ਉਪਰਲੇ ਉਪਰਲੇ ਹਾਲ ਵੇਦ ਆਦਿ ਦੱਸਦੇ ਹਨ, ਪਰ ਧੁਰ ਅਸਲੀਅਤ ਕੀ ਹੈ ਤੇ ਕਿਵੇਂ ਹੈ, ਕੋਈ ਨਹੀਂ ਜਾਣਦਾ। ਉਹ ਜੋ ਕੋਈ ਦੱਸੇ ਭੀ ਤਾਂ ਫੇਰ ਉਨ੍ਹਾਂ ਦੀ ਅਸਲ ਲਭਿਆਂ ਨਹੀਂ ਲੱਭਦੀ। ਸਿੱਟਾ ਇਹ ਹੈ ਕਿ ਵਿਸਮਾਦ ਹੈ ਤੇ ਧੁਰ ਅਸਲੀਅਤ ਦਾ ਪਤਾ ਰਚਨਹਾਰ ਨੂੰ ਹੈ।

(ਪਿਛਲੇ ਕਬਿੱਤ ਦਾ ਭਾਵ ਹੀ ਇਸ ਕਬਿੱਤ ਵਿਚ ਦਰਸਾਉਂਦੇ ਹਨ।)

**ਪੰਚ ਤਤ ਮੇਲ ਪਿੰਡ ਲੋਕ ਬੇਦ ਕਹੈਂ,**
**ਪਾਂਚੋ ਤਤ ਕਹੋ ਕਾਹੇ ਭਾਂਤਿ**
**ਰਚਤ ਭੇ ਆਦਿ ਹੀ ॥**

***ਪਦ ਅਰਥ :*** ਪਿੰਡ—ਸਰੀਰ। ਲੋਕ—ਲੋਕਾਂ ਦੇ ਪ੍ਰਵਿਰਤ ਖ਼ਿਆਲ।

***ਅਰਥ :***

(ਜੋ ਲਿਖੇ ਹੋਏ) ਵੇਦ (ਸ਼ਾਸਤ੍ਰ ਆਦਿ) ਕਹਿੰਦੇ ਹਨ (ਤੇ ਜ਼ਬਾਨੀ ਭੀ ਸਿਆਣੇ ਤੇ ਆਮ) ਲੋਕ ਕਹਿੰਦੇ ਹਨ ਕਿ ਪੰਜਾਂ ਤੱਤਾਂ ਦੇ ਮੇਲ ਤੋਂ ਸਰੀਰ (ਬਣਦਾ ਹੈ), (ਪਰ) ਇਹ ਦੱਸੋ ਕਿ ਪੰਜੇ ਤੱਤ ਆਦਿ ਵਿਚ ਕਿਸ ਤਰ੍ਹਾਂ ਰਚੇ ਗਏ ਸਨ ?

**ਕਾਹੇ ਸੇ ਧਰਨ ਧਾਰੀ ਧੀਰਜ ਕੈਸੇ ਬਿਥਾਰੀ,**
**ਕਾਹੇ ਸਿਉਂ ਗੜਿਓ ਅਕਾਸ**
**ਠਾਢੋ ਬਿਨ ਪਾਦ ਹੀ ॥**

***ਪਦ ਅਰਥ :*** ਗੜਿਓ—ਗੱਡਿਆ ਹੋਇਆ, ਤਣਿਆ ਹੋਇਆ ਯਾ ਖੜਾ ਕੀਤਾ ਹੋਇਆ। ਪਾਦ—ਪੈਰ, ਥੰਮ੍ਹ।

***ਅਰਥ :***

(ਫਿਰ ਇਹ ਭੀ ਦੱਸੋ ਕਿ) ਧਰਤੀ ਨੇ ਕਿਵੇਂ ਧੀਰਜ ਧਾਰਨ ਕੀਤਾ ਹੋਇਆ ਹੈ, (ਭਾਵ ਜੀਵਾਂ ਦੇ ਬੋਝ ਤੇ ਮਾੜੇ ਸਲੂਕ ਝੱਲ ਰਹੀ ਹੈ ਤੇ ਕਾਹਦੇ ਨਾਲ ਆਕਾਸ਼ ਤਣ ਰਿਹਾ ਹੈ, ਜੋ ਬਿਨਾਂ ਪੈਰਾਂ ਦੇ ਖੜਾ ਹੈ।

**ਕਾਹੇ ਸੋਂ ਸਲਿਲ ਸਾਜੇ, ਸੀਤਲ ਪਵਨ ਬਾਜੇ,**
**ਅਗਨਿ ਤਪਤ ਕਾਹੇ ਅਤਿ ਬਿਸਮਾਦ ਹੀ ॥**

***ਪਦ ਅਰਥ :*** ਸਲਿਲ—ਪਾਣੀ। ਬਾਜੇ—ਆਵਾਜ਼ ਕਰਦੀ ਹੈ (ਚੱਲਦੀ ਹੈ)।

***ਅਰਥ :***

ਫਿਰ ਕਾਹਦੇ ਨਾਲ ਪਾਣੀ ਬਣਾਇਆ ਤੇ ਠੰਢੀ ਪੌਣ ਵਜਾਈ (ਚਲਾਈ) ? ਤੇ ਅੱਗ ਕਿਉਂ ਤਪਦੀ ਹੈ ? ਬੜਾ ਹੀ ਅਸਚਰਜ ਹੈ।

**ਕਾਰਨ ਕਰਨ ਦੇਵ ਅਲਖ ਅਭੇਵ ਨਾਥ,**
**ਉਨ ਕੀ ਭੀ ਓਹੀ ਜਾਨੈ**
**ਬਕਨੌ ਹੈ ਬਾਦ ਜੀ ॥੬੨੪॥**

***ਪਦ ਅਰਥ :*** ਬਕਨੋ—ਕਹਿਣਾ, ਆਖਣਾ, ਬਾਦ—ਵਿਅਰਥ।

***ਅਰਥ :***

(ਇਨ੍ਹਾਂ ਸਭਨਾਂ ਦੇ) ਕਾਰਣਾਂ ਦੇ ਕਰਨ ਵਾਲਾ ਮੂਲ ਕਾਰਣ ਅਲਖ ਨਾਥ ਆਪ ਹੈ, ਉਸ ਦਾ ਭੇਦ ਭੀ ਨਹੀਂ ਪਤਾ ਲੱਗਦਾ, ਉਸ ਦੀ (ਮਹਿਮਾ) ਉਹ ਆਪ ਹੀ ਜਾਣਦਾ ਹੈ (ਸਾਡਾ ਇਹ) ਕਹਿਣਾ (ਕਿ ਇੰਵ ਦਾ ਹੈ ਯਾ ਜਗਤ ਕਿਉਂ ਹੋਇਆ ਤੇ ਕਿਵੇਂ ਹੋਇਆ ਬਿਲਕੁਲ ਵਿਅਰਥ ਹੈ।੬੨੪।

***ਭਾਵਾਰਥ :*** ਇਸ ਤਰ੍ਹਾਂ ਦੀਆਂ ਗੱਲਾਂ ਤੇ ਪ੍ਰਸ਼ਨੋਤਰ ਲੋਕੀਂ ਕਰਦੇ ਹਨ। ਭਾਈ ਜੀ! ਆਪ ਇਨ੍ਹਾਂ ਦੋਹਾਂ ਕਬਿੱਤਾਂ ਵਿਚ ਅਨੇਕ ਵਿਸ਼ਯ, ਜੋ ਸਾਡੇ ਤਜਰਬੇ ਵਿਚ ਆਉਂਦੇ ਹਨ ਅੰਤ੍ਰੀਵ ਤੇ ਬਹਿਰੰਗ ਦੋਏ ਤਰ੍ਹਾਂ ਦੇ ਗਿਣਦੇ ਹਨ ਤੇ ਦੱਸਦੇ ਹਨ ਕਿ ਇਨ੍ਹਾਂ ਗੱਲਾਂ ਦੀ ਅਸਲੀਅਤ ਨਹੀਂ ਕਹੀ ਜਾ ਸਕਦੀ ਤੇ ਨਾ ਇਨ੍ਹਾਂ ਦੇ ਕਰਣਹਾਰ ਕਾਰਨ ਰੂਪ ਵਾਹਿਗੁਰੂ ਦੀ ਬਾਬਤ ਕੁਝ ਕਿਹਾ ਜਾ ਸਕਦਾ ਹੈ। ਉਹ ਵਾਹਿਗੁਰੂ ਆਪ ਅਲਖ ਹੈ, ਅਭੇਵ ਹੈ ਤੇ ਸਾਰੇ ਕਾਰਣਾਂ ਦਾ ਮੂਲ ਕਾਰਣ ਹੈ।

ਪ੍ਰ: ਭਾਈ ਸਾਹਿਬ ਜੀਉ! ਆਪ ਜੀ ਸਾਨੂੰ ਹਰ ਰੋਜ਼ ਗੁਰਮਤ ਰਾਹੀਂ ਨਵੇਂ ਤੋਂ ਨਵੇਂ ਵਿਚਾਰਾਂ ਦੀ ਜਾਣਕਾਰੀ ਕਰਵਾਉਣ ਦੀ ਕ੍ਰਿਪਾ ਕਰਦੇ ਹੋ, ਪਰ ਕਈ ਸੂਖਮ ਅਜਿਹੇ ਭੀ ਵਿਚਾਰ ਹੁੰਦੇ ਹਨ, ਜਿਨ੍ਹਾਂ ਨੂੰ ਸਾਡੀ ਅਸਥੂਲ ਬੁੱਧੀ ਸਮਝਣ ਵੱਲੋਂ ਅਸਮਰੱਥ ਹੋਇਆ ਕਰਦੀ ਹੈ, ਜਿਵੇਂ ਕਿ ਆਪ ਜੀ ਕਦੀ

ਕਦਾਈਂ ਇਹ ਭੀ ਵਿਚਾਰ ਕਿਹਾ ਕਰਦੇ ਹੋ ਕਿ ਆਤਮਾ ਕਲਿਆਣ ਸਰੂਪ ਹੈ, ਪਰ ਉਹ ਕਦੀ ਤ੍ਰਿਬਿਧਿ ਰੂਪ ਹੋ ਦਿਖਾਲਦਾ ਹੈ ਅਤੇ ਕਦੇ ਉਹੋ ਆਤਮਾ ਕਲਿਆਣ ਸਰੂਪ ਹੋ ਜਾਂਦਾ ਹੈ, ਇਸ ਬਾਰੇ ਸਾਨੂੰ ਵਿਸਥਾਰ ਰੂਪ ਵਿਚ ਪ੍ਰਗਟ ਕਰੋ ਕਿ ਆਤਮਾ ਦੇ ਦੋ ਰੂਪ ਹੋ ਜਾਣ ਦਾ ਅਸਲ ਕਾਰਣ ਕੀ ਹੈ ?

**ਉ:** ਹੇ ਭਾਈਓ ! ਇਸ ਪੱਖ ਨੂੰ ਜਦੋਂ ਗੁਰਬਾਣੀ ਦਵਾਰੇ ਵਿਚਾਰ ਕਰੀਏ ਤਾਂ ਇਸ ਦਾ ਕਾਰਣ ਸੰਗਤ ਦਾ ਮਿਲਾਪ ਹੈ, ਭਾਵ ਜਿਸ ਤਰ੍ਹਾਂ ਦੀ ਆਤਮਾ ਨੂੰ ਸੰਗਤ ਮਿਲ ਜਾਂਦੀ ਹੈ ਉਸ ਨੂੰ ਉਸੇ ਤਰ੍ਹਾਂ ਦੀ ਰੰਗਤ ਚੜ੍ਹ ਜਾਂਦੀ ਹੈ, ਇਸੇ ਲਈ ਗੁਰਬਾਣੀ ਨੇ ਸਾਕਤਾਂ ਦੀ ਸੰਗਤ ਤੋਂ ਵਰਜ ਕੇ ਸਾਧੂਆਂ ਦੀ ਸੰਗਤ ਕਰਦੇ ਰਹਿਣ ਦੀ ਪ੍ਰੇਰਨਾ ਕੀਤੀ ਹੈ, ਜਿਵੇਂ ਕਿ ਸਾਕਤਾਂ ਦੀ ਸੰਗਤ ਕਰਨ ਤੋਂ ਸਦਾ ਹੀ ਦੂਰ ਰਹਿਣ ਦੀ ਆਗਿਆ ਕੀਤੀ ਗਈ ਹੈ, ਜਿਵੇਂ ਕਿ :

ਕਬੀਰ ਸਾਕਤ ਸੰਗੁ ਨ ਕੀਜੀਐ<br>
ਦੂਰਹਿ ਜਾਈਐ ਭਾਗਿ ॥<br>
ਬਾਸਨੁ ਕਾਰੋ ਪਰਸੀਐ<br>
ਤਉ ਕਛੁ ਲਾਗੈ ਦਾਗੁ ॥੧੩੧॥

*(ਸਲੋਕ ਕਬੀਰ ਜੀ, ਪੰਨਾ ੧੩੭੧)*

ਕਬੀਰ ਸਾਕਤੁ ਐਸਾ ਹੈ ਜੈਸੀ ਲਸਨ ਕੀ ਖਾਨਿ ॥<br>
ਕੋਨੇ ਬੈਠੇ ਖਾਈਐ ਪਰਗਟ ਹੋਇ ਨਿਦਾਨਿ ॥੧੭॥

*(ਸਲੋਕ ਕਬੀਰ ਜੀ, ਪੰਨਾ ੧੩੬੫)*

ਇਸ ਤਰ੍ਹਾਂ ਸਾਕਤਾਂ ਦੀ ਕੁਸੰਗਤ ਤੋਂ ਬਚ ਕੇ ਸਦਾ ਸੰਤਾਂ ਦੀ ਸੰਗਤ ਹੀ ਕਰਦੇ ਰਹਿਣਾ ਚਾਹੀਦਾ ਹੈ, ਜਿਸ ਕਰਕੇ ਕਲਿਆਣ ਸਰੂਪ ਹੋ ਜਾਣ ਦਾ ਫਲ ਪ੍ਰਾਪਤ ਹੁੰਦਾ ਹੈ। ਇਹੋ ਪ੍ਰੇਰਨਾ ਮਿਲਦੀ ਹੈ, ਜਿਵੇਂ ਕਿ :

ਕਬੀਰ ਸੰਗਤਿ ਕਰੀਐ ਸਾਧ ਕੀ<br>
ਅੰਤਿ ਕਰੈ ਨਿਰਬਾਹੁ ॥<br>
ਸਾਕਤ ਸੰਗੁ ਨ ਕੀਜੀਐ<br>
ਜਾ ਤੇ ਹੋਇ ਬਿਨਾਹੁ ॥੯੩॥

*(ਸਲੋਕ ਕਬੀਰ ਜੀ, ਪੰਨਾ ੧੩੬੯)*

ਕਬੀਰ ਸਾਧੂ ਕੀ ਸੰਗਤਿ ਰਹਉ<br>
ਜਉ ਕੀ ਭੂਸੀ ਖਾਉ ॥<br>
ਹੋਨਹਾਰੁ ਸੋ ਹੋਇ ਹੈ<br>
ਸਾਕਤ ਸੰਗਿ ਨ ਜਾਉ ॥੯੯॥

*(ਸਲੋਕ ਕਬੀਰ ਜੀ, ਪੰਨਾ ੧੩੬੯)*

ਇਸ ਤਰ੍ਹਾਂ ਬਾਣੀ ਵਿਚੋਂ ਸਾਨੂੰ ਹੋਰ ਭੀ ਉਦਾਂਹਰਣ ਮਿਲਦੇ ਹਨ ਕਿ ਆਤਮਾ ਨੂੰ ਕਲਿਆਣ ਸਰੂਪ ਦੀ ਰੰਗਣ ਵਿਚ ਰੰਗਣ ਲਈ ਮਨੁੱਖ ਨੂੰ ਕੁਸੰਗਤ ਦਾ ਤਿਆਗ ਕਰ ਕੇ ਸਦਾ ਹੀ ਸਾਧੂਆਂ ਦੀ ਸੰਗਤ ਕਰਦੇ ਰਹਿਣਾ ਚਾਹੀਦਾ ਹੈ, ਜਿਸ ਸੰਗਤ ਦਾ ਸਦਕਾ ਮਨੁੱਖ ਦੀ ਆਤਮਾ ਬੁਲੰਦਆਂ 'ਤੇ ਪੁੱਜ ਜਾਂਦੀ ਹੈ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਪ੍ਰਗਟਾਉਣ ਦਾ ਚੰਦ ਸਤਰਾਂ ਵਿਚ ਯਤਨ ਕੀਤਾ ਹੈ, ਜਿਵੇਂ ਕਿ :

**ਜੈਸੇ ਜਲ ਸਿੰਚ ਸਿੰਚ ਕਾਸਟ ਸਮਥ ਕੀਨੇ,**<br>
**ਜਲ ਸਨਬੰਧ ਪੁਨਿ ਬੋਹਿਥਾ ਬਿਸ੍ਵਾਸ ਹੈ ॥**

***ਪਦ ਅਰਥ :*** ਸਮਥ—ਸਮਰੱਥਾਵਾਨ, ਮਜ਼ਬੂਤ, ਤਾਕਤ ਵਾਲਾ। ਬੋਹਿਥਾ—ਜਹਾਜ਼।

***ਅਰਥ :***

ਜਿਸ ਤਰ੍ਹਾਂ ਪਾਣੀ ਨੂੰ ਸਿੰਚ ਸਿੰਚ ਕੇ ਕਾਠ ਨੂੰ ਤਾਕਤ ਵਾਲਾ ਕੀਤਾ ਜਾਂਦਾ ਹੈ, (ਭਾਵ ਬਣਾਈਦਾ ਹੈ) ਅਤੇ ਫਿਰ ਉਸੇ (ਕਾਠ ਦਾ) ਜਹਾਜ਼ ਬਣਾਈਦਾ ਹੈ, (ਇਸ) ਭਰਵਾਸੇ (ਕਿ) ਜਲ ਦੇ ਸਨਬੰਧ (ਵਿਚ ਤਿਆਰ ਹੋਣ ਕਰਕੇ ਜਲ ਵਿਚ ਡੁਬੇਗਾ ਨਹੀਂ)।

**ਪਵਨ ਪ੍ਰਸੰਗ ਸੋਈ ਕਾਸਟ ਸ੍ਰੀ-ਖੰਡ ਹੋਤ,**<br>
**ਮਲਯਾ ਗਿਰ ਬਾਸਨਾ ਸੁ ਮੰਡ ਪਰਗਾਸ ਹੈ ॥**

***ਪਦ ਅਰਥ :*** ਸ੍ਰੀ-ਖੰਡ—ਚੰਦਨ, ਵਧੀਆ ਚੰਦਨ। ਮੰਡ—ਸੰਵਰੇ ਹੋਏ।

***ਅਰਥ :***

ਉਹੋ ਕਾਠ (ਮਲਯਾਗਿਰ) ਪਵਨ ਦੇ ਸੰਗ ਨਾਲ ਚੰਦਨ ਹੋ ਜਾਂਦਾ ਹੈ। (ਉਸੇ) ਸੰਵਰੇ ਹੋਏ (ਕਾਠ ਭਾਵ ਚੰਦਨ ਹੋਏ ਬ੍ਰਿਛਾਂ ਤੋਂ) ਚੰਦਨ ਦੀ ਵਾਸ਼ਨਾ ਪ੍ਰਕਾਸ਼ ਪਾਉਂਦੀ ਹੈ।

**ਪਾਵਕ ਪਰਸ ਭਸਮੀ ਕਰਤ ਦੇਹ ਗੇਹ,**<br>
**ਮਿਤ੍ਰ ਸਤ੍ਰ ਸਗਲ ਸੰਸਾਰ ਹੀ ਬਿਨਾਸ ਹੈ ॥**

***ਪਦ ਅਰਥ :*** ਪਾਵਕ—ਅਗਨੀ। ਭਸਮੀ—ਸੁਆਹ। ਗੇਹ—ਘਰ।

***ਅਰਥ :***

(ਉਹੋ ਕਾਠ) ਅੱਗ ਨਾਲ ਮਿਲ ਕੇ ਘਰ ਤੇ ਸਰੀਰ ਸੁਆਹ ਕਰ ਦੇਂਦਾ ਹੈ (ਅਤੇ) ਮਿੱਤਰ ਵੈਰੀ ਸਾਰੇ ਸੰਸਾਰ ਦਾ ਨਾਸ ਕਰ ਦੇਂਦਾ ਹੈ।

**ਤੈਸੇ ਆਤਮਾ ਤ੍ਰਿਗੁਨ ਤ੍ਰਿਬਿਧਿ ਸਕਲ ਸਿਵ,**
**ਸਾਧ ਸੰਗ ਭੇਟਤ ਹੀ**
**ਸਾਧ ਕੋ ਅਭਿਆਸ ਹੈ ॥੬੨੫॥**

***ਪਦ ਅਰਥ :*** ਤ੍ਰਿਗੁਨ—ਤਿੰਨ ਗੁਣ, ਰਜੋ, ਸਤੋ, ਤਮੋ, ਤਿੰਨਾਂ ਗੁਣਾਂ ਵਾਲਾ। ਤ੍ਰਿਬਿਧਿ—ਤਿੰਨਾਂ ਬਿਧੀਆਂ ਵਾਲਾ। ਸਕਲ ਸਿਵ—ਸੰਪੂਰਨ ਕਲਿਆਨ ਸਰੂਪ।

***ਅਰਥ :***

ਉਸੇ ਤਰ੍ਹਾਂ ਜੋ ਆਤਮਾ ਕਲਿਆਨ ਸਰੂਪ ਹੈ ਤਿੰਨਾਂ ਗੁਣਾਂ ਨੂੰ ਮਿਲ ਕੇ ਤ੍ਰੈ ਵਿਧਾਂ (ਦਿਖਾਲਦਾ ਹੈ, ਉਹੋ ਤ੍ਰਿਵਿਧ ਦਿਖਾਲਦਾ ਹੋਇਆ ਫੇਰ) ਸਾਧੂ ਨੂੰ ਮਿਲ ਕੇ ਸਾਧ ਸੰਗ ਦੇ (ਦੱਸੇ) ਅਭਿਆਸ ਨਾਲ (ਮੁੜ) ਸੰਪੂਰਨ ਸਿਵ (ਕਲਿਆਣ) ਸਰੂਪ ਹੋ ਜਾਂਦਾ ਹੈ।੬੨੫।

***ਭਾਵਾਰਥ :*** ਇਸੇ ਲਈ ਬਾਣੀ ਦੀ ਪ੍ਰੇਰਨਾ ਹੈ ਕਿ ਹਰ ਮਨੁੱਖ ਨੂੰ ਆਪਣੀ ਆਤਮਾ ਨੂੰ ਕਲਿਆਣ ਸਰੂਪ ਦੇ ਰੰਗਣ ਵਿਚ ਰੰਗਣ ਲਈ ਸਦਾ ਹੀ ਸਾਧੂਆਂ ਦੀ ਸੰਗਤ ਵਿਚ ਰਹਿ ਕੇ ਸਦਾ ਹੀ ਜੀਵਨ ਗੁਜ਼ਾਰਦੇ ਰਹਿਣਾ ਚਾਹੀਦਾ ਹੈ, ਤਾਂ ਕਿ ਆਤਮਾ ਦਾ ਪਰਮਾਤਮਾ ਦੇ ਨਾਲ ਸਦਾ ਹੀ ਸੰਜੋਗ ਬਣਿਆ ਰਹੇ।

ਜਿਵੇਂ ਇਕ ਪਤੀ ਪ੍ਰਾਪਤੀ ਦੀ ਇੱਛਾਵਾਨ ਸਖੀ, ਕਿਸੇ ਸੁਹਾਗ-ਵੰਤੀ ਸੁਹਾਗਣ ਨੂੰ ਪਤੀ ਦੇ ਮਿਲਾਪ ਬਾਰੇ ਸ਼ਾਧਨਾ ਦੀ ਪੁਛ ਕਰਦੀ ਹੈ, ਕਿ ਹੇ ਸੁਹਾਗਣ! ਜਿਵੇਂ ਤੂੰ ਆਪਣੇ ਪਤੀ ਨੂੰ ਰੀਝਾਉਣ ਦੇ ਗੁਣ ਧਾਰਨ ਕੀਤੇ ਹਨ, ਉਹ ਗੁਣ ਧਾਰਨ ਕਰਨ ਦੀ ਮੈਨੂੰ ਭੀ ਜਾਣਕਾਰੀ ਦੇਹ ਤਾਂ ਕਿ ਮੈਂ ਭੀ ਪਤੀ ਨੂੰ ਪ੍ਰਸੰਨ ਕਰਨ ਦਾ ਉੱਦਮ ਕਰਾਂ, ਜਿਵੇਂ ਕਿ :

ਕਵਣੁ ਸੁ ਅਖਰੁ ਕਵਣੁ ਗੁਣੁ
ਕਵਣੁ ਸੁ ਮਣੀਆ ਮੰਤੁ ॥
ਕਵਣੁ ਸੁ ਵੇਸੋ ਹਉ ਕਰੀ
ਜਿਤੁ ਵਸਿ ਆਵੈ ਕੰਤੁ ॥੧੨੬॥

ਨਿਵਣੁ ਸੁ ਅਖਰੁ ਖਵਣੁ ਗੁਣੁ
ਜਿਹਬਾ ਮਣੀਆ ਮੰਤੁ ॥
ਏ ਤ੍ਰੈ ਭੈਣੇ ਵੇਸ ਕਰਿ
ਤਾਂ ਵਸਿ ਆਵੀ ਕੰਤੁ ॥੧੨੭॥

*(ਫਰੀਦ ਜੀ, ਪੰਨਾ ੧੩੮੪)*

ਇਨ੍ਹਾਂ ਪੰਗਤੀਆਂ ਤੋਂ ਪ੍ਰੇਰਨਾ ਲੈ ਕੇ ਭਾਈ ਸਾਹਿਬ ਜੀ ਪ੍ਰਸ਼ਨਵਾਦੀ ਇਹ ਕਬਿੱਤ ਉਚਾਰਨ ਕਰਦੇ ਹਨ ਕਿ ਉਸ ਸੁਆਮੀ ਨੂੰ ਪ੍ਰਾਪਤ ਕਰਨ ਲਈ ਕਿਹੜੀ ਧਾਰਨਾ ਕਰਨੀ ਚਾਹੀਦੀ ਹੈ, ਇਸਦਾ ਉੱਤਰ ਭੀ ਕਬਿੱਤ ਦੀ ਆਖ਼ਰੀ ਪੰਗਤੀ ਵਿਚ ਹੀ ਅੰਕਤ ਕਰਨਗੇ, ਉਹ ਹੈ ਪਿਆਰੇ ਦਾ ਪ੍ਰੇਮ ਰਸ।

**ਕਵਨ ਅੰਜਨ ਕਰਿ ਲੋਚਨ ਬਿਲੋਕੀਅਤ,**
**ਕਵਨ ਕੁੰਡਲ ਕਰਿ ਸ੍ਰਵਨ ਸੁਨੀਜੀਐ ॥**

***ਪਦ ਅਰਥ :*** ਅੰਜਨ—ਸੁਰਮਾ। ਲੋਚਨ—ਅੱਖਾਂ। ਬਿਲੋਕੀਅਤ—ਵੇਖੀਦਾ ਹੈ। ਕੁੰਡਲ—ਵਾਲੇ, ਕੰਨਾਂ ਦਾ ਗਹਿਣਾ।

***ਅਰਥ :***

(ਉਹ ਮੇਰਾ ਸੁਆਮੀ) ਕਿਹੜੇ ਸੁਰਮੇ ਕਰਕੇ ਨੈਣਾਂ ਨਾਲ ਦੇਖੀਦਾ ਹੈ, ਕਿਹੜਿਆਂ ਵਾਲਿਆਂ ਕਰਕੇ ਕੰਨਾਂ ਨਾਲ ਸੁਣੀਦਾ ਹੈ (ਉਸਦੇ ਬਚਨਾਂ ਨੂੰ)।

**ਕਵਨ ਤੰਮੋਲ ਕਰਿ ਰਸਨਾ ਸੁਜਸੁ ਰਸੈ,**
**ਕਉਨ ਕਰਿ ਕੰਕਨ ਨਮਸਕਾਰ ਕੀਜੀਐ ॥**

***ਪਦ ਅਰਥ :*** ਤੰਮੋਲ—ਪਾਨ ਦਾ ਬੀੜਾ। ਕੰਕਨ—ਕੜੇ।

***ਅਰਥ :***

ਕਿਹੜੇ ਪਾਨ (ਦੇ ਖਾਣ) ਕਰਕੇ ਰਸਨਾ (ਉਸਦੇ) ਸੋਹਣੇ ਜਸ ਵਿਚ ਰਸਦੀ ਹੈ ? ਕਿਹੜੇ ਕੰਗਨ ਹੱਥੀਂ ਪਾ ਕੇ ਨਮਸਕਾਰ ਕਰੀਦੀ ਹੈ, (ਉਸ ਦਾਤੇ ਨੂੰ)।

**ਕਵਨ ਕੁਸਮ ਹਾਰ ਕਰਿ ਉਰ ਧਾਰੀਅਤ,**
**ਕਉਨ ਅੰਗੀਆ ਸੁ ਕਰ ਅੰਕਮਾਲ ਦੀਜੀਐ ॥**

***ਪਦ ਅਰਥ :*** ਕੁਸਮ ਹਾਰ—ਫੁੱਲਾਂ ਦੀ ਮਾਲਾ। ਉਰ—ਗਲ। ਅੰਕਮਾਲ—ਜੱਫੀ।

***ਅਰਥ :***

ਕਿਹੜੇ ਫੁੱਲਾਂ ਦੇ ਹਾਰਾਂ ਦੁਆਰੇ ਉਸਨੂੰ ਦਿਲ ਦੇ ਅੰਦਰ ਵਸਾਈਦਾ ਹੈ, ਕਿਹੜੀ ਅੰਗੀਆ ਪਾ ਕੇ (ਉਸਨੂੰ) ਜੱਫੀ ਪਾਈਦੀ ਹੈ।

**ਕਉਨ ਹੀਰ ਚੀਰ ਲਪਟਾਇਕੈ ਲਪੇਟ ਲੀਜੈ,**
**ਕਵਨ ਸੰਜੋਗ**
**ਪ੍ਰਿਯ ਪ੍ਰੇਮ ਰਸੁ ਪੀਜੀਐ ॥੬੨੬॥**

***ਪਦ ਅਰਥ :*** ਹੀਰ—ਹੀਰੇ। (ਅ) ਮੋਤੀ ਮਾਲਾ।

**ਅਰਥ :**

ਅਤੇ ਕਿਹੜੇ ਹੀਰੇ ਤੇ ਬਸਤ੍ਰ ਪਹਿਨ ਕੇ (ਉਸਨੂੰ) ਲਪੇਟ ਲਈਦਾ ਹੈ ਤੇ ਕਿਹੜੇ ਸੰਜੋਗ ਕਰਕੇ ਪਿਆਰੇ ਦਾ ਪ੍ਰੇਮ-ਰਸ ਪੀਵੀਦਾ ਹੈ ?੬੨੬।

**ਭਾਵਾਰਥ :** ਅੰਤਲੀ ਅੱਧੀ ਸਤਰ ਵਿਚ ਅੰਤਲਾ ਪ੍ਰਸ਼ਨ ਹੈ ਤੇ ਇਸੇ ਵਿਚ ਉੱਤਰ ਭੀ ਹੈ, 'ਪ੍ਰੇਮ-ਰਸ ਪੀਜੀਐ' ਭਾਵ ਪ੍ਰੇਮ ਕਰਨ ਨਾਲ (ਪਿਆਰੇ ਦਾ ਪਿਰਮ) ਰਸ ਪੀਵੀਦਾ ਹੈ।

ਸੁਰਮਾ, ਕੁੰਡਲ, ਪਾਨ, ਕੜੇ, ਫੁਲ ਹਾਰ, ਅੰਗੀ, ਹੀਰੇ, ਲੀੜੇ ਆਦਿ, ਹਾਰ ਸ਼ਿੰਗਾਰ ਵਾਹਜ ਤਿਆਰੀਆਂ ਹਨ, ਪਰ ਪ੍ਰੇਮ-ਰਸ ਦਾ ਸੁਆਦ ਤਾਂ ਆਉਂਦਾ ਹੈ ਜੇ ਹਿਰਦੇ ਵਿਚ ਪ੍ਰੇਮ ਹੋਵੇ ਤਾਂ।

**ਪ੍ਰ:** ਭਾਈ ਸਾਹਿਬ ਜੀਉ! ਸੰਸਾਰ ਦਾ ਹਰ ਮਨੁੱਖ ਹੀ ਆਪੋ ਆਪਣੀ ਰੀਤੀ ਅਨੁਸਾਰ ਭਿੰਨ ਭਿੰਨ ਦੇਵਤੇ ਪਾਸੋਂ ਪੂਜਾ ਕਰਕੇ ਆਪਣੀ ਇੱਛਾ ਪੂਰਤੀ ਲਈ ਦਾਨ ਮੰਗਦਾ ਹੈ, ਪਰ ਤੁਹਾਡੀ ਆਪਣੀ ਮੰਗ ਕੀ ਹੈ, ਉਸ ਗੁਰਮਤ ਅਨੁਸਾਰ ਮੰਗ ਦਾ ਸਾਨੂੰ ਭੀ ਬੋਧ ਦਿਓ ?

**ਉ:** ਹੇ ਭਾਈਓ! ਗੁਰਮਤ ਨੇ ਜੋ ਹਰ ਗੁਰਸਿੱਖ ਲਈ ਮੰਗ ਮੰਗਣ ਦੀ ਪ੍ਰੇਰਨਾ ਕੀਤੀ ਹੈ ਉਹ ਗੁਰਬਾਣੀ ਵਿਚ ਕਈ ਥਾਵਾਂ 'ਤੇ ਫ਼ੁਰਮਾਨ ਆਉਂਦਾ ਹੈ, ਜਿਵੇਂ ਕਿ :

ਮਾਗਉ ਦਾਨੁ ਕ੍ਰਿਪਾਲ ਕ੍ਰਿਪਾਨਿਧਿ
ਮੇਰਾ ਮੁਖੁ ਸਾਕਤ ਸੰਗਿ ਨ ਜੁਟਸੀ ਰੇ॥
ਜਨ ਨਾਨਕ ਦਾਸ ਦਾਸ ਕੋ ਕਰੀਅਹੁ
ਮੇਰਾ ਮੂੰਡੁ ਸਾਧ ਪਗਾ ਹੇਠਿ ਰੁਲਸੀ ਰੇ॥੨॥੪॥੩੭॥
*(ਪੰਨਾ ੫੩੫)*

ਮਾਗਉ ਦਾਨੁ ਠਾਕੁਰ ਨਾਮ॥
ਅਵਰੁ ਕਛੂ ਮੇਰੈ ਸੰਗਿ ਨ ਚਾਲੈ
ਮਿਲੈ ਕ੍ਰਿਪਾ ਗੁਣ ਗਾਮ॥ *(ਟੋਡੀ ਮ: ੫, ਪੰਨਾ ੭੧੩)*

ਵਿਣੁ ਤੁਧੁ ਹੋਰੁ ਜਿ ਮੰਗਣਾ ਸਿਰਿ ਦੁਖਾ ਕੈ ਦੁਖ॥
ਦੇਹਿ ਨਾਮੁ ਸੰਤੋਖੀਆ ਉਤਰੈ ਮਨ ਕੀ ਭੁਖ॥
*(ਪੰਨਾ ੯੫੮)*

ਇਹ ਬੇਨੰਤੀ ਸੁਣਿ ਪ੍ਰਭ ਮੇਰੇ॥
ਦੇਹਿ ਨਾਮੁ ਕਰਿ ਅਪਣੇ ਚੇਰੇ॥ *(ਪੰਨਾ ੭੪੨)*

ਇਸ ਤਰ੍ਹਾਂ ਬਾਣੀ ਵਿਚ ਗੁਰਸਿੱਖ ਲਈ ਉਸ ਪ੍ਰਭੂ ਤੋਂ, ਗੁਰੂ ਤੋਂ, ਗੁਰਸਿੱਖਾਂ ਪਾਸੋਂ ਇਹੋ ਬਾਰ-ਬਾਰ ਦਾਨ ਦੀ ਮੰਗ ਕੀਤੀ ਹੈ, ਕਿ ਹੇ ਪ੍ਰਭੂ! ਮੈਨੂੰ ਨਾਮ ਦੀ ਪ੍ਰੀਤੀ, ਪ੍ਰਭੂ ਦੇ ਪਿਆਰ ਵਿਚ ਚਲਣ ਦਾ ਮਾਰਗ ਦੇਹੋ ਅਤੇ ਏਹੋ ਅਸੀਸ ਗੁਰਸਿੱਖ ਸੱਜਣਾਂ ਪਾਸੋਂ ਮੰਗ ਕੀਤੀ ਹੈ, ਜਿਵੇਂ ਕਿ :

ਸੰਬਤਿ ਸਾਹਾ ਲਿਖਿਆ ਮਿਲਿ ਕਰਿ ਪਾਵਹੁ ਤੇਲੁ॥
ਦੇਹੁ ਸਜਣ ਆਸੀਸੜੀਆ
ਜਿਉ ਹੋਵੈ ਸਾਹਿਬ ਸਿਉ ਮੇਲੁ॥੩॥ *(ਪੰਨਾ ੧੫੭)*

ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਕ ਵਰ ਪ੍ਰਾਪਤੀ ਦੀ ਵਰੇਸ ਵਾਲੀ ਲੜਕੀ ਦੇ ਰੂਪਕ ਵਿਚ ਜਗਿਆਸੂ ਦਾ ਵਰਣਨ ਕੀਤਾ ਹੈ, ਹੇ ਗੁਰਮੁਖ! ਧਰਮ ਪੁਸਤਕਾਂ ਦੇ ਤਰੀਕੇ ਮੁਜਬ ਤੇ ਲੋਕ-ਰੀਤੀ ਅਨੁਸਾਰ ਉਪਰਾਲੇ ਕਰਕੇ ਮੈਨੂੰ ਅਸੀਸ ਦਿਓ ਕਿ ਪਿਆਰੇ ਦੇ ਮਿਲਣ ਦੇ ਤਰਲੇ ਲੈਂਦਿਆਂ ਭਰੋਸਾ ਦਾਨ ਮਿਲੇ ਕਿ ਪਿਆਰੇ ਵਾਹਿਗੁਰੂ ਜੀ ਦਾ ਪ੍ਰੀਤ-ਰੀਤ ਵਾਲਾ ਮਾਰਗ ਹੀ ਪ੍ਰੇਮ ਦੇ ਤਰੀਕੇ ਵਿਚ ਸਿਦਕ ਦਾ ਮਾਰਗ ਹੀ ਸ਼੍ਰੋਮਣੀ ਮਾਰਗ ਹੈ, ਇਹੋ ਦਾਨ ਮੈਨੂੰ ਦੇਹੋ, ਇਸੇ ਭਾਵ ਨੂੰ ਕੁਝ ਪੰਗਤੀਆਂ ਵਿਚ ਅੰਕਤ ਕਰਦੇ ਹਨ, ਜਿਵੇਂ ਕਿ :

**ਗਵਰਿ ਮਹੇਸ ਅਉ ਗਨੇਸ ਸੇ ਸਹਸਰਸੁ,**
**ਪੂਜਾ ਕਰਿ ਬੇਨਤੀ ਬਖਾਨਿਓ ਹਿਤ ਚੀਤ ਹੁਇ॥**

**ਪਦ ਅਰਥ :** ਗਵਰਿ—ਗੌਰੀ, ਪਾਰਬਤੀ। ਮਹੇਸ—ਸ਼ਿਵਜੀ। ਸਹਸਰਸੁ—ਸੂਰਜ। ਹਿਤ—ਪ੍ਰੇਮ, ਹਿਤ ਵਾਲੇ ਚਿਤ ਵਾਲੇ ਹੋ ਜਾਓ।

**ਅਰਥ :**

ਇਥੇ ਭਾਈ ਸਾਹਿਬ ਜੀ ਨੇ ਇਕ ਵਿਆਹੁਣ ਜੋਗ ਹਿੰਦੂ ਲੜਕੀ ਦੇ ਰੂਪਕ ਵਿਚ ਜਗਿਆਸੂ ਦੀ ਦਸ਼ਾ ਦਾ ਵਰਣਨ ਕੀਤਾ ਹੈ, ਜਿਵੇਂ ਕਿ, ਹੇ ਪਾਰਬਤੀ! ਸ਼ਿਵਜੀ, ਗਣੇਸ਼ ਤੇ ਸੂਰਜ ਜੀ! (ਮੈਂ ਤੁਹਾਡੀ) ਪੂਜਾ ਕਰਕੇ (ਤੁਸਾਂ) ਅੱਗੇ ਬੇਨਤੀ ਵਖਾਣਦੀ ਹਾਂ ਕਿ (ਮੇਰੇ ਵੱਲ) ਹਿਤ ਵਾਲੇ, ਚਿੱਤ ਵਾਲੇ ਹੋ ਜਾਓ (ਮਿਹਰ ਕਰੋ)।

**ਪੰਡਿਤ ਜੋਤਿਕ ਸੋਧਿ ਸਗੁਨ ਲਗਨ ਗ੍ਰਿਹ,**
**ਸੁਭ ਦਿਨ ਸਾਹਾ ਲਿਖ ਦੇਹੁ ਬੇਦ ਨੀਤ ਹੁਇ॥**

**ਪਦ ਅਰਥ :** ਜੋਤਿਕ—ਜੋਤਸ਼ੀ। ਗ੍ਰਿਹ—ਨੌਂ ਗ੍ਰਹਿ। ਨੀਤ ਹੁਇ—ਲਭ ਕੇ, ਪ੍ਰਾਪਤ ਕਰਕੇ।

**ਅਰਥ :**

ਹੇ ਪੰਡਿਤ ! ਹੇ ਜੋਤਸ਼ੀ, ਸਗਨ (ਵੀਚਾਰ ਕੇ) ਤੇ ਗ੍ਰਹਿ ਲਗਨ ਸੋਧ ਕੇ ਸ਼ੁਭ ਦਿਨ ਦਾ ਸਾਹਾ ਵੇਦ (ਅਨੁਸਾਰ) ਲੱਭ ਕੇ ਲਿਖ ਦਿਓ।

**ਸਗਲ ਕੁਟੰਬ ਸਖੀ ਮੰਗਲ ਗਾਵਹੁ ਮਿਲਿ,**
**ਚਾੜਹੁ ਤਿਲਕ ਤੇਲ ਮਾਥੈ ਰਸ ਰੀਤਿ ਹੁਇ॥**

**ਅਰਥ :**

(ਹੇ ਮੇਰੇ) ਸਾਰੇ ਪਰਵਾਰ (ਤੇ ਮੇਰੀ ਸਾਰੀਓ) ਸਖੀਓ ! ਮਿਲਕੇ ਮੰਗਲ ਗਾਵੋ (ਤੇ ਮੇਰੇ) ਮੱਥੇ 'ਤੇ ਤੇਲ (ਦਾ) ਤਿਲਕ ਚੜ੍ਹਾਓ (ਜਿਹੋ ਜਿਹੀ ਕਿ) ਰਸਦਾਈ ਰੀਤੀ (ਵਿਆਹ ਸਮੇਂ) ਹੁੰਦੀ ਹੈ।

**ਬੇਦੀ ਰਚਿ ਗਾਠ ਜੋਰ, ਦੀਜੀਐ ਅਸੀਸ ਮੋਹਿ,**
**ਸਿਹਜਾ ਸੰਜੋਗ ਮੈ ਪ੍ਰਤੀਤ**
**ਪ੍ਰੀਤਿ ਰੀਤ ਹੁਇ ॥੬੨੭॥**

**ਅਰਥ :**

ਬੇਦੀ ਗੱਡ ਕੇ ਗੰਢ ਚਿਤਰਾਵਾ ਕਰ ਦਿਓ ਤੇ ਮੈਨੂੰ ਅਸੀਸ ਦੇ ਦਿਓ ਕਿ ਸਿਹਜਾ ਦੇ ਸੰਜੋਗ (ਭਾਵ ਪ੍ਰੀਤਮ ਦੇ ਵਸਲ) ਲਈ ਪ੍ਰੀਤ ਦੀ ਰੀਤ ਪਰ ਮੇਰੀ ਪ੍ਰਤੀਤ (ਬੱਝੀ) ਰਹੇ, (ਭਾਵ ਸਿਦਕ ਬੱਝਾ ਰਹੇ ਕਿ ਪ੍ਰੇਮਾ-ਭਗਤੀ ਨਾਲ ਹੀ ਸੰਜੋਗ ਪ੍ਰਾਪਤ ਹੁੰਦਾ ਹੈ)।੬੨੭।

***ਭਾਵਾਰਥ :*** ਭਾਈ ਸਾਹਿਬ ਜੀ ਉਪ੍ਰੋਕਤ ਕਬਿੱਤ ਵਿਚ ਇਕ ਵਿਆਹੁਣ-ਯੋਗ ਹਿੰਦੂ ਲੜਕੀ ਦੇ ਰੂਪਕ ਵਿਚ ਜਗਿਆਸੂ ਦੀ ਦਸ਼ਾ ਦਾ ਵਰਣਨ ਕਰਦੇ ਹਨ ਤੇ ਮਹਾਂਪੁਰਸ਼ਾਂ ਅੱਗੇ ਬੇਨਤੀ ਤੇ ਤਰਲਾ ਕਰਦੇ ਹਨ ਤੇ ਮੈਨੂੰ ਅਸੀਸਾਂ ਦੇਵੋ ਤਾਕਿ ਮੈਨੂੰ ਪਤੀ ਦੇ ਸੰਜੋਗ ਦੀ ਪ੍ਰੀਤ ਰੀਤ ਵਿਚ ਭਰੋਸਾ ਹੋਵੇ। ਲੋਕੀ ਆਖਦੇ ਹਨ ਕਿ ਪ੍ਰੇਮ ਵਿਚ ਨੇਮ ਨਹੀਂ, ਜਿਥੇ ਨੇਮ ਨਹੀਂ ਉਥੇ ਪ੍ਰਤੀਤ 'ਤੇ ਭਰੋਸਾ ਭੀ ਨਹੀਂ ਰਹਿੰਦਾ ਹੈ, ਪਰ ਗੁਰੂ ਘਰ ਦੀ ਮਰਯਾਦਾ ਦੇ ਰੌਸ਼ਨੀ ਮੀਨਾਰ ਭਾਈ ਸਾਹਿਬ ਜੀ ਮਹਾਂ ਪੁਰਸ਼ਾਂ ਤੋਂ ਇਹੋ ਦਾਨ ਮੰਗਦੇ ਹਨ ਕਿ ਮੈਨੂੰ ਪ੍ਰੀਤ ਰੀਤ ਵਿਚ ਪ੍ਰਤੀਤ ਹੋ ਜਾਵੇ।

ਪ੍ਰ: ਭਾਈ ਸਾਹਿਬ ਜੀਉ ! ਜਦੋਂ ਅਸੀਂ ਆਪਣੇ ਮਨਾਂ ਅੰਦਰ ਸਦਾ ਹੀ ਮੁਰਝਾਨਤਾ ਦਾ ਵੇਗ ਵਗਦਾ ਤੱਕਦੇ ਹਾਂ, ਉਥੇ ਤੁਹਾਡੇ ਚਿਹਰੇ ਦੀ ਖ਼ੁਸ਼ੀ ਤੇ ਖੇੜਾ ਅਤੇ ਪ੍ਰਸੰਨਤਾ ਸਦਾ ਹੀ ਵੇਖਣ ਵਿਚ ਆਉਂਦਾ ਹੈ, ਕਿਉਂ ਜੀ ! ਇਸਦਾ ਅਸਲ ਕਾਰਨ ਕੀ ਹੈ, ਦੱਸਣ ਦੀ ਕ੍ਰਿਪਾ ਕਰੋ ਤਾਕਿ ਅਸੀਂ ਭੀ ਇਸ ਖੇੜੇ ਨੂੰ ਪ੍ਰਾਪਤ ਕਰਨ ਦਾ ਯਤਨ ਕਰੀਏ ?

ਪ੍ਰ: ਹੇ ਭਾਈਓ ! ਇਸਦਾ ਸਹੀ ਕਾਰਨ ਹੈ ਕਿ ਮੈਨੂੰ ਸਤਿਗੁਰੂ ਜੀ ਨੇ ਇਨ੍ਹਾਂ ਸੰਪੂਰਨ ਸਰੀਰਕ ਇੰਦ੍ਰੀਆਂ ਨੂੰ ਆਪੋ ਆਪਣੇ ਸਹੀ ਫ਼ਰਜ਼ ਨਿਭਾਉਣ ਦੀ ਬਖ਼ਸ਼ਸ਼ ਕਰ ਦਿੱਤੀ ਹੈ, ਜਿਸਦਾ ਸਦਕਾ ਇਹ ਆਪੋ ਆਪਣੇ ਫ਼ਰਜ਼ ਨਿਭਾਉਣ ਵਿਚ ਸਦਾ ਹੀ ਤਤਪਰ ਰਹਿੰਦੀਆਂ ਹਨ, ਕਦੇ ਭੀ ਕੁਤਾਹੀ ਨਹੀਂ ਕਰਦੀਆਂ, ਇਨ੍ਹਾਂ ਦੀ ਸਫਲਤਾ ਬਾਰੇ ਬਾਣੀ ਦਾ ਫ਼ੁਰਮਾਨ ਹੈ, ਜਿਵੇਂ ਕਿ :

ਹਿਰਦੈ ਜਪਉ ਨੇਤ੍ਰ ਧਿਆਨੁ ਲਾਵਉ
ਸ੍ਰਵਨੀ ਕਥਾ ਸੁਨਾਏ॥
ਚਰਣੀ ਚਲਉ ਮਾਰਗਿ ਠਾਕੁਰ ਕੈ
ਰਸਨਾ ਹਰਿ ਗੁਣ ਗਾਏ॥੨॥
ਦੇਖਿਓ ਦ੍ਰਿਸਟਿ ਸਰਬ ਮੰਗਲ ਰੂਪ
ਉਲਟੀ ਸੰਤ ਕਰਾਏ॥ *(ਪੰਨਾ ੧੨੦੫)*

ਇਨ੍ਹਾਂ ਇੰਦ੍ਰਿਆਂ ਦੇ ਸਹੀ ਮਾਰਗ ਪਰ ਚਲਦੇ ਰਹਿਣ ਦੀ ਸਫਲਤਾ ਨੂੰ ਹੀ ਬਾਣੀ ਅੰਦਰ ਭੱਟਾਂ ਨੇ ਇਉਂ ਅੰਕਤ ਕੀਤਾ ਹੈ, ਜਿਸਨੂੰ ਸਤਿਗੁਰੂ ਜੀ ਨੇ ਪ੍ਰਵਾਣ ਕੀਤਾ ਹੈ, ਜਿਵੇਂ ਕਿ :

ਚਰਣ ਤ ਪਰ ਸਕਯਥ
ਚਰਣ ਗੁਰ ਅਮਰ ਪਵਲਿ ਰਯ॥
ਹਥ ਤ ਪਰ ਸਕਯਥ ਹਥ ਲਗਹਿ ਗੁਰ ਅਮਰ ਪਯ॥
ਜੀਹ ਤ ਪਰ ਸਕਯਥ ਜੀਹ ਗੁਰ ਅਮਰੁ ਭਣਿਜੈ॥
ਨੈਣ ਤ ਪਰ ਸਕਯਥ ਨਯਣਿ ਗੁਰੁ ਅਮਰੁ ਪਿਖਿਜੈ॥
ਸਰਵਣ ਤ ਪਰ ਸਕਯਥ ਸ੍ਰਵਣਿ ਗੁਰੁ ਅਮਰੁ ਸੁਣਿਜੈ॥
ਸਕਯਥੁ ਸੁ ਹੀਉ ਜਿਤੁ ਹੀਅ ਬਸੈ
ਗੁਰ ਅਮਰਦਾਸੁ ਨਿਜ ਜਗਤ ਪਿਤ॥
ਸਕਯਥੁ ਸੁ ਸਿਰੁ ਜਾਲਪੁ ਭਣੈ
ਜੁ ਸਿਰੁ ਨਿਵੈ ਗੁਰ ਅਮਰ ਨਿਤ॥੧॥੨੦॥
*(ਪੰਨਾ ੧੩੯੪)*

ਇਸੇ ਤਰ੍ਹਾਂ ਹੋਰ ਭੀ ਬਾਣੀ ਵਿਚੋਂ ਸਾਨੂੰ ਉਦਾਹਰਣ ਮਿਲਦੇ ਹਨ ਕਿ ਜਿਨ੍ਹਾਂ ਦੇ ਸਰੀਰਕ ਇੰਦ੍ਰੇ ਗੁਰੂ ਦੇ ਦੱਸੇ ਫ਼ੁਰਮਾਨ ਅਨੁਸਾਰ ਸਦਾ ਹੀ ਅਮਲ ਕਰਦੇ ਹਨ, ਉਨ੍ਹਾਂ ਨੂੰ ਗੁਰੂ ਦੇ ਦਰਬਾਰ ਵਿਚੋਂ ਸਦਾ ਹੀ ਖ਼ੁਸ਼ੀਆਂ ਤੇ ਖੇੜੇ ਦੀ ਪ੍ਰਾਪਤੀ ਹੁੰਦੀ ਹੈ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ

ਲੈ ਕੇ ਇਸੇ ਗੁਰੂ ਦੇ ਫ਼ੁਰਮਾਨ ਨੂੰ ਚੰਦ ਸਤਰਾਂ ਵਿਚ ਅੰਕਤ ਕਰਨ ਦਾ ਯਤਨ ਕੀਤਾ ਹੈ, ਜਿਵੇਂ ਕਿ:

**ਸੀਸ ਗੁਰ ਚਰਨ, ਕਰਨ ਉਪਦੇਸ ਦੀਖਿਆ,**
**ਲੋਚਨ ਦਰਸ ਅਵਿਲੋਕ ਸੁਖ ਪਾਈਐ ॥**

***ਪਦ ਅਰਥ :*** ਕਰਨ—ਕੰਨ। ਲੋਚਨ—ਅੱਖਾਂ। ਦੀਖਿਆ—ਉਪਦੇਸ਼, ਗੁਰ ਮੰਤ੍ਰ ਨਾਮ। ਅਵਿਲੋਕ—ਵੇਖ।

***ਅਰਥ :***

(ਹੇ ਭਾਈਓ ! ਇਹ ਜੋ ਤੁਸੀਂ ਮੇਰੇ ਮਨ ਨੂੰ ਸੁਖੀ ਤੱਕਦੇ ਹੋ, ਇਸਦਾ ਕਾਰਨ ਹੈ ਕਿ) ਸੀਸ ਗੁਰੂ ਦੇ ਚਰਨਾਂ (ਨੂੰ ਲਾ ਲਾ ਕੇ) ਕੰਨਾਂ ਨਾਲ ਉਪਦੇਸ਼ ਤੇ ਗੁਰ ਮੰਤ੍ਰ (ਸੁਣ ਸੁਣ ਕੇ) ਨੈਣਾਂ ਨਾਲ ਦਰਸ਼ਨ ਦੇਖ ਕੇ ਸੁਖ ਪਾਇਆ ਹੈ (ਭਾਵ ਹੈ ਮਨ ਵਿਚ ਸਦਾ ਹੀ ਸੁਖ ਤੇ ਖੇੜਾ ਬਣਿਆ ਰਹਿੰਦਾ ਹੈ)।

**ਰਸਨਾ ਸਬਦ ਗੁਰ, ਹਸਤ ਸੇਵਾ ਡੰਡੌਤ,**
**ਰਿਦੈ ਗੁਰ ਗਿਆਨ ਉਨਮਨ ਲਿਵ ਲਾਈਐ ॥**

***ਪਦ ਅਰਥ :*** ਹਸਤ—ਹੱਥ। ਉਨਮਨ—ਉਨਮਨੀ।

***ਅਰਥ :***

ਰਸਨਾ ਨਾਲ ਗੁਰਬਾਣੀ (ਪੜ੍ਹਦਿਆਂ ਤੇ ਗਾਉਂਦਿਆਂ) ਹੱਥਾਂ ਨਾਲ ਸੇਵਾ ਤੇ ਡੰਡੌਤਾਂ (ਕਰਦਿਆਂ) ਹਿਰਦੇ ਵਿਚ ਗੁਰੂ ਗਿਆਨ (ਨੂੰ ਵਸਾ ਕੇ) ਉਨਮਨੀ ਵਿਚ ਲਿਵ ਲਾਈ ਹੈ।

**ਚਰਨ ਗਵਨ ਸਾਧ ਸੰਗਤਿ ਪਰਕ੍ਰਮਾ ਲਉ,**
**ਦਾਸਨ ਦਾਸਾਨ ਮਤਿ ਨਿੰਮ੍ਰਤਾ ਸਮਾਈਐ ॥**

***ਪਦ ਅਰਥ :*** ਗਵਨ—ਜਾਣ।

***ਅਰਥ :***

ਪੈਰਾਂ ਨਾਲ ਸਾਧ ਸੰਗਤ ਵਿਚ ਜਾਣਾ ਤੇ ਪ੍ਰਕਰਮਾ ਕਰਨ ਲਈ ਜਾਣਾ (ਗੁਰੂ ਜੀ ਦੇ) ਦਾਸਾਂ ਦਾ ਦਾਸ (ਹੋ ਜਾਣ ਕਰਕੇ) ਬੁੱਧੀ ਨਿਮਰਤਾ ਵਿਚ ਸਮਾਈ ਕਰ ਗਈ ਹੈ।

**ਸੰਤ ਰੇਨ ਮਜਨ, ਭਗਤਿ ਭਾਉ ਭੋਜਨ ਦੈ,**
**ਸ੍ਰੀ ਗੁਰ ਕ੍ਰਿਪਾ ਕੈ ਪ੍ਰੇਮ ਪੈਜ ਪ੍ਰਗਟਾਈਐ ॥੬੨੮॥**

***ਪਦ ਅਰਥ :*** ਰੇਨ—ਧੂੜੀ। ਮਜਨ—ਇਸ਼ਨਾਨ। ਪ੍ਰਗਟਾਈਐ—ਪ੍ਰਕਾਸ਼ ਕਰ ਦਿਓ, ਉੱਜਲ ਕਰ ਦਿਓ।

***ਅਰਥ :***

(ਹੇ ਗੁਰੂ ਮਹਾਰਾਜ ! ਅਰਦਾਸ ਹੈ ਕਿ ਮੈਂ) ਸੰਤਾਂ (ਦੀ ਚਰਨ) ਧੂੜੀ ਵਿਚ ਇਸ਼ਨਾਨ ਕਰਾਂ (ਅਤੇ) ਪ੍ਰੇਮ-ਭਗਤੀ ਦਾ ਭੋਜਨ ਬਖ਼ਸ਼ੋ, ਕ੍ਰਿਪਾ ਕਰਕੇ (ਮੇਰੇ ਪ੍ਰੇਮ ਦੀ ਪੈਜ ਨੂੰ ਪ੍ਰਗਟਾ ਲਵੋ, ਭਾਵ ਆਪ ਆਪਣੇ ਦੁਆਰੇ, ਰੌਸ਼ਨ, ਉੱਜਲ ਕਰ ਲਓ।੬੨੮।

**ਪ੍ਰ:** ਭਾਈ ਸਾਹਿਬ ਜੀਉ ! ਸਾਰੇ ਸੰਸਾਰ ਵਿਚ ਸਾਧੂਆਂ ਦੀ ਗਿਣਤੀ ਤਾਂ ਬਹੁਤ ਵੇਖਣ ਵਿਚ ਆਉਂਦੀ ਹੈ, ਉਨ੍ਹਾਂ ਦੇ ਫ਼ਿਰਕੇ ਭੀ ਭਿੰਨ ਭਿੰਨ ਵਖੋ ਵੱਖ ਰੂਪਾਂ ਵਿਚ ਨਜ਼ਰ ਆਉਂਦੇ ਹਨ, ਪਰ ਉਨ੍ਹਾਂ ਦੀ ਮਾਨਸਕ ਅਵਸਥਾ ਸਮਾਨ ਨਹੀਂ ਹੁੰਦੀ, ਕਿਉਂਕਿ ਵੇਖਦੇ ਹਾਂ ਕਿ ਕਈ ਭਗਵੇਂ ਭੇਸ ਵਿਚ ਹੁੰਦੇ ਭੀ ਸ਼ਹਿਰਾਂ ਤੇ ਨਗਰਾਂ ਵਿਚ ਦਰ-ਬ-ਦਰ ਰੋਟੀ ਕੱਪੜੇ ਦੀ ਯਾਚਨਾ ਕਰਦੇ ਹਨ, ਪਰ ਉਨ੍ਹਾਂ ਨੂੰ ਫਿਰ ਭੀ ਤਸੱਲੀ-ਬਖ਼ਸ਼ ਪਦਾਰਥ ਨਹੀਂ ਮਿਲਦੇ, ਉਹ ਦਿਨੇ ਰਾਤ ਉਪਜੀਵਕਾ ਲਈ ਭਟਕਦੇ ਹੀ ਫਿਰਦੇ ਹਨ, ਪਰ ਕਈ ਸਾਧੂ ਅਜਿਹੇ ਨਿਸ਼ਕਾਮ ਵੇਖੀਦੇ ਹਨ ਕਿ ਉਹ ਆਪਣੇ ਆਸਣ ਪਰ ਬੈਠੇ ਰਹਿੰਦੇ ਹਨ, ਉਨ੍ਹਾਂ ਨੂੰ ਕਿਸੇ ਭੀ ਥਾਂ ਜਾਣ ਦੀ ਲੋੜ ਨਹੀਂ ਸਾਰੇ ਪਦਾਰਥ ਆਪਣੇ ਆਪ ਹੀ ਚਲੇ ਆਉਂਦੇ ਹਨ, ਕਿਉਂ ਜੀ ! ਇਸਦਾ ਸਹੀ ਕਾਰਨ ਕੀ ਹੈ, ਜਾਣਕਾਰੀ ਦਿਓ ?

**ਉ:** ਹੇ ਭਾਈਓ ! ਇਸ ਬਾਰੇ ਜੋ ਮੈਨੂੰ ਪੁਰਾਤਨ ਬੁੱਧੀ-ਜੀਵੀਆਂ ਦੇ ਵੀਚਾਰ ਪੜ੍ਹਨ ਵਿਚ ਆਏ ਹਨ, ਉਨ੍ਹਾਂ ਦੇ ਖ਼ਿਆਲ ਵਿਚ ਪਦਾਰਥਾਂ ਨੂੰ ਭੋਗਣ ਵਾਲਿਆਂ ਦੇ ਦੋ ਰੂਪ ਹਨ, ਭਾਵ ਕਿਸੇ ਦਾ ਭੋਗ ਬਲੀ ਹੈ ਜੋ ਭੋਗਣ ਵਾਲੇ ਭੁਗਤੇ ਨੂੰ ਆਪਣੇ ਪਾਸ ਬੁਲਾਉਣ ਲਈ ਮਜਬੂਰ ਕਰਦਾ ਹੈ, ਪਰ ਕਈ ਪਦਾਰਥ ਭੋਗਣ ਵਾਲੇ ਬਲੀ ਹਨ, ਜਿਨ੍ਹਾਂ ਦੇ ਭੋਗ ਪਦਾਰਥਾਂ ਨੂੰ ਖ਼ੁਦ ਉਨ੍ਹਾਂ ਦੇ ਪਾਸ ਚਲ ਕੇ ਆਉਣਾ ਪੈਂਦਾ ਹੈ। ਪਰ ਇਨ੍ਹਾਂ ਵਿਚੋਂ ਸਹੀ ਸਾਧੂ ਕੌਣ ਹੈ, ਇਹ ਉਨ੍ਹਾਂ ਦੇ ਬੈਰੂਨੀ ਲਿਬਾਸ ਤੋਂ ਪਰਖ ਨਹੀਂ ਕਰੀ ਜਾ ਸਕਦੀ, ਇਹ ਪਰਖ ਤਾਂ ਉਨ੍ਹਾਂ ਦੀ ਮਾਨਸਕ ਉੱਚੀ ਉਡਾਣ ਤੋਂ ਹੀ ਸਮਝੀ ਜਾ ਸਕਦੀ ਹੈ, ਕਿ ਇਨ੍ਹਾਂ ਦੇ ਅੰਤਰ-ਆਤਮੇ ਦੈਵੀ-ਗੁਣਾਂ ਦਾ ਕਿਤਨਾ ਕੁ ਨਿਵਾਸ ਹੈ, ਕਿਉਂਕਿ ਸਰੀਰ ਪਰ ਕੇਵਲ ਸਾਧੂਆਂ ਦਾ ਪਹਿਰਾਵਾ ਧਾਰਨ ਕਰ ਲੈਣ ਵਾਲੇ ਨੂੰ ਹੀ ਸਹੀ ਸਾਧੂ ਨਹੀਂ ਮੰਨਿਆ ਜਾ ਸਕਦਾ, ਜਿਤਨਾ ਚਿਰ

ਉਸਦੇ ਅੰਦਰ ਨਿਸ਼ਕਾਮਤਾ ਤੇ ਪਰਉਪਕਾਰੀ ਬ੍ਰਿਤੀ ਦਾ ਨਿਵਾਸ ਨਹੀਂ ਹੋ ਆਇਆ ਹੈ।

ਸਰੀਰ ਪਰ ਭਗਵੇਂ ਕੱਪੜੇ ਪਹਿਨ ਲੈਣ ਨਾਲ ਕੋਈ ਵਧੇਰੇ ਫ਼ਰਕ ਨਹੀਂ ਪੈਂਦਾ, ਜਿਤਨਾ ਚਿਰ ਮਨ ਨੂੰ ਨਾ ਰੰਗਿਆ ਜਾਵੇ, ਕਿਉਂਕਿ ਭਗਵੇਂ ਬਸਤ੍ਰ ਪਹਿਨ ਲੈਣ ਦਾ ਤਾਂ ਅਸਲ ਭਾਵ ਇਹੋ ਹੈ ਕਿ ਇਸ ਭਗਵੇਂ ਰੰਗ ਦੇ ਕੱਪੜੇ ਤੋਂ ਪ੍ਰੇਰਨਾ ਲੈਣੀ ਹੈ ਕਿ ਇਸ ਕੱਪੜੇ ਦੀ ਤਰ੍ਹਾਂ ਮਨ ਨੂੰ ਭੀ ਉਸ ਪ੍ਰਭੂ ਦੇ ਪ੍ਰੇਮ ਰੰਗ ਵਿਚ ਰੰਗਣਾ ਹੈ। ਇਸ ਲਈ ਸਹੀ ਸਾਧੂਆਂ, ਸੰਤਾਂ ਦੀ ਸਹੀ ਪਛਾਣ ਤਾਂ ਗੁਰਬਾਣੀ ਵਿਚ ਕਈ ਥਾਵਾਂ 'ਤੇ ਦਰਸਾਈ ਹੈ, ਜਿਵੇਂ ਕਿ:

ਦੂਖ ਰੋਗ ਬਿਨਸੇ ਭੈ ਭਰਮ॥
ਸਾਧ ਨਾਮ ਨਿਰਮਲ ਤਾ ਕੇ ਕਰਮ॥ *(ਪੰਨਾ ੨੯੬)*

ਜਿਨਾ ਸਾਸਿ ਗਿਰਾਸਿ ਨ ਵਿਸਰੈ
ਹਰਿਨਾਮਾਂ ਮਨਿ ਮੰਤੁ॥
ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ॥੧॥
*(ਪੰਨਾ ੩੧੯)*

ਇਸ ਤਰ੍ਹਾਂ ਬਾਣੀ ਵਿਚੋਂ ਹੋਰ ਭੀ ਬਹੁਤ ਪ੍ਰਮਾਣ ਮਿਲਦੇ ਹਨ, ਜਿਨ੍ਹਾਂ ਤੋਂ ਜਾਣਕਾਰੀ ਮਿਲਦੀ ਹੈ ਕਿ ਪੂਰਨ ਸੰਤ ਕੋਟਨ ਮੈਂ ਕੋਈ ਕੋਈ ਹੈ।

ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਅੰਕਤ ਕਰਨ ਦਾ ਯਤਨ ਕੀਤਾ ਹੈ, ਜਿਵੇਂ ਕਿ (ਤੈਸੇ ਨਿਹਕਾਮ ਸਾਧ ਸੋਭਤ ਸੰਸਾਰ ਬਿਖੈ ਪਰਉਪਕਾਰ ਹੇਤ ਸੁੰਦਰ ਸੁ ਗਾਤ ਹੈ)। ਜਾਂ ਇਉਂ ਕਹੋ ਕਿ:

ਜੰਮਣੁ ਮਰਣਹੁ ਬਾਹਰੇ
ਪਰਉਪਕਾਰੀ ਜਗ ਵਿਚਿ ਆਏ॥
*(ਭਾਈ ਗੁਰਦਾਸ ਜੀ, ੧੨/੧੮)*

ਜਨਮ ਮਰਣ ਦੁਹਹੂ ਮਹਿ ਨਾਹੀ
ਜਨ ਪਰਉਪਕਾਰੀ ਆਏ॥ *(ਪੰਨਾ ੭੪੯)*

**ਜੈਸੇ ਮੇਘ ਬਰਖਾ ਸਰਬਤ੍ਰ ਬਰਖੈ ਸਮਾਨ,**
**ਊਚੋ ਤਜ ਨੀਚੇ ਥਲ ਗਵਨ ਕੈ ਜਾਤ ਹੈ॥**

***ਪਦ ਅਰਥ :*** ਸਰਬਤ੍ਰ—ਸਭ ਜਗ੍ਹਾ 'ਤੇ। ਗਵਨ—ਚਲਣਾ, ਜਾਣਾ, ਵੱਗਣਾ।

***ਅਰਥ :***

ਜਿਵੇਂ ਬੱਦਲ ਸਭਨਾਂ ਥਾਵਾਂ 'ਤੇ ਇਕ ਸਮਾਨ ਮੀਂਹ ਵਰਸਾਉਂਦਾ ਹੈ, (ਪਰ ਮੀਂਹ ਦਾ ਪਾਣੀ) ਉੱਚੀ ਜਗ੍ਹਾ ਨੂੰ ਤਿਆਗ ਕੇ ਨੀਵੇਂ ਥਾਂ ਵੱਲ ਗਵਨ ਕਰ (ਵਗ) ਜਾਂਦਾ ਹੈ।

**ਤੀਰਥ ਪਰਬ ਜੈਸੇ ਜਾਤ ਹੈ ਜਗਤ ਚਲ,**
**ਜਾਤ੍ਰਾ ਹੇਤ ਦੇਤ ਦਾਨ ਅਤਿ ਬਿਗਸਾਤ ਹੈ॥**

***ਪਦ ਅਰਥ :*** ਬਿਗਸਾਤ—ਖ਼ੁਸ਼ ਹੁੰਦੇ ਹਨ।

***ਅਰਥ :***

ਜਿਸ ਤਰ੍ਹਾਂ ਪਰਬ (ਦੇ ਸਮੇਂ) ਤੀਰਥ (ਇਸ਼ਨਾਨ ਲਈ) ਜਗਤ ਚਲ ਕੇ ਜਾਂਦਾ ਹੈ ਅਤੇ ਯਾਤਰਾ (ਸਫਲ ਕਰਨ) ਵਾਸਤੇ (ਯਾਤਰੂ) ਦਾਨ ਦੇਂਦਾ ਹੈ ਤੇ ਬੜਾ ਖ਼ੁਸ਼ ਹੁੰਦਾ ਹੈ।

**ਜੈਸੇ ਨ੍ਰਿਪ ਸੋਭਤ ਹੈ ਬੈਠਿਓ ਸਿੰਘਾਸਨ ਪੈ,**
**ਚਹੂੰ ਓਰ ਤੇ ਦਰਬ ਆਵੈ ਦਿਨ ਰਾਤ ਹੈ॥**

***ਪਦ ਅਰਥ :*** ਸਿੰਘਾਸਨ—ਤਖ਼ਤ ਰਾਜ-ਗੱਦੀ। ਦਰਬ—ਧਨ, ਦੌਲਤ।

***ਅਰਥ :***

ਜਿਸ ਤਰ੍ਹਾਂ ਰਾਜਾ ਰਾਜ-ਗੱਦੀ ਉਤੇ ਬੈਠਾ ਹੋਇਆ ਸੋਭਾ ਪਾਉਂਦਾ ਹੈ, (ਤਾਂ ਉਸਦੀ) ਨਜ਼ਰ (ਭੇਟ ਰੂਪ) ਧਨ ਚੌਹਾਂ ਪਾਸਿਆਂ ਤੋਂ ਦਿਨੇ ਰਾਤ ਚਲਿਆ ਆਉਂਦਾ ਹੈ।

**ਤੈਸੇ ਨਿਹਕਾਮ ਧਾਮ ਸਾਧ ਹੈ ਸੰਸਾਰ ਬਿਖੈ,**
**ਅਸਨ ਬਸਨ ਚਲ ਆਵਤ ਜੁਗਾਤ ਹੈ॥੬੨੯॥**

***ਪਦ ਅਰਥ :*** ਅਸਨ ਬਸਨ—ਅੰਨ ਬਸਤ੍ਰ। ਜੁਗਾਤ—ਉਹ ਧਨ ਜੋ ਦਾਨ ਨਮਿੱਤ ਕੱਢੀਦਾ ਹੈ।

***ਅਰਥ :***

ਤਿਵੇਂ ਸੰਸਾਰ ਵਿਚ ਸਾਧੂ ਦਾ ਘਰ ਨਿਹਕਾਮ (ਘਰ) ਹੈ (ਤੇ ਉਥੇ) ਭੋਜਨ, ਬਸਤ੍ਰ (ਤੇ ਦਸਵੰਧ ਆਦਿ ਦੇ ਧਨ ਆਪਣੇ ਆਪ) ਚਲੇ ਆਉਂਦੇ ਹਨ।੬੨੯।

***ਭਾਵਾਰਥ :*** ਸਾਧ ਸੰਗਤ ਨੂੰ ਕੋਈ ਕਾਮਨਾ ਨਹੀਂ ਕਿਸੇ ਪਦਾਰਥ ਦੀ ਲੋੜ ਨਹੀਂ, ਪਰ ਉਥੇ ਹਰ ਤਰ੍ਹਾਂ ਦਾ ਧਨ

ਪਦਾਰਥ ਆਪਣੇ ਆਪ ਤੁਰਿਆ ਆਉਂਦਾ ਹੈ, ਸਾਧ ਸੰਗਤ ਭੀ ਬੱਦਲ ਰੂਪ ਹੋ ਕੇ ਧਨ ਪਦਾਰਥ ਨੂੰ ਸਫਲਾ ਕਰੀ ਜਾਂਦੀ ਹੈ। ਨਿਸ਼ਕਾਮ ਸਾਧੂ ਦੇ ਦੁਆਰੇ ਮਾਇਆ ਆਪੇ ਆਉਂਦੀ ਹੈ, ਉਸਨੂੰ ਆਪਣੀ ਲੋੜ ਨਹੀਂ, ਆਈ ਮਾਇਆ ਨੂੰ ਸਫਲਾ ਦੇਂਦਾ ਹੈ।

**ਪ੍ਰ:** ਭਾਈ ਸਾਹਿਬ ਜੀਉ! ਉਂਝ ਤਾਂ ਤੁਹਾਡੇ ਵੇਖਣ ਵਿਚ ਭੀ ਬਹੁਤ ਲੋਕ ਆਏ ਹੋਣਗੇ, ਪਰ ਸਾਡੇ ਨਾਲ ਤਾਂ ਅਜਿਹੇ ਲੋਕਾਂ ਦਾ ਬਹੁਤ ਮਿਲਾਪ ਹੁੰਦਾ ਹੈ, ਜੋ ਵੇਖਣ ਵਿਚ ਤਾਂ ਬਹੁਤ ਪੜ੍ਹੇ ਲਿਖੇ ਵਿਦਵਾਨ ਤੇ ਸੰਤ ਮਹਾਤਮਾ ਕਹਾਉਣ ਦਾ ਦਾਅਵਾ ਕਰਦੇ ਹਨ, ਪਰ ਉਨ੍ਹਾਂ ਦੇ ਬੋਲਣ ਵਿਚ ਬਹੁਤ ਰੁੱਖਾਪਣ, ਤੇ ਫ਼ਿੱਕਾਪਣ ਸੁਣਨ ਵਿਚ ਆਉਂਦਾ ਹੈ। ਕਿਉਂ ਜੀ! ਐਸੇ ਲੋਕਾਂ ਲਈ ਤੁਸੀਂ ਕਿਵੇਂ ਅਨੁਭਵ ਕਰਦੇ ਹੋ, ਗੁਰਮਤ ਨੇ ਅਜਿਹੇ ਲੋਕਾਂ ਨੂੰ ਕੈਸਾ ਦਰਜਾ ਦਿੱਤਾ ਹੈ। ਇਸ ਬਾਰੇ ਸਾਨੂੰ ਭੀ ਕੁਝ ਜਾਣਕਾਰੀ ਦਿਓ?

**ਉ:** ਹੇ ਭਾਈਓ! ਗੁਰਬਾਣੀ ਨੇ ਤਾਂ ਐਸੇ ਲੋਕਾਂ ਨੂੰ ਮੂਰਖਾਂ ਦਾ ਦਰਜਾ ਹੀ ਦਿੱਤਾ ਹੈ, ਜੋ ਫਿੱਕਾ ਬੋਲ ਬੋਲ ਕੇ ਕਿਸੇ ਦੇ ਦਿਲ ਨੂੰ ਦੁਖ ਦਾ ਕਾਰਨ ਬਣਦਾ ਹੈ, ਕਿਉਂਕਿ ਗੁਰਮਤ ਨੇ ਤਾਂ ਸ਼ੁਭ ਬਚਨ ਤੇ ਮਿੱਠੇ ਪਿਆਰੇ ਬਚਨ ਬੋਲਣ ਦੀ ਆਗਿਆ ਹੀ ਦਿੱਤੀ ਹੈ:

ਸੁਭ ਬਚਨ ਬੋਲਿ ਗੁਨ ਅਮੋਲ॥ *(ਪੰਨਾ ੧੨੨੯)*

ਭਾਵ ਹੈ ਸ਼ੁਭ ਤੇ ਮਿੱਠੇ ਪਿਆਰੇ ਬਚਨ ਬੋਲਦੇ ਰਹਿਣਾ ਹੀ ਅਮੋਲਕ ਗੁਣ ਹੈ। ਫਿਕੇ ਬਚਨ ਬੋਲਣ ਵਾਲੇ ਨੂੰ ਤਾਂ ਤਾੜਨਾ ਰੂਪ ਵਿਚ ਐਸੀ ਹਿਦਾਇਤ ਕੀਤੀ ਹੈ, ਜਿਵੇਂ ਕਿ:

ਨਾਨਕ ਫਿਕੈ ਬੋਲਿਐ ਤਨੁ ਮਨੁ ਫਿਕਾ ਹੋਇ॥
ਫਿਕੋ ਫਿਕਾ ਸਦੀਐ ਫਿਕੇ ਫਿਕੀ ਸੋਇ॥
ਫਿਕਾ ਦਰਗਹ ਸਟੀਐ ਮੁਹਿ ਥੁਕਾ ਫਿਕੇ ਪਾਇ॥
ਫਿਕਾ ਮੂਰਖੁ ਆਖੀਐ ਪਾਣਾ ਲਹੈ ਸਜਾਇ॥੧॥
*(ਸਲੋਕ ਮ: ੧, ਪੰਨਾ ੪੭੩)*

ਸੰਤੁ ਮਿਲੈ ਕਿਛੁ ਸੁਨੀਐ ਕਹੀਐ॥
ਮਿਲੈ ਅਸੰਤੁ ਮਸਟਿ ਕਰਿ ਰਹੀਐ॥੧॥
ਬਾਬਾ ਬੋਲਨਾ ਕਿਆ ਕਹੀਐ॥
ਜੈਸੇ ਰਾਮ ਨਾਮ ਰਵਿ ਰਹੀਐ॥੧॥ ਰਹਾਉ॥
ਸੰਤਨ ਸਿਉ ਬੋਲੇ ਉਪਕਾਰੀ॥
ਮੂਰਖ ਸਿਉ ਬੋਲੇ ਝਖ ਮਾਰੀ॥੨॥
ਬੋਲਤ ਬੋਲਤ ਬਢਹਿ ਬਿਕਾਰਾ॥
ਬਿਨੁ ਬੋਲੇ ਕਿਆ ਕਰਹਿ ਬੀਚਾਰਾ॥੩॥
ਕਹੁ ਕਬੀਰ ਛੂਛਾ ਘਟੁ ਬੋਲੈ॥
ਭਰਿਆ ਹੋਇ ਸੁ ਕਬਹੁ ਨ ਡੋਲੈ॥੪॥੧॥
*(ਗੋਂਡ, ਪੰਨਾ ੮੭੦)*

ਬਾਬਾ ਬੋਲੀਐ ਪਤਿ ਹੋਇ॥
ਊਤਮ ਸੇ ਦਰਿ ਊਤਮ ਕਹੀਅਹਿ
ਨੀਚ ਕਰਮ ਬਹਿ ਰੋਇ॥ *(ਸ੍ਰੀ ਰਾਗੁ ਮ: ੧, ਪੰਨਾ ੧੫)*

ਜਬ ਲਗੁ ਦੁਨੀਆ ਰਹੀਐ ਨਾਨਕ
ਕਿਛੁ ਸੁਣੀਐ ਕਿਛੁ ਕਹੀਐ॥
ਭਾਲਿ ਰਹੇ ਹਮ ਰਹਣੁ ਨ ਪਾਇਆ
ਜੀਵਤਿਆ ਮਰਿ ਰਹੀਐ॥੫॥੨॥ *(ਪੰਨਾ ੬੬੧)*

ਭਾਵ ਹੈ, ਜਿੰਨਾ ਚਿਰ ਤੁਸਾਂ ਦੁਨੀਆਂ ਵਿਚ ਰਹਿਣਾ ਹੈ, ਉਤਨਾ ਚਿਰ ਕੁਝ ਸੁਣੋ ਤੇ ਕੁਝ ਕਹੋ, ਅਰਥਾਤ ਜਦ ਕੋਈ ਤੁਹਾਨੂੰ ਚੰਗੇ, ਪਿਆਰੇ, ਗੁਰਮਤ ਦੇ ਸ਼ੁਭ ਬਚਨ ਬੋਲਦਾ ਹੈ ਤਾਂ ਸੁਣਦੇ ਰਹੋ, ਜੇ ਕਦੀ ਕੋਈ ਭੀ ਤੁਹਾਡੇ ਕੋਲੋਂ ਸੁਣਨਾ ਚਾਹੇ ਤਾਂ ਉਸਨੂੰ ਗੁਰਮਤ ਦੇ ਸਿਖਿਆ-ਦਾਇਕ ਮਿੱਠੇ ਪਿਆਰੇ ਬਚਨ ਹੀ ਬੋਲਦੇ ਰਹੋ, ਜੇ ਤੁਸਾਂ ਕਿਸੇ ਨੂੰ ਕੌੜਾ ਬਚਨ ਬੋਲ ਬੋਲ ਕੇ ਕਿਸੇ ਦਾ ਦਿਲ ਦੁਖਾ ਦਿੱਤਾ ਤਾਂ ਉਹ ਵਾਪਸ ਨਹੀਂ ਮੁੜ ਸਕੇਗਾ ਤਾਂ ਫਿਰ ਤੁਹਾਨੂੰ ਸਦਾ ਹੀ ਪਛੋਤਾਵਾ ਰਵ੍ਹੇਗਾ, ਜਿਸਦਾ ਤੁਹਾਡੇ ਕੋਲ ਹੋਰ ਕੋਈ ਉਪਾਅ ਨਹੀਂ ਹੈ।

ਜੇ ਕਦੀ ਤੁਹਾਨੂੰ ਉਸ ਪਿਆਰੇ ਪ੍ਰੀਤਮ ਪ੍ਰਭੂ ਦੇ ਮਿਲਣ ਦੀ ਚਾਹਤ ਭੀ ਹੋਵੇ ਤਾਂ ਭੀ ਤੁਹਾਨੂੰ ਮਿੱਠੇ ਬੋਲ ਬੋਲਣ ਦਾ ਹੀ ਆਦੀ ਹੋਣਾ ਪਵੇਗਾ, ਕਿਉਂਕਿ ਉਹ ਪ੍ਰਭੂ ਆਪ ਮਿੱਠ-ਬੋਲੜਾ ਹੈ, ਉਹ ਕਦੇ ਭੀ ਕੌੜਾ ਬਚਨ ਨਹੀਂ ਬੋਲਦਾ, ਜੋ ਖ਼ੁਦ ਕੌੜੇ ਬਚਨ ਬੋਲਣ ਦਾ ਆਦੀ ਨਹੀਂ ਹੈ, ਉਹ ਕਿਸੇ ਦੇ ਫ਼ਿਕੇ ਬੋਲਾਂ ਨੂੰ ਸੁਣ ਕੇ ਭੀ ਪ੍ਰਸੰਨ ਨਹੀਂ ਹੋ ਸਕਦਾ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਪ੍ਰਗਟ ਕੀਤਾ ਹੈ, ਜਿਵੇਂ ਕਿ:

**ਜੈਸੇ ਬਾਨ ਧਨੁਖ ਸਹਿਤ ਹੁਇ ਨਿਜ ਬਸ,**
**ਛੂਟਤਿ ਨ ਆਵੈ ਫੁਨਿ ਜਤਨ ਸੈ ਹਾਥ ਜੀ॥**

***ਅਰਥ:***

ਜਿਵੇਂ ਤੀਰ (ਜਦ) ਧਨੁਖ ਦੇ ਸਹਿਤ ਹੈ (ਭਾਵ ਧਨੁਖ ਦੇ ਵਿਚ ਹੁੰਦਾ ਹੈ) ਆਪਣੇ ਵੱਸ ਵਿਚ ਹੈ। (ਪਰ ਜੇ

ਕਮਾਨ ਵਿਚੋਂ) ਛੁੱਟ ਜਾਵੇ ਤਾਂ ਜਤਨ ਨਾਲ ਭੀ ਮੁੜ ਕੇ ਹੱਥ ਵਿਚ ਨਹੀਂ ਆ ਸਕਦਾ।

**ਜੈਸੇ ਬਾਘ ਬੰਦਸਾਲਾ ਬਿਖੈ ਬਾਂਧਿਓ ਰਹੈ,**
**ਪੁਨਿ ਖੁਲੈ ਤਉ ਨ ਆਵੈ ਬਸਿ,**
**ਬਸਹਿ ਨ ਸਾਥ ਜੀ॥**

***ਪਦ ਅਰਥ :*** ਬਾਘ—ਸ਼ੇਰ। ਬੰਦਸਾਲਾ—ਕੈਦਖ਼ਾਨਾ, ਪਿੰਜਰਾ।

***ਅਰਥ :***

ਜਿਵੇਂ ਸ਼ੇਰ ਕੈਦ ਵਿਚ ਬੰਦ ਕੀਤਾ ਹੋਇਆ ਤਾਂ (ਕਾਬੂ) ਰਹਿੰਦਾ ਹੈ (ਪਰ ਜੇ) ਖੁਲ੍ਹ ਜਾਏ ਤਾਂ ਵੱਸ ਵਿਚ ਨਹੀਂ ਆਉਂਦਾ, (ਇਉਂ ਬੇਵਸਾ ਹੋ ਗਿਆ) ਫੇਰ (ਅਪਣੇ) ਪਾਸ ਨਹੀਂ ਵੱਸਦਾ।

**ਜੈਸੇ ਦੀਪ ਦਿਪਤ ਨ ਜਾਨੀਐ ਭਵਨ ਬਿਖੈ,**
**ਦਾਵਾਨਲ ਭਏ ਨ ਦੁਰਾਏ ਦੁਰੈ ਨਾਥ ਜੀ॥**

***ਪਦ ਅਰਥ :*** ਦਾਵਾਨਲ—ਜੰਗਲ ਦੀ ਅੱਗ। ਦੁਰਾਏ—ਛਪਾਈ। ਦੁਰੈ—ਲੁਕਾਈ।

***ਅਰਥ :***

ਜਿਵੇਂ ਦੀਵਾ ਜਗਦਾ ਘਰ ਵਿਚ ਰੱਖਿਆ ਹੋਇਆ (ਬਾਹਰਲਿਆਂ ਨੂੰ) ਪ੍ਰਤੀਤ ਹੀ ਨਹੀਂ ਦਿੰਦਾ (ਪਰ ਜੇ ਉਹੋ ਦੀਵੇ ਦੀ ਅੱਗ ਬਨ ਨੂੰ ਲੱਗ ਕੇ) ਦਾਵਾਨਲ ਬਣ ਜਾਏ ਤਾਂ ਹੇ ਸੁਆਮੀ! (ਉਹ) ਛਪਾਈ ਨਹੀਂ ਛੁਪੇਗੀ।

**ਤੈਸੇ ਮੁਖ ਮਧ ਬਾਨੀ ਬਸਤ ਨ ਕੋਊ ਲਖੈ,**
**ਬੋਲੀਐ ਬੀਚਾਰ,**
**ਗੁਰਮਤਿ, ਗੁਨ ਗਾਥ ਜੀ॥੬੩੦॥**

***ਪਦ ਅਰਥ :*** ਗੁਨ ਗਾਥ—ਵੀਚਾਰ ਰੂਪ ਕਥਾ।

***ਅਰਥ :***

ਤਿਵੇਂ ਮੂੰਹ ਵਿਚ ਵਸਦੀ ਬਾਣੀ ਨੂੰ ਕੋਈ ਨਹੀਂ ਜਾਣਦਾ, (ਪਰ ਜੇ) ਬੋਲੀਏ (ਤਾਂ ਫਿਰ ਉਹ ਮੋੜ ਕੇ ਵਾਪਸ ਲਿਆਂਦੀ ਨਹੀਂ ਜਾ ਸਕੇਗੀ, ਇਸ ਲਈ ਜਦ ਬੋਲੀਏ) ਵੀਚਾਰ ਨਾਲ ਹੀ ਬੋਲੀਏ (ਗੁਰਮਤ ਦੀ ਗੱਲ ਬੋਲੀਏ ਤੇ ਦੂਸਰੇ ਦੇ ਗੁਣਾਂ ਦੀ ਗੱਲ ਹੀ ਕਰੀਏ)।੬੩੦।

***ਭਾਵਾਰਥ :*** ਸਮਝੇ ਸੋਚੇ ਤੋਂ ਬਿਨਾਂ ਕੋਈ ਭੀ ਗੱਲ ਮੂੰਹੋਂ ਨ ਕੱਢੋ, ਕਿਉਂਕਿ ਮੂੰਹ ਵਿਚਲੀ ਗੱਲ ਤੁਹਾਡੀ ਹੈ ਅਤੇ ਮੂੰਹੋਂ ਕੱਢੀ ਗੱਲ ਆਪਣੀ ਨਹੀਂ ਹੈ, ਸਗੋਂ ਦੁਸ਼ਮਣ ਹੋ ਜਾਂਦੀ ਹੈ। ਇਸ ਲਈ ਸਗਲੀ ਗੱਲ ਬੋਲਣ ਸਮੇਂ ਵੀਚਾਰ ਨੂੰ ਹੀ ਮੁੱਖ ਰੱਖੋ।

ਇਸੇ ਲਈ ਸਾਰੁਕਤਾਵਲੀ ਦਾ ਕਰਤਾ ਇਸ ਭਾਵ ਨੂੰ ਇਉਂ ਅੰਕਤ ਕਰਦਾ ਹੈ:

ਸਤ ਬਚਨ ਅਰ ਪਿਆਰੋ ਜੋਈ॥
ਬੁਧਵਾਨ ਭਾਖੈ ਜਨ ਸੋਈ॥

**ਪ੍ਰ:** ਭਾਈ ਸਾਹਿਬ ਜੀਓ! ਜਦੋਂ ਅਸੀਂ ਧਾਰਮਿਕ ਅਸਥਾਨਾਂ ਵਿਚ ਜਾ ਕੇ ਪੜ੍ਹੇ ਲਿਖੇ ਉਪਦੇਸ਼ਕਾਂ ਅਤੇ ਸਾਜਾਂ ਨੂੰ ਵਜਾਉਣ ਵਾਲੇ ਕੀਰਤਨੀਆਂ ਤੇ ਕਥਾਕਾਰ ਪੰਡਿਤ ਲੋਕਾਂ ਨੂੰ ਤੱਕਦੇ ਹਾਂ ਤਾਂ ਚਿੱਤ ਬੜਾ ਪ੍ਰਸੰਨ ਹੁੰਦਾ ਹੈ, ਕਿ ਇਨ੍ਹਾਂ ਦੀ ਇਤਨੀ ਉਚੇਰੀ ਸਿਆਣਪਤਾ ਹੈ, ਸਿਆਣਪਤਾ ਨੂੰ ਤੱਕ ਕੇ ਤਾਂ ਉਨ੍ਹਾਂ ਨੂੰ ਦਾਦ ਦੇਣ ਲਈ ਭੀ ਮਜਬੂਰ ਹੋਣਾ ਪੈਂਦਾ ਹੈ, ਪਰ ਜਦੋਂ ਕਦੀ ਸੁਭਾਵਕ ਹੀ ਉਨ੍ਹਾਂ ਦੇ ਨੇੜੇ ਹੋ ਉਨ੍ਹਾਂ ਦੀ ਮਾਨਸਕ ਗਿਰਾਵਟ ਵੱਲ ਨਜ਼ਰ ਮਾਰਦੇ ਹਾਂ ਤਾਂ ਮਨ ਵਿਚ ਬੜੀ ਉਪਰਾਮਤਾ ਹੁੰਦੀ ਹੈ, ਕਿ ਇਨ੍ਹਾਂ ਲੋਕਾਂ ਦੇ ਜੀਵਨ ਜੋ ਇਹ ਕੁਝ ਲੋਕਾਂ ਵਿਚ ਉਪਦੇਸ਼ ਕਰਦੇ ਹਨ ਉਸ ਤੋਂ ਉੱਕਾ ਹੀ ਉਲਟ ਹੈ। ਕਿਉਂ ਜੀ! ਇਨ੍ਹਾਂ ਉਪਦੇਸ਼ਕਾਂ ਬਾਰੇ ਤੁਸੀਂ ਕੀਹ ਕਹਿਣਾ ਚਾਹੋਗੇ, ਦੱਸਣ ਦੀ ਕ੍ਰਿਪਾ ਕਰੋ?

**ਉ:** ਹੇ ਭਾਈਓ! ਅਜਿਹੇ ਲੋਕਾਂ ਬਾਰੇ ਜਦੋਂ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਪੁੱਛ ਕਰੀਏ ਤਾਂ ਆਪ ਜੀ ਨੇ ਕਬੀਰ ਜੀ ਦੀ ਰਸਨਾ ਉਪਰ ਬੈਠ ਕੇ ਕਿਹਾ ਹੈ ਕਿ:

ਕਬੀਰ, ਅਵਰਹ ਕਉ ਉਪਦੇਸਤੇ ਮੁਖ ਮੈ ਪਰਿਹੈ ਰੇਤੁ॥
ਰਾਸਿ ਬਿਰਾਨੀ ਰਾਖਤੇ ਖਾਯਾ ਘਰ ਕਾ ਖੇਤੁ॥੯੮॥
*(ਪੰਨਾ ੧੩੬੯)*

ਰਹਤ ਅਵਰ ਕਛੁ ਅਵਰ ਕਮਾਵਤ॥
ਮਨਿ ਨਹੀ ਪ੍ਰੀਤਿ ਮੁਖਹੁ ਗੰਢ ਲਾਵਤ॥
ਜਾਨਨਹਾਰ ਪ੍ਰਭੂ ਪਰਬੀਨ॥
ਬਾਹਰਿ ਭੇਖ ਨ ਕਾਹੂ ਭੀਨ॥
ਅਵਰ ਉਪਦੇਸੈ ਆਪਿ ਨ ਕਰੈ॥
ਆਵਤ ਜਾਵਤ ਜਨਮੈ ਮਰੈ॥ *(ਪੰਨਾ ੨੬੯)*

ਜਾਂ ਜਿਸ ਪੜ੍ਹੇ ਲਿਖੇ ਕਥਾਕਾਰ ਦੇ ਅੰਦਰ ਇਹ ਤਿੰਨ ਦੋਸ਼—ਲਬ, ਲੋਭ, ਹੰਕਾਰ ਸਦਾ ਹੀ ਨਿਵਾਸ ਕਰਦੇ ਹਨ,

ਉਸਨੂੰ ਗੁਰੂ ਗ੍ਰੰਥ ਸਾਹਿਬ ਜੀ ਨੇ ਮੂਰਖਾਂ ਦਾ ਦਰਜਾ ਦਿੱਤਾ ਹੈ, ਜਿਵੇਂ ਕਿ ਫ਼ੁਰਮਾਨ ਹੈ:

ਪੜਿਆ ਮੂਰਖੁ ਆਖੀਐ ਜਿਸੁ ਲਬੁ ਲੋਭੁ ਅਹੰਕਾਰਾ॥

*(ਪੰਨਾ ੧੪੦)*

ਪੜਿਐ ਮੈਲੁ ਨ ਉਤਰੈ ਪੁਛਹੁ ਗਿਆਨੀਆ ਜਾਇ॥

*(ਪੰਨਾ ੩੯)*

ਪੜਿਆ ਲੇਖੇਦਾਰੁ ਲੇਖਾ ਮੰਗੀਐ॥
ਵਿਣੁ ਨਾਵੈ ਕੂੜਿਆਰੁ ਅਉਖਾ ਤੰਗੀਐ॥

*(ਪੰਨਾ ੧੨੮੮)*

ਕਿਆ ਪੜੀਐ ਕਿਆ ਗੁਨੀਐ॥
ਕਿਆ ਬੇਦ ਪੁਰਾਨਾਂ ਸੁਨੀਐ॥
ਪੜੇ ਸੁਨੇ ਕਿਆ ਹੋਈ॥
ਜਉ ਸਹਜ ਨ ਮਿਲਿਓ ਸੋਈ॥੧॥ *(ਪੰਨਾ ੬੫੫)*

ਪੜਹਿ ਮਨਮੁਖ ਪਰੁ ਬਿਧਿ ਨਹੀ ਜਾਨਾ॥
ਨਾਮੁ ਨ ਬੂਝਹਿ ਭਰਮਿ ਭੁਲਾਨਾ॥ *(ਪੰਨਾ ੧੦੩੨)*

ਪੜਣਾ ਗੁੜਣਾ ਸੰਸਾਰ ਕੀ ਕਾਰ ਹੈ
ਅੰਦਰਿ ਤ੍ਰਿਸਨਾ ਵਿਕਾਰੁ॥
ਹਉਮੈ ਵਿਚਿ ਸਭਿ ਪੜਿ ਥਕੇ ਦੂਜੈ ਭਾਇ ਖੁਆਰੁ॥
ਸੋ ਪੜਿਆ ਸੋ ਪੰਡਿਤੁ ਬੀਨਾ
ਗੁਰ ਸਬਦਿ ਕਰੇ ਵੀਚਾਰੁ॥
ਅੰਦਰੁ ਖੋਜੈ ਤਤੁ ਲਹੈ ਪਾਏ ਮੋਖ ਦੁਆਰੁ॥

*(ਪੰਨਾ ੬੫੦)*

ਪੜਿ ਥਾਕੇ ਸੰਤੋਖੁ ਨ ਆਇਓ
ਅਨਦਿਨੁ ਜਲਤ ਵਿਹਾਇ॥
ਕੂਕ ਪੂਕਾਰ ਨ ਚੁਕਈ ਨਾ ਸੰਸਾ ਵਿਚਹੁ ਜਾਇ॥
ਨਾਨਕ ਨਾਮ ਵਿਹੂਣਿਆ ਮੁਹਿ ਕਾਲੈ ਉਠਿ ਜਾਇ॥੨॥

*(ਪੰਨਾ ੬੪੭)*

ਪੜਿ ਥਕੇ ਸਿੰਮ੍ਰਿਤਿ ਬੇਦ ਅਭਿਆਸ॥੨॥

*(ਪੰਨਾ ੩੭੧)*

ਪੜਿ ਪੰਡਿਤੁ ਅਵਰਾ ਸਮਝਾਏ॥
ਘਰ ਜਲਤੇ ਕੀ ਖਬਰਿ ਨ ਪਾਏ॥
ਬਿਨੁ ਸਤਿਗੁਰ ਸੇਵੇ ਨਾਮੁ ਨ ਪਾਈਐ
ਪੜਿ ਥਾਕੇ ਸਾਂਤਿ ਨ ਆਈ ਹੇ॥੫॥ *(ਪੰਨਾ ੧੦੪੬)*

ਪੜਿ ਪੜਿ ਗਡੀ ਲਦੀਅਹਿ
ਪੜਿ ਪੜਿ ਭਰੀਅਹਿ ਸਾਥ॥
ਪੜਿ ਪੜਿ ਬੇੜੀ ਪਾਈਐ
ਪੜਿ ਪੜਿ ਗਡੀਅਹਿ ਖਾਤ॥
ਪੜੀਅਹਿ ਜੇਤੇ ਬਰਸ ਬਰਸ ਪੜੀਅਹਿ ਜੇਤੇ ਮਾਸ॥
ਪੜੀਐ ਜੇਤੀ ਆਰਜਾ ਪੜੀਅਹਿ ਜੇਤੇ ਸਾਸ॥
ਨਾਨਕ ਲੇਖੈ ਇਕ ਗਲ ਹੋਰੁ ਹਉਮੈ ਝਖਣਾ ਝਾਖ॥੧॥

*(ਪੰਨਾ ੪੬੭)*

ਇਸ ਤਰ੍ਹਾਂ ਦੇ ਹੋਰ ਭੀ ਬਹੁਤ ਬਾਣੀ ਦੁਆਰਾ ਪ੍ਰਮਾਣ ਮਿਲਦੇ ਹਨ, ਜਿਨ੍ਹਾਂ ਤੋਂ ਸਾਬਤ ਹੁੰਦਾ ਹੈ ਕਿ ਨਾਮ ਦੀ ਕਮਾਈ ਤੋਂ ਸੱਖਣੀ ਬੇਦ ਸ਼ਾਸਤ੍ਰਾਂ ਦੀ ਪੜ੍ਹਾਈ, ਕਥਾ ਕਰਨ ਦੀ ਚਾਤਰਤਾ ਰੱਬੀ-ਦਰਬਾਰ ਵਿਚ ਕਬੂਲ ਨਹੀਂ ਹੁੰਦੀ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਉੱਕਰਿਆ ਹੈ, ਜਿਵੇਂ ਕਿ:

**ਜੈਸੇ ਮਾਲਾ ਮੇਰੁ ਪੋਈਅਤ ਸਭ ਊਪਰ ਕੈ,**
**ਸਿਮਰਨ ਸੰਖਿਆ ਮੈ ਨ ਆਵਤ ਬਡਾਈ ਕੈ॥**

***ਪਦ ਅਰਥ :*** ਮੇਰੁ—ਮਾਲਾ ਦਾ ਚੋਟੀ ਦਾ ਮਣਕਾ। ਕੈ—ਕਿਸ ਕੰਮ।

***ਅਰਥ :***

ਜਿਵੇਂ ਮਾਲਾ ਦਾ ਸੁਮੇਰ (ਮਣਕਾ) ਸਭ ਤੋਂ ਉਤੇ ਕਰਕੇ ਪ੍ਰੋਈਦਾ ਹੈ, (ਪਰ ਉਹ) ਸਿਮਰਨ ਵਾਲੇ (ਮਣਕਿਆਂ ਦੀ) ਗਿਣਤੀ ਵਿਚ ਨਹੀਂ ਆਉਂਦਾ (ਉਸ ਦੀ) ਵਡਾਈ ਕਿਸ ਕੰਮ?

**ਜੈਸੇ ਬਿਰਖਨ ਬਿਖੈ ਪੇਖੀਐ ਸੇਬਲ ਊਚੋ,**
**ਨਿਹਫਲ ਭਇਓ ਸੋਊ ਅਤਿ ਅਧਿਕਾਈ ਕੈ॥**

***ਪਦ ਅਰਥ :*** ਸੇਬਲ—ਸਿੰਮਲ ਦਾ ਰੁਖ। ਅਧਿਕਾਈ ਕੈ—ਉੱਚਤਾ ਕਰਕੇ।

***ਅਰਥ :***

ਜਿਵੇਂ ਬ੍ਰਿਛਾਂ ਵਿਚੋਂ ਸਿੰਬਲ ਰੁੱਖ (ਸਭ ਤੋਂ) ਉੱਚਾ ਵੇਖਿਆ ਜਾਂਦਾ ਹੈ, ਉਸਨੂੰ ਬਹੁਤੇ ਵਡੱਪਣ ਨੇ ਫਲ-ਹੀਨ ਕਰ ਦਿੱਤਾ (ਉਸਦਾ ਵੱਡਾ ਹੋਣਾ ਫਿਰ ਕਿਸ ਕੰਮ)?

**ਜੈਸੇ ਚੀਲ ਪੰਛਿਨ ਮੈ ਉਡਤ ਅਕਾਸਚਾਰੀ,**
**ਹੇਰੈ ਮ੍ਰਿਤ ਪਿੰਜਰਨ ਊਚੇ ਮਤੁ ਪਾਈ ਕੈ॥**

***ਪਦ ਅਰਥ :*** ਹੇਰੈ—ਵੇਖਦੀ ਹੈ। ਮ੍ਰਿਤ ਪਿੰਜਰਨ—ਮੁਰਦਾ ਕਰੰਗਾਂ ਨੂੰ।

***ਅਰਥ :***

ਜਿਵੇਂ ਇੱਲ (ਸਭਨਾਂ) ਪੰਛੀਆਂ ਨਾਲੋਂ ਅਕਾਸ਼ ਵਿਚ (ਉੱਚਾ) ਉੱਡਦੀ ਹੈ, (ਪਰ ਉੱਚੇ ਉੱਡ ਕੇ) ਦੇਖਦੀ ਹੈ

ਮੁਰਦੇ (ਪਸ਼ੂਆਂ ਦੇ) ਪਿੰਜਰਾਂ ਨੂੰ, ਕਿਸ ਕੰਮ (ਉਸਦੀ) ਉੱਚੀ ਮਤ ਪਾਈ ਹੋਈ ?

**ਗਾਇਬੋ ਬਜਾਇਬੋ ਸੁਨਾਇਬੋ ਨ ਕਛੂ ਤੈਸੇ,**
**ਗੁਰ ਉਪਦੇਸ ਬਿਨਾ ਧ੍ਰਿਗ ਚਤੁਰਾਈ ਕੈ ॥੬੩੧॥**

***ਅਰਥ :***

ਉਸੇ ਤਰ੍ਹਾਂ (ਉਸਦਾ ਗੁਰ ਸ਼ਬਦ ਦਾ) ਗਾਉਣਾ (ਤੇ ਸ਼ਬਦ ਕੀਰਤਨ ਨਾਲ ਵਾਜੇ ਦਾ) ਵਜਾਉਣਾ (ਜਾਂ ਲੋਕਾਂ ਨੂੰ ਕਥਾ ਉਪਦੇਸ਼ ਜਾਂ ਵਿਆਖਿਆਨ ਦਾ) ਸੁਣਾਉਣਾ ਕੁਝ ਭੀ ਨਹੀਂ ਹੈ, ਜੋ ਗੁਰੂ ਦੇ ਉਪਦੇਸ਼ ਤੋਂ ਬਿਨਾਂ ਹੈ, ਉਸਦੀ ਸਭ ਤਰ੍ਹਾਂ ਦੀ ਚਤੁਰਾਈ ਨੂੰ ਧ੍ਰਿਕਾਰ ਹੈ।੬੩੧।

***ਭਾਵਾਰਥ :*** ਸ਼ਬਦ ਕੀਰਤਨ ਕਰਨ ਆਦਿਕ ਉਸ ਨੂੰ ਫਲ-ਦਾਇਕ ਹੈ, ਜੋ ਗੁਰੂ ਉਪਦੇਸ਼ ਲੈ ਕੇ ਪੂਰਨ ਰੀਤੀ ਅਨੁਸਾਰ ਗੁਰੂ ਦਾ ਪੂਰਨ ਸਿੱਖ ਹੋਇਆ ਹੈ। ਉਪਦੇਸ਼ ਕੀਰਤਨ ਆਦਿ ਗੁਰੂ ਦੀ ਮਹਿਮਾ ਨਾਲ ਹੀ ਸੁਫਲਦੇ ਹਨ।

**ਪ੍ਰ:** ਭਾਈ ਸਾਹਿਬ ਜੀਉ ! ਜਿਵੇਂ ਆਮ ਹੀ ਵੇਖਣ ਵਿਚ ਆਉਂਦਾ ਹੈ ਕਿ ਸੰਸਾਰ ਵਿਚ ਵੱਖ ਵੱਖ ਫ਼ਿਰਕੇ ਹਨ, ਜਿਨ੍ਹਾਂ ਨੇ ਉਸ ਪ੍ਰਭੂ ਪ੍ਰਾਪਤੀ ਦੇ ਉੱਚੇ ਪਦ ਨੂੰ ਹਾਸਲ ਕਰਨ ਲਈ ਭਿੰਨ ਭਿੰਨ ਸਾਧਨ ਮੰਨੇ ਹਨ, ਪਰ ਹਰ ਫ਼ਿਰਕੇ ਦਾ ਸਾਧਨ ਇਕ ਦੂਸਰੇ ਨਾਲ ਤਾਲ-ਮੇਲ ਨਹੀਂ ਕਰਦਾ, ਪਰ ਜਦੋਂ ਅਸੀਂ ਸਨਾਤਨ ਮਤ ਵੱਲ ਨਜ਼ਰ ਮਾਰਦੇ ਹਾਂ, ਤਾਂ ਉਨ੍ਹਾਂ ਨੇ ਤਾਂ ਸ਼ੂਦਰ ਸ਼੍ਰੇਣੀ ਨੂੰ ਉਸ ਪ੍ਰਭੂ ਦੇ ਮਿਲਾਪ ਦਾ ਉੱਚਾ ਪਦ ਪ੍ਰਾਪਤ ਕਰਨ ਦਾ ਅਧਿਕਾਰੀ ਹੀ ਨਹੀਂ ਮੰਨਿਆ ਹੈ। ਕਿਉਂ ਜੀ ! ਕੀ ਤੁਸੀਂ ਦੱਸੋਗੇ ਕਿ ਉਸ ਪ੍ਰਭੂ ਨੂੰ ਪਾਉਣ ਦਾ ਉੱਤਮ ਸਾਧਨ ਕੌਣ ਹੈ, ਤਾਕਿ ਇਸ ਪਖੋਂ ਅਸੀਂ ਭੀ ਨਿਰਸੰਸੇ ਹੋ ਜਾਵੀਏ ਕਿਉਂਕਿ ਭਿੰਨ ਭਿੰਨ ਸਾਧਨ ਸੁਣਕੇ ਅਸੀਂ ਭੀ ਭਰਮ ਦੇ ਸ਼ਿਕਾਰ ਹੋ ਜਾਂਦੇ ਹਾਂ, ਆਸ ਹੈ ਤੁਸੀਂ ਸਾਨੂੰ ਨਿਰਸੰਦੇਹ ਕਰੋਗੇ ?

**ਉ:** ਹੇ ਭਾਈਓ ! ਇਸ ਤੁਹਾਡੇ ਪ੍ਰਸ਼ਨ ਦਾ ਉੱਤਰ ਜਦੋਂ ਅਸੀਂ ਗੁਰੂ ਗ੍ਰੰਥ ਸਾਹਿਬ ਜੀ ਤੋਂ ਪੁੱਛ ਕਰੀਏ ਤਾਂ ਆਪ ਜੀ ਵਲੋਂ ਇਹੋ ਇਕ ਸ਼੍ਰੋਮਣੀ ਸਾਧਨ ਦਾ ਜ਼ਿਕਰ ਹੈ ਜੋ ਦੈਵੀ ਗੁਣਾਂ ਦੀ ਧਾਰਨਾ ਅਤੇ ਉਸ ਪ੍ਰਭੂ ਦੀ ਪ੍ਰੇਮਾ-ਭਗਤੀ, ਇਹ ਗੁਣ ਕਿਸੇ ਵਿਚ ਭੀ ਹੋਣ ਉਹ ਰੱਬੀ-ਦਰਬਾਰ ਵਿਚ ਕਬੂਲ ਹੈ, ਇਸ ਪ੍ਰੇਮਾ-ਭਗਤੀ ਕਰਨ ਵਾਲੇ ਲਈ ਕੋਈ ਕਿਸੇ ਜਾਤ, ਵਰਣ, ਊਚ ਨੀਚਤਾ ਦਾ ਕੋਈ ਅੰਤਰਾ ਨਹੀਂ ਮੰਨਿਆ ਗਿਆ, ਇਸ ਸੰਬੰਧ ਵਿਚ ਸਾਨੂੰ ਕਈ ਉਦਾਹਰਣ ਮਿਲਦੇ ਹਨ :

ਨੀਚ ਜਾਤਿ ਹਰਿ ਜਪਤਿਆ ਉਤਮ ਪਦਵੀ ਪਾਇ ॥
ਪੂਛਹੁ ਬਿਦਰੁ ਦਾਸੀ ਸੁਤੈ
ਕਿਸਨੁ ਉਤਰਿਆ ਘਰਿ ਜਿਸੁ ਜਾਇ ॥੧॥
ਹਰਿ ਕੀ ਅਕਥ ਕਥਾ ਸੁਨਹੁ ਜਨ ਭਾਈ
ਜਿਤੁ ਸਹਸਾ ਦੂਖ ਭੂਖ ਸਭ ਲਹਿ ਜਾਇ ॥੧॥ਰਹਾਉ॥
ਰਵਿਦਾਸੁ ਚਮਾਰੁ ਉਸਤਤਿ ਕਰੇ
ਹਰਿ ਕੀਰਤਿ ਨਿਮਖ ਇਕ ਗਾਇ ॥
ਪਤਿਤ ਜਾਤਿ ਉਤਮੁ ਭਇਆ
ਚਾਰਿ ਵਰਨ ਪਏ ਪਗਿ ਆਇ ॥੨॥
ਨਾਮਦੇਅ ਪ੍ਰੀਤਿ ਲਗੀ ਹਰਿ ਸੇਤੀ
ਲੋਕੁ ਛੀਪਾ ਕਹੈ ਬੁਲਾਇ ॥
ਖਤ੍ਰੀ ਬ੍ਰਾਹਮਣ ਪਿਠਿ ਦੇ ਛੋਡੇ
ਹਰਿ ਨਾਮਦੇਉ ਲੀਆ ਮੁਖਿ ਲਾਇ ॥੩॥
ਜਿਤਨੇ ਭਗਤ ਹਰਿ ਸੇਵਕਾ
ਮੁਖਿ ਅਠਸਠਿ ਤੀਰਥ ਤਿਨ ਤਿਲਕੁ ਕਢਾਇ ॥
ਜਨੁ ਨਾਨਕੁ ਤਿਨ ਕਉ ਅਨਦਿਨੁ ਪਰਸੇ
ਜੇ ਕ੍ਰਿਪਾ ਕਰੇ ਹਰਿ ਰਾਇ ॥੪॥੧॥੮॥ *(ਪੰਨਾ ੭੩੩)*

ਐਸੀ ਲਾਲ ਤੁਝ ਬਿਨੁ ਕਉਨੁ ਕਰੈ ॥
ਗਰੀਬ ਨਿਵਾਜੁ ਗੁਸਈਆ ਮੇਰਾ
ਮਾਥੈ ਛਤ੍ਰੁ ਧਰੈ ॥੧॥ ਰਹਾਉ ॥
ਜਾ ਕੀ ਛੋਤਿ ਜਗਤ ਕਉ ਲਾਗੈ ਤਾ ਪਰ ਤੁਹੀ ਢਰੈ ॥
ਨੀਚਹ ਊਚ ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ ॥੧॥
ਨਾਮਦੇਵ ਕਬੀਰੁ ਤਿਲੋਚਨੁ ਸਧਨਾ ਸੈਨੁ ਤਰੈ ॥
ਕਹਿ ਰਵਿਦਾਸੁ ਸੁਨਹੁ ਰੇ ਸੰਤਹੁ
ਹਰਿ ਜੀਉ ਤੇ ਸਭੈ ਸਰੈ ॥੨॥੧॥ *(ਪੰਨਾ ੧੧੦੬)*

ਨਾਮਾ ਛੀਬਾ ਕਬੀਰ ਜੋੁਲਾਹਾ
ਪੂਰੇ ਗੁਰ ਤੇ ਗਤਿ ਪਾਈ ॥
ਬ੍ਰਹਮ ਕੇ ਬੇਤੇ ਸਬਦੁ ਪਛਾਣਹਿ ਹਉਮੈ ਜਾਤਿ ਗਵਾਈ ॥
ਸੁਰਿ ਨਰ ਤਿਨ ਕੀ ਬਾਣੀ ਗਾਵਹਿ
ਕੋਇ ਨ ਮੇਟੈ ਭਾਈ ॥੩॥
ਦੈਤ ਪੁਤੁ ਕਰਮ ਧਰਮ ਕਿਛੁ ਸੰਜਮ ਨ ਪੜੈ
ਦੂਜਾ ਭਾਉ ਨ ਜਾਣੈ ॥
ਸਤਿਗੁਰੁ ਭੇਟਿਐ ਨਿਰਮਲੁ ਹੋਆ
ਅਨਦਿਨੁ ਨਾਮੁ ਵਖਾਣੈ ॥
ਏਕੋ ਪੜੈ ਏਕੋ ਨਾਉ ਬੂਝੈ ਦੂਜਾ ਅਵਰੁ ਨ ਜਾਣੈ ॥੪॥
*(ਪੰਨਾ ੬੭)*

ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨੁ ਲੀਣਾ ॥
ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ ॥੧॥ਰਹਾਉ॥
ਬੁਨਨਾ ਤਨਨਾ ਤਿਆਗਿ ਕੈ ਪ੍ਰੀਤਿ ਚਰਨ ਕਬੀਰਾ ॥
ਨੀਚ ਕੁਲਾ ਜੋਲਾਹਰਾ ਭਇਓ ਗੁਨੀਯ ਗਹੀਰਾ ॥੧॥
ਰਵਿਦਾਸੁ ਢੁਵੰਤਾ ਢੋਰ ਨੀਤਿ
ਤਿਨਿ ਤਿਆਗੀ ਮਾਇਆ ॥
ਪਰਗਟੁ ਹੋਆ ਸਾਧਸੰਗਿ ਹਰਿ ਦਰਸਨੁ ਪਾਇਆ ॥੨॥
ਸੈਨੁ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ ॥
ਹਿਰਦੇ ਵਸਿਆ ਪਾਰਬ੍ਰਹਮੁ ਭਗਤਾ ਮਹਿ ਗਨਿਆ ॥
ਇਹ ਬਿਧਿ ਸੁਨਿ ਕੈ ਜਾਟਰੋ ਉਠਿ ਭਗਤੀ ਲਾਗਾ ॥
ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ ॥੪॥੨॥

*(ਪੰਨਾ ੪੮੭)*

ਇਸੇ ਤਰ੍ਹਾਂ ਬਾਣੀ ਵਿਚੋਂ ਹੋਰ ਭੀ ਕਈ ਉਦਾਹਰਣ ਮਿਲਦੇ ਹਨ, ਜਿਨ੍ਹਾਂ ਤੋਂ ਬੋਧ ਮਿਲਦਾ ਹੈ ਕਿ ਗੁਰਮਤ ਨੇ ਕਿਸੇ ਜਾਤ ਵਰਨ ਛੂਤ-ਛਾਤ ਦਾ ਵਿਤਕਰਾ ਨਹੀਂ ਮੰਨਿਆ, ਜਿਸਦੇ ਹਿਰਦੇ ਵਿਚ ਪ੍ਰਭੂ ਦੀ ਪ੍ਰੇਮਾ-ਭਗਤੀ ਹੈ, ਉਹ ਰੱਬੀ-ਦਰਬਾਰ ਵਿਚ ਕਬੂਲ ਹੈ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਪੱਖ ਵਿਚ ਚੰਦ ਸਤਰਾਂ ਉੱਕਰੀਆਂ ਹਨ, ਜਿਵੇਂ ਕਿ:

**ਜੈਸੇ ਪਾਂਚੋ ਤਤ ਬਿਖੈ ਬਸੁਧਾ ਨਵਨ ਮਨ,**
**ਤਾਂ ਮੈ ਉਤਪਤ ਹੁਇ ਸਮਾਤ ਸਭ ਤਾਹੀ ਮੈ ॥**

***ਪਦ ਅਰਥ :*** ਨਵਨ ਮਨ—ਨੀਵੇਂ ਮਨ ਵਾਲੀ, ਅਤਿ ਨੀਵੀਂ।

***ਅਰਥ :***

ਜਿਸ ਤਰ੍ਹਾਂ ਪੰਜਾਂ ਤੱਤਾਂ ਵਿਚੋਂ ਧਰਤੀ ਸਭ ਤੋਂ ਨੀਵੇਂ ਮਨ ਵਾਲੀ ਹੈ, (ਤਦੇ ਹੀ) ਉਸ ਵਿਚੋਂ ਸਭ ਕੁਛ ਉਤਪਤ ਹੁੰਦਾ ਹੈ ਤੇ ਉਸੇ ਵਿਚ ਸਮਾਈ ਪਾ ਜਾਂਦਾ ਹੈ।

**ਜੈਸੇ ਪਾਂਚੋ ਆਂਗੁਰੀ ਮੈ ਸੂਖਮ ਕਾਨੁੰਗੁਰੀਆ ਹੈ,**
**ਕੰਚਨ ਖਚਤ ਨਗ ਸੋਭਤ ਹੈ ਵਾਹੀ ਮੈ ॥**

***ਪਦ ਅਰਥ :*** ਕਾਨੁੰਗ੍ਰੀਆ—ਛੋਟੀ ਉਂਗਲੀ, ਚੀਚੀ। ਸੂਖਮ—ਛੋਟੀ।

***ਅਰਥ :***

ਜਿਵੇਂ ਪੰਜਾਂ ਉਂਗਲੀਆਂ ਵਿਚੋਂ ਚੀਚੀ (ਸਭ ਤੋਂ) ਛੋਟੀ ਹੁੰਦੀ ਹੈ (ਤਦੇ ਹੀ) ਨਗਾਂ ਨਾਲ ਜੜੀ ਸੋਨੇ ਦੀ (ਮੁੰਦਰੀ) ਇਸੇ ਵਿਚ ਸੋਭਦੀ ਹੈ (ਭਾਵ ਪਹਿਨੀ ਜਾਂਦੀ ਹੈ)।

**ਜੈਸੇ ਨੀਚ ਜੋਨਿ ਗਨੀਅਤ ਅਤਿ ਮਾਖੀ ਕ੍ਰਿਮ,**
**ਹੀਰ ਚੀਰ ਮਧੁ ਉਪਜਤ ਸੁਖ ਜਾਹੀ ਮੈ ॥**

***ਪਦ ਅਰਥ :*** ਹੀਰ—ਹੀਰਾ, ਮੋਤੀ। ਚੀਰ—ਕੱਪੜਾ, ਰੇਸ਼ਮੀ ਕੱਪੜਾ। ਮਧੁ—ਸ਼ਹਿਦ।

***ਅਰਥ :***

ਜਿਵੇਂ ਮੱਖੀ ਤੇ ਕੀੜੇ ਅਤੀ ਨੀਵੀਆਂ ਜੂਨੀਆਂ ਗਿਣੇ ਜਾਂਦੇ ਹਨ (ਪਰ) ਮੋਤੀ (ਰੇਸ਼ਮ ਦੇ) ਬਸਤ੍ਰ ਤੇ ਸ਼ਹਿਦ (ਇਨ੍ਹਾਂ ਤੋਂ ਹੀ) ਉਪਜਦੇ ਹਨ, ਜਿਨ੍ਹਾਂ ਵਿਚੋਂ ਸੁਖ (ਪ੍ਰਾਪਤ ਹੁੰਦਾ ਹੈ)।

**ਤੈਸੇ ਰਵਿਦਾਸ ਨਾਮਾ ਬਿਦਰ ਕਬੀਰ ਭਏ,**
**ਹੀਨ ਜਾਤਿ ਊਚ ਪਦ ਪਾਏ**
**ਸਭ ਕਾਹੀ ਮੈ ॥੬੩੨॥**

***ਅਰਥ :***

ਇਸੇ ਤਰ੍ਹਾਂ ਰਵਿਦਾਸ (ਚਮਾਰ) ਨਾਮਦੇਵ (ਛੀਂਬਾ) ਬਿਦਰ (ਦਾਸੀ ਦਾ ਪੁੱਤਰ ਤੇ) ਕਬੀਰ (ਜੁਲਾਹਾ) ਹੋਏ ਹਨ। (ਇਹ ਸਾਰੇ) ਹੀਨ ਜਾਤੀ (ਦੇ ਹੋ ਕੇ ਪ੍ਰੇਮਾ-ਭਗਤੀ ਕਰਕੇ) ਉੱਚਾ ਪਦ ਪਾ ਲਿਆ ਸੀ, ਸਭ ਕਿਸੇ ਵਿਚ (ਇਨ੍ਹਾਂ ਦੀ) ਨੀਚ ਜਾਤਿ ਉਚ ਪਦ (ਦੀ ਪ੍ਰਾਪਤੀ ਪ੍ਰਗਟ ਹੈ)।੬੩੨।

***ਭਾਵਾਰਥ :*** ਜਾਤ ਦੀ ਉਚ ਨੀਚਤਾ ਪ੍ਰਭੂ ਪ੍ਰਾਪਤੀ ਦਾ ਹੇਤੂ ਨਹੀਂ ਹੈ, ਕੇਵਲ ਨਾਮ ਸਿਮਰਨ ਤੇ ਪ੍ਰੇਮਾ-ਭਗਤੀ ਹੀ ਪ੍ਰਭੂ ਦੇ ਮਿਲਾਪ ਕਰਾਉਣ ਦਾ ਮੁਖ ਸਾਧਨ ਹੈ। ਇਸੇ ਲਈ ਇਸੇ ਮੁਖ ਸਾਧਨ ਨੂੰ ਗੁਰਮਤ ਨੇ ਅਪਨਾਇਆ ਹੈ।

**ਪ੍ਰ:** ਭਾਈ ਸਾਹਿਬ ਜੀਉ! ਅਸੀਂ ਤਾਂ ਸੰਸਾਰੀ ਜੀਵ ਹਾਂ, ਜੋ ਕਾਰੋਬਾਰ ਕਰਨ ਸਮੇਂ ਇਹ ਭੀ ਸੂਝ-ਬੂਝ ਨਹੀਂ ਰਖਦੇ ਕਿ ਇਨ੍ਹਾਂ ਵਿਚ ਚੰਗਾ ਮਾੜਾ ਤੇ ਪਾਪ ਪੁੰਨ ਰੂਪ ਕਿਹੜਾ ਕਰਮ ਹੈ, ਪਰ ਤੁਸੀਂ ਬਾਣੀ ਦੁਆਰੇ ਕਈ ਵਾਰ ਇਹ ਭੀ ਫ਼ੁਰਮਾਨ ਸੁਣਾਇਆ ਕਰਦੇ ਹੋ ਕਿ (ਨਰ ਅਚੇਤ ਪਾਪ ਤੇ ਡਰੁ ਰੇ) ਹੇ ਮਨੁੱਖ! ਤੂੰ ਅਚਨਚੇਤ ਹੋ ਰਹੇ ਪਾਪਾਂ ਤੋਂ ਭੀ ਡਰਦਾ ਰਹੁ, ਕਿਉਂ ਜੀ! ਇਨ੍ਹਾਂ ਪਾਪਾਂ ਦਾ ਸਾਨੂੰ ਚਿਤ ਚੇਤਾ ਭੀ ਨਹੀਂ ਉਨ੍ਹਾਂ ਵੱਲੋਂ ਕਿਵੇਂ ਰੋਕ-ਥਾਮ ਪਾਈ ਜਾਵੇ, ਇਸ ਬਾਰੇ ਭੀ ਕੁਝ ਸਾਧਨ ਦੱਸੋ, ਕੀ ਕਰਦੇ ਰਹਿਣਾ ਚਾਹੀਦਾ ਹੈ?

**ਉ:** ਹੇ ਭਾਈਓ! ਜਿਵੇਂ ਅਸੀਂ ਪ੍ਰਤੱਖ ਵੇਖਦੇ ਹਾਂ ਕਿ ਸਾਡੇ ਸਰੀਰ ਨੂੰ ਸੂਖਮ ਤੇ ਅਸਥੂਲ ਰੂਪ ਵਿਚ ਕਈ ਪ੍ਰਕਾਰ

ਦੇ ਰੋਗ ਹਨ, ਜਿਨ੍ਹਾਂ ਦਾ ਇਲਾਜ ਕਰਨ ਵਾਲੇ ਵਖੋ ਵਖ ਵੈਦ ਹਨ, ਜਿਨ੍ਹਾਂ ਤੋਂ ਇਲਾਜ ਕਰਵਾਉਣਾ ਪੈਂਦਾ ਹੈ, ਇਸੇ ਤਰ੍ਹਾਂ ਵੀਚਾਰ ਕਰਨ ਤੋਂ ਪਤਾ ਲਗਦਾ ਹੈ, ਕਿ ਪਾਪ ਕਰਮ ਭੀ ਭਿੰਨ ਭਿੰਨ ਰੂਪ ਵਿਚ ਕਈ ਤਰ੍ਹਾਂ ਦੇ ਹਨ, ਜਿਨ੍ਹਾਂ ਦਾ ਸਾਨੂੰ ਬਾਣੀ ਦੁਆਰੇ ਹੀ ਬੋਧ ਮਿਲਦਾ ਹੈ, ਜਿਵੇਂ ਕਿ: (ਪਾਪ ਕਰਹਿ ਪੰਚਾਂ ਕੇ ਬਸਿ ਰੇ) ਜਿਵੇਂ ਅਸੀਂ ਪੰਜ ਕਾਮਾਦਿਕਾਂ ਦੇ ਅਧੀਨ ਹੋ ਪਾਪ ਕਰਮ ਕਰਦੇ ਹਾਂ ਇਹ ਬੱਜਰ ਪਾਪ ਪ੍ਰਤੱਖ ਸਾਡੇ ਵੇਖਣ ਵਿਚ ਆਉਂਦੇ ਹਨ, ਇਸ ਬਾਰੇ ਹਜ਼ੂਰ ਬਾਣੀ ਵਿਚ ਫ਼ੁਰਮਾਨ ਕਰਦੇ ਹਨ, ਜਿਵੇਂ ਕਿ:

ਪਾਪੀ ਕੀ ਗਤਿ ਕਤਹੂ ਨਾਹੀ
ਪਾਪੀ ਪਚਿਆ ਆਪ ਕਮਾਇਣ॥ *(ਪੰਨਾ ੧੧੩੮)*

ਇਨ੍ਹਾਂ ਪੰਜਾਂ ਵਿਕਾਰਾਂ ਦੇ ਵੱਸ ਹੋ ਕੇ ਜੋ ਪਾਪ ਕਰਮ ਕਰਦਾ ਹੈ, ਇਨ੍ਹਾਂ ਨੂੰ ਤਾਂ ਪ੍ਰਤੱਖ ਰੂਪ ਵਿਚ ਬੱਜਰ ਕਿਹਾ ਜਾਂਦਾ ਹੈ, ਜਿਨ੍ਹਾਂ ਨੂੰ ਪਾਪੀ ਲੋਕ ਸਦਾ ਹੀ ਕਰਦੇ ਰਹਿੰਦੇ ਹਨ, ਜਿਨ੍ਹਾਂ ਦਾ ਫਲ ਮਿਲਦਾ ਹੈ, ਜਿਵੇਂ ਕਿ:

ਪਾਪੀ ਕਰਮ ਕਮਾਵਦੇ ਕਰਦੇ ਹਾਏ ਹਾਇ॥
ਨਾਨਕ ਜਿਉ ਮਥਨਿ ਮਾਧਾਣੀਆ
ਤਿਉ ਮਥੇ ਧ੍ਰਮ ਰਾਇ॥੯॥ *(ਪੰਨਾ ੧੪੨੫)*

ਪਾਪ ਕਰੇਦੜ ਸਰਪਰ ਮੁਠੇ॥
ਅਜਰਾਈਲਿ ਫੜੇ ਫੜਿ ਕੁਠੇ॥
ਦੋਜਕਿ ਪਾਏ ਸਿਰਜਣਹਾਰੈ ਲੇਖਾ ਮੰਗੈ ਬਾਣੀਆ॥੨॥
ਸੰਗਿ ਨ ਕੋਈ ਭਈਆ ਬੇਬਾ॥
ਮਾਲੁ ਜੋਬਨੁ ਧਨੁ ਛੋਡਿ ਵਞੇਸਾ॥
ਕਰਣ ਕਰੀਮ ਨ ਜਾਤੋ ਕਰਤਾ
ਤਿਲ ਪੀੜੇ ਜਿਉ ਘਾਣੀਆ॥੩॥ *(ਪੰਨਾ ੧੦੧੯)*

ਅਨ ਕਾਏ ਰਾਤੜਿਆ ਵਾਟ ਦੁਹੇਲੀ ਰਾਮ॥
ਪਾਪ ਕਮਾਵਦਿਆ ਤੇਰਾ ਕੋਇ ਨ ਬੇਲੀ ਰਾਮ॥
ਕੋਏ ਨ ਬੇਲੀ ਹੋਇ ਤੇਰਾ ਸਦਾ ਪਛੋਤਾਵਹੇ॥
ਗੁਨ ਗੁਪਾਲ ਨ ਜਪਹਿ ਰਸਨਾ
ਫਿਰਿ ਕਦਹੁ ਸੇ ਦਿਹ ਆਵਹੇ॥ *(ਪੰਨਾ ੫੪੬)*

ਪਾਪ ਕਰੰਤੌ ਨਹ ਸੰਗਾਇ॥
ਬਿਖੁ ਕਾ ਮਾਤਾ ਆਵੈ ਜਾਇ॥੨॥ *(ਪੰਨਾ ੧੧੯੨)*

ਇਸੇ ਤਰ੍ਹਾਂ ਸੂਖਮ ਪਾਪ ਹਨ, ਜਿਨ੍ਹਾਂ ਦਾ ਹਜ਼ੂਰ ਨੇ ਜ਼ਿਕਰ ਕੀਤਾ ਹੈ, ਜਿਵੇਂ ਕਿ:

ਨਰ ਅਚੇਤ ਪਾਪ ਤੇ ਡਰੁ ਰੇ॥
ਦੀਨ ਦਇਆਲ ਸਗਲ ਭੈ ਭੰਜਨ
ਸਰਨਿ ਤਾਹਿ ਤੁਮ ਪਰੁ ਰੇ॥ *(ਪੰਨਾ ੨੨੦)*

ਭਾਵ ਕਿਸੇ ਨੂੰ ਕੌੜਾ ਬਚਨ ਕਹਿ ਕੇ ਉਸਦੇ ਦਿਲ ਨੂੰ ਦੁਖ ਪੁਚਾਉਣਾ ਭੀ ਇਹ ਸੂਖਮ ਪਾਪ ਹੈ। ਕਿਉਂਕਿ ਫਰੀਦ ਜੀ ਨੇ ਇਸ ਭਾਵ ਨੂੰ ਦਰਸਾਇਆ ਹੈ ਕਿ ਹੇ ਮਨੁੱਖ! ਤੂੰ ਕਿਸੇ ਮਨੁੱਖ ਦੇ ਦਿਲ ਨੂੰ ਦੁਖ ਨ ਪੁਚਾ ਕਿਉਂਕਿ ਹਰ ਦਿਲ ਵਿਚ ਉਹ ਸਭਨਾ ਦਾ ਦਿਲਦਾਰ ਸਦਾ ਹੀ ਵਸਦਾ ਹੈ, ਉਹ ਕੌੜਾ ਬਚਨ ਕਹਿਣ 'ਤੇ ਤੇਰੇ ਪਰ ਪ੍ਰਸੰਨ ਨਹੀਂ ਹੋਵੇਗਾ, ਜਿਵੇਂ ਕਿ:

ਇਕੁ ਫਿਕਾ ਨ ਗਾਲਾਇ ਸਭਨਾ ਮੈ ਸਚਾ ਧਣੀ॥
ਹਿਆਉ ਨ ਕੈਹੀ ਠਾਹਿ
ਮਾਣਕ ਸਭ ਅਮੋਲਵੇ॥੧੨੯॥

ਸਭਨਾ ਮਨ ਮਾਣਿਕ ਠਾਹਣੁ ਮੂਲਿ ਮਚਾਂਗਵਾ॥
ਜੇ ਤਉ ਪਿਰੀਆ ਦੀ ਸਿਕ
ਹਿਆਉ ਨ ਠਾਹੇ ਕਹੀਦਾ॥੧੩੦॥ *(ਪੰਨਾ ੧੩੮੪)*

ਇਸ ਲਈ ਬਾਣੀ ਵਿਚ ਫ਼ੁਰਮਾਨ ਆਇਆ ਹੈ ਕਿ ਮਨੁੱਖ ਦਾ ਹਿਰਦਾ ਸੂਖਮ ਤੇ ਅਸਥੂਲ ਪਾਪਾਂ ਗੁਨਾਹਾਂ ਨਾਲ ਲਬਾ ਲਬ ਭਰਿਆ ਹੋਇਆ ਹੈ, ਜਿਤਨਾ ਚਿਰ ਗੁਰੂ ਦੇ ਸਨਮੁਖ ਹੋ ਇਉਂ ਅਰਦਾਸ ਨਹੀਂ ਕੀਤੀ ਜਾਂਦੀ:

ਅਸੀ ਖਤੇ ਬਹੁਤੁ ਕਮਾਵਦੇ ਅੰਤੁ ਨ ਪਾਰਾਵਾਰੁ॥
ਹਰਿ ਕਿਰਪਾ ਕਰਿ ਕੈ ਬਖਸਿ ਲੈਹੁ
ਹਉ ਪਾਪੀ ਵਡ ਗੁਨਹਗਾਰੁ॥ *(ਪੰਨਾ ੧੪੧੬)*

ਤਦੋਂ ਤਕ ਇਹ ਪਾਪ ਦਿਨੋ ਦਿਨ ਵਧੀ ਜਾਣਗੇ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਪ੍ਰਗਟਾਉਣ ਲਈ ਚੰਦ ਸਤਰਾਂ ਉੱਕਰੀਆਂ ਹਨ, ਜਿਵੇਂ ਕਿ:

**ਜੈਸੇ ਰੋਗ ਰੋਗੀ ਕੋ ਦਿਖਾਈਐ ਨ ਬੈਦ ਪ੍ਰਤਿ,**
**ਬਿਨੁ ਉਪਚਾਰ ਛਿਨ ਛਿਨ ਹੁਇ ਅਸਾਧ ਜੀ॥**

***ਪਦ ਅਰਥ :*** ਉਪਚਾਰ—ਇਲਾਜ। ਅਸਾਧ—ਲਾ-ਇਲਾਜ।

***ਅਰਥ :***

ਜਿਸ ਤਰ੍ਹਾਂ ਰੋਗੀ ਪੁਰਸ਼ ਦਾ ਰੋਗ ਵੈਦ ਨੂੰ ਨ ਦਿਖਾਈਏ (ਤਾਂ) ਇਲਾਜ ਤੋਂ ਬਿਨਾਂ (ਹੋਣ ਕਰਕੇ ਰੋਗ) ਛਿਨ ਛਿਨ ਵਿਚ ਅਸਾਧ ਹੁੰਦਾ ਜਾਂਦਾ ਹੈ।

**ਜੈਸੇ ਰਿਨ ਦਿਨ ਦਿਨ ਉਦਮ ਅਦਿਆਉ ਬਿਨੁ,**
**ਮੂਲ ਅਉ ਬਿਆਜ ਬਢੈ, ਉਪਜੈ ਬਿਆਧ ਜੀ ॥**

***ਪਦ ਅਰਥ :*** ਰਿਨ—ਕਰਜ਼ਾ। ਅਦਿਆਉ—ਨਾ ਦੇਣਾ। ਬਿਆਧ—ਬਿਪਤਾ, ਰੋਗ ਦੁਖ।

***ਅਰਥ :***

ਜਿਸ ਤਰ੍ਹਾਂ ਕਰਜ਼ਾ ਉਤਾਰਨ ਦੇ ਉੱਦਮ ਤੋਂ ਬਿਨਾਂ (ਹੋਣ ਕਰਕੇ) ਦਿਨੋ ਦਿਨ ਮੂਲ ਤੇ ਬਿਆਜ ਵਧਦਾ ਜਾਂਦਾ ਹੈ (ਅੰਤ ਉਸ ਤੋਂ) ਬਿਪਤਾ ਉਪਜਦੀ ਹੈ।

**ਜੈਸੇ ਸਤ੍ਰ ਸਾਸਨਾ ਸੰਗ੍ਰਾਮ ਕਰਿ ਸਾਧੇ ਬਿਨੁ,**
**ਪਲ ਪਲ ਪ੍ਰਬਲ ਹੁਇ ਕਰਤ ਉਪਾਧ ਜੀ ॥**

***ਪਦ ਅਰਥ :*** ਸਾਸਨਾ—ਤਾੜਨਾ। ਸੰਗ੍ਰਾਮ—ਯੁੱਧ, ਲੜਾਈ। ਉਪਾਧਿ—ਬਖੇੜਾ, ਝਗੜਾ।

***ਅਰਥ :***

ਜਿਵੇਂ ਵੈਰੀ ਨੂੰ ਤਾੜਨਾ ਨਾ ਕੀਤੀ ਜਾਏ ਤੇ ਯੁੱਧ ਕਰਕੇ ਉਸਨੂੰ ਸਾਧਿਆ ਨਾ ਜਾਏ ਤਾਂ ਵੈਰੀ ਪਲ ਪਲ ਵਿਚ ਬਲਵਾਨ ਹੁੰਦਾ ਜਾਂਦਾ ਹੈ (ਅਤੇ ਅੰਤ ਨੂੰ) ਬਖੇੜਾ ਖੜਾ ਕਰ ਦੇਂਦਾ ਹੈ।

**ਜਿਉਂ ਜਿਉਂ ਭੀਜੈ ਕਾਮਰੀ**
**ਤਿਉਂ ਤਿਉਂ ਭਾਰੀ ਹੋਤ ਜਾਤ,**
**ਬਿਨੁ ਸਤਿਗੁਰ ਉਰਿ ਬਸੈ ਅਪਰਾਧ ਜੀ ॥੬੩੩॥**

***ਪਦ ਅਰਥ :*** ਅਪਰਾਧ—ਪਾਪ, ਗੁਨਾਹ।

***ਅਰਥ :***

ਜਿਸ ਤਰ੍ਹਾਂ ਕੰਬਲੀ ਭਿੱਜਦੀ ਹੈ, ਤਿਵੇਂ ਤਿਵੇਂ ਭਾਰੀ ਹੁੰਦੀ ਜਾਂਦੀ ਹੈ, ਤਿਵੇਂ ਸਤਿਗੁਰੂ (ਵੈਦ ਨੂੰ ਮਿਲੇ ਬਿਨਾਂ) ਹਿਰਦੇ ਵਿਚ ਅਪਰਾਧ ਵੱਸਦਾ ਹੈ (ਅਰਥਾਤ ਉਸਦਾ ਖਿਨ ਖਿਨ ਵਾਧਾ ਹੁੰਦਾ ਜਾਂਦਾ ਹੈ)।੬੩੩।

***ਭਾਵਾਰਥ :*** ਪਾਪ ਹਿਰਦੇ ਦਾ ਰੋਗ ਹੈ, ਇਸਦਾ ਇਲਾਜ ਕਰਨ ਵਾਲਾ (ਮੇਰਾ ਵੈਦ ਗੁਰੂ ਗੋਬਿੰਦਾ) ਹੈ। ਭਾਵ—ਉਪਚਾਰ ਕਰਨ ਵਾਲਾ ਵੈਦ ਸਤਿਗੁਰੂ ਹੈ, ਸਤਿਗੁਰੂ ਨੂੰ ਧਾਰਨ ਕੀਤੇ ਬਿਨਾਂ ਪਾਪ ਦਾ ਰੋਗ ਦਿਨੋ ਦਿਨ ਵਧਦਾ ਹੀ ਚਲਾ ਜਾਂਦਾ ਹੈ।

**ਪ੍ਰ:** ਭਾਈ ਸਾਹਿਬ ਜੀਉ! ਤੁਸੀਂ ਗੁਰਮਤ ਦੀਆਂ ਵੀਚਾਰਾਂ ਦਰਸਾਉਂਦੇ ਹੋਏ ਕਦੀਂ ਕਦਾਈਂ ਇਹ ਭੀ ਖ਼ਿਆਲ ਦਿਆ ਕਰਦੇ ਹੋ ਕਿ ਸਤਿਗੁਰੂ ਸਾਧੂ ਤੋਂ ਬਿਨਾਂ ਅਸਾਧੂਆਂ ਦੀ, ਭਾਵ ਸਾਕਤਾਂ ਦੀ ਕੁਸੰਗਤ ਕਰਦੇ ਰਹਿਣ ਨਾਲ ਮਨੁੱਖ ਦੇ ਅੰਦਰ ਅੰਗ ਅੰਗ ਵਿਚ ਖੋਟੀ ਮਤ ਪ੍ਰਵੇਸ਼ ਕਰ ਆਉਂਦੀ ਹੈ, ਇਸਦਾ ਭਾਵ ਖ਼ੁਲਾਸੇ ਰੂਪ ਵਿਚ ਦਰਸਾਉਣ ਦੀ ਖੇਚਲ ਕਰੋ ?

**ਉ:** ਹੇ ਭਾਈਓ! ਇਸ ਪੱਖ ਵਿਚ ਸਾਨੂੰ ਗੁਰੂ ਗ੍ਰੰਥ ਸਾਹਿਬ ਜੀ ਨੇ ਕਈ ਥਾਵਾਂ ਪਰ ਵਧੇਰੇ ਜਾਣਕਾਰੀ ਦਿੱਤੀ ਹੈ, ਕਿ ਇਸ ਮਨੁੱਖ ਦਾ ਮਨ ਪੰਛੀ ਰੂਪ ਹੈ, ਜੋ ਦਸੋ ਦਿਸ਼ਾਂ ਵਿਚ ਭਟਕਦਾ ਫਿਰਦਾ ਹੈ, ਇਸਨੂੰ ਜਿਹੋ ਜਿਹੀ ਵਧੇਰੇ ਸੰਗਤ ਮਿਲਦੀ ਹੈ, ਉਸੇ ਤਰ੍ਹਾਂ ਦਾ ਪ੍ਰਭਾਵ ਇਸ 'ਤੇ ਵਧੇਰੇ ਅਸਰ ਕਰਦਾ ਹੈ, ਜਿਵੇਂ ਕਿ :

ਕਬੀਰ, ਮਨੁ ਪੰਖੀ ਭਇਓ
ਉਡਿ ਉਡਿ ਦਹਦਿਸ ਜਾਇ॥
ਜੋ ਜੈਸੀ ਸੰਗਤਿ ਮਿਲੈ ਸੋ ਤੈਸੋ ਫਲੁ ਖਾਇ॥੮੬॥
*(ਪੰਨਾ ੧੩੬੯)*

ਕਬੀਰ, ਮਾਰੀ ਮਰਉ ਕੁਸੰਗ ਕੀ
ਕੇਲੇ ਨਿਕਟਿ ਜੁ ਬੇਰਿ॥
ਉਹ ਝੂਲੈ ਉਹ ਚੀਰੀਐ ਸਾਕਤ ਸੰਗੁ ਨ ਹੇਰਿ॥੮੮॥
*(ਪੰਨਾ ੧੩੬੯)*

ਭਾਵ ਕੁਸੰਗੀਆਂ ਦੀ ਸੰਗਤ ਦਾ ਭੀ ਅਜਿਹਾ ਮਿਲਾਪ ਹੈ, ਜਿਵੇਂ ਕੇਲੇ ਦੇ ਨੇੜੇ ਬੇਰੀ ਦਾ ਦਰਖ਼ਤ ਹੈ, ਭਾਵ ਕੇਲੇ ਦਾ ਪੱਤਰਾ ਬੇਰੀ ਨੂੰ ਹਵਾ ਝੱਲਦਾ ਹੈ, ਪਰ ਬੇਰੀ ਉਸਦੇ ਬਦਲੇ ਵਿਚ ਉਸਨੂੰ ਚੀਰ ਸੁੱਟਦੀ ਹੈ, ਭਾਵ ਸਤਿਸੰਗੀ ਤਾਂ ਕੁਸੰਗੀਆਂ 'ਤੇ ਭੀ ਉਪਕਾਰ ਕਰਦੇ ਹਨ, ਪਰ ਕੁਸੰਗੀ ਚੰਗੇ ਸਤਿਸੰਗੀਆਂ ਦਾ ਭੀ ਬੁਰਾ ਹੀ ਚਿਤਵਦੇ ਹਨ। ਇਸ ਲਈ ਬਾਣੀ ਨੇ ਇਹ ਨਿਯਮ ਕਾਇਮ ਕਰ ਦਿੱਤਾ ਹੈ ਕਿ ਹੇ ਭਾਈਓ :

ਕਬੀਰ, ਸਾਕਤ ਸੰਗੁ ਨ ਕੀਜੀਐ
ਦੂਰਹਿ ਜਾਈਐ ਭਾਗਿ॥
ਬਾਸਨੁ ਕਾਰੋ ਪਰਸੀਐ ਤਉ ਕਛੁ ਲਾਗੈ ਦਾਗੁ॥੧੨੯॥
*(ਪੰਨਾ ੧੩੭੧)*

ਭਾਵ ਸ਼ਕਤੀ ਦਾ ਜੋ ਉਪਾਸ਼ਕ ਸਾਕਤ ਹੈ, ਉਸਦੀ ਸੰਗਤ ਕਦੇ ਭੀ ਨਾ ਕਰੀਏ, ਜੇ ਕਦੀ ਦਿਖ ਭੀ ਜਾਵੇ ਤਾਂ ਦੂਰੋਂ ਹੀ ਦੇਖ ਕੇ ਭੱਜ ਜਾਓ, ਕਿਉਂਕਿ ਉਸਦੇ ਨੇੜੇ ਹੋਣ ਨਾਲ ਭੀ ਇਸੇ ਤਰ੍ਹਾਂ ਦਾਗ ਲੱਗ ਜਾਵੇਗਾ ਜਿਵੇਂ

ਕਿ ਕਿਸੇ ਕਾਲੇ ਬਰਤਨ ਦੇ ਪਰਸਨ ਨਾਲ ਦਾਗ਼ ਜ਼ਰੂਰ ਹੀ ਲੱਗ ਜਾਂਦਾ ਹੈ।

ਇਸ ਲਈ ਕਬੀਰ ਜੀ ਨੇ ਬਾਣੀ ਵਿਚ ਇਹੋ ਹਿਦਾਇਤ ਕਰੀ ਹੈ ਕਿ:

ਕਬੀਰ, ਸੰਗਤਿ ਕਰੀਐ ਸਾਧ ਕੀ
ਅੰਤਿ ਕਰੈ ਨਿਰਬਾਹੁ ॥
ਸਾਕਤ ਸੰਗੁ ਨ ਕੀਜੀਐ ਜਾ ਤੇ ਹੋਇ ਬਿਨਾਹੁ ॥੯੩॥
*(ਪੰਨਾ ੧੩੬੯)*

ਕਬੀਰ, ਇਹੁ ਤਨੁ ਜਾਇਗਾ ਕਵਨੈ ਮਾਰਗਿ ਲਾਇ ॥
ਕੈ ਸੰਗਤਿ ਕਰਿ ਸਾਧ ਕੀ
ਕੈ ਹਰਿ ਕੇ ਗੁਨ ਗਾਇ ॥੨੯॥ *(ਪੰਨਾ ੧੩੬੫)*

ਕਬੀਰ, ਸਾਧੂ ਕੀ ਸੰਗਤਿ ਰਹਉ
ਜਉ ਕੀ ਭੂਸੀ ਖਾਉ ॥
ਹੋਨਹਾਰੁ ਸੋ ਹੋਇ ਹੈ ਸਾਕਤ ਸੰਗਿ ਨ ਜਾਉ ॥੯੯॥
*(ਪੰਨਾ ੧੩੬੯)*

ਕਬੀਰ ਸੰਗਤਿ ਸਾਧ ਕੀ ਦਿਨ ਦਿਨ ਦੂਨਾ ਹੇਤੁ ॥
ਸਾਕਤ ਕਾਰੀ ਕਾਂਬਰੀ ਧੋਏ ਹੋਇ ਨ ਸੇਤੁ ॥੧੦੦॥
*(ਪੰਨਾ ੧੩੬੯)*

ਇਸ ਤਰ੍ਹਾਂ ਬਾਣੀ ਤੋਂ ਸਾਨੂੰ ਹੋਰ ਭੀ ਬਹੁਤ ਉਦਾਹਰਣ ਮਿਲਦੇ ਹਨ ਕਿ ਮਨੁੱਖ ਨੂੰ ਸਦਾ ਹੀ ਸਾਧੂਆਂ ਦੀ ਸੰਗਤ ਕਰਦੇ ਰਹਿਣਾ ਚਾਹੀਦਾ ਹੈ ਅਤੇ ਜੋ ਸਾਕਤ ਲੋਕ ਅਸਾਧੂ ਹਨ, ਉਨ੍ਹਾਂ ਤੋਂ ਸਦਾ ਹੀ ਬਚ ਕੇ ਰਹਿਣਾ ਚਾਹੀਦਾ ਹੈ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਪ੍ਰਗਟਾਇਆ ਹੈ, ਜਿਵੇਂ ਕਿ:

**ਜੈਸੇ ਕੇਲਾ ਬਸਤ ਬਬੂਰ ਕੈ ਨਿਕਟ,**
**ਤਾਂਹਿ ਸਾਲਤ ਹੈਂ ਸੂਰੈਂ**
**ਆਪਾ ਸਕੈ ਨ ਬਚਾਇ ਜੀ ॥**

***ਪਦ ਅਰਥ :*** ਬਬੂਰ—ਕਿੱਕਰ। ਸਾਲਤ—ਸਲਦੀਆਂ ਹਨ, ਛੇਕੋ ਛੇਕ ਕਰਦੀਆਂ ਹਨ। ਸੂਰੈਂ—ਸੂਲਾਂ, ਕਿੱਕਰ ਦੇ ਕੰਡੇ।

***ਅਰਥ :***

ਜਿਸ ਤਰ੍ਹਾਂ ਜੋ ਕੇਲਾ ਕਿੱਕਰ ਦੇ ਨੇੜੇ ਵੱਸਦਾ ਹੈ, ਉਸ (ਕਿੱਕਰ ਦੀਆਂ) ਸੂਲਾਂ ਪੱਛਦੀਆਂ ਹਨ (ਤੇ ਉਹ) ਆਪਾ ਬਚਾਅ ਨਹੀਂ ਸਕਦਾ (ਅੰਤ ਉਸੇ ਕਾਰਨ ਨਾਸ ਹੋ ਜਾਂਦਾ ਹੈ)।

**ਜੈਸੇ ਪਿੰਜਰੀ ਮੈ ਸੂਆ ਪੜਤ ਗਾਥਾ ਅਨੇਕ,**
**ਦਿਨ ਪ੍ਰਤਿ ਹੇਰਤਿ ਬਿਲਾਈ ਅੰਤਿ ਖਾਇ ਜੀ ॥**

***ਪਦ ਅਰਥ :*** ਸੂਆ—ਤੋਤਾ। ਬਿਲਾਈ—ਬਿੱਲੀ।

***ਅਰਥ :***

ਜਿਸ ਤਰ੍ਹਾਂ ਪਿੰਜਰੇ ਵਿਚ ਬੈਠਾ ਤੋਤਾ ਅਨੇਕ ਕਥਾ ਪ੍ਰਸੰਗ ਪੜ੍ਹਦਾ ਹੈ (ਭਾਵ ਨਿਸਚਿੰਤ ਬੈਠਾ ਹੈ, ਪਰ ਜੋ) ਬਿੱਲੀ ਹਰ ਰੋਜ਼ ਉਸਨੂੰ ਦੇਖਦੀ ਰਹਿੰਦੀ ਹੈ, (ਤਾਂ ਮੌਕਾ ਲਗੇ ਤੇ) ਅੰਤ ਉਸਨੂੰ ਖਾ ਜਾਂਦੀ ਹੈ।

**ਜੈਸੇ ਜਲ ਅੰਤਰ ਮੁਦਤ ਮਨ ਹੋਤ ਮੀਨ,**
**ਮਾਸ ਲਪਟਾਇ ਲੇਤ ਬਨਛੀ ਲਗਾਇ ਜੀ ॥**

***ਪਦ ਅਰਥ :*** ਬਨਛੀ—ਬੰਸੀ, ਬਾਂਸ ਦੀ ਸੋਟੀ ਜਿਸਦੇ ਸਿਰੇ 'ਤੇ ਡੋਰੀ ਤੇ ਡੋਰੀ ਨਾਲ ਕੁੰਡੀ ਬੱਧੀ ਹੁੰਦੀ ਹੈ, ਜਿਸ ਨਾਲ ਮਾਸ ਆਦਿ ਲਾ ਕੇ ਜਲ ਵਿਚ ਸੁੱਟ ਕੇ ਮੱਛੀਆਂ ਫੜਦੇ ਹਨ।

***ਅਰਥ :***

ਜਿਵੇਂ ਜਲ ਅੰਦਰ ਮੱਛੀ ਪ੍ਰਸੰਨ ਮਨ (ਵਿਚਰਦੀ) ਹੈ (ਪਰ ਸ਼ਿਕਾਰੀ) ਬੰਸੀ ਨਾਲ ਮਾਸ ਚਮੋੜ ਕੇ (ਤੇ ਪਾਣੀ ਵਿਚ ਬੰਸੀ) ਲਾ ਕੇ ਮੱਛੀ ਨੂੰ ਫੜ ਲੈਂਦਾ ਹੈ।

**ਬਿਨੁ ਸਤਿਗੁਰ ਸਾਧ ਮਿਲਤ ਅਸਾਧ ਸੰਗਿ,**
**ਅੰਗ ਅੰਗ ਦੁਰਮਤਿ**
**ਗਤਿ ਪ੍ਰਗਟਾਇ ਜੀ ॥੬੩੪॥**

***ਅਰਥ :***

ਤਿਵੇ ਸਾਧੂ ਸਤਿਗੁਰੂ ਤੋਂ ਬਿਨਾਂ ਅਸਾਧੂਆਂ ਨਾਲ ਮਿਲਿਆਂ ਅੰਗ-ਅੰਗ ਵਿਚ ਦੁਰਮਤ ਦੀ (ਦੁਰ) ਗਤੀ ਪ੍ਰਗਟ ਹੋ ਪੈਂਦੀ ਹੈ।੬੩੪।

***ਭਾਵਾਰਥ :*** ਕੇਲੇ ਨੂੰ ਬੇਰ ਦੀ ਨੇੜਤਾ, ਤੋਤੇ ਨੂੰ ਨਿਕਟਤਾ ਬਿੱਲੀ ਦੀ, ਮੱਛੀ ਨੂੰ ਨਿਕਟਤਾ ਕੁੰਡੀ ਦੀ, ਤਿਵੇਂ ਜਗਿਆਸੂ ਨੂੰ ਨਿਕਟਤਾ ਅਸਾਧੂ ਦੀ ਤੇ ਸੁਚੇਤ ਕਰਨ ਵਾਲੇ ਸਤਿਸੰਗ ਦੀ ਦੂਰੀ ਕੁਸੰਗ ਦੁਰਮਤੀ ਦੀ ਛੂਤ ਲਾ ਦਿੰਦੀ ਹੈ।

ਇਸ ਲਈ ਹਰ ਪ੍ਰਾਣੀ ਨੂੰ ਕੁਸੰਗੀਆਂ ਦੀ ਨੇੜਤਾ ਤੋਂ ਸਦਾ ਹੀ ਦੂਰ ਰਹਿਣਾ ਚਾਹੀਦਾ ਹੈ, ਗੁਰਮਤ ਦੀ ਇਹੋ ਹਿਦਾਇਤ ਹੈ।

**ਪ੍ਰ:** ਭਾਈ ਸਾਹਿਬ ਜੀਉ! ਸਾਰੇ ਸੰਸਾਰ ਵਿਚ ਅਣਗਿਣਤ ਹੀ ਸਾਧੂਆਂ ਦੇ ਭਿੰਨ ਭਿੰਨ ਸਰੀਰਕ ਪਹਿਰਾਵੇ ਤੇ ਲਿਬਾਸਾਂ ਵਿਚ ਸਾਧੂ ਲੋਕ ਵਿਚਰਦੇ ਵੇਖਣ ਵਿਚ ਆਉਂਦੇ ਹਨ, ਪਰ ਅਸੀਂ ਤਾਂ ਅਸਥੂਲ ਬੁੱਧੀ ਦੇ ਕਾਰਨ ਉਨ੍ਹਾਂ ਨੂੰ ਸਮਝਣ ਵਲੋਂ ਅਸਮਰਥ ਹਾਂ, ਪਰ ਆਪ ਜੀ ਤਾਂ ਹਰ ਪਖੋਂ ਹੀ ਸੂਝ-ਬੂਝ ਰਖਦੇ ਹੋ, ਦੱਸਣ ਦੀ ਖੇਚਲ ਕਰੋ ਕਿ ਇਨ੍ਹਾਂ ਸਾਰੇ ਭੇਖ-ਧਾਰੀਆਂ ਵਿਚੋਂ ਉਹ ਕੌਣ ਲੋਕ ਹਨ, ਜੋ ਗਿਆਨ ਦੀ ਪ੍ਰਾਪਤੀ ਹਾਸਲ ਕਰ ਸਕਣ ਦੀ ਯੋਗਤਾ ਰਖਦੇ ਹਨ, ਕਿਉਂਕਿ ਕਹਿਣ ਮਾਤ੍ਰ ਨੂੰ ਤਾਂ ਹਰ ਇਕ ਸੱਜਣ ਹੀ ਗਿਆਨ ਪ੍ਰਾਪਤੀ ਦਾ ਦਾਅਵਾ ਕਰਦਾ ਹੈ, ਪਰ ਗੁਰਮਤ ਦੀ ਇਸ ਬਾਰੇ ਕੀਹ ਰਾਇ ਹੈ। ਜਾਣਕਾਰੀ ਦਿਓ?

**ਉ:** ਹੇ ਭਾਈਓ! ਜੋ ਮੈਨੂੰ ਗੁਰਬਾਣੀ ਦੁਆਰੇ ਗੁਰਮਤ ਦਾ ਬੋਧ ਮਿਲ ਸਕਿਆ ਹੈ, ਉਹ ਤਾਂ ਇਹੋ ਹੈ ਕਿ ਗੁਰਬਾਣੀ ਨੇ ਕੇਵਲ ਕਿਸੇ ਸਰੀਰਕ ਭੇਖ ਧਾਰਨ ਨੂੰ ਵਧੇਰੇ ਮਹਾਨਤਾ ਨਹੀਂ ਦਿੱਤੀ, ਗਿਆਨ ਦੀ ਪ੍ਰਾਪਤੀ ਤੋਂ ਸੱਖਣਾ ਪਹਿਰਾਵਾ ਕੇਵਲ ਲੋਕ-ਵਿਖਾਵਾ ਹੀ ਕਿਹਾ ਜਾ ਸਕਦਾ ਹੈ, ਉਹ ਪਹਿਰਾਵਾ ਗਿਆਨ ਪ੍ਰਾਪਤੀ ਦਾ ਸਾਧਨ ਨਹੀਂ ਹੋ ਸਕਦਾ, ਅਜਿਹੇ ਸਰੀਰਕ ਭੇਖ ਧਾਰਨ ਨੂੰ ਬਾਣੀ ਵਿਚ ਸਤਿਗੁਰੂ ਜੀ ਨੇ ਬਾਰ-ਬਾਰ ਕਈ ਥਾਵਾਂ 'ਤੇ ਖੰਡਨ ਕੀਤਾ ਹੈ, ਜਿਵੇਂ ਕਿ:

ਗਜ ਸਾਢੇ ਤੈ ਤੈ ਧੋਤੀਆ ਤਿਹਰੇ ਪਾਇਨਿ ਤਗ॥
ਗਲੀ ਜਿਨ੍ਹਾ ਜਪਮਾਲੀਆ ਲੋਟੇ ਹਥਿ ਨਿਬਗ॥
ਓਇ ਹਰਿ ਕੇ ਸੰਤ ਨ ਆਖੀਅਹਿ
ਬਾਨਾਰਸਿ ਕੇ ਠਗ॥੧॥
ਐਸੇ ਸੰਤ ਨ ਮੋਕਉ ਭਾਵਹਿ॥
ਡਾਲਾ ਸਿਉ ਪੇਡਾ ਗਟਕਾਵਹਿ॥੧॥ ਰਹਾਉ॥
ਬਾਸਨ ਮਾਂਜਿ ਚਰਾਵਹਿ ਊਪਰਿ
ਕਾਠੀ ਧੋਇ ਜਲਾਵਹਿ॥
ਬਸੁਧਾ ਖੋਦਿ ਕਰਹਿ ਦੁਇ ਚੂਲੇ
ਸਾਰੇ ਮਾਣਸ ਖਾਵਹਿ॥੨॥
ਓਇ ਪਾਪੀ ਸਦਾ ਫਿਰਹਿ ਅਪਰਾਧੀ
ਮੁਖਹੁ ਅਪਰਸ ਕਹਾਵਹਿ॥ *(ਪੰਨਾ ੪੭੬)*

ਬਹੁ ਭੇਖ ਕੀਆ ਦੇਹੀ ਦੁਖੁ ਦੀਆ॥
ਸਹੁ ਵੇ ਜੀਆ ਅਪਣਾ ਕੀਆ॥
ਅੰਨੁ ਨ ਖਾਇਆ ਸਾਦੁ ਗਵਾਇਆ॥
ਬਹੁ ਦੁਖੁ ਪਾਇਆ ਦੂਜਾ ਭਾਇਆ॥
ਬਸਤ੍ਰ ਨ ਪਹਿਰੈ ਅਹਿਨਿਸਿ ਕਹਰੈ॥
ਮੋਨਿ ਵਿਗੂਤਾ॥ ਕਿਉ ਜਾਗੈ ਗੁਰ ਬਿਨੁ ਸੂਤਾ॥
ਪਗ ਉਪੇਤਾਣਾ ਅਪਣਾ ਕੀਆ ਕਮਾਣਾ॥
ਅਲੁ ਮਲੁ ਖਾਈ ਸਿਰਿ ਛਾਈ ਪਾਈ॥
ਮੂਰਖਿ ਅੰਧੈ ਪਤਿ ਗਵਾਈ॥
ਵਿਣੁ ਨਾਵੈ ਕਿਛੁ ਥਾਇ ਨ ਪਾਈ॥
ਰਹੈ ਬੇਬਾਣੀ ਮੜੀ ਮਸਾਣੀ॥
ਅੰਧੁ ਨ ਜਾਣੈ ਫਿਰਿ ਪਛੁਤਾਣੀ॥ *(ਪੰਨਾ ੪੬੭)*

ਹਠੁ ਨਿਗ੍ਰਹੁ ਕਰਿ ਕਾਇਆ ਛੀਜੈ॥
ਵਰਤੁ ਤਪਨੁ ਕਰਿ ਮਨੁ ਨਹੀ ਭੀਜੈ॥
ਰਾਮ ਨਾਮ ਸਰਿ ਅਵਰੁ ਨ ਪੂਜੈ॥੧॥.....
ਚਾੜਸਿ ਪਵਨੁ ਸਿੰਘਾਸਨੁ ਭੀਜੈ॥
ਨਿਉਲੀ ਕਰਮ ਖਟੁ ਕਰਮ ਕਰੀਜੈ॥
ਰਾਮ ਨਾਮ ਬਿਨੁ ਬਿਰਥਾ ਸਾਸੁ ਲੀਜੈ॥੩॥
ਅੰਤਰਿ ਪੰਚ ਅਗਨਿ ਕਿਉ ਧੀਰਜੁ ਧੀਜੈ॥
ਅੰਤਰਿ ਚੋਰੁ ਕਿਉ ਸਾਦੁ ਲਹੀਜੈ॥....
ਅੰਤਰਿ ਮੈਲੁ ਤੀਰਥ ਭਰਮੀਜੈ॥
ਮਨ ਨਹੀ ਸੂਚਾ ਕਿਆ ਸੋਚ ਕਰੀਜੈ॥...
ਅੰਨੁ ਨ ਖਾਹਿ ਦੇਹੀ ਦੁਖੁ ਦੀਜੈ॥
ਬਿਨੁ ਗੁਰ ਗਿਆਨ ਤ੍ਰਿਪਤਿ ਨਹੀ ਥੀਜੈ॥
ਮਨਮੁਖਿ ਜਨਮੈ ਜਨਮਿ ਮਰੀਜੈ॥੬॥ *(ਪੰਨਾ ੯੦੫)*

ਪਾਖੰਡ ਕੀਨੇ ਜੋਗੁ ਨ ਪਾਈਐ
ਬਿਨੁ ਸਤਿਗੁਰ ਅਲਖੁ ਨ ਪਾਇਆ॥੧੨॥
ਤੀਰਥ ਵਰਤ ਨੇਮ ਕਰਹਿ ਉਦਿਆਨਾ॥
ਜਤੁ ਸਤੁ ਸੰਜਮੁ ਕਥਹਿ ਗਿਆਨਾ॥
ਰਾਮ ਨਾਮ ਬਿਨੁ ਕਿਉ ਸੁਖੁ ਪਾਈਐ
ਬਿਨੁ ਸਤਿਗੁਰ ਭਰਮੁ ਨ ਜਾਇਆ॥੧੩॥
ਨਿਉਲੀ ਕਰਮ ਭੁਇਅੰਗਮ ਭਾਠੀ॥
ਰੇਚਕ ਕੁੰਭਕ ਪੂਰਕ ਮਨ ਹਾਠੀ॥
ਪਾਖੰਡ ਧਰਮੁ ਪ੍ਰੀਤਿ ਨਹੀ ਹਰਿ ਸਉ
ਗੁਰ ਸਬਦ ਮਹਾ ਰਸੁ ਪਾਇਆ॥੧੪॥ *(ਪੰਨਾ ੧੦੪੩)*

ਇਸ ਤਰ੍ਹਾਂ ਹੋਰ ਭੀ ਬਾਣੀ ਤੋਂ ਉਦਾਹਰਣ ਮਿਲਦੇ ਹਨ, ਜਿਨ੍ਹਾਂ ਤੋਂ ਬੋਧ ਮਿਲਦਾ ਹੈ ਕਿ ਬਾਹਰਲੇ ਲੋਕ ਦਿਖਾਵੇ ਰਾਹੀਂ ਗਿਆਨ ਦਾ ਪ੍ਰਕਾਸ਼ ਨਹੀਂ ਹੁੰਦਾ। ਸੋ, ਮੈਂ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਕੁਝ ਸਤਰਾਂ ਵਿਚ ਅੰਕਤ ਕੀਤਾ ਹੈ, ਜਿਵੇਂ ਕਿ:

**ਕੋਟਿ ਪਰਕਾਰ ਨਾਰਿ ਸਾਜੈ ਜਉ ਸਿੰਗਾਰ ਚਾਰੁ,**
**ਬਿਨੁ ਭਰਤਾਰ ਭੇਟੈ ਸੁਤ ਨ ਖਿਲਾਇ ਹੈ॥**

***ਪਦ ਅਰਥ :*** ਚਾਰੁ—ਸੁੰਦਰ। ਸੁਤ—ਪੁੱਤਰ। ਖਿਲਾਇ—ਖਿਡਾਉਂਦੀ।

***ਅਰਥ :***

ਜੇਕਰ ਇਸਤ੍ਰੀ ਕ੍ਰੋੜਾਂ ਤਰ੍ਹਾਂ ਦੇ ਸੁੰਦਰ ਸ਼ਿੰਗਾਰ ਸਜਾ ਲਵੇ (ਤਾਂ ਉਹ) ਪਤੀ ਨਾਲ ਮਿਲਾਪ ਕੀਤੇ ਤੋਂ ਬਿਨਾਂ ਪੁੱਤਰ (ਨੂੰ ਗੋਦ ਵਿਚ) ਨਹੀਂ ਖਿਡਾ ਸਕਦੀ।

**ਸਿੰਚੀਐ ਸਲਿਲ ਨਿਸ ਬਾਸੁਰ ਬਿਰਖ ਮੂਲ,**
**ਫੂਲ ਨ ਬਸੰਤ ਬਿਨੁ ਤਾਸੁ ਪ੍ਰਗਟਾਇ ਹੈ॥**

***ਪਦ ਅਰਥ :*** ਸਲਿਲ—ਪਾਣੀ। ਬਾਸੁਰ—ਦਿਨ। ਤਾਸੁ—ਉਸਨੂੰ।

***ਅਰਥ :***

ਜਿਸ ਤਰ੍ਹਾਂ ਬ੍ਰਿਛ ਦੇ ਮੁੱਢ ਨੂੰ (ਭਾਵੇਂ) ਰਾਤ ਦਿਨੇ (ਲਗਾਤਾਰ) ਪਾਣੀ ਦੇਈ ਜਾਈਏ (ਪਰ) ਬਿਨਾਂ ਬਸੰਤ ਰੁੱਤ ਤੋਂ ਉਸ ਨੂੰ (ਫਲ ਭਾਵ) ਫੁੱਲ ਨਹੀਂ ਪ੍ਰਗਟ ਹੋਵੇਗਾ।

**ਸਾਵਨ ਸਮੈ ਕਿਸਾਨ ਖੇਤ ਜੋਤ ਬੀਜ ਬੋਵੈ,**
**ਬਰਖਾ ਬਿਹੂਨ ਕਤ ਨਾਜ ਨਿਪਜਾਇ ਹੈ॥**

***ਪਦ ਅਰਥ :*** ਬਿਹੂਨ—ਬਿਨਾ। ਨਿਪਜਾਇ—ਪੈਦਾ ਹੁੰਦਾ। ਕਤ—ਕਿਸ ਤਰ੍ਹਾਂ।

***ਅਰਥ :***

ਜਿਵੇਂ ਸਾਵਨ ਦੇ ਮਹੀਨੇ ਕਿਸਾਨ ਖੇਤ ਵਾਹ ਕੇ ਬੀਜ ਬੀਜ ਦੇਵੇ (ਪਰ) ਬਰਖਾ ਤੋਂ ਬਿਨਾਂ ਅਨਾਜ ਕਿਥੇ ਉੱਗੇਗਾ? ਭਾਵ ਨਹੀਂ ਉੱਗੇਗਾ।

**ਅਨਿਕ ਪ੍ਰਕਾਰ ਭੇਖ ਧਾਰਿ ਪ੍ਰਾਨੀ ਭ੍ਰਮੈ ਭੂਮਿ,**
**ਬਿਨੁ ਗੁਰ ਉਰਿ ਗਿਆਨ**
**ਦੀਪ ਨ ਜਗਾਇ ਹੈ॥੬੩੫॥**

***ਅਰਥ :***

(ਇਸੇ ਤਰ੍ਹਾਂ ਭਾਵੇਂ) ਪ੍ਰਾਣੀ ਅਨੇਕ ਤਰ੍ਹਾਂ ਦੇ ਭੇਖ ਧਾਰ ਕੇ ਧਰਤੀ ਉਤੇ ਫਿਰਦਾ ਰਹੇ, (ਤਾਂ) ਗੁਰੂ ਦੇ (ਉਪਦੇਸ਼ ਤੋਂ) ਬਿਨਾਂ (ਹੋਣ ਕਰਕੇ ਉਸਦੇ) ਹਿਰਦੇ ਵਿਚ ਗਿਆਨ ਰੂਪ ਦੀਵਾ ਨਹੀਂ ਜਗਦਾ ਹੈ।੬੩੫।

ਗੁਰਬਾਣੀ ਦੀ ਇਸ ਪੰਗਤੀ ਦਾ ਭਾਵ ਅੰਕਤ ਕਰਦੇ ਹਨ:

ਗਿਆਨ ਕਾ ਬਧਾ ਮਨੁ ਰਹੈ
ਗੁਰ ਬਿਨੁ ਗਿਆਨੁ ਨ ਹੋਇ॥੫॥ *(ਪੰਨਾ ੪੬੯)*

ਹਿਰਦੇ ਵਿਚ ਗਿਆਨ ਦੇ ਪ੍ਰਾਪਤ ਹੋਣ ਦਾ ਉਪਾਉ ਕੇਵਲ ਸਤਿਗੁਰੂ ਦੀ ਸ਼ਰਨ ਪ੍ਰਾਪਤ ਹੋਣਾ ਹੈ।

**ਪ੍ਰ:** ਭਾਈ ਸਾਹਿਬ ਜੀਉ! ਉਂਝ ਤਾਂ ਹਰ ਮਨੁੱਖ ਨੂੰ ਹਰ ਬੁਰੇ ਚੰਗੇ ਕਰਮ ਦਾ ਫਲ ਭੁਗਤਣਾ ਹੀ ਪੈਂਦਾ ਹੈ, ਪਰ ਜੋ ਅਧਰਮੀ ਲੋਕ ਪਾਪ ਕਰਮ ਕਰਦੇ ਹਨ, ਉਨ੍ਹਾਂ ਲੋਕਾਂ ਨੂੰ ਰੱਬੀ-ਦਰਬਾਰ ਵਿਚ ਕੀ ਸਜ਼ਾ ਭੁਗਤਣੀ ਪੈਂਦੀ ਹੈ, ਇਸ ਸੰਬੰਧ ਵਿਚ ਆਪ ਜੀ ਕਿਵੇਂ ਅਨੁਭਵ ਕਰਦੇ ਹੋ, ਜਾਣਕਾਰੀ ਦਿਓ?

**ਉ:** ਹੇ ਭਾਈਓ! ਮੈਨੂੰ ਤਾਂ ਗੁਰਬਾਣੀ ਦੁਆਰੇ ਅਜਿਹੇ ਅਧਰਮੀ ਤੇ ਪਾਪੀ ਲੋਕਾਂ ਬਾਰੇ ਇਹੋ ਬੋਧ ਮਿਲਿਆ ਹੈ ਕਿ ਅਜਿਹੇ ਪਾਪੀ ਲੋਕ ਅੰਤ ਨੂੰ ਜਮਾਂ ਦੀ ਪੁਰੀ ਨੂੰ ਸਿਧਾਰਦੇ ਹਨ, ਜਿਵੇਂ ਕਿ ਬਾਣੀ ਦਾ ਫ਼ੁਰਮਾਨ ਹੈ, ਜਿਸ ਤੋਂ ਪ੍ਰੇਰਨਾ ਲੈ ਕੇ ਮੈਂ ਚੰਦ ਸਤਰਾਂ ਉੱਕਰੀਆਂ ਹਨ, ਜਿਵੇਂ ਕਿ:

**ਜੈਸੇ ਨੀਰ ਖੀਰ ਅੰਨ ਭੋਜਨ ਖੁਵਾਇ ਅੰਤਿ,**
**ਗਰੋ ਕਾਟਿ ਮਾਰਤ ਹੈ ਅਜਾ ਕੇ ਸੂਨ ਕਉ॥**

***ਪਦ ਅਰਥ :*** ਅਜਾ ਸੂਨ—ਬੱਕਰੀ ਦਾ ਬੱਚਾ, ਬੱਕਰਾ।

***ਅਰਥ :***

ਜਿਸ ਤਰ੍ਹਾਂ ਬੱਕਰੀ ਦੇ ਬੱਚੇ (ਬੱਕਰੇ) ਨੂੰ ਪਾਣੀ ਦੁੱਧ ਅੰਨ, ਭੋਜਨ ਖੁਵਾ ਕੇ, ਅੰਤ ਵਿਚ (ਉਸਦਾ) ਗਲਾ ਕੱਟ ਕੇ ਮਾਰ ਦੇਂਦੇ ਹਨ।

**ਜੈਸੇ ਬਹੁ ਭਾਰ ਡਾਰੀਅਤ ਲਘੁ ਨੌਕਾ ਮਾਹਿ,**
**ਬੂਡਤ ਹੈ ਮਾਝਧਾਰ ਪਾਰ ਨ ਗਵਨ ਕਉ॥**

***ਪਦ ਅਰਥ :*** ਲਘੂ—ਛੋਟਾ। ਨੌਕਾ—ਬੇੜੀ। ਮਾਝਧਾਰ—ਦਰਿਆ ਵਿਚਾਲੇ।

***ਅਰਥ :***

ਜਿਸ ਤਰ੍ਹਾਂ ਬਹੁਤਾ ਭਾਰ ਛੋਟੀ ਜਿਹੀ ਬੇੜੀ ਵਿਚ ਪਾ ਦੇਈਏ (ਤਾਂ ਉਹ) ਮੰਝਧਾਰ ਵਿਚ ਹੀ ਡੁੱਬ ਜਾਂਦੀ ਹੈ ਤੇ ਪਾਰ ਨਹੀਂ ਪਹੁੰਚਦੀ।

**ਜੈਸੇ ਬੁਰ ਨਾਰਿ ਧਾਰਿ ਭਰਨ ਸਿੰਗਾਰ ਤਨਿ,**
**ਆਪਿ ਆਮੈ ਅਰਪਤ ਚਿੰਤਾ ਕੈ ਭਵਨ ਕਉ ॥**

***ਪਦ ਅਰਥ :*** ਬੁਰ ਨਾਰਿ—ਬੁਰੀ ਔਰਤ। ਭਰਨ—ਅਭਰਨ, ਗਹਿਣੇ। ਆਮੈ—ਰੋਗ। ਭਵਨ—ਘੁੰਮਣ-ਘੇਰੀ।

***ਅਰਥ :***

ਜਿਸ ਤਰ੍ਹਾਂ ਬੁਰੀ ਔਰਤ ਸਰੀਰ ਉਤੇ ਗਹਿਣੇ ਕੱਪੜੇ ਧਾਰਨ ਕਰਕੇ ਸ਼ਿੰਗਾਰ ਕਰਦੀ ਹੈ, ਤੇ ਆਪਣੇ (ਸਰੀਰ ਨੂੰ) ਰੋਗਾਂ ਦੇ ਅਰਪਨ ਕਰਕੇ ਚਿੰਤਾ ਦੀ ਘੁੰਮਣ-ਘੇਰੀ ਵਿਚ ਪੈ ਜਾਂਦੀ ਹੈ।

**ਤੈਸੇ ਹੀ ਅਧਰਮ ਕਰਮ ਕੈ ਅਧਰਮ ਨਰ,**
**ਮਰਤ ਅਕਾਲ ਜਮ-ਲੋਕਹ ਰਵਨ ਕਉ ॥੬੩੬॥**

***ਪਦ ਅਰਥ :*** ਅਕਾਲ—ਅਨਿਆਈ ਮੌਤ, ਬਿਨਾਂ ਸਮਾਂ ਆਏ ਦੇ।

***ਅਰਥ :***

ਇਸੇ ਤਰ੍ਹਾਂ ਹੀ ਅਧਰਮੀ ਆਦਮੀ ਅਧਰਮ ਦੇ ਕਰਮ (ਕਰਕੇ) ਅਨਿਆਈ ਮੌਤੇ ਮਰਦਾ ਹੈ ਅਤੇ ਅੰਤ ਨੂੰ ਜਮਲੋਕ ਨੂੰ ਚਲਾ ਜਾਂਦਾ ਹੈ।੬੩੬।

***ਭਾਵਾਰਥ :*** ਜਿਵੇਂ ਬਾਣੀ ਦਾ ਫ਼ੁਰਮਾਨ ਹੈ ਕਿ :

ਪਾਪੀ ਕਰਮ ਕਮਾਵਦੇ ਕਰਦੇ ਹਾਇ ਹਾਇ॥
ਨਾਨਕ ਜਿਉ ਮਥਨ ਮਾਧਾਣੀਆ
ਤਿਉ ਮਥੇ ਧ੍ਰਮਰਾਇ॥੯॥ *(ਪੰਨਾ ੧੪੨੫)*
ਪਾਪ ਕਰੇਦੜ ਸਰਪਰ ਮੁਠੇ॥
ਅਜਰਾਈਲਿ ਫੜੇ ਫੜਿ ਕੁਠੇ॥
ਦੋਜਕਿ ਪਾਏ ਸਿਰਜਣਹਾਰੈ ਲੇਖਾ ਮੰਗੈ ਬਾਣੀਆ॥੨॥ *(ਪੰਨਾ ੧੦੧੯)*

**ਪ੍ਰ:** ਭਾਈ ਸਾਹਿਬ ਜੀਉ! ਇਹ ਦੱਸੋ ਜਦ ਇਕ ਬੰਦਾ ਸਾਰੀ ਉਮਰ ਭਰ ਹੀ ਸ਼ੁਭ ਕਰਮ ਕਰਦਾ ਚਲਾ ਆ ਰਿਹਾ ਹੈ, ਪਰ ਜੇ ਕਦੀ ਉਸ ਪਾਸੋਂ ਥੋੜ੍ਹੇ ਮਾਤ੍ਰ ਭੀ ਪਾਪ ਕਰਮ ਕੀਤਾ ਜਾਏ, ਕੀ ਉਸਦਾ ਭੀ ਉਸਨੂੰ ਕੋਈ ਖ਼ਾਸ ਫਲ ਮਿਲਦਾ ਹੈ, ਇਸ ਬਾਰੇ ਆਪ ਕੀ ਕਹਿਣਾ ਚਾਹੋਗੇ, ਜਾਣਕਾਰੀ ਦਿਓ?

**ਉ:** ਹੇ ਭਾਈਓ! ਇਸ ਸੰਬੰਧ ਵਿਚ ਜੋ ਮੈਨੂੰ ਗੁਰਬਾਣੀ ਤੋਂ ਮਿਲੀ ਹੈ ਪ੍ਰੇਰਨਾ ਉਸਨੂੰ ਮੈਂ ਚੰਦ ਪੰਗਤੀਆਂ ਵਿਚ ਅੰਕਤ ਕਰਨ ਦਾ ਯਤਨ ਕੀਤਾ ਹੈ, ਜਿਵੇਂ ਕਿ :

**ਜੈਸੇ ਪਾਕਸਾਲਾ ਬਾਲਾ ਬਿੰਜਨ ਅਨੇਕ ਰਚੈ,**
**ਛੁਅਤ ਅਪਾਵਨ ਛਿਨਕ ਛੋਤ ਲਾਗਿ ਹੈ ॥**

***ਪਦ ਅਰਥ :*** ਪਾਕਸਾਲਾ—ਰਸੋਈ। ਬਾਲਾ—ਇਸਤ੍ਰੀ। ਬਿੰਜਨ—ਭੋਜਨ। ਅਪਾਵਨ—ਅਪਵਿੱਤਰ। ਛੋਤ—ਛੋਹ।

***ਅਰਥ :***

ਜਿਵੇਂ ਇਸਤ੍ਰੀ ਰਸੋਈ ਵਿਚ ਅਨੇਕਾਂ ਭੋਜਨ ਤਿਆਰ ਕਰਦੀ ਹੈ (ਪਰ ਜੇਕਰ ਉਨ੍ਹਾਂ ਨੂੰ) ਇਕ ਛਿਨ ਭਰ ਅਪਵਿੱਤ੍ਰਤਾ ਛੋਹ ਜਾਏ (ਤਾਂ ਸਾਰੇ ਭੋਜਨਾਂ ਨੂੰ) ਛੋਹ (ਭਿੱਟ) ਲੱਗ ਜਾਂਦੀ ਹੈ।

**ਜੈਸੇ ਤਨ ਸਾਜਤ ਸਿੰਗਾਰ ਨਾਰਿ ਆਨੰਦ ਕੈ,**
**ਪੁਹਪਵੰਤੀ ਹੁਇ ਪ੍ਰਿਯ ਸਿਹਜਾ ਤਿਆਗਿ ਹੈ ॥**

***ਪਦ ਅਰਥ :*** ਪੁਹਪਵੰਤੀ—ਰਜਸੂਲਾ, ਮਾਸਕ ਧਰਮ ਵਾਲੀ, ਰਿਤੁਵੰਤੀ।

***ਅਰਥ :***

ਜਿਸ ਤਰ੍ਹਾਂ ਇਸਤ੍ਰੀ ਸਰੀਰ ਉਤੇ ਸ਼ਿੰਗਾਰ ਸਜਾ ਕੇ ਅਨੰਦ ਮਾਣਦੀ ਹੈ (ਪਰ ਜਦ) ਮਾਸਕ ਧਰਮ ਵਾਲੀ ਹੁੰਦੀ ਹੈ (ਤਾਂ) ਪਤੀ ਦੀ ਸੇਜਾ ਦਾ ਤਿਆਗ (ਕਰ ਦੇਂਦੀ ਹੈ)।

**ਜੈਸੇ ਗ੍ਰਭ-ਧਾਰ ਨਾਰਿ ਜਤਨ ਕਰਤ ਨਿਤ,**
**ਮਲ-ਮੈ ਗਰਭ ਛੇਦ ਖੇਦ ਨਿਹਭਾਗਿ ਹੈ ॥**

***ਪਦ ਅਰਥ :*** ਗ੍ਰਭ-ਧਾਰ—ਗਰਭਵੰਤੀ। ਮਲ-ਮੈ—ਮਲ ਰੂਪ, ਲਹੂ ਵਾਲੀ ਹੋਣਾ, ਰਜਸੂਲਾ ਹੋ ਜਾਣਾ। ਨਿਹਭਾਗਿ—ਭਾਗਾਂ ਤੋਂ ਹੀਨ, ਅਭਾਗਣ।

***ਅਰਥ :***

ਜਿਸ ਤਰ੍ਹਾਂ ਗਰਭ ਧਾਰਨ ਕਰਕੇ ਇਸਤ੍ਰੀ ਨਿੱਤ (ਉਹ) ਯਤਨ ਕਰਦੀ ਹੈ, ਕਿ ਜਿਸ ਨਾਲ ਗਰਭ ਸਥਿਰ ਰਹੇ (ਪਰ ਜੇ ਕਦੇ) ਗਰਭ ਦੇ (ਦਿਨਾਂ ਵਿਚ) ਲਹੂ ਆ ਜਾਵੇ (ਤਾਂ) ਗਰਭ ਛੇਦਨ (ਹੋ ਜਾਣ ਦਾ) ਖੇਦ ਹੁੰਦਾ ਹੈ (ਅਤੇ ਉਹ) ਅਭਾਗਣ ਸਮਝੀ ਜਾਂਦੀ ਹੈ।

**ਤੈਸੇ ਸੀਲ ਸੰਜਮ ਜਨਮ ਪਰਜੰਤ ਕੀਜੈ,**
**ਤਨਕ ਹੀ ਪਾਪ ਕੀਏ**
**ਤੂਲ ਮੈ ਬਜਾਗਿ ਹੈ ॥੬੩੭॥**

***ਪਦ ਅਰਥ :*** ਤੂਲ—ਰੂੰ। ਬਜਾਗਿ—(ਬਜ+ਆਗਿ) ਭਿਆਨਕ ਅੱਗ।

*ਅਰਥ :*

ਤਿਵੇਂ ਸੀਲ ਸੰਜਮ (ਆਦਿ ਸਾਰਾ) ਜੀਵਨ ਭਰ ਕੀਤਾ ਜਾਏ (ਪਰ) ਥੋੜ੍ਹਾ ਹੀ ਪਾਪ ਕੀਤਿਆਂ (ਮਾਨੋਂ) ਰੂਈ ਵਿਚ ਘੋਰ ਅੱਗ (ਲਗ ਪੈਂਦੀ) ਹੈ।੬੩੭।

***ਭਾਵਾਰਥ :*** ਸੀਲ ਤੇ ਸੰਜਮ ਆਦਿ ਸ਼ੁਭ ਕਰਮ ਕਰਦਿਆਂ ਜੇਕਰ ਥੋੜ੍ਹਾ ਪਾਪ ਹੋ ਜਾਵੇ ਤਾਂ ਰੂਈ ਵਿਚ ਅੱਗ ਜਿਵੇਂ ਸੰਭਾਲਣੀ ਮੁਸ਼ਕਲ ਹੋ ਜਾਂਦੀ ਹੈ, ਤਿਵੇਂ ਉਸ ਥੋੜ੍ਹੇ ਪਾਪ ਨਾਲ ਮਨ ਨੂੰ ਲੱਗੀ ਬੁਰੀ ਲਾਗ ਦੇ ਅਸਰ ਨੂੰ ਸੰਭਾਲਣਾ ਕਠਿਨ ਹੋ ਜਾਂਦਾ ਹੈ।

**ਪ੍ਰ:** ਭਾਈ ਸਾਹਿਬ ਜੀਉ ! ਜਿਵੇਂ ਆਮ ਹੀ ਵੇਖਣ ਵਿਚ ਆਉਂਦਾ ਹੈ ਕਿ ਬਹੁਤੇ ਲੋਕ ਗੁਰੂ ਦੇ ਦੇਰ-ਕਾਲ ਨੇੜੇ ਰਹਿ ਕੇ, ਗੁਰੂ ਦਾ ਉਪਦੇਸ਼ ਸੁਣਦੇ ਹਨ, ਪਰ ਉਨ੍ਹਾਂ ਦੇ ਅੰਤਰ-ਆਤਮੇ ਉਪਦੇਸ਼ ਨਿਵਾਸ ਨਹੀਂ ਕਰਦਾ। ਕਿਉਂ ਜੀ! ਦੱਸੋਗੇ ਕਿ ਇਸਦਾ ਸਹੀ ਕਾਰਨ ਕੀ ਹੈ ?

**ਉ:** ਹੇ ਭਾਈਓ ! ਮੈਂ ਹੋਰ ਕਿਸੇ ਦੇ ਬਾਰੇ ਤਾਂ ਕੀਹ ਕਹਾਂ ਮੈਂ ਤਾਂ ਜਦੋਂ ਆਪਣੇ ਅੰਦਰ ਝਾਤ ਮਾਰਦਾ ਹਾਂ ਤਾਂ ਮੇਰੇ ਮਨ ਦੀ ਜੋ ਦਸ਼ਾ ਹੈ, ਉਸਨੂੰ ਮੈਂ ਬਾਣੀ ਤੋਂ ਪ੍ਰੇਰਨਾ ਲੈ ਕੇ ਕੁਝ ਉਦਾਹਰਣਾਂ ਦੇ ਰੂਪ ਵਿਚ ਅੰਕਤ ਕੀਤਾ ਹੈ, ਜਿਵੇਂ ਕਿ :

**ਚੀਕਨੇ ਕਲਸ ਪਰ ਜੈਸੇ ਨਾ ਟਿਕਤ ਬੂੰਦ,**
**ਕਾਲਰ ਮੈ ਪਰੇ ਨਾਜ ਨਿਪਜੈ ਨ ਖੇਤ ਜੀ॥**

***ਪਦ ਅਰਥ :*** ਕਲਸ—ਘੜਾ। ਕਾਲਰ—ਕੱਲਰ।

*ਅਰਥ :*

ਜਿਸ ਤਰ੍ਹਾਂ ਚੀਕਨੇ ਘੜੇ ਉਤੇ (ਪਾਣੀ ਦੀ) ਬੂੰਦ ਨਹੀਂ ਟਿਕਦੀ ਤੇ ਕੱਲਰੀ ਖੇਤੀ ਵਿਚ ਬੀਜਿਆ ਅਨਾਜ ਨਹੀਂ ਉੱਗਦਾ।

**ਜੈਸੇ ਧਰਿ ਪਰ ਤਰੁ ਸੇਂਬਲ ਅਫਲ ਅਰੁ,**
**ਬਿਖਿਆ ਬਿਰਖ ਫਲੇ ਜਗੁ ਦੁਖ ਦੇਤ ਜੀ॥**

***ਪਦ ਅਰਥ :*** ਬਿਖਿਆ—ਜ਼ਹਿਰ ਵਾਲਾ।

*ਅਰਥ :*

ਜਿਵੇਂ ਧਰਤੀ ਉਪਰ ਸਿੰਬਲ ਰੁੱਖ ਫਲ-ਹੀਨ ਹੈ, ਅਤੇ ਜ਼ਹਿਰੀਲਾ ਬ੍ਰਿਛ ਫਲ ਕੇ (ਭੀ) ਜਗਤ ਨੂੰ ਦੁਖ (ਹੀ) ਦਿੰਦਾ ਹੈ।

**ਚੰਦਨ ਸੁਬਾਸ ਬਾਂਸ ਬਾਸ ਬਾਸ ਬਾਸੀਐ ਨਾ,**
**ਪਵਨ ਗਵਨ ਮਲ ਮੂਤਤਾ ਸਮੇਤ ਜੀ॥**

***ਪਦ ਅਰਥ :*** ਬਾਸੀਐ ਨਾ—ਵੱਸਦੀ ਨਹੀਂ, ਪ੍ਰਵੇਸ਼ਦੀ ਨਹੀਂ।

*ਅਰਥ :*

ਜਿਸ ਤਰ੍ਹਾਂ ਸੋਹਣੀ ਵਾਸ਼ਨਾ ਵਾਲੇ ਚੰਦਨ ਦੇ ਕੋਲ ਵੱਸ ਵੱਸ ਕੇ ਭੀ ਬਾਂਸ ਵਾਸ਼ਨਾ ਵਾਲਾ ਨਹੀਂ ਹੁੰਦਾ ਅਤੇ ਮਲ ਮੂਤਰ ਵਾਲੀ ਹਵਾ ਮਲ ਮੂਤ੍ਰਤਾ ਦੇ ਸਮੇਤ (ਭਾਵ ਗੰਦੀ ਬਦਬੂ ਵਾਲੀ ਹੋ ਜਾਂਦੀ ਹੈ)।

**ਗੁਰ ਉਪਦੇਸ ਪਰਵੇਸ ਨ ਮੋ ਰਿਦੈ ਭਿਦੈ,**
**ਜੈਸੇ ਮਾਨੋ ਸ੍ਵਾਂਤਿ ਬੂੰਦ**
**ਅਹਿ ਮੁਖ ਲੇਤ ਜੀ॥੬੩੮॥**

***ਪਦ ਅਰਥ :*** ਨ ਭਿਦੈ—ਵਿੰਨ੍ਹਦਾ ਨਹੀਂ, ਭਾਵ ਅਸਰ ਨਹੀਂ ਕਰਦਾ। ਅਹਿ—ਸੱਪ।

*ਅਰਥ :*

ਤਿਵੇਂ ਹੀ ਗੁਰ-ਉਪਦੇਸ਼ ਮੇਰੇ ਰਿਦੇ ਨੂੰ ਵਿੰਨ੍ਹ ਕੇ (ਵਿਚ) ਪ੍ਰਵੇਸ਼ ਨਹੀਂ ਕਰਦਾ (ਜੇ ਕਰਦਾ ਹੈ ਤਾਂ) ਜਿਵੇਂ ਸੱਪ ਦਾ ਮੂੰਹ ਸ੍ਵਾਂਤੀ ਬੂੰਦ ਲੈਂਦਾ ਹੈ (ਮੇਰਾ ਮਨ ਭੀ) ਮਾਨੋ (ਉਸ ਸ੍ਵਾਂਤੀ ਬੂੰਦ ਨੂੰ ਜ਼ਹਿਰ ਬਣਾ ਦੇਂਦਾ ਹੈ)।੬੩੮।

***ਭਾਵਾਰਥ :*** ਮੇਰੇ ਹਿਰਦੇ ਵਿਚ ਗੁਰ-ਉਪਦੇਸ਼ ਪ੍ਰਵੇਸ਼ ਨਹੀਂ ਕਰਦਾ, ਜਿਵੇਂ ਚਿਕਨੇ ਘੜੇ 'ਤੇ ਪਾਣੀ, ਕੱਲਰ ਵਿਚ ਬੀਜ, ਬਾਂਸ ਵਿਚ ਚੰਦਨ ਦੀ ਵਾਸ਼ਨਾ। ਜੇ ਅਸਰ ਕਰੇ ਤਾਂ ਉਲਟ ਅਸਰ ਕਰਦਾ ਹੈ, ਜਿਵੇਂ ਮੈਲ ਨਾਲ ਮਿਲ ਕੇ ਵਾਯੂ ਦੁਰਗੰਧੀ ਵਾਲੀ ਹੋ ਜਾਂਦੀ ਹੈ, ਜੈਸੇ ਸ੍ਵਾਂਤਿ ਬੂੰਦ ਸੱਪ ਦੇ ਮੂੰਹ ਪੈ ਕੇ ਜ਼ਹਿਰ ਬਣਦੀ ਹੈ, ਜੇ ਇਹ ਨਾ ਹੋਵੇ ਤਾਂ ਅਫਲਤਾ ਵਿਚ ਅੰਤ ਹੁੰਦਾ ਹੈ, ਜਿਵੇਂ ਸਿੰਬਲ ਉੱਗ ਕੇ ਭੀ ਨਿਕੰਮਾ ਹੈ। ਸੋ, ਮੇਰਾ ਮਨ ਕਠੋਰ ਹੈ, ਨਿਕੰਮਾ ਹੈ ਤੇ ਮੈਲਾ ਹੈ।

**ਪ੍ਰ:** ਭਾਈ ਸਾਹਿਬ ਜੀਉ ! ਜੋ ਲੋਕ ਗੁਰੂ ਦੇ ਹਰ ਵਕਤ ਨੇੜੇ ਵੱਸਦੇ ਹੋਏ ਭੀ ਗੁਰੂ ਦੀ ਮਹਾਨ ਮਹਿਮਾ ਤੋਂ ਅਨਜਾਣ ਰਹਿੰਦੇ ਹਨ, ਤੁਸੀਂ ਉਨ੍ਹਾਂ ਵਿਚ ਕੀ ਘਾਟ ਮਹਿਸੂਸ ਕਰਦੇ ਹੋ, ਇਸ ਪੱਖ ਵਿਚ ਸਾਨੂੰ ਭੀ ਕੁਝ ਬੋਧ ਕਰਾਓ ?

**ਪ੍ਰ:** ਹੇ ਭਾਈਓ ! ਇਹ ਤਾਂ ਠੀਕ ਹੈ ਕਿ ਪੂਰਬਲੇ ਚੰਗੇ ਕਰਮਾਂ ਦਾ ਸਦਕਾ ਉਨ੍ਹਾਂ ਨੂੰ ਗੁਰੂ ਦੀ ਸੰਗਤ ਦਾ

ਮਿਲਾਪ ਹੋ ਗਿਆ ਪਰ ਉਹ ਗੁਰੂ ਦੀ ਮਹਿਮਾ ਨੂੰ ਜਾਣਨ ਵੱਲੋਂ ਅਗਿਆਤ ਹੀ ਰਹੇ, ਉਨ੍ਹਾਂ ਵਿਚ ਇਹ ਘਾਟ ਤੱਕ ਕੇ ਜਦੋਂ ਮੈਂ ਆਪਣੇ ਅੰਤਰ-ਆਤਮੇ ਝਾਤ ਮਾਰਦਾ ਹਾਂ ਤਾਂ ਗੁਰੂ ਦੇ ਉਪਦੇਸ਼ ਦੇ ਧਾਰਨ ਵਲੋਂ ਮੈਂ ਭੀ ਆਪਣੇ ਆਪ ਨੂੰ ਇਉਂ ਹੀ ਸੱਖਣਾ ਵੇਖਦਾ ਹਾਂ, ਜਿਵੇਂ ਕਿ:

**ਚੰਦਨ ਸਮੀਪ ਬਸਿ ਬਾਂਸ ਮਹਿਮਾ ਨ ਜਾਨੀ,**
**ਆਨ ਦ੍ਰੁਮ ਦੂਰ ਭਏ ਬਾਸਨਾ ਕੈ ਬੋਹੇ ਹੈ ॥**

***ਪਦ ਅਰਥ :*** ਸਮੀਪ—ਨੇੜੇ। ਆਨ ਦ੍ਰੁਮ—ਹੋਰ ਬ੍ਰਿਛ।

***ਅਰਥ :***

ਚੰਦਨ ਦੇ ਨੇੜੇ ਵੱਸ ਕੇ ਵਾਂਸ ਨੇ (ਚੰਦਨ ਦੀ) ਮਹਿਮਾ ਨਹੀਂ ਜਾਣੀ ਹੈ, ਹੋਰ ਦੂਜੇ ਦਰਖ਼ਤ ਦੂਰ ਹੁੰਦੇ ਹੋਏ ਭੀ ਚੰਦਨ ਵਾਸ਼ਨਾ ਕਰਕੇ ਸੁਗੰਧਤ ਹੋ ਗਏ।

**ਦਾਦਰ ਸਰੋਵਰ ਮੈਂ ਜਾਨੇ ਨ ਕਮਲ ਗਤਿ,**
**ਮਕਰੰਦ ਕਰਿ ਮਧੁਕਰ ਹੀ ਬਿਮੋਹੇ ਹੈ ॥**

***ਪਦ ਅਰਥ :*** ਦਾਦਰ—ਡੱਡੂ। ਸਰੋਵਰ—ਤਲਾਉ। ਗਤਿ—ਖ਼ੂਬੀ। ਮਕਰੰਦ—ਧੂੜੀ। ਮਧੁਕਰ—ਭੌਰਾ।

***ਅਰਥ :***

ਡੱਡੂ ਸਰੋਵਰ ਵਿਚ (ਵੱਸਦਿਆਂ) ਕਮਲ ਦੀ ਖ਼ੂਬੀ ਨਹੀਂ ਜਾਣਦਾ, ਮਕਰੰਦ ਰਸ ਕਰਕੇ ਤਾਂ ਭੌਰੇ ਹੀ ਮੋਹਿਤ ਹੁੰਦੇ ਹਨ।

**ਸੁਰਸਰੀ ਬਿਖੈ ਬਗ ਜਾਨਿਓ ਨ ਮਰਮ ਕਛੂ,**
**ਆਵਤ ਹੈ ਜਾਤ੍ਰੀ ਜੰਤ੍ਰ ਜਾਤ੍ਰਾ ਹੇਤ ਸੋਹੇ ਹੈ ॥**

***ਪਦ ਅਰਥ :*** ਸੁਰਸਰੀ—ਗੰਗਾ। ਜਾਤ੍ਰੀ ਜੰਤ੍ਰ—ਯਾਤਰੂ ਲੋਕ। ਬਗ—ਬਗਲਾ। ਮਰਮ—ਭੇਦ। ਹੇਤ—ਵਾਸਤੇ।

***ਅਰਥ :***

ਗੰਗਾ ਵਿਚ ਵੱਸ ਕੇ ਭੀ ਬਗਲੇ ਨੇ (ਗੰਗਾ ਦਾ) ਕੁਝ ਭੇਦ ਨਹੀਂ ਜਾਣਿਆ ਹੈ, (ਪਰ) ਯਾਤ੍ਰੀ ਪੁਰਸ਼ ਯਾਤ੍ਰਾ ਕਰਨ ਵਾਸਤੇ (ਦੂਰ ਤੋਂ) ਆਉਂਦਾ ਹੈ (ਤੇ ਯਾਤ੍ਰਾ ਕਰਕੇ) ਸੋਭਾ ਪਾਂਦਾ ਹੈ। ਅਰਥਾਤ ਕ੍ਰਿਤਾਰਥ ਹੁੰਦਾ ਹੈ।

**ਨਿਕਟ ਬਸਤ ਮਮ ਗੁਰ ਉਪਦੇਸ ਹੀਨ,**
**ਦੂਰ ਹੀ ਦਿਸੰਤਰੁ**
**ਉਰ ਅੰਤਰ ਲੈ ਪੋਹੇ ਹੈ ॥੬੩੯॥**

***ਅਰਥ :***

(ਉਸੇ ਤਰ੍ਹਾਂ ਹੀ) ਮੈਂ ਗੁਰੂ ਜੀ ਦੇ ਨੇੜੇ ਵੱਸਦਾ ਹਾਂ (ਪਰ) ਗੁਰੂ ਉਪਦੇਸ਼ (ਦੇ ਆਸਰੇ) ਤੋਂ ਹੀਣਾ ਹਾਂ (ਪਰ) ਜਿਹੜੇ ਦੂਰ ਹੀ (ਰਹਿੰਦੇ ਹਨ, ਉਹ) ਦੂਸਰੇ ਦੇਸਾਂ (ਵਿਚ ਵੱਸਣ ਵਾਲੇ ਸ਼ਰਧਾ ਤੇ ਭਰੋਸੇ ਨਾਲ ਗੁਰ-ਉਪਦੇਸ਼ ਨੂੰ) ਲੈ ਕੇ ਹਿਰਦੇ ਵਿਚ ਪਰੋ ਲੈਂਦੇ ਹਨ (ਅਰਥਾਤ ਗੁਰ-ਮੰਤ੍ਰ ਸਿਮਰਨ ਦੇ ਅਭਿਆਸ ਵਿਚ ਇਕ ਚਿਤ ਹੋ ਕੇ ਨਿਮਗਨ ਹੋ ਜਾਂਦੇ ਹਨ)।੬੩੯।

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪੂਰਨ ਬਾਣੀ ਭਾਈ ਸਾਹਿਬ ਭਾਈ ਗੁਰਦਾਸ ਜੀ ਤੋਂ ਹੀ ਲਿਖਵਾਈ ਹੈ, ਜਿਸ ਵਿਚ ਬਹੁਤ ਸਾਰੇ ਸ਼ਬਦ ਬੇਨਤੀ ਰੂਪ ਵਿਚ ਆਉਂਦੇ ਹਨ, ਜਿਵੇਂ ਕਿ:

ਕਵਨ ਗੁਨ ਪ੍ਰਾਨਪਤਿ ਮਿਲਉ ਮੇਰੀ ਮਾਈ ॥੧॥ਰਹਾਉ॥
ਰੂਪ ਹੀਨ ਬੁਧਿ ਬਲ ਹੀਨੀ
ਮੋਹਿ ਪਰਦੇਸਨਿ ਦੂਰ ਤੇ ਆਈ ॥੧॥
ਨਾਹਿਨ ਦਰਬੁ ਨ ਜੋਬਨ ਮਾਤੀ
ਮੋਹਿ ਅਨਾਥ ਕੀ ਕਰਹੁ ਸਮਾਈ ॥੨॥ *(ਪੰਨਾ ੨੦੪)*

ਸਭਿ ਅਵਗਣ ਮੈ ਗੁਣੁ ਨਹੀ ਕੋਈ ॥
ਕਿਉ ਕਰਿ ਕੰਤ ਮਿਲਾਵਾ ਹੋਈ ॥੧॥
ਨਾ ਮੈ ਰੂਪੁ ਨ ਬੰਕੇ ਨੈਣਾ ॥
ਨਾ ਕੁਲ ਢੰਗੁ ਨ ਮੀਠੇ ਬੈਣਾ ॥ *(ਪੰਨਾ ੭੫੦)*

ਇਸੇ ਤਰ੍ਹਾਂ ਦੇ ਹੋਰ ਭੀ ਬੇਨਤੀ ਰੂਪ ਵਿਚ ਬਹੁਤ ਸ਼ਬਦ ਆਉਂਦੇ ਹਨ, ਜਿਨ੍ਹਾਂ ਤੋਂ ਪ੍ਰੇਰਨਾ ਲੈ ਕੇ ਭਾਈ ਸਾਹਿਬ ਜੀ ਇਹ ਚੰਦ ਸਤਰਾਂ ਅੰਕਤ ਕਰਦੇ ਹਨ, ਜਿਵੇਂ ਕਿ:

**ਨਾਹਿਨ ਅਨੂਪ ਰੂਪ ਚਿਤਵੈ ਕਿਉ ਚਿੰਤਾਮਨਿ**
**ਲੋਨੇ ਹੈ ਨ ਲੋਇਨ ਜੋ ਲਾਲਨ ਬਿਲੋਕੀਐ ॥**

***ਪਦ ਅਰਥ :*** ਚਿਤਵੈ—ਵੇਖੈ। ਚਿੰਤਾਮਨਿ—ਮਨ-ਇੱਛਤ ਕਾਮਨਾ ਪੂਰੇ ਕਰਨ ਵਾਲੇ ਸਤਿਗੁਰੂ ਜੀ। ਲੋਨੇ—ਸਲੋਨੇ, ਮਹਾਂ ਸੁੰਦਰ। ਲੋਇਨ—ਨੈਣ। ਬਿਲੋਕੀਐ—ਵੇਖ ਸਕੀਏ।

***ਅਰਥ :***

(ਮੇਰਾ) ਰੂਪ (ਅਨੂਪਮ-ਸੁੰਦਰ ਨਹੀਂ ਹੈ) ਇਸ ਲਈ ਚਿੰਤਾਮਣੀ (ਰੂਪ ਸਤਿਗੁਰੂ ਮੈਨੂੰ) ਕਿਵੇਂ ਵੇਖੇਗਾ, ਅਤੇ ਮੇਰੇ ਸਲੋਨੇ ਨੈਨ ਨਹੀਂ ਹਨ, ਜੋ ਪਿਆਰੇ ਨੂੰ ਵੇਖ ਸਕਾਂ।

**ਰਸਨਾ ਰਸੀਲੀ ਨਾਹਿ ਬੇਨਤੀ ਬਖਾਨਉ ਕੈਸੇ,**
**ਸੁਰਤਿ ਨ ਸ੍ਰਵਨਨ ਬਚਨ ਮਧੋਕੀਐ ॥**

***ਪਦ ਅਰਥ :*** ਰਸੀਲੀ—ਰਸ ਭਰੀ। ਮਧੋਕੀਐ—ਮਿੱਠੇ ਬਚਨ (ਸੁਣਾਂ)।

***ਅਰਥ:***

(ਮੇਰੀ) ਜੀਭ ਭੀ ਰਸੀਲੀ ਨਹੀਂ ਹੈ (ਸੋ, ਮੈਂ ਮਿੱਠੀ) ਬੇਨਤੀ ਕਿਵੇਂ ਕਰਾਂ, ਕੰਨਾਂ ਵਿਚ (ਸ਼ਰਧਾ ਵਾਲੀ) ਸੁਣਨ ਸ਼ਕਤੀ ਨਹੀਂ ਜੋ ਪਿਆਰੇ ਜੀ ਦੇ ਕੀਤੇ ਹੋਏ ਮਿੱਠੇ ਬਚਨ (ਸੁਣਾਂ)।

**ਅੰਗ ਅੰਗ ਹੀਨ ਦੀਨ ਕੈਸੇ ਬਰ ਮਾਲ ਕਰਉ,**
**ਮਸਤਕ ਨਾਹਿ ਭਾਗ ਪ੍ਰਿਯ ਪਗ ਧੋਕੀਐ ॥**

***ਪਦ ਅਰਥ :*** ਬਰ ਮਾਲ—ਸੋਹਣੀ ਮਾਲਾ। ਧੋਕੀਐ—ਧੋਣਾ ਕਰਾਂ।

***ਅਰਥ :***

ਅੰਗ ਅੰਗ ਤੋਂ ਇਉਂ ਹੀਣੀ ਹਾਂ, ਦੀਨ ਹਾਂ, ਸੋਹਣੀ ਮਾਲਾ (ਲਾਲਨ ਲਈ) ਕਿਵੇਂ ਤਿਆਰ ਕਰਾਂ, ਮੱਥੇ 'ਤੇ (ਐਸੇ) ਭਾਗ ਨਹੀਂ (ਲਿਖੇ ਹੋਏ) ਜੋ ਪਿਆਰੇ ਦੇ ਚਰਨ ਧੋਵਾਂ।

**ਸੇਵਕ ਸੁਭਾਵ ਨਾਹਿ, ਪਹੁੰਚ ਨ ਸਕਉ ਸੇਵ,**
**ਨਾਹਿਨ ਪ੍ਰਤੀਤ ਪ੍ਰਭ ਪ੍ਰਭੁਤਾ ਸਮੋਕੀਐ ॥੬੪੦॥**

***ਪਦ ਅਰਥ :*** ਸਮੋਕੀਐ—ਸਮਾ ਜਾਣਾ ਕਰਾਂ, ਸਮਾ ਜਾਣਾ।

***ਅਰਥ :***

(ਮੇਰੇ ਵਿਚ) ਸੇਵਕਾਂ ਵਾਲਾ ਸੁਭਾਵ ਨਹੀਂ, (ਇਸ ਕਰਕੇ) ਸੇਵਾ ਦ੍ਵਾਰਾ ਮੈਂ ਅੱਪੜ ਨਹੀਂ ਸਕਦੀ (ਨਾ ਹੀ ਆਪਣੇ ਪਿਆਰੇ) ਉਤੇ ਮੈਂ ਪ੍ਰਤੀਤ ਕੀਤੀ ਹੈ, (ਸੋ ਉਸਦੀ) ਪ੍ਰਭਤਾ ਵਿਚ ਮੈਂ ਕਿਵੇਂ ਸਮਾ ਜਾਵਾਂ ?੬੪੦।

ਉਪ੍ਰੋਕਤ ਚੰਦ ਸਤਰਾਂ ਵਿਚ ਭਾਈ ਸਾਹਿਬ ਜੀ ਆਪਣੀ ਕਮਾਲ ਦੀ ਨਿੰਮ੍ਰਤਾ ਵਰਣਨ ਕਰ ਰਹੇ ਹਨ।

ਇਸ ਕਬਿੱਤ ਅੰਦਰ ਭੀ ਭਾਈ ਸਾਹਿਬ ਜੀ ਆਪਣੇ ਆਪ ਨੂੰ ਨਿੰਮਰਤਾ ਦੀ ਮੂਰਤੀ ਦਰਸਾਉਂਦੇ ਹਨ, ਜਿਉਂ ਜਿਉਂ ਆਪ ਜੀ ਦੇ ਸਾਹਮਣੇ ਗੁਰਬਾਣੀ ਵਿਚ ਆਏ ਸ਼ਬਦਾਂ ਦਾ ਭਾਵ ਦ੍ਰਿਸ਼ਟੀ-ਗੋਚਰ ਹੁੰਦਾ ਹੈ, ਤਿਵੇਂ ਤਿਵੇਂ ਆਪ ਜੀ ਆਪਣੇ ਅੰਦਰ ਕਈ ਤਰ੍ਹਾਂ ਦੇ ਦੋਸ਼ ਤੱਕ ਕੇ ਕੁਝ ਕੁ ਸਤਰਾਂ ਵਿਚ ਅੰਕਤ ਕਰਦੇ ਹਨ, ਜਿਵੇਂ ਕਿ ਇਸ ਕਬਿੱਤ ਵਿਚ ਆਪਣੇ ਆਪ ਨੂੰ ਵੇਸਵਾ, ਬਗਲਾ ਤੇ ਭੰਡ ਨਾਲ ਤੁਲਨਾ ਦੇਂਦੇ ਹੋਏ, ਪਰ ਤਨ, ਪਰ ਧਨ, ਪਰ ਨਿੰਦਾ ਇਹ ਤਿੰਨੇ ਦੋਖ ਅਧਮ ਕਰਮ ਆਪਣੇ ਅੰਦਰ ਦੱਸਦੇ ਹਨ। ਜਿਵੇਂ ਕਿ :

**ਬੇਸ੍ਵਾ ਕੇ ਸਿੰਗਾਰ ਬਿਭਚਾਰ ਕੋ ਨ ਪਾਰਾਵਾਰ,**
**ਬਿਨ ਭਰਤਾਰ ਨਾਰਿ ਕਾ ਕੀ ਕੈ ਬੁਲਾਈਐ ॥**

***ਪਦ ਅਰਥ :*** ਬਿਭਚਾਰ—ਪਰਾਏ ਪੁਰਖ ਨੂੰ ਰਮਣਾ। ਭਰਤਾਰ—ਪਤੀ। ਕਾ ਕੀ—ਕਿਸ ਦੀ। ਕੈ—ਕਰਕੇ।

***ਅਰਥ :***

ਵੇਸਵਾ ਨੇ ਵਿਭਚਾਰ ਦੇ (ਵਾਸਤੇ ਜੋ) ਸ਼ਿੰਗਾਰ ਕੀਤੇ ਹਨ, ਉਨ੍ਹਾਂ ਦਾ ਤਾਂ ਕੋਈ ਅੰਤ ਨਹੀਂ, ਪਰ ਇਕ ਪਤੀ (ਦੀ ਹੋਏ) ਬਿਨਾਂ (ਉਹ) ਕਿਸਦੀ ਵਹੁਟੀ ਕਰਕੇ ਬੁਲਾਈ ਜਾਏ।

**ਬਗ ਸੇਤ ਗਾਤ ਜੀਵ ਘਾਤ ਕਰਿ ਖਾਤ ਕੇਤੇ,**
**ਮੋਨ ਗਹੇ, ਧਿਆਨ ਧਰੇ, ਜੁਗਤਿ ਨ ਪਾਈਐ ॥**

***ਪਦ ਅਰਥ :*** ਬਗ ਸੇਤ ਗਾਤ—ਬਗਲਾ ਚਿੱਟੇ ਸਰੀਰ ਵਾਲਾ। ਘਾਤ—ਮਾਰਨਾ। ਜੁਗਤਿ—ਯੁਕਤੀ, ਜੁੜਨ ਦੀ ਹਾਲਤ।

***ਅਰਥ :***

ਬਗਲੇ ਦਾ ਸਰੀਰ ਚਿੱਟਾ ਹੈ, ਰੋਜ਼ ਕਿੰਨੇ ਹੀ ਜੀਵ ਮਾਰ ਮਾਰ ਕੇ ਖਾਂਦਾ ਹੈ, ਮੋਨ ਧਾਰਦਾ ਹੈ। ਧਿਆਨ ਭੀ ਧਰਦਾ ਹੈ, (ਇਸ ਤਰ੍ਹਾਂ ਕਰਨ ਕਰਕੇ ਉਸਨੇ ਪ੍ਰਭੂ ਨਾਲ ਚਿਤ ਜੋੜਨ ਦੀ) ਜੁਗਤੀ ਨਹੀਂ ਪਾਈ ਹੈ।

**ਭਾਂਡ ਕੀ ਭੰਡਾਈ, ਬੁਰਵਾਈ ਨ ਕਹਿਤ ਆਵੈ,**
**ਅਤਿ ਹੀ ਢਿਠਾਈ, ਸਕੁਚਤ ਨ ਲਜਾਈਐ ॥**

***ਪਦ ਅਰਥ :*** ਬੁਰਵਾਈ—ਬੋਲ ਚਾਲ ਦੀ ਚਤੁਰਾਈ।

***ਅਰਥ :***

ਭੰਡ ਦੀ ਭੰਡਾਈ (ਤੇ ਉਸਦੀ) ਗੱਲਾਂ ਬਾਤਾਂ ਦੀ ਚਤੁਰਾਈ ਕਹਿਣ ਵਿਚ ਨਹੀਂ ਆਉਂਦੀ ਹੈ (ਉਸ ਵਿਚ) ਅਤਿਅੰਤ ਹੀ ਢੀਠਤਾ ਹੈ (ਉਹ ਕਿਸੇ ਗੱਲ ਵਿਚ ਭੀ) ਸੰਕੋਚ ਤੇ ਲੱਜਾ ਨਹੀਂ ਕਰਦਾ।

**ਤੈਸੇ ਪਰ ਤਨ ਧਨ ਦੂਖਨਾ ਤ੍ਰਿਦੋਖ ਮਮ,**
**ਪਤਿਤ ਅਨੇਕ ਏਕ ਰੋਮ ਨ ਪੁਜਾਈਐ ॥੬੪੧॥**

***ਪਦ ਅਰਥ :*** ਤ੍ਰਿਦੋਖ—ਤਿੰਨ ਤਾਪ।

***ਅਰਥ :***

ਉਸੇ ਤਰ੍ਹਾਂ ਮੇਰੇ ਵਿਚ ਪਰਾਏ ਧਨ (ਦੇ ਵਰਤਣ) ਪਰਾਏ ਤਨ (ਦੇ ਸੇਵਨ) ਤੇ ਪਰਾਈ ਨਿੰਦਾ (ਕਰਨ ਰੂਪ) ਤਿੰਨ ਦੋਖ ਹਨ (ਇਸ ਕਰਕੇ) ਅਨੇਕਾਂ ਪਾਪੀ ਮੇਰੇ ਇਕ ਰੋਮ ਦੇ ਬਰਾਬਰ ਭੀ ਪੁੱਜਦੇ ਨਹੀਂ ਹਨ।੬੪੧।

***ਭਾਵਾਰਥ :*** ਭਾਈ ਸਾਹਿਬ ਦੇ ਅੰਤਰ-ਆਤਮੇ ਬਾਣੀ ਦੀਆਂ ਇਹ ਪੰਗਤੀਆਂ ਉੱਕਰੀਆਂ ਹੋਈਆਂ ਹਨ, ਜਿਨ੍ਹਾਂ ਤੋਂ ਪ੍ਰੇਰਤ ਹੋ ਕੇ ਲਿਖਦੇ ਹਨ :

ਹਮ ਅਪਰਾਧ ਪਾਪ ਬਹੁ ਕੀਨੇ
ਕਰਿ ਦੁਸਟੀ ਚੋਰ ਚੁਰਾਇਆ ॥
ਅਬ ਨਾਨਕ ਸਰਣਾਗਤਿ ਆਏ
ਹਰਿ ਰਾਖਹੁ ਲਾਜ ਹਰਿ ਭਾਇਆ ॥੪॥੧੧॥੨੫॥੬੩॥
*(ਪੰਨਾ ੧੭੨)*

ਲੇਖਾ ਛੋਡਿ ਅਲੇਖੈ ਛੂਟਹ
ਹਮ ਨਿਰਗੁਨ ਲੇਹੁ ਉਬਾਰੀ ॥੧॥ *(ਪੰਨਾ ੭੧੩)*

ਲੇਖੈ ਗਣਤ ਨ ਛੂਟੀਐ ਕਾਚੀ ਭੀਤਿ ਨ ਸੁਧਿ ॥
*(ਪੰਨਾ ੨੫੨)*

ਪ੍ਰ: ਭਾਈ ਸਾਹਿਬ ਜੀਉ ! ਅਨੇਕਾਂ ਹੀ ਜੀਵ-ਰੂਪ ਇਸਤ੍ਰੀਆਂ ਹਨ, ਜੋ ਪ੍ਰਮੇਸ਼ਰ ਨੂੰ ਆਪਣਾ ਪਤੀ ਹੋਣ ਦਾ ਮਾਣ ਕਰਦੀਆਂ ਹਨ, ਪਰ ਤੁਸੀਂ ਉਨ੍ਹਾਂ ਵਿਚੋਂ ਕਿਸਨੂੰ ਮਾਣਯੋਗ ਅਨੁਭਵ ਕਰਦੇ ਹੋ, ਜਾਣਕਾਰੀ ਦਿਓ ?

ਉ: ਹੇ ਭਾਈ ! ਇਸ ਤੁਹਾਡੇ ਪ੍ਰਸ਼ਨ ਦਾ ਉੱਤਰ ਜਦੋਂ ਮੈਂ ਗੁਰੂ ਗ੍ਰੰਥ ਸਾਹਿਬ ਜੀ ਤੋਂ ਪੁੱਛ ਕਰਦਾ ਹਾਂ, ਤਾਂ ਆਪ ਜੀ ਵਲੋਂ ਕਬੀਰ ਜੀ ਦੀ ਰਸਨਾ ਦੁਵਾਰੇ ਇਹੋ ਉੱਤਰ ਮਿਲਦਾ ਹੈ, ਜਿਵੇਂ ਕਿ :

ਏਕ ਭਾਇ ਦੇਖਉ ਸਭ ਨਾਰੀ ॥
ਕਿਆ ਜਾਨਉ ਸਹ ਕਉਨ ਪਿਆਰੀ ॥੨॥
*(ਪੰਨਾ ੩੨੭)*

ਭਾਵ ਜਦੋਂ ਮੈਂ ਆਪਣੇ ਵੱਲ ਨਜ਼ਰ ਮਾਰਦਾ ਹਾਂ ਤਾਂ ਸਾਰੀਆਂ ਹੀ ਜੀਵ-ਰੂਪ ਇਸਤ੍ਰੀਆਂ ਤੋਂ ਮੈਂ ਹਰ ਪਖੋਂ ਅਧਿਕ ਨੀਵਾਂ ਹਾਂ। ਸੋ, ਮੈਂ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਇਉਂ ਉੱਕਰਿਆ ਹੈ, ਜਿਵੇਂ ਕਿ :

**ਜਾ ਕੈ ਨਾਇਕਾ ਅਨੇਕ ਏਕ ਸੇ ਅਧਿਕ ਏਕ,**
**ਪੂਰਨ ਸੁਹਾਗ ਭਾਗ ਸਉਤੈ ਸਮ ਧਾਮ ਹੈ ॥**

***ਪਦ ਅਰਥ :*** ਨਾਇਕਾ—ਇਸਤ੍ਰੀ। ਸਉਤੈ—ਸੁਪੱਤਨੀ।

***ਅਰਥ :***

ਜਿਸ (ਮਾਲਕ) ਦੀਆਂ ਅਨੇਕ ਇਸਤ੍ਰੀਆਂ ਹਨ, ਇਕ ਤੋਂ ਇਕ ਵਧ ਕੇ ਹਨ, ਪਰ ਸਾਰੀਆਂ ਨੂੰ ਇਹ ਮਾਨ ਹੈ ਕਿ (ਸੰਪੂਰਨ) ਸਾਰਾ ਸੁਹਾਗ ਭਾਗ (ਮੇਰਾ ਹੈ ਤੇ) ਘਰ ਬਾਰ ਮੇਰਾ ਹੈ, ਮੈਂ ਉਸਦੀ ਸੁਪੱਤਨੀ ਹਾਂ, ਭਾਵ ਹਰੇਕ ਇਸਤ੍ਰੀ ਪਤੀ ਦਾ ਮਾਨ ਤੇ ਸੁਪੱਤਨੀ ਹੋਣ ਦਾ ਫ਼ਖ਼ਰ ਰੱਖਦੀ ਹੈ।

**ਮਾਨਨ ਹੁਇ ਮਾਨ ਭੰਗ ਬਿਛੁਰ ਬਿਦੇਸ ਰਹੀ,**
**ਬਿਰਹ ਬਿਯੋਗ ਲਗ ਬਿਰਹਨੀ ਭਾਮ ਹੈ ॥**

***ਪਦ ਅਰਥ :*** ਮਾਨਨ—ਮਾਨ ਵਾਲੀ। ਭਾਮ—ਇਸਤ੍ਰੀ।

***ਅਰਥ :***

(ਇਕ) ਮਾਨਨੀ ਹੈ (ਜੋ ਪੀਆ ਤੋਂ) ਵਿੱਛੜ ਕੇ ਬਿਦੇਸ਼ ਰਹਿੰਦਿਆਂ (ਅਪਨਾ) ਮਾਨ ਭੀ ਗੁਆ ਬੈਠੀ ਹੈ (ਪਰ ਉਹ) ਵਿਯੋਗ ਤੇ ਵਿਛੋੜੇ ਵਿਚ ਲੱਗੀ ਹੋਈ ਬਿਰਹਨੀ ਇਸਤ੍ਰੀ (ਤਾਂ ਕਹਾਉਂਦੀ) ਹੈ, (ਭਾਵ ਬਿਰਹਨੀ ਉਸਦਾ ਨਾਮ ਪੈ ਜਾਂਦਾ ਹੈ)।

**ਸਿਥਲ ਸਮਾਨ ਤ੍ਰੀਯਾ ਸਕੇ ਨ ਰਿਝਾਇ ਪ੍ਰਿਯ**
**ਦਇਓ ਹੈ ਦੁਹਾਗ ਵੈ ਦੁਹਾਗਨ ਸਨਾਮ ਹੈ ॥**

***ਪਦ ਅਰਥ :*** ਸਿਥਲ—ਆਲਸਨ, ਦਲਿਦ੍ਰਨੀ। ਸਨਾਮ—ਨਾਮ ਸਹਿਤ।

***ਅਰਥ :***

(ਫਿਰ ਇਕ ਹੋਰ) ਮਾਨ ਸਹਿਤ ਆਲਸਨ ਇਸਤ੍ਰੀ ਹੈ ਜੋ ਪਤੀ ਨੂੰ ਪ੍ਰਸੰਨ ਨਹੀਂ ਕਰ ਸਕਦੀ, (ਉਸਨੂੰ ਪਤੀ ਨੇ) ਦੁਹਾਗ (ਛੁਟੜ) ਕਰ ਦਿੱਤਾ ਹੈ, (ਪਰ ਉਹ) ਦੁਹਾਗਣ ਹੋ ਕੇ ਭੀ ਪਤੀ ਦੇ ਨਾਮ ਸਹਿਤ ਹੈ (ਅਰਥਾਤ ਉਸਨੂੰ ਸਾਰੇ ਇਹੋ ਆਖਦੇ ਹਨ ਕਿ ਇਹ ਫਲਾਣੇ ਦੀ ਛੁਟੜ ਹੈ)।

**ਲੋਚਨ ਸ੍ਰਵਨ ਜੀਹ ਕਰ ਅੰਗ ਅੰਗ ਹੀਨ,**
**ਪਰਸਿਓ ਨ ਪੇਖਿਓ ਸੁਨਿਓ**
**ਮੇਰੋ ਕਹਾ ਨਾਮ ਹੈ ॥੬੪੨॥**

***ਅਰਥ :***

(ਪਰ ਮੈਂ ਤਾਂ) ਅੱਖਾਂ, ਕੰਨ, ਜੀਭ ਤੇ ਹੱਥ ਆਦਿ ਹਰੇਕ ਅੰਗ ਤੋ ਹੀਣੀ ਹਾਂ, (ਮੈਂ ਕਦੇ ਉਸ ਪਿਆਰੇ ਨੂੰ) ਪਰਸਿਆ ਨਹੀਂ, ਦੇਖਿਆ ਨਹੀਂ (ਉਸਦੇ ਵਾਕ) ਸੁਣੇ ਨਹੀਂ, ਮੇਰਾ ਕੀ ਨਾਮ ਹੋ ਸਕਦਾ ਹੈ ?੬੪੨।

***ਭਾਵਾਰਥ :*** ਮੈਂ ਤਾਂ ਆਪਣੇ ਪਤੀ ਦੀ ਨਾ ਸੁਪੱਤਨੀ ਨਾ ਬਿਰਹਨੀ, ਨ ਛੁੱਟੜ ਕਹਾ ਸਕਦੀ ਹਾਂ।

ਪ੍ਰ: ਭਾਈ ਸਾਹਿਬ ਜੀਉ ! ਤੁਸੀਂ ਤਾਂ ਗੁਰਬਾਣੀ ਦੁਆਰੇ ਪੂਰਨ ਖੋਜ ਕਰੀ ਹੈ, ਪਰ ਸਤਿਗੁਰੂ ਬਾਰੇ ਆਪ ਜੀ ਨੇ ਕਿਵੇਂ ਅਨੁਭਵ ਕੀਤਾ ਹੈ, ਉਨ੍ਹਾਂ ਦੇ ਸੰਬੰਧੀ ਸਾਨੂੰ ਭੀ ਬੋਧ ਦਿਓ ?

ਉ: ਸਤਿਗੁਰੂ ਬਾਰੇ ਮੇਰੇ ਪੜ੍ਹਨ ਵਿਚ ਤਾਂ ਕਈ ਥਾਵਾਂ 'ਤੇ ਇਉਂ ਹੀ ਆਇਆ ਹੈ, ਜਿਵੇਂ ਕਿ :

ਨਾਨਕ ਸੋਧੇ ਸਿੰਮ੍ਰਿਤਿ ਬੇਦ॥
ਪਾਰਬ੍ਰਹਮ ਗੁਰ ਨਾਹੀ ਭੇਦ॥੪॥੧੧॥੨੪॥

*(ਪੰਨਾ ੧੧੪੨)*

ਸਤਿਗੁਰ ਕੀ ਜੇ ਸਰਣੀ ਆਵੈ
ਫਿਰਿ ਮਨੂਰਹੁ ਕੰਚਨ ਹੋਹਾ॥
ਸਤਿਗੁਰੁ ਨਿਰਵੈਰੁ ਪੁਤ੍ਰ ਸਤ੍ਰ ਸਮਾਨੇ
ਅਉਗਣ ਕਟੇ ਕਰੇ ਸੁਧੁ ਦੇਹਾ॥ *(ਪੰਨਾ ੯੬੦)*

ਇਸ ਤਰ੍ਹਾਂ ਸਤਿਗੁਰੂ ਦੇ ਸੰਬੰਧ ਵਿਚ ਹੋਰ ਭੀ ਕਈ ਸ਼ਬਦ ਆਉਂਦੇ ਹਨ, ਜਿਨ੍ਹਾਂ ਤੋਂ ਪ੍ਰੇਰਨਾ ਲੈ ਕੇ ਮੈਂ ਭੀ ਚੰਦ ਸਤਰਾਂ ਵਿਚ ਗੁਰੂ ਦੀ ਨਿਰਵੈਰਤਾ ਅੰਕਤ ਕਰੀ ਹੈ, ਜਿਵੇਂ ਕਿ :

**ਜੈਸੇ ਜਾਰ ਚੋਰ ਓਰ ਹੇਰਤਿ ਨ ਆਹਿ ਕੋਊ,**
**ਚੋਰ ਜਾਰ ਜਾਨਤ ਸਕਲ ਭੂਤ ਹੇਰਹੀ॥**

***ਪਦ ਅਰਥ :*** ਜਾਰ—ਯਾਰ। ਹੇਰਤਿ—ਵੇਖਦਾ। ਸਕਲ ਭੂਤ—ਸਾਰੇ ਲੋਕ। ਹੇਰਹੀ—ਵੇਖਦੇ ਹਨ।

***ਅਰਥ :***

ਜਿਸ ਤਰ੍ਹਾਂ (ਅਨਜਾਣ ਅਵਸਥਾ ਵਿਚ) ਚੋਰ ਯਾਰ ਵੱਲ ਕੋਈ ਨਹੀਂ ਤੱਕਦਾ (ਪਰ ਜਦ ਉਨ੍ਹਾਂ ਨੂੰ) ਜਾਣ ਲਿਆ ਜਾਏ (ਕਿ ਆਹ) ਚੋਰ ਹੈ (ਯਾ ਆਹ) ਯਾਰ ਹੈ ਤਾਂ ਸਾਰੇ ਲੋਕ (ਉਨ੍ਹਾਂ ਵੱਲ) ਭੈ ਨਾਲ ਵੇਖਦੇ ਹਨ।

**ਜੈਸੇ ਦਿਨ ਸਮੈ ਆਵਾ ਗਵਨ ਭਵਨ ਬਿਖੈ,**
**ਤਾਹੀ ਗ੍ਰਿਹ ਪੈਸਤ ਸੰਕਾਤ ਹੈ ਅੰਧੇਰ ਹੀ॥**

***ਪਦ ਅਰਥ :*** ਆਵਾਗਵਨ—ਆਵਾਜਾਈ, ਆਉਣਾ ਜਾਣਾ। ਪੈਸਤ—ਵੜਦਿਆਂ। ਸੰਕਾਤ—ਡਰਦਾ ਹੈ।

***ਅਰਥ :***

ਜਿਸ ਤਰ੍ਹਾਂ ਦਿਨ ਵੇਲੇ ਘਰ ਵਿਚ ਆਉਣਾ ਜਾਣਾ (ਹੁੰਦਾ ਰਹਿੰਦਾ ਹੈ ਪਰ) ਹਨੇਰੇ ਵਿਚ ਉਸੇ ਘਰ ਵਿਚ ਵੜਦਿਆਂ ਹੋਇਆਂ ਡਰ ਮੰਨੀਦਾ ਹੈ।

**ਜੈਸੇ ਧਰਮਾਤਮਾ ਕਉ ਦੇਖੀਐ ਧਰਮਰਾਇ,**
**ਪਾਪੀ ਕਉ ਭਇਆਨ ਜਮ ਤ੍ਰਾਹ ਤ੍ਰਾਹ ਟੇਰ ਹੀ॥**

***ਪਦ ਅਰਥ :*** ਭਇਆਨ—ਡਰਾਉਣਾ। ਟੇਰ ਹੀ—ਬੋਲਦੇ ਹਨ।

***ਅਰਥ :***

ਜਿਵੇਂ ਧਰਮਾਤਮਾ ਨੂੰ (ਜਮ) ਧਰਮ ਨਿਆਂ ਕਰਨ ਵਾਲਾ ਰਾਜਾ ਦਿੱਸਦਾ ਹੈ ਪਰ ਪਾਪੀ ਨੂੰ ਜਮ ਭਿਆਨਕ (ਦਿੱਸਦਾ ਹੈ ਤੇ ਉਹ) ਤ੍ਰਾਹ ਤ੍ਰਾਹ ਕਰਦਾ ਹੈ।

**ਤੈਸੇ ਨਿਰਵੈਰ ਸਤਿਗੁਰ ਦਰਪਨ ਰੂਪ,**
**ਤੈਸੋ ਹੀ ਦਿਖਾਵੈ ਮੁਖ**
**ਜੈਸੇ ਜੈਸੇ ਫੇਰ ਹੀ॥੬੪੩॥**

***ਪਦ ਅਰਥ :*** ਦਰਪਨ—ਸ਼ੀਸ਼ਾ।

***ਅਰਥ :***

ਤਿਵੇਂ ਸਤਿਗੁਰੂ ਜੀ (ਤਾਂ) ਨਿਰਵੈਰ ਸ਼ੀਸ਼ੇ ਦਾ ਰੂਪ ਹਨ (ਪਰ) ਜਿਹੋ ਜਿਹਾ ਮੂੰਹ (ਉਸ ਅੱਗੇ ਖੜ੍ਹੇ ਕੇ) ਫੇਰੀਏ—ਕਰ ਕੇ (ਦੇਖੀਏ) ਤਿਹੋ ਜਿਹਾ ਹੀ ਦਿਖਾਉਂਦਾ ਹੈ।੬੪੩।

***ਭਾਵਾਰਥ :*** ਸਤਿਗੁਰੂ ਤਾਂ ਸਦਾ ਨਿਰਵੈਰ ਤੇ ਸਮ-ਦ੍ਰਿਸ਼ਟੀ ਵਾਲੇ ਹਨ, ਪਰ ਆਪੋ ਆਪਣੀ ਭਾਵਨੀ ਅਨੁਸਾਰ ਸਤਿਗੁਰ ਪਿਆਰੇ ਤੇ ਭੈ ਦੇਣਹਾਰ ਨਜ਼ਰੀ ਪੈਂਦੇ ਹਨ।

ਸਤਿਗੁਰੁ ਵੇਪਰਵਾਹੁ ਸਿਰੰਦਾ॥
ਨਾ ਜਮਕਾਣਿ ਨ ਛੰਦਾ ਬੰਦਾ॥
ਜੋ ਤਿਸੁ ਸੇਵੇ ਸੋ ਅਬਿਨਾਸੀ
ਨਾ ਤਿਸੁ ਕਾਲੁ ਸੰਤਾਈ ਹੇ॥੧੪॥ *(ਪੰਨਾ ੧੦੨੪)*

ਪ੍ਰ: ਭਾਈ ਸਾਹਿਬ ਜੀਉ ! ਜਿਵੇਂ ਇਕ ਦਾਸਾ ਭਾਵ ਵਾਲਾ ਸੇਵਕ ਹੈ ਅਤੇ ਦੂਸਰਾ ਨਿੰਦਕ ਸੁਭਾਵ ਰੱਖਦਾ ਹੈ, ਪਰ ਸਤਿਗੁਰੂ ਇਨ੍ਹਾਂ ਦੋਹਾਂ ਵਿਅਕਤੀਆਂ

ਨਾਲ ਕਿਹੋ ਜਿਹਾ ਵਰਤਾਰਾ ਰੱਖਦੇ ਹਨ, ਇਨ੍ਹਾਂ ਦੋਹਾਂ ਦੇ ਬਾਰੇ ਵਿਚ ਆਪ ਜੀ ਗੁਰੂ ਦੀ ਕੈਸੀ ਦ੍ਰਿਸ਼ਟੀ ਅਨੁਭਵ ਕਰਦੇ ਹੋ, ਦੱਸਣ ਦੀ ਕ੍ਰਿਪਾ ਕਰੋ ?

**ਉ:** ਹੇ ਭਾਈਓ ! ਮੈਂ ਤਾਂ ਜਦੋਂ ਬਾਣੀ ਦੁਆਰੇ ਪਰਉਪਕਾਰੀ ਸਤਿਗੁਰੂ ਦੇ ਸੰਬੰਧੀ ਵੀਚਾਰ ਕਰਦਾ ਹਾਂ ਤਾਂ ਸਤਿਗੁਰੂ ਜੀ ਤਾਂ ਦਾਸਾ ਭਾਵ ਯਾ ਨਿੰਦਕ ਸੁਭਾਵ ਵਾਲਿਆਂ ਦੋਹਾਂ ਦੇ ਅੱਗੇ ਸਹਿਨਸ਼ੀਲ ਹਨ, ਜਿਵੇਂ ਸੂਰਜ ਚਕਵੀ ਤੇ ਚਕੋਰ ਦੋਹਾਂ ਦੇ ਸਲੂਕ ਅੱਗੇ ਇਕ ਤੁਲ ਤੇ ਸਹਿਨਸ਼ੀਲ ਰਹਿੰਦਾ ਹੈ, ਭਾਵ ਸੂਰਜ ਚੜ੍ਹਨਾ ਚਕਵੀ ਲੋਚਦੀ ਹੈ ਤੇ ਚਕੋਰ ਸੂਰਜ ਡੁੱਬਣਾ ਲੋਚਦਾ ਹੈ, ਉਹ ਦੋਵੇਂ ਚੰਦ ਪ੍ਰੇਮੀ ਹਨ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਉਦਾਹਰਣਾਂ ਰਾਹੀਂ ਪ੍ਰਗਟ ਕੀਤਾ ਹੈ, ਜਿਵੇਂ ਕਿ :

**ਜੈਸੇ ਦਰਪਨ ਸੂਧੋ ਸੁਧ ਮੁਖ ਦੇਖੀਅਤ,**
**ਉਲਟ ਕੈ ਦੇਖੈ ਮੁਖ ਦੇਖੀਐ ਭਇਆਨ ਸੋ ॥**

***ਪਦ ਅਰਥ :*** ਭਇਆਨ—ਡਰਾਉਣਾ ਜਿਹਾ।

***ਅਰਥ :***

ਜਿਵੇਂ ਸਿੱਧੇ ਸ਼ੀਸ਼ੇ ਵਿਚੋਂ ਵੇਖੀਏ ਤਾਂ ਮੂੰਹ ਸੁਧ (ਸਾਫ਼ ਸੁਥਰਾ) ਦਿੱਸਦਾ ਹੈ, (ਪਰ) ਉਲਟਾ ਕਰਕੇ ਦੇਖੀਏ (ਤਾਂ) ਮੂੰਹ ਡਰਾਉਣਾ ਜਿਹਾ ਦਿੱਸਦਾ ਹੈ।

**ਮਧੁਰ ਬਚਨ ਤਾਹੀ ਰਸਨਾ ਸੈ ਪਿਆਰੋ ਲਾਗੈ,**
**ਕੌਰਕ ਬਚਨ ਸੁਨ ਲਾਗੈ ਉਰ ਬਾਨ ਸੋ ॥**

***ਪਦ ਅਰਥ :*** ਕੌਰਕ—ਕੌੜਾ। ਉਰ—ਛਾਤੀ। ਬਾਨ ਸੋ—ਤੀਰ ਵਾਂਗੂੰ।

***ਅਰਥ :***

ਜਿਵੇਂ ਜੀਭ ਤੋਂ ਮਿੱਠਾ ਬਚਨ ਨਿਕਲਿਆ ਪਿਆਰਾ ਲੱਗਦਾ ਹੈ (ਪਰ) ਉਸੇ ਹੀ (ਜੀਭ ਤੋਂ) ਕੌੜਾ ਬਚਨ ਸੁਣ ਕੇ ਛਾਤੀ ਵਿਚ ਤੀਰ ਵੱਜਣ ਵਾਂਗੂੰ ਲੱਗਦਾ ਹੈ।

**ਜੈਸੇ ਦਾਨੋ ਖਾਤ ਗਾਤ ਪੁਸ਼ਟ ਮਿਸ਼ਟ ਸ੍ਵਾਦ ਮੁਖ,**
**ਪੋਸਤ ਕੈ ਪੀਏ ਦੁਖ ਬਿਆਪਤ, ਮਸਾਨ ਸੋ ॥**

***ਪਦ ਅਰਥ :*** ਦਾਨੋ—ਦਾਣਾ, ਅੰਨ। ਪੁਸ਼ਟ—ਤਾਕਤ ਵਾਲਾ। ਮਿਸ਼ਟ—ਮਿੱਠਾ।

***ਅਰਥ :***

ਜਿਵੇਂ ਮੂੰਹ ਅੰਨ ਖਾਂਦਾ ਹੈ (ਤਾਂ) ਸਰੀਰ ਤਾਕਤ ਵਾਲਾ ਹੁੰਦਾ ਹੈ ਤੇ ਮੂੰਹ ਨੂੰ ਸੁਆਦ ਮਿੱਠਾ ਲਗਦਾ ਹੈ (ਪਰ) ਪੋਸਤ ਦੇ ਪੀਤਿਆਂ (ਸਰੀਰ ਨੂੰ) ਦੁਖ ਵਿਆਪਦਾ ਹੈ (ਅਤੇ) ਸਰੀਰ (ਅੰਤ) ਮਸਾਣਾਂ (ਵਿਚ) ਪੁੱਜਦਾ ਹੈ।

**ਤੈਸੇ ਭ੍ਰਿਤ ਨਿੰਦਕ ਸੁਭਾਵ ਚਕਈ ਚਕੋਰ,**
**ਸਤਿਗੁਰ ਸਮਤ ਸਹਨ ਸੀਲ ਭਾਨੁ ਸੋ ॥੬੪੪॥**

***ਪਦ ਅਰਥ :*** ਭ੍ਰਿਤ—ਦਾਸ। ਸਮਤ—ਸਮਾਨ। ਭਾਨੁ—ਸੂਰਜ।

***ਅਰਥ :***

ਉਸੇ ਤਰ੍ਹਾਂ ਦਾਸ ਤੇ ਨਿੰਦਕ ਦਾ ਸੁਭਾਵ ਚਕਵੀ ਤੇ ਚਕੋਰ ਦੇ ਸਮਾਨ ਹੈ ਅਤੇ ਸਹਿਨ-ਸ਼ੀਲ ਸਤਿਗੁਰੂ ਸੂਰਜ ਦੇ ਸਮਾਨ ਹੈ। (ਅਰਥਾਤ ਦਾਸ ਸੁਭਾਵ ਵਾਲਾ ਪੁਰਸ਼ ਚਕਵੀ ਸਮਾਨ ਹੈ ਜੋ ਸਤਿਗੁਰੂ ਰੂਪ ਸੂਰਜ ਦੇ ਦਰਸ਼ਨ ਨੂੰ ਲੋਚਦਾ ਹੈ, ਅਤੇ ਨਿੰਦਕ ਸੁਭਾਵ ਵਾਲਾ ਪੁਰਸ਼ ਚਕੋਰ ਸਮਾਨ ਹੈ ਜੋ ਗੁਰੂ ਰੂਪ ਸੂਰਜ ਦੇ ਅਸਤ ਹੋਣ ਦੇ ਸਮੇਂ ਨੂੰ ਉਡੀਕਦਾ ਹੈ, ਪਰ ਸਤਿਗੁਰੂ ਸਮ-ਦ੍ਰਿਸ਼ਟੀ ਰੱਖਦੇ ਹਨ)।੬੪੪।

**ਪ੍ਰ:** ਭਾਈ ਸਾਹਿਬ ਜੀਓ ! ਉਂਞ ਤਾਂ ਭਾਵੇਂ ਸੰਸਾਰ ਵਿਚ ਬਹੁਤ ਇਸਤ੍ਰੀਆਂ ਪਤਿਬ੍ਰਤਾ ਕਹਾਉਣ ਦਾ ਦਾਅਵਾ ਕਰਦੀਆਂ ਹਨ, ਪਰ ਤੁਸੀਂ ਕਿਸ ਇਸਤ੍ਰੀ ਨੂੰ ਪਤਿਬ੍ਰਤ ਧਰਮ ਵਿਚ ਪ੍ਰਪੱਕ ਅਨੁਭਵ ਕਰਦੇ ਹੋ, ਸਾਨੂੰ ਭੀ ਜਾਣਕਾਰੀ ਦਿਓ ?

**ਉ:** ਹੇ ਭਾਈਓ ! ਬਾਣੀ ਦੀ ਖੋਜ ਦੁਆਰੇ ਜੋ ਕੁਝ ਮੈਨੂੰ ਬੋਧ ਮਿਲਿਆ ਹੈ, ਉਸਨੂੰ ਮੈਂ ਚੰਦ ਉਦਾਹਰਣਾਂ ਦੁਆਰੇ ਇਉਂ ਅੰਕਤ ਕਰਨ ਦਾ ਯਤਨ ਕੀਤਾ ਹੈ, ਜਿਵੇਂ ਕਿ :

**ਜੈਸੇ ਤਉ ਪਪੀਹਾ ਪ੍ਰਿਯ ਪ੍ਰਿਯ ਟੇਰ ਹੇਰੈ ਬੂੰਦ,**
**ਵੈਸੇ ਪਤਿਬ੍ਰਤਾ ਪਤਿਬ੍ਰਤ ਪ੍ਰਤਿਪਾਲ ਹੈ ॥**

***ਪਦ ਅਰਥ :*** ਹੇਰੈ ਬੂੰਦ—ਬੂੰਦ ਵੱਲ ਵੇਖਦਾ ਹੈ।

***ਅਰਥ :***

ਜਿਵੇਂ ਕਿ ਪਪੀਹਾ ਪ੍ਰਿਯ ਪ੍ਰਿਯ (ਹੇ ਪਿਆਰੇ ! ਹੇ ਪਿਆਰੇ !) ਕਹਿੰਦਾ (ਸ੍ਵਾਂਤਿ) ਬੂੰਦ ਨੂੰ ਤਰਸਦਾ ਹੈ, ਤਿਵੇਂ ਪਤਿਬ੍ਰਤਾ (ਇਸਤ੍ਰੀ) ਪਤਿਬ੍ਰਤਾ (ਧਰਮ) ਦੀ ਪਾਲਣਾ ਕਰਦੀ ਹੈ।

**ਜੈਸੇ ਦੀਪ ਦਿਪਤ ਪਤੰਗ ਪੇਖਿ ਜ੍ਵਾਰਾ ਜਰੈ,**
**ਤੈਸੇ ਪ੍ਰਿਆ ਪ੍ਰੇਮ ਨੇਮ ਪ੍ਰੇਮਨੀ ਸਮ੍ਹਾਰ ਹੈ ॥**

***ਪਦ ਅਰਥ :*** ਜ੍ਵਾਰਾ—ਅਗਨੀ, ਲਾਟ।

***ਅਰਥ :***

ਜਿਸ ਤਰ੍ਹਾਂ ਦੀਵਾ ਜਗਦਾ ਹੈ (ਤਾਂ) ਪਤੰਗਾ (ਉਸਨੂੰ) ਵੇਖਦਾ ਹੀ (ਦੀਵੇ ਦੀ ਲਾਟ ਰੂਪ) ਅੱਗ ਵਿਚ ਸੜ ਜਾਂਦਾ ਹੈ, ਉਸੇ ਤਰ੍ਹਾਂ ਹੀ ਪ੍ਰੇਮ ਪੂਰਨ ਇਸਤ੍ਰੀ ਪਿਆਰੇ (ਪਤੀ ਦੇ) ਪ੍ਰੇਮ ਦੇ ਨੇਮਾਂ ਨੂੰ ਸੰਭਾਲਦੀ ਹੈ।

**ਜਲ ਸੇ ਨਿਕਸਿ ਜੈਸੇ ਮੀਨ ਮਰ ਜਾਤ ਤਾਤ,**
**ਬਿਰਹ ਬਿਯੋਗ ਬਿਰਹਨੀ ਬਪੁ ਹਾਰ ਹੈ ॥**

***ਪਦ ਅਰਥ :*** ਤਾਤ—ਝੱਟ। ਬਪੁ ਹਾਰ—ਸਰੀਰ ਹਾਰ ਦੇਂਦੀ, ਭਾਵ ਮਰ ਜਾਂਦੀ ਹੈ।

***ਅਰਥ :***

ਜਿਵੇਂ ਜਲ ਵਿਚੋਂ ਨਿਕਲ ਕੇ ਮੱਛੀ ਝੱਟ ਮਰ ਜਾਂਦੀ ਹੈ, ਤਿਵੇਂ ਬਿਰਹਨੀ (ਇਸਤ੍ਰੀ) ਬਿਰਹ ਬਿਯੋਗ ਵਿਚ (ਆਪਣਾ) ਸਰੀਰ ਹਾਰ ਦਿੰਦੀ ਹੈ (ਭਾਵ ਮਰ ਜਾਂਦੀ ਹੈ)।

**ਬਿਰਹਨੀ ਪ੍ਰੇਮ ਨੇਮ ਪਤਿਬ੍ਰਤਾ ਕੈ ਕਹਾਵੈ,**
**ਕਰਨੀ ਕੈ ਐਸੀ**
**ਕੋਟਿ ਮਧੇ ਕੋਊ ਨਾਰਿ ਹੈ ॥੬੪੫॥**

***ਅਰਥ :***

(ਪਰ) ਬਿਰਹਨੀ (ਰਹਿ ਕੇ) ਪ੍ਰੇਮ ਨੇਮ ਕਰਦਿਆਂ (ਜੋ) ਪਤਿਬ੍ਰਤਾ ਕਹਾਵੇ ਐਸੀ ਕਰਨ ਵਾਲੀ ਕ੍ਰੋੜਾਂ ਵਿਚ ਕੋਈ ਇਕ (ਪਤਿਬ੍ਰਤਾ) ਨਾਰੀ ਹੁੰਦੀ ਹੈ।੬੪੫।

***ਭਾਵਾਰਥ :*** ਸੰਜੋਗ ਪ੍ਰਾਪਤ ਸੁਹਾਗਣ ਪਤਿਬ੍ਰਤਾ ਜੋ ਪ੍ਰੇਮ ਦੇ ਨੇਮ ਤੇ ਸੀਲ ਧਰਮ ਨਿਭਾਉਂਦੀ ਹੈ ਉਹ ਧੰਨਤਾ ਦੇ ਜੋਗ ਹੈ, ਪਰ ਪਤੀ ਤੋਂ ਵਿਛੜ ਕੇ ਜਾਂ ਵਿਛੜੀ ਕਰ ਕੇ ਜੋ ਪ੍ਰੇਮ ਦੇ ਨੇਮ ਤੇ ਸੀਲ ਧਰਮ ਨਿਬਾਹੇ ਉਹ ਪਤਿਬ੍ਰਤਾ ਇਸਤ੍ਰੀਆਂ ਵਿਚੋਂ ਸ਼੍ਰੋਮਣੀ ਮੰਨੀ ਜਾਂਦੀ ਹੈ।

**ਪ੍ਰ:** ਭਾਈ ਸਾਹਿਬ ਜੀਉ! ਸਾਡੀ ਤਾਂ ਬਹੁਤ ਅਸਥੂਲ ਦ੍ਰਿਸ਼ਟੀ ਹੈ ਜੋ ਸਤਿਗੁਰੂ ਦੇ ਮਿਲਾਪ ਨੂੰ ਅਨੁਭਵ ਨਹੀਂ ਕਰ ਸਕਦੀ, ਪਰ ਤੁਹਾਨੂੰ ਤਾਂ ਗੁਰੂ ਦੀ ਚਰਨ ਸ਼ਰਨ ਵਿਚ ਰਹਿੰਦਿਆਂ ਬਹੁਤ ਸਮਾਂ ਗੁਜ਼ਰ ਗਿਆ ਹੈ, ਕੀ ਦੱਸੋਗੇ ਕਿ ਸਤਿਗੁਰਾਂ ਦੇ ਮਿਲਾਪ ਦਾ ਜੋ ਸੁਖ ਹੈ, ਤੁਸੀਂ ਉਸਨੂੰ ਕਿਹੋ ਜਿਹਾ ਅਨੁਭਵ ਕਰਦੇ ਹੋ, ਤਾਕਿ ਸਾਨੂੰ ਭੀ ਉਤਸ਼ਾਹ ਮਿਲ ਸਕੇ?

**ਉ:** ਹੇ ਭਾਈਓ! ਸਤਿਗੁਰੂ ਦੇ ਮਿਲਾਪ ਦਾ ਜੋ ਸਹੀ ਸਰੂਪ ਹੈ, ਉਸਦੀ ਜੋ ਰੂਪ-ਰੇਖਾ ਹੈ, ਉਸਨੂੰ ਤਾਂ ਬਿਆਨ ਨਹੀਂ ਕਰ ਸਕੀਦਾ, ਪਰ ਜੋ ਮੈਨੂੰ ਅਨੁਭਵ ਹੋ ਸਕਿਆ ਹੈ, ਉਸਨੂੰ ਮੈਂ ਚੰਦ ਸਤਰਾਂ ਵਿਚ ਇਉਂ ਅੰਕਤ ਕਰ ਸਕਿਆ ਹਾਂ, ਜਿਵੇਂ ਕਿ:

**ਅਨਿਕ ਅਨੂਪ ਰੂਪ ਰੂਪ ਸਮਸਰ ਨਾਂਹਿ,**
**ਅੰਮ੍ਰਿਤ ਕੋਟਾਨਿ ਕੋਟਿ ਮਧੁਰ ਬਚਨ ਸਰ ॥**

***ਪਦ ਅਰਥ :*** ਸਮਸਰ—ਤੁਲ, ਬਰਾਬਰ। ਕੋਟਾਨਿ ਕੋਟਿ—ਕ੍ਰੋੜਾਂ ਕ੍ਰੋੜ ਭਾਵ ਅਨਗਿਣਤ। ਸਰ—ਤੁਲ, ਬਰਾਬਰ।

***ਅਰਥ :***

(ਹੇ ਭਾਈਓ!) ਅਨੇਕਾਂ ਹੀ ਅਨੂਪਮ ਰੂਪ (ਉਸ ਪਿਆਰੇ ਸਤਿਗੁਰੂ ਜੀ ਦੇ) ਰੂਪ ਦੇ ਸਮਾਨ ਨਹੀਂ ਹਨ, ਤੇ ਕ੍ਰੋੜਾਂ ਕ੍ਰੋੜ ਅੰਮ੍ਰਿਤ (ਭੀ ਸਤਿਗੁਰੂ ਜੀ ਦੇ) ਬਚਨਾਂ ਦੀ ਮਿਠਾਸ ਦੇ ਬਰਾਬਰ ਨਹੀਂ ਹਨ।

**ਧਰਮ ਅਰਥ ਕੋਟਿ ਕਾਮਨਾ ਕਟਾਛ ਪਰ,**
**ਵਾਰ ਡਾਰਉ ਬਿਬਿਧ ਮੁਕਤ ਮੰਦ ਹਾਸੁ ਪਰ ॥**

***ਪਦ ਅਰਥ :*** ਮੁਕਤ—ਮੁਕਤੀਆਂ। ਮੰਦ ਹਾਸੁ—ਮੱਧਮ ਹਾਸਾ, ਮੁਸਕਰਾਉਣਾ।

***ਅਰਥ :***

(ਮੈਂ ਤਾਂ) ਕ੍ਰੋੜਾਂ ਧਰਮ ਅਰਥ ਤੇ ਕਾਮਨਾ (ਸਤਿਗੁਰੂ ਦੀ ਕ੍ਰਿਪਾ) ਦ੍ਰਿਸ਼ਟੀ ਉਪਰੋਂ ਅਨੇਕ ਤਰ੍ਹਾਂ ਦੀਆਂ ਮੁਕਤੀਆਂ (ਉਨ੍ਹਾਂ ਦੀ) ਮੁਸਕ੍ਰਾਹਟ ਉਪਰੋਂ ਵਾਰਨੇ ਕਰ ਸੁੱਟਦਾ ਹਾਂ।

**ਸੁਰਗ ਅਨੰਤ ਕੋਟਿ ਕਿੰਚਤ ਸਮਾਗਮ ਕੈ,**
**ਸੰਗਮ ਸਮੂਹ ਸੁਖ ਸਾਗਰ ਨ ਤੁਲ ਧਰ ॥**

***ਪਦ ਅਰਥ :*** ਸਮਾਗਮ—ਮੇਲ। ਸੰਗਮ—ਮੇਲ, ਵਸਲ। ਨ ਤੁਲ ਧਰ—ਬਰਾਬਰੀ ਨਾ ਦਿਆਂ।

***ਅਰਥ :***

(ਸਤਿਗੁਰੂ ਨਾਲ ਜੋ) ਰਤਾ ਜਿੰਨਾ ਸਮਾਗਮ ਹੋਣਾ ਹੈ (ਉਸ ਤੋਂ) ਬੇਅੰਤ ਕ੍ਰੋੜ ਸੁਰਗ (ਅਤੇ ਸਤਿਗੁਰੂ ਜੀ ਦੇ) ਮਿਲਾਪ ਦੇ ਬਰਾਬਰ ਸਾਰੇ ਸੁਖਾਂ ਦੇ ਸਮੁੰਦਰ ਨੂੰ ਭੀ ਨਹੀਂ ਧਰ ਸਕਦਾ। (ਅਰਥਾਤ ਸਤਿਗੁਰੂ ਜੀ ਦੇ ਮਿਲਾਪ ਦਾ ਜੋ ਸੁਖ ਹੈ ਉਸਦੇ ਬਰਾਬਰ ਸਾਰੇ ਸੁਖਾਂ ਦੇ ਸਮੁੰਦਰ ਭੀ ਨਹੀਂ ਪੁੱਜਦੇ ਹਨ)।

**ਪ੍ਰੇਮ ਰਸ ਕੋ ਪ੍ਰਤਾਪ ਸਰ ਕਛੁ ਪੂਜੈ ਨਾਹਿ,**
**ਤਨ ਮਨ ਧਨ ਸਰਬਸੁ ਬਲਿਹਾਰ ਕਰ ॥੬੪੬॥**

***ਅਰਥ :***

(ਸੱਚ ਤਾਂ ਇਹੋ ਹੈ ਕਿ) ਪ੍ਰੇਮ-ਰਸ ਦੇ ਪ੍ਰਤਾਪ ਦੇ ਬਰਾਬਰ ਕੁਛ ਭੀ ਨਹੀਂ ਪੁੱਜਦਾ ਹੈ (ਉਸਦੇ ਉਪਰੋਂ ਮੈਂ) ਤਨ, ਮਨ, ਧਨ ਤੇ ਸਰਬੰਸ ਕੁਰਬਾਨ ਕਰਦਾ ਹਾਂ।੬੪੬।

ਇਸ ਕਬਿੱਤ ਦੇ ਸਾਰੇ ਪ੍ਰਸ਼ਨਾਂ ਦਾ ਉੱਤਰ ਅੰਤਰ ਲਾਪਕਾ ਦੀ ਰੀਤੀ ਅਨੁਸਾਰ ਛੰਦ ਦੀ ਅੰਤਲੀ ਤੁਕ ਦਾ ਅੰਤਲਾ ਪਦ 'ਪਿਆਰ ਕੈ' ਹੀ ਦਿੱਤਾ ਹੈ। ਇਸ ਛੰਦ ਵਿਚ ਭਗਤੀ ਭਾਵ ਤੇ ਕਾਵਯ ਦਾ ਕਮਾਲ ਹੈ।

**ਅਛਲ ਅਛੇਦ ਪ੍ਰਭੁ ਜਾ ਕੈ ਬਸ ਬਿਸ੍ਵ ਬਲ,**
**ਤੈ ਜੁ ਰਸ ਬਸ ਕੀਏ ਕਵਨ ਪ੍ਰਕਾਰ ਕੈ ॥**

***ਪਦ ਅਰਥ :*** ਅਛਲ ਅਛੇਦ—ਜੋ ਛਲਿਆ ਨਾ ਜਾਏ ਤੇ ਅਖੰਡ ਰਹੇ। ਬਿਸ੍ਵ—ਸੰਸਾਰ।

***ਅਰਥ :***

***ਨੋਟ :*** ਸਖੀ ਸ੍ਵਾਮਿਨੀ ਨੂੰ ਪੁੱਛਦੀ ਹੈ, ਅਰਥਾਤ ਜਗਿਆਸੂ ਜਨ ਗੁਰਮੁਖ ਪਾਸੋਂ ਪੁੱਛਦੀ ਹੈ।

ਹੇ ਸਖੀ! ਜੋ ਪ੍ਰਭੂ ਅਛਲ ਤੇ ਅਛੇਦ ਹੈ, ਜਿਸਦੇ ਬਲ ਦੇ ਵੱਸ ਵਿਚ ਸਾਰਾ ਸੰਸਾਰ ਹੈ, ਤੂੰ ਜੋ ਉਸਨੂੰ ਵੱਸ ਕੀਤਾ ਹੈ, ਉਹ ਕਿਸ ਪ੍ਰਕਾਰ ਦੇ ਰਸ ਕਰਕੇ ਕੀਤਾ ਹੈ।

**ਸਿਵ ਸਨਕਾਦਿ ਬ੍ਰਹਮਾਦਿਕ ਨ ਧਿਆਨ ਪਾਵੈ,**
**ਤੇਰੋ ਧਿਆਨ ਧਾਰੈ ਆਲੀ ਕਵਨ ਸਿੰਗਾਰ ਕੈ ॥**

***ਪਦ ਅਰਥ :*** ਆਲੀ—ਹੇ ਸਖੀ!

***ਅਰਥ :***

ਸ਼ਿਵਜੀ, ਸਨਕਾਦਿਕ ਤੇ ਬ੍ਰਹਮਾ ਵਰਗੇ ਧਿਆਨ (ਧਰ ਕੇ ਭੀ ਜਿਸਦਾ ਦਰਸ਼ਨ) ਨਹੀਂ ਪਾ ਸਕਦੇ ਹਨ (ਉਹ) ਤੇਰੇ ਧਿਆਨ ਨੂੰ ਧਰ ਰਿਹਾ ਹੈ, ਹੇ ਸਖੀ! ਕਿਹੜੇ ਸ਼ਿੰਗਾਰ ਦੇ ਕਰਨੇ ਕਰਕੇ ਤੇਰੇ 'ਤੇ (ਮੋਹਿਤ ਹੋਇਆ ਹੈ)।

**ਨਿਗਮ ਅਸੰਖ ਸੇਖ ਜੰਪਤ ਹੈ ਜਾ ਕੋ ਜਸੁ,**
**ਤੇਰੋ ਜਸ ਗਾਵਤ ਕਵਨ ਉਪਕਾਰ ਕੈ ॥**

***ਪਦ ਅਰਥ :*** ਨਿਗਮ—ਵੇਦ। ਜੰਪਤ—ਜਪਦੇ ਹਨ, ਕਹਿੰਦੇ ਹਨ।

***ਅਰਥ :***

ਵੇਦ ਤੇ ਅਣਗਿਣਤ ਹੀ ਸ਼ੇਸ਼ਨਾਗ ਜਿਸਦੇ ਜਸ ਨੂੰ ਜਪਦੇ ਹਨ, ਕਿਹੜੇ ਉਪਕਾਰ ਕਰਕੇ ਉਹ ਤੇਰੇ ਜਸ ਨੂੰ ਗਾਉਂਦਾ ਹੈ।

**ਸੁਰ ਨਰ ਨਾਥ ਜਾਹਿ ਖੋਜਤ ਨ ਖੋਜ ਪਾਵੈ,**
**ਖੋਜਤ ਫਿਰਤ ਤੋਹਿ ਕਵਨ ਪਿਆਰ ਕੈ ॥੬੪੭॥**

***ਅਰਥ :***

ਦੇਵਤੇ ਮਨੁੱਖ ਤੇ (ਨੌਂ) ਨਾਥ, ਖੋਜਦੇ ਹੋਏ ਭੀ ਜਿਸਦਾ ਖੋਜ ਨਹੀਂ ਪਾ ਸਕੇ ਸਨ, ਕਿਹੜੇ ਪਿਆਰ ਕਰਕੇ ਉਹ ਤੈਨੂੰ ਖੋਜਦਾ ਫਿਰਦਾ ਹੈ।੬੪੭।

ਇਸਦੇ ਅਰਥ ਰਾਧਾ ਤੇ ਕ੍ਰਿਸ਼ਨ ਸੰਬੰਧੀ ਭੀ ਕੀਤੇ ਜਾ ਸਕਦੇ ਹਨ, ਕਿ ਕੋਈ ਗੋਪੀ ਰਾਧਾ ਪਾਸੋਂ ਇਹ ਪ੍ਰਸ਼ਨ ਕਰ ਰਹੀ ਹੈ।

ਮੁਰਾਦ ਜਗਯਾਸੂ ਦੇ ਪਿਆਰ ਦੀ ਤੀਖਣਤਾ ਦੇ ਅਸਰ ਦਰਸਾਉਣ ਤੋਂ ਹੈ।

ਇਸ ਛੰਦ ਵਿਚ ਭੀ ਪਿਛਲੇ ਕਬਿੱਤ ਦਾ ਭਾਵ ਹੀ ਦਰਸਾ ਰਹੇ ਹਨ, ਜਿਵੇਂ ਕਿ :

**ਕੈਸੇ ਕੈ ਅਗਹ ਗਹਿਓ,**
**ਕੈਸੇ ਕੈ ਅਛਲ ਛਲਿਓ,**
**ਕੈਸੇ ਕੈ ਅਭੇਦ ਭੇਦਿਓ, ਅਲਖ ਲਖਾਇਓ ਹੈ ॥**

***ਪਦ ਅਰਥ :*** ਅਗਹ—ਨ ਫੜਿਆ ਜਾਣ ਵਾਲਾ। ਅਭੇਦ—ਜਿਸਦਾ ਭੇਦ ਨਾ ਪਾਇਆ ਜਾਵੇ।

***ਅਰਥ :***

ਕਿਸ ਤਰ੍ਹਾਂ (ਤੂੰ) ਨਾ ਫੜੇ ਜਾਣ ਵਾਲੇ ਨੂੰ ਫੜ ਲਿਆ ਹੈ (ਤੇ) ਕਿਵੇਂ (ਤੂੰ) ਅਛਲ ਨੂੰ ਛਲ ਲਿਆ ਹੈ? ਕਿਵੇਂ (ਤੂੰ) ਅਭੇਦ ਦਾ ਭੇਦ ਪਾਇਆ ਹੈ ਤੇ ਕਿਵੇਂ ਅਲਖ ਨੂੰ ਲਖ ਲਿਆ ਹੈ?

**ਕੈਸੇ ਕੈ ਅਪੇਖ ਪੇਖਿਓ,**
**ਕੈਸੇ ਕੈ ਅਗੜ ਗੜਿਓ,**
**ਕੈਸੇ ਕੈ ਅਪਿਓ ਪੀਓ, ਅਜਰ ਜਰਾਇਓ ਹੈ ॥**

***ਪਦ ਅਰਥ :*** ਅਪੇਖ—ਜੋ ਵੇਖਿਆ ਨਾ ਜਾ ਸਕੇ। ਅਗੜ—ਜੋ ਗੱਡਿਆ ਨਾ ਜਾ ਸਕੇ। ਅਪਿਓ—ਜੋ ਪੀਤਾ ਨਾ ਜਾ ਸਕੇ।

***ਅਰਥ :***

ਨਾ ਦੇਖੇ ਜਾਣ ਵਾਲੇ ਨੂੰ (ਤੂੰ) ਕਿਵੇਂ ਵੇਖਿਆ ਹੈ ? (ਹਿਰਦੇ ਵਿਚ) ਨਾ ਗੱਡੇ ਜਾ ਸਕਣ ਵਾਲੇ ਨੂੰ (ਤੂੰ) ਕਿਵੇਂ (ਉਥੇ) ਟਿਕਾ ਲਿਆ ਹੈ ? ਕਿਵੇਂ ਅਪਿਓ ਨੂੰ ਪੀਤਾ ਹੈ, ਤੇ ਅਜਰ ਨੂੰ ਕਿਵੇਂ ਜਰਿਆ ਹੈ।

**ਕੈਸੇ ਕੈ ਅਜਾਪ ਜਪਿਓ,**
**ਕੈਸੇ ਕੈ ਅਥਾਪ ਥਪਿਓ,**
**ਪਰਸਿਓ ਅਪਰਸ, ਅਗਮ ਸੁਗਮਾਇਓ ਹੈ ॥**

***ਪਦ ਅਰਥ :*** ਅਪਰਸ—ਜੋ ਛੂਹਿਆ ਨਾ ਜਾ ਸਕੇ। ਅਗਮ—ਔਖਾ, ਜਿਸ ਤਕ ਪਹੁੰਚ ਨਾ ਹੋ ਸਕੇ।

***ਅਰਥ :***

ਅਜਾਪ ਨੂੰ ਤੂੰ ਕਿਵੇਂ ਜਪਿਆ ਹੈ ? ਥਾਪੇ ਨਾ ਜਾ ਸਕਣ ਵਾਲੇ ਨੂੰ ਤੂੰ ਕਿਵੇਂ ਥਾਪਿਆ ਹੈ ? ਅਪਰਸ ਨੂੰ ਕਿਵੇਂ ਪਰਸਿਆ ਹੈ, ਜਿਸ ਤਕ ਪਹੁੰਚ ਨਹੀਂ ਹੋ ਸਕਦੀ ਉਸਨੂੰ ਕਿਵੇਂ ਸੁਖੱਲੇ (ਹੀ) ਪਾ ਲਿਆ ਹੈ।

**ਅਦਭੁਤ ਗਤਿ ਅਸਚਰਜ ਬਿਸਮ ਅਤਿ,**
**ਕੈਸੇ ਕੈ ਅਪਾਰ**
**ਨਿਰਾਧਾਰ ਠਹਿਰਾਇਓ ਹੈ ॥੬੪੮॥**

***ਪਦ ਅਰਥ :*** ਨਿਰਾਧਾਰ—ਆਧਾਰ ਰਹਿਤ, ਆਸਰਾ ਰਹਿਤ।

***ਅਰਥ :***

ਜਿਸਦੀ ਗਤੀ ਬੜੀ ਅਸਚਰਜ ਹੈ, ਅਸਚਰਜ ਹੈ ਤੇ ਵਿਸਮਾਦੀ ਹੈ, ਉਸ ਪਾਰ ਰਹਿਤ ਨੂੰ ਜੋ ਨਿਰਾਧਾਰ ਹੈ ਤੂੰ ਕਿਵੇਂ (ਆਪਣੇ ਅੰਦਰ) ਠਹਿਰਾ ਲਿਆ ਹੈ ?੬੪੮।

***ਭਾਵਾਰਥ :*** ਉੱਤਰ ਹੈ 'ਨਿਰਾਧਾਰ ਠਹਿਰਾਇਓ ਹੈ' ਜਦੋਂ ਆਪਣੇ ਮਨ ਨੂੰ ਮਾਇਕ ਆਸਰਿਆਂ ਤੋਂ ਚੁਕ ਲਿਆ ਤਾਂ ਨਿਰਾਧਾਰ ਨੂੰ ਅਨੁਭਵ ਕਰ ਲਿਆ। ਭਾਵ ਹੈ ਦ੍ਰਿਸ਼ਟਮਾਨ ਨਾਲ ਵੈਰਾਗ ਕਰਕੇ। ਪਿਛਲੇ ਛੰਦ ਦਾ ਭਾਵ ਹੈ ਭਗਤੀ ਮਾਰਗ, ਵਾਹਿਗੁਰੂ ਨਾਲ ਪ੍ਰੇਮ ਕਰਕੇ। ਇਥੇ ਹੈ ਗਿਆਨ ਮਾਰਗ ਕਿ ਪਦਾਰਥਾਂ ਆਦਿ ਤੋਂ ਵੈਰਾਗ ਕਰਕੇ।

ਭਾਈ ਜੀ ਪਿਛਲੇ ਭਾਵ ਨੂੰ ਹੀ ਲਛਮੀ ਦੇ ਸਨਮੁਖ ਹੋ ਉਚਾਰਨ ਕਰਦੇ ਹਨ :

**ਕਹਿਧੋ ਕਹਾ ਕੂ ਰਮਾ ਰੰਮ ਪੂਰਬ ਜਨਮ ਬਿਖੈ,**
**ਐਸੀ ਕੌਨ ਤਪਸਿਆ ਕਠਨ ਤੋਹਿ ਕੀਨੀ ਹੈ ॥**

***ਪਦ ਅਰਥ :*** ਕਹਿਧੋ—ਦੱਸ ਖਾਂ। ਕਹਾ ਕੂ—ਕਿਸ ਤਰ੍ਹਾਂ, ਕਿਵੇਂ। ਰਮਾ—ਲਛਮੀ। ਰੰਮ—ਸੁੰਦਰ।

***ਅਰਥ :***

ਦੱਸ ਤਾਂ ਸਹੀ ਹੇ ਸੁੰਦਰ ਲਕਸ਼ਮੀ ! ਪਿਛਲੇ ਜਨਮ ਵਿਚ ਐਸੀ ਕਿਹੜੀ ਕਠਿਨ ਤਪੱਸਿਆ (ਤੇ ਉਹ) ਤੂੰ ਕਿਵੇਂ ਕੀਤੀ ਹੈ ?

**ਜਾ ਤੇ ਗੁਨ ਰੂਪ ਅਉ ਕਰਮ ਕੈ ਸਕਲ ਕਲਾ,**
**ਸ੍ਰੇਸ਼ਟ ਹੁਇ ਸਰਬ ਨਾਇਕਾ ਕੀ**
**ਛਬਿ ਛੀਨੀ ਹੈ ॥**

***ਅਰਥ :***

ਜਿਸ ਕਰਕੇ (ਤੂੰ) ਗੁਣ ਰੂਪ ਕਰਮ ਤੇ ਸਾਰੀਆਂ ਕਲਾ ਵਿਚ ਸ੍ਰੇਸ਼ਟ ਹੋ ਕੇ ਸਾਰੀਆਂ ਇਸਤ੍ਰੀਆਂ ਦੀ ਛਬੀ ਖੋਹ ਲਈ ਹੈ।

**ਜਗਤ ਕੀ ਜੀਵਨ ਜਗਤ-ਪਤਿ ਚਿੰਤਾਮਨ,**
**ਮੁਖ ਕੀ ਮੁਸਕਾਇ ਚਿਤਵਤ ਹਿਰ ਲੀਨੀ ਹੈ ॥**

***ਪਦ ਅਰਥ :*** ਚਿਤਵਤ—ਵੇਖਦਿਆਂ। ਹਿਰ ਲੀਨੀ—ਚੁਰਾ ਲਈ।

***ਅਰਥ :***

(ਜੋ) ਜਗਤ ਦਾ ਜੀਵਨ (ਰੂਪ) ਜਗਤ ਦਾ ਸੁਾਮੀ (ਵਿਸ਼ਨੂੰ ਹੈ ਤੂੰ ਉਸ ਪਾਸੋਂ) ਚਿੰਤਾਮਣਿ (ਰੂਪ ਜਗਤ ਦੀਆਂ ਮੰਗਾਂ ਪੂਰਨ ਕਰਨ ਵਾਲੀ ਸੱਤਜਾ) ਮੁਖ ਦੀ ਮੁਸਕ੍ਰਾਹਟ ਭਰੀ ਤੱਕਣੀ (ਮਾਤ੍ਰ) ਨਾਲ ਹੀ ਖਸ ਲਈ ਹੈ।

**ਕੋਟਿ ਬ੍ਰਹਮੰਡ ਕੇ ਨਾਯਕ ਕੀ ਨਾਯਕਾ ਭਈ,**
**ਸਕਲ ਭਵਨ ਕੀ ਸ੍ਰਿਯਾ**
**ਤੁਮਹਿ ਦੀਨੀ ਹੈ ॥੬੪੯॥**

***ਪਦ ਅਰਥ :*** ਨਾਯਕਾ—ਇਸਤ੍ਰੀਆਂ। ਸ੍ਰਿਯਾ—ਦੌਲਤ, ਸੰਪਤੀ।

***ਅਰਥ :***

ਕ੍ਰੋੜਾਂ ਬ੍ਰਹਮੰਡਾਂ ਦਾ ਜੋ ਸਵਾਮੀ (ਹੈ ਉਸ) ਦੀ (ਤੂੰ) ਇਸਤ੍ਰੀ ਬਣ ਗਈ ਹੈਂ, (ਤੇ) ਸਾਰਿਆਂ ਭਵਨਾਂ ਦੀ ਸੰਪਤੀ (ਉਸਨੇ) ਤੈਨੂੰ ਦੇ ਦਿੱਤੀ ਹੈ।੬੪੯।

ਇਸ ਕਬਿੱਤ ਵਿਚ ਭਾਈ ਸਾਹਿਬ ਜੀ, ਪ੍ਰੇਮ ਤੇ ਪਤਿਬ੍ਰਤ ਦੀ ਕਮਾਲ ਦੀ ਪੂਰਨਤਾ ਉਸ ਵੇਲੇ ਦੱਸਦੇ ਹਨ, ਜਿਸ ਵੇਲੇ ਪਤੀ ਪ੍ਰੇਮਣ ਦਾ ਪ੍ਰੇਮੀ ਹੋ ਜਾਏ।

**ਰੂਪ ਕੋਟਿ ਰੂਪ ਪਰ, ਸੋਭਾ ਪਰ ਕੋਟਿ ਸੋਭਾ,**
**ਚਤੁਰਾਈ ਕੋਟਿ ਚਤੁਰਾਈ ਪਰ ਵਾਰੀਐ॥**

***ਪਦ ਅਰਥ :*** ਕੋਟਿ—ਕ੍ਰੋੜਾਂ।

***ਅਰਥ :***

(ਉਸਦੇ) ਰੂਪ ਪਰ ਕ੍ਰੋੜਾਂ ਰੂਪ, ਸੋਭਾ ਪਰ ਕ੍ਰੋੜਾਂ ਸੋਭਾ ਅਤੇ ਚਤੁਰਾਈ ਉਪਰੋਂ ਕ੍ਰੋੜਾਂ ਤਰ੍ਹਾਂ ਦੀ ਚਤੁਰਾਈ ਵਾਰ ਦਈਏ।

**ਗਿਆਨ ਗੁਨ ਕੋਟਿ**
**ਗੁਨ ਗਿਆਨ ਪਰ ਵਾਰ ਡਾਰੈ,**
**ਕੋਟਿ ਭਾਗ ਭਾਗ ਪਰ ਧਰਿ ਬਲਿਹਾਰੀਐ॥**

***ਪਦ ਅਰਥ :*** ਭਾਗ—ਕਿਸਮਤ, ਸੁਭਾਗ।

***ਅਰਥ :***

(ਉਸਦੇ) ਗੁਨ ਗਿਆਨ ਪਰ ਕ੍ਰੋੜਾਂ ਗੁਣ ਗਿਆਨ ਵਾਰ ਸੁੱਟੀਏ (ਤੇ ਉਸਦੇ) ਭਾਗ (ਕਿਸਮਤ) ਪਰ ਕ੍ਰੋੜਾਂ ਭਾਗ ਧਰ ਕੇ ਕੁਰਬਾਨ ਕਰ ਦੇਈਏ।

**ਸੀਲ ਸੁਭ ਲਛਨ ਕੋਟਾਨਿ ਸੀਲ ਲਛਨ ਕੈ,**
**ਲਜਾ ਕੋਟਿ ਲਜਾ ਕੈ ਲਜਾਇਮਾਨ ਮਾਰੀਐ॥**

***ਪਦ ਅਰਥ :*** ਸੀਲ—ਸਤ ਧਰਮ।

***ਅਰਥ :***

(ਤੇ ਉਸਦੀ) ਸੀਲਤਾ ਵਾਲੇ ਲੱਛਣਾਂ ਪਰ ਕ੍ਰੋੜਾਂ ਸ਼ੁਭ ਸੀਲ ਲੱਛਣ (ਤੇ) ਲੱਜਾ ਪਰ ਕ੍ਰੋੜਾਂ ਲੱਜਿਆ ਸ਼ਰਮਿੰਦਾ ਕਰਕੇ ਮਾਰ ਦੇਈਏ।

**ਪ੍ਰੇਮਨ ਪਤਿਬ੍ਰਤਾ ਹੂੰ ਪ੍ਰੇਮ ਅਉ ਪਤਿਬ੍ਰਤ ਕੈ,**
**ਜਾ ਕਉ ਨਾਥ**
**ਕਿੰਚਤ ਕਟਾਛ ਕੈ ਨਿਹਾਰੀਐ॥੬੫੦॥**

***ਪਦ ਅਰਥ :*** ਕਿੰਚਤ—ਥੋੜ੍ਹਾ ਜਿਹਾ। ਕਟਾਛ—ਕਟਾਕਸ਼, ਅੱਖ ਦਾ ਮਟੱਕਾ, ਭਾਵ ਹੈ ਪਿਆਰ-ਭਰੀ ਤੱਕਣੀ।

***ਅਰਥ :***

(ਹਾਂ) ਉਸ ਪ੍ਰੇਮਣ ਪਤਿਬ੍ਰਤਾ (ਤੋਂ) ਪ੍ਰੇਮ ਅਤੇ ਪਤਿਬ੍ਰਤ (ਧਰਮ ਸਦਕੇ ਵਾਰਨੇ ਕਰ ਸੁੱਟਾਂ) ਜਿਸਨੂੰ (ਉਸਦਾ) ਸ੍ਵਾਮੀ ਰਤਾ ਜਿੰਨੀ ਕ੍ਰਿਪਾ ਦ੍ਰਿਸ਼ਟੀ ਕਰਕੇ ਵੇਖਦਾ ਹੈ।੬੫੦।

**ਪ੍ਰ:** ਭਾਈ ਸਾਹਿਬ ਜੀਉ! ਜਦੋਂ ਸਿੱਖ ਨੂੰ ਵਾਹਿਗੁਰੂ ਜੀ ਆਪਣੇ ਨਾਲ ਮੇਲ ਬਖ਼ਸ਼ਦੇ ਹਨ, ਜਾਂ ਗੁਰੂ ਸਿੱਖ ਨੂੰ ਮਿਲਦੇ ਹਨ, ਉਸ ਛਿਨ ਦੇ ਸੁਖ ਨੂੰ ਤੁਸੀਂ ਕਿਹੋ ਜਿਹਾ ਅਨੁਭਵ ਕਰਦੇ ਹੋ, ਬੋਧ ਦਿਓ?

**ਉ:** ਹੇ ਭਾਈਓ! ਮੈਨੂੰ ਤਾਂ ਗੁਰਬਾਣੀ ਦੁਆਰੇ ਇਹੋ ਬੋਧ ਮਿਲਿਆ ਹੈ ਕਿ ਜਦੋਂ ਵਾਹਿਗੁਰੂ ਜੀ ਆਪਣੇ ਪਿਆਰੇ ਸ਼ਰਧਾਲੂ ਨੂੰ ਜਾਂ ਗੁਰੂ ਸਿੱਖ ਨੂੰ ਆਪਣੇ ਨਾਲ ਮਿਲਾਪ ਬਖ਼ਸ਼ਦੇ ਹਨ, ਉਸ ਸੁਖ ਦਾ ਜੋ ਇਕ ਛਿਨ ਮਾਤ੍ਰ ਭੀ ਸੁਖ ਹੈ ਉਸਨੂੰ ਕਿਹਾ ਨਹੀਂ ਜਾ ਸਕਦਾ ਕਿਉਂਕਿ ਉਹ ਸੁਖ ਸਾਰੇ ਸੁਖਾਂ ਤੋਂ ਸ਼੍ਰੋਮਣੀ ਸੁਖ ਹੈ ਜਿਸਨੂੰ ਮੈਂ ਚੰਦ ਸਤਰਾਂ ਵਿਚ ਇਉਂ ਅੰਕਤ ਕੀਤਾ ਹੈ, ਜਿਵੇਂ ਕਿ:

**ਕੋਟਨ ਕੋਟਾਨਿ ਸੁਖ ਪੁਜੈ ਨ ਸਮਾਨਿ ਸੁਖ,**
**ਆਨੰਦ ਕੋਟਾਨਿ ਤੁਲ ਆਨੰਦ ਨ ਆਵਹੀ॥**

***ਪਦ ਅਰਥ :*** ਤੁਲ—ਬਰਾਬਰ, ਸਮਾਨ, ਸਦਰਸ਼।

***ਅਰਥ :***

ਕ੍ਰੋੜਾਂ ਕ੍ਰੋੜ ਸੁਖ (ਉਸ) ਸੁਖ ਦੇ ਸਮਾਨ ਨਹੀਂ ਪੁੱਜਦੇ ਹਨ ਅਤੇ ਕ੍ਰੋੜਾਂ (ਤਰ੍ਹਾਂ ਦੇ) ਅਨੰਦ ਉਸੀ ਅਨੰਦ ਦੇ ਬਰਾਬਰ ਨਹੀਂ ਆਉਂਦੇ।

**ਸਹਜਿ ਕੋਟਾਨਿ ਕੋਟਿ ਪੁਜੈ ਨ ਸਹਜ ਸਰਿ,**
**ਮੰਗਲ ਕੋਟਾਨਿ ਸਮ ਮੰਗਲ ਨ ਪਾਵਹੀ॥**

***ਪਦ ਅਰਥ :*** ਸਹਜ—ਗਿਆਨ। ਸਰਿ—ਸਦ੍ਰਿਸ਼, ਸਮਾਨ।

***ਅਰਥ :***

ਕ੍ਰੋੜਾਂ ਕ੍ਰੋੜ ਗਿਆਨ (ਭੀ ਉਸ) ਗਿਆਨ ਨੂੰ ਨਹੀਂ ਪੁੱਜਦੇ ਅਤੇ ਕ੍ਰੋੜਾਂ (ਤਰ੍ਹਾਂ ਦੇ) ਮੰਗਲ (ਭੀ) ਉਸ ਮੰਗਲ ਦੀ (ਸਮਤਾ) ਨਹੀਂ ਪਾਂਦੇ ਹਨ।

**ਕੋਟਨ ਕੋਟਾਨਿ ਪਰਤਾਪ ਨ ਪ੍ਰਤਾਪ ਸਰਿ,**
**ਕੋਟਨ ਕੋਟਾਨਿ ਛਬਿ ਛਬਿ ਨ ਪੁਜਾਵਹੀ॥**

**ਅਰਥ :**

ਕ੍ਰੋੜਾਂ ਕ੍ਰੋੜ ਪਰਤਾਪ (ਉਸਦੇ) ਪਰਤਾਪ ਦੀ ਸਮਤਾ ਬਰਾਬਰੀ ਨਹੀਂ ਕਰਦੇ ਹਨ ਕ੍ਰੋੜਾਂ ਕ੍ਰੋੜਾਂ ਛਬੀਆਂ ਉਸਦੀ ਛਬੀ ਨੂੰ ਨਹੀਂ ਪਹੁੰਚ ਸਕਦੀਆਂ।

**ਅਰਥ ਧਰਮ ਕਾਮ ਮੋਖ ਨ ਕੋਟਾਨਿ ਸਮ,**
**ਅਉਸਰ ਅਭੀਚ**
**ਨਾਹ ਸਿਹਜਾ ਬੁਲਾਵਹੀ ॥੬੫੧॥**

***ਪਦ ਅਰਥ :*** ਅਉਸਰ—ਸਮਾਂ। ਅਭੀਚ—ਅਭਿਜਿਤ। ਨਛੱਤ੍ਰ (ਉਤ੍ਰਾ ਖਾੜਾ) ਨਛੱਤ੍ਰ ਦੇ ਅਖ਼ੀਰਲੇ ੧੫ ਦੰਡ, ਜਾਂ ਸ੍ਰਵਨਾ ਨਛੱਤ੍ਰ ਦੇ ਪਹਿਲੇ ਚਾਰ ਦੰਡ। ਨਾਹ—ਸੁਆਮੀ, ਪਤੀ।

**ਅਰਥ :**

ਧਰਮ, ਅਰਥ, ਕਾਮ, ਮੋਖ ਕ੍ਰੋੜਾਂ ਹੀ (ਉਸਦੇ) ਤੁਲ ਨਹੀਂ (ਤੇ) ਨਾ ਹੀ ਅਭਿਜਿਤ ਨਛੱਤ੍ਰ ਦਾ ਅਉਸਰ ਉਸਦੇ (ਤੁਲ) ਹੋ ਸਕਦਾ ਹੈ ਜਦੋਂ ਕਿ ਜਗਿਆਸੂ ਰੂਪ ਇਸਤ੍ਰੀ ਨੂੰ ਪ੍ਰਮੇਸ਼ਰ ਰੂਪ ਪਤੀ ਸਿਹਜਾ ਤੇ ਬੁਲਾਉਂਦਾ ਹੈ (ਭਾਵ ਸਰੂਪ ਵਿਚ ਵਾਸਾ ਬਖ਼ਸ਼ਦਾ ਹੈ)।੬੫੧।

***ਭਾਵਾਰਥ :*** 'ਸੋ ਸੁਖ ਮੁਖ ਤੇ ਬਰਨ ਨ ਜਾਵਤ' ਜਦੋਂ ਸਿੱਖ ਨੂੰ ਵਾਹਿਗੁਰੂ ਆਪਣੇ ਨਾਲ ਅਭੇਦ ਕਰਦਾ ਹੈ, ਜਾਂ ਜਦੋਂ ਗੁਰੂ ਤੇ ਸਿੱਖ ਦਾ ਮਿਲਾਪ ਹੁੰਦਾ ਹੈ, ਉਸ ਵੇਲੇ ਸਿੱਖ ਨੂੰ ਜੋ ਸੁਖ ਪ੍ਰਾਪਤ ਹੁੰਦਾ ਹੈ ਉਸ ਸੁਖ ਦਾ ਮੁਕਾਬਲਾ ਕਿਸੇ ਤਰ੍ਹਾਂ ਭੀ ਵਰਣਨ ਨਹੀਂ ਕੀਤਾ ਜਾਂਦਾ। ਉਹ ਸਰਬ ਸੁਖਾਂ ਦਾ ਸ਼੍ਰੋਮਣੀ ਸੁਖ ਹੈ।

**ਪ੍ਰ:** ਭਾਈ ਸਾਹਿਬ ਜੀਉ ! ਜਿਨ੍ਹਾਂ ਪ੍ਰੇਮੀਆਂ ਦੇ ਪ੍ਰੇਮ-ਰਸ ਦੇ ਵੱਸ ਹੋ ਉਹ ਪ੍ਰਭੂ ਹਿਰਦੇ ਘਰ ਵਿਚ ਸਾਖਜਾਤ ਹੋ ਆਏ ਹਨ, ਉਨ੍ਹਾਂ ਦੀ ਮਾਨਸਕ ਉਡਾਣ ਕਿਥੇ ਤਕ ਪੁੱਜ ਜਾਂਦੀ ਹੈ, ਤੁਸੀਂ ਉਨ੍ਹਾਂ ਦੇ ਬਾਰੇ ਕਿਵੇਂ ਅਨੁਭਵ ਕਰਦੇ ਹੋ, ਸਾਨੂੰ ਭੀ ਜਾਣਕਾਰੀ ਦਿਓ ?

**ਉ:** ਹੇ ਭਾਈਓ ! ਉਨ੍ਹਾਂ ਪ੍ਰੇਮ ਵਿਚ ਪੁੱਗੇ ਹੋਏ ਪ੍ਰੇਮੀਆਂ ਦੀ ਜੋ ਮਾਨਸਕ ਉਡਾਣ ਹੈ, ਉਨ੍ਹਾਂ ਬਾਰੇ ਸਹੀ ਰੂਪ ਤਾਂ ਕਥਨ ਨਹੀਂ ਕੀਤਾ ਜਾ ਸਕਦਾ, ਪਰ ਜੋ ਬਾਣੀ ਤੋਂ ਮੈਨੂੰ ਪ੍ਰੇਰਨਾ ਮਿਲੀ ਹੈ, ਉਸਨੂੰ ਚੰਦ ਸਤਰਾਂ ਵਿਚ ਇਉਂ ਅੰਕਤ ਕੀਤਾ ਹੈ, ਜਿਵੇਂ ਕਿ :

**ਸਫਲ ਜਨਮ, ਧੰਨ ਆਜ ਕੋ ਦਿਵਸ ਰੈਨਿ,**
**ਪਹਰ, ਮਹੂਰਤ, ਘਰੀ, ਔ ਪਲ ਪਾਏ ਹੈਂ॥**

***ਪਦ ਅਰਥ :*** ਮਹੂਰਤ—ਦਿਨ ਰਾਤ ਦਾ ਤੀਹਵਾਂ ਹਿੱਸਾ, ੪੮ ਮਿੰਟ ਦਾ ਸਮਾਂ, ਸ਼ੁਭ ਸਮਾਂ।

**ਅਰਥ :**

(ਪ੍ਰੇਮੀ ਇਉਂ ਅਨੁਭਵ ਕਰਦਾ ਹੈ ਕਿ) ਜਨਮ ਸਫਲ ਹੋ ਗਿਆ ਹੈ, ਅੱਜ ਦਾ ਦਿਨ ਰਾਤ ਪਹਿਰ, ਮਹੂਰਤ, ਘੜੀਆਂ, ਪਲ, ਜੋ ਭੀ ਇਸ ਵੇਲੇ ਪਾਇਆ ਹੈ, ਸਭ ਕੁਝ ਧੰਨ ਹੈ।

**ਸਫਲ ਸਿੰਗਾਰ ਚਾਰੁ ਸਿਹਜਾ ਸੰਜੋਗ ਭੋਗ,**
**ਆਂਗਨ ਮੰਦਰ ਅਤਿ ਸੁੰਦਰ ਸੁਹਾਏ ਹੈਂ॥**

***ਪਦ ਅਰਥ :*** ਸ਼ਿੰਗਾਰ—ਗਹਿਣੇ ਕੱਪੜੇ ਆਦਿ ਦਾ ਪਹਿਰਾਉ, ਪਰਮਾਰਥ ਦੇ ਸਾਧਨ। ਚਾਰੁ—ਸੁੰਦਰ। ਸਿਹਜਾ—ਸੇਜਾ, ਹਿਰਦੇ ਦੀ ਸਫ਼ਾਈ ਦੀ ਅਵਸਥਾ। ਸੰਜੋਗ—ਆਤਮਾ ਦੀ ਲੀਨਤਾ। ਭੋਗ—ਲੀਨਤਾ ਦਾ ਰਸ। ਆਂਗਨ—ਵਿਹੜਾ।

**ਅਰਥ :**

(ਅੱਜ ਮੇਰਾ) ਸੁੰਦਰ ਸ਼ਿੰਗਾਰ (ਜੋ) ਸੇਜਾ ਸੰਜੋਗ ਭੋਗ (ਲਈ ਕੀਤਾ ਸੀ, ਸਭ) ਸਫਲ (ਹੋ ਗਿਆ ਹੈ) ਅਰਥਾਤ ਵਾਹਿਗੁਰੂ ਪਤੀ ਨੂੰ ਪ੍ਰਸੰਨ ਕਰਨ ਲਈ ਜੋ ਭੀ ਜਪ ਤਪ ਆਦਿਕ ਕੀਤਾ ਸੀ ਸਭ ਸਫਲ ਹੈ ਅਤੇ ਮੰਦਰ ਦੇ ਵਿਹੜੇ ਬੜੇ ਸੁੰਦਰ ਤੇ ਸੋਭਾ ਵਾਲੇ ਹੋ ਗਏ ਹਨ, ਕਿਉਂਕਿ (ਸਹੁ ਬੈਠਾ ਅੰਙਣ ਮਲ॥)

**ਜਗਮਗ ਜੋਤਿ ਸੋਭਾ ਕੀਰਤਿ ਪ੍ਰਤਾਪ ਛਬਿ,**
**ਆਨੰਦ ਸਹਜਿ ਸੁਖ ਸਾਗਰ ਬਢਾਏ ਹੈਂ॥**

**ਅਰਥ :**

ਸੋਭਾ ਦੀ ਜੋਤਿ (ਕੀਰਤੀ) ਜਗਮਗ ਰੂਪ ਪ੍ਰਗਾਸਮਾਨ ਹੋ ਰਹੀ ਹੈ ਤੇ ਪ੍ਰਤਾਪ ਤੇ ਸੁੰਦਰਤਾ ਦੀ ਕੀਰਤੀ (ਹਰ ਪਾਸੇ ਫੈਲ ਗਈ ਹੈ) ਅਤੇ ਆਤਮਾ ਅਨੰਦ ਦੇ ਸੁਖ ਦਾ ਸਮੁੰਦਰ ਉਛਲ ਆਇਆ ਹੈ।

**ਅਰਥ ਧਰਮ ਕਾਮ ਮੋਖ ਨਿਹਕਾਮ ਨਾਮੁ,**
**ਪ੍ਰੇਮ ਰਸ ਰਸਿਕ ਹੁਇ**
**ਲਾਲ ਮੇਰੇ ਆਏ ਹੈਂ ॥੬੫੨॥**

***ਪਦ ਅਰਥ :*** ਲਾਲ—ਪਿਆਰੇ ਜੀ।

**ਅਰਥ :**

ਧਰਮ ਅਰਥ ਕਾਮ ਮੋਖ ਨਿਸ਼ਕਾਮਤਾ (ਜਿਨ੍ਹਾਂ ਦਾ) ਨਾਮ ਹੈ (ਉਹ ਸਭ ਪ੍ਰਾਪਤ ਹੋ ਗਏ ਹਨ ਕਿਉਂਕਿ ਮੇਰੇ) ਪਿਆਰੇ

ਜੀ (ਅੱਜ ਆਪ ਮੇਰੇ) ਪ੍ਰੇਮ-ਰਸ ਦੇ ਰਸੀਏ ਹੋ ਕੇ ਮੇਰੇ (ਘਰ) ਆਏ ਹਨ, ਭਾਵ ਮੇਰੇ ਲਾਲ ਜੀ ਮੇਰੇ ਕੋਲ ਆਪੇ ਹੀ ਆ ਗਏ ਹਨ।੬੫੨।

ਪ੍ਰ: ਭਾਈ ਸਾਹਿਬ ਜੀਉ ! ਜਦੋਂ ਕਿਸੇ ਪ੍ਰੇਮੀ ਦੇ ਪ੍ਰੇਮ-ਰਸ ਵਿਚ ਮਗਨ ਹੋਏ ਉਸ ਲਾਲ ਜੀ ਦਾ ਆਗਮਨ ਹੋ ਜਾਏ ਉਸ ਅਨੰਦ ਦੀ ਮਗਨਤਾ ਵਿਚ ਉਸ ਪ੍ਰੇਮੀ ਦੀ ਹੋਰ ਕੀ ਮੰਗ ਰਹਿ ਜਾਂਦੀ ਹੈ, ਇਸ ਬਾਰੇ ਤੁਸੀਂ ਕਿਵੇਂ ਅਨੁਭਵ ਕਰਦੇ ਹੋ ?

ਉ: ਹੇ ਭਾਈਓ ! ਜੋ ਅਨੰਦ ਉਸ ਪ੍ਰੇਮੀ ਨੂੰ ਪ੍ਰਾਪਤ ਹੋਇਆ ਹੈ, ਉਸ ਦੇ ਹਿਰਦੇ ਦੀ ਇਹੋ ਇਕ ਮੰਗ ਰਹਿ ਜਾਂਦੀ ਹੈ ਕਿ ਜੋ ਮੈਨੂੰ ਇਹ ਅਨੰਦ ਮਾਣਨ ਦਾ ਸਮਾਂ ਮਿਲਿਆ ਹੈ, ਇਹ ਅਮੁੱਕ ਹੋ ਜਾਏ, ਬੱਸ! ਇਹੋ ਅਭਿਲਾਖਾ ਤੀਬਰ ਬਣੀ ਰਹਿੰਦੀ ਹੈ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਉਨ੍ਹਾਂ ਦੀ ਜਾਚਨਾ ਨੂੰ ਚੰਦ ਸਤਰਾਂ ਵਿਚ ਅੰਕਤ ਕੀਤਾ ਹੈ, ਜਿਵੇਂ ਕਿ :

**ਨਿਸ ਨ ਘਟੈ, ਨ ਲਟੈ ਸਸੀਅਰ ਦੀਪ ਜੋਤਿ,**
**ਕੁਸਮ ਬਾਸ ਹੂੰ ਨ ਮਿਟੈ ਅਉ ਸੁ ਟੇਵ ਸੇਵ ਕੀ ॥**

***ਪਦ ਅਰਥ :*** ਨ ਲਟੈ—ਡੋਲੇ ਨਾ, ਹਿੱਲੇ ਨਾ। ਸਸੀਅਰ—ਚੰਦਰਮਾ। ਕੁਸਮ ਬਾਸ—ਫੁੱਲਾਂ ਦੀ ਸੁਗੰਧੀ। ਟੇਵ—ਬਾਣ, ਆਦਤ, ਵਾਦੀ।

***ਅਰਥ :***

(ਪ੍ਰੇਮੀ ਦੀ ਇਕੋ ਇਹ ਮੰਗ ਹੈ ਕਿ ਲਾਲ ਜੀ ਮੇਰੇ ਘਰ ਆਏ ਹਨ) ਅੱਜ ਦੀ ਰਾਤ ਨਾ ਮੁੱਕੇ, ਚੰਦ੍ਰਮਾ ਤੇ ਦੀਵੇ ਦੀ ਜੋਤ ਨ ਡੋਲੇ, ਫੁੱਲਾਂ ਵਿਚੋਂ ਵਾਸ਼ਨਾ ਭੀ ਨਾ ਮੁੱਕੇ ਅਤੇ ਉਹ ਸੇਵਾ ਕਰਨ ਵਾਲੀ ਮੇਰੀ ਆਦਤ ਨਾ ਹੱਟ ਜਾਵੇ।

**ਸਹਜ ਕਥਾ ਨ ਘਟੈ ਸ੍ਰਵਨ ਸੁਰਤਿ ਮਤਿ,**
**ਰਸਨਾ ਪਰਸ ਰਸ ਰਸਿਕ ਸਮੇਵ ਕੀ ॥**

***ਪਦ ਅਰਥ :*** ਸਹਜ—ਗਿਆਨ ਦੀ। ਸਮੇਵ ਕੀ—ਸਮਾਏ ਰਹਿਣ ਦੀ।

***ਅਰਥ :***

ਗਿਆਨ ਦੀ ਕਥਾ ਭੀ ਨਾ ਘਟੇ, ਕੰਨਾਂ ਵਿਚ ਸੂਝ ਦੀ ਮਤਿ (ਨਾ ਘਟੇ) ਰਸਨਾ ਵਿਚੋਂ ਸਪਰਸ਼ ਨ ਘਟੇ, ਰਸਕ ਦੀ ਰਸ ਵਿਚ ਸਮਾਏ ਰਹਿਣ (ਦੀ ਸਿੱਕ ਨ ਘਟੇ)।

**ਨਿੰਦ੍ਰਾ ਨ ਪਰੈ ਅਰੁ ਕਰੈ ਨ ਆਰਸ ਪ੍ਰਵੇਸ ਰਿਦੈ,**
**ਬਰੀਆ ਸੰਜੋਗ ਅਲਖ ਅਭੇਵ ਕੀ ॥**

***ਪਦ ਅਰਥ :*** ਬਰੀਆ—ਬਾਰੀ।

***ਅਰਥ :***

ਨੀਂਦ ਨ ਪਵੇ ਅਤੇ (ਮੇਰੇ) ਰਿਦੇ (ਵਿਚ) ਆਲਸ (ਭੀ) ਪ੍ਰਵੇਸ਼ ਨ ਕਰੇ (ਕਿਉਂਕਿ ਅੱਜ) ਅਲਖ ਅਭੇਵ (ਵਾਹਿਗੁਰੂ) ਦੇ ਸੰਜੋਗ ਦੀ (ਮੇਰੀ) ਵਾਰੀ ਹੈ।

**ਚਾਉ ਚਿਤ ਚਉਗੁਨੋ ਬਢੈ, ਪ੍ਰਬਲ ਪ੍ਰੇਮ ਨੇਮ,**
**ਦਇਆ ਦਸ ਗੁਨੀ**
**ਉਪਜੈ ਦਇਆਲ ਦੇਵ ਕੀ ॥੬੫੩॥**

***ਅਰਥ :***

(ਇਸ ਲਈ) ਚਿੱਤ ਦਾ ਚਾਉ ਚਉਗਣੀ ਵਧੇ ਤੇ ਪ੍ਰੇਮ ਦਾ ਨੇਮ (ਹੋਰ) ਪ੍ਰਬਲ ਹੋਵੇ (ਤੇ ਉਧਰੋਂ ਉਸ) ਦਿਆਲੂ ਦੇਵ (ਮੇਰੇ ਪ੍ਰੀਤਮ ਵਾਹਿਗੂਰੂ) ਦੀ ਦਇਆ (ਭੀ) ਦਸ ਗੁਣੀ (ਹੋ ਕੇ) ਪੈਦਾ ਹੋ ਜਾਵੇ।੬੫੩।

ਇਸ ਕਬਿੱਤ ਵਿਚ ਭੀ ਉਪ੍ਰੋਕਤ ਭਾਵ ਹੀ ਅੰਕਤ ਹੈ :

**ਨਿਮਖ ਨਿਮਖ ਨਿਸ ਨਿਸ ਪਰਮਾਨ ਹੋਇ,**
**ਪਲ ਪਲ ਮਾਸ ਪਰਯੰਤ ਹੁਇ ਬਿਥਾਰੀ ਹੈ ॥**

***ਪਦ ਅਰਥ :*** ਨਿਮਖ—ਅੱਖ ਦੇ ਝਮਕਨ ਜਿੰਨਾ ਸਮਾਂ। ਪਰਮਾਨ—ਜੇਡਾ। ਪਰਯੰਤ—ਤੱਕ। ਬਿਥਾਰੀ—ਵਧ ਜਾਵੇ।

***ਅਰਥ :***

(ਪ੍ਰੇਮੀ ਦੇ ਮਨ ਦੀ ਇਹੋ ਸੱਧਰ ਹੈ ਕਿ ਇਸ ਰਾਤ ਦੀ) ਨਿਮਖ ਨਿਮਖ ਰਾਤ, ਰਾਤ ਜੇਡੀ ਹੋ ਜਾਵੇ। (ਅਤੇ ਰਾਤ ਦਾ) ਪਲ ਪਲ ਮਾਸ (ਮਹੀਨੇ) ਤਕ ਵਧ ਜਾਵੇ।

**ਬਰਖ ਬਰਖ ਪਰਯੰਤ ਘਟਿਕਾ ਬਿਹਾਇ**
**ਜੁਗ ਜੁਗ ਸਮ ਜਾਮ ਜਾਮਨੀ ਪਿਆਰੀ ਹੈ ॥**

***ਪਦ ਅਰਥ :*** ਜਾਮ—ਪਹਿਰ। ਜਾਮਨੀ—ਰਾਤ।

***ਅਰਥ :***

(ਇਕ ਇਕ) ਘੜੀ ਵਰ੍ਹੇ ਵਰ੍ਹੇ ਜੇਡੀ ਹੋ ਕੇ ਗੁਜ਼ਰੇ (ਅੱਜ ਦੀ) ਪਿਆਰੀ ਰਾਤ (ਦਾ ਇਕ ਇਕ) ਪਹਿਰ ਜੁਗ ਜੁਗ ਸਮਾਨ (ਹੋ ਜਾਵੇ)।

**ਕਲਾ ਕਲਾ ਕੋਟਿ ਗੁਨ ਜਗਮਗ ਜੋਤਿ ਸਸਿ,**
**ਪ੍ਰੇਮ ਰਸ ਪ੍ਰਬਲ ਪ੍ਰਤਾਪ ਅਧਿਕਾਰੀ ਹੈ ॥**

***ਪਦ ਅਰਥ :*** ਕਲਾ—ਕਲਾ, ਚੰਦ੍ਰਮਾ ਦੀਆਂ ਸੋਲ੍ਹਾਂ ਕਲਾਂ ਹਨ। ਅਧਿਕਾਰੀ— ਅਧਿਕ ਤੋਂ ਅਧਿਕ, ਵੱਡੀ ਤੋਂ ਵੱਡੀ।

***ਅਰਥ :***

ਚੰਦ੍ਰਮਾ ਦੀ ਕਲਾ, ਕਲਾ ਵਿਚ ਕ੍ਰੋੜ ਗੁਣਾਂ (ਪ੍ਰਕਾਸ਼ ਹੋ ਜਾਵੇ, ਜਿਸ ਕਰਕੇ) ਚੰਦ੍ਰਮਾ ਦੀ ਜੋਤ ਜਗਮਗ ਜਗਮਗ (ਕਰਦੀ ਰਹੇ ਅਤੇ) ਪਰਮ-ਰਸ ਦਾ ਪ੍ਰਤਾਪ ਅਧਿਕ ਤੋਂ ਅਧਿਕ ਹੋ ਜਾਵੇ।

**ਮਨ ਬਚ ਕ੍ਰਮ ਪ੍ਰਿਯਾ ਸੇਵਾ ਸਨਮੁਖ ਰਹੋਂ,**
**ਆਰਸੁ ਨ ਆਵੈ ਨਿੰਦ੍ਰਾ,**
**ਆਜ ਮੇਰੀ ਬਾਰੀ ਹੈ ॥੬੫੪॥**

***ਅਰਥ :***

ਮਨ ਬਾਣੀ ਸਰੀਰ (ਕਰਕੇ ਮੈਂ) ਪਿਆਰੇ ਪਤੀ ਦੀ ਸੇਵਾ ਦੇ ਸਨਮੁਖ ਰਹਾਂ (ਹਿਰਦੇ ਵਿਚ) ਆਲਸ (ਤੇ ਅੱਖਾਂ ਵਿਚ) ਨੀਂਦ ਨਾ ਆਵੇ (ਕਿਉਂਕਿ ਪ੍ਰੀਤਮ ਪ੍ਰਭੂ ਦੇ ਪਰਸਨ ਦੀ) ਅੱਜ ਮੇਰੀ ਵਾਰੀ ਹੈ।੬੫੪।

***ਭਾਵਾਰਥ :*** ਭਗਤੀ ਰਸਾਂ ਦੇ ਰਸਕ ਭਾਈ ਸਾਹਿਬ ਆਪਣਾ ਵਾਹਿਗੁਰੂ ਜੀ ਨਾਲ ਤੇ ਵਾਹਿਗੁਰੂ ਦਾ ਆਪਣੇ ਨਾਲ ਪਰਸਪਰ ਪ੍ਰੇਮ ਦਾ ਜਲਵਾ ਦਿਖਾ ਰਹੇ ਹਨ।

ਸੂਚਨਾ—੬੫੦ ਤੋਂ ਲੈ ਕੇ ਇਨ੍ਹਾਂ ਅੰਕਾਂ ਵਿਚ ਵਸਲ ਦੇ ਵਰਣਨ ਜੋ ਆ ਰਹੇ ਹਨ, ਉਨ੍ਹਾਂ ਵਿਚ ਪ੍ਰੇਮਾ-ਭਗਤੀ ਦਾ ਕਮਾਲ ਹੈ, ਨਾਲ ਹੀ ਕਵਿਤਾ ਦਾ ਭੀ ਕਮਾਲ ਹੈ।

ਅਗਲੇ ਭੀ ਵਸਲ ਦੇ ਪਹਿਲੂ ੬੫੬ ਅੰਕ ਤਕ ਚਲਦੇ ਹਨ, ਜਿਵੇਂ ਕਿ :

**ਜੈਸੀਐ ਸਰਦ ਨਿਸ, ਤੈਸੇ ਈ ਪੂਰਨ ਸਸਿ,**
**ਵੈਸੇ ਈ ਕੁਸਮ ਦਲ ਸਿਹਜਾ ਸੁਵਾਰੀ ਹੈ ॥**

***ਅਰਥ :***

ਜਿਹੋ ਜਿਹੀ (ਅੱਜ) ਸਰਦ ਰਾਤ ਹੈ, ਤਿਹੋ ਜਿਹਾ ਪੂਰਨ ਚੰਦ੍ਰਮਾ ਹੈ (ਸਰਤ ਰਿਤੁ ਦੀ ਪੁੰਨਯਾ ਦਾ ਅਤੇ) ਓਹੋ ਜਿਹੇ ਹੀ (ਸੀਤਲ) ਫੁੱਲਾਂ ਦੀਆਂ ਪੰਖੜੀਆਂ ਨਾਲ ਸਿਹਜਾ ਸਵਾਰੀ ਹੋਈ ਹੈ।

**ਜੈਸੀ ਏ ਜੋਬਨ ਬੈਸ, ਤੈਸੇ ਈ ਅਨੂਪ ਰੂਪ,**
**ਵੈਸੇ ਈ ਸਿੰਗਾਰ ਚਾਰੁ ਗੁਨ ਅਧਿਕਾਰੀ ਹੈ ॥**

***ਪਦ ਅਰਥ :*** ਅਧਿਕਾਰੀ—ਅਧਿਕਤਾ, ਵਿਸ਼ੇਸ਼ਤਾ।

***ਅਰਥ :***

ਜਿਹੋ ਜਿਹੀ (ਇਧਰ) ਜੋਬਨ ਅਵਸਥਾ ਹੈ, ਉਹੋ ਜਿਹਾ ਹੀ (ਉਧਰ) ਅਨੂਪਮ ਰੂਪ ਹੈ, (ਇਧਰ) ਵੈਸੇ ਹੀ ਸੋਹਣੇ ਸ਼ਿੰਗਾਰ (ਲੱਗ ਰਹੇ) ਹਨ, ਜੈਸੇ ਕਿ (ਉਧਰ) ਵਿਸ਼ੇਸ਼ ਗੁਣ (ਅਪਨੀ ਅਪਨੀ) ਵਿਸ਼ੇਸ਼ਤਾ ਰੱਖਦੇ ਹਨ।

**ਜੈਸੇ ਈ ਛਬੀਲੇ ਨੈਨ ਤੈਸੇ ਈ ਰਸੀਲੇ ਬੈਨ,**
**ਸੋਭਤ ਪਰਸਪਰ ਮਹਿਮਾ ਅਪਾਰੀ ਹੈ ॥**

***ਅਰਥ :***

ਜਿਹੋ ਜਿਹੇ (ਇਧਰ) ਛਬੀਲੇ ਨੈਣ ਹਨ ਉਹੋ ਜਿਹੇ ਹੀ (ਉਧਰ) ਰਸੀਲੇ ਬਚਨ ਹਨ, ਆਪੋ ਵਿਚ ਦੀ (ਪ੍ਰੀਤਮ ਤੇ ਪ੍ਰੇਮੀ ਦੀ) ਮਹਿਮਾ ਅਪਾਰ ਸੋਭ ਰਹੀ ਹੈ।

**ਜੈਸੇ ਹੀ ਪ੍ਰਬੀਨ ਪ੍ਰਿਅ ਪਿਆਰੇ ਪ੍ਰੇਮ ਰਸਿਕ ਹੈਂ,**
**ਵੈਸੇ ਈ ਬਚਿਤ੍ਰ ਅਤਿ**
**ਪ੍ਰੇਮਨੀ ਪਿਆਰੀ ਹੈ ॥੬੫੫॥**

***ਪਦ ਅਰਥ :*** ਪ੍ਰਬੀਨ—ਚਤੁਰ। ਪ੍ਰਿਅ—ਪਿਆਰਾ ਪਤੀ। ਬਚਿਤ੍ਰ—ਅਨੋਖੀ, ਅਸਚਰਜ। ਪ੍ਰੇਮਨੀ—ਪ੍ਰੀਤਮਾ, ਪ੍ਰੇਮਣ।

***ਅਰਥ :***

ਜਿਹੋ ਜਿਹੇ ਪਿਆਰੇ ਪ੍ਰੀਤਮ ਜੀ ਪ੍ਰੇਮ ਦੇ ਪ੍ਰਬੀਨ ਰਸਕ ਹਨ, ਉਸੇ ਤਰ੍ਹਾਂ (ਦੀ ਹੀ) ਪਿਆਰੀ ਪ੍ਰੇਮਨੀ (ਪ੍ਰੇਮ ਅਵਸਥਾ ਵਿਚ) ਅਤਿਅੰਤ ਬਚਿਤ੍ਰ ਹੈ।੬੫੫।

***ਭਾਵਾਰਥ :*** ਪ੍ਰੀਤਮ-ਵਾਹਿਗੁਰੂ ਜੀ ਦੇ ਪ੍ਰੇਮ ਰਸ ਰਸਿਕ ਹੋ ਕੇ ਤ੍ਰੁਠ ਪੈਣ 'ਤੇ ਪ੍ਰੇਮਣ ਦੀ ਕੀਮਤ ਕੂਤ ਇਸ ਇਕੋ ਮੇਹਰ ਕਟਾਖਯ ਨਾਲ ਪ੍ਰੀਤਮ ਦੀ ਤੁਲਤਾ ਵਾਲੀ ਹੋ ਗਈ। ਉਸਦਾ ਆਪਣਾ ਪ੍ਰੇਮ ਤਾਂ ਆਪਣੀ ਸਮਰਥਾ ਦੇ ਅਨੁਸਾਰ ਸੀ, ਪਰ ਵਾਹਿਗੁਰੂ ਦੇ ਰਸਿਕ ਹੋ ਕੇ ਪ੍ਰੇਮ ਕਰਨ ਦੀ ਜਦ ਅਮਿਤਤਾਈ ਦਾ ਜਲਵਾ ਪਿਆ ਤਾਂ ਉਹ ਭੀ ਸਦਰਸ਼ਤਾ ਦੇ ਮੰਡਲ ਜਾ ਵੜੀ। ਉਹ ਸੂਖਮ ਪ੍ਰੇਮ ਘਟਨਾ ਪ੍ਰਬੀਨ ਕਵੀ ਤੇ ਰਸੀਏ ਭਗਤ ਭਾਈ ਸਾਹਿਬ ਜੀ ਅਸਚਰਜ ਸੂਖਮਤਾ ਨਾਲ ਇਸ ਕਬਿੱਤ ਵਿਚ ਲਿਖ ਰਹੇ ਹਨ, ਮਾਨੋਂ ਇਕ ਚਿੱਤਰ ਖਿੱਚ ਰਹੇ ਹਨ।

ਇਸ ਅਗਲੇ ਕਬਿੱਤ ਤੋਂ ਪਤਾ ਲਗ ਜਾਂਦਾ ਹੈ ਕਿ ਰਸੀਏ ਕਵੀ ਜੀ ਵਾਹਿਗੁਰੂ ਪ੍ਰੇਮ ਤੇ ਵਾਹਿਗੁਰੂ ਸੰਜੋਗ ਉਤੇ ਹੀ ਇਹ ਸਾਰੇ ਕਬਿੱਤ ਕਹਿ ਰਹੇ ਹਨ।

**ਜਾ ਦਿਨ ਜਗਤ-ਮਨ ਟਹਿਲ ਕਹੀ ਰਸਾਇ,**
**ਗਿਆਨ ਧਿਆਨ ਕੋਟਿ**
**ਜੋਗ ਜਗ ਨ ਸਮਾਨ ਹੈ॥**

***ਪਦ ਅਰਥ :*** ਜਾ ਦਿਨ—ਜਿਸ ਦਿਨ। ਜਗਤ ਮਨ—ਜਗਤ ਦਾ ਮਨ, ਪ੍ਰਮੇਸ਼ਰ। ਰਸਾਇ—ਖ਼ੁਸ਼ ਹੋ ਕੇ।

***ਅਰਥ :***

ਜਗਤ ਦੇ ਪ੍ਰਕਾਸ਼ਕ ਪ੍ਰਮੇਸ਼ਰ ਨੇ ਜਿਸ ਦਿਨ ਪ੍ਰਸੰਨ ਹੋ ਕੇ (ਮੈਨੂੰ ਕੋਈ) ਟਹਿਲ ਦੱਸੀ, (ਉਸ ਦਿਨ ਦੇ) ਸਮਾਨ ਕ੍ਰੋੜਾਂ ਗਿਆਨ ਧਿਆਨ ਜੋਗ ਤੇ ਜਗ ਨਹੀਂ ਹੈ।

**ਜਾ ਦਿਨ ਭਈ ਪਨਿਹਾਰੀ**
**ਜਗਨ-ਨਾਥ ਜੀ ਕੀ,**
**ਤਾ ਸਮ ਨ ਛਤ੍ਰਧਾਰੀ ਕੋਟਿਨ ਕੋਟਾਨ ਹੈ॥**

***ਪਦ ਅਰਥ :*** ਪਨਿਹਾਰੀ--ਪਾਣੀ ਢੋਣ ਵਾਲੀ, ਮਹਿਰੀ। ਛਤ੍ਰਧਾਰੀ—ਜਿਸ ਦੇ ਸਿਰ ਛੱਤ੍ਰ ਝੂਲੇ, ਰਾਜਾ।

***ਅਰਥ :***

ਜਿਸ ਦਿਨ ਉਸ ਜਗਨ ਨਾਥ ਜੀ ਦਾ ਪਾਣੀ ਢੋਣ ਵਾਲੀ ਹੋ ਗਈ ਹਾਂ, ਉਸ ਦਿਨ ਦੇ ਸਮਾਨ ਕੋਟਾਨ ਕੋਟ ਪਾਤਸ਼ਾਹੀਆਂ ਭੀ ਨਹੀਂ ਹਨ।

**ਜਾ ਦਿਨ ਪਿਸਨਹਾਰੀ ਭਈ ਜਗਜੀਵਨ ਕੀ,**
**ਅਰਥ ਧਰਮ ਕਾਮ ਮੋਖ ਦਾਸਨ ਦਾਸਾਨ ਹੈ॥**

***ਪਦ ਅਰਥ :*** ਪਿਸਨਹਾਰੀ--ਆਟਾ ਪੀਹਣਹਾਰੀ, ਚੱਕੀ ਪੀਹਣ ਵਾਲੀ।

***ਅਰਥ :***

ਜਿਸ ਦਿਨ ਜਗਤ ਦੇ ਜੀਵਨ (ਰੂਪ ਪ੍ਰਭੂ ਦੇ ਦਰ) ਦੀ ਚੱਕੀ ਪੀਹਣ ਵਾਲੀ ਹੋਈ ਹਾਂ (ਉਸ ਦਿਨ ਤੋਂ) ਧਰਮ, ਅਰਥ, ਕਾਮ ਤੇ ਮੋਖ (ਆਦਿਕ ਪਦਾਰਥ ਮੇਰੇ) ਦਾਸਾਂ ਦੇ ਦਾਸ ਹੋ ਗਏ ਹਨ।

**ਛਿਰਕਾਰੀ ਪਨਿਹਾਰੀ ਪੀਸਨਹਾਰੀ ਕੋ ਜੋ ਸੁਖ,**
**ਪ੍ਰੇਮਨੀ ਪਿਆਰੀ ਕੋ**
**ਅਕਥ ਉਨਮਾਨ ਹੈ॥੬੫੬॥**

***ਪਦ ਅਰਥ :*** ਛਿਰਕਾਰੀ—ਛਿੜਕਾਉ ਕਰਨ ਵਾਲੀ। ਉਨਮਾਨ—ਅੰਦਾਜ਼ਾ।

***ਅਰਥ :***

ਛਿੜਕਾਉ ਕਰਨ ਵਾਲੀ, ਪਾਣੀ ਭਰਨ ਵਾਲੀ ਤੇ ਚੱਕੀ ਪੀਹਣ ਵਾਲੀ ਪਿਆਰੀ ਪ੍ਰੇਮਣ ਨੂੰ ਜੋ ਸੁਖ ਪ੍ਰਾਪਤ ਹੁੰਦਾ ਹੈ, (ਉਸਦਾ) ਉਨਮਾਨ ਕਿਆਸ ਕਰਨਾ ਭੀ ਕਥਨ ਤੇ ਬਾਹਰ ਹੈ। ਅਰਥਾਤ ਉਸ ਸੁਖ ਦਾ ਕਿਆਸ ਭੀ ਨਹੀਂ ਕੀਤਾ ਜਾ ਸਕਦਾ। (ਦੱਸ ਸਕਣਾ ਕਠਿਨ ਹੈ)।੬੫੬।

***ਭਾਵਾਰਥ :*** ਭਗਤੀ ਦੀ ਪਰਮ ਉੱਚ ਅਵਸਥਾ ਦਾ ਚਿਤ੍ਰ ਪਿਛਲੇ ਅੰਕ ਵਿਚ ਖਿੱਚ ਕੇ ਹੁਣ ਉਸ ਸੂਖਮ ਅਵਸਥਾ ਦਾ ਰੂਪ ਦਿਖਾਲਦੇ ਹਨ, ਜਦੋਂ ਕਿ ਉਹ ਮਗਨਤਾ ਵਿਚ ਗੁੰਮ ਕਰ ਲੈਣੀ ਅਵਸਥਾ ਲੰਘ ਗਈ ਹੈ, ਪਰ ਉਸਦਾ ਰਸ ਮਨ ਵਿਚ ਹੈ, ਸਰੀਰ ਭੀ ਹਲਕਾ ਫੁਲ ਹੈ ਤੇ ਰਸ ਵਿਚ ਹੈ, ਜੁੜੀ ਹੋਈ ਅਵਸਥਾ ਦੇ ਉਥਾਨ ਹੋਣ ਤੋਂ ਬਾਅਦ ਜੋ ਟੋਟ ਪੈਂਦੀ ਹੈ, ਉਹ ਅਵਸਥਾ 'ਸਿਫ਼ਤ ਸਾਲਾਹ' ਵਾਲੇ ਭਗਤ ਭਾਈ ਸਾਹਿਬ ਜੀ ਨੂੰ ਨਹੀਂ ਪਈ, ਉਨ੍ਹਾਂ ਦੀ ਸੁਰਤ ਅਜੇ 'ਮਾਣੇ ਰਸ ਦੇ' ਰਸ ਵਿਚ ਹੈ, ਅਰ ਸੰਗਮ ਰਸ ਤੇ ਹੋਣ ਵਾਲੀ ਅਵਸਥਾ ਦੇ ਫ਼ਰਕ ਨੂੰ ਅਨੁਭਵ ਕਰਦੀ ਹੋਈ ਸ਼ੁਕਰ ਵਿਚ ਹੈ ਤੇ ਇਹ ਸ਼ੁਕਰ ਦਾ ਭਾਵ ਮਨ ਨੂੰ ਟੋਟ ਨ ਜਾਣ ਵਿਚ ਹੋਰ ਸਹਾਈ ਹੋ ਰਿਹਾ ਹੈ।

ਪ੍ਰ: ਭਾਈ ਸਾਹਿਬ ਜੀਉ! ਜੀਵਨ ਦੇ ਆਖ਼ਰੀ ਸਮੇਂ ਪਛੋਤਾਪ ਕਰਨ ਤੋਂ ਬਚਣ ਲਈ ਕੋਈ ਆਖ਼ਰੀ ਸੰਦੇਸ਼ ਦਿਓ ?

ਉ: ਹੇ ਭਾਈਓ! ਬਾਣੀ ਵਿਚ ਇਸ ਤੁਹਾਡੇ ਪ੍ਰਸ਼ਨ ਦੇ ਉੱਤਰ ਵਿਚ ਸਤਿਗੁਰੂ ਜੀ ਨੇ ਪੁਕਾਰ ਪੁਕਾਰ ਕੇ ਕਿਹਾ ਹੈ ਕਿ ਭਾਈਓ! ਬਿਰਧ ਅਵਸਥਾ ਆ ਪੁੱਜੀ ਹੈ, ਸਿਮਰਨ ਕਰੋ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਉੱਕਰਿਆ ਹੈ, ਜਿਵੇਂ ਕਿ :

**ਘਰੀ ਘਰੀ ਟੇਰਿ ਘਰੀਆਰ ਸੁਨਾਇ ਸੰਦੇਸੋ,**
**ਪਹਿਰ ਪਹਿਰ ਪੁਨਿ ਪੁਨਿ ਸਮਝਾਇ ਹੈ॥**

***ਅਰਥ :***

(ਹੇ ਭਾਈਓ!) ਘੜਿਆਲ ਘੜੀ ਘੜੀ ਪੁਕਾਰ ਕੇ ਸੁਨੇਹਾ ਸੁਣਾਉਂਦਾ ਹੈ, ਅਤੇ ਪਹਿਰ ਪਹਿਰ ਮਗਰੋਂ ਮੁੜ ਮੁੜ ਕੇ ਸਮਝਾਉਂਦਾ ਹੈ ਕਿ :

**ਜੈਸੇ ਜੈਸੇ ਜਲ ਭਰਿ ਭਰਿ ਬੇਲੀ ਬੂਡਤ ਹੈ,**
**ਪੂਰਨ ਹੁਇ ਪਾਪਨ ਕੀ ਨਾਵਹਿ ਹਰਾਇ ਹੈ॥**

***ਪਦ ਅਰਥ :*** ਬੇਲੀ—ਜਲ ਘੜੀ ਦੀ ਕਟੋਰੀ (ਜੋ ਛੇਕ ਰਾਹੀਂ ਪਾਣੀ ਭਰਨ ਉਤੇ ਘੜੀ ਮਗਰੋਂ ਭਰ ਕੇ ਡੁੱਬ ਜਾਂਦੀ ਹੈ)। ਨਾਵਹਿ—ਬੇੜੀ। ਹਰਾਇ—ਨਾਸ ਕਰਾਉਣਾ।

***ਅਰਥ :***

ਜਿਵੇਂ ਜਿਵੇਂ ਜਲ ਭਰ ਭਰ ਕੇ ਬੇਲੀ (ਮੁੜ ਮੁੜ) ਡੁੱਬ ਰਹੀ ਹੈ (ਤੂੰ ਭੀ ਆਪਣੀ) ਬੇੜੀ ਪਾਪਾਂ ਨਾਲ ਭਰ ਭਰ ਕੇ ਡੁਬਾ ਰਿਹਾ ਹੈਂ ਭਾਵ ਨਕੋ ਨਕ ਭਰੀ ਜਾ ਕੇ ਨਾਸ ਹੋ (ਡੁੱਬ) ਜਾਂਦੀ ਹੈ।

**ਚਹੂੰ ਓਰ ਸੋਰ ਕੈ ਪਾਹਰੂਆ ਪੁਕਾਰ ਹਾਰੇ,**
**ਚਾਰੋ ਜਾਮ ਸੋਵਤੇ ਅਚੇਤ ਨ ਲਜਾਇ ਹੈ ॥**

***ਪਦ ਅਰਥ :*** ਅਚੇਤ—ਬੇਖ਼ਬਰ।

***ਅਰਥ :***

(ਹੇ ਭੋਲਿਆ ! ਦੇਖ) ਚੁਫੇਰਿਓਂ ਪਹਿਰੇਦਾਰ ਸ਼ੋਰ ਕਰ ਕਰਕੇ ਪੁਕਾਰ ਰਹੇ ਹਨ, (ਫਿਰ) ਹੇ ਅਚੇਤ (ਗਾਫ਼ਲ) ਚਾਰੋਂ ਪਹਿਰ ਸੁੱਤਿਆਂ (ਬਿਤਾਉਂਦਿਆਂ ਤੈਨੂੰ) ਸ਼ਰਮ ਨਹੀਂ ਆਉਂਦੀ ?

**ਤਮਚੁਰ ਸਬਦ ਸੁਨਤ ਹੀ ਉਘਾਰ ਆਂਖੈਂ,**
**ਬਿਨ ਪ੍ਰਿਯ ਪ੍ਰੇਮ ਰਸ**
**ਪਾਛੈ ਪਛਤਾਇ ਹੈ ॥੬੫੭॥**

***ਪਦ ਅਰਥ :*** ਤਮਚੁਰ—ਕੁਕੜ। ਸੰਸਕ੍ਰਿਤ—ਤਾਮਚੂੜ, ਤੇ ਤਮਚੁਰ, ਤਾਮਚੂਰ।

***ਅਰਥ :***

(ਹੇ ਭਾਈ ! ਹੁਣ ਤਾਂ ਪ੍ਰਭਾਤ ਹੋ ਚਲੀ ਹੈ) ਕੁਕੜ ਦੀ ਅਵਾਜ਼ ਸੁਣ ਕੇ ਹੀ ਅੱਖਾਂ ਖੋਹਲ, ਬਿਨਾਂ ਪਿਆਰੇ ਦੇ ਪ੍ਰੇਮ-ਰਸ (ਮਾਣੇ ਦੇ) ਪਿਛੋਂ ਪਛਤਾਵੇਂਗਾ।੬੫੭।

***ਭਾਵਾਰਥ :***

ਰੈਨਿ ਗਈ ਮਤ ਦਿਨੁ ਭੀ ਜਾਇ ॥
ਭਵਰ ਗਏ ਬਗ ਬੈਠੇ ਆਇ ॥੧॥ ਰਹਾਉ ॥
ਕਾਚੈ ਕਰਵੈ ਰਹੈ ਨ ਪਾਨੀ ॥
ਹੰਸੁ ਚਲਿਆ ਕਾਇਆ ਕੁਮਲਾਨੀ ॥੨॥ *(ਪੰਨਾ ੭੯੨)*

ਅਮਲੁ ਸਿਰਾਨੋ ਲੇਖਾ ਦੇਨਾ ॥
ਆਏ ਕਠਿਨ ਦੂਤ ਜਮ ਲੈਨਾ ॥
ਕਿਆ ਤੈ ਖਟਿਆ ਕਹਾ ਗਵਾਇਆ ॥
ਚਲਹੁ ਸਿਤਾਬ ਦੀਬਾਨਿ ਬੁਲਾਇਆ ॥੧॥
ਚਲੁ ਦਰਹਾਲੁ ਦੀਵਾਨਿ ਬੁਲਾਇਆ ॥
ਹਰਿ ਫੁਰਮਾਨੁ ਦਰਗਹ ਕਾ ਆਇਆ ॥ *(ਪੰਨਾ ੭੯੨)*

ਭਾਵ ਉਮਰ ਬੀਤ ਚੱਲੀ ਹੈ, ਹੁਣ ਪਿਛਲਾ ਪਹਿਰ ਬੁਢੇਪਾ ਆ ਗਿਆ ਹੈ, ਹੁਣ ਹੀ ਵਾਹਿਗੁਰੂ ਦਾ ਪ੍ਰੇਮ-ਰਸ ਮਾਣ ਲੈ, ਪਿਛੋਂ ਪਛਤਾਵਾ ਹੀ ਰਹਿ ਜਾਵੇਗਾ।

**ਪ੍ਰ:** ਭਾਈ ਸਾਹਿਬ ਜੀਉ ! ਰੱਬੀ-ਮਾਰਗ ਪਰ ਸਫ਼ਰ ਕਰਦੇ ਹੋਏ ਜਗਿਆਸੂ ਲੋਕ ਧਿਆਨ ਵਿਚ ਬੈਠ ਕੇ ਤਾਂ ਜੀਵਨ ਦਾ ਬਹੁਤ ਸਮਾਂ ਗੁਜ਼ਾਰ ਦੇਂਦੇ ਹਨ, ਪਰ ਕੀ ਉਨ੍ਹਾਂ ਸਾਰਿਆਂ ਧਿਆਨੀਆਂ ਨੂੰ ਹੀ ਸਫਲਤਾ ਪ੍ਰਾਪਤ ਹੋ ਜਾਂਦੀ ਹੈ, ਇਸ ਬਾਰੇ ਆਪ ਜੀ ਕਿਵੇਂ ਵੀਚਾਰ ਰੱਖਦੇ ਹੋ ?

**ਉ:** ਹੇ ਭਾਈਓ ! ਇਸ ਤੁਹਾਡੇ ਪ੍ਰਸ਼ਨ ਦਾ ਉੱਤਰ ਬਾਣੀ ਦੁਆਰੇ ਇਕ ਇਸਤ੍ਰੀ ਦਾ ਉਦਾਹਰਣ ਦੇ ਕੇ ਇਉਂ ਖੁਲਾਸੇ ਰੂਪ ਵਿਚ ਸਮਝਾਇਆ ਹੈ, ਜਿਵੇਂ ਕਿ :

ਨਾਤੀ ਧੋਤੀ ਸੰਬਹੀ ਸੁਤੀ ਆਇ ਨਚਿੰਦੁ ॥
ਫਰੀਦਾ ਰਹੀ ਸੁ ਬੇੜੀ ਹਿੰਙੁ ਦੀ ਗਈ ਕਥੂਰੀ ਗੰਧੁ ॥੩੩॥
*(ਪੰਨਾ ੧੩੭੯)*

ਭਾਵ ਹੈ, ਜਿਵੇਂ ਕਿਸੇ ਨਾਇਕਾ ਨੇ ਪਤੀ ਮਿਲਾਪ ਦੇ ਚਾਉ ਵਿਚ ਸੇਜਾ ਤਿਆਰ ਕੀਤੀ ਸੀ, ਪਰ ਨੀਂਦ ਦੇ ਵੱਸ ਹੋ ਕੇ ਸੰਜੋਗ ਦਾ ਸਮਾਂ ਗੁਆ ਲਿਆ, ਤਿਵੇਂ ਜਗਿਆਸੂ ਧਿਆਨ ਵਿਚ ਬੈਠਾ ਰਿਹਾ, ਪਰ ਜਦ ਸਾਖਯਾਤ ਹੋਣ ਦਾ ਸਮਾਂ ਆਇਆ ਤਾਂ ਨੀਂਦ ਜਾਂ ਤੰਦਰਾ ਦੇ ਵੱਸ ਹੋ ਜਾਣ ਕਰਕੇ ਪ੍ਰਭੂ ਪ੍ਰਾਪਤੀ ਦੇ ਵਲੋਂ ਖੁੰਝ ਗਿਆ। ਇਸ ਤੋਂ ਪ੍ਰੇਰਨਾ ਲੈ ਕੇ ਭਾਈ ਜੀ ਇਹ ਸਤਰਾਂ ਉਚਾਰਦੇ ਹਨ, ਜਿਵੇਂ ਕਿ :

**ਮਜਨ ਕੈ ਚੀਰ ਚਾਰ, ਅੰਜਨ, ਤਮੋਲ ਰਸ,**
**ਅਭਰਨ ਸਿੰਗਾਰ ਸਾਜ ਸਿਹਜਾ ਬਿਛਾਈ ਹੈ ॥**

***ਪਦ ਅਰਥ :*** ਮਜਨ—ਇਸ਼ਨਾਨ। ਚੀਰ—ਕੱਪੜੇ। ਅੰਜਨ—ਸੁਰਮਾ। ਤਮੋਲ—ਪਾਨ। ਅਭਰਨ—ਗਹਿਣੇ।

***ਅਰਥ :***

(ਜਿਵੇਂ ਕਿਸੇ ਇਸਤ੍ਰੀ ਨੇ ਪਤੀ ਆਉਣ ਦੇ ਸਮੇਂ ਨੂੰ ਚਿਤਵ ਕੇ) ਇਸ਼ਨਾਨ ਕਰਕੇ ਸੁੰਦਰ ਕੱਪੜੇ ਸਜਾ ਕੇ ਤੇ ਅੱਖਾਂ ਵਿਚ ਸੁਰਮਾ (ਪਾ ਕੇ ਮੂੰਹ ਵਿਚ) ਤੰਬੋਲ ਦਾ ਰਸ (ਪ੍ਰਾਪਤ ਕਰਕੇ) ਗਹਿਣੇ (ਆਦਿਕ) ਸ਼ਿੰਗਾਰ ਸਜਾ ਕੇ ਸੇਜਾ ਵਿਛਾਈ ਸੀ।

**ਕੁਸਮ ਸੁਗੰਧਿ ਅਰੁ ਮੰਦਰ ਸੁੰਦਰ ਮਾਂਝ,**
**ਦੀਪਕ ਦਿਪਤ ਜਗਮਗ ਜੋਤਿ ਛਾਈ ਹੈ ॥**

***ਪਦ ਅਰਥ :*** ਕੁਸਮ—ਫੁੱਲ। ਮਾਂਝ—ਵਿਚ। ਦਿਪਤ—ਜਗਦੇ ਹੋਏ।

***ਅਰਥ :***

ਫੁੱਲਾਂ ਦੀ ਸੁਗੰਧੀ ਅਤੇ ਸੁੰਦਰ ਮੰਦਰ ਵਿਚ ਜਗਦੇ ਹੋਏ ਦੀਵੇ ਦੀ ਜੋਤ ਜਗਮਗ ਕਰਦੀ ਹੋਈ ਫੈਲੀ ਹੋਈ ਸੀ।

**ਸੋਧਤ ਸੋਧਤ ਸਉਨ ਲਗਨ ਮਨਾਇ ਮਨ,**
**ਬਾਂਛਤ ਬਿਧਾਨ ਚਿਰਕਾਰ ਬਾਰੀ ਆਈ ਹੈ॥**

***ਪਦ ਅਰਥ :*** ਸਉਨ—ਸਗਨ। ਬਿਧਾਨ—ਪ੍ਰਕਾਰ, ਬਿਧੀ, ਢੰਗ। ਚਿਰਕਾਰ—ਚਿਰਾਂ ਪਿਛੋਂ।

***ਅਰਥ :***

ਸਗਨ ਸੋਧਦਿਆਂ ਸੋਧਦਿਆਂ ਤੇ ਲਗਨ ਮਨਾਉਂਦਿਆਂ ਤੇ ਮਨ ਇੱਛਤ ਤਰੀਕੇ (ਅਨੁਸਾਰ) ਬੜੇ ਚਿਰ ਮਗਰੋਂ (ਸ਼ੁਕਰ ਸ਼ੁਕਰ ਕਰਦਿਆਂ) ਅੱਜ ਵਾਰੀ ਆਈ ਸੀ।

**ਅਉਸਰ ਅਭੀਚ ਨੀਚ ਨਿੰਦ੍ਰਾ ਮੈ ਸੋਵਤ ਖੋਏ,**
**ਨੈਨ ਉਘਰਤ ਅੰਤ ਪਾਛੈ ਪਛੁਤਾਈ ਹੈ॥੬੫੮॥**

***ਅਰਥ :***

(ਪਰ ਹਾਇ! ਗਾਫ਼ਲ ਨੇ) ਇਹ ਅਭੀਚ ਮਹੂਰਤ ਦਾ ਸਮਾਂ ਨੀਚ ਨਿੰਦ੍ਰਾ ਵਿਚ ਸੁੱਤਿਆਂ ਗੁਵਾ ਲਿਆ ਜਦ ਅੱਖਾਂ ਖੋਲ੍ਹੀਆਂ (ਤਾਂ ਉਹ ਪੁਰਬ ਦਾ ਸਮਾਂ ਲੰਘ ਚੁੱਕਾ ਸੀ, ਸੋ ਉਹ ਨਾਇਕ) ਪਿਛੋਂ ਅੰਤ ਤਕ ਪਛਤਾਵਾ (ਕਰਦੀ ਹੋਈ ਰੋਂਦੀ ਹੈ)।੬੫੮।

***ਭਾਵਾਰਥ :*** ਜਦ ਪਤੀ ਆਇਆ ਤਾਂ ਸੁੱਤੀ ਪਈ ਵੇਖ ਕੇ ਮੁੜ ਗਿਆ, ਤਿਵੇਂ ਜਗਿਆਸੂ ਧਿਆਨ ਵਿਚ ਬੈਠਾ ਬਿਰਤੀ ਨਿਰੋਧ ਹੋਣ ਦੇ ਵੇਲੇ ਨਿੰਦ੍ਰਾ ਯਾ ਤੰਦਰਾ ਵਿਚ ਪੈ ਕੇ ਪਰਮਾਤਮਾ ਦੇ ਮੇਲ ਵਲੋਂ ਖੁੰਝ ਗਿਆ, ਤਾਂ ਮੁੜ ਉਸੇ ਚੌਰਾਸੀ ਦੇ ਚੱਕ੍ਰ ਵਿਚ ਜਾ ਪਿਆ।

**ਪ੍ਰ:** ਭਾਈ ਸਾਹਿਬ ਜੀਉ! ਅਸੀਂ ਦੇਰ-ਕਾਲ ਤੋਂ ਹੀ ਰੱਬੀ-ਮਾਰਗ 'ਤੇ ਸਫ਼ਰ ਕਰਦੇ ਆ ਰਹੇ ਹਾਂ, ਬਾਣੀ ਦਾ ਨਿਤਨੇਮ ਭੀ ਕਰਦੇ ਹਾਂ, ਮਾਲਾ ਰਾਹੀਂ ਸਿਮਰਨ ਭੀ ਕਰਦੇ ਹਾਂ, ਪਰ ਇਤਨਾ ਕੁਝ ਕਰਦਿਆਂ ਭੀ ਕੁਝ ਉਸ ਪ੍ਰਭੂ ਦੀ ਪ੍ਰਾਪਤੀ ਦਾ ਕੋਈ ਅਹਿਸਾਸ ਨਹੀਂ ਹੋ ਰਿਹਾ, ਦੱਸੋਗੇ ਇਸਦਾ ਸਹੀ ਕਾਰਨ ਕੀਹ ਹੈ, ਤਾਕਿ ਅਸੀਂ ਤੁਹਾਡੀ ਪ੍ਰੇਰਨਾ ਅਨੁਸਾਰ ਕੁਝ ਹੋਰ ਯਤਨ ਕਰੀਏ ?

**ਉ:** ਹੇ ਭਾਈਓ! ਮੈਂ ਤਾਂ ਬਾਣੀ ਤੋਂ ਪ੍ਰੇਰਨਾ ਲੈ ਕੇ ਇਹੋ ਕਹਿਣਾ ਚਾਹਵਾਂਗਾ ਕਿ ਤੁਸੀਂ ਰੱਬ ਨਾਲ ਸੌਦਾ ਕਰਦੇ ਹੋ ਕਿ ਹੇ ਰੱਬ! ਅਸੀਂ ਤੇਰੇ ਨਾਮ ਦੀਆਂ ਇਤਨੀਆਂ ਮਾਲਾ ਫੇਰਦੇ ਹਾਂ ਕਿ ਤੂੰ ਸਾਨੂੰ ਪ੍ਰਤੱਖ ਹੋ ਕੇ ਦਰਸ਼ਨ ਦੇਹ, ਸਾਨੂੰ ਸਿਮਰਨ ਕਰਦਿਆਂ ਕਿਤਨਾ ਸਮਾਂ ਗੁਜ਼ਰ ਗਿਆ ਹੈ, ਇਸਦੇ ਇਵਜ਼ ਵਿਚ ਅਜੇ ਤਕ ਕੁਝ ਭੀ ਹਾਸਲ ਨਹੀਂ ਹੋਇਆ। ਹੇ ਪਿਆਰੇ! ਜੋ ਤੁਸੀਂ ਰੱਬ ਨਾਲ ਲੇਖਾ ਕਰੋਗੇ ਇਹ ਤੁਹਾਡੀ ਬਹੁਤ ਵੱਡੀ ਭੁੱਲ ਹੋਵੇਗੀ, ਕਿਉਂਕਿ ਤੁਸੀਂ ਆਪਣੀ ਬਾਣੀ ਪੜ੍ਹੀ ਜਾਂ ਮਾਲਾ ਫੇਰੀਆਂ ਦੀ ਗਿਣਤੀ ਕਰਦੇ ਹੋ, ਪਰ ਜੋ ਮਨ ਕਰਕੇ ਖਿਨ ਖਿਨ ਕਾਲ ਵਿਚ ਭੁਲਾਂ ਕਰਦੇ ਆ ਰਹੇ ਹਾਂ, ਉਸ ਵੱਲ ਕਦੀ ਧਿਆਨ ਹੀ ਨਹੀਂ ਦਿੱਤਾ ਕਿ ਅਸੀਂ ਕਿਤਨੇ ਗੁਨਾਹ ਕਰਦੇ ਆ ਰਹੇ ਹਾਂ। ਪਰ ਜੇ ਤੁਸੀਂ ਆਪਣੀਆਂ ਭਲਾਈਆਂ ਦਾ ਹਿਸਾਬ ਮੰਗਦੇ ਹੋ, ਜਦੋਂ ਰੱਬ ਨੇ ਤੁਹਾਡੇ ਕੀਤੇ ਹੋਏ ਗੁਨਾਹਾਂ ਦਾ ਲੇਖਾ ਮੰਗਿਆ, ਤਦੋਂ ਤਾਂ ਤੁਹਾਡਾ ਕਦੀ ਭੀ ਛੁਟਕਾਰਾ ਨਹੀਂ ਹੋ ਸਕਣਾ, ਕਿਉਂਕਿ ਬਾਣੀ ਦਾ ਫ਼ੁਰਮਾਨ ਹੈ ਕਿ :

ਲੇਖੈ ਕਤਹਿ ਨ ਛੂਟੀਐ ਖਿਨੁ ਖਿਨੁ ਭੂਲਨਹਾਰ॥
ਬਖਸਨਹਾਰ ਬਖਸਿ ਲੈ ਨਾਨਕ ਪਾਰਿ ਉਤਾਰ॥੧॥

*(ਪੰਨਾ ੨੬੧)*

ਲੇਖੈ ਗਣਤ ਨ ਛੂਟੀਐ ਕਾਚੀ ਭੀਤਿ ਨ ਸੁਧਿ॥

*(ਪੰਨਾ ੨੫੨)*

ਇਸ ਲਈ ਉਸ ਪ੍ਰਭੂ ਦੇ ਸਨਮੁਖ ਹੋ ਇਉਂ ਹੀ ਅਰਦਾਸ ਕਰਦੇ ਰਹਿਣਾ ਚਾਹੀਦਾ ਹੈ, ਕਿ ਸਾਈਆਂ ਜੀਉ! ਤੇਰੇ ਨਾਲ ਲੇਖਾ ਕਰਕੇ ਤਾਂ ਕਦੇ ਭੀ ਅਸੀਂ ਛੁਟ ਨਹੀਂ ਸਕਾਂਗੇ, ਇਸ ਲਈ ਸਾਡਾ ਕਰਮਾਂ ਧਰਮਾਂ ਦਾ ਲੇਖਾ ਨਾ ਕਰੋ :

ਲੇਖਾ ਛੋਡਿ ਅਲੇਖੈ ਛੂਟਹ
ਹਮ ਨਿਰਗੁਨ ਲੇਹੁ ਉਬਾਰੀ॥੧॥ *(ਪੰਨਾ ੭੧੩)*

ਇਸ ਲਈ ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਇਉਂ ਅੰਕਤ ਕੀਤਾ ਹੈ ਕਿ ਹੇ ਜਗਿਆਸੂ ਰੂਪ ਸਖੀ! ਤੂੰ ਭੀ ਉਸ ਪਿਆਰੇ ਪਤੀ ਪ੍ਰਭੂ ਨੂੰ ਪ੍ਰਸੰਨ ਕਰਨ ਲਈ ਇਉਂ ਹੀ ਬੇਨਤੀਆਂ ਕਰਦੀ ਰਹੁ, ਜਿਵੇਂ ਕਿ :

**ਕਰ ਅੰਜੁਲਿ ਜਲ ਜੋਬਨ ਪ੍ਰਵੇਸੁ ਆਲੀ,**
**ਮਾਨ ਤਜਿ ਪ੍ਰਾਨਪਤਿ ਪਤਿ ਰਤਿ ਮਾਨੀਐ॥**

***ਪਦ ਅਰਥ :*** ਕਰ ਅੰਜੁਲਿ—ਬੁਕ ਵਿਚ ਪਾਣੀ ਲੈ, ਭਾਵ ਪੂਜਨ ਕਰ। ਆਲੀ—ਹੇ ਸਖੀ। ਪਤਿ ਰਤਿ—ਪਤੀ ਪ੍ਰੇਮ।

***ਅਰਥ :***

(ਉੱਤਮ ਸਖੀ, ਮਧਮ ਸਖੀ ਨੂੰ, ਜਗਿਆਸੂ ਰੂਪ ਸਖੀਆਂ ਦਾ ਤਜਰਬਾ ਹੋਣ ਕਰਕੇ ਹੇ ਸਖੀ ! ਮੈਂ ਤੈਨੂੰ ਉਪਦੇਸ਼ ਕਰਦੀ ਹਾਂ ਕਿ) ਹੇ ਜੋਬਨ ਵਿਚ ਪ੍ਰਵੇਸ਼ ਕਰ ਰਹੀ ਸਖੀਏ ! ਹੱਥਾਂ ਦੇ ਬੁਕ ਵਿਚ ਪਾਣੀ ਲੈ, ਮਾਨ ਛੱਡ ਕੇ ਪ੍ਰਾਨ ਪਤੀ (ਦਾ ਪੂਜਨ ਕਰ ਤੇ) ਪਤੀ ਦੇ ਪ੍ਰੇਮ ਨੂੰ ਮਾਣ (ਇਸੇ ਤਰ੍ਹਾਂ ਪ੍ਰੇਮ ਮਾਣੀਦਾ ਹੈ ਪਤੀ ਦਾ)।

**ਗੰਧ੍ਰਬ ਨਗਰ ਗਤਿ ਰਜਨੀ ਬਿਹਾਤ ਜਾਤ,**
**ਅਉਸਰ ਅਭੀਚ ਅਤਿ ਦੁਲਭ ਕੈ ਜਾਨੀਐ ॥**

***ਪਦ ਅਰਥ :*** ਗੰਧ੍ਰਬ ਨਗਰ—ਝੂਠੀ ਨਗਰੀ, ਮਿਥਿਆ ਨਗਰੀ। ਰਜਨੀ—ਰਾਤ।

***ਅਰਥ :***

(ਦੇਖ) ਗੰਧਰਬ ਨਗਰੀ ਦੀ ਚਾਲ ਵਾਂਗੂੰ ਰਾਤ ਬੀਤ ਰਹੀ ਹੈ, ਇਸ ਸ਼ੁਭ ਮਹੂਰਤ ਦੇ ਸਮੇਂ ਨੂੰ ਅਤਿ ਦੁਰਲਭ ਜਾਣਨਾ ਕਰ।

**ਸਿਹਜਾ ਕੁਸਮ ਕੁਮਲਾਤ ਮੁਰਝਾਤ,**
**ਪੁਨਿ ਪੁਨਿ ਪਛੁਤਾਤ**
**ਸਮੋ ਆਵਤ ਨ ਆਨੀਐ ॥**

***ਅਰਥ :***

ਸਿਹਜਾ ਦੇ ਫੁੱਲ ਕੁਮਲਾਉਂਦੇ ਤੇ ਮੁਰਝਾਉਂਦੇ ਜਾਂਦੇ ਹਨ, ਫਿਰ ਪਛਤਾਈਦਾ ਹੈ (ਗਿਆ) ਸਮਾਂ (ਮੋੜ ਕੇ) ਲਿਆਇਆਂ ਨਹੀਂ ਲਿਆਇਆ ਜਾ ਸਕਦਾ।

**ਸੋਈ ਬਰ ਨਾਰਿ ਪ੍ਰਿਯ**
**ਪਿਆਰ ਅਧਿਕਾਰੀ ਪਿਆਰੀ,**
**ਸਮਝ ਸਿਆਨੀ**
**ਤੋ ਸੋ ਬੇਨਤੀ ਬਖਾਨੀਐ ॥੬੫੯॥**

***ਪਦ ਅਰਥ :*** ਬਰ—ਸ੍ਰੇਸ਼ਟ।

***ਅਰਥ :***

(ਹੇ ਭਾਈ !) ਉਹੀ ਸ੍ਰੇਸ਼ਟ ਤੇ ਪਿਆਰੀ ਨਾਰੀ ਹੁੰਦੀ ਹੈ, ਜੋ ਪਿਆਰੇ ਦੇ ਪਿਆਰ ਦੀ ਅਧਿਕਾਰਨ ਬਣਦੀ ਹੈ, (ਇਸ ਲਈ ਤੂੰ) ਸਿਆਣੀ ਬਣ ਤੇ ਸਮਝ, ਤੈਨੂੰ ਮੈਂ (ਇਸੇ ਕਰਕੇ) ਬੇਨਤੀ ਕੀਤੀ ਹੈ।੬੫੯।

***ਭਾਵਾਰਥ :*** ਜਗਿਆਸੂ ਨੂੰ ਮਾਣ ਤੋਂ ਰਹਿਤ ਹੋ ਸੇਵਾ ਕਰਨ ਦੀ ਪ੍ਰੇਰਨਾ ਕਰਦੇ ਹਨ, ਕਿਉਂਕਿ ਜੋ ਮਨ ਤੇ ਅਭਿਮਾਨ ਵਾਲਾ ਹੈ, ਸੋ ਸੇਵਕ ਨਹੀਂ ਮੰਨਿਆ ਜਾ ਸਕਦਾ, ਗੁਰੂ ਹੁਕਮ ਹੈ :

ਮਾਨ ਅਭਿਮਾਨ ਮੰਧੇ ਸੋ ਸੇਵਕੁ ਨਾਹੀ ॥
ਤਤ ਸਮਦਰਸੀ ਸੰਤਹੁ ਕੋਈ ਕੋਟਿ ਮੰਧਾਹੀ ॥੨॥

*(ਪੰਨਾ ੫੧)*

ਭਾਈ ਸਾਹਿਬ ਇਸ ਛੰਦ ਵਿਚ ਮਾਨਨੀ ਇਸਤ੍ਰੀ ਦੇ ਰੂਪਕ ਵਿਚ ਆਪਣੇ ਜਪ ਤਪ ਦੇ ਮਾਣ ਵਿਚ ਆਏ ਜਗਿਆਸੂ ਨੂੰ ਬੇਨਤੀ ਦੁਆਰਾ ਸਮਝਾਉਂਦੇ ਹਨ, ਕਿ ਮਾਨ ਦਾ ਤਿਆਗ ਕਰ, ਇਹੋ ਪਤੀ ਨੂੰ ਪ੍ਰਸੰਨ ਨਹੀਂ ਕਰ ਸਕਦਾ ਤੇ ਪ੍ਰੇਮਾ-ਭਗਤੀ ਨਾਲ ਚਰਨ ਸ਼ਰਨ ਪ੍ਰਾਪਤ ਹੋ ਤੇ ਪੂਜਨ ਕਰ ਇਉਂ ਰੀਝਾ ਕੇ ਸੰਜੋਗ ਦਾ ਸੁਖ ਮਾਣ, ਕੇਵਲ ਇਕ ਸੁਆਮੀ ਦੀ ਸ਼ਰਨ ਤੋਂ ਬਿਨਾਂ ਉਧਾਰ ਨਹੀਂ ਹੋ ਸਕਦਾ, ਗੁਰੂ ਫ਼ੁਰਮਾਨ ਹੈ ਕਿ :

ਸਖੀ ਆਉ ਸਖੀ ਵਸਿ ਆਉ ਸਖੀ
ਅਸੀ ਪਿਰ ਕਾ ਮੰਗਲੁ ਗਾਵਹ ॥
ਤਜਿ ਮਾਨੁ ਸਖੀ ਤਜਿ ਮਾਨੁ ਸਖੀ
ਮਤੁ ਆਪਣੇ ਪ੍ਰੀਤਮ ਭਾਵਹ ॥
ਤਜਿ ਮਾਨੁ ਮੋਹੁ ਬਿਕਾਰੁ ਦੂਜਾ
ਸੇਵਿ ਏਕੁ ਨਿਰੰਜਨੋ ॥
ਲਗੁ ਚਰਣ ਸਰਣ ਦਇਆਲ ਪ੍ਰੀਤਮ
ਸਗਲ ਦੁਰਤ ਬਿਖੰਡਨੋ ॥
ਹੋਇ ਦਾਸ ਦਾਸੀ ਤਜਿ ਉਦਾਸੀ
ਬਹੁੜਿ ਬਿਧੀ ਨ ਧਾਵਾ ॥
ਨਾਨਕੁ ਪਇਅੰਪੈ ਕਰਹੁ ਕਿਰਪਾ
ਤਾਮਿ ਮੰਗਲੁ ਗਾਵਾ ॥੧॥ *(ਪੰਨਾ ੮੪੭)*

ਇਕ ਕਬਿੱਤ ਅੰਦਰ ਭੀ ਭਾਈ ਸਾਹਿਬ ਜੀ ਪਿਛਲਾ ਭਾਵ ਅੰਕਤ ਕਰਦੇ ਹਨ, ਜਿਵੇਂ ਕਿ :

**ਮਾਨਨ ! ਨ ਕੀਜੈ ਮਾਨ, ਬਦੋ ਨ ਤੇਰੋ ਸਿਆਨ,**
**ਮੇਰੋ ਕਹਿਓ ਮਾਨ, ਜਾਨ ਅਉਰ ਅਭੀਚ ਕੋ ॥**

***ਪਦ ਅਰਥ :*** ਬਦੋ—ਮੈਂ ਮਿਥਦੀ, ਮੰਨਦੀ। ਸਿਆਨ—ਸਿਆਣਪ।

***ਅਰਥ :***

ਹੇ ਮਾਨਨੀ ! ਨ ਮਾਨ ਕਰ, (ਮੈਂ ਇਹ) ਤੇਰੀ ਸਿਆਣਪ ਨਹੀਂ ਮੰਨਦੀ, ਮੇਰੇ ਆਖੇ ਲਗ ਤੇ ਸਮਝ ਇਸ ਅਭੀਚ ਦੇ ਸਮੇਂ ਨੂੰ।

**ਪ੍ਰਿਯਾ ਕੀ ਅਨੇਕ ਪਿਆਰੀ**
**ਚਿਰੰਕਾਲ ਆਈ ਬਾਰੀ,**
**ਲੇਹੁ ਨ ਸੁਹਾਗ, ਸੰਗ ਛਾਡਿ ਹਠ ਨੀਚ ਕੌ ॥**

***ਅਰਥ :***

ਪਿਆਰੇ ਦੀਆਂ ਪਿਆਰੀਆਂ ਅਨੇਕ ਹਨ (ਤੇਰੀ) ਵਾਰੀ ਚਿਰਾਂ ਪਿਛੋਂ ਆਈ ਹੈ, (ਇਸ ਵੇਲੇ ਤੂੰ) ਸੁਹਾਗ (ਨੂੰ ਮਨਾ) ਨਹੀਂ ਲੈਂਦੀ (ਇਹ ਠੀਕ ਨਹੀਂ ਤੂੰ) ਨੀਚ ਹੱਠ ਦਾ ਸੰਗ ਛੱਡ ਦੇ।

**ਰਜਨੀ ਬਿਹਾਤ ਜਾਤ, ਜੋਬਨ ਸਿੰਗਾਰ ਗਾਤ,**
**ਖੇਲਹੁ ਨ ਪ੍ਰੇਮ ਰਸ ਮੋਹ ਸੁਖ ਬੀਚ ਕੌ ॥**

***ਪਦ ਅਰਥ :*** ਰਜਨੀ—ਰਾਤ। ਗਾਤ—ਗੁਜ਼ਰ ਰਿਹਾ।

***ਅਰਥ :***

ਰਾਤ ਬੀਤੀ ਜਾ ਰਹੀ ਹੈ, ਜੋਬਨ ਤੇ ਸ਼ਿੰਗਾਰ ਭੀ ਬੀਤ ਰਿਹਾ ਹੈ, ਪ੍ਰੇਮ-ਰਸ ਵਿਚ (ਤੂੰ) ਖੇਡਦੀ ਨਹੀਂ, ਕਿਹੜੇ (ਮਾਨ ਦੇ) ਸੁਖ ਵਿਚ ਮੋਹਤ (ਮੂਰਛਤ) ਹੋਈ ਹੋਈ ਹੈਂ।

**ਅਬ ਕੈ ਨ ਭੇਟੈ ਨਾਥ, ਬਹੁਰਿਓ ਨ ਆਵੈ ਹਾਥ,**
**ਬਿਰਹਾ ਬਿਹਾਵੈ ਬਲਿ**
**ਬਡੋ ਭਾਈ ਮੀਚ ਕੌ ॥੬੬੦॥**

***ਪਦ ਅਰਥ :*** ਮੀਚ—ਮੌਤ।

***ਅਰਥ :***

ਹੁਣ ਜੇ ਨਾਥ ਨੂੰ ਨਾ ਮਿਲਿਓਂ ਤਾਂ ਫਿਰ (ਉਹ) ਸਮਾਂ ਤੇਰੇ ਹੱਥ ਨਹੀਂ ਆਵੇਗਾ (ਫਿਰ ਤਾਂ) ਮੌਤ ਦੇ ਵੱਡੇ ਭਰਾ ਬਲੀ ਬਿਰਹੇ ਨਾਲ ਹੀ ਬੀਤੇਗੀ।੬੬੦।

***ਭਾਵਾਰਥ :*** ਅਰਥਾਤ ਮੌਤ ਦੇ ਦੁਖ ਨਾਲੋਂ ਭੀ ਵਿਛੋੜੇ ਦਾ ਦੁਖ ਬਹੁਤ ਵਧੀਕ ਹੈ, ਜੋ ਸਹਾਰਿਆ ਨਹੀਂ ਜਾਂਦਾ ਹੈ।

ਮਾਨਨੀ ਨਾਇਕਾ ਦੇ ਰੂਪਕ ਵਿਚ ਹੰਕਾਰ ਵਿਚ ਗ੍ਰਸੇ ਗਏ ਜਗਿਆਸੂ ਨੂੰ ਬਾਰ-ਬਾਰ ਉਦਾਹਰਣ ਦੇ ਕੇ ਸਮਝਾਉਣ ਦਾ ਉੱਦਮ ਕਰਦੇ ਹਨ।

**ਪ੍ਰ:** ਭਾਈ ਸਾਹਿਬ ਜੀਓ! ਜਦੋਂ ਸਾਨੂੰ ਭਜਨ ਸਿਮਰਨ ਕਰਨ ਦਾ ਖ਼ਿਆਲ ਆਉਂਦਾ ਹੈ, ਤਾਂ ਮਾਇਆ ਦਾ ਐਸਾ ਪ੍ਰਭਾਵ ਪੈਂਦਾ ਹੈ ਕਿ ਚਲੋ ਅਜੇ ਤਾਂ ਬੜਾ ਸਮਾਂ ਪਿਆ ਹੈ, ਪਿਛਲੀ ਉਮਰੇ ਬੁਢਾਪੇ ਵਿਚ ਜਾ ਕੇ ਭਜਨ ਕਰ ਲਵਾਂਗੇ, ਪਹਿਲੋਂ ਜੋ ਹੋਰ ਜ਼ੁੰਮੇਵਾਰੀਆਂ ਹਨ, ਉਨ੍ਹਾਂ ਨੂੰ ਨਿਭਾ ਲੈਣਾ ਚਾਹੀਦਾ ਹੈ, ਇਸ ਬਾਰੇ ਤੁਸੀਂ ਕੀ ਕਹਿਣਾ ਚਾਹੋਗੇ?

**ਉ:** ਹੇ ਭਾਈਓ! ਤੁਹਾਡੇ ਇਸ ਖ਼ਿਆਲ ਨਾਲ ਗੁਰਬਾਣੀ ਸਹਿਮਤ ਨਹੀਂ, ਜਿਵੇਂ :

ਜਬ ਲਗੁ ਜਰਾ ਰੋਗੁ ਨਹੀ ਆਇਆ ॥
ਜਬ ਲਗੁ ਕਾਲਿ ਗ੍ਰਸੀ ਨਹੀ ਕਾਇਆ ॥
ਜਬ ਲਗੁ ਬਿਕਲ ਭਈ ਨਹੀ ਬਾਨੀ ॥
ਭਜਿ ਲੇਹਿ ਰੇ ਮਨ ਸਾਰਿੰਗਪਾਨੀ ॥੨॥ *(ਪੰਨਾ ੧੧੫੯)*

ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਉੱਕਰਿਆ ਹੈ, ਜਿਵੇਂ ਕਿ :

**ਜਉ ਲਉ ਦੀਪ ਜੋਤਿ**
**ਹੋਤਿ ਨਾਹਿਨ ਮਲੀਨ ਆਲੀ,**
**ਜਉ ਲਉ ਨਹਿ ਸਿਹਜਾ ਕੁਸਮ ਕੁਮਲਾਤ ਹੈ ॥**

***ਪਦ ਅਰਥ :*** ਜਉ ਲਉ—ਜਦ ਤਕ। ਮਲੀਨ—ਮੈਲੀ, ਫਿੱਕੀ। ਕੁਸਮ—ਫੁੱਲ।

***ਅਰਥ :***

ਹੇ ਸਖੀ! ਜਦ ਤਕ ਦੀਵੇ ਦੀ ਜੋਤ ਫਿੱਕੀ ਨਹੀਂ ਪੈਂਦੀ (ਭਾਵ ਪ੍ਰਭਾਤ ਨਹੀਂ ਹੁੰਦੀ) ਜਦ ਤਕ ਸਿਹਜਾ ਦੇ ਫੁੱਲ ਮੁਰਝਾਉਂਦੇ ਨਹੀਂ।

**ਜਉ ਲਉ ਨ ਕਮਲਨ ਪ੍ਰਫੁਲਤ ਉਡਤ ਅਲਿ,**
**ਬਿਰਖ ਬਿਹੰਗਮ ਨ ਜਉ ਲਉ ਚੁਹਚੁਹਾਤ ਹੈ ॥**

***ਪਦ ਅਰਥ :*** ਅਲਿ—ਭੌਰੇ। ਬਿਹੰਗਮ—ਪੰਛੀ।

***ਅਰਥ :***

ਜਦ ਤਕ ਕਮਲ ਨਹੀਂ ਖਿੜਦੇ ਤੇ ਉਤੇ ਭੌਰੇ ਨਹੀਂ ਉੱਡਦੇ, ਬਿਰਖਾਂ ਉਤੇ ਜਦ ਤਕ ਪੰਛੀ ਨਹੀਂ ਉੱਡਦੇ ਚਹਿ ਚਹਾਉਂਦੇ।

**ਜਉ ਲਉ ਭਾਸਕਰ ਕੌ ਪ੍ਰਕਾਸ ਨ ਅਕਾਸ ਬਿਖੈ,**
**ਤਮਚੁਰ ਸੰਖ ਨਾਦ ਸਬਦ ਨ ਪ੍ਰਾਤ ਹੈ ॥**

***ਪਦ ਅਰਥ :*** ਭਾਸਕਰ—ਸੂਰਜ। ਤਮਚੁਰ—ਕੁੱਕੜ।

***ਅਰਥ :***

ਜਦ ਤਕ ਸੂਰਜ ਦਾ ਪ੍ਰਕਾਸ਼ ਅਕਾਸ਼ ਵਿਖੇ ਨਹੀਂ ਹੁੰਦਾ (ਭਾਵ ਦਿਨ ਨਹੀਂ ਚੜ੍ਹਦਾ) ਕੁੱਕੜ ਤੇ ਸੰਖ ਦੀ ਸਵੇਰ ਹੋ

ਜਾਣ ਦੀ ਧੁਨਿ ਨਹੀਂ ਹੁੰਦੀ।

**ਤਉ ਲਉ ਕਾਮ ਕੇਲ**
**ਕਾਮਨਾ ਸਕਲ ਪੂਰਨ ਕੈ,**
**ਹੋਇ ਨਿਹਕਾਮ ਪ੍ਰਿਯ**
**ਪ੍ਰੇਮ ਨੇਮ ਘਾਤ ਹੈ ॥੬੬੧॥**

***ਪਦ ਅਰਥ :*** ਘਾਤ—ਵੇਲਾ ਹੈ, ਮੌਕਾ ਹੈ, ਸਮਾਂ ਹੈ।

***ਅਰਥ :***

ਜਦ ਤਕ ਕਾਮ ਕੇਲ ਦੀ ਕਾਮਨਾ ਵਿਚ ਕਿਨਾਰਿਆਂ ਤਕ ਪੂਰਨ ਹੋ ਕੇ (ਤੇ ਹੋਰ ਕਾਮਨਾ ਤੋਂ) ਨਿਹਕਾਮ ਹੋ ਕੇ ਪਿਆਰੇ ਦੇ ਪ੍ਰੇਮ ਨੇਮ ਵਿਚ ਹੀ ਲਗੇ ਰਹਿਣ ਦਾ ਮੌਕਿਆ ਹੈ।੬੬੧।

***ਭਾਵਾਰਥ :*** ਭਾਈ ਸਾਹਿਬ ਇਸਤ੍ਰੀ ਭਰਤਾ ਦੇ ਮੇਲ ਦੀ ਰਾਤ ਦੇ ਰੂਪਕ ਵਿਚ ਜਗਿਆਸੂ ਪ੍ਰਤੀ ਉਪਦੇਸ਼ ਦੇਂਦੇ ਹਨ, ਕਿ ਜਦ ਤਕ ਬੁਢੇਪਾ ਨਹੀਂ ਆਉਂਦਾ, ਜਦ ਤਕ ਸੁਾਸ ਹੈਨ, ਜਦ ਤਕ ਮੌਤ ਨਹੀਂ ਆ ਗ੍ਰਸਦੀ, ਤਦ ਤਕ ਵਾਹਿਗੁਰੂ ਜੀ ਦੇ ਮਿਲਾਪ ਵਿਚ ਨਿਸ਼ਕਾਮ ਹੋ ਕੇ ਲਗਾ ਰਹੁ, ਕੋਈ ਦਮ ਨਾਮ ਰਸ ਦੇ ਮਾਣਨ ਤੋਂ ਵਿਰਵਾ ਨਹੀਂ ਜਾਣ ਦੇਣਾ ਚਾਹੀਦਾ।

**ਪ੍ਰ:** ਭਾਈ ਸਾਹਿਬ ਜੀਉ ! ਤੁਸੀਂ ਤਾਂ ਗੁਰਮਤ ਨੂੰ ਚੰਗੀ ਤਰ੍ਹਾਂ ਘੋਖਿਆ ਹੈ, ਸਾਨੂੰ ਭੀ ਜਾਣਕਾਰੀ ਦਿਓ ਕਿ ਜਗਿਆਸੂ ਨੂੰ ਵਾਹਿਗੁਰੂ ਦੀ ਪ੍ਰਾਪਤੀ ਕਿਸ ਗੁਣ ਦੇ ਧਾਰਨ ਕਰਕੇ ਹੁੰਦੀ ਹੈ ?

**ਉ:** ਹੇ ਭਾਈਓ ! ਮੈਨੂੰ ਤਾਂ ਗੁਰਮਤ ਦੀ ਪੂਰਨ ਖੋਜ ਕਰਨ ਤੋਂ ਇਹੋ ਹੀ ਬੋਧ ਮਿਲਿਆ ਹੈ ਕਿ ਜਗਿਆਸੂ ਨੂੰ ਵਾਹਿਗੁਰੂ ਦੀ ਪ੍ਰਾਪਤੀ ਨਿਸ਼ਕਾਮਤਾ ਧਾਰ ਕੇ ਭਗਤੀ ਕੀਤਿਆਂ ਹੀ ਹੁੰਦੀ ਹੈ। ਸੋ, ਮੈਂ ਭੀ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਉੱਕਰਿਆ ਹੈ, ਜਿਵੇਂ ਕਿ :

**ਜੋਈ ਮਿਲੈ ਆਪਾ ਖੋਇ,**
**ਸੋਈ ਤਉ ਨਾਯਕਾ ਹੋਇ,**
**ਮਾਨ ਕੀਏ ਮਾਨਮਤੀ, ਪਾਈਐ ਨ ਮਾਨ ਜੀ ॥**

***ਪਦ ਅਰਥ :*** ਨਾਯਕਾ—ਸੁਾਮਣੀ, ਅਗੇ ਲਗ ਕੇ ਟੁਰਨ ਵਾਲੀ। ਇਸ ਤੋਂ ਮੁਰਾਦ ਪਤੀ ਨੂੰ ਪਿਆਰੀ ਹੋ ਗਈ ਇਸਤ੍ਰੀ ਹੈ, ਭਾਵ ਪ੍ਰਵਾਣ ਹੋ ਗਏ ਜਗਿਆਸੂ ਤੋਂ ਹੈ। ਮਾਨ ਜੀ—ਮਾਨਯੋਗ (ਪਤੀ) ਜੀ।

***ਅਰਥ :***

ਜਿਹੜੀ ਆਪਾ ਗਵਾ ਕੇ (ਪਤੀ ਨੂੰ) ਮਿਲਦੀ ਹੈ, ਓਹੀ ਤਾਂ ਸਵਾਮਿਨੀ ਹੋ ਜਾਂਦੀ ਹੈ, ਹੇ ਮਾਨ ਮਤੀਏ ! ਮਾਨ ਕਰਨ ਕਰਕੇ ਮਾਨ (ਯੋਗ ਪਤੀ ਜੀ ਨੂੰ) ਨਹੀਂ ਪਾਈਦਾ ਹੈ।

**ਜੈਸੇ ਘਨਹਰ ਬਰਸੈ ਸਰਬਤਰ ਸਮ,**
**ਊਚੇ ਨ ਚੜਤ ਜਲ ਬਸਤ ਨੀਚਾਨ ਜੀ ॥**

***ਪਦ ਅਰਥ :*** ਘਨਹਰ—ਬੱਦਲ। ਸਰਬਤਰ—ਸਰਬ ਥਾਂ।

***ਅਰਥ :***

ਜਿਸ ਤਰ੍ਹਾਂ ਬੱਦਲ ਸਭਨਾਂ ਜਗ੍ਹਾ ਤੇ ਇਕ ਸਮਾਨ ਹੋ ਕੇ ਬਾਰਸ਼ ਕਰਦਾ ਹੈ (ਪਰ ਉਸਦਾ) ਪਾਣੀ ਉੱਚੇ (ਟਿੱਬੇ ਉੱਤੇ) ਨਹੀਂ ਚੜ੍ਹਦਾ ਹੈ ਤੇ ਨੀਵੇਂ (ਸਥਾਨ 'ਤੇ ਜਾ ਕੇ) ਵੱਸਦਾ ਹੈ।

**ਚੰਦਨ ਸਮੀਪ ਜੈਸੇ ਬੂਡਿਓ ਹੈ ਬਡਾਈ ਬਾਂਸ,**
**ਆਸ ਪਾਸ ਬਿਰਖ ਸੁਬਾਸ ਪਰਵਾਨ ਜੀ ॥**

***ਅਰਥ :***

ਜਿਵੇਂ ਚੰਦਨ ਦੇ ਕੋਲ ਖੜਾ ਹੋਇਆ ਵਾਂਸ ਆਪਣੇ ਵੱਡਾ ਹੋਣ ਦੇ ਮਾਣ ਵਿਚ ਡੁੱਬਾ ਹੋਣ ਕਰਕੇ (ਖ਼ਾਲੀ ਰਹਿੰਦਾ ਹੈ ਤੇ ਚੰਦਨ ਨਹੀਂ ਹੋ ਸਕਦਾ ਅਤੇ ਆਸੇ ਪਾਸੇ ਦੇ (ਹੋਰ) ਸਾਰੇ ਦਰਖ਼ਤ (ਚੰਦਨ ਦੀ) ਸ਼ੁਭ ਵਾਸ਼ਨਾ (ਲੈ ਕੇ) ਪ੍ਰਮਾਣੀਕ ਚੰਦਨ ਹੋ ਜਾਂਦੇ ਹਨ।

**ਕ੍ਰਿਪਾ ਸਿੰਧ ਪ੍ਰਿਯ ਤੀਯ ਹੋਇ ਮਰਜੀਵਾ ਗਤਿ,**
**ਪਾਵਤ ਪਰਮ ਗਤਿ ਸਰਬ ਨਿਧਾਨ ਜੀ ॥੬੬੨॥**

***ਪਦ ਅਰਥ :*** ਮਰਜੀਵਾ—ਮਰਜੀਉੜਾ, ਸਮੁੰਦਰ ਵਿਚ ਟੁੱਭੀ ਲਾ ਕੇ ਮੋਤੀ ਕੱਢਣ ਵਾਲਾ। ਗਤਿ—ਵਾਂਗ। ਨਿਧਾਨ—ਨਿੱਧੀਆਂ।

***ਅਰਥ :***

ਕ੍ਰਿਪਾ ਦੇ ਸਮੁੰਦਰ ਪਿਆਰੇ (ਪ੍ਰਭੂ ਦੀ ਜਿਹੜੀ) ਇਸਤ੍ਰੀ ਮਰਜੀਉੜੇ ਦੀ ਗਤੀ (ਵਾਲੀ ਹੋ ਜਾਂਦੀ ਹੈ, ਉਹ) ਪਰਮ ਗਤੀ ਤੇ ਸਾਰੇ ਨਿਧਾਨ ਪਾਂਦੀ ਹੈ।੬੬੨।

***ਭਾਵਾਰਥ :***

ਆਪੁ ਗਵਾਈਐ ਤਾ ਸਹੁ ਪਾਈਐ
ਅਉਰੁ ਕੈਸੀ ਚਤੁਰਾਈ॥ (ਪੰਨਾ ੭੨੨)

ਜਗਿਆਸੂ ਨੂੰ ਵਾਹਿਗੁਰੂ ਦੀ ਪ੍ਰਾਪਤੀ ਨਿਰਮਾਨਤਾ ਧਾਰ ਕੇ ਭਗਤੀ ਕੀਤਿਆਂ ਹੀ ਹੋਇਆ ਕਰਦੀ ਹੈ।

ਮਾਨ ਕਰਕੇ ਵਿਛੜੇ ਭਗਤ ਦੀ ਪਛਤਾਵੇ ਦੀ ਅਵਸਥਾ ਬਿਰਹਨੀ ਦੇ ਰੂਪ ਵਿਚ ਦਿਖਾ ਰਹੇ ਹਨ, ਜੋ ਸਨਮੁਖ ਪ੍ਰੇਮੀਆਂ ਨੂੰ ਪਿਆਰੇ ਦੇ ਮਨਾਉਣ ਲਈ ਜੋਦੜੀਆਂ ਕਰ ਰਿਹਾ ਹੈ, ਜਿਵੇਂ :

**ਸਿਹਜਾ ਸਮੈ ਅਗਿਆਨ ਮਾਨ ਕੈ ਰਸਾਏ ਨਾਹਿ,**
**ਤਨਕ ਹੀ ਮੈ ਰਿਸਾਇ ਉਤ ਕੋ ਸਿਧਾਰੈ ਹੈਂ॥**

***ਪਦ ਅਰਥ :*** ਰਸਾਏ ਨਾਹਿ—ਪ੍ਰਸੰਨ ਨਹੀਂ ਕੀਤੇ। ਰਿਸਾਏ—ਗੁੱਸੇ ਹੋ ਕੇ।

***ਅਰਥ :***

(ਹੇ ਸਖੀ !) ਸੇਜਾ (ਦੇ ਸੰਜੋਗ) ਸਮੇਂ ਅਗਿਆਨ ਤੇ ਮਾਣ ਕਰਕੇ (ਮੈਂ) ਸੁਆਮੀ ਜੀ ਪ੍ਰਸੰਨ ਨਹੀਂ ਕੀਤੇ ਹਨ, (ਇਸ ਲਈ ਉਹ) ਥੋੜ੍ਹੇ ਵਿਚ ਹੀ ਗੁੱਸੇ ਹੋ ਕੇ ਉਧਰ ਨੂੰ ਚਲੇ ਗਏ ਹਨ।

**ਪਾਛੈ ਪਛੁਤਾਇ ਹਾਇ ਹਾਇ ਕਰਿ ਕਰ ਮੀਜਿ,**
**ਮੂੰਡ ਧੁਨਿ ਧੁਨਿ ਕੋਟਿ ਜਨਮ ਧਿਕਾਰੇ ਹੈਂ॥**

***ਪਦ ਅਰਥ :*** ਕਰ ਮੀਜਿ—ਹੱਥ ਮਲ ਰਹੀ ਹਾਂ। ਮੂੰਡ—ਸਿਰ।

***ਅਰਥ :***

(ਹੁਣ) ਪਿਛੋਂ ਪਛੁਤਾਉਂਦੀ ਹਾਂ, ਹਾਇ ! ਹਾਇ ! ਕਰਕੇ ਹੱਥ ਮਲਦੀ ਹਾਂ, ਸਿਰ ਨੂੰ ਪਿੱਟ ਪਿੱਟ ਕੇ ਕਰੋੜਾਂ ਜਨਮਾਂ ਨੂੰ ਫਿਟਕਾਰਾਂ ਦੇਂਦੀ ਹਾਂ।

**ਅਉਸਰ ਨ ਪਾਵੈਂ,**
**ਬਿਲਲਾਉ ਦੀਨ ਦੂਖਤ ਹੁਇ,**
**ਬਿਰਹ ਬਿਯੋਗ ਸੋਗ ਆਤਮ ਸੰਘਾਰੇ ਹੈਂ॥**

***ਅਰਥ :***

(ਉਹ) ਵੇਲਾ ਹੱਥ ਨਹੀਂ ਆਉਂਦਾ, ਦੀਨ ਦੁਖੀ ਹੋ ਕੇ ਰੋਂਦੀ ਹਾਂ, ਬਿਰਹ ਦੇ ਵਿਯੋਗ ਸੋਗ ਨੇ (ਮੇਰੀ) ਆਤਮਾ ਦਾ ਖ਼ੂਨ ਕਰ ਦਿੱਤਾ ਹੈ। (ਅਰਥਾਤ ਮੈਂ ਆਪਣੇ ਆਪ ਨੂੰ ਮਾਰ ਰਹੀ ਹਾਂ)।

**ਪਰਉਪਕਾਰ ਕੀਜੈ, ਲਾਲਨ ਮਨਾਇ ਦੀਜੈ,**
**ਤੋ ਪਰ ਅਨੰਤ ਸਰਬੰਸ ਬਲਿਹਾਰੇ ਹੈਂ॥੬੬੩॥**

***ਪਦ ਅਰਥ :*** ਲਾਲਨ—ਪਿਆਰੇ ਨੂੰ। ਅਨੰਤ—ਬੇਅੰਤ, ਅੰਤ ਰਹਿਤ।

***ਅਰਥ :***

(ਹੇ ਸਖੀ !) ਮੇਰੇ ਉਤੇ ਪਰਉਪਕਾਰ ਕਰ (ਮੇਰਾ) ਪਿਆਰਾ (ਜੋ ਗੁੱਸੇ ਹੋ ਕੇ ਚਲਾ ਗਿਆ ਹੈ, ਉਸਨੂੰ) ਮਨਵਾ ਦੇਹ (ਮੈਂ) ਬੇਅੰਤ ਵੇਰੀ ਤੇਰੇ ਤੋਂ ਸਰਬੰਸ ਵਾਰਨੇ ਕਰਦੀ ਹਾਂ।੬੬੩।

***ਭਾਵਾਰਥ :*** ਜਾਪਦਾ ਹੈ ਕਿ ਇਹ ਸ੍ਵੈ-ਜੀਵਨੀ ਦੀ ਬਿਰਹ ਪੀੜਾ ਹੀ ਭਾਈ ਜੀ ਵਲੋਂ ਅੰਕਤ ਹੋ ਰਹੀ ਹੈ।

**ਪ੍ਰ:** ਭਾਈ ਸਾਹਿਬ ਜੀਉ ! ਕਈ ਭਗਤ ਲੋਕ ਭਗਤੀ ਦਾ ਮਾਨ ਕਰਕੇ ਭੀ ਰੱਬ ਤੋਂ ਵਿਛੜੇ ਰਹਿੰਦੇ ਹਨ, ਉਨ੍ਹਾਂ ਦੀ ਮਾਨਸਕ ਅਵਸਥਾ ਬਾਰੇ ਆਪ ਕੀ ਕਹਿਣਾ ਚਾਹੋਗੇ, ਦੱਸਣ ਦੀ ਕ੍ਰਿਪਾ ਕਰੋ ਤਾਕਿ ਸਾਨੂੰ ਭੀ ਭਰੋਸਾ ਹੋ ਸਕੇ ?

**ਉ:** ਹੇ ਭਾਈਓ ! ਜੋ ਮਾਨ ਕਰਕੇ ਭਗਤ ਲੋਕ ਰੱਬ ਤੋਂ ਵਿਛੜੇ ਰਹਿੰਦੇ ਹਨ, ਉਨ੍ਹਾਂ ਦੀ ਪਛਤਾਵੇ ਦੀ ਮਾਨਸਕ ਦਸ਼ਾ ਦਾ ਬਾਣੀ ਵਿਚ ਕਈ ਥਾਵਾਂ 'ਤੇ ਜ਼ਿਕਰ ਆਉਂਦਾ ਹੈ, ਜਿਨ੍ਹਾਂ ਤੋਂ ਪ੍ਰੇਰਨਾ ਲੈ ਕੇ ਮੈਂ ਬਿਰਹਨੀ ਦੇ ਰੂਪ ਵਿਚ ਚੰਦ ਸਤਰਾਂ ਉੱਕਰੀਆਂ ਹਨ, ਜੋ ਪ੍ਰੇਮੀਆ ਦੇ ਸਨਮੁਖ ਹੋ ਪਿਆਰੇ ਦੇ ਮਨਾਉਣ ਲਈ ਜੋਦੜੀਆਂ ਕਰਦੇ ਹਨ।

ਜਾਪਦਾ ਹੈ ਕਿ ਇਹ ਸ੍ਵੈ-ਜੀਵਨੀ ਦੀ ਬਿਰਹਾ ਪੀੜਾ ਹੀ ਅੰਕਤ ਹੋ ਰਹੀ ਹੈ, ਜਿਵੇਂ ਕਿ :

**ਪ੍ਰੇਮ ਰਸੁ ਅਉਸਰ ਅਗਿਆਨ ਮੈ**
**ਨ ਆਗਿਆ ਮਾਨੀ,**
**ਮਾਨ ਕੈ ਮਾਨਨ ਅਪਨੋ ਈ ਮਾਨ ਖੋਇਓ ਹੈ॥**

***ਪਦ ਅਰਥ :*** ਮਾਨ ਕੈ—ਮਾਨ ਕਰਕੇ। ਮਾਨਨ—ਮਾਨਿਨੀ, ਮਾਣ ਕਰਨ ਵਾਲੀ।

***ਅਰਥ :***

(ਹੇ ਸਖੀ !) ਪ੍ਰੇਮ ਰਸ ਦੇ ਸਮੇਂ ਅਗਿਆਨ ਵਿਚ (ਹੋਣ ਕਰਕੇ ਮੈਂ) ਸ੍ਵਾਮੀ ਜੀ ਦੀ ਆਗਿਆ ਨਹੀਂ ਮੰਨੀ ਸੀ (ਉਸ ਵੇਲੇ) ਮਾਣ ਕਰਕੇ (ਮੈਂ) ਮਾਣ ਵਾਲੀ ਨੇ ਆਪਣਾ ਹੀ ਮਾਣ ਖੋ ਲਿਆ ਹੈ।

**ਤਾਂ ਤੇ ਰਿਸ ਮਾਨ ਪ੍ਰਾਨ-ਨਾਥ ਹੂੰ ਜੁ ਮਾਨੀ ਭਏ,**
**ਮਾਨਤ ਨ ਮੇਰੇ ਮਾਨ, ਆਨਿ ਦੂਖ ਰੋਇਓ ਹੈ॥**

***ਪਦ ਅਰਥ :*** ਮਾਨੀ—ਮਾਨ ਧਾਰੀ ਹੋ ਗਏ।

***ਅਰਥ :***

ਉਸ ਕਰਕੇ ਪ੍ਰਾਨ ਨਾਥ ਜੀ ਗੁੱਸਾ ਮੰਨ ਕੇ ਮਾਨ ਧਾਰੀ ਹੋ ਗਏ ਹਨ, (ਹੁਣ ਉਹ) ਮੇਰੇ (ਮਨਾਉਣ ਉਤੇ ਭੀ) ਮੰਨਦੇ ਨਹੀਂ ਹਨ, (ਤਦੇ ਹੇ ਭੈਣ! ਤੇਰੇ ਕੋਲ) ਆਣ ਕੇ (ਮੈਂ ਆਪਣਾ) ਦੁਖ ਰੋਇਆ ਹੈ।

**ਲੋਕ ਬੇਦ ਗਿਆਨ ਦਤ ਭੁਗਤ ਪ੍ਰਧਾਨ,**
**ਤਾਂ ਤੇ ਲੁਨਤ ਸਹਸ ਗੁਨੋ**
**ਜੈਸੇ ਬੀਜ ਬੋਇਓ ਹੈ ॥**

***ਪਦ ਅਰਥ :*** ਲੋਕ—ਲੌਕਿਕ ਗਿਆਨ। ਦਤ—ਦਿੱਤੇ ਹੋਏ। ਭੁਗਤ—ਭੋਗੀਦਾ ਹੈ। ਪ੍ਰਧਾਨ—ਸ੍ਰੇਸ਼ਟ, ਵਿਸ਼ੇਸ਼। ਲੁਨਤ—ਵੱਢੀਦਾ ਹੈ।

***ਅਰਥ :***

ਲੋਕ ਗਿਆਨ ਤੇ ਵੇਦ ਗਿਆਨ ਇਹ ਹੈ ਕਿ ਦਿੱਤੇ ਦਾਨ ਤੋਂ ਭੋਗੀ ਦਾ ਬਹੁਤ ਜ਼ਿਆਦਾ ਹੈ, ਤਾਂ ਤੇ ਜਿਹੋ ਜਿਹਾ (ਮੈਂ) ਬੀਜ ਬੀਜਿਆ ਸੀ (ਉਸ ਤੋਂ) ਹਜ਼ਾਰ ਗੁਣਾ ਵਧ ਵੱਢ ਰਹੀ ਹਾਂ।

**ਦਾਸਨ ਦਾਸਾਨ ਗਤਿ ਬੇਨਤੀ ਕੈ ਪਾਇ ਲਾਗਉ,**
**ਹੈ ਕੋਊ ਮਨਾਇ ਦੈ**
**ਸਗਲ ਜਗ ਜੋਇਓ ਹੈ ॥੬੬੪॥**

***ਪਦ ਅਰਥ :*** ਗਤਿ—ਜਾ ਕੇ। ਜੋਇਓ ਹੈ—ਵੇਖਿਆ ਹੈ, ਢੂੰਢਿਆ ਹੈ।

***ਅਰਥ :***

(ਹੁਣ ਮੈਂ ਉਨ੍ਹਾਂ ਦੇ) ਦਾਸਾਂ ਦੇ ਦਾਸਾਂ ਪਾਸ ਜਾ ਕੇ ਬੇਨਤੀ ਕਰਕੇ ਪੈਰੀ ਪੈ ਰਹੀ ਹਾਂ, ਹੈ ਕੋਈ (ਐਸਾ ਜੋ ਹੁਣ ਉਨ੍ਹਾਂ ਨੂੰ) ਮਨਾ ਦੇਵੇ ? ਮੈਂ ਤਾਂ ਸਾਰਾ ਹੀ ਸੰਸਾਰ ਢੂੰਢ ਫਿਰੀ ਹਾਂ।੬੬੪।

ਇਸ ਕਬਿੱਤ ਵਿਚ ਭੀ ਭਾਈ ਸਾਹਿਬ ਜੀ ਲਗਪਗ ਉਪ੍ਰੋਕਤ ਭਾਵ ਨੂੰ ਹੀ ਡਾਢੀ ਦਿਲ ਪੀੜਾ ਨਾਲ ਅੰਕਤ ਕਰ ਰਹੇ ਹਨ, ਜਿਵੇਂ ਕਿ :

**ਫਰਕਤ ਲੋਚਨ ਅਧਰ ਭੁਜਾ, ਤਾਪੈ ਤਨ,**
**ਮਨ ਮੈ ਅਉਸੇਰ ਕਬ ਲਾਲ ਗ੍ਰਿਹ ਆਵਹੀ ॥**

***ਪਦ ਅਰਥ :*** ਅਧਰ—ਬੁਲ੍ਹ। ਅਉਸੇਰ—ਚਿੰਤਾ, ਬੇਚੈਨੀ, ਫ਼ਿਕਰ।

***ਅਰਥ :***

(ਹੇ ਸਖੀ! ਮੇਰੀਆਂ) ਅੱਖਾਂ, ਬੁਲ੍ਹ ਤੇ ਬਾਹਾਂ ਫ਼ਰਕ ਰਹੀਆਂ ਹਨ, ਤਨ ਤਪ ਰਿਹਾ ਹੈ, ਮਨ ਵਿਚ ਚਿੰਤਾ (ਲਗ ਰਹੀ ਹੈ) ਕਿ ਕਦੋਂ ਪਿਆਰਾ ਘਰ ਆਵੇਗਾ।

**ਨੈਨਨ ਸੇ ਨੈਨ ਅਰੁ ਬੈਨਨ ਸੇ ਬੈਨ ਮਿਲੈ,**
**ਰੈਨ ਸਮੈ ਚੈਨ ਕੋ ਸਿਹਜਾਸਨ ਬੁਲਾਵਹੀ ॥**

***ਅਰਥ :***

ਅੱਖਾਂ ਨਾਲ ਅੱਖਾਂ ਮਿਲਣਗੀਆਂ ਤੇ ਬਚਨਾਂ ਨਾਲ ਬਚਨ (ਭਾਵ ਗੱਲ-ਬਾਤ ਹੋਵੇਗੀ) ਅਤੇ ਰਾਤ ਸਮੇਂ (ਪਿਆਰਾ) ਅਨੰਦ ਨਾਲ ਸਿਹਜਾ ਦੇ ਆਸਣ 'ਤੇ ਬੁਲਾਵੇਗਾ।

**ਕਰ ਗਹਿ ਕਰ ਉਰ ਉਰ ਸੇ ਲਗਾਇ ਪੁਨਿ,**
**ਅੰਕ ਅੰਕਮਾਲ ਕਰਿ ਸਹਜਿ ਸਮਾਵਹੀ ॥**

***ਪਦ ਅਰਥ :*** ਉਰ ਉਰ ਸੇ—ਛਾਤੀ ਨਾਲ ਛਾਤੀ। ਅੰਕਮਾਲ—ਜੱਫੀ। ਸਹਜਿ—ਆਤਮਾ ਦੀ ਆਪਣੀ ਯਥਾਰਥ ਅਵਸਥਾ, ਤਤ ਸਰੂਪ ਦਾ ਗਿਆਨ।

***ਅਰਥ :***

(ਹੇ ਸਖੀ !) ਜਿਸ ਅੱਗੇ ਬੇਨਤੀਆਂ ਕਰ ਕਰਕੇ ਜੀਹਬਾ ਥੱਕ ਗਈ ਸੀ, (ਭਾਵ ਮੂਰਛਾ ਵਾਂਗ ਚੁਪ ਹੋ ਗਈ ਸੀ ਹੁਣ) ਉਸੇ (ਪਿਆਰੇ) ਦੇ ਬੁਲਾਇਆਂ (ਜੀਭ) ਫਿਰ ਬੇਨਤੀ ਕਹਿਣ ਲਗ ਪਈ ਹੈ, ਭਾਵ ਗਿਆਨ ਕਰਕੇ (ਅੰਕ) ਸਰੂਪ ਵਿਚ ਸਮਾ ਲਏਗਾ (ਭਾਵ ਆਪਣੇ ਨਾਲ ਅਭੇਦ ਕਰ ਲਏਗਾ)।

**ਪ੍ਰੇਮ ਰਸ ਅੰਮ੍ਰਿਤ ਪੀਆਇ ਤ੍ਰਿਪਤਾਇ ਆਲੀ,**
**ਦਇਆ ਕੈ ਦਇਆਲ**
**ਦੇਵ ਕਾਮਨਾ ਪੂਜਾਵਹੀ ॥੬੬੫॥**

***ਪਦ ਅਰਥ :*** ਆਲੀ—ਹੇ ਸਖੀ।

***ਅਰਥ :***

(ਹੇ ਸਖੀ ! ਸੁਆਮੀ) ਪ੍ਰੇਮ ਰਸ ਅੰਮ੍ਰਿਤ ਨੂੰ ਪਿਆ ਕੇ ਤ੍ਰਿਪਤ ਕਰੇਗਾ, ਦਿਆਲ ਦੇਵ ਦਇਆ ਕਰਕੇ (ਸਾਰੀਆਂ) ਕਾਮਨਾ ਪੂਰੀਆਂ ਕਰ ਦੇਂਦਾ ਹੈ।੬੬੫।

***ਭਾਵਾਰਥ :*** ਜਗਿਆਸੂ ਨੂੰ ਪ੍ਰੀਤਮ ਦੇ ਦਰਸ਼ਨ ਹੋਣ ਨਾਲ, ਬਚਨ ਨਾਦ ਸੁਣਨ ਨਾਲ, ਪ੍ਰੇਮ ਮਗਨ ਬਿਨੈ ਕਰਨ

ਨਾਲ ਜੋ ਮੂਰਛਾ ਤੁਲ ਮਗਨਤਾ ਛਾ ਗਈ ਸੀ ਤੇ ਹੋਰ ਬੋਲਣ ਤੇ ਦੇਖਣ ਦੀ ਹੋਸ਼ ਭੀ ਗੁੰਮ ਹੋ ਗਈ ਸੀ। ਉਸੇ ਪਿਆਰੇ ਦੇ ਮੇਰੇ ਵੱਲ ਦੇਖਣ ਨਾਲ ਮੇਰੇ ਕੰਨੀ ਉਸਦੀ ਅਵਾਜ਼ ਪੈਣ ਨਾਲ ਤੇ ਮੈਨੂੰ ਆਪ ਬੁਲਾਉਣ ਨਾਲ ਸਾਰੇ ਅੰਗਾਂ ਦੀ ਹੋਸ਼ ਪਰਤ ਆਈ ਹੈ। ਜਿਵੇਂ ਸ਼ਰਾਬ ਪੀ ਕੇ ਆਦਮੀ ਬੇਹੋਸ਼ ਹੋ ਜਾਂਦਾ ਹੈ ਤਾਂ ਸਿਆਣਾ ਵੈਦ ਉਸੇ ਸ਼ਰਾਬ ਦਾ ਘੁੱਟ ਦੇ ਕੇ ਹੋਸ਼ ਵਿਚ ਲੈ ਆਉਂਦਾ ਹੈ। ਜਗਿਆਸੂ ਆਪਣੀ ਉਮਡਾਊ ਉਮੰਗ ਵਿਚ ਦਰਸ਼ਨ ਆਦਿ ਨਾਲ ਪ੍ਰੇਮ ਮਗਨਤਾ ਵਿਚ ਚਲਾ ਜਾਂਦਾ ਹੈ, ਪਰ ਗੁਰੂ ਦੇ ਦਿੱਤੇ ਉਸ ਦਰਸ਼ਨ ਉਪਦੇਸ਼ ਨਾਲ ਵਿਵੇਕ ਚੇਤੰਨਤਾ ਵਿਚ ਸਾਵਧਾਨ ਹੋ ਜਾਂਦਾ ਹੈ।

ਇਸ ਕਬਿੱਤ ਵਿਚ ਦਰਸ਼ਨ ਪ੍ਰਾਪਤੀ ਦੀ ਮਗਨਤਾ ਅੰਕਤ ਹੈ। ਜਿਵੇਂ ਕਿ :

**ਲੋਚਨ ਅਨੂਪ ਰੂਪ ਦੇਖਿ ਮੁਰਛਾਤ ਭਏ,**
**ਸੋਈ ਮੁਖ ਬਹਿਰਿਓ ਬਿਲੋਕ**
**ਧਿਆਨ ਧਾਰਿ ਹੈ॥**

***ਪਦ ਅਰਥ :*** ਬਹਿਰਿਓ—ਬਾਹਰੋਂ।

***ਅਰਥ :***

(ਹੇ ਸਖੀ ! ਮੇਰੇ) ਨੈਣ ਅਨੂਪਮ ਰੂਪ ਦੇਖ ਕੇ ਮੂਰਛਤ ਹੋ ਗਏ ਸਨ (ਪਰ ਹੁਣ) ਉਹੋ ਮੁਖੜਾ ਜਦ ਬਾਹਰੋਂ (ਮੇਰੇ ਵੱਲ) ਦੇਖਦਾ ਹੈ ਤਾਂ (ਮੇਰੇ ਨੇਤ੍ਰ) ਦਰਸ਼ਨ ਕਰਨ ਲੱਗ ਪਏ ਹਨ।

**ਅੰਮ੍ਰਿਤ ਬਚਨ ਸੁਨਿ ਸ੍ਰਵਨ ਬਿਮੋਹੇ ਆਲੀ,**
**ਤਾਹੀ ਮੁਖ ਬੈਨ ਸੁਨਿ ਸੁਰਤਿ ਸਮਾਰਿ ਹੈ॥**

***ਅਰਥ :***

(ਹੇ ਸਖੀ ! ਸੁਆਮੀ ਜੀ ਦੇ) ਅੰਮ੍ਰਿਤ ਸਮਾਨ ਬਚਨਾਂ ਨੂੰ ਸੁਣ ਕਰਕੇ (ਮੇਰੇ) ਕੰਨ ਬਿਮੋਹਤ ਹੋ ਗਏ ਹਨ ਅਤੇ ਉਸਦੇ ਮੂੰਹ ਤੋਂ ਸੁਣੇ ਹੋਏ ਬਚਨਾਂ ਦੀ ਸੁਰਤ ਨੂੰ ਸੰਭਾਲ ਰਹੇ ਹਨ।

**ਜਾ ਪੈ ਬੇਨਤੀ ਬਖਾਨਿ ਜਿਹਬਾ ਥਕਤ ਭਈ,**
**ਤਾਹੀ ਕੇ ਬੁਲਾਏ ਪੁਨਿ ਬੇਨਤੀ ਉਚਾਰਿ ਹੈ॥**

***ਅਰਥ :***

(ਹੇ ਸਖੀ !) ਜਿਸ ਅੱਗੇ ਬੇਨਤੀਆਂ ਕਰ ਕਰਕੇ ਜੀਭਾ ਥਕ ਗਈ ਸੀ (ਭਾਵ ਮੂਰਛਾ ਵਾਂਗ ਚੁਪ ਹੋ ਗਈ ਸੀ ਹੁਣ) ਉਸੇ (ਪਿਆਰੇ) ਦੇ ਬੁਲਾਇਆਂ (ਜੀਭ) ਫਿਰ ਬੇਨਤੀ ਕਹਿਣ ਲਗ ਪਈ ਹੈ।

**ਜੈਸੇ ਮਦ ਪੀਏ ਗਿਆਨ ਧਿਆਨ ਬਿਸਰਨ ਹੋਇ,**
**ਤਾਹੀ ਮਦ ਅਚਵਤ ਚੇਤਨ ਪ੍ਰਕਾਰ ਹੈ ॥੬੬੬॥**

***ਪਦ ਅਰਥ :*** ਮਦ—ਅਮਲ। ਚੇਤਨ ਪ੍ਰਕਾਸ— ਸਾਵਧਾਨ, ਹੋਸ਼ ਵਿਚ ਆਉਣ ਦਾ ਤਰੀਕਾ।

***ਅਰਥ :***

ਜਿਵੇਂ (ਕੋਈ) ਨਸ਼ਾ ਪੀਤਿਆਂ ਗਿਆਨ ਧਿਆਨ (ਸਭ) ਬਿਸਰਜਨ ਹੋ (ਜਾਂਦਾ ਹੈ) ਤਿਵੇਂ ਮਦ (ਨਾਮ ਅੰਮ੍ਰਿਤ ਦੇ ਰੂਪ ਵਿਚ) ਪੀਣ ਨਾਲ ਚੇਤੰਨਤਾ ਦਾ ਸਾਧਨ ਬਣ ਗਿਆ ਹੈ।੬੬੬।

***ਭਾਵਾਰਥ :*** ਜਿਵੇਂ ਆਪ ਸ਼ਰਾਬ ਪੀ ਕੇ ਆਦਮੀ ਬੇਹੋਸ਼ ਹੋ ਜਾਂਦਾ ਹੈ, ਪਰ ਜਦ ਸਿਥਿਲਤਾ ਸਰਦੀ ਆਦਿ ਨਾਲ ਕੋਈ ਬੇਹੋਸ਼ ਹੋ ਜਾਏ ਤਾਂ ਸਿਆਣਾ ਵੈਦ ਉਸੇ ਸ਼ਰਾਬ ਦਾ ਘੁੱਟ ਦੇ ਕੇ ਹੋਸ਼ ਵਿਚ ਲੈ ਆਉਂਦਾ ਹੈ। ਜਗਿਆਸੂ ਆਪਣੀ ਉਮਡਾਊ ਉਮੰਗ ਵਿਚ ਦਰਸ਼ਨ ਆਦਿ ਨਾਲ ਪ੍ਰੇਮ ਮਗਨਤਾ ਵਿਚ ਚਲਾ ਜਾਂਦਾ ਹੈ, ਪਰ ਗੁਰੂ ਦੇ ਦਿੱਤੇ ਉਸੇ ਉਪਦੇਸ਼ ਨਾਲ ਵਿਵੇਕ ਚੇਤੰਨਤਾ ਵਿਚ ਸਾਵਧਾਨ ਹੋ ਜਾਂਦਾ ਹੈ।

ਸ਼ਰਾਬ ਦਾ ਸੁਭਾਵ ਇਉਂ ਭੀ ਹੈ—ਨਸ਼ੇ ਵਿਚ ਅਸਕਤ ਸ਼ਰਾਬੀ ਦੀ ਟੋਟ ਫੇਰ ਘੁੱਟ ਹੋਰ ਸ਼ਰਾਬ ਪੀਣ ਨਾਲ ਹੀ ਦੂਰ ਹੁੰਦੀ ਹੈ।

ਪਤੀ ਦੇ ਵਿਛੋੜੇ ਵਿਚ ਵਿਛੜੀ ਔਰਤ ਦੇ ਰੂਪਕ ਅਲੰਕਾਰ ਵਿਚ ਜਗਿਆਸੂ ਦੀ ਦਸ਼ਾ ਅੰਕਤ ਕਰਦੇ ਹਨ, ਜਿਵੇਂ ਕਿ :

**ਸੁਨਿ ਪ੍ਰਿਯ ਗਵਨ ਸ੍ਰਵਨ ਬਹਰੇ ਨ ਭਏ,**
**ਕਾਹੇ ਕੀ ਪਤਿਬ੍ਰਤਾ ਪਤਿ-ਬ੍ਰਤ ਪਾਯੋ ਹੈ॥**

***ਪਦ ਅਰਥ :*** ਬਹਰੇ—ਬੋਲੇ, ਡੋਰੇ।

***ਅਰਥ :***

ਪਿਆਰੇ ਪਤੀ ਜੀ ਦਾ ਪ੍ਰਦੇਸ ਜਾਣਾ ਸੁਣ ਕੇ (ਮੇਰੇ) ਕੰਨ ਬੋਲੇ ਨਹੀਂ ਹੋਏ, ਤਾਂ (ਮੈਂ) ਕਾਹਦੀ ਪਤਿਬ੍ਰਤਾ ਹੋਈ (ਤਾਂ ਮੈਂ ਕੀ) ਪਤਿਬ੍ਰਤ ਪ੍ਰਾਪਤ ਕੀਤਾ ਹੈ।

**ਦ੍ਰਿਸ਼ਟ ਪ੍ਰਿਯ ਅਗੋਚਰ**
**ਹੁਇ ਅੰਧਰੇ ਨ ਭਏ ਨੈਨ,**
**ਕਾਹੇ ਕੀ ਪ੍ਰੇਮਨੀ ਪ੍ਰੇਮ ਹੂੰ ਲਜਾਯੋ ਹੈ॥**

***ਪਦ ਅਰਥ :*** ਅਗੋਚਰ— ਓਹਲੇਂ।

***ਅਰਥ :***

ਪਤੀ (ਜੀ ਮੇਰੀ) ਨਜ਼ਰ ਤੋਂ ਓਹਲੇ ਹੋ ਗਏ ਹਨ, (ਪਰ ਮੇਰੇ) ਨੈਨ ਅੰਨ੍ਹੇ ਨਹੀਂ ਹੋਏ ਹਨ, (ਮੈਂ) ਕਿਸ ਤਰ੍ਹਾਂ ਦੀ ਪ੍ਰੇਮਨ ਹਾਂ, (ਮੈਂ ਤਾਂ) ਪ੍ਰੇਮ ਨੂੰ ਹੀ ਲੱਜਾਵਾਨ ਕੀਤਾ ਹੈ।

**ਅਵਧਿ ਬਿਹਾਇ, ਧਾਇ ਧਾਇ ਬਿਰਹਾ ਬਿਆਪੈ,**
**ਕਾਹੇ ਕੀ ਬਿਰਹਨੀ, ਬਿਰਹ ਬਿਲਖਾਯੋ ਹੈ ॥**

***ਪਦ ਅਰਥ :*** ਅਵਧਿ—ਉਮਰਾ। ਬਿਲਖਾਯੋ ਹੈ—ਉਦਾਸ ਕੀਤਾ ਹੈ, ਦੁਖੀ ਕੀਤਾ ਹੈ।

***ਅਰਥ :***

(ਹੇ ਸਖੀ ! ਮੇਰੀ) ਉਮਰ ਬੀਤਦੀ ਜਾਂਦੀ ਹੈ, ਬਿਰਹਾ ਭੱਜ ਭੱਜ ਕੇ (ਸਰੀਰ ਨੂੰ) ਬਿਆਪ ਰਿਹਾ ਹੈ, (ਮੈਂ) ਕਿਸ ਤਰ੍ਹਾਂ ਦੀ ਬਿਰਹਨੀ ਹਾਂ, (ਜਿਸਨੇ) ਬਿਰਹਾ ਨੂੰ (ਬਿਲਖਾਯੋ) ਦੁਖੀ ਕੀਤਾ ਹੈ।

**ਸੁਨਤ ਬਿਦੇਸ ਕੇ ਸੰਦੇਸ ਨਾਹਿ ਫੂਟਿਓ ਰਿਦਾ,**
**ਕਉਨ ਕਉਨ ਗਨਉ**
**ਚੂਕ ਉੱਤਰ ਨ ਆਯੋ ਹੈ ॥੬੬੭॥**

***ਪਦ ਅਰਥ :*** ਚੂਕ—ਭੁੱਲ।

***ਅਰਥ :***

(ਹੇ ਸਖੀ !) ਬਿਦੇਸ਼ਾਂ ਦੇ ਸੁਨੇਹੇ ਸੁਣਦਿਆਂ (ਕਿ ਅਜੇ ਪਿਆਰੇ ਜੀ ਨੇ ਹੋਰ ਬਿਦੇਸ਼ ਹੀ ਰਹਿਣਾ ਹੈ ਮੇਰਾ) ਰਿਦਾ ਨ ਫਟਿਆ, ਕਿਹੜੀ ਕਿਹੜੀ (ਮੈਂ ਆਪਣੀ) ਚੂਕ (ਭੁਲ) ਗਿਣਾਂ (ਇਸਦਾ) ਮੈਨੂੰ ਉੱਤਰ ਨਹੀਂ ਆਉਂਦਾ।੬੬੭।

***ਭਾਵਾਰਥ :*** ਪ੍ਰਦੇਸ ਗਏ ਪਤੀ ਦਾ ਸੁਨੇਹਾ ਆ ਜਾਏ ਕਿ ਅਸੀਂ ਅਜੇ ਅਗਾਹਾਂ ਹੋਰ ਜਾਣਾ ਹੈ, (ਅਰਥਾਤ ਪ੍ਰਦੇਸੀ ਪਤੀ ਦਾ ਪ੍ਰਦੇਸ ਜਾਣ ਦਾ ਸੰਦੇਸਾ) ਸੁਣ ਕੇ ਪਤਿਬ੍ਰਤਾ ਦੀ ਜੋ ਦਸ਼ਾ ਹੁੰਦੀ ਹੈ, ਉਸਦਾ ਹੀ ਭਾਈ ਜੀ ਨੇ ਵਰਣਨ ਇਸ ਛੰਦ ਵਿਚ ਕੀਤਾ ਹੈ।

**ਪ੍ਰ:** ਭਾਈ ਸਾਹਿਬ ਜੀਉ ! ਜਿਨ੍ਹਾਂ ਦੇ ਅੰਤਰ-ਆਤਮੇ ਉਸ ਪ੍ਰਭੂ ਮਾਲਕ ਦਾ ਬ੍ਰਿਹਾ ਜਾਗ ਪਿਆ ਹੈ, ਉਨ੍ਹਾਂ ਦੀ ਦਸ਼ਾ ਤੁਸੀਂ ਕਿਵੇਂ ਅਨੁਭਵ ਕਰਦੇ ਹੋ, ਸਾਨੂੰ ਭੀ ਕੁਝ ਜਾਣਕਾਰੀ ਦਿਓ ?

**ਉ:** ਹੇ ਭਾਈਓ ! ਮੈਨੂੰ ਤਾਂ ਬਾਣੀ ਦੁਆਰੇ ਉਨ੍ਹਾਂ ਸਾਦਕਾਂ ਦੀ ਦਸ਼ਾ ਇਕ ਬਿਰਹਨੀ ਦੀ ਦਸ਼ਾ ਵਾਂਗ ਪ੍ਰਤੀਤ ਹੋ ਰਹੀ ਹੈ, ਜਿਸਨੂੰ ਮੈਂ ਚੰਦ ਸਤਰਾਂ ਵਿਚ ਅੰਕਤ ਕੀਤਾ ਹੈ, ਜਿਵੇਂ ਕਿ :

**ਬਿਰਹ ਦਾਵਾਨਲ ਪ੍ਰਗਟੀ ਨ ਤਨ ਬਨ ਬਿਖੈ,**
**ਅਸਨ ਬਸਨ ਤਾ ਮੈ ਘ੍ਰਿਤ ਪਰਜਾਰਿ ਹੈ ॥**

***ਪਦ ਅਰਥ :*** ਦਾਵਾਨਲ—ਬਨ ਦੀ ਅਗਨੀ। ਅਸਨ—ਖਾਣ ਪੀਣ ਦੇ ਪਦਾਰਥ। ਬਸਨ—ਕੱਪੜੇ ਆਦਿਕ। ਪਰਜਾਰਿ ਹੈ—ਪ੍ਰਜਾਰਨਾ, ਜ਼ੋਰ ਦੀ ਬਲਣਾ, ਭਾਂਬੜ ਮੱਚ ਉਠਣਾ।

***ਅਰਥ :***

(ਰੱਬ ਦਾ ਬ੍ਰਿਹੀ ਆਪਣੀ ਦਸ਼ਾ ਬਿਆਨ ਕਰਦਾ ਹੈ ਕਿ ਹੇ ਭਾਈਓ ! ਮੇਰੇ) ਤਨ ਰੂਪ ਬਨ ਵਿਚ (ਨਿਰੀ) ਬਿਰਹੋਂ ਰੂਪੀ ਬਨ ਅਗਨੀ ਹੀ ਨਹੀਂ ਪ੍ਰਗਟੀ ਹੈ (ਇਥੇ ਤਾਂ ਸਗੋਂ) ਭੋਜਨ ਤੇ ਬਸਤ੍ਰ ਉਸਦੇ ਭਾਂਬੜ ਬਾਲਣ ਲਈ ਘਿਉ ਬਣ ਕੇ ਪੈ ਰਹੇ ਹਨ।

**ਪ੍ਰਥਮ ਪ੍ਰਕਾਸੇ ਧੂਮ ਅਤਿ ਹੀ ਦੁਸਹਾ ਦੁਖ,**
**ਤਾਹੀ ਤੇ ਗਗਨ ਘਨ ਘਟਾ ਅੰਧਕਾਰ ਹੈ ॥**

***ਪਦ ਅਰਥ :*** ਦੁਸਹਾ—ਨਾ ਸਹਾਰੇ ਜਾਣ ਵਾਲਾ।

***ਅਰਥ :***

ਪਹਿਲੋਂ ਤਾਂ (ਹਾਉਕੇ ਲੈਣ ਰੂਪ) ਧੂੰਆਂ ਨਿਕਲਣ 'ਤੇ ਨ ਸਹਾਰੇ ਜਾਣ ਵਾਲਾ ਬਹੁਤ ਹੀ ਦੁਖ (ਹੋਇਆ ਸੀ, ਹੁਣ) ਉਸੇ ਤੋਂ ਹੀ ਅਕਾਸ਼ (ਵਿਚ ਕਾਲੀਆਂ) ਘਟਾਂ ਦਾ ਹਨ੍ਹੇਰਾ ਛਾ ਗਿਆ ਹੈ। (ਅੰਧਕਾਰ ਛਾ ਗਿਆ ਹੈ)।

**ਭਭਕ ਭਭੂਕੋ ਹੁਇ ਪ੍ਰਕਾਸਿਓ ਹੈ ਅਕਾਸ ਸਸਿ,**
**ਤਾਰਕਾ ਮੰਡਲ ਚਿਨਗਾਰੀ ਚਮਕਾਰ ਹੈ ॥**

***ਪਦ ਅਰਥ :*** ਤਾਰਕਾ ਮੰਡਲ—ਤਾਰਿਆਂ ਦਾ ਝੁੰਡ।

***ਅਰਥ :***

(ਉਤੋਂ) ਅਕਾਸ਼ ਵਿਚ ਬਲਦਾ ਭਭਾਕਾ ਹੋ ਕੇ ਚੰਦ੍ਰਮਾ ਪ੍ਰਕਾਸ਼ ਪਿਆ ਹੈ, (ਨਾਲ) ਤਾਰਿਆਂ ਦਾ ਮੰਡਲ ਭੀ ਚੰਗਿਆੜੀਆਂ ਬਣ ਕੇ ਚਮਕਾਰੇ ਮਾਰਦਾ ਹੈ।

**ਕਾ ਸਿਉ ਕਹਉ ਕੈਸੇ**
**ਅੰਤਕਾਲ ਬ੍ਰਿਥਾਵੰਤ ਗਤਿ,**
**ਮੋਹਿ ਦੁਖ, ਸੋਈ ਸੁਖਦਾਈ ਸੰਸਾਰ ਹੈ ॥੬੬੮॥**

***ਪਦ ਅਰਥ :*** ਬ੍ਰਿਥਾਵੰਤ—ਰੋਗੀ। ਗਤਿ—ਦਸ਼ਾ।

*ਅਰਥ :*

(ਹੇ ਸਖੀ ! ਮੈਂ) ਕਿਸਨੂੰ ਆਖਾਂ ਅਤੇ ਕਿਸ ਤਰ੍ਹਾਂ (ਆਖਾਂ) ਮੇਰੀ ਹਾਲਤ ਤਾਂ ਉਸ ਬੀਮਾਰ ਦੇ ਅੰਤ ਸਮੇਂ (ਵਰਗੀ ਹੈ, ਜੋ ਆਪਣਾ ਹਾਲ ਦੱਸਣ ਤੋਂ ਅਸਮਰਥ ਹੋ ਜਾਂਦਾ ਹੈ, ਬਿਰਹਾ ਕਰਕੇ) ਮੈਨੂੰ ਉਸੇ ਤਰ੍ਹਾਂ ਦਾ ਦੁਖ (ਹੋ ਰਿਹਾ ਹੈ, ਤਾਂ ਫਿਰ ਸੰਸਾਰ ਨੂੰ ਸੁਖਦਾਈ (ਕਿਸ ਤਰ੍ਹਾਂ ਆਖਾਂ ? ਕਿਉਂਕਿ ਇਥੇ ਸੁਖ ਨਹੀਂ ਹੈ)।੬੬੮।

***ਭਾਵਾਰਥ :*** ਬਿਰਹਾ ਦੀ ਅੱਗ ਬਨ ਅਗਨ ਬਹੁਤ ਭਿਆਨਕ ਹੋ ਰਹੀ ਹੈ, ਇਸਨੂੰ ਜੋ ਭੀ ਬੁਝਾਉਣ ਦੇ ਸਾਧਨ ਹਨ, ਉਹ ਇਸਨੂੰ ਘਿਉ ਰੂਪ ਹੋ ਕੇ ਵਧੇਰੇ ਭੜਕਾ ਰਹੇ ਹਨ ਤੇ ਚੰਦ੍ਰਮਾ ਤਾਰੇ ਆਦਿਕ ਕੁਦਰਤੀ ਠੰਡੇ ਪਦਾਰਥ ਭੀ ਬਿਰਹਨੀ ਨੂੰ ਠੰਡ ਨਹੀਂ ਪਾਂਦੇ, ਤਦੇ ਸਤਿਗੁਰੂ ਜੀ ਨੇ ਕਿਹਾ ਹੈ :

> ਚੰਦਨ ਚੰਦੁ ਨ ਸਰਦ ਰੁਤਿ ਮੂਲਿ ਨ ਮਿਟਈ ਘਾਂਮ॥
> ਸੀਤਲੁ ਥੀਵੈ ਨਾਨਕਾ ਜਪੰਦੜੋ ਹਰਿ ਨਾਮੁ॥੨॥
>
> *(ਪੰਨਾ ੭੦੯)*

ਇਸ ਕਬਿੱਤ ਵਿਚ ਅੱਖਾਂ ਬਾਰੇ ਜ਼ਿਕਰ ਕਰਦੇ ਹਨ :

**ਏਈ ਅਖੀਆਂ ਜੁ ਪੇਖਿ ਪ੍ਰਥਮ ਅਨੂਪ ਰੂਪ,**
**ਕਾਮਨਾ ਪੂਰਨ ਕਰਿ ਸਹਜ ਸਮਾਨੀ ਹੈਂ॥**

*ਅਰਥ :*

ਏਹੋ ਅੱਖੀਆਂ ਹਨ, ਜੋ ਪਹਿਲੇ ਅਨੂਪਮ ਰੂਪ ਨੂੰ ਵੇਖ ਕੇ (ਦਰਸ਼ਨ ਦੀ) ਕਾਮਨਾ ਪੂਰਨ ਕਰਕੇ ਆਤਮ-ਸੁਖ ਵਿਚ ਸਮਾਉਂਦੀਆਂ ਸਨ।

**ਏਈ ਅਖੀਆਂ ਜੁ ਲੀਲਾ**
**ਲਾਲਨ ਕੀ ਇਕ-ਟਕ,**
**ਅਤਿ ਅਸਚਰਜ ਹੁਇ ਹੇਰਤ ਹਿਰਾਨੀ ਹੈਂ॥**

***ਪਦ ਅਰਥ :*** ਲੀਲਾ—ਕੌਤਕ, ਚੋਜ। ਹੇਰਤ—ਵੇਖਦੀ। ਹਿਰਾਨੀ—ਅਸਚਰਜ।

*ਅਰਥ :*

ਏਹੋ ਅੱਖੀਆਂ ਹਨ, ਜੋ ਪਿਆਰੇ ਦੀ ਲੀਲ੍ਹਾ (ਖੇਡ ਨੂੰ ਇਕ ਟੱਕ ਹੋ ਕੇ ਵੇਖਦੀਆਂ ਹੋਈਆਂ ਅਤਿ ਅਸਚਰਜ ਹੋ ਕੇ ਬਿਸਮਾਦ ਹੋ ਜਾਂਦੀਆਂ ਸਨ।

**ਏਈ ਅਖੀਆਂ ਜੁ ਬਿਛੁਰਤ ਪ੍ਰਿਅ ਪ੍ਰਾਨਪਤਿ,**
**ਬਿਰਹ ਬਿਯੋਗ ਰੋਗ ਪੀਰਾ ਕੈ ਪਿਰਾਨੀ ਹੈਂ॥**

*ਅਰਥ :*

ਇਹੋ ਅੱਖੀਆਂ ਹਨ (ਜੋ) ਪਿਆਰੇ ਪ੍ਰਾਨਪਤੀ ਤੋਂ ਵਿਛੜਦਿਆਂ ਹੀ ਬਿਰਹ ਤੇ ਬਿਯੋਗ ਦੇ ਰੋਗ ਦੀ ਪੀੜਾ ਕਰਕੇ ਪੀੜਤ (ਦੁਖੀ) ਹੁੰਦੀਆਂ ਸਨ।

**ਨਾਸਕਾ ਸ੍ਰਵਨ ਰਸਨਾ ਮੈ ਅਗ੍ਰਭਾਗ ਹੁਤੀ,**
**ਏਈ ਅਖੀਆਂ**
**ਸਗਲ ਅੰਗ ਮੈਂ ਬਿਰਾਨੀ ਹੈਂ॥੬੬੯॥**

***ਪਦ ਅਰਥ :*** ਅਗ੍ਰਭਾਗ—ਆਗੂ। ਬਿਰਾਨੀ—ਬਿਗਾਨੀ, ਓਪਰੀ।

*ਅਰਥ :*

(ਪ੍ਰੇਮ ਅਵਸਥਾ ਵਿਚ) ਨੱਕ, ਕੰਨ ਤੇ ਜੀਭ ਆਦਿਕ (ਇੰਦ੍ਰੀਆਂ) ਵਿਚੋਂ ਇਹ ਅੱਖੀਆਂ ਹੀ ਸਭਨਾਂ ਤੋਂ ਅੱਗੇ ਤੇ ਮੋਢੀ ਹੁੰਦੀਆਂ ਸਨ (ਪਰ ਅੱਜ) ਏਹੀ ਅੱਖਾਂ (ਸਰੀਰ ਦੇ) ਸਾਰੇ ਅੰਗਾਂ ਵਿਚ ਬਿਗਾਨੀਆਂ ਹੋ ਗਈਆਂ ਹਨ।੬੬੯।

***ਭਾਵਾਰਥ :*** ਸਰੀਰ ਦਾ ਪ੍ਰਧਾਨ ਅੰਗ ਹੀ ਅੱਖਾਂ ਹਨ, ਇਨ੍ਹਾਂ 'ਅਖੀ ਪ੍ਰੇਮ ਕਸਾਈਆਂ' ਅੱਖਾਂ ਨੂੰ ਹੀ ਪ੍ਰੇਮ ਦੀ ਖਿੱਚ ਹੁੰਦੀ ਹੈ, ਤਾਂ ਇਹ ਮੋਹਤ ਤੇ ਮਗਨ ਹੋ ਜਾਂਦੀਆਂ ਹਨ, ਵਿਛੋੜੇ ਦਾ ਦੁਖ ਭੀ ਇਹੋ ਹੀ ਮਹਿਸੂਸ ਕਰਕੇ ਰੋਂਦੀਆਂ ਹਨ ਅਤੇ ਫਿਰ ਮੇਲ ਵੇਲੇ ਇਹੋ ਹੀ ਖਿੜ ਖਿੜ ਪੈਂਦੀਆਂ ਹਨ, ਇਹ ਚੋਜੀ ਦੇ ਚੋਜ ਵੇਖ ਕੇ ਹੈਰਾਨ ਹੁੰਦੀਆਂ ਹਨ ਅਤੇ ਫਿਰ ਵਿਛੋੜੇ ਦੇ ਦੁਖ ਨੂੰ ਅਜਿਹਾ ਰੋਂਦੀਆਂ ਹਨ, ਜੋ ਪਛਾਣ ਨਹੀਂ ਹੁੰਦੀ ਕਿ ਇਹ ਓਹੀ ਅੱਖਾਂ ਹਨ ਜੋ ਹੁਣੇ ਥੋੜ੍ਹਾ ਚਿਰ ਪਹਿਲੇ ਖਿੜ ਰਹੀਆਂ ਸਨ, ਇਸ ਤਰ੍ਹਾਂ ਦੀਆਂ ਹਾਲੋਂ ਬੇਹਾਲ ਹੋ ਜਾਂਦੀਆਂ ਹਨ।

ਜਿਸ ਚਰਨ ਸ਼ਰਨ ਪ੍ਰਾਪਤ ਪ੍ਰੇਮੀ ਭਗਤ ਨੂੰ ਬਿਰਹ ਨੇ ਗ੍ਰਸ ਲਿਆ ਹੈ, ਉਸ ਦੀ ਮਾਨਸਕ ਦਸ਼ਾ ਨੂੰ ਇਕ ਬਿਰਹਨੀ ਦੇ ਰੂਪਕ ਵਿਚ ਉਸਦੀ ਵਿਆਕੁਲਤਾ ਵਰਣਨ ਕੀਤੀ ਹੈ, ਜਿਸ ਵਿਚ ਮੇਲ ਤੇ ਬਿਰਹ ਪ੍ਰਾਪਤੀ ਤੇ ਅਪ੍ਰਾਪਤੀ ਦਾ ਦਿਲ ਦੁਵਾ ਦੇਣ ਵਾਲਾ ਮੁਕਾਬਲਾ ਕਰਕੇ ਇਸ ਛੰਦ ਵਿਚ ਦਿਖਾਇਆ ਹੈ, ਜਿਵੇਂ ਕਿ :

**ਇਕ-ਟਕ ਧਿਆਨ ਹੁਤੇ ਚੰਦ੍ਰਮੇ ਚਕੋਰ ਗਤਿ,**
**ਪਲ ਨ ਲਗਤ, ਸੁਪਨੈ ਹੂੰ ਨ ਦਿਖਾਈਐ॥**

***ਪਦ ਅਰਥ :*** ਇਕ-ਟੱਕ—ਇਕ ਤੱਕਣੀ, ਲਗਾਤਾਰ, ਇਕੋ ਨਜ਼ਰ ਨਾਲ।

***ਅਰਥ :***

(ਹੇ ਸਖੀ ! ਕਦੇ) ਚੰਦ੍ਰਮਾ ਨੂੰ ਚਕੋਰ ਇਕ-ਟਕ ਧਿਆਨ (ਧਰ ਕੇ ਵੇਖਦਾ ਹੈ ਉਸੇ) ਗਤੀ (ਵਾਂਗੂੰ ਕਦੇ ਮੈਨੂੰ ਭੀ) ਇਕ-ਟਕ ਦਰਸ਼ਨ ਹੁੰਦੇ ਸਨ, ਇਕ ਪਲ (ਭਰ ਭੀ ਵੱਖਰਿਆਂ) ਨਹੀਂ ਲੰਘਦੀ ਸੀ, (ਪਰ ਹੁਣ ਪ੍ਰੀਤਮ ਜੀ) ਸੁਪਨੇ ਵਿਚ (ਭੀ ਦਰਸ਼ਨ) ਨਹੀਂ ਵਿਖਾਂਦੇ ਹਨ।

**ਅੰਮ੍ਰਿਤ ਬਚਨ ਧੁਨਿ ਸੁਨਤ ਹੀ ਬਿਦਗਮਾਨ,**
**ਤਾ ਮੁਖ ਸੰਦੇਸੋ ਪਥਕਨ ਪੈ ਨ ਪਾਈਐ॥**

***ਪਦ ਅਰਥ :*** ਬਿਦਗਮਾਨ—ਪ੍ਰਤੱਖ, ਮੌਜੂਦ, ਸੱਚ ਮੁਚ। ਪਥਕਨ—ਰਾਹੀਆਂ, ਪਾਂਧੀਆਂ।

***ਅਰਥ :***

(ਹੇ ਸਖੀ! ਤਦੋਂ) ਅੰਮ੍ਰਿਤ ਬਚਨਾਂ ਦੀ ਧੁਨੀ ਪ੍ਰਤੱਖ ਸੁਣੀਂਦੀ ਸੀ (ਹੁਣ) ਉਸ ਮੁਖ ਦੇ ਸੁਨੇਹੇ ਰਾਹੀਆਂ ਤੋਂ ਭੀ ਨਹੀਂ ਮਿਲਦੇ ਹਨ।

**ਸਿਹਜਾ ਸਮੈ ਨ ਉਰ ਅੰਤਰਿ ਸਮਾਤੋ ਹਾਰ,**
**ਅਨਿਕ ਪਹਾਰ ਓਟ ਭਏ, ਕੈਸੇ ਜਾਈਐ॥**

***ਪਦ ਅਰਥ :*** ਓਟ—ਪੜਦਾ।

***ਅਰਥ :***

ਸੇਜਾ ਪਰ ਮਿਲਾਪ ਵੇਲੇ (ਤਦੋਂ) ਗਲ ਵਿਚ ਹਾਰ (ਪਾਇਆ ਭੀ) ਨਹੀਂ ਸਮਾਂਦਾ ਸੀ, (ਅਰਥਾਤ ਹਾਰ ਦੀ ਵਿੱਥ ਭੀ ਮਨ ਨੂੰ ਬੁਰੀ ਮਲੂਮ ਹੁੰਦੀ ਸੀ ਪਰ ਅੱਜ ਵਿਚਾਲੇ) ਅਨੇਕਾਂ ਪਹਾੜ ਵਿਚਾਲੇ ਪੜਦਾ ਬਣ ਗਏ ਹਨ, ਦੱਸੋ (ਹੁਣ ਮੈਂ) ਕਿਸ ਤਰ੍ਹਾਂ (ਉਨ੍ਹਾਂ ਕੋਲ) ਜਾ ਸਕਦੀ ਹਾਂ।

**ਸਹਜ ਸੰਜੋਗ ਭੋਗ ਰਸ ਪਰਤਾਪ ਹੁਤੇ,**
**ਬਿਰਹ ਬਿਯੋਗ**
**ਸੋਗ ਰੋਗ ਬਿਲਲਾਈਐ॥੬੭੦॥**

***ਅਰਥ :***

(ਹੇ ਸਖੀ! ਉਸ ਵੇਲੇ) ਗਿਆਨ ਦੇ ਸੰਜੋਗ (ਕਰਕੇ ਪ੍ਰੀਤਮ ਮਿਲਾਪ ਰੂਪ) ਭੋਗ ਰਸ ਦੇ ਅਨੰਦ ਦਾ ਪ੍ਰਤਾਪ (ਪ੍ਰਾਪਤ) ਸੀ (ਪਰ ਇਸ ਵੇਲੇ) ਬਿਰਹ ਤੇ ਵਿਯੋਗ ਦੇ ਰੋਗ ਸੋਗ ਕਰਕੇ ਵਿਰਲਾਪ ਕਰ ਰਹੀ ਹਾਂ।੬੭੦।

***ਭਾਵਾਰਥ :***

ਗਿਆਨ ਰਾਉ ਜਬ ਸੇਜੈ ਆਵੈ
ਤ ਨਾਨਕ ਭੋਗੁ ਕਰੇਈ॥੪॥੧॥੩੫॥

*(ਆਸਾ ਮ: ੧, ਪੰਨਾ ੩੫੯)*

**ਪ੍ਰ:** ਭਾਈ ਸਾਹਿਬ ਜੀਉ ! ਜੋ ਲੋਕ ਸਨਾਤਨ ਮੰਦਰਾਂ ਵਿਚ ਜਾ ਕੇ ਪੁਰਾਤਨ ਪੁਸਤਕਾਂ ਦੀਆਂ ਕਥਾਵਾਂ ਸੁਣਦੇ ਹਨ, ਉਹ ਰੱਬ ਦੇ ਭਿੰਨ ਭਿੰਨ ਨਾਮ ਹੋਣ ਵਿਚ ਵਿਸ਼ਵਾਸ ਰੱਖਦੇ ਹਨ, ਜਿਵੇਂ ਕੋਈ ਉਸਨੂੰ ਗਿਰਧਰ, ਕੋਈ ਬ੍ਰਿਜਨਾਥ, ਕੋਈ ਨੰਦ ਨੰਦ ਕਹਿੰਦਾ ਹੈ, ਇਸ ਤਰ੍ਹਾਂ ਹੋਰ ਭੀ ਅਨੇਕਾਂ ਨਾਮਾਂ ਨਾਲ ਉਸਨੂੰ ਪੁਕਾਰਿਆ ਜਾਂਦਾ ਹੈ, ਪਰ ਤੁਸੀਂ ਇਸ ਪੱਖ ਵਿਚ ਗੁਰਮਤ ਅਨੁਸਾਰ ਕਿਵੇਂ ਵਿਸ਼ਵਾਸ ਰਖਦੇ ਹੋ, ਜਾਣਕਾਰੀ ਦਿਓ ?

**ਉ:** ਹੇ ਭਾਈਓ ! ਮੈਂ ਤਾਂ ਜੋ ਗੁਰਮਤ ਦੁਆਰੇ ਨਿਸਚਾ ਕੀਤਾ ਹੈ, ਉਸਨੂੰ ਮੈਂ ਚੰਦ ਸਤਰਾਂ ਰਾਹੀਂ ਇਉਂ ਅੰਕਤ ਕੀਤਾ ਹੈ, ਜਿਵੇਂ ਕਿ :

**ਜਾ ਕੈ ਏਕ ਫਨ ਪੈ ਧਰਨਿ ਹੈ ਸੋ ਧਰਨੀਧਰ,**
**ਤਾਹਿ ਗਿਰਧਰ ਕਹੈ ਕੌਨ ਬਡਿਆਈ ਹੈ॥**

***ਪਦ ਅਰਥ :*** ਧਰਨ—ਧਰਤੀ, ਪ੍ਰਿਥਵੀ। ਧਰਨੀ ਧਰ—ਧਰਤੀ ਦੇ ਧਾਰਨ ਵਾਲਾ ਸ਼ੇਸ਼ਨਾਗ। ਗਿਰਧਰ—(ਗੋਵਰਧਨ) ਪਰਬਤ ਨੂੰ ਧਾਰਨ ਵਾਲਾ, ਕ੍ਰਿਸ਼ਨ।

***ਅਰਥ :***

(ਹੇ ਭਾਈ !) ਜਿਸ (ਕਰਤਾਰ) ਦੇ ਇਕ (ਸ਼ੇਸ਼ਨਾਗ) ਦੇ ਫਨ ਉਤੇ ਧਰਤੀ ਰੱਖੀ ਹੋਈ ਹੈ, ਧਰਨੀ ਧਰ (ਮਾਤ੍ਰ) ਤਾਂ ਉਹ (ਸ਼ੇਸ਼ਨਾਗ) ਹੋਇਆ, (ਸੋ) ਉਸਨੂੰ (ਜੋ ਆਪ ਸਾਰੇ ਸੰਸਾਰ ਦਾ ਸਿਰਜਨਹਾਰ ਹੈ)। ਗਿਰਧਰ (ਬਿੰਦਾਬਨ ਦੇ ਨਿਕੇ ਜਿਹੇ ਪਰਬਤ ਦਾ ਚੁੱਕਣ ਵਾਲਾ) ਕਹੀਏ, ਤਾਂ ਕਿਹੜੀ ਵਡਿਆਈ ਹੈ।

**ਜਾ ਕੋ ਏਕ ਬਾਵਰੋ ਕਹਾਵਤ ਹੈ ਬਿਸ੍ਵਨਾਥ,**
**ਤਾਹਿ ਬ੍ਰਿਜਨਾਥ ਕਹੈ ਕੌਨ ਅਧਿਕਾਈ ਹੈ॥**

***ਪਦ ਅਰਥ :*** ਬਾਵਰੋ—ਕਮਲਾ, ਸ਼ੁਦਾਈ। ਬਿਸ੍ਵਨਾਥ—ਸੰਸਾਰ ਦਾ ਸੁਆਮੀ, ਸ਼ਿਵ। ਬ੍ਰਿਜਨਾਥ, ਬ੍ਰਿਜ (ਮਥਰਾ) ਦੇ ਇਲਾਕੇ ਦਾ ਸੁਆਮੀ, ਕ੍ਰਿਸ਼ਨ। ਅਧਿਕਾਈ—ਵਡੱਪਣ, ਵਾਧਾ।

**ਅਰਥ :**

ਜਿਸਦਾ ਇਕ ਬਾਵਲਾ ਜਿਹਾ (ਰਚਿਆ ਦੇਵਤਾ) ਸ਼ਿਵ ਬਿਸ੍ਵਨਾਥ ਕਹਾਉਂਦਾ ਹੈ, ਉਸਨੂੰ ਬ੍ਰਿਜਨਾਥ ਕਹਿਣ ਵਿਚ ਕੀ ਵਾਧਾ ਹੈ।

**ਸਗਲ ਅਕਾਰ ਓਂਕਾਰ ਕੇ ਬਿਥਾਰੇ ਜਿਨ,**
**ਤਾਹਿ ਨੰਦ ਨੰਦ ਕਹੈ ਕਉਨ ਠਕੁਰਾਈ ਹੈ॥**

***ਪਦ ਅਰਥ :*** ਨੰਦ ਨੰਦ—ਨੰਦ ਦਾ ਪੁੱਤ੍ਰ, ਕ੍ਰਿਸ਼ਨ।

**ਅਰਥ :**

ਜਿਸਨੇ ਸਾਰੇ ਅਕਾਰ (ਅਰਥਾਤ ਰੂਪ ਇਕ ਆਪਣੇ) ਓਅੰਕਾਰ ਤੋਂ ਫੈਲਾਏ ਹਨ, ਉਸਨੂੰ ਨੰਦ ਦਾ ਪੁੱਤ੍ਰ ਕਹੀਏ (ਤਾਂ ਉਸਦੀ) ਕਿਹੜੀ (ਪ੍ਰਧਾਨਤਾ) ਵਡਿਆਈ ਹੈ।

**ਉਸਤਤਿ ਜਾਨਿ**
**ਨਿੰਦਾ ਕਰਤ ਅਗਿਆਨਿ ਅੰਧ,**
**ਐਸੇ ਹੀ ਅਰਾਧਨ ਤੇ ਮੋਨ ਸੁਖਦਾਈ ਹੈ॥੬੭੧॥**

**ਅਰਥ :**

(ਇਸ ਤਰ੍ਹਾਂ) ਅਗਿਆਨ ਵਿਚ ਅੰਧੇ ਲੋਕ ਉਸਤਤ ਸਮਝ ਕੇ ਨਿੰਦਾ ਕਰੀ ਜਾਂਦੇ ਹਨ (ਸਾਡੇ ਭਾਣੇ ਤਾਂ) ਐਸੇ ਅਰਾਧਨ ਨਾਲੋਂ ਚੁੱਪ ਹੀ ਚੰਗੀ ਹੈ।੬੭੧।

***ਨੋਟ :*** ਇਹੋ ਛੰਦ ਕੁਝ ਕੁ ਪਦਾਂ ਦੇ ਫ਼ਰਕ ਨਾਲ ਅੰਕ ੫੫੫ ਵਿਚ ਭੀ ਆਇਆ ਹੈ, ਪਰ ਛੰਦ ਦੀ ਚਾਲ ਵਿਚ ਸਕਤਾ ਭੀ ਪੈਂਦਾ ਹੈ, ਉਪਰਲਾ ਪਾਠ ਸਕਤੇ ਤੋਂ ਖ਼ਾਲੀ ਸਰਲ ਤੇ ਸਾਫ਼ ਹੈ।

ਭਾਈ ਸਾਹਿਬ ਜੀ ਨੇ ਆਪਣੀ ਅਤਿਅੰਤ ਨਿੰਮ੍ਰਤਾ ਤੇ ਗੁਰਸਿੱਖ ਦੀ ਪ੍ਰਭਤਾ ਇਸ ਛੰਦ ਵਿਚ ਵਰਣਨ ਕੀਤੀ ਹੈ, ਜਿਸਨੂੰ ਅਤਿਅੰਤ ਖ਼ੂਬੀ ਨਾਲ ਅੰਕਤ ਕਰ ਰਹੇ ਹਨ, ਜਿਵੇਂ ਕਿ :

**ਨਖ ਸਿਖ ਲਉ ਸਗਲ ਅੰਗ ਰੋਮ ਰੋਮ ਕਰਿ,**
**ਕਾਟਿ ਕਾਟਿ ਸਿਖਨ ਕੇ ਚਰਨ ਪਰ ਵਾਰੀਐ॥**

***ਪਦ ਅਰਥ :*** ਨਖ ਸਿਖ ਲਉ—ਪੈਰ ਦੇ ਨੌਂਹ ਤੋਂ ਲੈ ਕੇ ਸਿਰ ਦੀ ਚੋਟੀ ਤਕ।

**ਅਰਥ :**

(ਭਾਈ ਸਾਹਿਬ ਜੀ ਦੇ ਅੰਦਰ ਗੁਰਸਿੱਖਾਂ ਦਾ ਕਿਤਨਾ ਸਤਿਕਾਰ ਹੈ, ਆਪ ਕਹਿੰਦੇ ਹਨ ਕਿ ਮੈਂ) ਨਹੁੰ ਤੋਂ ਲੈ ਕੇ ਚੋਟੀ ਤਕ (ਆਪਣੇ ਸਾਰੇ ਅੰਗਾਂ ਨੂੰ) ਕੱਟ ਕੱਟ ਕੇ ਵਾਲ ਵਾਲ ਜਿੰਨੇ ਕਰਕੇ ਸਿੱਖਾਂ ਦੇ ਚਰਨਾਂ ਉਪਰੋਂ ਵਾਰਨ ਕਰ ਦੇਵਾਂ।

**ਅਗਨਿ ਜਲਾਇ, ਫੁਨਿ ਪੀਸਨ ਪਸਾਇ ਤਾਂਹਿ,**
**ਲੈ ਉਡੈ ਪਵਨ ਹੁਇ ਅਨਿਕ ਪ੍ਰਕਾਰੀਐ॥**

***ਪਦ ਅਰਥ :*** ਪੀਸਨ—ਚੱਕੀ।

**ਅਰਥ :**

(ਉਨ੍ਹਾਂ ਟੋਟਿਆਂ ਨੂੰ) ਅਗਨੀ ਨਾਲ ਜਲਾ ਕੇ ਤੇ ਫਿਰ ਚੱਕੀ ਵਿਚ ਉਨ੍ਹਾਂ ਨੂੰ ਪੀਸ ਦੇਈਏ, ਜੋ ਪੌਣ ਲੈ ਉਡੇ ਤੇ ਉਹ ਅਨੇਕ ਹੋ ਕੇ ਫੈਲ ਜਾਵੇ।

**ਜਤ ਕਤ ਸਿਖ ਪਗ ਧਰੈ ਗੁਰ ਪੰਥ ਪ੍ਰਾਤ,**
**ਤਾਹੂ ਤਾਹੂ ਮਾਰਗ ਮੈ ਭਸਮ ਕੌ ਡਾਰੀਐ॥**

***ਪਦ ਅਰਥ :*** ਪ੍ਰਾਤ—ਪ੍ਰਾਤਾਕਾਲ, ਸਵੇਰ ਵੇਲੇ।

**ਅਰਥ :**

(ਤੇ ਪੌਣ ਨੂੰ ਕਹਿ ਦੇਈਏ ਕਿ) ਜਿਥੇ ਕਿਤੇ ਸਿੱਖ ਸਵੇਰੇ (ਉਠ) ਗੁਰੂ ਵੱਲ ਨੂੰ ਜਾਂਦੇ ਹਨ, ਰਸਤੇ ਵਿਚ ਪੈਰ ਧਰਦੇ ਹਨ, ਉਸ ਰਸਤੇ ਵਿਚ (ਇਸ) ਭਸਮ ਕੀਤੀ ਹੋਈ ਨੂੰ ਵਿਛਾ ਦੇਹ, ਰਸਤੇ ਵਿਚ ਖਿਲਾਰ ਦੇਹ।

**ਤਿਹ ਪਦ ਪਾਦਕ ਚਰਨ ਲਿਵ ਲਾਗੀ ਰਹੈ,**
**ਦਇਆ ਕੈ ਦਇਆਲ**
**ਮੋਹਿ ਪਤਿਤ ਉਧਾਰੀਐ॥੬੭੨॥**

***ਪਦ ਅਰਥ :*** ਪਾਦਕ—ਚਲਣ ਵਾਲੇ।

**ਅਰਥ :**

(ਤਾਕਿ ਉਸ ਰਸਤੇ ਉਤੇ ਜੋ) ਪੈਰ ਚਲਣ ਵਾਲੇ ਹਨ (ਉਨ੍ਹਾਂ) ਪੈਰਾਂ (ਨਾਲ ਮੇਰੀ) ਲਿਵ ਲੱਗੀ ਰਹੇ (ਅਤੇ ਬੇਨਤੀ ਕਰਦੀ ਹਾਂ) ਹੇ ਦਿਆਲੂ! (ਗੁਰਸਿੱਖ ਜੀ) ਦਇਆ ਕਰਕੇ ਮੈਂ ਪਾਪਨੀ ਦਾ ਭੀ ਉਧਾਰ ਕਰ ਲੈ।੬੭੨।

ਪ੍ਰ: ਭਾਈ ਸਾਹਿਬ ਜੀਉ! ਜੋ ਸਨਾਤਨ ਮਤ ਦੀਆਂ ਪੁਰਾਤਨ ਪੁਸਤਕਾਂ ਹਨ, ਉਨ੍ਹਾਂ ਵਿਚ ਇਹ ਭੀ ਕਥਾਵਾਂ ਸੁਣਨ ਵਿਚ ਆਉਂਦੀਆਂ ਹਨ ਕਿ ਜੋ ਗੰਗਾ ਆਦਿਕ ਤੀਰਥ ਮੰਨੇ ਗਏ ਹਨ, ਇਨ੍ਹਾਂ ਵਿਚ ਇਸ਼ਨਾਨ ਕਰਨ ਨਾਲ ਜੀਵਾਂ ਦੇ ਸਾਰੇ ਪਾਪ ਕਰਮ ਦੂਰ ਹੋ ਜਾਂਦੇ ਹਨ, ਪਰ ਆਪ ਜੀ ਇਸ ਸਨਾਤਨੀ

ਮਤ ਬਾਰੇ ਗੁਰਮਤ ਅਨੁਸਾਰ ਕਿਸ ਤਰ੍ਹਾਂ ਦੇ ਵੀਚਾਰ ਰੱਖਦੇ ਹੋ, ਸਾਨੂੰ ਭੀ ਜਾਣਕਾਰੀ ਦਿਓ, ਤਾਕਿ ਅਸੀਂ ਭੀ ਗੁਰਮਤ ਦੀਆਂ ਵਿਚਾਰਾਂ ਦੇ ਧਾਰਨੀ ਹੋ ਸਕੀਏ ?

ਉ: ਹੇ ਭਾਈਓ ! ਮੈਂ ਤਾਂ ਜਦੋਂ ਸਨਾਤਨ ਪੁਸਤਕਾਂ ਦੇ ਇਨ੍ਹਾਂ ਵਿਚਾਰਾਂ ਨੂੰ ਗੁਰਬਾਨੀ ਦੀ ਕਸਵੱਟੀ ਦੁਆਰੇ ਪਰਖ ਕਰਦਾ ਹਾਂ, ਤਾਂ ਇਨ੍ਹਾਂ ਖ਼ਿਆਲਾਂ ਨਾਲ ਗੁਰਮਤ ਸਹਿਮਤ ਨਹੀਂ ਹੈ, ਕਿਉਂਕਿ ਇਸ ਖ਼ਿਆਲ ਸੰਬੰਧੀ ਬਾਨੀ ਵਿਚ ਸਤਿਗੁਰਾਂ ਨੇ ਸਾਫ਼ ਰੂਪ ਵਿਚ ਪ੍ਰਗਟ ਕਰ ਦਿੱਤਾ ਹੈ, ਜਿਵੇਂ ਕਿ :

ਪਾਪ ਕਰਹਿ ਪੰਚਾਂ ਕੇ ਬਸਿ ਰੇ॥
ਤੀਰਥਿ ਨਾਇ ਕਹਹਿ ਸਭਿ ਉਤਰੇ॥
ਬਹੁਰਿ ਕਮਾਵਹਿ ਹੋਇ ਨਿਸੰਕ॥
ਜਮਪੁਰਿ ਬਾਂਧਿ ਖਰੇ ਕਾਲੰਕ॥੨॥ *(ਪੰਨਾ ੧੩੪੮)*

ਭਾਵ ਹੈ, ਕੋਈ ਪੰਜਾਂ ਵਿਕਾਰਾਂ ਦੇ ਵੱਸ ਹੋ ਕੇ ਦਿਨੇ ਰਾਤ ਪਾਪ ਕਰਮ ਕਰੀ ਜਾਂਦਾ ਹੈ, ਤੀਰਥ ਵਿਚ ਨਹਾ ਕੇ ਇਉਂ ਨਿਸਚਾ ਕਰ ਲੈਂਦਾ ਹੈ ਕਿ ਮੇਰੇ ਪਿਛਲੇ ਕੀਤੇ ਸਭੇ ਪਾਪ ਉਤਰ ਗਏ ਹਨ ਤੇ ਫਿਰ ਅੱਗੇ ਲਈ ਸੰਸੇ ਤੋਂ ਰਹਿਤ ਹੋ ਫਿਰ ਹੋਰ ਪਾਪ ਕਰੀ ਜਾਂਦਾ ਹੈ, ਕਿ ਫਿਰ ਇਸ਼ਨਾਨ ਕਰਕੇ ਪਾਪਾਂ ਨੂੰ ਲਾਹ ਲਵਾਂਗੇ, ਤਾਂ ਗੁਰੂ ਫ਼ੁਰਮਾਨ ਹੈ ਕਿ ਉਹ ਐਸੇ ਕਲੰਕੀ ਲੋਕ ਅੰਤ ਨੂੰ ਜਮਾਂ ਦੀ ਪੁਰੀ ਦੁਆਰੇ ਬੰਨ੍ਹੇ ਹੋਏ ਜਾਣਗੇ। ਸੋ, ਮੈਂ ਤਾਂ ਬਾਣੀ ਤੋਂ ਪ੍ਰੇਰਨਾ ਲੈ ਕੇ ਇਸੇ ਭਾਵ ਨੂੰ ਚੰਦ ਸਤਰਾਂ ਵਿਚ ਉੱਕਰਨ ਦਾ ਨਿਮਾਣਾ ਜਿਹਾ ਉਪਰਾਲਾ ਕੀਤਾ ਹੈ, ਜਿਵੇਂ ਕਿ :

**ਪੰਚ ਬਾਰ ਗੰਗ ਜਾਇ,**
**ਬਾਰ ਪੰਚ ਪ੍ਰਾਗ ਨ੍ਹਾਇ,**
**ਤੈਸਾ ਪੁੰਨ ਏਕ ਗੁਰਸਿਖ ਕਉ ਨ੍ਹਵਾਏ ਕਾ॥**

***ਪਦ ਅਰਥ :*** ਪ੍ਰਾਗ—ਪ੍ਰਯਾਗ ਗੰਗਾ ਜਮਨਾ ਦਾ ਸੰਗਮ, ਜਿਥੇ ਗੰਗਾ ਜਮਨਾ ਤੇ ਸੁਰਸਵਤੀ ਦਾ ਮੇਲ ਹੈ, ਇਸਨੂੰ ਤ੍ਰਿਬੈਣੀ ਭੀ ਆਖਦੇ ਹਨ।

***ਅਰਥ :***

ਗੁਰਮਤ ਤਾਂ ਭਾਵੇਂ ਇਸ ਨਾਲ ਸਹਿਮਤ ਨਹੀਂ ਹੈ, ਪਰ ਜੋ ਸਨਾਤਨ ਮੱਤ ਵਾਲਿਆਂ ਨੇ ਗੰਗਾ ਆਦਿਕ ਤੀਰਥਾਂ ਵਿਚ ਇਸ਼ਨਾਨ ਕਰਨ ਦਾ ਮਹਾਤਮ ਮੰਨਿਆ ਹੈ, ਉਸ ਦੇ ਸੰਬੰਧੀ ਮੈਂ ਤਾਂ ਇਉਂ ਹੀ ਅਨੁਭਵ ਕਰਦਾ ਹਾਂ ਕਿ ਜੇ ਕੋਈ : ਪੰਜ ਵੇਰ ਗੰਗਾ ਜਾਏ ਤੇ ਪੰਜ ਵੇਰ ਪ੍ਰਾਗ ਇਸ਼ਨਾਨ ਕਰੇ (ਜਿਤਨਾ ਪੁੰਨ ਉਸਦਾ ਹੁੰਦਾ ਦੱਸੀਦਾ ਹੈ) ਉਤਨਾ ਪੁੰਨ ਇਕ ਗੁਰਸਿੱਖ ਨੂੰ ਇਸ਼ਨਾਨ ਕਰਾਏ ਦਾ ਹੁੰਦਾ ਹੈ।

**ਸਿਖ ਕਉ ਪਿਲਾਇ ਪਾਨੀ ਭਾਉ ਕਰਿ ਕੁਰਖੇਤ,**
**ਅਸੁਮੇਧ ਜਗ ਫਲ ਸਿਖ ਕਉ ਜਿਵਾਏ ਕਾ॥**

***ਪਦ ਅਰਥ :*** ਕੁਰਖੇਤ—ਉਹ ਜਗ੍ਹਾ, ਜਿਥੇ ਮਹਾਂਭਾਰਤ ਦਾ ਯੁਧ ਹੋਇਆ ਸੀ। ਜਿਵਾਏ ਕਾ—ਭੋਜਨ ਖੁਵਾਏ ਦਾ।

***ਅਰਥ :***

ਗੁਰਸਿੱਖ ਨੂੰ ਪ੍ਰੇਮ ਨਾਲ ਪਾਣੀ ਪਿਲਾਉਣ ਦਾ ਇਤਨਾ ਪੁੰਨ ਹੁੰਦਾ ਹੈ (ਜਿਤਨਾ ਕਿ) ਕੁਰਖੇਤ੍ਰ (ਦੀ ਯਾਤਰਾ) ਕਰਨ ਦਾ ਅਤੇ ਗੁਰਸਿੱਖਾਂ ਨੂੰ ਪ੍ਰਸ਼ਾਦਾ ਛਕਾਉਣ ਦਾ (ਪੁੰਨ ਏਨਾ ਹੁੰਦਾ ਹੈ) ਜਿਤਨਾ ਕਿ ਅਸੁਮੇਧ ਯਗ ਕਰਨ ਦਾ ਫਲ ਹੁੰਦਾ ਹੈ।

**ਜੈਸੇ ਸਤ ਮੰਦਰ ਕੰਚਨ ਕੇ ਉਸਾਰ ਦੀਨੇ,**
**ਤੈਸਾ ਪੁੰਨ ਸਿਖ ਕਉ ਇਕ ਸਬਦ ਸਿਖਾਏ ਕਾ॥**

***ਪਦ ਅਰਥ :*** ਸਤ—ਸ਼ਤ, ਸੌ। (ਅ) ਸਤ, ੭।

***ਅਰਥ :***

ਜਿਵੇਂ ਸੌ ਮੰਦਰ ਸੋਨੇ ਦੇ ਉਸਾਰ ਕੇ ਦਾਨ ਕਰ ਦਿੱਤੇ ਜਾਣ, ਉਤਨਾ ਪੁੰਨ (ਗੁਰੂ ਦੇ) ਸਿੱਖ ਨੂੰ ਇਕ ਸ਼ਬਦ ਸਿਖਾਉਣ ਦਾ ਹੁੰਦਾ ਹੈ।

**ਜੈਸੇ ਬੀਸ ਬਾਰ ਦਰਸਨ ਸਾਧ ਕੀਆ ਕਾਹੂ,**
**ਤੈਸਾ ਫਲ ਸਿਖ ਕਉ**
**ਚਾਪਿ ਪਗ ਸੁਆਏ ਕਾ॥੬੭੩॥**

***ਪਦ ਅਰਥ :*** ਚਾਪਿ ਪਗ—ਚਰਨ ਘੁਟ ਕੇ, ਮੁੱਠੀ ਚਾਪੀ ਕਰਕੇ।

***ਅਰਥ :***

ਜਿਸ ਤਰ੍ਹਾਂ ਵੀਹ ਵਾਰ (ਕਿਸੇ) ਸਾਧ ਦਾ ਦਰਸ਼ਨ ਕੀਤਾ ਹੋਵੇ ਕਿਸੇ ਨੇ, ਤੈਸਾ ਫਲ (ਇਕ) ਸਿੱਖ ਦੇ ਚਰਨ ਦਬਾ ਕੇ ਸੁਆਉਣ ਦਾ ਹੁੰਦਾ ਹੈ।੬੭੩।

***ਭਾਵਾਰਥ :*** ਜਿਵੇਂ ਅੱਗ ਵਿਚ ਤਪਿਆ ਹੋਇਆ ਲੋਹਾ ਅੱਗ ਦਾ ਰੂਪ ਹੁੰਦਾ ਹੈ, ਉਸਦੇ ਸਪਰਸ਼ ਦਾ ਦੁਖ ਅੱਗ ਦੇ ਸਪਰਸ਼ ਨਾਲੋਂ ਭੀ ਵਧੇਰੇ ਹੁੰਦਾ ਹੈ, ਤਿਵੇਂ ਹੀ ਵਾਹਿਗੁਰੂ ਦੀ ਸ਼ਰਨ ਪ੍ਰਾਪਤ ਹੋ ਵਾਹਿਗੁਰੂ ਦਾ ਸਿਮਰਨ ਕਰਨ ਵਾਲਾ ਗੁਰਸਿੱਖ ਵਾਹਿਗੁਰੂ ਦਾ ਹੀ ਰੂਪ ਹੈ, ਉਸਦੀ ਸੇਵਾ ਭਗਤੀ ਦਾ ਫਲ ਦੁਨੀਆਂ ਦੇ ਸਾਰੇ ਮੰਨੇ ਹੋਏ ਤੀਰਥਾਂ ਨਾਲੋਂ ਕ੍ਰੋੜਾਂ ਗੁਣਾਂ ਵਧੀਕ ਹੈ।

ਜੋ ਲੋਕ ਨਾਮ ਸਿਮਰਨ ਤੋਂ ਸੱਖਣੇ ਕੇਵਲ ਤੀਰਥਾਂ 'ਤੇ ਇਸ਼ਨਾਨ ਕਰਕੇ ਆਪਣੇ ਆਪ ਨੂੰ ਪਾਪਾਂ ਦੀ ਮੈਲ ਤੋਂ ਰਹਿਤ ਹੋ ਨਿਰਮਲ ਹੋਣ ਦੀ ਹਉਮੈਂ ਵਿਚ ਗ਼ਲਤਾਨ ਹੋ ਜੀਵਨ ਗੁਜ਼ਾਰਦੇ ਰਹਿੰਦੇ ਹਨ, ਉਨ੍ਹਾਂ ਪ੍ਰਤੀ ਸਤਿਗੁਰੂ ਜੀ ਨੇ ਬੜੇ ਖ਼ੁਲਾਸੇ ਰੂਪ ਵਿਚ ਇਉਂ ਸੰਬੋਧਨ ਕੀਤਾ ਹੈ, ਜਿਵੇਂ ਕਿ:

ਜੇਤੇ ਰੇ ਤੀਰਥ ਨਾਏ ਅਹੰਬੁਧਿ ਮੈਲੁ ਲਾਏ
ਘਰ ਕੋ ਠਾਕੁਰੁ ਇਕੁ ਤਿਲੁ ਨਾ ਮਾਨੈ॥
ਕਦਿ ਪਾਵਉ ਸਾਧ ਸੰਗੁ ਹਰਿ ਹਰਿ ਸਦਾ ਆਨੰਦੁ
ਗਿਆਨ ਅੰਜਨਿ ਮੇਰਾ ਮਨੁ ਇਸਨਾਨੈ॥੪॥
ਸਗਲ ਅਸ੍ਰਮ ਕੀਨੇ ਮਨੂਆ ਨਹ ਪਤੀਨੇ
ਬਿਬੇਕ ਹੀਨ ਦੇਹੀ ਧੋਏ॥
ਕੋਈ ਪਾਈਐ ਰੇ ਪੁਰਖੁ ਬਿਧਾਤਾ
ਪਾਰਬ੍ਰਹਮ ਕੈ ਰੰਗਿ ਰਾਤਾ
ਮੇਰੇ ਮਨ ਕੀ ਦੁਰਮਤਿ ਮਲੁ ਖੋਏ॥੫॥ *(ਪੰਨਾ ੬੮੭)*

ਇਸ਼ ਤਰ੍ਹਾਂ ਦੇ ਬਾਣੀ ਦੁਆਰੇ ਹੋਰ ਭੀ ਉਦਾਹਰਨ ਮਿਲਦੇ ਹਨ।

ਪ੍ਰ: ਭਾਈ ਸਾਹਿਬ ਜੀਉ! ਗੁਰੂ ਦੀ ਸ਼ਰਨ ਵਿਚ ਤਾਂ ਬਹੁਤ ਲੁਕਾਈ ਆਉਂਦੀ ਹੈ, ਪਰ ਉਨ੍ਹਾਂ ਵਿਚੋਂ ਵਧੇਰਿਆਂ ਦੀ ਇਹੋ ਸ਼ਿਕਾਇਤ ਸੁਣਨ ਵਿਚ ਆਉਂਦੀ ਹੈ ਕਿ ਸਾਡੀਆਂ ਭਾਵਨਾਵਾਂ ਪੂਰਨ ਨਹੀਂ ਹੁੰਦੀਆਂ। ਕਿਉਂ ਜੀ! ਇਸ ਪੱਖ ਵਿਚ ਤੁਸੀਂ ਗੁਰਮਤ ਅਨੁਸਾਰ ਕੀ ਕਹਿਣਾ ਚਾਹੋਗੇ, ਸਾਨੂੰ ਭੀ ਜਾਣਕਾਰੀ ਦਿਓ, ਤਾਕਿ ਅਸੀਂ ਭੀ ਨਿਰਸੰਦੇਹ ਹੋ ਜਾਵੀਏ?

ਉ: ਹੇ ਭਾਈਓ! ਸਤਿਗੁਰੂ ਤਾਂ ਸਾਰਿਆਂ ਦੀਆਂ ਹੀ ਭਾਵਨਾਵਾਂ ਪੂਰਨ ਕਰਦੇ ਹਨ, ਪਰ ਉਹ ਇਹ ਜ਼ਰੂਰ ਦੇਖਦੇ ਹਨ ਕਿ ਇਸਦੀ ਭਾਵਨਾ ਅਯੋਗ ਤਾਂ ਨਹੀਂ, ਜੇ ਗੁਰਮਤ ਅਨੁਸਾਰ ਉਸਦੀ ਭਾਵਨਾ ਸਹੀ ਹੈ ਤਾਂ ਉਹ ਉਸਦੀ ਮੰਗ ਜ਼ਰੂਰ ਪੂਰੀ ਹੁੰਦੀ ਹੈ, ਪਰ ਜੇ ਕਿਸੇ ਅਨਜਾਣ ਬੱਚੇ ਦੀ ਤਰ੍ਹਾਂ ਉਹ ਅੱਗ ਨਾਲ ਜਾਂ ਸੱਪ ਨਾਲ ਖੇਡਣ ਦੀ ਮੰਗ ਕਰਦਾ ਹੈ, ਤਾਂ ਉਸਦਾ ਸਿਆਣਾ ਪਿਤਾ ਉਸਦੀ ਇਹ ਅਯੋਗ ਭਾਵਨਾ ਪੂਰੀ ਨਹੀਂ ਕਰਦੇ, ਇਸੇ ਭਾਵ ਨੂੰ ਮੈਂ ਬਾਣੀ ਤੋਂ ਪ੍ਰੇਰਨਾ ਲੈ ਕੇ ਚੰਦ ਸਤਰਾਂ ਵਿਚ ਉੱਕਰਿਆ ਹੈ, ਜਿਵੇਂ ਕਿ:

**ਜੈਸੇ ਤਉ ਅਨੇਕ ਰੋਗੀ**
**ਆਵਤ ਹੈਂ ਬੈਦ ਗ੍ਰਿਹਿ,**
**ਜੈਸੋ ਜੈਸੋ ਰੋਗ ਤੈਸੋ ਅਉਖਧੁ ਖਵਾਵਈ॥**

***ਪਦ ਅਰਥ :*** ਬੈਦ ਗ੍ਰਿਹਿ—ਹਕੀਮ ਦੇ ਘਰ ਵਿਚ। ਅਉਖਧੁ—ਦਵਾਈ।

***ਅਰਥ :***

ਜਿਸ ਤਰ੍ਹਾਂ ਹਕੀਮ ਦੇ ਘਰ ਵਿਚ ਅਨੇਕਾਂ ਬੀਮਾਰ (ਇਲਾਜ ਕਰਾਉਣ ਲਈ) ਆਉਂਦੇ ਹਨ, (ਤਾਂ ਵੈਦ ਰੋਗਾਂ ਦੀ ਪ੍ਰੀਖਿਆ ਕਰਕੇ) ਜੈਸਾ ਜੈਸਾ ਰੋਗ ਹੁੰਦਾ ਹੈ, ਉਸਨੂੰ ਉਸੇ ਤਰ੍ਹਾਂ ਦੀ ਦਵਾਈ ਖੁਆਂਦਾ ਹੈ।

**ਜੈਸੇ ਰਾਜ ਦ੍ਵਾਰ ਲੋਗ ਆਵਤ ਸੇਵਾ ਨਮਿਤ,**
**ਜੋਈ ਜਾਹੀਂ ਜੋਗ ਤੈਸੀ ਟਹਿਲ ਬਤਾਵਈ॥**

***ਅਰਥ :***

ਜਿਵੇਂ ਰਾਜ ਦ੍ਵਾਰੇ ਨੌਕਰੀ ਕਰਨ ਅਨੇਕ ਲੋਕ ਆਉਂਦੇ ਹਨ, ਜਿਹੜਾ ਜਿਸ ਸੇਵਾ ਦੇ ਯੋਗ ਹੁੰਦਾ ਹੈ ਵੈਸੀ ਉਸਨੂੰ ਟਹਿਲ ਦੱਸੀ ਜਾਂਦਾ, ਭਾਵ ਉਸ ਨੌਕਰੀ 'ਤੇ ਲਾ ਦਿੱਤਾ ਜਾਂਦਾ ਹੈ।

**ਜੈਸੇ ਦਾਤਾ ਪਾਸ ਜਨ ਅਰਥੀ ਅਨੇਕ ਆਵੈਂ,**
**ਜੋਈ ਜੋਈ ਜਾਚੈ ਦੇ ਦੇ ਦੂਖਨ ਮਿਟਾਵਈ॥**

***ਪਦ ਅਰਥ :*** ਅਰਥੀ—ਲੋੜਵੰਦ, ਸੁਆਲੀ, ਮੰਗਣ ਵਾਲੇ।

***ਅਰਥ :***

ਜਿਸ ਤਰ੍ਹਾਂ ਦਾਤਾ ਪੁਰਸ਼ ਕੋਲ ਅਨੇਕਾਂ ਲੋੜਵੰਦ ਆਉਂਦੇ ਹਨ, (ਆਪੋ ਆਪਣੀ ਲੋੜ ਅਨੁਸਾਰ) ਜਿਹੜਾ ਜਿਹੜਾ (ਪਦਾਰਥ ਕੋਈ) ਮੰਗਦਾ ਹੈ, (ਓਹੀ ਓਹੀ ਪਦਾਰਥ) ਦੇ ਦੇ ਕੇ (ਉਨ੍ਹਾਂ ਦੇ) ਦੁੱਖਾਂ ਨੂੰ ਮਿਟਾਉਂਦਾ ਹੈ।

**ਤੈਸੇ ਗੁਰ ਸਰਨ ਆਵਤ ਹੈਂ ਅਨੇਕ ਸਿਖ,**
**ਜੈਸੋ ਜੈਸੋ ਭਾਉ**
**ਤੈਸੀ ਕਾਮਨਾ ਪੁਜਾਵਈ॥੬੭੪॥**

***ਪਦ ਅਰਥ :*** ਭਾਉ—ਭਾਵਨਾ, ਕਾਮਨਾ, ਮਤਲਬ।

***ਅਰਥ :***

ਤਿਵੇਂ ਹੀ ਗੁਰੂ ਜੀ ਦੀ ਸ਼ਰਨ ਅਨੇਕਾਂ ਸਿੱਖ ਆਉਂਦੇ ਹਨ (ਪਰ) ਜੈਸੀ ਜੈਸੀ (ਉਨ੍ਹਾਂ ਦੀ) ਭਾਉਣੀ ਹੁੰਦੀ ਹੈ ਵੈਸੀਆਂ (ਉਨ੍ਹਾਂ ਦੀਆਂ) ਕਾਮਨਾ ਗੁਰੂ ਜੀ ਪੂਰਨ ਕਰ ਦੇਂਦੇ ਹਨ।੬੭੪।

***ਭਾਵਾਰਥ :*** (ਮਨ ਭਾਵਨੀ ਤੇ ਸਿਧ ਹੋਇ)

ਗੁਰੂ ਘਰ ਕਾਮਨਾ ਪੂਰੀਆਂ ਕਰਨ ਦੀ ਸਮਰਥਾ ਵਾਲਾ ਹੈ, ਸਾਰੇ ਪਦਾਰਥਾਂ ਦੇ ਭੰਡਾਰੇ ਭਰੇ ਹੋਏ ਗੁਰੂ ਜੀ ਦੇ ਪਾਸ ਹਰ ਵੇਲੇ ਮੌਜੂਦ ਹਨ, ਪਰ ਸੇਵਕ ਜੇਹੋ ਜਿਹੀ ਨਿਯਤ ਕਰਕੇ ਕੋਈ ਸੇਵਾ ਕਰਦਾ ਹੈ, ਉਸੇ ਤਰ੍ਹਾਂ ਦੀ ਉਸਦੀ ਕਾਮਨਾ ਪੂਰੀ ਹੁੰਦੀ ਹੈ।

**ਪ੍ਰ:** ਭਾਈ ਸਾਹਿਬ ਜੀਉ! ਗੁਰੂ ਦੇ ਦਰਬਾਰ ਵਿਚ ਤਾਂ ਅਨੇਕਾਂ ਹੀ ਆਉਂਦੇ ਹਨ, ਕੀ ਉਨ੍ਹਾਂ ਸਾਰਿਆਂ ਨੂੰ ਆਤਮਾ ਦੀ ਪਰਖ ਹੋ ਜਾਂਦੀ ਹੈ, ਇਸ ਬਾਰੇ ਤੁਸਾਂ ਦਾ ਗੁਰਮਤ ਅਨੁਸਾਰ ਕੀ ਵੀਚਾਰ ਹੈ, ਸਾਨੂੰ ਭੀ ਬੋਧ ਕਰਾਓ, ਧੰਨਵਾਦੀ ਹੋਵਾਂਗੇ ?

**ਉ:** ਹੇ ਭਾਈ! ਮੈਨੂੰ ਤਾਂ ਗੁਰਬਾਣੀ ਦੁਆਰੇ ਇਹੋ ਬੋਧ ਮਿਲਿਆ ਹੈ :

(ਕਿ—ਕੋਟਨ ਮੈ ਨਾਨਕ ਕੋਊ) ਜਿਵੇਂ ਕਿ :

ਸਤਿਗੁਰ ਨੋ ਸਭੁ ਕੋ ਵੇਖਦਾ ਜੇਤਾ ਜਗਤੁ ਸੰਸਾਰੁ॥
ਡਿਠੈ ਮੁਕਤਿ ਨ ਹੋਵਈ
ਜਿਚਰੁ ਸਬਦਿ ਨ ਕਰੇ ਵੀਚਾਰੁ॥ *(ਪੰਨਾ ੫੯੪)*

ਭਾਵ ਜਿਤਨੇ ਭੀ ਗੁਰੂ ਦੀ ਸ਼ਰਨ ਵਿਚ ਸਿੱਖ ਆਉਣ ਵਾਲੇ ਹਨ, ਉਨ੍ਹਾਂ ਵਿਚੋਂ ਆਤਮਾ ਦੀ ਪ੍ਰੀਖਿਆ ਕਰਨ ਵਾਲਾ ਕੋਈ ਵਿਰਲਾ ਪੁਰਸ਼ ਹੀ ਹੋਇਆ ਕਰਦਾ ਹੈ, ਜਿਸਨੂੰ ਮੈਂ ਬਾਣੀ ਤੋਂ ਪ੍ਰੇਰਨਾ ਲੈ ਕੇ ਚੰਦ ਉਦਾਹਰਣਾਂ ਦੁਆਰੇ ਚੰਦ ਸਤਰਾਂ ਅੰਕਤ ਕੀਤੀਆਂ ਹਨ, ਜਿਵੇਂ ਕਿ :

**ਰਾਗ ਜਾਤ ਰਾਗੀ ਜਾਨੈ,**
**ਬੈਰਾਗੈ ਬੈਰਾਗੀ ਜਾਨੈ,**
**ਤਿਆਗਹਿ ਤਿਆਗੀ ਜਾਨੈ,**
**ਦੀਨ ਦਇਆ ਦਾਨ ਹੈ॥**

***ਪਦ ਅਰਥ :*** ਦੀਨ ਦਇਆ—ਗਰੀਬਾਂ ਉਤੇ ਦਇਆ ਕਰਨੀ। ਦਾਨ—ਦਾਨੀ, ਦਾਨ ਕਰਨ ਵਾਲਾ।

***ਅਰਥ :***

ਜਿਵੇਂ ਰਾਗਾਂ ਦੀਆਂ ਜਾਤਾਂ (ਕਿਸਮਾਂ ਤੇ ਪਰਵਾਰ ਆਦਿਕ ਵੇਰਵਾ) ਰਾਗੀ ਜਾਣਦਾ ਹੈ, (ਵੈਰਾਗ ਦੇ ਸਾਧਨ ਤੇ ਵੇਰਵਾ) ਵੈਰਾਗੀ ਜਾਣਦਾ ਹੈ, ਤਿਆਗ (ਸੰਨਿਆਸ—ਉਦਾਸ ਦਾ ਵੇਰਵਾ) ਤਿਆਗੀ ਜਾਣਦਾ ਹੈ ਅਤੇ ਦੀਨਾਂ ਉੱਤੇ ਦਇਆ ਕਰਨੀ (ਕੇਵਲ) ਦਾਨੀ ਪੁਰਸ਼ ਹੀ ਜਾਣਦਾ ਹੈ।

**ਜੋਗ ਜੁਗਤਿ ਜੋਗੀ ਜਾਨੈ,**
**ਭੋਗ ਰਸ ਭੋਗੀ ਜਾਨੈ,**
**ਰੋਗ ਦੋਖ ਰੋਗੀ ਜਾਨੈ ਪ੍ਰਗਟ ਬਖਾਨ ਹੈ॥**

***ਅਰਥ :***

ਜਿਵੇਂ ਜੋਗ ਦੀ ਜੁਗਤੀ ਨੂੰ ਜੋਗੀ ਜਾਣਦਾ ਹੈ, ਭੋਗਾਂ ਦੇ ਰਸਾਂ (ਸੁਵਾਦਾਂ) ਨੂੰ ਭੋਗੀ ਜਾਣਦਾ ਹੈ, ਰੋਗ ਦੇ ਦੋਖ (ਕਲੇਸ਼ਾਂ ਦੀ ਪੀੜਾ ਜਾਂ ਦੁਖ) ਨੂੰ ਰੋਗੀ ਜਾਣਦਾ ਹੈ (ਇਹ ਗੱਲ ਸਾਰੇ ਜਗਤ ਵਿਚ) ਪ੍ਰਗਟ ਹੀ ਕਹੀ ਜਾਂਦੀ ਹੈ।

**ਫੂਲ ਰਾਖ ਮਾਲੀ ਜਾਨੈ, ਪਾਨਹਿ ਤੰਬੋਲੀ ਜਾਨੈ,**
**ਸਕਲ ਸੁਗੰਧਿ ਗਤਿ ਗਾਂਧੀ ਜਾਨਉ ਜਾਨ ਹੈ॥**

***ਪਦ ਅਰਥ :*** ਤੰਬੋਲੀ—ਪਾਨ ਵੇਚਣ ਵਾਲਾ। ਗਾਂਧੀ—ਅਤਾਰ, ਅਤਰ ਵੇਚਣ ਵਾਲਾ।

***ਅਰਥ :***

ਫੁੱਲਾਂ ਨੂੰ ਰੱਖਣ (ਦੀ ਜਾਚ) ਮਾਲੀ ਜਾਣਦਾ ਹੈ, ਪਾਨਾਂ (ਦੀ ਰੱਖਿਆ ਸਾਂਭ) ਤੰਬੋਲੀ ਜਾਣਦਾ ਹੈ ਤੇ ਸਾਰੀਆਂ ਸੁਗੰਧੀ ਵਾਲੀਆਂ (ਸ਼ੈਆਂ) ਦਾ ਹਾਲ ਜਾਣ ਲਓ ਕਿ ਗਾਂਧੀ ਜਾਣਦਾ ਹੈ।

**ਰਤਨੈ ਜਉਹਾਰੀ ਜਾਨੈ,**
**ਬਿਹਾਰੈ ਬਿਉਹਾਰੀ ਜਾਨੈ,**
**ਆਤਮ-ਪ੍ਰੀਖਿਆ ਕੋਊ**
**ਬਿਬੇਕੀ ਪਹਿਚਾਨ ਹੈ॥੬੭੫॥**

***ਪਦ ਅਰਥ :*** ਬਿਬੇਕੀ—ਵਿਚਾਰਵਾਨ।

***ਅਰਥ :***

ਰਤਨਾਂ ਦੀ ਵਾਕਫ਼ੀ ਜਉਹਾਰੀ ਨੂੰ ਹੈ (ਵਿਹਾਰ ਸੰਬੰਧੀ ਵਾਕਫ਼ੀ) ਵਿਹਾਰੀ ਜਾਣਦਾ ਹੈ (ਤਿਵੇਂ) ਆਤਮ ਪ੍ਰੀਖਿਆ ਦੀ ਪਛਾਣ ਕੋਈ ਵਿਵੇਕਵਾਨ ਹੀ ਰਖਦਾ ਹੈ।੬੭੫।

***ਭਾਵਾਰਥ :*** ਵਿਚਾਰਵਾਨ ਪੁਰਖ ਨੂੰ ਆਤਮਾ ਦਾ ਗਿਆਨ ਹੈ, ਆਤਮ ਗਿਆਨ ਦੇ ਅਭਿਲਾਖੀ ਪੁਰਸ਼ ਨੂੰ ਸਦਾ ਵਿਵੇਕੀ ਪੁਰਸ਼ਾਂ ਦੀ ਹੀ ਸੰਗਤ ਕਰਦੇ ਰਹਿਣਾ ਚਾਹੀਦਾ ਹੈ।